S.P

# PUNJAB VIDHAN SABHA

## DEBATES

*3rd April, 2000*

Vol. IX-No. 14

## OFFICIAL REPORT



CONTENTS

*Monday, the 3rd April, 2000*



**Punjab Vidhan Sabha Secretariat, Chandigarh.**

Price: Rs ............

PAGES

## PUNJAB VIDHAN SABHA

*Monday, the 3rd April, 2000*

*The Vidhan Sabha met in the Punjab Vidhan Sabha Hall, Vidhan Bhawan, Sector-1, Chandigarh at 2-00 P. M. Mr. Speaker (Sardar Charnjit Singh Atwal) in the Chair.*

---

## STARRED QUESTIONS AND ANSWERS

### Supplementaries to Starred Question No.* 2082

**ਸ਼੍ਰੀ ਸਪੀਕਰ** : ਸਭ ਤੋਂ ਪਹਿਲਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 2082 ਦੀਆਂ ਸਪਲੀਮੈਂਟਰੀਜ਼ ਲਈਆਂ ਜਾਣਗੀਆਂ । ਸ਼੍ਰੀ ਅਰੁਨੇਸ਼ ਸ਼ਾਕਰ ਜੀ ।

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਸ ਪ੍ਰਸ਼ਨ ਤੇ ਕੋਈ ਸਪਲੀਮੈਂਟਰੀ ਨਹੀਂ ਹੋਈ ।)

---

**ਸ਼੍ਰੀ ਸਪੀਕਰ** : ਅੱਗੇ ਰੈਗੂਲਰ ਕੁਐਸਚਨਜ਼ ।। ਸਰਦਾਰ ਅਜੀਤ ਇੰਦਰ ਸਿੰਘ ਮੋਫਰ ।

### ਬਨੂੜ ਦੇ ਆਲੇ-ਦੁਆਲੇ ਐਸ, ਵਾਈ. ਐਲ. ਕੈਨਾਲ ਵਿਚ ਫੈਕਟਰੀਜ਼ ਦੇ ਗੰਦੇ ਪਾਣੀ ਨੂੰ ਪੈਣ ਤੋਂ ਰੋਕਣਾ

*2054. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਸਾਇੰਸ ਅਤੇ ਤਕਨਾਲੋਜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਫੈਕਟਰੀਜ਼ ਦੁਆਰਾ ਦੂਸ਼ਿਤ ਗੰਦੇ ਪਾਣੀ ਦੇ ਨਿਕਾਸ ਜੋ ਐਸ. ਵਾਈ. ਐਲ. ਕੈਨਾਲ ਵਿਚ ਬਨੂੜ, ਜ਼ਿਲ੍ਹਾ ਪਟਿਆਲਾ ਦੇ ਆਲੇ-ਦੁਆਲੇ ਦੇ ਖੇਤਰ ਵਿਚ ਪੈਂਦਾ ਹੈ, ਨੂੰ ਰੋਕਣ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ਮੁੱਖ ਮੰਤਰੀ) : ਬਨੂੜ, ਜ਼ਿਲ੍ਹਾ ਪਟਿਆਲਾ ਦੇ ਆਲੇ-ਦੁਆਲੇ ਦੇ ਖੇਤਰ ਵਿਚ ਸਥਿਤ ਕਿਸੇ ਫੈਕਟਰੀ ਦੁਆਰਾ ਪ੍ਰਦੂਸ਼ਿਤ ਪਾਣੀ ਦਾ ਨਿਕਾਸ ਐਸ. ਵਾਈ. ਐਲ. ਕੈਨਾਲ ਵਿਚ ਨਹੀਂ ਕੀਤਾ ਜਾਂਦਾ ਹੈ ।

---

*For Starred Question No. 2082 and reply thereto, please see P.V.S. Debates dated 30th March, 2000 (M. S.)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਜੀ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਉਥੇ ਕਿਸੇ ਫੈਕਟਰੀ ਦਾ ਪਾਣੀ ਐਸ. ਵਾਈ. ਐਲ. ਨਹਿਰ ਵਿਚ ਨਹੀਂ ਪੈਂਦਾ ਲੇਕਿਨ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ ਵੀ ਉਥੋਂ ਲੰਘੋ ਉਥੇ ਪਾਣੀ ਚੱਲ ਰਿਹਾ ਹੁੰਦਾ ਹੈ ਅਤੇ ਬਹੁਤ ਗੰਦੀ ਸਮੈੱਲ ਆਉਂਦੀ ਹੈ । ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇ. ਉਹ ਕਿਸੇ ਫੈਕਟਰੀ ਦਾ ਪਾਣੀ ਨਹੀਂ ਹੈ ਤਾਂ ਫਿਰ ਉਹ ਪਾਣੀ ਕਿਹੜਾ ਹੈ ? ਇਸ ਸਬੰਧੀ ਕਈ ਵਾਰੀ ਕੁਐਸਚਨ ਹਾਊਸ ਵਿਚ ਆਉਂਦੇ ਹਨ । ਜਦੋਂ ਅਸੀਂ ਰਾਜਪੁਰੇ ਨੂੰ ਜਾਂਦੇ ਹਾਂ ਤਾਂ ਇਸ ਤਰ੍ਹਾਂ ਦਾ ਪਾਣੀ ਵੇਖਣ ਨੂੰ ਮਿਲਦਾ ਹੈ । ਮੈਂ ਜਾਨਣਾ ਚਾਹੁੰਦਾ ਹਾਂ ਕਿ ਉਹ ਕਿਹੜਾ ਪਾਣੀ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਸਪੈਸੇਫਿਕ ਕੁਐਸਚਨ ਇਹ ਸੀ ਕਿ ਕਿਸੇ ਫੈਕਟਰੀ ਦਾ ਪਾਣੀ ਉਥੇ ਪੈਂਦਾ ਹੈ ਜਾਂ ਨਹੀਂ । ਅਸੀਂ ਉਥੇ ਟੀਮ ਭੇਜ ਕੇ ਇਹ ਚੈੱਕ ਕਰਵਾਇਆ ਕਿ ਕਿਸੇ ਫੈਕਟਰੀ ਦਾ ਪਾਣੀ ਉਥੇ ਨਹੀਂ ਆਉਂਦਾ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਠੀਕ ਹੈ ਜੀ, ਇਹ ਇਸ ਦੀ ਪੜਤਾਲ ਕਰ ਲੈਣਗੇ । ਮੈਂ ਇਕ ਹੋਰ ਬੇਨਤੀ ਕਰਨੀ ਚਾਹੁਦਾ ਹਾਂ ਕਿ ਮਾਨਯੋਗ ਮੁੱਖ ਮੰਤਰੀ ਜੀ ਜਦੋਂ ਪਹਿਲਾਂ ਮੁੱਖ ਮੰਤਰੀ ਸੀ ਤਾਂ ਉਸ ਵੇਲੇ ਐਸ. ਵਾਈ. ਐਲ. ਕੈਨਾਲ ਲਈ 2 ਕਰੋੜ ਰੁਪਿਆ ਹਰਿਆਣਾ ਸਰਕਾਰ ਤੋਂ ਲਿਆ ਸੀ । ਇਹ ਕੈਨਾਲ ਉਸੇ ਤਰ੍ਹਾਂ ਹੀ ਅਧੂਰੀ ਪਈ ਹੋਈ ਹੈ । ਮੈਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਸ ਦੀ ਦੁਬਾਰਾ ਉਸਾਰੀ ਕਰਵਾਉਣਗੇ ? ਕੀ ਇਹ ਇਸ ਨੂੰ ਅਬੰਡਨ ਹੀ ਰੱਖਣਗੇ ਜਾਂ ਕੋਈ ਹੋਰ ਪ੍ਰੋਗਰਾਮ ਹੈ ? ਜੇ ਇਹ ਨਹੀਂ ਬਣਾਉਣੀ ਤਾਂ ਫਿਰ ਕਿਸਾਨ ਹੀ ਉਸ ਜ਼ਮੀਨ ਨੂੰ ਵਾਹ ਲੈਣ ।

**ਸ੍ਰੀ ਸਪੀਕਰ** : ਇਸ ਦਾ ਸਵਾਲ ਨਾਲ ਕੋਈ ਸਬੰਧ ਨਹੀਂ ਹੈ । ਅਗਲਾ ਸਵਾਲ ।

---

### ਤਦ-ਅਰਥ ਕਰਮਚਾਰੀਆਂ ਦੀਆਂ ਸੇਵਾਵਾਂ ਨੂੰ ਨਿਯਮਿਤ ਕਰਨਾ

*1867. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਨ੍ਹਾ ਕਰਮਚਾਰੀਆਂ ਜਿਨ੍ਹਾਂ ਨੇ ਰਾਜ ਦੇ ਵੱਖ-ਵੱਖ ਵਿਭਾਗਾਂ/ਕਾਰਪੋ-ਰੇਸ਼ਨਾਂ/ਬੋਰਡਾਂ ਵਿਚ ਤਦ-ਅਰਥ ਜਾਂ ਠੇਕੇ ਦੇ ਆਧਾਰ ਤੇ 240 ਦਿਨ ਪੂਰੇ ਕਰ ਲਏ ਹਨ, ਦੀਆਂ ਸੇਵਾਵਾਂ ਨੂੰ ਨਿਯਮਿਤ ਕਰਨ ਸਬੰਧੀ ਹੁਕਮ ਜਾਰੀ ਕਰਨ ਲਈ ਕੋਈ ਤਜਵੀਜ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ, ਤਾਂ ਉਕਤ ਤਜਵੀਜ ਨੂੰ ਕਦੋਂ ਤਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਤਦ-ਅਰਥ/ਕੱਚੇ ਕਰਮਚਾਰੀਆਂ ਦੀਆਂ ਸੇਵਾਵਾਂ ਨਿਯਮਿਤ ਕਰਨ ਦੀ ਤਜਵੀਜ਼ ਸਰਕਾਰ ਪਾਸ ਲੰਬਿਤ ਹੈ । ਪਰ ਕਿਉਂਕਿ ਇਹ ਮਾਮਲਾ ਮਾਨਯੋਗ ਸੁਪਰੀਮ ਕੋਰਟ ਵਿਚ ਸਬ-ਜੁਡਿਸ ਹੈ ਇਸ ਲਈ ਇਸ ਸਬੰਧੀ ਅੰਤਿਮ ਫੈਸਲਾ ਲੈਣ ਦਾ ਕੋਈ ਸਮਾਂ ਦੱਸਣਾ ਸੰਭਵ ਨਹੀਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪਹਿਲੀ ਇਨਫਰਮੇਸ਼ਨ ਤਾਂ ਇਹ ਲੈਣੀ ਚਾਹਾਂਗਾ ਕਿ ਸੁਪਰੀਮ ਕੋਰਟ ਵਿਚ ਕੇਸ ਇੰਪਲਾਈਜ਼ ਵੱਲੋਂ ਕੀਤਾ ਗਿਆ ਹੈ ਜਾਂ ਸਰਕਾਰ ਵੱਲੋਂ ਕੀਤਾ ਗਿਆ ਹੈ ? ਇਹ ਕੇਸ ਕਿਹੜੀ ਧਿਰ ਵੱਲੋਂ ਕੀਤਾ ਗਿਆ ਹੈ ਅਤੇ ਕਾਹਦੇ ਵਾਸਤੇ ਕੀਤਾ ਗਿਆ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਸੁਪਰੀਮ ਕੋਰਟ ਵਿਚ ਅਸੀਂ ਸਰਕਾਰ ਵੱਲੋਂ ਹੀ ਗਏ ਹਾਂ ਕਿਉਂਕਿ ਇਥੇ ਪਹਿਲਾਂ ਸਟੇਅ ਹੋ ਗਈ ਸੀ । ਜਦੋਂ ਸੁਪਰੀਮ ਕੋਰਟ ਵਿਚੋਂ ਫੈਸਲਾ ਹੋ ਜਾਵੇਗਾ ਤਾਂ ਅਸੀਂ ਜਲਦੀ ਇਹ ਲਾਗੂ ਕਰਾਂਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਸਰਕਾਰ ਵੱਲੋਂ ਉਥੇ ਗਏ ਹਨ, ਉਹ ਕਿਸ ਪਰਪਜ਼ ਵਾਸਤੇ ਗਏ ਹਨ ? ਐਡਹਾਕ ਜਾਂ ਕਾਂਟਰੈਕਟ ਬੇਸਿਜ਼ ਤੇ ਜਿਹੜੇ ਕਰਮਚਾਰੀ ਕੰਮ ਕਰਦੇ ਹਨ, ਉਨ੍ਹਾਂ ਦੇ ਹੱਕ ਵਿਚ ਗਏ ਹਨ ਜਾਂ ਵਿਰੋਧ ਵਿਚ ?

**ਮੁੱਖ ਮੰਤਰੀ** : ਅਸੀਂ ਉਨ੍ਹਾਂ ਦੇ ਹੱਕ ਵਿਚ ਗਏ ਹਾਂ, ਅਸੀਂ ਚਾਹੁੰਦੇ ਹਾਂ ਕਿ ਕਿਸੇ ਤਰੀਕੇ ਨਾਲ ਇਨ੍ਹਾਂ ਕਰਮਚਾਰੀਆਂ ਨੂੰ ਰੈਗੂਲਰ ਕੀਤਾ ਜਾਵੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੇਰੇ ਪਹਿਲੇ ਸਵਾਲ ਦਾ ਉੱਤਰ ਸੈਟਿਸਫੈਕਟਰੀ ਹੈ ਅਤੇ ਉਸ ਦੇ ਲਈ ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਦੀ ਹਮਦਰਦੀ ਕਰਮਚਾਰੀਆਂ ਦੇ ਨਾਲ ਹੈ । ਪਰ ਮੈਂ ਇਨ੍ਹਾਂ ਤੋਂ ਜਾਨਣਾ ਇਹ ਚਾਹੁੰਦਾ ਹਾਂ ਕਿ ਜਦੋਂ ਇਸ ਬਾਰੇ ਪਹਿਲਾਂ ਹੀ ਸੁਪਰੀਮ ਕੋਰਟ ਵੱਲੋਂ ਸਟੇਅ ਹੋਈ ਹੋਈ ਹੈ ਅਤੇ ਕਰਮਚਾਰੀਆਂ ਪ੍ਰਤੀ ਤੁਹਾਡੀ ਹਮਦਰਦੀ ਹੈ, ਸਾਫਟ ਕਾਰਨਰ ਹੈ ਤਾਂ ਕੀ ਕਾਰਣ ਹਨ ਕਿ ਐਜੂਕੇਸ਼ਨ ਬੋਰਡ ਵਿਚ ਜਿਹੜੇ ਕਰਮਚਾਰੀ ਪਹਿਲਾਂ ਐਡਹਾਕ ਤੇ ਰਹੇ ਅਤੇ ਫਿਰ ਉਹ ਕਾਂਟਰੈਕਟ ਬੇਸਿਸ ਤੇ ਰਹੇ ਉਨ੍ਹਾਂ ਦੀਆਂ ਸੇਵਾਵਾਂ 31 ਮਾਰਚ ਨੂੰ ਸਮਾਪਤ ਕਰ ਦਿੱਤੀਆਂ ਗਈਆਂ ਹਨ ? ਜਦੋਂ ਮਾਮਲਾ ਹਾਲੇ ਸੁਪਰੀਮ ਕੋਰਟ ਵਿਚ ਹੈ ਅਤੇ ਇਕ ਲੈਟਰ ਦੀ ਕਾਪੀ ਮੇਰੇ ਕੋਲ ਵੀ ਹੈ ਕਿ ਕਿਸੇ ਵੀ ਕਰਮਚਾਰੀ ਨੂੰ ਨੌਕਰੀ ਤੋਂ ਫਾਰਗ ਨਹੀਂ ਕੀਤਾ ਜਾਵੇਗਾ ਤਾਂ ਫਿਰ ਐਜੂਕੇਸ਼ਨ ਬੋਰਡ ਵਿਚੋਂ ਇਹ ਕਰਮਚਾਰੀ ਕਿਉਂ ਫਾਰਗ ਕੀਤੇ ਗਏ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਾਡੀਆਂ ਹਦਾਇਤਾਂ ਹਨ ਕਿ ਜਦੋਂ ਤੱਕ ਸੁਪਰੀਮ ਕੋਰਟ ਵੱਲੋਂ ਇਸ ਕੇਸ ਬਾਰੇ ਫੈਸਲਾ ਨਹੀਂ ਹੁੰਦਾ, ਉਦੋਂ ਤੱਕ ਕਿਸੇ ਵੀ ਐਡਹਾਕ ਮੁਲਾਜ਼ਮ ਨੂੰ ਉਸ ਦੀ ਪੋਸਟ ਤੋਂ ਹਟਾਇਆ ਨਹੀਂ ਜਾਵੇਗਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਤਾਂ ਬਿਲਕੁਲ ਠੀਕ ਹੈ ਅਤੇ ਇਨ੍ਹਾਂ ਦੀਆਂ ਹਦਾਇਤਾਂ ਵੀ ਹਨ ਪਰ ਹਦਾਇਤਾਂ ਦੇ ਬਾਵਜੂਦ ਐਜੂਕੇਸ਼ਨ ਬੋਰਡ ਦੇ ਜਿਹੜੇ ਕਰਮਚਾਰੀ ਪਹਿਲਾਂ ਐਡਹਾਕ ਬੇਸਿਜ਼ ਤੇ ਅਤੇ ਫਿਰ ਕਾਂਟਰੈਕਟ ਬੇਸਿਜ਼ ਤੇ ਸਰਵਿਸ ਕਰ ਰਹੇ ਸੀ ਉਨ੍ਹਾਂ ਨੂੰ 31 ਮਾਰਚ, 2000 ਤੋਂ ਹਟਾਇਆ ਗਿਆ ਹੈ ਔਰ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਹਟਾਇਆ ਇਸ ਕਰਕੇ ਗਿਆ ਹੈ ਕਿਉਂਕਿ ਮਾਨਯੋਗ ਹਾਈ ਕੋਰਟ ਨੇ ਸਟਰਿਕਚਰ ਪਾਸ ਕਰ ਦਿੱਤਾ ਹੈ। ਮੈਂ ਸਿਰਫ ਇਹ ਜਾਨਣਾ ਚਾਹੁੰਦਾ ਹਾਂ ਕਿ ਕਿਉਂ ਸਰਕਾਰ ਨੇ ਹਾਈ ਕੋਰਟ ਦੇ ਵਿਚ ਆਪਣਾ ਕਿਸੇ ਤਰ੍ਹਾਂ ਉਥੇ ਪੱਖ ਪਰਾਪਰਲੀ ਪੇਸ਼ ਨਹੀਂ ਕੀਤਾ ਕਿ ਇਹ ਮਾਮਲਾ ਸੁਪਰੀਮ ਕੋਰਟ ਦੇ ਵਿਚ ਪੈਂਡਿੰਗ ਪਿਆ ਹੈ ? ਸਪੀਕਰ ਸਾਹਿਬ, ਸੁਪਰੀਮ ਕੋਰਟ ਸੀਨੀਅਰ ਕੋਰਟ ਹੈ, ਜਦੋਂ ਉਥੇ ਕੇਸ ਪੈਂਡਿੰਗ ਹੈ ਫਿਰ ਹਾਈ ਕੋਰਟ ਦਾ ਫੈਸਲਾ ਵਿਚਾਲੇ ਆ ਗਿਆ....

**ਸ੍ਰੀ ਸਪੀਕਰ** : ਅਰਸ਼ੀ ਜੀ, ਆਪਾਂ ਸੁਪਰੀਮ ਕੋਰਟ ਜਾਂ ਹਾਈ ਕੋਰਟ ਦੇ ਮਸਲੇ ਤੇ ਡਿਸਕਸ਼ਨ ਨਹੀਂ ਕਰ ਸਕਦੇ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਕੇਵਲ ਜਾਣਕਾਰੀ ਲਈ ਪੁੱਛਣਾ ਚਾਹੁੰਦਾ ਹਾਂ। ਮੈਂ ਇਹ ਨਹੀਂ ਕਹਿ ਰਿਹਾ ਕਿ ਇਨ੍ਹਾਂ ਨੇ ਕਿਉਂ ਕੀਤਾ ? ਮਾਨਯੋਗ ਹਾਈ ਕੋਰਟ ਨੇ ਆਰਡਰ ਪਾਸ ਕੀਤਾ ਅੌਰ ਇਨ੍ਹਾਂ ਨੇ ਉਸ ਦੀ ਰਿਸਪੈਕਟ ਕੀਤੀ ਅੌਰ ਆਰਡਰਜ਼ ਨੂੰ ਇੰਪਲੀਮੈਂਟ ਕਰ ਦਿੱਤਾ। ਜਦੋਂ ਮਾਮਲਾ ਸੁਪਰੀਮ ਕੋਰਟ ਦੇ ਵਿਚ ਪੈਂਡਿੰਗ ਹੈ ਫਿਰ ਇਨ੍ਹਾਂ ਨੇ, ਬੋਰਡ ਦੀ ਮੈਨੇਜਮੈਂਟ ਨੇ, ਇਸ ਪੱਖ ਨੂੰ ਹਾਈ ਕੋਰਟ ਦੇ ਸਾਹਮਣੇ ਕਿਉਂ ਨਹੀਂ ਰੱਖਿਆ ?

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਅਸੀਂ ਇਸ ਵਾਸਤੇ ਬੜੀ ਕੋਸ਼ਿਸ਼ ਕੀਤੀ ਸੀ ਪਰ ਸਾਡੇ ਖਿਲਾਫ ਕਨਟੈਂਪਟ ਆਫ ਕੋਰਟ ਪਈ ਹੋਈ ਸੀ। ਉਸ ਦੇ ਕਾਰਨ ਹੀ ਅਸੀਂ ਉਨ੍ਹਾਂ ਨੂੰ 31 ਮਾਰਚ, 2000 ਨੂੰ ਹਟਾਇਆ ਹੈ। ਮਾਨਯੋਗ ਕੋਰਟ ਨੇ ਆਰਡਰ ਕੀਤਾ ਹੋਇਆ ਸੀ ਕਿ ਸਾਨੂੰ ਮਿਤੀ 31 ਮਾਰਚ, 2000 ਤੱਕ ਹਟਾ ਕੇ ਦੱਸੋ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਹੁਸ਼ਿਆਰਪੁਰ ਦੇ ਵਿਚ ਵੀ ਇਕ ਸਿਮੀਲਰ ਕੇਸ ਹੈ ਜਿਸ ਵਿਚ ਇਹ ਹੈ ਕਿ ਹੈਲਥ ਡਿਪਾਰਟਮੈਂਟ ਨੇ ਕੁਝ ਲੋਕ ਮੁਲਾਜ਼ਮ ਰੱਖੇ ਹੋਏ ਸਨ ਜਿਹੜੇ ਕਿ ਡੀ. ਸੀ. ਰੇਟਾਂ ਤੇ ਸਨ। ਉਸ ਤੋਂ ਬਾਅਦ ਉਹ 89 ਡੇਅਜ਼ ਤੇ ਵੀ ਕੰਮ ਕਰਦੇ ਰਹੇ....

**ਸ੍ਰੀ ਸਪੀਕਰ** : ਨਹੀਂ ਜੀ, ਡੋਗਰਾ ਜੀ, ਨਹੀਂ। ਆਪਾਂ ਤਾਂ ਹੁਸ਼ਿਆਰਪੁਰ ਚਲੇ ਗਏ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਰ, ਮੁਲਾਜ਼ਮਾਂ ਦਾ ਕੇਸ ਹੈ ਜੀ। ਹੁਸ਼ਿਆਰਪੁਰ ਦੇ ਨਾਲ ਸਬੰਧਤ ਗੱਲ ਹੈ....

**ਸ੍ਰੀ ਸਪੀਕਰ** : ਅੱਛਾ ਦੱਸੋ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੇਰੇ ਕਹਿਣ ਤੋਂ ਭਾਵ ਇਹ ਹੈ ਕਿ ਪਹਿਲਾਂ ਉਹ ਡੀ. ਸੀ. ਰੇਟ ਤੇ ਕੰਮ ਕਰਦੇ ਸੀ, ਫਿਰ ਸਰਕਾਰ ਨੇ ਉਹ 89 ਡੇਅਜ਼

ਤੇ ਕਰ ਦਿੱਤੇ । ਉਸ ਤੋਂ ਬਾਅਦ ਉਨ੍ਹਾਂ ਵਿਚੋਂ ਕੁਝ ਰੈਗੂਲਰ ਹੋ ਗਏ ਔਰ ਉਨ੍ਹਾਂ ਦੀ ਰੈਗੂਲੇਰਾਈਜ਼ੇਸ਼ਨ ਨੂੰ ਮਾਨਯੋਗ ਹਾਈ ਕੋਰਟ ਨੇ ਸੈਟ-ਅਸਾਈਡ ਕਰ ਦਿੱਤਾ । ਫਿਰ ਕੇਸ ਸੁਪਰੀਮ ਕੋਰਟ ਵਿਚ ਚਲਿਆ ਗਿਆ ਔਰ ਸੁਪਰੀਮ ਕੋਰਟ ਨੇ ਵੀ ਐਂਟਰਟੇਨ ਨਹੀਂ ਕੀਤਾ । ਸਪੀਕਰ ਸਾਹਿਬ, ਮੈਂ ਏਥੇ ਤੁਹਾਡੇ ਰਾਹੀਂ ਮਾਨਯੋਗ ਚੀਫ ਮਨਿਸਟਰ ਸਾਹਿਬ ਤੋਂ ਜਾਨਣਾ ਚਾਹੁੰਦਾ ਹਾਂ ਕਿ ਜਿਹੜੇ ਕਰਮਚਾਰੀ 9-9 ਸਾਲ ਤੋਂ ਮੁਲਾਜ਼ਮਤ ਵਿਚ ਰਹੇ ਔਰ ਉਨ੍ਹਾਂ ਨੇ ਡੀ. ਸੀ. ਰੇਟਾਂ ਤੇ ਵੀ ਕੰਮ ਕੀਤਾ, ਫਿਰ ਉਹ 89 ਡੇਅਜ਼ ਤੇ ਵੀ ਕੰਮ ਕਰਦੇ ਰਹੇ, ਉਸ ਤੋਂ ਬਾਅਦ ਰੈਗੂਲਰ ਵੀ ਰਹੇ, ਕੀ ਉਨ੍ਹਾਂ ਦੇ ਨਾਲ ਹਮਦਰਦੀ ਕਰਦੇ ਹੋਏ ਉਨ੍ਹਾਂ ਨੂੰ ਨੌਕਰੀ ਤੋਂ ਕੱਢਿਆ ਤਾਂ ਨਹੀਂ ਜਾਵੇਗਾ ? ਕਿਉਂਕਿ ਹੁਣੇ ਪਿੱਛੇ ਜਿਹੇ ਹੈਲਥ ਡਿਪਾਰਟਮੈਂਟ ਨੇ ਰਿਕਰੂਟਮੈਂਟ ਵਾਸਤੇ ਹੋਰ ਇੰਟਰਵਿਊ ਕੀਤੀ ਹੈ । ਜੇ ਹੋਰ ਕਰਮਚਾਰੀ ਰਿਕਰੂਟ ਕਰ ਲਏ ਤਾਂ ਕੀ ਉਨ੍ਹਾਂ ਨੂੰ ਬਾਹਰ ਤਾਂ ਨਹੀਂ ਕੱਢਿਆ ਜਾਵੇਗਾ ? ਉਨ੍ਹਾਂ ਨੇ 9-9 ਸਾਲ ਸੇਵਾ ਕੀਤੀ ਹੈ, 89 ਡੇਅਜ਼ ਤੇ ਵੀ ਔਰ ਰੈਗੂਲਰ ਬੇਸਿਜ਼ ਤੇ ਵੀ ਉਹ ਕੰਮ ਕਰਦੇ ਰਹੇ ਹਨ । ਮੈਂ ਸੀ. ਐਮ. ਸਾਹਿਬ ਤੋਂ ਜਾਨਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਦੇ ਕੇਸਾਂ ਤੇ ਵੀ ਕੋਈ ਕਨਸਿਡਰੇਸ਼ਨ ਕੀਤੀ ਜਾਵੇਗੀ ਅਤੇ ਉਨ੍ਹਾਂ ਨੂੰ ਨੌਕਰੀ ਤੋਂ ਬਾਹਰ ਤਾਂ ਨਹੀਂ ਕੱਢਿਆ ਜਾਵੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਰਕਾਰ ਹਰ ਮੁਮਕਿਨ ਕੋਸ਼ਿਸ਼ ਕਰਦੀ ਹੈ ਕਿ ਜਿਹੜੇ ਇਸ ਤਰ੍ਹਾਂ ਦੇ ਮੁਲਾਜ਼ਮ ਹਨ ਉਨ੍ਹਾਂ ਨੂੰ ਰੈਗੂਲਰ ਕੀਤਾ ਜਾਵੇ । ਲੇਕਿਨ ਇਕ ਫਰਕ ਹੈ । ਕੁਝ ਮੁਲਾਜ਼ਮ ਜਿਹੜੇ ਹਨ ਉਹ ਐਡਵਰਟਾਈਜ਼ਮੈਂਟ ਜਾਂ ਇੰਪਲਾਇਮੈਂਟ ਐਕਸਚੇਂਜ ਦੇ ਥਰੂ ਆਉਂਦੇ ਹਨ । ਇਕ ਉਹ ਹਨ ਜਿਹੜੇ ਬਿਲਕੁਲ ਹੀ, ਵੈਸੇ ਹੀ ਸਿਲੈਕਟ ਕਰ ਲਏ ਜਾਂਦੇ ਹਨ । ਇਨ੍ਹਾਂ ਦੋਨਾਂ ਦੇ ਵਿਚ ਫਰਕ ਹੈ । ਬਾਕੀ ਮੈਂ ਮੈਂਬਰ ਸਾਹਿਬਾਨ ਨੂੰ ਵੀ ਯਕੀਨ ਦਿਵਾਉਂਦਾ ਹਾਂ ਕਿ ਜੇ ਸਾਨੂੰ ਕੋਈ ਹਾਈ ਕੋਰਟ ਜਾਂ ਸੁਪਰੀਮ ਕੋਰਟ ਦੀ ਰੁਕਾਵਟ ਨਾ ਹੋਵੇ ਤਾਂ ਅਸੀਂ ਜ਼ਰੂਰ ਚਾਹੁੰਦੇ ਹਾਂ ਕਿ ਇਹ ਜਿਹੜੇ ਐਡਹਾਕ ਮੁਲਾਜ਼ਮ ਹਨ ਉਨ੍ਹਾਂ ਨੂੰ ਰੈਗੂਲਰ ਕੀਤਾ ਜਾਏ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪਹਿਲਾਂ ਹੀ ਇਕ ਬੇਨਤੀ ਕਰ ਚੁੱਕਾ ਹਾਂ, ਕਿ ਇਹ ਮੁਲਾਜ਼ਮ ਜਦੋਂ ਰੈਗੂਲਰ ਹੋਏ ਸਨ ਤਾਂ ਇਨ੍ਹਾਂ ਦੀ ਰੈਗੂਲੇਰਾਈਜ਼ੇਸ਼ਨ ਨੂੰ ਮਾਨਯੋਗ ਹਾਈ ਕੋਰਟ ਨੇ ਸੈਟ-ਅਸਾਈਡ ਕਰ ਦਿੱਤਾ ਸੀ । ਇਸ ਤੇ ਇਕ ਦੋ ਬੰਦੇ ਮਾਨਯੋਗ ਹਾਈ ਕੋਰਟ ਦੇ ਵਿਚ ਚਲੇ ਗਏ ਸਨ ਲੇਕਿਨ ਉਥੇ ਉਹ ਪੂਰੀ ਤਰ੍ਹਾਂ ਸਹੀ ਪੱਖ ਪੇਸ਼ ਨਹੀਂ ਕਰ ਸਕੇ । ਏਸੇ ਤਰ੍ਹਾਂ ਹੀ ਕੁਝ ਲੋਕ ਸੁਪਰੀਮ ਕੋਰਟ ਦੇ ਵਿਚ ਚਲੇ ਗਏ । ਹੋ ਸਕਦਾ ਹੈ ਕਿ ਉਥੇ ਵੀ ਕੇਸ ਦੀ ਪੈਰਵੀ ਠੀਕ ਨਾ ਹੋਈ ਹੋਵੇ, ਲੇਕਿਨ, ਸਪੀਕਰ ਸਾਹਿਬ, ਉਥੇ ਵੀ ਉਨ੍ਹਾਂ ਦਾ ਕੇਸ ਸਿਰੇ ਨਹੀਂ ਲੱਗਿਆ । ਇਸ ਵਾਸਤੇ ਮੈਂ ਚੀਫ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਲੋਕ ਜਿਨ੍ਹਾਂ ਨੇ 9-9 ਸਾਲ ਹੈਲਥ ਡਿਪਾਰਟਮੈਂਟ ਵਿਚ ਸੇਵਾ ਕੀਤੀ, ਡੀ. ਸੀ. ਰੇਟਾਂ ਤੇ ਔਰ 89 ਡੇਅਜ਼ ਤੋਂ ਇਲਾਵਾ ਰੈਗੂਲਰ ਸਰਵਿਸ ਵੀ ਕੀਤੀ, ਅਗਰ ਇਨ੍ਹਾਂ ਦਾ ਕੇਸ ਕੋਰਟ ਦੇ ਰਾਹੀਂ ਸੈਟ-ਅਸਾਈਡ ਹੋ ਗਿਆ ਹੈ ਤਾਂ ਕੀ ਸੀ. ਐਮ. ਸਾਹਿਬ ਕੋਈ ਦਇਆ-ਦ੍ਰਿਸ਼ਟੀ ਇਨ੍ਹਾਂ ਦੇ ਉਪਰ ਕਰਨਗੇ ਕਿ ਇਨ੍ਹਾਂ ਦੀ 9-9 ਸਾਲ ਦੀ ਸੇਵਾ ਨੂੰ ਮੁੱਖ ਰੱਖ ਕੇ . . .

**ਮੁੱਖ ਮੰਤਰੀ** : ਜੇ ਸੁਪਰੀਮ ਕੋਰਟ ਜਾਂ ਹਾਈ ਕੋਰਟ ਰਸਤੇ ਵਿਚ ਰੁਕਾਵਟ ਨਾ ਹੋਈ ਤਾਂ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਉਹ ਤਾਂ ਮੈਂ ਦੱਸ ਦਿੱਤਾ ਹੈ ਕਿ ਉਨ੍ਹਾਂ ਨੇ ਸੈਟ-ਅਸਾਈਡ ਕਰ ਦਿੱਤਾ ਹੈ । ਮੈਂ ਇਨ੍ਹਾਂ ਨੂੰ ਪ੍ਰਾਰਥਨਾ ਕਰ ਰਿਹਾ ਹਾਂ ਕਿ ਜਿਨ੍ਹਾਂ ਨੇ 9-9 ਸਾਲ ਸੇਵਾ ਕੀਤੀ ਹੈ, ਉਨ੍ਹਾਂ ਦੇ ਬਾਰੇ ਇਸ ਸਟੇਜ ਤੇ ਕੋਈ ਵਿਚਾਰ ਕੀਤਾ ਜਾਵੇਗਾ ਤੇ ਜਿਹੜੀ ਉਹ ਹੁਣ ਇੰਟਰਵਿਊ ਲੈ ਰਹੇ ਹਨ ਕੀ ਇਸ ਰਾਹੀਂ ਉਨ੍ਹਾਂ ਨੂੰ ਰੱਖ ਲਿਆ ਜਾਵੇਗਾ ? ਜਿਹੜੀ ਹੈਲਥ ਡਿਪਾਰਟਮੈਂਟ ਨੇ ਨਵੀਂ ਇੰਟਰਵਿਊ ਲਈ ਹੈ ਕੀ ਉਨ੍ਹਾਂ ਨੂੰ ਉਸ ਦੇ ਵਿਚ ਰੱਖ ਲਿਆ ਜਾਵੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਬੜਾ ਕਲੀਅਰ ਦੱਸ ਦਿੱਤਾ ਹੈ ਕਿ ਜੇਕਰ ਕਿਸੇ ਵੀ ਮਹਿਕਮੇ ਦੇ ਮੁਲਾਜ਼ਮਾਂ ਸਬੰਧੀ ਹਾਈ ਕੋਰਟ ਜਾਂ ਸੁਪਰੀਮ ਕੋਰਟ ਵਲੋਂ ਕੋਈ ਰੁਕਾਵਟ ਨਾ ਹੋਈ ਤਾਂ ਅਸੀਂ ਕੋਈ ਨਾ ਕੋਈ ਤਰੀਕਾ ਕਢਾਂਗੇ ਕਿ ਉਨ੍ਹਾਂ ਨੂੰ ਕਿਵੇਂ ਰੱਖ ਸਕਦੇ ਹਾਂ ।

**Shri Romesh Chander Dogra** : I am also very clear. Please give me one more minute. My question has again not been understood or I have not been able to make him understand.

ਮੇਰੀ ਪ੍ਰਾਰਥਨਾ ਹੈ ਕਿ ਹਾਈ ਕੋਰਟ ਅਤੇ ਸੁਪਰੀਮ ਕੋਰਟ ਵਲੋਂ ਕੱਢਣ ਤੋਂ ਬਾਅਦ ਹੁਸ਼ਿਆਰਪੁਰ ਵਿਚ ਕਲਾਸ-4 ਦੇ ਮੁਲਾਜ਼ਮਾਂ ਦੀ ਇੰਟਰਵਿਊ ਹੋਈ ਹੈ । ਉਸ ਇੰਟਰਵਿਊ ਵਿਚ ਇਨ੍ਹਾਂ 40 ਉਮੀਦਵਾਰਾਂ ਨੇ ਵੀ ਆਪਣੀ ਇੰਟਰਵਿਊ ਦਿਤੀ ਹੈ । ਮੈਂ ਤੁਹਾਡੇ ਰਾਹੀਂ ਇਹੋ ਪ੍ਰਾਰਥਨਾ ਕਰਨੀ ਚਾਹੁੰਦਾ ਹਾਂ ਕਿ ਹਾਈ ਕੋਰਟ ਅਤੇ ਸੁਪਰੀਮ ਕੋਰਟ ਵਲੋਂ ਤਾਂ ਕੇਸ ਮੁੱਕ ਚੁੱਕਾ ਹੈ । ਕੀ ਜਿਨ੍ਹਾਂ ਦੀ 7-7, 8-8 ਜਾਂ 9-9 ਸਾਲ ਦੀ ਸਰਵਿਸ ਹੋ ਚੁੱਕੀ ਹੈ ਅਤੇ ਉਨ੍ਹਾਂ ਨੇ ਹੁਣ ਫਿਰ ਇੰਟਰਵਿਊ ਦਿੱਤੀ ਹੈ, ਕੀ ਉਨ੍ਹਾਂ ਨੂੰ ਕਨਸਿਡਰ ਕਰਕੇ ਸਿਲੈਕਟ ਕਰ ਲਿਆ ਜਾਵੇਗਾ ਜਾਂ ਨਹੀਂ ?

**ਸ੍ਰੀ ਸਪੀਕਰ** : ਡੋਗਰਾ ਜੀ, ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ । ਹੁਣ ਤੁਸੀਂ ਬੈਠ ਜਾਉ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਅਸੀਂ ਹਾਈਕੋਰਟ ਜਾਂ ਸੁਪਰੀਮ ਕੋਰਟ ਦੀ ਜੱਜਮੈਂਟ ਤੇ ਇਥੇ ਕਿਸ ਤਰ੍ਹਾਂ ਬਹਿਸ ਕਰ ਸਕਦੇ ਹਾਂ ? ਇਨ੍ਹਾਂ ਨੇ ਆਪਣੇ ਸਮੇਂ ਡੀ. ਟੀ. ਓ., ਈ. ਟੀ. ਓ. ਰੱਖ ਲਏ ਅਤੇ ਉਹ ਹਾਈ ਕੋਰਟ ਜਾਂ ਸੁਪਰੀਮ ਕੋਰਟ ਨੇ ਰੱਦ ਕਰ ਦਿਤੇ । ਹੁਣ ਇਹ ਕਹਿੰਦੇ ਹਨ ਕਿ ਅਜਿਹੇ ਬੰਦਿਆਂ ਨੂੰ ਦੁਬਾਰਾ ਰੱਖ ਲਿਆ ਜਾਵੇ । ਹੁਣ ਅਸੀਂ ਕਿਵੇਂ ਰੱਖ ਸਕਦੇ ਹਾਂ ? (ਵਿਘਨ)

**ਸ੍ਰੀ ਸਪੀਕਰ** : ਡੋਗਰਾ ਜੀ, ਬੱਸ । ਹੁਣ ਹੋਰ ਸਪਲੀਮੈਂਟਰੀ ਨਹੀਂ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਇਹ ਬਹੁਤ ਜ਼ਰੂਰੀ ਹੈ ਜੀ । ਉਨ੍ਹਾਂ ਨੂੰ ਸਿਲੈਕਸ਼ਨ ਵਿਚ ਤਰਜੀਹ ਦੇਣੀ ਚਾਹੀਦੀ ਹੈ ਅਤੇ ਉਨ੍ਹਾਂ ਨੂੰ ਜ਼ਰੂਰ ਰੱਖਣਾ ਚਾਹੀਦਾ

ਹੈ । ਉਨ੍ਹਾਂ ਨੇ 8-8 ਸਾਲ ਜਾਂ ਇਸ ਤੋਂ ਵੀ ਵੱਧ ਸਮਾਂ ਸਰਵਿਸ ਕੀਤੀ ਹੈ । ਕੀ ਸੀ. ਐਮ. ਸਾਹਿਬ ਇਹ ਐਸ਼ਿਓਰੇਂਸ ਦੇਣਗੇ ਕਿ ਉਨ੍ਹਾਂ ਨੂੰ ਤਜ਼ਰਬੇ ਦੇ ਅਧਾਰ ਤੇ ਪਰੈਫਰੇਂਸ ਦਿੱਤੀ ਜਾਵੇਗੀ ਜਾਂ ਨਹੀਂ ?

**Minister for Food and Supplies and Parliamentary Affairs**: My request is very humble. Please listen. He wants to instruct the Government on the issue.

---

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1789*

**ਸ੍ਰੀ ਸਪੀਕਰ**: ਇਸ ਪ੍ਰਸ਼ਨ ਬਾਰੇ ਐਕਸਟੇਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਇਕ ਹਫਤੇ ਲਈ ਅਲਾਓ ਕਰ ਦਿੱਤੀ ਹੈ ।

ਫੋਨ 740423 (ਦਫ਼ਤਰ)
742480 (ਘਰ)
ਅ. ਸ. ਪ. ਨੰ:
D. O. No. ਡੀ. ਪੀ. ਪੀ. 3/856

ਨਿਰਮਲ ਸਿੰਘ ਕਾਹਲੋਂ

ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ,
ਪੰਜਾਬ ।

ਮਿਤੀ, ਚੰਡੀਗੜ੍ਹ, 31 ਮਾਰਚ, 2000

ਵਿਸ਼ਾ — ਤਾਰਾ ਅੰਕਿਤ ਸਵਾਲ ਨੰ: 1789 ਦਾ ਉਤਰ ਦੇਣ ਬਾਰੇ ।

---

ਸਤਿਕਾਰਯੋਗ ਅਟਵਾਲ ਜੀ,

ਤਾਰਾ ਅੰਕਿਤ ਸਵਾਲ ਨੰ 1789, 3 ਅਪ੍ਰੈਲ, 2000 ਦੇ ਸਵਾਲਾਂ ਦੀ ਲਿਸਟ ਵਿਚ ਮਾਨਯੋਗ ਮੁੱਖ ਮੰਤਰੀ ਜੀ ਦੇ ਨਾਂ ਤੇ ਦਰਜ ਹੈ । ਇਹ ਸਵਾਲ ਵੱਖ-ਵੱਖ ਵਿਭਾਗਾਂ ਨਾਲ ਸਬੰਧਤ ਹੈ । ਇਸ ਲਈ ਇਸ ਸਵਾਲ ਦਾ ਉੱਤਰ ਤਿਆਰ ਕਰਨ ਵਿਚ ਕੁਝ ਸਮਾਂ ਲੱਗ ਜਾਵੇਗਾ । ਮੈਂ ਬੇਨਤੀ ਕਰਾਂਗਾ ਕਿ ਇਸ ਸਵਾਲ ਦਾ ਜਵਾਬ ਦੇਣ ਲਈ ਇਕ ਹਫਤੇ ਦਾ ਸਮਾਂ ਦੇਣ ਦੀ ਕ੍ਰਿਪਾਲਤਾ ਕੀਤੀ ਜਾਵੇ ।

ਆਦਰ ਸਹਿਤ,

ਹਿਤੂ,
ਸਹੀ/-
(ਨਿਰਮਲ ਸਿੰਘ ਕਾਹਲੋਂ)

ਸਰਦਾਰ ਚਰਨਜੀਤ ਸਿੰਘ ਅਟਵਾਲ,
ਮਾਨਯੋਗ ਸਪੀਕਰ,
ਪੰਜਾਬ ਵਿਧਾਨ ਸਭਾ ਚੰਡੀਗੜ੍ਹ ।

---

## ਰਾਜ ਵਿਚ ਪ੍ਰਵਾਸੀ ਮਜ਼ਦੂਰਾਂ ਦੇ ਰਹਿਣ ਨੂੰ ਰੋਕਣਾ

*2056, **ਕੈਪਟਨ ਬਲਬੀਰ ਸਿੰਘ ਬਾਠ**: ਕੀ ਮਥਾਨਕ ਸਰਕਾਰ ਕਿਰਤ ਅਤੇ ਰੋਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਗੁਆਂਢੀ ਰਾਜਾਂ ਤੋਂ ਪ੍ਰਵਾਸੀ ਮਜ਼ਦੂਰਾਂ ਦੇ ਰਾਜ ਵਿਚ ਸਥਾਈ ਤੌਰ ਤੇ ਵੱਸਣ ਨੂੰ ਰੋਕਣ ਲਈ ਸਰਕਾਰ ਦੁਆਰਾ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ ?

**ਡਾਕਟਰ ਬਲਦੇਵ ਰਾਜ ਚਾਵਲਾ** (ਸਿਹਤ ਤੇ ਪਰਿਵਾਰ ਭਲਾਈ ਮੰਤਰੀ) : ਨਹੀਂ ਜੀ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਮੇਰਾ ਪ੍ਰਸ਼ਨ ਸੀ।

**ਸ੍ਰੀ ਸਪੀਕਰ**: ਉਸ ਦੀ ਇਕ ਹਫ਼ਤੇ ਦੀ ਐਕਸਟੈਂਸ਼ਨ ਦਿੱਤੀ ਗਈ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਐਕਸਟੈਂਸ਼ਨ ਵਾਲੇ ਸਵਾਲਾਂ ਦੇ ਤਾਂ ਸਰਕਾਰ ਵਲੋਂ 2-2 ਸਾਲ ਜਵਾਬ ਨਹੀਂ ਦਿੱਤੇ ਜਾਂਦੇ। ਇਕ ਹਫ਼ਤੇ ਵਿਚ ਜਵਾਬ ਕਿਸ ਤਰ੍ਹਾਂ ਆ ਜਾਵੇਗਾ ?

**ਸ੍ਰੀ ਸਪੀਕਰ**: ਮੈਂ ਐਨਸ਼ਿਓਰ ਕਰਾਂਗਾ ਕਿ ਇਸ ਦਾ ਜਵਾਬ ਆਵੇ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਪ੍ਰਵਾਸੀ ਕਿਰਤੀਆਂ ਬਾਰੇ ਸਵਾਲ ਪੁੱਛਿਆ ਸੀ ਪਰ ਮੰਤਰੀ ਜੀ ਨੇ ਜਵਾਬ 'ਨਾਂਹ ਜੀ' ਵਿਚ ਦਿੱਤਾ ਹੈ। ਆਪਣੇ ਪੰਜਾਬ ਵਿਚ ਹੁਣ ਅਬਾਦੀ ਦੀ ਗੰਭੀਰ ਸਮੱਸਿਆ ਪੈਦਾ ਹੋ ਰਹੀ ਹੈ। ਢਾਈ ਕਰੋੜ ਦੀ ਵੱਸੋਂ ਹੋ ਗਈ ਹੈ। ਇਸ ਵਿਚ ਕਾਫ਼ੀ ਵੱਡਾ ਹਿੱਸਾ ਪ੍ਰਵਾਸੀ ਮਜ਼ਦੂਰਾਂ, ਮੁਸਲਮਾਨ ਗੁੱਜਰਾਂ ਦਾ ਹੈ, ਜਿਹੜੇ ਕਿ ਹਿਮਾਚਲ ਪ੍ਰਦੇਸ਼ ਤੋਂ ਆ ਕੇ ਇਥੇ ਵੱਸੇ ਹੋਏ ਹਨ। ਇਸ ਸਭ ਦੇ ਨਾਲ ਜਿਹੜੀ ਗੰਭੀਰ ਸਮੱਸਿਆ ਪੈਦਾ ਹੋ ਗਈ ਹੈ, ਉਹ ਪਾਪੂਲੇਸ਼ਨ ਦੀ ਹੈ, ਟਰੈਫਿਕ ਦੀ ਹੈ ਅਤੇ ਇਸ ਤੋਂ ਵੀ ਵੱਡੀ ਸਮੱਸਿਆ ਇਹ ਹੈ ਕਿ ਉਨ੍ਹਾਂ ਨੇ ਇਥੇ ਆ ਕੇ ਜ਼ਮੀਨਾਂ ਖਰੀਦੀਆਂ ਹੋਈਆਂ ਹਨ, ਹੋਰ ਪ੍ਰਾਪਰਟੀ ਵੀ ਖਰੀਦੀ ਹੋਈ ਹੈ। ਜਦੋਂ ਕਿ ਸਾਡੇ ਲੋਕਾਂ ਨੂੰ ਗੁਆਂਢੀ ਸੂਬਿਆਂ ਵਿਚ ਪ੍ਰਾਪਰਟੀ ਖਰੀਦਣ ਦਾ ਅਧਿਕਾਰ ਨਹੀਂ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਬਾਦੀ ਦਾ ਤਵਾਜ਼ਨ ਠੀਕ ਰਹੇ ਅਤੇ ਜਿਹੜੇ ਪ੍ਰਵਾਸੀ ਲੋਕ ਹਨ, ਜਿਨ੍ਹਾਂ ਵਿਚ ਬਾਕੀ ਸਾਰੇ ਗੁਜਰਾਂ ਸਮੇਤ ਹੋਰ ਲੋਕ ਵੀ ਆਉਂਦੇ ਹਨ, ਉਨ੍ਹਾਂ ਨੂੰ ਇੱਥੇ ਪ੍ਰਾਪਰਟੀ ਖਰੀਦਣ ਤੇ ਰੋਕ/ਪਾਬੰਦੀ ਲਗਾਉਣ ਲਈ ਮੰਤਰੀ ਜੀ ਦੇ ਕੀ ਵਿਚਾਰ ਹਨ ?

**ਮੰਤਰੀ**: ਸਪੀਕਰ ਸਾਹਿਬ, ਕਾਨੂੰਨੀ ਤੌਰ ਤੇ ਅਸੀਂ ਪਾਬੰਦੀ ਨਹੀਂ ਲਗਾ ਸਕਦੇ ਜੀ।

**ਕੈਪਟਨ ਬਲਬੀਰ ਸਿੰਘ ਬਾਠ**: ਸਪੀਕਰ ਸਾਹਿਬ, ਆਪ ਜੀ ਦੇ ਰਾਹੀਂ ਮੈਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਥੇ ਸਿਕਿਉਰਿਟੀ ਦੀਆਂ ਪ੍ਰਾਬਲਮਜ਼ ਬਹੁਤ ਵੱਧ ਰਹੀਆਂ ਹਨ, ਸਾਡੇ ਲੋਕਾਂ ਨੂੰ ਜੰਮੂ ਅਤੇ ਕਸ਼ਮੀਰ, ਰਾਜਸਥਾਨ ਅਤੇ ਹਿਮਾਚਲ ਵਿਚ ਕਿਧਰੇ ਵੀ

ਪ੍ਰਾਪਰਟੀ ਲੈਣ ਦਾ ਅਧਿਕਾਰ ਨਹੀਂ ਹੈ । ਜਾਂ ਤਾਂ ਇਹ ਅਧਿਕਾਰ ਸਾਨੂੰ ਵੀ ਮਿਲਣਾ ਚਾਹੀਦਾ ਹੈ ਕਿ ਅਸੀਂ ਵੀ ਉਧਰ ਪ੍ਰਾਪਰਟੀ ਖਰੀਦ ਸਕੀਏ ਜਾਂ ਫਿਰ ਇਨ੍ਹਾਂ ਪ੍ਰਵਾਸੀਆਂ ਨੂੰ ਵੀ ਇਹ ਅਧਿਕਾਰ ਨਹੀਂ ਮਿਲਣਾ ਚਾਹੀਦਾ । ਕੀ ਮੰਤਰੀ ਜੀ ਇਸ ਤੇ ਵਿਚਾਰ ਕਰਕੇ ਜਵਾਬ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਵਿਚਾਰ ਕਰਕੇ ਹੀ ਜਵਾਬ ਦੇ ਰਿਹਾ ਹਾਂ ਜੀ ਕਿ ਕਾਨੂੰਨੀ ਤੌਰ ਤੇ ਮਾਈਗਰੇਟ ਹੋ ਕੇ ਆਈ ਲੇਬਰ ਨੂੰ ਅਸੀਂ ਮਨ੍ਹਾ ਨਹੀਂ ਕਰ ਸਕਦੇ । ਹਰੇਕ ਸਟੇਟ ਦੇ ਵਿਅਕਤੀ ਨੂੰ ਇਹ ਅਧਿਕਾਰ ਹੈ ਕਿ ਉਹ ਦੂਜੀ ਸਟੇਟ ਵਿਚ ਜਾ ਕੇ ਕੰਮ ਕਰ ਸਕਦਾ ਹੈ । ਜੇ ਸਾਡੇ ਲੋਕ ਵੀ ਬਾਹਰ ਜਾ ਕੇ ਐਮ. ਐਲ. ਏ. ਬਣ ਸਕਦੇ ਹਨ ਤਾਂ ਬਾਹਰੋਂ ਆਏ ਪ੍ਰਵਾਸੀਆਂ ਦਾ ਵੀ ਇਹ ਅਧਿਕਾਰ ਨਹੀਂ ਖੋਹਿਆ ਜਾ ਸਕਦਾ ।

**ਸਰਦਾਰ ਮੱਖਣ ਸਿੰਘ**: ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੰਮੂ ਕਸ਼ਮੀਰ, ਰਾਜਸਥਾਨ ਅਤੇ ਹਿਮਾਚਲ ਵਿਚ ਕਿਸ ਕਾਨੂੰਨ ਦੇ ਤਹਿਤ, ਕਿਸ ਫੰਡਾਮੈਂਟਲ ਰਾਈਟ ਦੇ ਲਗਣ ਕਰਕੇ ਪਾਬੰਦੀ ਹੈ ਕਿ ਉਥੇ ਰਾਜ ਦਾ ਕੋਈ ਵਿਅਕਤੀ ਜ਼ਮੀਨ ਨਹੀਂ ਖਰੀਦ ਸਕਦਾ ? ਇਥੇ ਇਹ ਕਾਨੂੰਨ ਕਿਉਂ ਲਾਗੂ ਨਹੀਂ ਹੋ ਸਕਦਾ ?

**ਸ੍ਰੀ ਸਪੀਕਰ**: ਦੂਜੀਆਂ ਸਟੇਟਾਂ ਬਾਰੇ ਉਹ ਕੀ ਜਵਾਬ ਦੇਣਗੇ ? ਹਾਂ ਜੀ ਭੁੱਲਰ ਸਾਹਿਬ ਤੁਸੀਂ ਦਸੋ ।

**ਸਰਦਾਰ ਗੁਰਦੀਪ ਸਿੰਘ ਭੁੱਲਰ**: ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਰਦਾਰ ਮੱਖਣ ਸਿੰਘ ਜੀ ਨੇ ਬਿਲਕੁਲ ਠੀਕ ਸਵਾਲ ਕੀਤਾ ਹੈ । ਮੈਂ ਵੀ ਇਹ ਪੁੱਛਣਾ ਚਾਹੁੰਦਾ ਹਾਂ ਕਿ ਚਲੋ ਮਾਈਗਰੇਟਰੀ ਲੇਬਰ ਦੇ ਕੰਮ ਲਈ ਆਉਣ ਤੇ ਅਸੀਂ ਰੋਕ ਨਹੀਂ ਲਗਾ ਸਕਦੇ, ਪਰ ਸਪੀਕਰ ਸਾਹਿਬ, ਉਨ੍ਹਾਂ ਦੇ ਇਥੇ ਜਾਇਦਾਦ ਖਰੀਦਣ ਤੇ ਤਾਂ ਰੋਕ ਲਗਾਈ ਜਾਵੇ । ਦੂਜਾ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਥੇ ਉਨ੍ਹਾਂ ਨੂੰ ਵੋਟ ਪਾਉਣ ਦਾ ਹੱਕ ਹੈ, ਉਨ੍ਹਾਂ ਦੀ ਵੋਟ ਬਣਾਉਣ ਤੇ ਕੋਈ ਰੋਕ ਲਗਾਈ ਜਾਵੇ, ਕਿਉਂਕਿ ਵੋਟ ਲਈ ਵੋਟਰ ਦਾ ਉਥੇ ਪੰਜ ਸਾਲ ਤੋਂ ਰਹਿਣਾ ਜ਼ਰੂਰੀ ਹੈ । ਉਸਦਾ ਉਥੇ ਘਰ ਹੋਵੇ, ਪ੍ਰਾਪਰਟੀ ਹੋਵੇ । ਇਸ ਕਰਕੇ ਉਨ੍ਹਾਂ ਦੀਆਂ ਇੱਥੇ ਵੋਟਾਂ ਨਾ ਬਣਨ, ਕੀ ਇਸ ਬਾਰੇ ਮੰਤਰੀ ਜੀ ਭਰੋਸਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਕਾਨੂੰਨ ਦੇ ਮੁਤਾਬਿਕ ਅਸੀਂ ਇਸ ਤਰ੍ਹਾਂ ਨਹੀਂ ਕਰ ਸਕਦੇ । ਵੋਟ ਅਗਰ ਬਣ ਸਕੇਗੀ ਤਾਂ ਉਹ ਬਣੇਗੀ । ਪੰਜਾਬ ਦੇ ਲੋਕ ਬਾਹਰ ਜਾਂਦੇ ਹਨ ਜੋ ਉਥੇ ਸਥਾਈ ਤੌਰ ਤੇ ਰਹਿੰਦੇ ਹਨ । ਉਥੇ ਉਨ੍ਹਾਂ ਦੀਆਂ ਵੋਟਾਂ ਬਣ ਜਾਂਦੀਆਂ ਹਨ । ਇਸ ਲਈ ਕਾਨੂੰਨ ਮੁਤਾਬਿਕ ਅਸੀਂ ਰੋਕ ਨਹੀਂ ਸਕਦੇ ।

**ਸਰਦਾਰ ਗੁਰਦੀਪ ਸਿੰਘ ਭੁੱਲਰ**: ਸਪੀਕਰ ਸਾਹਿਬ. ਮੇਰਾ ਸਵਾਲ ਹੈ ਕਿ ਕਾਨੂੰਨ ਦੇ ਮੁਤਾਬਿਕ ਵੀ ਜੇ ਕਿਸੇ ਦਾ ਘਰ ਨਾ ਹੋਵੇ, ਪ੍ਰਾਪਰਟੀ ਨਾ ਹੋਵੇ ਤਾਂ ਵੋਟ ਨਹੀਂ ਬਣ ਸਕਦੀ । ਉਹ ਜਾਅਲੀ ਐਡਰੈਸ ਦੇ ਕੇ ਵੋਟਾਂ ਬਣਵਾਉਂਦੇ ਹਨ, ਆਪਣਾ ਐਡਰੈਸ ਨਹੀਂ ਦਿੰਦੇ । ਇਸ ਤੇ ਰੋਕ ਲਗਣੀ ਚਾਹੀਦੀ ਹੈ ।

**ਸ੍ਰੀ ਸਪੀਕਰ** ਚਲੋ, ਹੁਣ ਅਰਸ਼ੀ ਜੀ ਦੀ ਗੱਲ ਸੁਣਦੇ ਹਾਂ । ਹਾਂ ਜੀ, ਅਰਸ਼ੀ ਜੀ, ਤੁਸੀਂ ਬੋਲੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਕੰਟਰੋਵਰਸੀ ਵਿਚ ਨਹੀਂ ਪੈਂਦਾ । ਸਪੀਕਰ ਸਾਹਿਬ, ਇਹ ਸੱਚ ਹੈ ਕਿ ਪੰਜਾਬ ਦੀ ਐਗਰੀਕਲਚਰ ਅਤੇ ਇੰਡਸਟਰੀ ਲਈ ਜੋ ਬਾਹਰੋਂ ਪ੍ਰਵਾਸੀ ਮਜ਼ਦੂਰ ਆਉਂਦੇ ਹਨ, ਉਹ ਸਾਡੇ ਪੰਜਾਬ ਦੀ ਰੀੜ ਦੀ ਹੱਡੀ ਹਨ ਅਤੇ ਉਹ ਸੰਵਿਧਾਨ ਦੇ ਅਧਿਕਾਰਾਂ ਦੀ ਪਾਲਣਾ ਕਰਕੇ ਆਉਂਦੇ ਹਨ । ਮੈਂ ਮੰਤਰੀ ਤੋਂ ਪੁੱਛਣਾ ਚਾਹੁੰਦਾ ਹਾਂ ਅਤੇ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਦਾ ਸਾਡੀ ਇਕਾਨਮੀ ਵਿਚ ਹਾਂ ਪੱਖੀ ਯੋਗਦਾਨ ਹੈ, ਉਨ੍ਹਾਂ ਦੇ ਰਹਿਣ ਸਹਿਣ ਦਾ ਸਟੈਂਡਰਡ ਬਹੁਤ ਤਰਸਯੋਗ ਹੈ । ਉਨ੍ਹਾਂ ਤੇ ਸ਼ੋਸ਼ਣ ਦੇ ਕੇਸ ਬਹੁਤ ਹੁੰਦੇ ਹਨ । ਉਨ੍ਹਾਂ ਤੇ ਸੋਸ਼ਲ ਰਿਪਰੈਸ਼ਨ ਨਾ ਹੋਵੇ ਅਤੇ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਨਾ ਹੋਵੇ, ਇਸ ਬਾਰੇ ਪੰਜਾਬ ਸਰਕਾਰ ਕੀ ਕਰ ਰਹੀ ਹੈ ?

**ਮੰਤਰੀ**: ਵੈਸੇ ਤਾਂ ਜਿਹੜੇ ਐਸੇ ਲੋਕ ਹਨ, ਜਿਹੜੀ ਮਾਈ-ਗਰੇਟਿਡ ਲੇਬਰ ਹੈ, ਸੋਸ਼ਲੀ, ਇਕਨਾਮੀਕਲੀ ਜਾਂ ਪੁਲੀਟੀਕਲੀ ਕਿਸੇ ਤਰ੍ਹਾਂ ਦਾ ਕੋਈ ਵਿਤਕਰਾ ਪੰਜਾਬ ਸਰਕਾਰ ਵਲੋਂ ਉਨ੍ਹਾਂ ਨਾਲ ਨਹੀਂ ਹੋ ਰਿਹਾ ਹੈ ।

**ਸ੍ਰੀ ਜਗਦੀਸ਼ ਸਾਹਨੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਕੋਲ ਅਜਿਹੀ ਲਿਸਟ ਹੈ ਜਿਥੋਂ ਇਹ ਪਤਾ ਲੱਗ ਸਕੇ ਕਿ ਕਿੰਨੇ ਪ੍ਰਵਾਸੀ ਮਜ਼ਦੂਰ ਕਿਸ ਕਿਸ ਸ਼ਹਿਰ ਵਿਚ ਕਿਥੇ ਕਿਥੇ ਵਸੇ ਹੋਏ ਹਨ ?

**ਮੰਤਰੀ** ਸਪੀਕਰ ਸਾਹਿਬ, ਅਗਰ ਮੈਂਬਰ ਸਾਹਿਬ, ਦੁਬਾਰਾ ਸਵਾਲ ਕਰ ਲੈਣ ਤਾਂ ਜਵਾਬ ਦੇ ਦਿੱਤਾ ਜਾਵੇਗਾ ।

**ਸ੍ਰੀ ਸਪੀਕਰ**: ਚਾਵਲਾ ਜੀ, ਇਹ ਤਾਂ ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ।

**ਮੰਤਰੀ**: ਸਪੀਕਰ ਸਾਹਿਬ, ਮੈਂਬਰ ਸਾਹਿਬ ਇਸ ਬਾਰੇ ਸੈਪਰੇਟ ਸਵਾਲ ਕਰ ਲੈਣ ।

**ਸ੍ਰੀ ਜਗਦੀਸ਼ ਸਾਹਨੀ**: ਸਪੀਕਰ ਸਾਹਿਬ, ਇਸ ਵਿਚ ਸੈਪਰੇਟ ਸਵਾਲ ਕਰਨ ਵਾਲੀ ਕੋਈ ਗੱਲ ਨਹੀਂ ਹੈ । ਮੈਂ ਤਾਂ ਪ੍ਰਵਾਸੀ ਮਜ਼ਦੂਰਾਂ ਬਾਰੇ ਹੀ ਪੁੱਛਿਆ ਹੈ । ਕੀ ਇਹ ਸਪਲੀਮੈਂਟਰੀ ਨਹੀਂ ਬਣਦੀ ?

**ਸ੍ਰੀ ਸਪੀਕਰ** : ਸਾਹਨੀ ਸਾਹਿਬ, ਤੁਸੀਂ ਸੈਪਰੇਟ ਕੁਐਸਚਨ ਦੇ ਦਿਓ । (ਵਿਘਨ)

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਇਹ ਵਿਸ਼ਵਾਸ ਦੇ ਦੇਣ ਕਿ ਇਨ੍ਹਾਂ ਦੀ ਮਨਿਸਟਰੀ ਵਲੋਂ ਜਵਾਬ ਦੇ ਦਿੱਤਾ ਜਾਵੇਗਾ ਕਿ ਪੰਜਾਬ ਵਿਚ ਕਿੰਨੇ ਪ੍ਰਵਾਸੀ ਮਜ਼ਦੂਰ ਹਨ ?......

**ਸ੍ਰੀ ਸਪੀਕਰ**: ਇਹ ਕੋਈ ਸਵਾਲ ਨਹੀਂ ਹੈ । ਇਹ ਪਾਸੀਬਲ ਨਹੀਂ ਹੈ । ਇਸ ਕਰਕੇ ਤੁਸੀਂ ਸੈਪਰੇਟ ਸਵਾਲ ਦੇ ਦਿਓ ।

**ਸਰਦਾਰ ਹੀਰਾ ਸਿੰਘ ਗਾਬੜੀਆ** : ਸਪੀਕਰ ਸਾਹਿਬ, ਸਿਰਫ਼ ਇੱਥੇ ਪ੍ਰਾਪਰਟੀ ਦਾ ਮਸਲਾ ਨਹੀਂ ਹੈ। ਉਹ ਤਾਂ ਇਥੇ ਆ ਕੇ ਪ੍ਰਾਪਰਟੀ ਖਰੀਦ ਰਹੇ ਹਨ ਪ੍ਰੰਤੂ ਪੰਜਾਬੀਆਂ ਨੂੰ ਦੂਜੇ ਸੂਬਿਆਂ ਵਿਚ ਪ੍ਰਾਪਰਟੀ ਖਰੀਦਣ ਵਾਸਤੇ ਬਹੁਤ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਅਤੇ ਉਨ੍ਹਾਂ ਨੂੰ ਪਰਮਿਸ਼ਨ ਨਹੀਂ ਮਿਲ ਰਹੀ। ਸਪੀਕਰ ਸਾਹਿਬ, ਇਸ ਦੇ ਨਾਲ ਹੀ ਅਮਨ-ਕਾਨੂੰਨ ਦਾ ਮਸਲਾ ਵੀ ਜੁੜਿਆ ਹੋਇਆ ਹੈ। ਬਹੁਤ ਸਾਰੇ ਪਿੰਡਾਂ ਅਤੇ ਸ਼ਹਿਰਾਂ ਵਿਚ ਮੈਕਸੀਮਮ ਡਾਕੇ ਪੈ ਰਹੇ ਹਨ ਅਤੇ ਲੋਕਾਂ ਨੂੰ ਮਾਰ ਕੇ ਲੁੱਟਿਆ ਜਾ ਰਿਹਾ ਹੈ।

**ਸ੍ਰੀ ਸਪੀਕਰ** : ਤੁਸੀਂ ਕੁਐਸਚਨ ਕਰੋ।

**ਸਰਦਾਰ ਹੀਰਾ ਸਿੰਘ ਗਾਬੜੀਆ** : ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ, ਉਹ ਸਰੰਡਰ ਸਰਟੀਫਿਕੇਟ ਲਿਆਉਂਦੇ ਹਨ ਅਤੇ ਇਥੇ ਰਾਸ਼ਨ ਵੀ ਲੈ ਰਹੇ ਹਨ। ਉਹ ਰਾਸ਼ਨ ਕਾਰਡ ਬਣਾ ਰਹੇ ਹਨ। ਪਰ ਸਾਨੂੰ ਸਰੰਡਰ ਸਰਟੀਫਿਕੇਟ ਇਸ਼ੂ ਨਹੀਂ ਹੁੰਦਾ ਅਤੇ ਸਾਨੂੰ ਇਕ ਸ਼ਹਿਰ ਤੋਂ ਦੂਜੇ ਸ਼ਹਿਰ ਜਾਣ ਤੇ ਸਰੰਡਰ ਸਰਟੀਫਿਕੇਟ ਲੈਣਾ ਪੈਂਦਾ ਹੈ . . .

**ਸ੍ਰੀ ਸਪੀਕਰ** : ਨਹੀਂ ਜੀ। ਅਗਲਾ ਸਵਾਲ। ਗਾਬੜੀਆ ਜੀ ਤੁਸੀਂ ਬੈਠ ਜਾਓ। (ਵਿਘਨ)

---

**ਵਪਾਰਕ (ਕਮਰਸ਼ੀਅਲ) ਅਤੇ ਕੋ-ਆਪ੍ਰੇਟਿਵ ਬੈਂਕਾਂ ਦੀਆਂ ਵਿਆਜ ਦੀਆਂ ਦਰਾਂ ਵਿਚ ਫ਼ਰਕ**

*2057. **ਕੈਪਟਨ ਬਲਬੀਰ ਸਿੰਘ ਬਾਠ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਕਿਸਾਨਾਂ ਨੂੰ ਕੋ-ਆਪ੍ਰੇਟਿਵ ਬੈਂਕਾਂ ਅਤੇ ਕਮਰਸ਼ੀਅਲ ਬੈਂਕਾਂ ਦੁਆਰਾ ਦਿਤੇ ਜਾਂਦੇ ਛੋਟੇ ਕਰਜ਼ਿਆਂ ਤੇ ਵਿਆਜ ਦੀਆਂ ਦਰਾਂ ਵਿਚ ਕੋਈ ਫ਼ਰਕ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ;

(ਅ) ਕੋ-ਆਪ੍ਰੇਟਿਵ ਬੈਂਕਾਂ/ਸੋਸਾਇਟੀਆਂ ਦੇ ਬਾਕੀਦਾਰ ਕਰਜ਼ਦਾਰਾਂ ਤੋਂ ਵਿਆਜ ਕਿਸ ਦਰ ਤੇ ਵਸੂਲ ਕੀਤਾ ਜਾ ਰਿਹਾ ਹੈ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : (ੳ) ਹਾਂ ਜੀ, ਪੰਜਾਬ ਦੇ ਕੇਂਦਰੀ ਸਹਿਕਾਰੀ ਬੈਂਕ ਵਲੋਂ ਖੇਤੀਬਾੜੀ ਸਭਾਵਾਂ ਨੂੰ 11.50% ਸਲਾਨਾ ਦਰ ਤੇ ਕਰਜ਼ਾ ਦਿੱਤਾ ਜਾਂਦਾ ਹੈ ਅਤੇ ਖੇਤੀਬਾੜੀ ਸਭਾਵਾਂ ਵਲੋਂ ਮੈਂਬਰ ਕਿਸਾਨਾਂ ਤੋਂ ਖੇਤੀਬਾੜੀ ਦੇ ਕੰਮਾਂ ਲਈ 25,000/- ਰੁਪਏ ਤੱਕ ਦੇ ਕਰਜ਼ੇ ਤੇ 14.50% ਦੀ ਦਰ ਨਾਲ ਵਿਆਜ ਵਸੂਲਿਆ ਜਾਂਦਾ ਹੈ, ਜਦੋਂ ਕਿ ਕੁੱਝ ਵਪਾਰਕ ਬੈਂਕਾਂ ਵਲੋਂ ਇਹ 12% ਵਿਆਜ ਟੈਕਸ ਜੋ ਕਿ 12.24% ਬਣਦਾ ਹੈ, ਕਿਸਾਨਾਂ ਤੋਂ ਖੇਤੀਬਾੜੀ ਦੇ ਛੋਟੇ (ਜਿਵੇਂ ਕਿ 25,000/- ਰੁ. ਤੱਕ) ਕਰਜ਼ਿਆਂ ਤੋਂ ਵਸੂਲਿਆ ਜਾਂਦਾ ਹੈ।

[ਸਹਿਕਾਰਤਾ ਮੰਤਰੀ]

(ਅ) ਕੇਂਦਰੀ ਸਹਿਕਾਰੀ ਬੈਂਕਾਂ ਵਲੋਂ ਸਹਿਕਾਰੀ ਸਭਾਵਾਂ ਡੀਫਾਲਟਰ ਹੋਣ ਤੇ ਕਰਜ਼ਦਾਰ ਮੈਂਬਰਾਂ ਤੋਂ 1.50% ਵੱਧ ਵਿਆਜ ਵਸੂਲਿਆ ਜਾਂਦਾ ਹੈ ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਭਾਵੇਂ ਮੈਂ ਸਹਿਮਤ ਹਾਂ ਕਿ ਬੈਂਕ ਜਾਂ ਸ਼ਾਹੂਕਾਰ ਵਿਆਜ ਬਿਨਾਂ ਚੱਲ ਨਹੀਂ ਸਕਦੇ ਪਰ ਹੈਰਾਨੀ ਦੀ ਗੱਲ ਇਹ ਹੈ ਕਿ ਬੈਂਕ 1985 ਵਿਚ ਕਿਸਾਨਾਂ ਜਾਂ ਕਰਜ਼ਦਾਰਾਂ ਨੂੰ ਸਿਰਫ 7% ਤੇ ਲੋਨ ਦਿੰਦੇ ਸਨ ਜਦ ਕਿ ਇਹ ਦਰ ਹੁਣ 14.5% ਹੈ । ਮੰਤਰੀ ਜੀ ਨੇ 25,000/- ਰੁਪਏ ਤੱਕ ਦੇ ਲੋਨ ਦਾ ਵੀ ਬਰੀਫ ਜ਼ਿਕਰ ਕੀਤਾ ਹੈ । ਉਸ ਵਿਚ ਕਿਹਾ ਗਿਆ ਹੈ ਕਿ ਸੁਸਾਇਟੀਆਂ ਵਲੋਂ 14.5% ਦੀ ਦਰ ਤੇ ਵਿਆਜ ਵਸੂਲਿਆ ਜਾਂਦਾ ਹੈ ਜਦਕਿ ਬੈਂਕਾਂ ਵਲੋਂ ਸੁਸਾਇਟੀਆਂ ਨੂੰ 11.5% ਦੀ ਦਰ ਤੇ ਕਰਜ਼ਾ ਦਿੱਤਾ ਜਾਂਦਾ ਹੈ । ਕਹਿਣ ਦਾ ਭਾਵ ਹੈ ਕਿ ਜੇ ਸਿਨੇਮਾ ਦੇਖਣ ਜਾਣਾ ਹੋਵੇ ਤਾਂ ਟਿਕਟ ਤੇ ਬਲੈਕ ਦੇਣੀ ਪੈਂਦੀ ਹੈ । ਦੁੱਖਦਾਈ ਗੱਲ ਇਹ ਵੀ ਹੈ ਕਿ ਇਸ ਦੇ ਮੁਕਾਬਲੇ ਤੇ ਕਮਰਸ਼ੀਅਲ ਬੈਂਕਾਂ ਵਲੋਂ 12.25% ਦੀ ਦਰ ਤੇ ਵਿਆਜ ਵਸੂਲਿਆ ਜਾਂਦਾ ਹੈ । ਇਹ ਲੋਕਾਂ ਦੀ ਚੁਣੀ ਹੋਈ ਸਰਕਾਰ ਹੈ ਅਤੇ ਬੈਂਕ ਲੋਕਾਂ ਦੇ ਭਲੇ ਲਈ ਹਨ । ਕੀ ਮੰਤਰੀ ਸਾਹਿਬ ਕਿਰਪਾ ਕਰਕੇ ਦੱਸਣ ਦੀ ਕਿਰਪਾਲਤਾ ਕਰਨਗੇ ਕਿ ਜਦੋਂ ਇਹ ਲੋਕਾਂ ਨੂੰ, ਡਿਫਾਲਟਰਾਂ ਨੂੰ ਫੜਦੇ ਹਨ ਤਾਂ ਉਨ੍ਹਾਂ ਨੂੰ ਕੀ ਸਜ਼ਾਵਾਂ ਦਿੰਦੇ ਹਨ ਅਤੇ ਉਨ੍ਹਾਂ ਨੂੰ ਰਿਆਇਤਾਂ ਕੀ ਕੀ ਦੇ ਸਕਦੇ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੇ ਕੋਈ 25,000/-ਰੁਪਏ ਤੱਕ ਕਰਜ਼ਾ ਲੈਂਦਾ ਹੈ, ਕੋਈ ਕਿਸਾਨ ਜਾਂ ਲੋਨੀ ਤਾਂ ਅਸੀਂ ਸੋਸਾਇਟੀਆਂ ਨੂੰ ਪੈਸੇ ਦਿੰਦੇ ਹਾਂ । ਇਹ ਪੈਸਾ ਅਸੀਂ 11.50% ਵਿਆਜ ਦੀ ਦਰ ਤੇ ਦਿੰਦੇ ਹਾਂ ਤੇ ਉਹ ਅੱਗੇ ਕਿਸਾਨਾਂ ਨੂੰ 14.50% ਵਿਆਜ ਦੀ ਦਰ ਤੇ ਦਿੰਦੀਆਂ ਹਨ । 3% ਪਰਾਫਿਟ ਸੋਸਾਇਟੀ ਲੈਂਦੀ ਹੈ ਕਿਉਂਕਿ ਉਹ ਘਰਾਂ ਦੇ ਬੂਹੇ ਤੇ ਜਾ ਕੇ ਪੈਸੇ ਦਿੰਦੀ ਹੈ । ਇਸੇ ਤਰ੍ਹਾਂ ਜਿਹੜੇ 25,000/- ਰੁਪਏ ਤੋਂ ਵੱਧ ਕਰਜ਼ਾ ਲੈਣ ਵਾਲੇ ਲੋਕ ਹਨ, ਉਨ੍ਹਾਂ ਵਾਸਤੇ 11.50% ਵਿਆਜ ਦੇ ਹਿਸਾਬ ਨਾਲ ਅਸੀਂ ਸੋਸਾਇਟੀਆਂ ਨੂੰ ਪੈਸੇ ਦਿੰਦੇ ਹਾਂ ਅਤੇ ਸੋਸਾਇਟੀਆਂ ਅੱਗੇ 15% ਦੇ ਹਿਸਾਬ ਨਾਲ ਲੋਨ ਲੈਣ ਵਾਲਿਆਂ ਨੂੰ ਪੈਸੇ ਦਿੰਦੀਆਂ ਹਨ । ਪਹਿਲਾਂ ਇਹ ਵਿਆਜ 15.50% ਤੇ 16.00% ਸੀ ਪਰ ਇਹ ਬਾਦਲ ਸਾਹਿਬ ਦੀ ਸਰਕਾਰ ਹੈ, ਜਿਸ ਨੇ ਇਸ ਨੂੰ 1% ਘਟਾ ਕੇ 25,000/- ਰੁਪਏ ਤੇ 14.50% ਕਰ ਦਿੱਤਾ ਹੈ ਅਤੇ 25,000/- ਰੁਪਏ ਤੋਂ ਵੱਧ ਤੇ 15.50% ਵਿਆਜ ਕਰ ਦਿੱਤਾ ਹੈ । ਅਸੀਂ ਤਾਂ 1% ਵਿਆਜ ਘਟਾਇਆ ਹੈ ।

**ਕੈਪਟਨ ਬਲਬੀਰ ਸਿੰਘ ਬਾਠ**: ਸਰ ਇਨ੍ਹਾਂ ਨੇ ਮੇਰੀ ਗੱਲ ਘੋਖੀ ਨਹੀਂ । ਜਿਹੜਾ ਬੈਂਕਾਂ ਦਾ ਕਰਜ਼ੇ ਤੇ ਵਿਆਜ ਹੈ, ਉਹ 11.50% ਬਣਦਾ ਹੈ ਪਰ ਅੱਗੇ ਉਹ 3% ਵੱਧ ਹੋ ਜਾਂਦਾ ਹੈ । ਇਸ ਨੂੰ ਤਾਂ ਇਨ੍ਹਾਂ ਨੇ ਵਿਚਾਰਿਆ ਨਹੀਂ ।

**ਸ੍ਰੀ ਸਪੀਕਰ**: ਤੁਸੀਂ ਕੁਐਸਚਨ ਕਰੋ ।

**ਕੈਪਟਨ ਬਲਬੀਰ ਸਿੰਘ ਬਾਠ**: ਮੈਂ ਇਨ੍ਹਾਂ ਨੂੰ ਪੰਜਾਬੀ ਵਿਚ ਸਮਝਾ ਦਿੰਦਾ ਹਾਂ ।

**ਸ੍ਰੀ ਸਪੀਕਰ**: ਤੁਸੀਂ ਪ੍ਰਸ਼ਨ ਪੁੱਛੋ ।

**ਕੈਪਟਨ ਬਲਬੀਰ ਸਿੰਘ ਬਾਠ**: ਚਲੋ, ਮੈਂ ਹੋਰ ਗੱਲ ਕਰ ਲੈਂਦਾ ਹਾਂ । ਸਪੀਕਰ ਸਾਹਿਬ, ਕੀ ਪੰਜਾਬ ਦੇ ਕਿਸਾਨਾਂ ਦੀ ਮਾੜੀ ਹਾਲਤ ਨੂੰ ਦੇਖ ਕੇ ਉਨ੍ਹਾਂ ਦੇ ਕਰਜ਼ੇ ਦੀਆਂ ਦਰਾਂ ਵਿਚ ਛੋਟ ਵਿਚਾਰੀ ਜਾ ਸਕਦੀ ਹੈ ? ਮੈਂ ਮੰਤਰੀ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ।

**ਮੰਤਰੀ**: ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਖੁਸ਼ੀ ਦੀ ਗੱਲ ਹੈ ਕਿ ਬਾਦਲ ਸਾਹਿਬ ਨੇ ਬਹੁਤ ਵਾਰ ਇਸ ਗੱਲ ਤੇ ਵਿਚਾਰ ਕੀਤਾ ਹੈ । ਮੈਂ ਖੁਸ਼ੀ ਵਾਲੀ ਗੱਲ ਦੱਸਣ ਲੱਗਾ ਹਾਂ ਕਿ ਅਸੀਂ ਮੌਜੂਦਾ ਵਿਚੋਂ 1% ਵਿਆਜ ਦੀ ਦਰ ਹੋਰ ਘਟਾ ਰਹੇ ਹਾਂ । (ਥੰਪਿੰਗ)

**ਕੈਪਟਨ ਬਲਬੀਰ ਸਿੰਘ ਬਾਠ**: ਧੰਨਵਾਦ ਜੀ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ**: ਸਪੀਕਰ ਸਾਹਿਬ, ਇਹ ਜਿਹੜੇ ਬੈਨੀਫਿਸ਼ਰੀਜ਼ ਹਨ, ਉਨ੍ਹਾਂ ਨੂੰ 2% ਵਿਆਜ ਵੱਧ ਦੇਣਾ ਪੈਂਦਾ ਹੈ । ਕਮਰਸ਼ੀਅਲ ਬੈਂਕਾਂ 12.00% ਵਿਆਜ ਦੀ ਦਰ ਤੇ ਲੋਨ ਦਿੰਦੀਆਂ ਹਨ ਪਰੰਤੂ ਇਹ 14.00% ਲਾਉਂਦੇ ਹਨ । ਜਿਹੜਾ ਇਹ ਕਮਰਸ਼ੀਅਲ ਬੈਂਕਾਂ ਨਾਲੋਂ ਵਿਆਜ ਵਿਚ ਡਿਫਰੈਂਸ ਹੈ, ਕੀ ਸਰਕਾਰ ਉਨ੍ਹਾਂ ਬੈਂਕਾਂ ਵਾਂਗ ਵਿਆਜ ਦੀ ਦਰ ਲਗਾਵੇਗੀ ?

**ਮੰਤਰੀ**: ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਤਾਂ ਬੈਠੇ ਬਿਠਾਏ ਇਕ ਦਮ ਕਰਜ਼ਾ ਦੇ ਦਿੰਦੇ ਹਾਂ ਲੇਕਿਨ ਇਹ ਬੈਂਕਾਂ ਵਾਲੇ ਬਹੁਤ ਲਿਮਟਿਡ ਕਰਜ਼ਾ ਦਿੰਦੇ ਹਨ । ਉਹ 100 ਬੰਦਿਆਂ ਵਿਚੋਂ 5 ਬੰਦਿਆਂ ਨੂੰ ਕਰਜ਼ਾ ਦਿੰਦੇ ਹਨ ਅਤੇ ਅਸੀਂ 100 ਦੇ 100 ਬੰਦਿਆਂ ਨੂੰ ਹੀ ਕਰਜ਼ੇ ਦੇ ਦਿੰਦੇ ਹਾਂ । ਫਿਰ ਅਸੀਂ ਉਸ ਦੇ ਘਰ ਵਿਚ ਜਾ ਕੇ ਕਰਜ਼ਾ ਦਿੰਦੇ ਹਾਂ । ਇਸ ਕਰਕੇ ਜਿਹੜਾ ਸੋਸਾਇਟੀ ਨੂੰ ਕਰਜ਼ਾ ਦਿੱਤਾ ਹੈ, ਇਹ ਤਾਂ ਉਸ ਕੋਲ ਪਰਾਫਿਟ ਰਹਿ ਜਾਂਦਾ ਹੈ ਤੇ ਬੋਨਸ ਦੇ ਤੌਰ ਤੇ ਉਨ੍ਹਾਂ ਮੈਂਬਰਾਂ ਦੇ ਵਿਚ ਹੀ ਵੰਡਿਆ ਜਾਂਦਾ ਹੈ । ਇਨ੍ਹਾਂ ਨੂੰ ਇਸ ਸਿਸਟਮ ਨੂੰ ਸਮਝਣਾ ਚਾਹੀਦਾ ਹੈ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ**: ਸਪਲੀਮੈਂਟਰੀ, ਸਪੀਕਰ ਸਾਹਿਬ ।

**ਸ੍ਰੀ ਸਪੀਕਰ**: ਤੁਸੀਂ ਸਪਲੀਮੈਂਟਰੀ ਕਰ ਲਈ ਹੈ, ਉਹ ਸਫੀਸ਼ੈਂਟ ਹੈ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ**: ਨਹੀਂ ਜੀ, ਇਕ ਹੋਰ ਕਰਨ ਦਿਉ ।

**ਸ੍ਰੀ ਸਪੀਕਰ**: ਨਹੀਂ ਜੀ, ਬਾਠ ਸਾਹਿਬ ਨੂੰ ਦੋ ਸਪਲੀਮੈਂਟਰੀਜ਼ ਇਸ ਕਰਕੇ ਦਿੱਤੀਆਂ ਹਨ ਕਿਉਂਕਿ ਉਨ੍ਹਾਂ ਦਾ ਆਪਣਾ ਕੁਐਸਚਨ ਹੈ ।

ਮੰਤਰੀ ਹਾਂ ਜੀ, ਦਸੋ ।

**ਸਰਦਾਰ ਹਰਮੋਹਿੰਦਰ ਸਿੰਘ** ਪ੍ਰਧਾਨ : ਮੰਤਰੀ ਸਾਹਿਬ ਤਾਂ ਕਹਿੰਦੇ ਹਨ ਕਿ ਪੱਛ ਲਵੋ ।

**ਸ਼੍ਰੀ ਸਪੀਕਰ** : ਨਹੀਂ ਜੀ, ਖਿਆਲਾ ਜੀ, ਤੁਸੀਂ ਦਸੋ ਕੀ ਕਹਿਣਾ ਚਾਹੁੰਦੇ ਹੋ ?

**ਸਰਦਾਰ ਬਲਦੇਵ ਸਿੰਘ ਖਿਆਲਾ** ਸਪੀਕਰ ਸਾਹਿਬ, ਇਹ ਗੱਲ ਠੀਕ ਸੀ ਕਿ ਜਿਹੜੀਆਂ ਸਹਿਕਾਰੀ ਬੈਂਕਾਂ ਹਨ, ਇਹ ਤਾਂ ਬਣੀਆਂ ਹੀ ਇਸ ਗੱਲ ਵਾਸਤੇ ਸੀ ਕਿ ਅਸੀਂ ਕਿਸਾਨਾਂ ਦੀ ਮੱਦਦ ਕਰਨੀ ਹੈ । ਜਦੋਂ ਅਸੀਂ ਕਰਜ਼ਾ ਲੈ ਕੇ ਦਿੰਦੇ ਹਾਂ ਤਾਂ ਪ੍ਰਾਈਵੇਟ ਬੈਂਕਾਂ ਦਾ 2.00% ਰੇਟ ਘੱਟ ਹੈ । ਇਹ ਸਹਿਕਾਰੀ ਬੈਂਕਾਂ ਤਾਂ ਬਣੀਆਂ ਹੀ ਕਿਸਾਨਾਂ ਵਾਸਤੇ ਸਨ । ਇਨ੍ਹਾਂ ਨੂੰ ਤਾਂ ਸਗੋਂ ਉਨ੍ਹਾਂ ਨਾਲੋਂ ਘੱਟ ਵਿਆਜ ਤੇ ਕਰਜ਼ਾ ਦੇਣਾ ਚਾਹੀਦਾ ਹੈ, ਵੱਧ ਪੈਸਾ ਨਹੀਂ ਲੈਣਾ ਚਾਹੀਦਾ । ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਸ ਤੇ ਵਿਚਾਰ ਕਰਨਗੇ ਤਾਂ ਕਿ 3% ਪ੍ਰਾਈਵੇਟ ਬੈਂਕਾਂ ਤੋਂ ਘਟਾ ਕੇ ਕਿਸਾਨਾਂ ਨੂੰ ਕਰਜ਼ਾ ਦਿੱਤਾ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਇਹ ਦੱਸਿਆ ਹੈ ਕਿ ਜੇ ਅਸੀਂ ਵਿਚਾਰ ਨਾ ਕਰਦੇ ਤਾਂ 1% ਜੋ ਘਟਾਇਆ ਹੈ, ਉਹ ਵੀ ਨਾ ਘਟਾਉਂਦੇ ਬਾਕੀ ਉਨ੍ਹਾਂ ਬੈਂਕਾਂ ਤੇ ਸਾਡੇ ਵਿਚ ਬੜਾ ਫਰਕ ਹੈ । ਸਹਿਕਾਰੀ ਬੈਂਕਾਂ ਵਲੋਂ ਪਿੰਡ ਵਿਚ ਜਾ ਕੇ ਕਰਜ਼ਾ ਦਿੱਤਾ ਜਾਂਦਾ ਹੈ । ਹਰ ਪਿੰਡ ਵਿਚ ਬੈਂਕ ਹਨ । (ਵਿਘਨ)

**ਸਰਦਾਰ ਅਵਤਾਰ ਸਿੰਘ ਬਰਾੜ**: ਸਪੀਕਰ ਸਾਹਿਬ, ਸੈਂਟਰਲ ਕੋਆਪਰੇਟਿਵ ਬੈਂਕ ਹਰ ਪਿੰਡ ਦੇ ਵਿਚ ਨਹੀਂ ਹਨ । ਇਹ ਵੱਡੇ ਪਿੰਡਾਂ ਦੇ ਵਿਚ ਹਨ ਅਤੇ ਫਿਰ ਲੋਕਾਂ ਨੂੰ 30-35 ਕਿਲੋਮੀਟਰ ਦੂਰ ਜਾਣਾ ਪੈਂਦਾ ਹੈ ਅਤੇ ਫਿਰ ਨਾਲ ਹੀ ਉਨ੍ਹਾਂ ਨੂੰ ਦੋ ਪਰਸੈਂਟ ਇੰਟਰੈਸਟ ਪ੍ਰਤੀ ਸੈਂਕੜੇ ਤੇ ਜ਼ਿਆਦਾ ਦੇਣਾ ਪੈਂਦਾ ਹੈ । ਇਹ ਤਾਂ ਕਿਸਾਨਾਂ ਦੇ ਨਾਲ ਬੜੀ ਵੱਡੀ ਜ਼ਿਆਦਤੀ ਹੈ ।

**ਮੰਤਰੀ** : ਸਪੀਕਰ ਸਾਹਿਬ, ਮੈਂ 25,000/- ਰੁਪਏ ਤੱਕ ਦੇ ਕਰਜ਼ਿਆਂ ਦੇ ਬਾਰੇ ਦੱਸ ਦਿੱਤਾ ਹੈ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਹਰ ਪਿੰਡ ਦੇ ਵਿਚ ਬੈਂਕ ਨਹੀਂ ਹਨ । ਇਹ ਵੱਡੇ ਪਿੰਡਾਂ ਦੇ ਵਿਚ ਹੀ ਹਨ । ਸੈਂਟਰਲ ਕੋਆਪਰੇਟਿਵ ਬੈਂਕਾਂ ਦੀਆਂ ਬਰਾਂਚਾਂ ਵੱਡੇ ਪਿੰਡਾਂ ਦੇ ਵਿਚ ਹੀ ਹਨ । ਕਿਸਾਨ 30-30, 35-35 ਕਿਲੋਮੀਟਰ ਦੂਰ ਕਰਜ਼ਾ ਲੈਣ ਲਈ ਜਾਂਦੇ ਹਨ ਅਤੇ ਉਨ੍ਹਾਂ ਨੂੰ ਕਰਜ਼ਾ ਵੀ 2% ਵੱਧ ਵਿਆਜ ਤੇ ਮਿਲਦਾ ਹੈ । ਇਹ ਤਾਂ ਬੜੀ ਜ਼ਿਆਦਤੀ ਹੈ । ਇਕ ਤਾਂ ਉਨ੍ਹਾਂ ਨੂੰ 2% ਵੱਧ ਵਿਆਜ ਦੇਣਾ ਪੈਂਦਾ ਹੈ । ਜਿਸ ਤਰ੍ਹਾਂ ਖਿਆਲਾ ਸਾਹਿਬ ਨੇ ਕਿਹਾ ਹੈ ਕਿ ਕੋਆਪਰੇਟਿਵ ਬੈਂਕ ਇਸ ਕਰਕੇ ਬਣੇ ਹਨ ਕਿ ਇਨ੍ਹਾਂ ਅਦਾਰਿਆਂ ਦੇ ਵਿਚੋਂ ਕਿਸਾਨ ਕਰਜ਼ਾ ਲਵੇ

ਅਤੇ ਉਸਨੂੰ ਸ਼ਾਹੂਕਾਰਾਂ ਦੇ ਕਰਜ਼ੇ ਤੋਂ ਬਚਾਇਆ ਜਾ ਸਕੇ । ਮੇਰਾ ਸਵਾਲ ਇਹ ਹੈ ਕਿ ਕਿਰਪਾ ਕਰਕੇ ਇਸ ਮੰਤਵ ਨੂੰ ਮੁੱਖ ਰੱਖਦੇ ਹੋਏ ਜਿਹੜੇ ਕੋਆਪਰੇਟਿਵ ਬੈਂਕ ਵੱਧ ਇਨਟਰੈਸਟ ਲੈਂਦੇ ਹਨ ਕੀ ਉਹ ਕਰਜ਼ੇ ਤੇ ਵਿਆਜ ਦੀ ਵੱਧ ਦਰ ਵਾਪਸ ਕਰਵਾਉਣਗੇ ?

**ਮੰਤਰੀ**: ਸਪੀਕਰ ਸਾਹਿਬ, ਮੇਰੀ ਤਾਂ ਇਨ੍ਹਾਂ ਨੂੰ ਬੇਨਤੀ ਹੈ ਕਿ ਜੋ ਤੁਸੀਂ 25,000/- ਰੁਪਏ ਤੋਂ ਵੱਧ ਲੋਨ ਦੀ ਗੱਲ ਕੀਤੀ ਹੈ ਉਸ ਦੇ ਮੁਤਾਬਿਕ ਮੈਂ ਜਵਾਬ ਦੇ ਦਿੱਤਾ ਹੈ । ਸੁਸਾਇਟੀਆਂ ਦਾ ਬੈਂਕਾਂ ਦੇ ਨਾਲੋਂ ਫਰਕ ਜ਼ਰੂਰ ਹੈ । ਇਸ ਕਰਕੇ ਅਸੀਂ ਇਕ ਪਰਸੈਂਟ ਇਸ ਦੇ ਵਿਚ ਛੋਟ ਕਰਕੇ ਇਹ ਕਮਰਸ਼ੀਅਲ ਬੈਂਕਾਂ ਅਤੇ ਕੋਆਪਰੇਟਿਵ ਬੈਂਕਾਂ ਦੇ ਵਿਆਜ ਦੀ ਦਰ ਬਰਾਬਰ ਤੇ ਲਿਆਉਣ ਜਾ ਰਹੇ ਹਾਂ ।

**ਸ੍ਰੀ ਸਪੀਕਰ**: ਹਾਂ ਜੀ, ਪ੍ਰਧਾਨ ਜੀ ਤੁਸੀਂ ਆਪਣਾ ਨੈਕਸਟ ਸਵਾਲ ਪੁੱਛੋ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਐਗਰੀਕਲਚਰ ਵਾਲੇ 18.5% ਉਤੇ ਕਰਜ਼ਾ ਦੇ ਰਹੇ ਹਨ । ਇਸ ਗੱਲ ਦਾ ਮੈਨੂੰ ਪਤਾ ਹੈ ਕਿਉਂਕਿ ਮੈਂ ਇਕ ਕਿਸਾਨ ਹਾਂ । ਉਹ 18.5% ਵਿਆਜ ਦੇ ਉਤੇ ਕਰਜ਼ਾ ਦੇ ਰਹੇ ਹਨ (ਵਿਘਨ)

**ਸ੍ਰੀ ਸਪੀਕਰ**: ਪ੍ਰਧਾਨ ਜੀ । ਨਹੀਂ । ਤੁਸੀਂ ਅਪਣਾ ਅਗਲਾ ਸਵਾਲ ਪੁੱਟ ਕਰੋ ।

---

## ਸਹਿਕਾਰੀ ਸੰਸਥਾਵਾਂ ਦਾ ਆਡਿਟ

*2030. **ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਹਿਕਾਰਤਾ ਵਿਭਾਗ ਨੇ 1 ਅਪ੍ਰੈਲ, 1997 ਤੋਂ ਮਿਤੀ ਅੰਤ ਦੇ ਸਮੇਂ ਦੇ ਦੌਰਾਨ ਕਿਸੇ ਪ੍ਰਾਈਵੇਟ ਏਜੰਸੀਆਂ/ਫਰਮਾਂ ਪਾਸੋਂ ਕਿਸੀ ਸਹਿਕਾਰੀ ਸੰਸਥਾਵਾਂ ਦਾ ਆਡਿਟ ਕਰਵਾਇਆ ਸੀ; ਜੇਕਰ ਅਜਿਹਾ ਹੋਵੇ, ਤਾਂ ਅਜਿਹੀਆਂ ਸੰਸਥਾਵਾਂ ਦੇ ਵੇਰਵੇ ਕੀ ਹਨ ਅਤੇ ਉਨ੍ਹਾਂ ਏਜੰਸੀਆਂ/ਫਰਮਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਤੋਂ ਆਡਿਟ ਕਰਵਾਇਆ ਗਿਆ ਸੀ ਅਤੇ ਹਰ ਇਕ ਕੇਸ ਵਿਚ ਉਕਤ ਏਜੰਸੀਆਂ/ਫਰਮਾਂ ਨੂੰ ਸਾਲ-ਵਾਰ ਕਿੰਨੀ-ਕਿੰਨੀ ਰਕਮ ਅਦਾ ਕੀਤੀ ਗਈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਹਾਂ ਜੀ । ਮਿਲਕਫੈਡ, ਪੰਜਾਬ ਵੱਲੋਂ ਮੈਸਰਜ਼ ਐਸ. ਕਮਲ ਮਹਾਜਨ ਐਂਡ ਐਸੋਸੀਏਟਸ ਚਾਰਟਡ ਅਕਾਊਂਟੈਂਟਸ ਕੋਠੀ ਨੰ: 1008, ਸੈਕਟਰ-19 ਬੀ, ਚੰਡੀਗੜ੍ਹ ਨੂੰ ਮਿਲਕਫੈਡ ਦੇ ਅਕਾਊਂਟਸ ਦੇ ਪ੍ਰੀ-ਆਡਿਟ ਦਾ ਕੰਮ ਸੌਂਪਿਆ ਗਿਆ ਸੀ । ਜਿਨ੍ਹਾਂ ਨੂੰ ਫੀਸ ਵਜੋਂ ਸਾਲ 1997-98 ਲਈ 52,800 ਰੁਪਏ ਸਾਲ 1998-99 ਲਈ 61,750 ਰੁਪਏ ਅਤੇ ਸਾਲ 1999-2000 (1 ਅਪ੍ਰੈਲ, 1999 ਤੋਂ 21 ਦਸੰਬਰ, 1999 ਲਈ 50,112 ਰੁਪਏ ਦਿੱਤੇ ਹਨ । ਇਹ ਪ੍ਰੀ-ਆਡਿਟ ਸਹਿਕਾਰੀ ਆਡੀਟਰਾਂ ਦੇ ਕਾਨੂੰਨੀ (ਸਟੈਚੂਟਰੀ) ਆਡਿਟ ਤੋਂ ਇਲਾਵਾ ਸੀ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : ਸਪਲੀਮੈਂਟਰੀ ਸਰ । ਸਪੀਕਰ ਸਾਹਿਬ, ਮੈਂ ਮਿਲਕਫੈਡ ਤੇ ਹੋਰ ਜਿਹੜੀਆਂ ਕੋਆਪਰੇਟਿਵ ਸੰਸਥਾਵਾਂ ਹਨ, ਉਨ੍ਹਾਂ ਦੇ ਬਾਰੇ ਪੁੱਛਣਾ

[ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ]
ਚਾਹੁੰਦਾ ਹਾਂ ਕਿ ਇਨ੍ਹਾਂ ਨੇ ਮਿਲਕਫੈਡ ਤੋਂ ਬਗੈਰ ਕੋਆਪਰੇਟਿਵ ਬੈਂਕ, ਕੋਆਪਰੇਟਿਵ ਸੁਸਾਇਟੀ ਜਾਂ ਮਾਰਕਫੈਡ ਦਾ ਕਿਸੇ ਪ੍ਰਾਈਵੇਟ ਏਜੰਸੀ ਤੋਂ ਆਡਿਟ ਕਰਵਾਇਆ ਸੀ ?

**ਮੰਤਰੀ :** ਹਾਂ ਜੀ, ਕੋਆਪਰੇਟਿਵ ਬੈਂਕ ਦਾ ਕਰਵਾਇਆ ਸੀ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਦਿੱਤਾ ਗਿਆ । ਇਨ੍ਹਾਂ ਨੇ ਤਾਂ ਇਕੱਲੇ ਮਿਲਕਫੈਡ ਬਾਰੇ ਲਿਖਿਆ ਹੈ । ਮੇਰਾ ਸਵਾਲ ਸੀ ਕਿ ਕੀ ਸਹਿਕਾਰਤਾ ਵਿਭਾਗ ਨੇ 1 ਅਪ੍ਰੈਲ, 1997 ਤੋਂ ਮਿਤੀ ਅੰਤ ਤਕ ਦੇ ਸਮੇਂ ਦੌਰਾਨ ਕਿਸੇ ਪ੍ਰਾਈਵੇਟ ਏਜੰਸੀਆਂ/ਫਰਮਾਂ ਪਾਸੋਂ ਕਿਸੀ ਸਹਿਕਾਰੀ ਸੰਸਥਾਵਾਂ ਦਾ ਆਡਿਟ ਕਰਵਾਇਆ ਸੀ ? ਸਪੀਕਰ ਸਾਹਿਬ, ਇਸ ਦੇ ਵਿਚ 12 ਸੰਸਥਾਵਾਂ ਆਉਂਦੀਆਂ ਹਨ ਪਰ ਇਨ੍ਹਾਂ ਨੇ ਇਕੱਲੇ ਮਿਲਕਫੈਡ ਦਾ ਲਿਖਿਆ ਹੈ । (ਵਿਘਨ)

**ਮੰਤਰੀ :** ਸਪੀਕਰ ਸਾਹਿਬ, ਕੋਆਪਰੇਟਿਵ ਬੈਂਕ ਦਾ ਅਸੀਂ ਕਰਵਾਇਆ ਹੈ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਇਨ੍ਹਾਂ ਨੇ ਤਾਂ ਇਕੱਲੇ ਮਿਲਕਫੈਡ ਬਾਰੇ ਲਿਖਿਆ ਹੈ ।

**ਸ੍ਰੀ ਸਪੀਕਰ :** ਕੁਐਸਚਨ ਸੀ "ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਹਿਕਾਰਤਾ ਵਿਭਾਗ ਨੇ 1 ਅਪ੍ਰੈਲ, 1997 ਤੋਂ ਮਿਤੀ ਅੰਤ ਦੇ ਸਮੇਂ ਦੇ ਦੌਰਾਨ ਕਿਸੇ ਪ੍ਰਾਈਵੇਟ ਏਜੰਸੀਆਂ/ਫਰਮਾਂ ਪਾਸੋਂ ਕਿਸੀ ਸਹਿਕਾਰੀ ਸੰਸਥਾਵਾਂ ਦਾ ਆਡਿਟ ਕਰਵਾਇਆ ਸੀ, ਜੇਕਰ ਅਜਿਹਾ ਹੋਵੇ ਤਾਂ ਅਜਿਹੀਆਂ ਸੰਸਥਾਵਾਂ ਦੇ ਵੇਰਵੇ ਕੀ ਹਨ ਅਤੇ ਉਨ੍ਹਾਂ ਏਜੰਸੀਆਂ/ਫਰਮਾਂ ਦੇ ਵੇਰਵੇ ਕੀ ਹਨ, ਜਿਨ੍ਹਾਂ ਤੋਂ ਆਡਿਟ ਕਰਵਾਇਆ ਗਿਆ ਸੀ ਅਤੇ ਹਰ ਇਕ ਕੇਸ ਵਿਚ ਉਕਤ ਏਜੰਸੀਆਂ/ਫਰਮਾਂ ਨੂੰ ਸਾਲ ਵਾਰ ਕਿੰਨੀ-ਕਿੰਨੀ ਰਕਮ ਅਦਾ ਕੀਤੀ ਗਈ ?" ਏਜੰਸੀ ਆ ਗਈ ਹੈ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਹਾਂ ਜੀ, ਆ ਗਈ ਹੈ ।

**ਮੰਤਰੀ :** ਟੋਟਲ ਕੋਆਪਰੇਟਿਵ ਏਜੰਸੀਆਂ ਬਾਰੇ ਨਹੀਂ ਪੁੱਛਿਆ । ਟੋਟਲ ਦਾ ਇਸ ਵਿਚ ਨਹੀਂ ਆਉਂਦਾ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ :** ਕਿਵੇਂ ਨਹੀਂ ਆਉਂਦਾ ? ਤੁਸੀਂ ਪੜ੍ਹੋ ।

**ਮੰਤਰੀ :** ਜਿੰਨੀਆਂ ਦਾ ਕਰਵਾਇਆ, ਉਹ ਤੁਹਾਨੂੰ ਦੱਸ ਦਿੱਤਾ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਇਸ ਵਿਚ ਸਹਿਕਾਰੀ ਸ਼ਬਦ ਨਹੀਂ ਪਾਇਆ । ਜੇ ਸਹਿਕਾਰੀ ਸੰਸਥਾ ਹੋਵੇ ਤਾਂ ਕਲੀਅਰ ਹੈ ਕਿ ਸਿੰਗਲ ਬਾਰੇ ਹੈ । ਇਥੇ ਲਿਖਿਆ ਗਿਆ ਹੈ ਕਿ ਸਹਿਕਾਰੀ ਸੰਸਥਾਵਾਂ, ਇਸ ਕਰਕੇ ਮਤਲਬ ਬੜਾ ਕਲੀਅਰ ਹੈ ਜਿੰਨੀਆਂ ਸੰਸਥਾਵਾਂ ਕੋਆਪਰੇਟਿਵ ਅਦਾਰੇ ਦੇ ਅੰਦਰ ਆਉਂਦੀਆਂ ਹਨ, ਉਨ੍ਹਾਂ ਬਾਰੇ ਮਾਨਯੋਗ ਮੈਂਬਰ ਜਾਣਕਾਰੀ ਚਾਹੁੰਦੇ ਹਨ ।

**ਮੰਤਰੀ** : ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਆਡਿਟ ਡਿਪਾਰਟਮੈਂਟ ਹੈ, ਉਹੀ ਆਡਿਟ ਕਰਦਾ ਹੈ ।

**ਸ੍ਰੀ ਸਪੀਕਰ** : ਪ੍ਰਾਬਲਮ ਹੋਰ ਹੈ । ਉਹ ਕਹਿੰਦੇ ਹਨ ਕਿ ਜਿੰਨੀਆਂ ਟੋਟਲ ਸੰਸਥਾਵਾਂ ਹਨ, ਉਨ੍ਹਾਂ ਬਾਰੇ ਤੁਸੀਂ ਆਡਿਟ ਕਰਵਾਇਆ ਹੈ ਅਤੇ ਕਿਸ ਤੋਂ ਕਰਵਾਇਆ ਹੈ ?

**ਮੰਤਰੀ** : ਹਾਂ ਜੀ, ਕਰਵਾਇਆ ਹੈ ।

**ਸ੍ਰੀ ਸਪੀਕਰ** : ਸਾਰੀਆਂ ਦਾ ਵੇਰਵਾ ਹੈ ?

**ਮੰਤਰੀ** : ਜਿੰਨੀਆਂ ਦਾ ਪੁੱਛਿਆ, ਉਨ੍ਹਾਂ ਦਾ ਹੈ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ**: ਮੈਂ ਮਾਰਕਫੈਡ ਬਾਰੇ ਨਹੀਂ ਪੁੱਛਿਆ ਜੀ ।

**ਸ੍ਰੀ ਸਪੀਕਰ** : ਜੇ ਤੁਸੀਂ ਸਾਰੀਆਂ ਦਾ ਪੁੱਛਣਾ ਚਾਹੁੰਦੇ ਹੋ ਤਾਂ ਤੁਸੀਂ ਕੱਲ ਸਵਾਲ ਕਰ ਲੈਣਾ ।

**ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : ਠੀਕ ਹੈ ਜੀ ।

[ਇਸ ਪ੍ਰਸ਼ਨ ਦੀਆਂ ਸਪਲੀਮੈਂਟਰੀਜ਼ ਮਿਤੀ 4 ਅਪ੍ਰੈਲ, 2000 (ਬਾਅਦ ਦੁਪਹਿਰ ਦੀ ਬੈਠਕ) ਲਈ ਪੋਸਟਪੋਨ ਕੀਤੀਆਂ ਗਈਆਂ ।]

---

## ਜ਼ੀਰਾ ਅਤੇ ਮੱਖੂ ਵਿਚ ਸਰਬ-ਸੰਮਤੀ ਨਾਲ ਚੁਣੀਆਂ ਗਈਆਂ ਪੰਚਾਇਤਾਂ ਨੂੰ ਗ੍ਰਾਂਟ ਦੀ ਅਦਾਇਗੀ

*2096. **ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪਿਛਲੀਆਂ ਪੰਚਾਇਤ ਚੋਣਾਂ ਵਿਚ ਜ਼ਿਲ੍ਹਾ ਫਿਰੋਜ਼ਪੁਰ ਦੇ ਜ਼ੀਰਾ ਅਤੇ ਮੱਖੂ ਬਲਾਕਾਂ ਵਿਚ ਸਰਬ-ਸੰਮਤੀ ਨਾਲ ਚੁਣੀਆਂ ਗਈਆਂ ਗ੍ਰਾਮ ਪੰਚਾਇਤਾਂ ਦੀ ਗਿਣਤੀ ਕਿੰਨੀ-ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਵਿਚੋਂ ਅਜਿਹੀਆਂ ਪੰਚਾਇਤਾਂ ਦੀ ਗਿਣਤੀ ਅਤੇ ਵੇਰਵੇ ਕੀ ਹਨ, ਜਿਨ੍ਹਾਂ ਨੂੰ ਇਸ ਸਬੰਧੀ ਸਰਕਾਰ ਦੁਆਰਾ ਕੀਤੇ ਗਏ ਐਲਾਨ ਅਨੁਸਾਰ ਇਕ ਲੱਖ ਰੁਪਏ ਦੀ ਗ੍ਰਾਂਟ ਜਾਰੀ ਕਰ ਦਿੱਤੀ ਗਈ ਹੈ ?

**ਸਰਦਾਰ ਨਿਰਮਲ ਸਿੰਘ ਕਾਹਲੋਂ** : (ੳ) ਫਿਰੋਜ਼ਪੁਰ ਜ਼ਿਲ੍ਹੇ ਦੇ ਬਲਾਕ ਜ਼ੀਰਾ ਅਤੇ ਮੱਖੂ ਵਿੱਚ ਕ੍ਰਮਵਾਰ 23 ਅਤੇ 46 ਗਰਾਮ ਪੰਚਾਇਤਾਂ ਸਰਬਸੰਮਤੀ ਨਾਲ ਚੁਣੀਆਂ ਗਈਆਂ;

(ਅ) ਭਾਗ (ੳ) ਵਿਚੋਂ ਬਲਾਕ ਜ਼ੀਰਾ ਅਤੇ ਮੱਖੂ ਦੀਆਂ 8 ਅਤੇ 14 ਸਰਬਸੰਮਤੀ ਨਾਲ ਚੁਣੀਆਂ ਗਈਆਂ ਗਰਾਮ ਪੰਚਾਇਤਾਂ ਨੂੰ ਗਰਾਂਟ ਜਾਰੀ ਕੀਤੀ ਜਾ ਚੁੱਕੀ ਹੈ, ਸੂਚੀ ਅਨੁਲੱਗ 'ੳ' ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

[ਦਿਹਾਤੀ ਵਿਕਾਸ ਅਤੇ ਪੰਚਾਇਤਾਂ ਮੰਤਰੀ]

ਅਨੁਲੱਗ 'ੳ'

ਸਰਬਸੰਮਤੀ ਨਾਲ ਚੁਣੀਆਂ ਗਰਾਮ ਪੰਚਾਇਤਾਂ ਦੇ ਨਾਂ, ਜਿਨ੍ਹਾਂ ਨੂੰ ਗਰਾਂਟ ਦਿੱਤੀ ਜਾ ਚੁੱਕੀ ਹੈ, ਦੀ ਸੂਚੀ

ਜ਼ਿਲ੍ਹਾ ਫਿਰੋਜ਼ਪੁਰ

| ਲੜੀ ਨੰ: | ਬਲਾਕ ਦਾ ਨਾਂ | ਗਰਾਮ ਪੰਚਾਇਤ ਦਾ ਨਾਂ |
|---|---|---|
| 1 | 2 | 3 |
| 1. | ਜ਼ੀਰਾ | 1. ਗੱਗੋਆਣੀ |
| | | 2. ਸਾਹਿਬਜ਼ਾਦਾ ਸੰਤ ਸਿੰਘ |
| | | 3. ਬੋਰਾਂਵਾਲੀ |
| | | 4. ਉਮਰੀਆਣਾ |
| | | 5. ਬਸਤੀ ਤਾਰਾ ਸਿੰਘ |
| | | 6. ਭਾਗੋ ਕੇ |
| | | 7. ਗੁਰਦਿੱਤ ਵਾਲਾ |
| | | 8. ਬਸਤੀ ਗਾਮੇਵਾਲੀ |
| 2. | ਮੱਖੂ | 1. ਮੁਹੰਮਦ ਸ਼ਾਹ ਵਾਲਾ |
| | | 2. ਵਰਿਆ |
| | | 3. ਬੂਤੀਵਾਲਾ |
| | | 4. ਖੰਨਾ |
| | | 5. ਲੱਲੇ |
| | | 6. ਚੱਕ ਮਹਿਰਾਣਾ |
| | | 7. ਬਸਤੀ ਘੁਵਿੰਡੀਆਂ |
| | | 8. ਬਸਤੀ ਅਮਰ ਸਿੰਘ |
| | | 9. ਚੱਕ ਮਹਿਰਾਣਾ ਨਵਾਂ |
| | | 10. ਡਿਬ ਵਾਲਾ |
| | | 11. ਗੱਟੀ ਹਰੀਕੇ |
| | | 12. ਮੰਝ ਵਾਲਾ |
| | | 13. ਵੇਮੀ ਵਾਲਾ |
| | | 14. ਕਨਾਲ ਕਲੋਨੀ ਮੱਲਾਂ ਵਾਲੀ |

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿਉਂਕਿ ਇਨ੍ਹਾਂ ਨੇ ਕਿਹਾ ਹੈ ਕਿ ਬਲਾਕ ਜ਼ੀਰਾ ਅਤੇ ਮੱਖੂ ਵਿਚ ਕ੍ਰਮਵਾਰ 23 ਅਤੇ 46 ਗਰਾਮ ਪੰਚਾਇਤਾਂ ਸਰਬਸੰਮਤੀ ਨਾਲ ਚੁਣੀਆਂ ਗਈਆਂ ਅਤ ਉਨ੍ਹਾਂ ਵਿਚੋਂ 8 ਅਤੇ 14 ਸਰਬਸੰਮਤੀ ਨਾਲ ਚੁਣੀਆਂ ਗਈਆ ਪੰਚਾਇਤਾਂ ਨੂੰ ਗਰਾਂਟ, ਜੋ ਸਰਕਾਰ ਨੇ ਐਲਾਨ ਕੀਤੀ ਸੀ ਕਿ ਦਿੱਤੀ ਜਾਵੇਗੀ, ਜਾਰੀ ਕੀਤੀ ਜਾ ਚੁੱਕੀ ਹੈ। ਇਕ ਤਾਂ ਮੰਤਰੀ ਜੀ ਰਹਿੰਦੀਆਂ ਪੰਚਾਇਤਾਂ ਦੇ ਨਾਂ ਦੱਸਣ ਦੂਸਰਾ ਇਨ੍ਹਾਂ ਪੰਚਾਇਤਾਂ ਨੂੰ ਜਿਹੜੀਆਂ ਰਹਿੰਦੀਆਂ ਹਨ ਇਨਾਂ ਨੂੰ ਕਦੋਂ ਤੱਕ ਫੰਡ ਮੁਹੱਈਆ ਕੀਤੇ ਜਾਣਗੇ, ਜਿਹੜੇ ਐਲਾਨ ਕੀਤੇ ਹਨ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀਆਂ 8 ਤੇ 14 ਦਿੱਤੀਆਂ ਗਈਆਂ ਹਨ, ਉਨ੍ਹਾਂ ਦੇ ਨਾਂ ਹਨ......

**ਸ਼੍ਰੀ ਸਪੀਕਰ** : ਕਾਹਲੋਂ ਸਾਹਿਬ, ਉਹ ਬਾਕੀਆਂ ਬਾਰੇ ਪੁੱਛ ਰਹੇ ਹਨ।

**ਮੰਤਰੀ** : ਰਹਿ ਗਈਆਂ 15 ਤੇ 32 ਹਨ। ਉਨ੍ਹਾਂ ਦੀ ਸੂਚੀ ਮੈਂ ਇਨ੍ਹਾਂ ਨੂੰ ਦੇ ਦਿੰਦਾ ਹਾਂ। ਪਰ ਇਹ ਜੋ ਗੱਲ ਪੁੱਛਦੇ ਹਨ ਉਸ ਬਾਰੇ ਮੈਂ ਦਸ ਰਿਹਾ ਹਾਂ ਕਿ ਸਾਰੀਆਂ ਜੋ ਪੰਚਾਇਤਾਂ ਸਰਬਸੰਮਤੀ ਨਾਲ ਚੁਣੀਆਂ ਗਈਆਂ ਹਨ, ਉਨ੍ਹਾਂ ਨੂੰ ਸੈਂਕਸ਼ਨ ਰਿਲੀਜ਼ ਕਰ ਦਿੱਤੀ ਹੈ। ਸਰਕਾਰ ਦਾ ਉਨ੍ਹਾਂ ਨੂੰ ਉਤਸ਼ਾਹਿਤ ਕਰਨ ਦਾ ਪ੍ਰੋਗਰਾਮ ਸੀ। ਕਈ ਥਾਈਂ ਰਿਲੀਜ਼ ਹੋ ਚੁੱਕੀ ਹੈ, ਕਈ ਥਾਈਂ ਹਾਲੇ ਨਹੀਂ ਹੋਈ। ਇਨ੍ਹਾਂ ਦੇ ਇਲਾਕੇ ਦੀਆਂ ਜੋ ਪੰਚਾਇਤਾਂ ਰਹਿੰਦੀਆਂ ਹਨ, ਜਾਂ ਬਾਕੀ ਹੋਰ ਪੰਚਾਇਤਾਂ ਵੀ ਹਨ, ਜਿਨ੍ਹਾਂ ਦੀ ਗਰਾਂਟ ਰਿਲੀਜ਼ ਹੋਣੀ ਹੈ, ਉਸ ਬਾਰੇ ਐਫ.ਐਮ. ਸਾਹਿਬ ਨਾਲ ਗੱਲ ਕੀਤੀ ਸੀ। ਇਸ ਹਫਤੇ ਵਿਚ ਜਿਹੜੀ ਸੈਂਕਸ਼ਨ ਰਿਲੀਜ਼ ਨਹੀਂ ਹੋ ਸਕੀ, ਉਹ ਰਿਲੀਜ਼ ਕਰ ਦੇਵਾਂਗੇ।

**ਸ਼੍ਰੀ ਸਪੀਕਰ** : ਜ਼ੀਰਾ ਸਾਹਿਬ, ਇਨ੍ਹਾਂ ਨੇ ਹਫਤੇ ਦਾ ਵਾਇਦਾ ਕਰ ਦਿੱਤਾ ਹੈ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਮੈਂ ਮੰਤਰੀ ਜੀ ਦਾ ਇਸ ਵਾਸਤੇ ਧੰਨਵਾਦ ਕਰਦਾ ਹਾਂ। ਕਿਤੇ ਇਹ ਹਫਤੇ ਤੋਂ ਜ਼ਿਆਦਾ ਨਾ ਹੋ ਜਾਵੇ।

**ਸ਼੍ਰੀ ਸਪੀਕਰ** : ਠੀਕ ਹੈ ਜੀ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਇਨ੍ਹਾਂ ਨੇ ਪਿਛਲੇ ਹਫਤੇ ਵੀ ਇਹੋ ਕਿਹਾ ਸੀ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਅੰਪਰੋਪ੍ਰੀਏਸ਼ਨ ਬਿੱਲ ਦੀ ਬਹਿਸ ਦੇ ਜਵਾਬ ਵਿਚ 30 ਤਰੀਕ ਨੂੰ ਉਸ ਦਿਨ ਕਿਹਾ ਸੀ, ਮੈਂ ਵੀ ਕੁਐਸਚਨ ਕੀਤਾ ਸੀ, ਮੈਂ ਆਪਣੀ ਸਪੀਚ ਵਿਚ ਕਿਹਾ ਸੀ, ਕਿ ਯੂਨਾਨੀਮਸਲੀ ਇਲੈਕਟਿਡ ਪੰਚਾਇਤਾਂ ਨੂੰ ਪੈਸਾ ਨਹੀਂ ਮਿਲਦਾ। ਇਨ੍ਹਾਂ ਨੇ ਜਵਾਬ ਵਿਚ ਕਿਹਾ ਸੀ ਕਿ ਪਿਛਲੇ ਚੈਕ ਤਿਆਰ ਕਰ ਲਏ ਹਨ। ਇਹ ਤੁਹਾਨੂੰ ਵੀ ਯਾਦ ਹੋਣਾ ਹੈ ਪਰ ਉਹ ਚੈਕ ਅਜੇ ਤੱਕ ਡਿਲੀਵਰ ਨਹੀਂ ਹੋਏ। 4-5 ਦਿਨ ਹੋ ਗਏ ਹਨ, ਉਹ ਚੈਕ ਅਜੇ ਤੱਕ ਹੁਸ਼ਿਆਰਪੁਰ ਵਿਚ ਡਿਲੀਵਰ ਨਹੀਂ ਹੋਏ। ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ......

**ਸ੍ਰੀ ਸਪੀਕਰ** : ਇਹ ਸਵਾਲ ਸਿਰਫ ਜ਼ੀਰਾ ਤੇ ਮੱਖੂ ਬਲਾਕ ਨਾਲ ਸਬੰਧਤ ਹੈ । ਹੁਸ਼ਿਆਰਪੁਰ ਨਾਲ ਇਸ ਦਾ ਕੋਈ ਸਬੰਧ ਨਹੀਂ ਹੈ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਹਾਂ ਜੀ, ਇਕੋ ਹੀ ਗੱਲ ਹੈ । ਉਸ ਦੇ ਬਾਰੇ ਹੀ ਕਹਿ ਰਿਹਾ ਹਾਂ ਸਾਰੇ ਪੰਜਾਬ ਦੀ ਗੱਲ ਹੈ ਜੀ । ਇਨ੍ਹਾਂ ਨੇ ਸਾਰੇ ਪੰਜਾਬ ਬਾਰੇ ਕਿਹਾ ਸੀ । ਸਪੀਕਰ ਸਾਹਿਬ, ਤੁਹਾਨੂੰ ਵੀ ਯਾਦ ਹੋਣਾ ਹੈ, ਜਦੋਂ ਐਫ.ਐਮ. ਸਾਹਿਬ ਨੇ ਕਿਹਾ ਸੀ ਕਿ Tomorrow the cheques will be given to the panchayats. ਤੁਸੀਂ ਉਸ ਵੇਲੇ ਹੱਸੇ ਵੀ ਸੀ । ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਪੰਚਾਇਤ ਮੰਤਰੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿੰਨਾ ਪੀਰੀਅਡ ਹੋਰ ਲਗੇਗਾ ਜਿਸ ਦੇ ਅੰਦਰ ਅੰਦਰ ਪੰਚਾਇਤਾਂ ਕੋਲ ਇਹ ਚੈਕ ਪਹੁੰਚ ਜਾਣਗੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਬੇਨਤੀ ਕੀਤੀ ਹੈ ਅਤੇ ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਨੂੰ ਫਿਰ ਦੱਸਣਾ ਚਾਹੁੰਦਾ ਹਾਂ ਕਿ ਹੁਸ਼ਿਆਰਪੁਰ ਦੇ ਵਿਚ ਸਾਰੇ ਚੈਕ ਡਿਸਬਰਸ ਹੋ ਗਏ ਹਨ । ਰੋਪੜ ਜ਼ਿਲ੍ਹੇ ਵਿਚ ਵੀ ਹੋ ਗਏ ਹਨ । ਪਰ ਕੁਝ ਜ਼ਿਲ੍ਹਿਆਂ ਵਿਚ ਰਹਿ ਗਏ ਹਨ । ਲੇਕਿਨ ਇਨ੍ਹਾਂ ਨੂੰ ਕੋਈ ਇਤਰਾਜ ਨਹੀਂ ਹੋਣਾ ਚਾਹੀਦਾ ਕਿਉਂਕਿ ਇਨ੍ਹਾਂ ਦੇ ਜ਼ਿਲ੍ਹੇ ਵਿਚ ਸਾਰੀਆਂ ਸਰਬ-ਸੰਮਤੀ ਵਾਲੀਆਂ ਪੰਚਾਇਤਾਂ ਨੂੰ ਗਰਾਂਟ ਡਿਸਬਰਸ ਹੋ ਗਈਆਂ ਹਨ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੈਂ ਸੱਚ ਕਹਿ ਰਿਹਾ ਹਾਂ ਕਿ ਹੁਸ਼ਿਆਰਪੁਰ ਵਿਚ ਚੈਕ ਹਾਲੇ ਤੱਕ ਡਿਸਟਰੀਬਿਊਟ ਨਹੀਂ ਹੋਏ ।

**ਸ੍ਰੀ ਸਪੀਕਰ** : ਨਹੀਂ ਜੀ । ਜਵਾਬ ਆ ਗਿਆ ਹੈ, ਹਫਤੇ ਤੱਕ ਪਹੁੰਚ ਜਾਣਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਤੁਸੀਂ ਉਸ ਵੇਲੇ ਚੇਅਰ ਤੇ ਸੀ । ਜਿਸ ਵੇਲੇ ਆਨਰੇਬਲ ਖਜ਼ਾਨਾ ਮੰਤਰੀ ਜੀ ਇਥੇ ਹਾਊਸ ਵਿਚ ਰਿਪਲਾਈ ਦੇ ਰਹੇ ਸੀ । ਇਨ੍ਹਾਂ ਨੇ ਰਿਪਲਾਈ ਬੜੇ ਸਪਸ਼ਟ ਸ਼ਬਦਾਂ ਵਿੱਚ ਦਿੱਤਾ ਸੀ ਤੇ ਸਮੁੱਚੇ ਸਦਨ ਨੂੰ ਵਿਸ਼ਵਾਸ ਦਿੱਤਾ ਸੀ ਕਿ 29 ਤਾਰੀਖ ਨੂੰ ਹਰ ਇਕ ਜ਼ਿਲ੍ਹੇ ਦੇ ਸਾਰੇ ਦੇ ਸਾਰੇ ਪਿੰਡਾਂ ਲਈ ਜਿੰਨੇ ਵੀ ਚੈਕ ਬਣਦੇ ਹਨ, ਉਹ ਡਰਾਅ ਕਰਵਾਏ ਜਾ ਚੁੱਕੇ ਹਨ । ਇਕ ਅੱਧੇ ਦਿਨ ਵਿਚ ਸਾਰਿਆਂ ਨੂੰ ਵੰਡ ਦਿੱਤੇ ਜਾਣਗੇ । ਇਕ ਪਾਸੇ ਤਾਂ ਐਫ. ਐਮ. ਸਾਹਿਬ ਦੀ ਸਟੇਟਮੈਂਟ ਹੈ ਦੂਜੇ ਪਾਸੇ ਮੰਤਰੀ ਜੀ ਦੀ ਸਟੇਟਮੈਂਟ ਹੈ ਕਿ ਕੁਝ ਦੀ ਪੇਮੈਂਟ ਕਰ ਦਿੱਤੀ ਗਈ ਹੈ ਤੇ ਕੁਝ ਦੀ ਬਕਾਇਆ ਹੈ । ਅਸੀਂ ਕਿਸ ਦਾ ਵਿਸ਼ਵਾਸ਼ ਕਰੀਏ ? ਇਹ ਦੋਵੇਂ ਕੇਬਨਿਟ ਮੰਤਰੀ ਹਨ । ਇਨ੍ਹਾਂ ਦੀ ਸਟੇਟਮੈਂਟ ਆਪਾ-ਵਿਰੋਧੀ ਹੈ ।

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਬੜੇ ਸਪਸ਼ਟ ਸ਼ਬਦਾਂ ਵਿਚ ਬੇਨਤੀ ਕੀਤੀ ਹੈ ਕਿ ਸਰਬ-ਸੰਮਤੀ ਨਾਲ ਚੁਣੀਆਂ ਸਾਰੀਆਂ ਗਰਾਮ ਪੰਚਾਇਤਾਂ ਨੂੰ ਗਰਾਂਟਾਂ

ਰਿਲੀਜ਼ ਹੋ ਗਈਆਂ ਹਨ । ਕਈ ਥਾਈਂ ਅੱਗੇ ਇਨ੍ਹਾਂ ਦਿਨਾਂ ਦੇ ਵਿਚ ਡਿਸਬਰਸ ਵੀ ਹੋ ਗਈਆਂ ਹਨ । ਜਿਥੇ ਰਹਿ ਗਈਆਂ ਹਨ, ਉਥੇ ਵੀ ਹਫ਼ਤੇ ਦੇ ਵਿਚ-ਵਿਚ ਵੰਡ ਦੇਵਾਂਗੇ । ਹਫ਼ਤਾ ਕੋਈ ਬਹੁਤ ਜ਼ਿਆਦਾ ਸਮਾਂ ਨਹੀਂ ਹੈ ।

---

## ਕੂੜਾ-ਕਰਕਟ/ਗੋਬਰ ਆਦਿ ਸੁੱਟਣ ਲਈ ਥਾਵਾਂ ਦੀ ਅਲਾਟਮੈਂਟ

*1939. **ਡਾਕਟਰ ਹਰਬੰਸ ਲਾਲ** : ਕੀ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਕੂੜਾ-ਕਰਕਟ/ਗੋਬਰ ਆਦਿ ਸੁੱਟਣ ਲਈ ਪਿੰਡਾਂ ਦੀਆਂ ਫਿਰਨੀਆਂ ਦੇ ਨਾਲ-ਨਾਲ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਨੂੰ ਦੋ ਬਿਸਵੇ ਜ਼ਮੀਨ ਅਲਾਟ ਕਰਨ ਲਈ ਰਾਜ ਵਿਚ ਕੋਈ ਸਪੈਸ਼ਲ ਕੰਪੋਨੈਂਟ ਸਕੀਮ ਹੈ; ਜੇਕਰ ਅਜਿਹਾ ਹੋਵੇ, ਤਾਂ ਰਾਜ ਵਿਚ ਉਨ੍ਹਾਂ ਪਿੰਡਾਂ ਦੇ ਬਲਾਕ-ਵਾਰ ਨਾਂ ਕੀ-ਕੀ ਹਨ ਜਿਨ੍ਹਾਂ ਵਿਚ ਪਿਛਲੇ ਤਿੰਨ ਸਾਲਾਂ ਦੌਰਾਨ ਜ਼ਮੀਨ ਅਲਾਟ ਕਰ ਦਿੱਤੀ ਗਈ ਹੈ;

(ਅ) ਭਾਰਤ ਸਰਕਾਰ ਦੁਆਰਾ ਪਿਛਲੇ ਤਿੰਨ ਸਾਲਾਂ ਦੌਰਾਨ ਉਕਤ ਸਕੀਮ ਲਈ ਐਲੋਕੇਟ ਕੀਤੇ ਗਏ ਫੰਡਾਂ ਦੇ ਵੇਰਵੇ ਕੀ ਹਨ ਅਤੇ ਉਕਤ ਸਕੀਮ ਲਈ ਰਾਜ ਸਰਕਾਰ ਦੁਆਰਾ ਕਿੰਨੇ-ਕਿੰਨੇ ਫੰਡ ਦਿੱਤੇ ਗਏ ਹਨ;

(ੲ) ਕੀ ਉਪਰੋਕਤ ਵਰਣਿਤ ਫੰਡਾਂ ਵਿਚੋਂ ਕੋਈ ਫੰਡ ਲੈਪਸ ਹੋ ਗਏ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਣ ਹਨ ?

**ਸਰਦਾਰ ਸਰਵਨ ਸਿੰਘ ਫਿਲੌਰ** : (ੳ) ਨਹੀਂ ਜੀ ।

(ਅ) ਨਹੀਂ ਜੀ ।

(ੲ) ਨਹੀਂ ਜੀ ।

**ਡਾਕਟਰ ਹਰਬੰਸ ਲਾਲ** : ਮਾਨਯੋਗ ਸਪੀਕਰ ਸਾਹਿਬ, ਇਹ ਸਵਾਲ ਬੜਾ ਹੀ ਅਹਿਮ ਹੈ । ਇਨ੍ਹਾਂ ਦਾ ਜਵਾਬ ਆਇਆ ਹੈ ਕਿ 'ਨਹੀਂ ਜੀ, ਨਹੀਂ ਜੀ, ਨਹੀਂ ਜੀ ।' ਮੈਂ ਤੁਹਾਡੇ ਰਾਹੀਂ ਮੰਤਰੀ ਸਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਵਿਚ ਜੋ ਅਨੁਸੂਚਿਤ ਜਾਤੀਆਂ, ਪਛੜੀਆਂ ਸ਼੍ਰੇਣੀਆਂ ਅਤੇ ਗਰੀਬ ਵਰਗ ਦੇ ਬੇ-ਜ਼ਮੀਨੇ ਲੋਕ ਹਨ, ਉਨ੍ਹਾਂ ਨੂੰ ਆਪਣਾ ਕੂੜਾ-ਕਰਕਟ, ਗੋਬਰ ਆਦਿ ਸੁੱਟਣ ਲਈ ਪਿਛਲੇ ਤਿੰਨ ਸਾਲਾਂ ਦੇ ਵਿਚ ਕੋਈ ਜਗ੍ਹਾ ਨਹੀਂ ਦਿੱਤੀ । ਇਨ੍ਹਾਂ ਨੇ ਜਵਾਬ ਵਿਚ ਕਿਹਾ ਹੈ ਕਿ ਕੋਈ ਜਗ੍ਹਾ ਨਹੀਂ ਦਿੱਤੀ ਅਤੇ ਕੋਈ ਜਗ੍ਹਾ ਦੇਣ ਦੀ ਪਲਾਨ ਵੀ ਨਹੀਂ ਹੈ । ਸਪੀਕਰ ਸਾਹਿਬ, ਉਨ੍ਹਾਂ ਕੋਲ ਆਪਣੀ ਕੋਈ ਜਗ੍ਹਾ ਨਹੀਂ ਹੁੰਦੀ । ਇਹ ਗੱਲ ਮੈਂ ਪਿੰਡਾਂ ਦੇ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼੍ਰੇਣੀਆਂ ਦੇ ਬੇ-ਜ਼ਮੀਨੇ ਲੋਕਾਂ ਦੀ ਭਲਾਈ ਨੂੰ ਮੱਦੇ-ਨਜ਼ਰ ਰੱਖ ਕੇ ਪੁੱਛ ਰਿਹਾ ਹਾਂ । ਉਨ੍ਹਾਂ ਲੋਕਾਂ ਨੇ ਪਸ਼ੂ ਵਗੈਰਾ ਰੱਖੇ ਹੁੰਦੇ ਹਨ । ਉਹ ਆਪਣਾ ਗੁਜ਼ਾਰਾ ਪਸ਼ੂ ਰੱਖ ਕੇ ਕਰਦੇ ਹਨ ।

**ਸ਼੍ਰੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਕੁਐਸਚਨ ਪੁੱਛੋ ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਉਨ੍ਹਾਂ ਲੋਕਾਂ ਦੀ ਭਲਾਈ ਨੂੰ ਮੱਦੇ-ਨਜ਼ਰ ਰੱਖਦੇ ਹੋਏ, ਕਿਉਂਕਿ ਉਨ੍ਹਾਂ ਕੋਲ ਆਪਣੀ ਕੋਈ ਥਾਂ ਨਹੀਂ ਹੁੰਦੀ, ਇਸ ਲਈ ਉਹ ਕੂੜਾ ਆਪਣੇ ਘਰਾਂ ਦੇ ਨੇੜੇ ਹੀ ਗਲੀਆਂ ਵਿਚ ਸੁੱਟਣ ਲਈ ਮਜਬੂਰ ਹੁੰਦੇ ਹਨ। ਪਿੰਡਾਂ ਦੀ ਡਿਵੈਲਪਮੈਂਟ ਕਰਨ ਲਈ ਸਰਕਾਰ ਵਲੋਂ ਯਤਨ ਹੋਣੇ ਚਾਹੀਦੇ ਹਨ। ਸਰਕਾਰ ਵਾਲੇ ਪਿੰਡਾਂ ਵਿਚ ਡਿਵੈਲਪਮੈਂਟ ਕਰਨ ਲਈ ਗਰਾਂਟਾਂ ਦਿੰਦੇ ਹਨ ਪਰ ਇਸ ਦਾ ਕੋਈ ਅਸਰ ਨਹੀਂ ਪੈਂਦਾ। ਪਿੰਡਾਂ ਦੇ ਵਿਕਾਸ ਲਈ....

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਰੇਪੀਟੀਸ਼ਨ ਨਾ ਕਰੋ, ਕੁਐਸਚਨ ਪੁੱਛੋ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਉਥੇ ਹੀ ਆ ਰਿਹਾ ਹਾਂ ਜੀ। ਕੀ ਪੰਚਾਇਤ ਵਲੋਂ ਜਾਂ ਸਰਕਾਰ ਆਪਣੇ ਤੌਰ ਤੇ ਜਗ੍ਹਾ ਖਰੀਦ ਕੇ ਕੋਈ ਐਸੀ ਪਲਾਨ ਤਿਆਰ ਕਰ ਰਹੀ ਹੈ ਕਿ ਇਨ੍ਹਾਂ ਲੋਕਾਂ ਨੂੰ ਇਸ ਮੰਤਵ ਲਈ ਥਾਂ ਦਿੱਤੀ ਜਾਵੇ ਚਾਹੇ ਪੰਚਾਇਤ ਲੈਂਡ ਵਿਚੋਂ ਦਿੱਤੀ ਜਾਵੇ ਜਾਂ ਆਪਣੇ ਕੋਲੋਂ ਖਰੀਦ ਕੇ ਦਿੱਤੀ ਜਾਵੇ, ਕੀ ਕੋਈ ਪਲਾਨ ਹੈ ?

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਤੁਹਾਨੂੰ ਰੈਪੀਟੀਸ਼ਨ ਨਹੀਂ ਕਰਨੀ ਚਾਹੀਦੀ।

**ਮੰਤਰੀ** : ਸਪੀਕਰ ਸਾਹਿਬ, ਸਾਰੇ ਪਿੰਡਾਂ ਵਿੱਚ ਜਗ੍ਹਾ ਨਹੀਂ ਮਿਲਦੀ। ਇਹ ਸਕੀਮ ਅਸੀਂ ਸਾਲ 1980-81 ਦੇ ਵਿੱਚ ਸ਼ੁਰੂ ਕੀਤੀ ਸੀ। ਅਸੀਂ ਸਕੀਮ ਬਣਾ ਕੇ ਪਲੈਨਿੰਗ ਡਿਪਾਰਟਮੈਂਟ ਨੂੰ ਭੇਜੀ ਵੀ ਸੀ। ਪਰ ਉਹ ਰਿਜੈਕਟ ਹੋ ਗਈ ਸੀ, ਕਿਉਂਕਿ ਜ਼ਮੀਨ ਨਹੀਂ ਮਿਲਦੀ ਸੀ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਤੁਹਾਡੀ ਮਾਰਫਤ ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸਕੀਮ ਖੱਡਿਆਂ ਵਾਸਤੇ, ਰੂੜੀ ਸੁੱਟਣ ਵਾਸਤੇ ਹੈ, ਇਹ ਬੜੀ ਦੇਰ ਤੋਂ ਚਲਦੀ ਆ ਰਹੀ ਹੈ। ਮੁਰੱਬੇਬੰਦੀ ਵੇਲੇ ਵਿੱਚ ਬਹੁਤ ਸਾਰੇ ਪਿੰਡਾਂ ਦੇ ਵਿੱਚ ਇਹ ਖੱਡੇ ਛੱਡੇ ਗਏ ਸੀ ਤਾਂ ਕਿ ਉਹ ਗਰੀਬ ਲੋਕ ਆਪਣਾ ਕੂੜਾ/ਰੂੜੀ ਉਥੇ ਸੁੱਟ ਸਕਣ। ਬਹੁਤ ਸਾਰੇ ਪਿੰਡਾਂ ਵਿਚ ਹਾਲੇ ਤੱਕ ਇਨ੍ਹਾਂ ਲਈ ਜਗ੍ਹਾ ਨਹੀਂ ਦਿੱਤੀ ਗਈ। ਇਸ ਵਾਸਤੇ ਪਿਛੇ ਜਿਹੇ ਪੰਜਾਬ ਸਰਕਾਰ ਨੇ ਸਕੀਮ ਤਿਆਰ ਕੀਤੀ ਸੀ। ਜ਼ਮੀਨ ਮੁੱਲ ਖਰੀਦ ਕੇ ਖੱਡਿਆਂ ਵਾਸਤੇ ਦੇਣ ਲਈ ਲੇਕਿਨ ਇਹ ਸਕੀਮ ਪਲਾਨਿੰਗ ਡਿਪਾਰਟਮੈਂਟ ਨੇ ਡਰਾਪ ਕਰ ਦਿੱਤੀ। ਮੈਂ ਤੁਹਾਡੀ ਮਾਰਫਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਲੋਕਾਂ ਦੀਆਂ ਮੁਸ਼ਕਲਾਂ ਨੂੰ ਮੱਦੇ ਨਜ਼ਰ ਰੱਖਦੇ ਹੋਏ ਅਤੇ ਇਨਵਾਇਰਮੈਂਟ ਨੂੰ ਠੀਕ ਰੱਖਣ ਲਈ ਮੁੜ ਇਸ ਸਕੀਮ ਨੂੰ ਚਾਲੂ ਕਰਵਾਉਣ ਲਈ ਉਪਰਾਲੇ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਇਹ ਸਕੀਮ ਬਣਾ ਕੇ ਭੇਜੀ ਸੀ ਪਰ ਪਲੈਨਿੰਗ ਡਿਪਾਰਟਮੈਂਟ ਨੇ ਆਪਣੇ ਲੈਵਲ ਤੇ ਇਸ ਸਕੀਮ ਨੂੰ ਖ਼ਤਮ ਕਰ ਦਿੱਤਾ ਹੈ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਜਦੋਂ ਇਹ ਸਕੀਮ ਪਹਿਲੇ ਚਲ ਰਹੀ ਸੀ ਔਰ ਇਸ ਮੰਤਵ ਲਈ ਮਰਲਾ-ਮਰਲਾ ਜ਼ਮੀਨ ਐਲੋਕੇਟ ਕੀਤੀ ਗਈ ਸੀ ਪਰ ਉਹ ਜ਼ਮੀਨਾਂ ਵਿੱਕ ਗਈਆਂ ਹਨ ਜਦਕਿ ਉਹ ਜ਼ਮੀਨਾਂ ਵਿੱਕ ਨਹੀਂ ਸਕਦੀਆਂ ਸਨ। ਕੀ ਦੁਬਾਰਾ ਇਹ ਜ਼ਮੀਨ ਇਸ ਕੰਮ ਲਈ ਐਲੋਕੇਟ ਕਰਨ ਲਈ ਤਿਆਰ ਹਨ ਤਾਕਿ ਪਿੰਡਾਂ ਵਾਲਿਆਂ ਨੂੰ ਇਹ ਸਹੂਲਤ ਮਿਲ ਸਕੇ ?

**ਮੰਤਰੀ** : ਸਪੀਕਰ ਸਾਹਿਬ, ਜਿਥੋਂ ਤੱਕ ਇਨ੍ਹਾਂ ਦੀ ਸ਼ਿਕਾਇਤ ਹੈ ਇਸ ਨੂੰ ਦੂਰ ਕਰਨ ਲਈ ਅਸੀਂ ਉਪਰਾਲੇ ਕਰ ਲਵਾਂਗੇ।

**ਸ਼੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਜ਼ਮੀਨਾਂ ਦੀ ਮੁਰਬਾਬੰਦੀ ਤੋਂ ਬਾਅਦ ਪਿੰਡਾਂ ਦੇ ਵਿਚ ਇਸ ਕੰਮ ਲਈ ਜ਼ਮੀਨਾਂ ਦੀ ਐਲੋਕੇਸ਼ਨ ਕੀਤੀ ਗਈ ਸੀ। ਕਿਧਰੇ ਇਹ ਜ਼ਮੀਨ 2 ਮਰਲੇ ਸੀ ਕਿਧਰੇ 4 ਮਰਲੇ ਸੀ ਅਤੇ ਜ਼ਮੀਨ ਦੇ ਸਰਟੀਫ਼ੀਕੇਟ ਵੀ ਦਿੱਤੇ ਗਏ ਸਨ ਪਰ ਜ਼ਮੀਨ ਦਾ ਫਿਜ਼ੀਕਲ ਪੋਜ਼ੈਸ਼ਨ ਨਹੀਂ ਦਿੱਤਾ ਗਿਆ ਸੀ। ਜਿਨ੍ਹਾਂ ਪੰਚਾਇਤਾਂ ਨੂੰ ਇਨ੍ਹਾਂ ਜ਼ਮੀਨਾਂ ਲਈ ਸਰਟੀਫ਼ੀਕੇਟ ਇਸ਼ੂ ਕੀਤੇ ਗਏ ਹਨ ਕੀ ਉਨ੍ਹਾਂ ਨੂੰ ਸਰਕਾਰ ਫਿਜ਼ੀਕਲ ਪੋਜ਼ੈਸ਼ਨ ਦਿਵਾ ਦੇਵੇਗੀ ?

**ਮੰਤਰੀ** : ਸਪੀਕਰ ਸਾਹਿਬ, ਜਿਥੇ ਕਿਧਰੇ ਮੈਂਬਰ ਸਾਹਿਬ ਦੀ ਸ਼ਿਕਾਇਤ ਹੈ, ਉਹ ਅਸੀਂ ਦੂਰ ਕਰ ਦੇਵਾਂਗੇ ਜੀ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਇਹ ਕੇਸ ਪਲੈਨਿੰਗ ਡਿਪਾਰਟਮੈਂਟ ਦੇ ਲੈਵਲ ਤੇ ਗਿਆ ਸੀ ਜਿਥੇ ਇਹ ਖਤਮ ਹੋ ਗਿਆ। ਕੀ ਸਰਕਾਰ ਮੁੜ ਉਪਰਾਲੇ ਕਰਕੇ ਇਸ ਸਕੀਮ ਨੂੰ ਪਲੈਨਿੰਗ ਡਿਪਾਰਟਮੈਂਟ ਤੋਂ ਪਾਸ ਕਰਵਾ ਲਵੇਗੀ ?

**ਮੰਤਰੀ** : ਸਪੀਕਰ ਸਾਹਿਬ, ਇਸ ਸਕੀਮ ਉੱਤੇ ਮੁੜ ਵਿਚਾਰ ਕਰ ਲਵਾਂਗੇ।

---

## ਜ਼ਿਲ੍ਹਾ ਸਿੱਖਿਆ ਅਫ਼ਸਰਾਂ (ਸੈਕੰਡਰੀ) ਦੀਆਂ ਨਿਯੁਕਤੀਆਂ

*2081. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਇਸ ਸਮੇਂ ਜ਼ਿਲ੍ਹਾ ਸਿੱਖਿਆ ਅਫਸਰਾਂ (ਸੈਕੰਡਰੀ) ਵਜੋਂ ਨਿਯੁਕਤ ਕੀਤੇ ਗਏ ਅਫ਼ਸਰਾਂ ਦੇ ਜ਼ਿਲ੍ਹਾਵਾਰ ਨਾਂ ਕੀ ਕੀ ਹਨ ਅਤੇ ਹਰ ਇਕ ਕੇਸ ਵਿਚ ਉਨ੍ਹਾਂ ਦੇ ਸਬੰਧਤ ਕਾਡਰ ਦੀ ਸੀਨੀਅਰਤਾ ਸੂਚੀ ਵਿਚ ਉਨ੍ਹਾਂ ਦਾ ਨੰਬਰ ਕੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਅਫ਼ਸਰਾਂ ਦੀਆਂ ਨਿਯੁਕਤੀਆਂ ਸੀਨੀਅਰਤਾ ਸੂਚੀ ਦੇ ਅਨੁਸਾਰ ਕੀਤੀਆਂ ਗਈਆਂ ਹਨ; ਜੇਕਰ ਨਹੀਂ, ਤਾਂ ਉਨ੍ਹਾਂ ਦੇ ਨਾਂ ਅਤੇ ਵੇਰਵੇ ਕੀ ਹਨ ਜਿਨ੍ਹਾਂ ਦੀ ਸੀਨੀਅਰਤਾ ਸੂਚੀ ਵਿਚ ਬਿਨ-ਵਾਰੀਉਂ ਦੇ ਆਧਾਰ ਤੇ ਨਿਯੁਕਤੀ ਕੀਤੀ ਗਈ ਹੈ ਅਤੇ ਉਸਦੇ ਕੀ ਕਾਰਣ ਹਨ ?

**ਸਰਦਾਰ ਤੋਤਾ ਸਿੰਘ** : (ੳ) ਰਾਜ ਵਿਚ ਇਸ ਸਮੇਂ ਜਿਹੜੇ ਅਧਿਕਾਰੀ ਬਤੌਰ ਜ਼ਿਲ੍ਹਾ ਸਿੱਖਿਆ ਅਧਿਕਾਰੀ ਅਫ਼ਸਰ (ਸ) ਕੰਮ ਕਰ ਰਹੇ ਹਨ ਉਨ੍ਹਾਂ ਦੇ ਜ਼ਿਲ੍ਹਾ-ਵਾਈਜ਼ ਨਾਮ ਅਤੇ ਉਨ੍ਹਾਂ ਦਾ ਕਾਡਰ ਵਿਚ ਸੀਨੀਅਰਤਾ ਨੰਬਰ ਅਨੁਲੱਗ 'ੳ' ਵਿਚ ਦਿੱਤੇ ਜਾਂਦੇ ਹਨ।

(ਅ) ਉਪਰੋਕਤ ਭਾਗ 'ੳ' ਵਿਚ ਵਰਣਿਤ ਅਫ਼ਸਰਾਂ ਦੀਆਂ ਨਿਯੁਕਤੀਆਂ ਸੀਨੀਆਰਤਾ ਸੂਚੀ ਅਨੁਸਾਰ ਨਹੀਂ ਕੀਤੀਆਂ ਜਾਂਦੀਆਂ ਕਿਉਂਕਿ ਪੰਜਾਬ ਦੇ ਚੌਥੇ ਤਨਖਾਹ ਕਮਿਸ਼ਨ ਤੋਂ ਪਹਿਲਾਂ ਜ਼ਿਲ੍ਹਾ ਸਿੱਖਿਆ ਅਫ਼ਸਰ (ਸ)/ਜ਼ਿਲ੍ਹਾ ਸਿੱਖਿਆ ਅਫ਼ਸਰ (ਪ੍ਰਾ:)/ ਪ੍ਰਿੰਸੀਪਲ ਡਾਇਟ ਨੂੰ 2850—4375 ਰੁਪਏ ਦੇ ਸਕੇਲ ਵਿਚ ਪਲੇਸਮੈਂਟ ਕਰਕੇ ਇਨ੍ਹਾਂ ਆਸਾਮੀਆਂ ਤੇ ਨਿਯੁਕਤ ਕੀਤਾ ਜਾਂਦਾ ਰਿਹਾ ਹੈ, ਪਰ ਚੌਥੇ ਤਨਖਾਹ ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ ਇਨ੍ਹਾਂ ਅਧਿਕਾਰੀਆਂ ਅਤੇ ਪ੍ਰਿੰਸੀਪਲ, ਸੀਨੀਅਰ ਸੈਕੰਡਰੀ ਸਕੂਲਾਂ ਦਾ ਤਨਖਾਹ ਸਕੇਲ ਰੁ: 10,025—15,100 ਇਕੋ ਜਿਹਾ ਕਰ ਦਿੱਤਾ ਗਿਆ ਹੈ, ਜਦ ਕਿ ਪਹਿਲਾਂ ਪ੍ਰਿੰਸੀਪਲ ਦਾ ਸਕੇਲ ਰੁ: 2410—4000 ਸੀ। ਇਸ ਲਈ ਹੁਣ ਇਹ ਆਸਾਮੀਆਂ ਆਪਸ ਵਿਚ ਬਦਲਣ ਯੋਗ ਹਨ। ਅਰਥਾਤ ਜ਼ਿਲ੍ਹਾ ਸਿੱਖਿਆ ਅਫ਼ਸਰ ਨੂੰ ਪ੍ਰਿੰਸੀਪਲ ਨਿਯੁਕਤ ਕੀਤਾ ਜਾ ਸਕਦਾ ਹੈ ਅਤੇ ਪ੍ਰਿੰਸੀਪਲ ਨੂੰ ਜ਼ਿਲ੍ਹਾ ਸਿੱਖਿਆ ਅਫ਼ਸਰ ਲਗਾਇਆ ਜਾ ਸਕਦਾ ਹੈ।

**ਅਨੁਲੱਗ 'ੳ'**

ਰਾਜ ਵਿਚ ਜ਼ਿਲ੍ਹਾ ਸਿੱਖਿਆ ਅਫ਼ਸਰ (ਸੈਕੰਡਰੀ) ਦੀਆਂ ਆਸਾਮੀਆਂ ਤੇ ਨਿਯੁਕਤ ਅਧਿਕਾਰੀਆਂ ਦੀ ਸੂਚੀ

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਅਫ਼ਸਰ ਦਾ ਨਾਂ | ਪੀ. ਈ. ਐਸ-2 (ਸਕੇਲ ਅਤੇ ਇੰਸਪੈਕਸ਼ਨ ਕਾਡਰ) ਦੀ ਮਿਤੀ 1-3-1997 ਤੱਕ ਦੀ ਪ੍ਰੋਵੀਜ਼ਨਲ ਸੀਨੀਅਰਤਾ ਸੂਚੀ ਦਾ ਨੰਬਰ |
|---|---|---|---|
| 1 | 2 | 3 | 4 |
| | | ਸਰਵ ਸ਼੍ਰੀ/ਸ਼੍ਰੀਮਤੀ | |
| 1. | ਜਲੰਧਰ | ਹਰੀ ਸਿੰਘ | 48 |
| 2. | ਲੁਧਿਆਣਾ | ਊਸ਼ਾ ਸਿੱਧੂ | 51 |
| 3. | ਹੁਸ਼ਿਆਰਪੁਰ | ਅਵਤਾਰ ਸਿੰਘ | 66 |

| 1 | 2 | 3 | 4 |
|---|---|---|---|
| 4. | ਕਪੂਰਥਲਾ | ਬਿਸ਼ਨ ਦਾਸ | 68 |
| 5. | ਫਰੀਦਕੋਟ | ਗੁਰਦੇਵ ਸਿੰਘ | 71 |
| 6. | ਬਠਿੰਡਾ | ਸੁਰਿੰਦਰ ਕਟਾਰੀਆ | 74 |
| 7. | ਫਤਹਿਗੜ੍ਹ ਸਾਹਿਬ | ਹਰਭਜਨ ਸਿੰਘ ਭੁੱਲਰ | 80 |
| 8. | ਗੁਰਦਾਸਪੁਰ | ਦਲੀਪ ਸਿੰਘ | 82 |
| 9. | ਰੋਪੜ | ਅਜਮੇਰ ਸਿੰਘ | 106 |
| 10. | ਅੰਮ੍ਰਿਤਸਰ | ਸਵਿੰਦਰ ਕੌਰ ਕਾਹਲੋਂ | 109 |
| 11. | ਪਟਿਆਲਾ | ਖੜਗ ਸਿੰਘ ਚੀਮਾ | 111 |
| 12. | ਸੰਗਰੂਰ | ਮੱਘਰ ਸਿੰਘ | 121 |
| 13. | ਮੁਕਤਸਰ | ਰਾਜ ਸਿੰਘ | 305 |
| 14. | ਮਾਨਸਾ | ਭੁਪਿੰਦਰ ਕੌਰ | 317 |
| 15. | ਨਵਾਂ ਸ਼ਹਿਰ | ਗੁਰਜੀਤ ਕੌਰ | 510 |
| 16. | ਮੋਗਾ | ਪ੍ਰਕਾਸ਼ ਕੌਰ | 516 |
| 17. | ਫਿਰੋਜ਼ਪੁਰ | ਲਛਮਣ ਸਿੰਘ ਬਰਾੜ | ਅਲਾਟ ਨਹੀਂ ਹੋਇਆ ਕਿਉਂਕਿ ਤਰੱਕੀ ਮਿਤੀ 4-7-97 ਨੂੰ ਹੋਈ ਹੈ। |

श्रीमती लक्ष्मी कांता चावला : स्पीकर साहिब, शिक्षा मन्त्री जी ने उत्तर दिया है और मुझे यह पढ़ कर आश्चर्य हुआ है कि एक डी.ई.ओ 48 नंबर सीनिओरटी का लगाया है और एक 516 नंबर का लगाया है और लास्ट में एक फिरोजपुर वह लगाया है जिस की अभी सीनिओरटी तय भी नही हुई। पता नहीं वह 1000 नंबर पर है या 800 नंबर पर है। मैं शिक्षा मन्त्री जी से यह पूछना चाहती हूं कि आप ने यह तो लिख दिया कि चौथे पे कमिशन ने उन के स्केल एक जैसे कर दिये पर पे कमिशन की जो रिपोर्ट है उस के पैरा नंबर 57.6 में यह क्लीयर लिखा है—

> "The senior officials amongst them may be posted as D.E.Os. These posts may also be given Class-I status etc."

[श्रीमती लक्ष्मी कांता चावला]

चौथे पे कमिशन ने प्रिंसीपलज के ग्रेड एक जैसे किये हैं लेकिन यह क्लीयर कट इसट्रक्शनज़ है कि सीनीयर लोग लगाए जाएंगे। यह नहीं कि जो छह साल पहले सीनीयर हुआ वह आज एक नए परमोटी से उपर जाएगा। मेरा शिक्षा मन्त्री जी से यह प्रश्न है कि क्या आप को पता है कि सारे पंजाब में शोर है कि रिश्तेदारों को पकड़-पकड़ कर डी.ई.ओज़ लगाया गया है। जो चौथे पे कमिशन ने कहा है, क्या आप इस को लागू करेंगे? अगर करेंगे तो कब तक करेंगे?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਬੀਬੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਿਚੋਂ ਮੇਰਾ ਰਿਸ਼ਤੇਦਾਰ ਇਕ ਵੀ ਨਹੀਂ ਹੈ। ਜੇਕਰ ਕੋਈ ਹੈ ਤਾਂ ਇਹ ਮੈਨੂੰ ਦੱਸ ਦੇਣ।

**श्रीमती लक्ष्मी कांता चावला** : अध्यक्ष महोदय, मंत्री जी बतायें कि 109 नंबर वाला किस का रिश्तेदार है और 317 नंबर वाला किस का रिश्तेदार है? स्पीकर साहिब, 17 में से 13 इनके रिश्तेदार हैं, मंत्री के भी हैं, इनकी नूहें-धीएं भी हैं....

**ਮੰਤਰੀ** : ਮੈਂ ਭਰੋਸੇ ਨਾਲ ਕਹਿੰਦਾ ਹਾਂ 'ਇਸ ਹਾਊਸ ਦੇ ਵਿਚ ਕਿ ਮੇਰਾ ਕੋਈ ਰਿਸ਼ਤੇਦਾਰ ਡੀ.ਈ.ਓ. ਨਹੀਂ ਹੈ। ਸਪੀਕਰ ਸਾਹਿਬ, ਇਨ੍ਹਾਂ ਨੂੰ ਪੁਲੀਟੀਕਲ ਰੰਜਿਸ਼ ਹੈ ਇਕ ਬੰਦੇ ਨਾਲ, ਹੋਰ ਕੁਝ ਨਹੀਂ ਹੈ। (ਵਿਘਨ)

**ਸ੍ਰੀ ਸਪੀਕਰ** : ਬੀਬੀ ਜੀ ਤੁਸੀਂ ਬੈਠ ਜਾਓ। ਮੰਤਰੀ ਜੀ ਖੜ੍ਹੇ ਹਨ, ਉਨ੍ਹਾਂ ਨੂੰ ਜਵਾਬ ਤਾਂ ਦੇ ਦੇਣ ਦਿਓ। (ਵਿਘਨ)

**ਮੰਤਰੀ** : ਸਪੀਕਰ ਸਾਹਿਬ ** ** **

**ਸ੍ਰੀ ਸਪੀਕਰ** : ਇਹ ਐਕਸਪੰਜ ਕਰ ਦਿਓ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਭੈਣ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਡੀ.ਈ.ਓ. ਦੀ ਪੋਸਟ ਇਕ ਪ੍ਰਬੰਧਕੀ ਪੋਸਟ ਹੈ। ਚੌਥੇ ਪੇਅ ਕਮਿਸ਼ਨ ਨੇ ਪ੍ਰਿੰਸੀਪਲ ਅਤੇ ਡੀ.ਈ.ਓ. ਦੀ ਪੋਸਟ ਦੇ ਸਕੇਲ ਇਕੋ ਕਰ ਦਿੱਤੇ ਹਨ। ਜਿਹੜਾ ਯੋਗ ਪ੍ਰਿੰਸੀਪਲ ਹੋਵੇਗਾ ਅਤੇ ਚੰਗਾ ਕੰਮ ਕਰੇਗਾ ਉਸ ਨੂੰ ਡੀ.ਈ.ਓ. ਲਗਾ ਸਕਦੇ ਹਾਂ ਅਤੇ ਜਿਹੜਾ ਡੀ.ਈ.ਓ. ਆਪਣੀ ਜ਼ਿੰਮੇਵਾਰੀ ਤੋਂ ਭੱਜੇਗਾ ਉਸ ਨੂੰ ਪ੍ਰਿੰਸੀਪਲ ਲਗਾ ਸਕਦੇ ਹਾਂ। ਜਿਹੜੀ ਭੈਣ ਚਾਵਲਾ ਜੀ ਨੇ ਫਰੀਦਕੋਟ ਜ਼ਿਲ੍ਹੇ ਦੀ ਗੱਲ ਕੀਤੀ ਹੈ ਉਸ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਸ ਪ੍ਰਿੰਸੀਪਲ ਦਾ ਰਿਕਾਰਡ ਆਊਟ ਸਟੈਂਡਿੰਗ ਹੈ। ਇਸੇ ਕਰਕੇ ਹੀ ਉਸ ਨੂੰ ਡੀ.ਈ.ਓ. ਲਗਾਇਆ ਗਿਆ ਹੈ।

**Expunged as ordered by the Chair.

श्रीमती लक्ष्मी कांता चावला : अध्यक्ष महोदय, मेरे प्रश्न का उत्तर नहीं आया चौथे पे कमिशन की रिपोर्ट के पैरा नं: 57.6 में लिखा है कि केवल सीनीयर मोसट प्रिंसीपल ही डी.ई.ओ. लग सकता है। क्या सरकार उसकी पालना नहीं करेगी ? यदि आप इसकी पालना नहीं करेंगे तो हाई कोर्ट उनकी नियुक्ति को रद्द कर सकती है ।

ਮੰਤਰੀ : ਸਪੀਕਰ ਸਾਹਿਬ, ਮੈਂ ਭੈਣ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਡੀ.ਈ.ਓ. ਦਾ ਪੋਸਟ ਹੈ ਉਹ ਇਕ ਐਡਮਨਿਸਟ੍ਰੇਟਿਵ ਪੋਸਟ ਹੈ ।

ਸ਼੍ਰੀ ਸਪੀਕਰ : ਹਾਂ ਜੀ, ਇਹ ਠੀਕ ਹੈ ਕਿ ਇਹ ਇਕ ਐਡਮਨਿਸਟ੍ਰੇਟਿਵ ਪੋਸਟ ਹੈ ।

श्रीमती लक्ष्मी कांता चावला : अध्यक्ष महोदय, यह सीरीयल नं: 516-517 तक चले गए हैं यह पे कमिशन की रिपोर्ट के अनुसार काम नहीं कर रहे हैं । डी.ई.ओ. की तरक्की जूनियर की नहीं हो सकती । स्पीकर साहिब ऐसे लगता है कि ** ** **

**Mr. Speaker** : Not allowed.

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਕੀ ਮੰਤਰੀ ਜੀ ਨੇ ਚੌਥੇ ਪੇਅ ਕਮਿਸ਼ਨ ਦੀ ਰਿਪੋਰਟ ਪੜ੍ਹੀ ਹੈ ? ਚੌਥੇ ਪੇਅ ਕਮਿਸ਼ਨ ਦੀਆਂ ਸਿਫਾਰਸ਼ਾਂ ਕੀ ਹਨ. . . .

**ਸ਼੍ਰੀ ਸਪੀਕਰ** : ਨਹੀਂ ਜੀ, ਬਰਾੜ ਸਾਹਿਬ, ਤੁਸੀਂ ਬੈਠ ਜਾਓ । ਇਹ ਕੋਈ ਸਵਾਲ ਨਹੀਂ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੇ ਦੋਸ਼ ਨਹੀਂ ਲਗਾਉਂਦਾ ਕਿ ਕੌਣ ਲਾਇਆ ਹੈ ਅਤੇ ਕੌਣ ਨਹੀਂ ਲਾਇਆ । ਸਪੀਕਰ ਸਾਹਿਬ, ਜਿਹੜੇ ਸੀਨੀਅਰ ਮੋਸਟ ਟੀਚਰਜ਼ ਹਨ ਅਤੇ ਡਿਜ਼ਰਵ ਕਰਦੇ ਸਨ, ਇਸ ਵਿਚ ਉਨ੍ਹਾਂ ਨੂੰ ਇਗਨੋਰ ਕੀਤਾ ਗਿਆ ਹੈ । ਇਸ ਚੀਜ਼ ਦਾ ਅਸਰ ਐਜੂਕੇਸ਼ਨ ਡਿਪਾਰਟਮੈਂਟ ਤੇ ਬਹੁਤ ਮਾੜਾ ਪੈਂਦਾ ਹੈ ਅਤੇ ਪੈ ਰਿਹਾ ਹੈ । ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਜਿਹੜੇ ਸੀਨੀਅਰ ਮੋਸਟ ਟੀਚਰ ਰਹਿ ਗਏ ਹਨ ਅਤੇ ਉਹ ਡਿਜ਼ਰਵ ਕਰਦੇ ਹਨ, ਉਨ੍ਹਾਂ ਨੂੰ ਸਰਕਾਰ ਰਿਵਿਊ ਕਰਕੇ ਡੀ.ਈ.ਓ. ਲਗਾਏਗੀ ?

**ਸ਼੍ਰੀ ਸਪੀਕਰ** : ਹਾਂ ਜੀ, ਮੰਤਰੀ ਜੀ, ਰੀਵਿਊ ਕਰਾਂਗੇ ਆਪਾਂ ?

**ਮੰਤਰੀ** : ਇਹ ਮੇਰੇ ਧਿਆਨ ਵਿਚ ਲੈ ਆਉਣ । ਜੇ ਮਾੜੀ ਮੋਟੀ ਕੋਈ ਗੱਲ ਹੋਵੇਗੀ ਤਾਂ ਵਿਚਾਰ ਕਰ ਲਵਾਂਗੇ ।(ਵਿਘਨ)

---

**Expunged as ordered by the Chair.

**ਸ੍ਰੀ ਸਪੀਕਰ** : ਬੀਬੀ ਜੀ, ਹੁਣ ਤੁਸੀਂ ਬੈਠ ਜਾਉ । ਹਾਂ ਜੀ, ਜੀਰਾ ਜੀ ।
(ਵਿਘਨ)

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਚੋਥਾ ਪੇ-ਕਮਿਸ਼ਨ ਪੂਰੀ ਤਰ੍ਹਾਂ ਲਾਗੂ ਕਰੋ .
(ਵਿਘਨ)

**ਮੰਤਰੀ** : ਸਪੀਕਰ ਸਾਹਿਬ, ਭੈਣ ਜੀ ਦਾ ਗਿਲਾ ਕਿਸੇ ਨਾਲ ਹੁੰਦਾ ਹੈ .

**ਸ੍ਰੀ ਸਪੀਕਰ** : ਅਗਲਾ ਸਵਾਲ ।

---

**ਜ਼ਿਲ੍ਹਾ ਮੋਗਾ ਵਿਚ ਸਰਕਾਰੀ ਪ੍ਰਾਇਮਰੀ ਸਕੂਲ, ਬਾਲਖੰਡੀ ਅਤੇ ਸਰਕਾਰੀ ਪ੍ਰਾਇਮਰੀ ਸਕੂਲ, ਖੋਸਾ ਰਣਧੀਰ ਵਿਚ ਵਿਦਿਆਰਥੀਆਂ ਦੀ ਗਿਣਤੀ**

*2097. **ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਮੋਗਾ ਵਿਚ ਇਸ ਸਮੇਂ ਸਰਕਾਰੀ ਪ੍ਰਾਇਮਰੀ ਸਕੂਲ, ਬਾਲਖੰਡੀ ਅਤੇ ਸਰਕਾਰੀ ਪ੍ਰਾਇਮਰੀ ਸਕੂਲ, ਖੋਸਾ ਰਣਧੀਰ ਵਿਚ ਵਿਦਿਆਰਥੀਆਂ ਅਤੇ ਅਧਿਆਪਕਾਂ ਦੀ ਇਸ ਸਮੇਂ ਵੱਖ-ਵੱਖ ਕੁੱਲ ਗਿਣਤੀ ਕਿੰਨੀ-ਕਿੰਨੀ ਹੈ;

(ਅ) ਕੀ ਕਿਸੇ ਅਧਿਆਪਕ ਨੂੰ ਸਰਕਾਰੀ ਪ੍ਰਾਇਮਰੀ ਸਕੂਲ, ਬਾਲਖੰਡੀ ਤੋਂ ਸਰਕਾਰੀ ਪ੍ਰਾਇਮਰੀ ਸਕੂਲ, ਖੋਸਾ ਰਣਧੀਰ ਵਿਖੇ ਡੈਪੂਟੇਸ਼ਨ ਤੇ ਭੇਜਿਆ ਗਿਆ ਹੈ ਜਾਂ ਬਦਲੀ ਕੀਤੀ ਗਈ ਹੈ ?

**ਸਰਦਾਰ ਤੋਤਾ ਸਿੰਘ** : (ੳ) ਲੋੜੀਂਦੀ ਸੂਚਨਾ ਬਤੌਰ 'ਅਨੁਲੱਗ' ਸਦਨ ਦੀ ਟੇਬਲ ਤੇ ਰੱਖੀ ਜਾਂਦੀ ਹੈ ।

(ਅ) ਹਾਂ ਜੀ, ਸਰਕਾਰੀ ਪ੍ਰਾਇਮਰੀ ਸਕੂਲ, ਬਾਲ ਖੰਡੀ ਦੇ ਸ੍ਰੀ ਬਖਸ਼ੀਸ਼ ਸਿੰਘ, ਹੈੱਡ-ਟੀਚਰ ਨੂੰ ਸਰਕਾਰੀ ਪ੍ਰਾਇਮਰੀ ਸਕੂਲ, ਖੋਸਾ ਰਣਧੀਰ ਵਿਖੇ ਆਰਜ਼ੀ ਤੌਰ ਤੇ ਬਤੌਰ ਹੈੱਡ ਟੀਚਰ, ਸਭ ਤੋਂ ਸੀਨੀਅਰ ਹੋਣ ਕਾਰਨ ਸੈਂਟਰ ਸਕੂਲ, ਖੋਸਾ ਰਣਧੀਰ ਦਾ ਕੰਮ ਚਲਾਉਣ ਲਈ ਲਗਾਇਆ ਹੋਇਆ ਹੈ ।

**ਅਨੁਲੱਗ**

ਸਰਕਾਰੀ ਪ੍ਰਾਇਮਰੀ ਸਕੂਲ, ਬਾਲਖੰਡੀ

ਸਰਕਾਰੀ ਪ੍ਰਾਇਮਰੀ ਸਕੂਲ, ਬਾਲਖੰਡੀ ਵਿਖੇ ਬੱਚਿਆਂ ਦੀ ਜਮਾਤਵਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| ਪਹਿਲੀ | ਦੂਜੀ | ਤੀਜੀ | ਚੌਥੀ | ਪੰਜਵੀਂ | ਕੁਲ ਗਿਣਤੀ |
|---|---|---|---|---|---|
| 27 | 34 | 25 | 19 | 15 | 120 |

ਅਧਿਆਪਕਾਂ ਦੀ ਸਥਿਤੀ

ਸਰਕਾਰੀ ਪ੍ਰਾਇਮਰੀ ਸਕੂਲ, ਬਾਲਖੰਡੀ ਵਿਖੇ ਅਧਿਆਪਕਾਂ ਦੀਆਂ ਦੋ ਮਨਜ਼ੂਰਸ਼ੁਦਾ ਪੋਸਟਾਂ ਹਨ । ਇਸ ਸਮੇਂ ਸਕੂਲ ਵਿਚ ਦੋ ਅਧਿਆਪਕ ਕੰਮ ਕਰ ਰਹੇ ਹਨ । ਇਕ ਪੱਕੇ ਤੌਰ ਤੇ ਅਤੇ ਇਕ ਆਰਜ਼ੀ ਤੌਰ ਤੇ ।

ਸਰਕਾਰੀ ਪ੍ਰਾਇਮਰੀ ਸਕੂਲ, ਖੋਸਾ ਰਣਧੀਰ

ਜਮਾਤਵਾਰ ਬੱਚਿਆਂ ਦੀ ਗਿਣਤੀ

| ਪਹਿਲੀ | ਦੂਜੀ | ਤੀਜੀ | ਚੌਥੀ | ਪੰਜਵੀਂ | ਕੁੱਲ ਗਿਣਤੀ |
|---|---|---|---|---|---|
| 82 | 112 | 116 | 83 | 45 | 438 |

ਅਧਿਆਪਕਾਂ ਦੀ ਸਥਿਤੀ

ਸਰਕਾਰੀ ਪ੍ਰਾਇਮਰੀ ਸਕੂਲ, ਖੋਸਾ ਰਣਧੀਰ ਵਿਖੇ ਅਧਿਆਪਕਾਂ ਦੀਆਂ, ਸੈਂਟਰ ਹੈੱਡ ਟੀਚਰ ਸਮੇਤ 10 ਮਨਜ਼ੂਰਸ਼ੁਦਾ ਪੋਸਟਾਂ ਹਨ । ਇਸ ਸਮੇਂ 9 ਅਧਿਆਪਕ ਇਸ ਸਕੂਲ ਵਿਚ ਕੰਮ ਕਰ ਰਹੇ ਹਨ, ਜਿਨ੍ਹਾਂ ਵਿਚੋਂ ਇਕ ਆਰਜ਼ੀ ਤੌਰ ਤੇ ਕੰਮ ਕਰ ਰਿਹਾ ਹੈ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹਵਾਂਗਾ ਕਿ ਇਕ ਅਧਿਆਪਕ ਜਿਹੜਾ ਆਰਜ਼ੀ ਤੌਰ ਤੇ ਖੋਸਾ ਵਿਚ ਅਤੇ ਇਕ ਬਾਲਖੰਡੀ ਵਿਚ ਕੰਮ ਕਰਦਾ ਹੈ ਉਨ੍ਹਾਂ ਦੀਆਂ ਪੋਸਟਿੰਗਜ਼ ਕਿਥੇ-ਕਿਥੇ ਹਨ ? ਅਸਲ ਵਿਚ ਖੋਸਾ ਵਾਲੇ ਅਧਿਆਪਕ ਦੀ ਪੋਸਟਿੰਗ ਕਿਥੇ ਹੈ ਅਤੇ ਬਾਲਖੰਡੀ ਵਾਲੇ ਦੀ ਕਿਥੇ ਹੈ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਬਖਸ਼ੀਸ਼ ਸਿੰਘ ਹੈ, ਉਹ ਬਾਲਖੰਡੀ ਵਿਖੇ ਹੈੱਡ ਟੀਚਰ ਸੀ । ਉਹ ਉਸ ਬਲਾਕ ਦੇ ਵਿਚ ਸਭ ਤੋਂ ਸੀਨੀਅਰ ਹੈੱਡ ਟੀਚਰ ਸੀ । ਜਿਹੜਾ ਸੈਂਟਰ ਹੈੱਡ ਟੀਚਰ ਹੁੰਦਾ ਹੈ, ਉਸਤੇ 8-9 ਸਕੂਲਾਂ ਦੀ ਜ਼ਿੰਮੇਵਾਰੀ ਹੁੰਦੀ ਹੈ ਅਤੇ ਜਿਹੜਾ ਹੈੱਡ ਟੀਚਰ ਹੁੰਦਾ ਹੈ, ਉਸ ਤੇ ਇਕ ਸਕੂਲ ਦੀ ਜ਼ਿੰਮੇਵਾਰੀ ਹੁੰਦੀ ਹੈ । ਹੁਣ ਉਸਦੀ ਥਾਂ ਤੇ ਬਾਲਖੰਡੀ ਵਿਚ ਨਵਾਂ ਹੈੱਡ ਟੀਚਰ ਲਾ ਦਿੱਤਾ ਹੈ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਭਰੋਸਾ ਲੈਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੋਨਾਂ ਅਧਿਆਪਕਾਂ ਦੇ ਪੱਕੇ ਤੌਰ ਤੇ ਆਰਡਰ ਕਰ ਦਿੱਤੇ ਜਾਣਗੇ ? ਹੁਣ ਜਿਥੇ ਜਿਹੜਾ ਲੱਗਾ ਹੋਇਆ ਹੈ, ਉਥੇ ਹੀ ਉਸ ਦੇ ਆਰਡਰ ਕਰ ਦਿੱਤੇ ਜਾਣਗੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਅਸੀਂ ਆਮ ਬਦਲੀਆਂ ਇਕ ਤੋਂ ਤੀਹ ਜੂਨ ਤੱਕ ਕਰਨੀਆਂ ਹਨ । ਇਨ੍ਹਾਂ ਦੋਨਾਂ ਨੂੰ ਉਦੋਂ ਪੱਕੇ ਤੌਰ ਤੇ ਇਨ੍ਹਾਂ ਦੀ ਮੰਗ ਅਨੁਸਾਰ ਐਡਜਸਟ ਕਰ ਦਿਆਂਗੇ ।

**ਸ੍ਰੀ ਸਪੀਕਰ** : ਅਗਲਾ ਸਵਾਲ, ਮੌੜ ਸਾਹਿਬ ।

———

**ਚੰਡੀਗੜ੍ਹ ਵਿਚ ਸਰਕਾਰੀ ਮਕਾਨਾਂ ਵਿਚ ਰਹਿ ਰਹੇ ਕਰਮਚਾਰੀਆਂ ਨੂੰ 'ਕੋਈ ਬਕਾਇਆ ਨਹੀਂ' ਸਰਟੀਫਿਕੇਟ ਜਾਰੀ ਕਰਨੇ**

*2049. (1) **ਸਰਦਾਰ ਅਜੀਤ ਇੰਦਰ ਸਿੰਘ ਮੋਫਰ**
(2) **ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : ਕੀ ਲੋਕ ਕਾਰਜ

(ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਸਰਕਾਰ ਦੁਆਰਾ ਚੰਡੀਗੜ੍ਹ ਵਿਖੇ ਅਫਸਰਾਂ/ਕਰਮਚਾਰੀਆਂ ਨੂੰ ਅਲਾਟ ਕੀਤੇ ਗਏ ਸਰਕਾਰੀ ਮਕਾਨਾਂ ਸਬੰਧੀ 'ਕੋਈ ਬਕਾਇਆ ਨਹੀਂ' ਸਰਟੀਫਿਕੇਟ ਨਿਯਮਿਤ ਤੌਰ ਤੇ ਜਾਰੀ ਕੀਤੇ ਜਾ ਰਹੇ ਹਨ; ਜੇਕਰ ਨਹੀਂ, ਤਾਂ ਇਸ ਦੇ ਕਾਰਣ ਕੀ ਹਨ ਅਤੇ 'ਕੋਈ ਬਕਾਇਆ ਨਹੀਂ' ਸਰਟੀਫਿਕੇਟ ਕਦੋਂ ਤੱਕ ਜਾਰੀ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਅਜਾਇਬ ਸਿੰਘ ਮੁਖਮੇਲਪੁਰਾ** (ਰਾਜ ਮੰਤਰੀ, ਲੋਕ ਨਿਰਮਾਣ ਭਵਨ ਅਤੇ ਮਾਰਗ) : ਮੰਗ ਅਨੁਸਾਰ ਬੇ-ਬਾਕੀ ਸਰਟੀਫਿਕੇਟ ਨਿਯਮਿਤ ਰੂਪ ਵਿਚ ਜਾਰੀ ਕੀਤੇ ਜਾ ਰਹੇ ਹਨ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ, ਵੈਸੇ ਤਾਂ ਬਹੁਤ ਵਧੀਆ ਗੱਲ ਹੈ ਤੇ ਕੁਰੱਪਸ਼ਨ ਹਟਾਉਣ ਵਾਲੀ ਗੱਲ ਹੈ ਕਿ 'ਕੋਈ ਬਕਾਇਆ ਨਹੀਂ' ਸਰਟੀਫਿਕੇਟ ਜਾਰੀ ਕੀਤੇ ਜਾਣ ਪਰ ਇਹ ਜਿਹੜੇ ਮੁਲਾਜ਼ਮ ਹਨ, ਵਿਚਾਰੇ ਜਦੋਂ ਸਰਟੀਫਿਕੇਟ ਲੈਣ ਜਾਂਦੇ ਹਨ, ਉਦੋਂ ਉਨ੍ਹਾਂ ਨੂੰ ਬੜਾ ਬਲੈਕਮੇਲ ਕੀਤਾ ਜਾਂਦਾ ਹੈ, ਉਨ੍ਹਾਂ ਨੂੰ ਹਰਾਸ ਕੀਤਾ ਜਾਂਦਾ ਹੈ । ਕੀ ਇਹ ਯੂ.ਟੀ. ਪੈਟਰਨ ਤੇ ਉਨ੍ਹਾਂ ਨੂੰ ਇਹ ਸਰਟੀਫਿਕੇਟ ਦੇ ਦਿਆ ਕਰਨਗੇ ? ਜਦੋਂ ਵੀ ਕੋਈ ਮੁਲਾਜ਼ਮ ਮਕਾਨ ਛੱਡ ਕੇ ਜਾਂਦਾ ਹੈ ਤਾਂ ਯੂ.ਟੀ. ਵਾਲੇ ਤੁਰੰਤ ਇਹ ਸਰਟੀਫਿਕੇਟ ਦੇ ਦਿੰਦੇ ਹਨ ।

**ਰਾਜ ਮੰਤਰੀ** : ਸਪੀਕਰ ਸਾਹਿਬ, ਅਸੀਂ ਵੀ ਨਾਲ ਦੀ ਨਾਲ ਇਹ ਸਰਟੀਫਿਕੇਟ ਦੇ ਦਿੰਦੇ ਹਾਂ । ਕਈ ਵਾਰ ਜਦੋਂ ਦਫ਼ਤਰ ਵਿਚ ਲੇਖਾ ਜੋਖਾ ਪਤਾ ਨਹੀਂ ਲਗਦਾ ਤਾਂ ਸਬੰਧਤ (ਡੀ.ਡੀ.ਓ.) ਤੋਂ ਜਾਣਕਾਰੀ ਲੈਂਦੇ ਹਾਂ । ਜਦੋਂ ਜਾਣਕਾਰੀ ਮਿਲ ਜਾਂਦੀ ਹੈ ਉਦੋਂ ਸਰਟੀਫਿਕੇਟ ਦੇ ਦਿੰਦੇ ਹਾਂ ।

**ਸ੍ਰੀ ਸਪੀਕਰ** : ਹਾਂ ਜੀ, ਅਗਲਾ ਸਵਾਲ । ਸ੍ਰੀ ਰਮੇਸ਼ ਚੰਦਰ ਡੋਗਰਾ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2102*

**ਸ਼੍ਰੀ ਰਮੇਸ਼ ਚੰਦਰ ਡੋਗਰਾ** : *2102

**ਸ਼੍ਰੀ ਸਪੀਕਰ** : ਲੰਗਾਹ ਸਾਹਿਬ ।

(ਇਸ ਸਮੇਂ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2102 ਦਾ ਜਵਾਬ ਦੇਣ ਲਈ ਸਰਦਾਰ ਅਜਾਇਬ ਸਿੰਘ ਮੁਖਮੈਲਪੁਰਾ ਰਾਜ ਮੰਤਰੀ, ਲੋਕ ਨਿਰਮਾਣ (ਭਵਨ ਤੇ ਮਾਰਗ) ਖੜ੍ਹੇ ਹੋਏ ।)

**ਸ਼੍ਰੀ ਸਪੀਕਰ** : ਮੈਂ ਮਨਿਸਟਰ ਸਾਹਿਬਾਨ ਨੂੰ ਬੇਨਤੀ ਕਰਨੀ ਚਾਹਵਾਂਗਾ ਕਿ ਅਗਰ ਉਹ ਆਪਣੇ ਤੋਂ ਬਗੈਰ ਕਿਸੇ ਹੋਰ ਵਜ਼ੀਰ ਨੂੰ ਜਵਾਬ ਦੇਣ ਲਈ ਕਹਿੰਦੇ ਹਨ ਤਾਂ ਉਹ ਪਹਿਲਾਂ ਕਿਰਪਾ ਕਰਕੇ ਲਿਖ ਕੇ ਮੈਨੂੰ ਭੇਜ ਦਿਆ ਕਰਨ ਤਾਂਕਿ ਸਾਨੂੰ ਵੀ ਪਤਾ ਹੋ ਜਾਵੇ ਕਿ ਫਲਾਣੇ ਦਾ ਨਾਮ ਲੈਣਾ ਹੈ, ਉਸਨੇ ਜਵਾਬ ਦੇਣਾ ਹੈ । ਮੈਂ ਲੰਗਾਹ ਜੀ ਦਾ ਨਾਮ ਲੈ ਰਿਹਾ ਹਾਂ, ਮੁਖਮੈਲਪੁਰਾ ਜੀ, ਜਵਾਬ ਤੁਸੀਂ ਦੇ ਰਹੇ ਹੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਹ ਤੀਸਰੀ ਦਫਾ ਹੋ ਰਿਹਾ ਹੈ . . .

**ਸ਼੍ਰੀ ਸਪੀਕਰ** : ਮੁਖਮੈਲਪੁਰਾ ਜੀ, ਤੁਸੀਂ ਬੈਠ ਜਾਓ । ਇਸ ਸਵਾਲ ਦਾ ਜਵਾਬ ਕਲ੍ਹ ਜਦੋਂ ਲੰਗਾਹ ਸਾਹਿਬ ਆਉਣਗੇ, ਉਦੋਂ ਦੇਣਗੇ । ਇਸ ਦਾ ਉੱਤਰ ਸਰਦਾਰ ਸੁੱਚਾ ਸਿੰਘ ਲੰਗਾਹ ਕਲ੍ਹ ਦੇਣਗੇ । ਹਾਂ ਜੀ, ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ, ਅਗਲਾ ਸਵਾਲ ।

(ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2102 ਮਿਤੀ 4 ਅਪ੍ਰੈਲ, 2000 (ਸਵੇਰ ਦੀ ਬੈਠਕ) ਲਈ ਪੋਸਟਪੋਨ ਕਰ ਦਿੱਤਾ ਗਿਆ ।)

---

### ਪ੍ਰਾਈਵੇਟ ਨਰਸਿੰਗ ਹੋਮਜ਼ ਦਾ ਕੰਮ-ਕਾਰ ਨਿਯਮਿਤ ਕਰਨਾ

*1923. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਇਸ ਸਮੇਂ ਪ੍ਰਾਈਵੇਟ ਨਰਸਿੰਗ ਹੋਮਜ਼/ਹਸਪਤਾਲਾਂ ਦੀ ਗਿਣਤੀ ਕਿੰਨੀ-ਕਿੰਨੀ ਹੈ;

(ਅ) ਕੀ ਸਰਕਾਰ ਨੇ ਰਾਜ ਵਿਚ ਪ੍ਰਾਈਵੇਟ ਨਰਸਿੰਗ ਹੋਮਜ਼ ਦੀ ਫੀਸ ਦੀਆਂ ਦਰਾਂ ਆਦਿ ਨੂੰ ਨਿਯਮਿਤ ਕਰਨ ਅਤੇ ਉਨ੍ਹਾਂ ਤੇ ਕੰਟਰੋਲ ਕਰਨ ਲਈ ਕੋਈ ਪਾਲਿਸੀ ਬਣਾਈ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ;

---

*For Starred Question No. 2102 and reply thereto, please see P.V.S. Debates dated 4th April, 2000 (M.S.).

[ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ]

(ੲ) ਜੇਕਰ ਉਪਰੋਕਤ ਭਾਗ (ਅ) ਦਾ ਉੱਤਰ 'ਨਾਂਹ' ਵਿਚ ਹੋਵੇ, ਤਾਂ ਕੀ ਸਰਕਾਰ ਸਾਲ 2000 ਦੌਰਾਨ ਅਜਿਹੀ ਪਾਲਿਸੀ ਬਣਾਉਣ ਦੀ ਤਜਵੀਜ਼ ਰੱਖਦੀ ਹੈ ?

**ਡਾਕਟਰ ਬਲਦੇਵ ਰਾਜ ਚਾਵਲਾ :** (ੳ) 4010

(ਅ) ਨਹੀਂ ਜੀ ।

(ੲ) ਮਾਮਲਾ ਵਿਚਾਰ ਅਧੀਨ ਹੈ ।

**ਸ੍ਰੀ ਸਪੀਕਰ :** ਪ੍ਰਸ਼ਨ ਕਾਲ ਖਤਮ ਹੁੰਦਾ ਹੈ । ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### ਸਿੰਜਾਈ ਕੰਮਾਂ ਲਈ ਫੰਡ ਜਾਰੀ ਕਰਨੇ

*1757. **ਸਰਦਾਰ ਗੁਰਦੀਪ ਸਿੰਘ ਭੁੱਲਰ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿੱਚ ਵੱਖ-ਵੱਖ ਸਿੰਜਾਈ ਕੰਮਾਂ ਲਈ ਪਿਛਲੇ ਤਿੰਨ ਸਾਲਾਂ ਅਰਥਾਤ 1997-98, 1998-99, 1999-2000 (ਮਿਤੀ ਅੰਤ ਤੱਕ) ਦੇ ਦੌਰਾਨ ਸਿੰਜਾਈ ਵਿਭਾਗ ਦੁਆਰਾ ਸਿੰਜਾਈ ਡਿਵੀਜ਼ਨ-ਵਾਰ ਕਿੰਨੇ-ਕਿੰਨੇ ਫੰਡ ਜਾਰੀ ਕੀਤੇ ਗਏ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਡਵੀਜ਼ਨ-ਵਾਰ ਸਿੰਜਾਈ ਕੰਮਾਂ ਲਈ ਸਾਲ 1997-98, 1998-99 ਅਤੇ 1999-2000 ਲਈ ਜਾਰੀ ਕੀਤੇ ਫੰਡਾਂ ਦਾ ਵੇਰਵਾ ਅਨੁਲੱਗ* 'ੳ' ਵਿਚ ਦਰਜ ਹੈ ।

---

### ਕਾਂਜਲੀ ਹੈੱਡ ਵਰਕਸ ਨੂੰ ਚਾਲੂ ਕਰਨਾ

*1755. **ਸਰਦਾਰ ਗੁਰਦੀਪ ਸਿੰਘ ਭੁੱਲਰ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਕਾਂਜਲੀ ਹੈਡ ਵਰਕਸ (ਕਪੂਰਥਲਾ) ਕੁਝ ਸਮੇਂ ਤੋਂ ਬੰਦ ਪਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ, ਅਤੇ ਉਕਤ ਹੈਡ-ਵਰਕਸ ਨੂੰ ਚਾਲੂ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਨਹੀਂ ਜੀ ।

---

*Placed in the Library.

## ਡਿਵੀਜ਼ਨਲ ਮੈਨੇਜਰ, ਪੰਜਾਬ ਰੋਡਵੇਜ਼ ਵਿਰੁੱਧ ਭ੍ਰਿਸ਼ਟਾਚਾਰ ਦਾ ਕੇਸ

*2058. (1) **ਕਾਮਰੇਡ ਅਜੈਬ ਸਿੰਘ ਰੋਂਤਾ**
(2) **ਕਾਮਰੇਡ ਹਰਦੇਵ ਸਿੰਘ ਅਰਸ਼ੀ** } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਡਿਵੀਜ਼ਨਲ ਮੈਨੇਜਰ, ਪੰਜਾਬ ਰੋਡਵੇਜ਼, ਚੰਡੀਗੜ੍ਹ ਡੀਪੂ ਨੂੰ ਕੁਝ ਕਰਮਚਾਰੀਆਂ ਸਮੇਤ ਮਾਰਚ, 1997 ਦੇ ਮਹੀਨੇ ਦੌਰਾਨ ਭ੍ਰਿਸ਼ਟਾਚਾਰ ਦੇ ਦੋਸ਼ਾਂ ਕਾਰਣ ਗ੍ਰਿਫਤਾਰ ਕੀਤਾ ਗਿਆ ਸੀ; ਜੇਕਰ ਅਜਿਹਾ ਹੋਵੇ, ਇਸ ਤਰ੍ਹਾਂ ਗ੍ਰਿਫਤਾਰ ਕੀਤੇ ਗਏ ਅਫਸਰਾਂ/ਕਰਮਚਾਰੀਆਂ ਦੇ ਵੇਰਵੇ ਕੀ ਹਨ ਅਤੇ ਉਕਤ ਕੇਸ ਦੀ ਮੌਜੂਦਾ ਸਥਿਤੀ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਸ੍ਰੀਮਾਨ ਜੀ, ਮਹੀਨਾ ਮਾਰਚ, 1997 ਦੌਰਾਨ ਭ੍ਰਿਸ਼ਟਾਚਾਰ ਦੇ ਦੋਸ਼ਾਂ ਅਧੀਨ ਸ਼੍ਰੀ ਜੋਗਿੰਦਰ ਲਾਲ ਜੈਨ, ਪੀ.ਸੀ.ਐਸ., ਉਸ ਸਮੇਂ ਦੇ ਡਵੀਜ਼ਨਲ ਮੈਨੇਜਰ, ਪੰਜਾਬ ਰੋਡਵੇਜ਼, ਚੰਡੀਗੜ੍ਹ ਅਤੇ ਉਸਦੇ ਦਫ਼ਤਰ ਦੇ ਇੱਕ ਸੀਨੀਅਰ ਸਹਾਇਕ ਸ਼੍ਰੀ ਜਗਦੀਸ਼ ਚੰਦ ਗ੍ਰਿਫਤਾਰ ਕੀਤੇ ਗਏ ਸਨ ।

ਸ਼੍ਰੀ ਜੋਗਿੰਦਰ ਲਾਲ ਜੈਨ, ਪੀ.ਸੀ.ਐਸ. ਦੇ ਬਾਰੇ ਅਦਮਪਤਾ ਰਿਪੋਰਟ ਅਤੇ ਸ਼੍ਰੀ ਜਗਦੀਸ਼ ਚੰਦ, ਸੀਨੀਅਰ ਸਹਾਇਕ ਵਿਰੁੱਧ ਚਲਾਨ ਮਿਤੀ 21 ਸਤੰਬਰ, 1999 ਨੂੰ ਸਬੰਧਤ ਅਦਾਲਤ ਵਿੱਚ ਪੇਸ਼ ਕੀਤਾ ਜਾ ਚੁੱਕਾ ਹੈ । ਹੁਣ ਮਾਮਲਾ ਅਦਾਲਤ ਦੇ ਵਿਚਾਰ ਅਧੀਨ ਹੈ ਅਤੇ ਕੋਰਟ ਦੇ ਫੈਸਲੇ ਦੀ ਉਡੀਕ ਕੀਤੀ ਜਾ ਰਹੀ ਹੈ ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2086*

(ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ)

D. O. No. ਲ. ਸ. 2/2000/790
ਅ. ਸ. ਪ. ਨੰ:

ਪ੍ਰਕਾਸ਼ ਸਿੰਘ ਬਾਦਲ

ਮੁੱਖ ਮੰਤਰੀ, ਪੰਜਾਬ
Chief Minister, Punjab.
Dated 29-3-2000

ਵਿਸ਼ਾ :—ਮਿਤੀ 3 ਅਪ੍ਰੈਲ, 2000 ਲਈ ਪੰਜਾਬ ਵਿਧਾਨ ਸਭਾ ਦੀ ਬਾਅਦ ਦੁਪਹਿਰ ਸੂਚੀ ਵਿੱਚ ਦਰਜ ਤਾਰਾ ਅੰਕਿਤ ਪ੍ਰਸ਼ਨ ਨੰ: 2086 ਮੁਲਤਵੀ ਕਰਨ ਬਾਰੇ ।

---

*For S. Q. No. 2086 and reply thereto, please see Appendix to this Debate.

[ਮੁੱਖ ਮੰਤਰੀ]

ਮਾਨਯੋਗ ਸਪੀਕਰ ਸਾਹਿਬ,

ਮਿਤੀ 3 ਅਪ੍ਰੈਲ, 2000 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਤਾਰਾ ਅੰਕਿਤ ਪ੍ਰਸ਼ਨ ਨੰ: 2086, ਜੋ ਕਿ ਸ਼੍ਰੀ ਅਰੁਨੇਸ਼ ਕੁਮਾਰ ਸ਼ਾਕਰ, ਐਮ.ਐਲ.ਏ. ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਤਿੰਨ ਹਫਤਿਆਂ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿੱਚ ਸ਼ਾਮਲ ਕੀਤਾ ਜਾਵੇ ।

ਆਦਰ ਸਹਿਤ,

ਹੋਤੂ,

ਸਹੀ/-

(ਪ੍ਰਕਾਸ਼ ਸਿੰਘ ਬਾਦਲ)

ਸ. ਚਰਨਜੀਤ ਸਿੰਘ ਅਟਵਾਲ,
ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

### ਰਾਏਕੋਟ-ਜਗਰਾਉਂ ਅਤੇ ਰਾਏਕੋਟ-ਮਲੇਰਕੋਟਲਾ ਸੜਕਾਂ ਦੀ ਮੁਰੰਮਤ

*2022 **ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਪਿਛਲੀ ਵਾਰ ਰਾਏਕੋਟ-ਜਗਰਾਉਂ (ਵਾਇਆ ਬੱਸੀਆਂ-ਕਮਾਲਪੁਰਾ ਰੂਮੀ) ਸੜਕ ਅਤੇ ਰਾਏਕੋਟ-ਮਲੇਰਕੋਟਲਾ (ਵਾਇਆ ਕਲਸੀਆਂ ਲੋਟ ਬੱਦੀ) ਸੜਕ ਦੀ ਮੁਰੰਮਤ ਕਿਸ ਮਿਤੀ ਨੂੰ ਕੀਤੀ ਗਈ ਸੀ ਅਤੇ ਉਕਤ ਸੜਕਾਂ ਦੀ ਮੁਰੰਮਤ ਦੁਬਾਰਾ ਕਦੋਂ ਤੱਕ ਕੀਤੀ ਜਾਣੀ ਬਣਦੀ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਇਨ੍ਹਾਂ ਸੜਕਾਂ ਦੀ ਪਿਛਲੀ ਮੁਰੰਮਤ ਅਤੇ ਦੁਬਾਰਾ ਮੁਰੰਮਤ ਦੀਆਂ ਮਿਤੀਆਂ ਦਾ ਵੇਰਵਾ ਨਾਲ ਨੱਥੀ ਹੈ ਜੀ ।

ਵੇਰਵਾ

(1) ਰਾਏਕੋਟ ਜਗਰਾਵਾਂ ਸੜਕ (ਵਾਇਆ ਬੁੱਜੀਆਂ, ਕਮਾਲਪੁਰਾ-ਗੂਮੀ)

| ਕਿਲੋ ਮੀਟਰ | | ਸੜਕ ਦੀ ਪਿਛਲੀ ਮੁਰੰਮਤ ਦੀ ਮਿਤੀ | ਸੜਕ ਦੀ ਅਗਲੀ ਮੁਰੰਮਤ ਡਿਊ ਹੋਣ ਦੀ ਮਿਤੀ |
|---|---|---|---|
| 1 | | 2 | 3 |
| ਕਿ: ਮੀ: 1 ਤੋਂ 3.13 (ਕਿ: ਮੀ: 1.13 ਤੋਂ 3.13 ਮਿਊਂਸਪਲ ਕੌਂਸਲ ਜਗਰਾਓਂ ਦੀ ਹਦੂਦ ਵਿਚ ਪੈਂਦੀ ਹੈ) | .. | 3/97 | 3/2002 |
| ਕਿ: ਮੀ: 3.13 ਤੋਂ 4 | | 7/99 | 7/2004 |
| ਕਿ: ਮੀ: 4 ਤੋਂ 18 | .. | 4/99 | 4/2004 |
| ਕਿ: ਮੀ: 18 ਤੋਂ 25 (0.20) | .. | 7/96 | 7/2001 |

(2) ਰਾਏਕੋਟ ਮਲੇਰਕੋਟਲਾ (ਵਾਇਆ ਕਲਸੀਆਂ ਲੋਟਬੱਦੀ) ਸੜਕ

| ਕਿਲੋ ਮੀਟਰ | | ਸੜਕ ਦੀ ਪਿਛਲੀ ਮੁਰੰਮਤ ਦੀ ਮਿਤੀ | ਸੜਕ ਦੀ ਅਗਲੀ ਮੁਰੰਮਤ ਡਿਊ ਹੋਣ ਦੀ ਮਿਤੀ |
|---|---|---|---|
| ਕਿ. ਮੀ: 0 ਤੋ 2.00 | .. | 5/93 | 5/98 (ਫੰਡਾਂ ਦੀ ਘਾਟ ਕਾਰਨ ਮੁਰੰਮਤ ਹੁਣ ਤੱਕ ਨਹੀਂ ਕੀਤੀ ਜਾ ਸਕੀ) |
| ਕਿ: ਮੀ: 2 ਤੋਂ 20.50 | .. | 6/99 ਤੋਂ 9/99 | 6/2004 |
| ਕਿ: ਮੀ: 20.50 ਤੋਂ 26 | .. | 6/97 | 6/2002 |
| ਕਿ: ਮੀ: 26 ਤੋਂ 33.05 | .. | 6/98 | 6/2003 |

ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿਚ ਸ਼੍ਰੀ ਗੁਰੂ ਤੇਗ ਬਹਾਦਰ ਮਾਰਗ ਦੀ ਉਸਾਰੀ

*1988 **ਡਾਕਟਰ ਹਰਬੰਸ ਲਾਲ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿਚ ਪਿੰਡ ਨੰਦਪੁਰ ਤੋਂ ਪਿੰਡ ਮਕਾਰੋਪੁਰ ਤਕ ਸ਼੍ਰੀ ਗੁਰੂ ਤੇਗ ਬਹਾਦਰ ਮਾਰਗ ਦੀ ਉਸਾਰੀ ਦਾ ਕੰਮ ਕੁਝ ਸਮਾਂ ਪਹਿਲਾਂ ਸ਼ੁਰੂ ਕੀਤਾ ਗਿਆ ਸੀ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਹਾਂ' ਵਿਚ ਹੋਵੇ, ਤਾਂ ਮਿਤੀ ਅੰਤ ਤੱਕ ਇਸ ਤੇ ਕੀਤੇ ਗਏ ਖ਼ਰਚੇ ਦੇ ਵੇਰਵੇ ਕੀ ਹਨ ਅਤੇ ਅਧੂਰੇ ਪਏ ਕੰਮ ਦੇ ਵੇਰਵੇ ਕੀ ਹਨ ਅਤੇ ਉਕਤ ਮਾਰਗ ਦੀ ਉਸਾਰੀ ਦੇ ਕਦੋਂ ਤੱਕ ਪੂਰਾ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ** : (ੳ) ਹਾਂ ਜੀ ।

(ਅ) ਵੇਰਵਾ ਨਾਲ ਨੱਥੀ ਹੈ ਜੀ । ਫੰਡਾਂ ਦੀ ਘਾਟ ਕਰਕੇ ਇਸ ਮਾਰਗ ਨੂੰ ਮੁਕੰਮਲ ਕਰਨ ਲਈ ਕੋਈ ਸਮਾਂ ਨਿਸ਼ਚਿਤ ਨਹੀਂ ਕੀਤਾ ਜਾ ਸਕਦਾ ।

**ਵੇਰਵਾ**

| ਲੜੀ ਨੰ: | ਸੜਕ ਦਾ ਨਾਂ | ਲੰਬਾਈ (ਕਿ. ਮੀ.) | ਹੁਣ ਤੱਕ ਦਾ ਖਰਚਾ (ਲੱਖਾਂ ਵਿਚ) | ਲੋੜੀਂਦੀ ਰਕਮ (ਲੱਖਾਂ ਵਿਚ) | ਪ੍ਰਗਤੀ |
|---|---|---|---|---|---|
| 1 | 2 | 3 | 4 | 5 | 6 |
| 1. | ਸਪੈਸ਼ਲ ਰਿਪੇਅਰ ਨੰਦਪੁਰ ਤੋਂ ਮੈਣਮਾਜਰੀ । | 1.55 | 8.11 | — | ਕੰਮ ਪੂਰਾ ਹੋ ਚੁੱਕਾ ਹੈ । |
| 2. | ਮਿਸਿੰਗ ਲਿੰਕ ਨੰਦਪੁਰ ਤੋਂ ਰੈਲੋਂ | 1.66 | 4.59 | 2.70 | ਪੀ.ਸੀ. ਰਹਿੰਦੀ ਹੈ |
| 3. | ਪੰਚ ਵਰਕ ਸਰਹਿੰਦ ਚੂੰਨੀ ਰੋਡ ਤੋਂ ਰੈਲੋਂ । | 2.50 | — | 12.50 | ਪੀ.ਸੀ. ਰਹਿੰਦੀ ਹੈ । |
| 4. | ਮਿਸਿੰਗ ਲਿੰਕ ਗੜਹੇੜਾ ਤੋਂ ਮਕਾਰੋਪੁਰ । | 2.05 | 5.72 | 4.04 | ਪੀ.ਸੀ. ਰਹਿੰਦੀ ਹੈ । |
| 5. | ਸਪੈਸ਼ਲ ਰਿਪੇਅਰ ਸਰਹਿੰਦ ਚੁਨੀ ਰੋਡ ਤੋਂ ਮਹਿਮਦਪੁਰ । | 0.40 | — | 1.71 | ਕੰਮ ਮਿੱਟੀ ਪਾਉਣ ਤੱਕ ਹੋਇਆ ਹੈ । |
| 6. | ਸਪੈਸ਼ਲ ਰਿਪੇਅਰ ਸਰਹਿੰਦ ਚੂੰਨੀ ਰੋਡ ਤੋਂ ਮਕਾਰੋਪੁਰ । | 1.20 | 1.50 | — | ਕੰਮ ਪੂਰਾ ਹੋ ਚੁੱਕਾ ਹੈ । |
| | ਜੋੜ | 9.36 | 22.92 | 20.95 | |

ਨਿਸ਼ਾਨ ਵਾਲਾ ਪ੍ਰਸ਼ਨ ਨੰ: 1871*

(ਇਸ ਪ੍ਰਸ਼ਨ ਬਾਰੇ ਐਕਸਟੈਂਨਸ਼ਨ ਮੰਗੀ ਗਈ ਹੈ ।)

D. O. No. ਲ. ਸ. 2/2000/792
ਅ. ਸ. ਪ. ਨੰ:

ਪ੍ਰਕਾਸ਼ ਸਿੰਘ ਬਾਦਲ

ਮੁੱਖ ਮੰਤਰੀ ਪੰਜਾਬ ।
Chief Minister Punjab.

ਮਿਤੀ 30 ਮਾਰਚ, 2000

ਵਿਸ਼ਾ :— ਮਿਤੀ 3 ਅਪ੍ਰੈਲ, 2000 ਲਈ ਪੰਜਾਬ ਵਿਧਾਨ ਸਭਾ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਤਾਰਾ ਅੰਕਤ ਪ੍ਰਸ਼ਨ ਨੰ: 1871 ਮੁਲਤਵੀ ਕਰਨ ਬਾਰੇ ।

---

ਮਾਨਯੋਗ ਸਪੀਕਰ ਸਾਹਿਬ,

ਮਿਤੀ 3 ਅਪ੍ਰੈਲ, 2000 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਤਾਰਾ ਅੰਕਤ ਪ੍ਰਸ਼ਨ ਨੰ: 1871, ਜੋ ਕਿ ਕਾਮਰੇਡ ਅਜੈਬ ਸਿੰਘ ਰੌਂਤਾ ਅਤੇ ਕਾਮਰੇਡ ਹਰਦੇਵ ਸਿੰਘ ਅਰਸ਼ੀ, ਐਮ.ਐਲ.ਏਜ਼ ਦੇ ਨਾਂ ਤੇ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਦੋ ਹਫਤੇ ਦੇ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਕੀਤਾ ਜਾਵੇ ।

ਆਦਰ ਸਹਿਤ,

ਹਿਤੂ,

ਸਹੀ/-

(ਪ੍ਰਕਾਸ਼ ਸਿੰਘ ਬਾਦਲ)

ਸ. ਚਰਨਜੀਤ ਸਿੰਘ ਅਟਵਾਲ,
ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

## UNSTARRED QUESTIONS AND ANSWERS

### ਤਕਨੀਕੀ ਸਿੱਖਿਆ ਵਿਭਾਗ ਵਲੋਂ ਕੰਪਿਊਟਰਾਂ ਦੀ ਖਰੀਦ

488. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਤਕਨੀਕੀ ਸਿੱਖਿਆ ਵਿਭਾਗ ਵਲੋਂ ਪਿਛਲੇ ਪੰਜ ਸਾਲਾਂ ਦੌਰਾਨ (ਮਿਤੀ ਅੰਤ ਤੱਕ) ਖਰੀਦੇ ਗਏ ਕੰਪਿਊਟਰ ਸਿਸਟਮਜ਼ ਦੀ ਸਾਲ ਵਾਰ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਨ੍ਹਾਂ ਦੀ ਖਰੀਦ ਤੇ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ;

(ਅ) ਉਨ੍ਹਾਂ ਕੰਪਨੀਆਂ ਅਤੇ ਸੰਸਥਾਵਾਂ ਦੇ ਨਾਂ ਕੀ ਹਨ ਜਿਨ੍ਹਾਂ ਤੋਂ ਉਪਰੋਕਤ ਭਾਗ (ੳ) ਵਿਚ ਵਰਣਿਤ ਕੰਪਿਊਟਰ ਸਿਸਟਮਜ਼ ਖਰੀਦੇ ਗਏ ਹਨ;

(ੲ) ਉਨ੍ਹਾਂ ਸਿੱਖਿਆ ਸੰਸਥਾਵਾਂ ਅਤੇ ਤਕਨੀਕੀ ਸਿੱਖਿਆ ਸੰਸਥਾਵਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੂੰ ਉਕਤ ਕੰਪਿਊਟਰ ਸਿਸਟਮਜ਼ ਅਲਾਟ ਕੀਤੇ ਗਏ ;

(ਸ) ਕੀ ਕੁਝ ਅਜਿਹੇ ਕੰਪਿਊਟਰ ਸਿਸਟਮਜ਼ ਵੀ ਹਨ ਜਿਨ੍ਹਾਂ ਨੂੰ ਖਰੀਦਣ ਤੋਂ ਬਾਅਦ ਵਰਤੋਂ ਵਿਚ ਨਹੀਂ ਲਿਆਂਦਾ ਗਿਆ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਕੀ ਕਾਰਣ ਹਨ ?

**ਸਰਦਾਰ ਜਗਦੀਸ਼ ਸਿੰਘ ਗਰਚਾ** : (ੳ) ਤਕਨੀਕੀ ਸਿੱਖਿਆ ਵਿਭਾਗ ਵੱਲੋਂ ਪਿਛਲੇ ਪੰਜ ਸਾਲਾਂ ਵਿੱਚ ਸਾਲਵਾਈਜ਼ ਖਰੀਦ ਕੀਤੇ ਕੰਪਿਊਟਰ ਸਿਸਟਮਜ਼ ਦੀ ਗਿਣਤੀ ਅਤੇ ਉਨ੍ਹਾਂ ਦੀ ਖਰੀਦ ਤੇ ਆਇਆ ਖਰਚਾ ਹੇਠ ਲਿਖੇ ਅਨੁਸਾਰ ਹੈ :

| ਲੜੀ ਨੰ: | ਸਾਲ | ਵਿਭਾਗ ਵੱਲੋਂ ਖਰੀਦੇ ਕੰਪਿਊਟਰ ਸਿਸਟਮਾਂ ਦੀ ਗਿਣਤੀ | ਉਨ੍ਹਾਂ ਤੇ ਕੀਤਾ ਖਰਚਾ |
|---|---|---|---|
| 1 | 2 | 3 | 4 |
| 1. | 1995-96 | 38 | 33,96,135/- |
| 2. | 1996-97 | 153 | 1,09,80,000/- |
| 3. | 1997-98 | 45 | 22,01,625/- |
| 4. | 1998-99 | — | |
| 5. | 1999-2000 | 511 | 3,04,14,232/- |
| | ਕੁੱਲ | 747 | ਰ: 4,69,91,992/- |

(ਅ) ਕੰਪਿਊਟਰ ਸਿਸਟਮ ਖੁੱਲ੍ਹੇ ਟੈਂਡਰਾਂ ਰਾਹੀਂ ਹੇਠ ਲਿਖੀਆਂ ਕੰਪਨੀਆਂ ਪਾਸੋਂ ਖਰੀਦੇ ਗਏ ਹਨ :—

1. ਮੈ: ਤੇਗ ਗ੍ਰਾਮ ਉਦਯੋਗ ਸੰਮਤੀ, ਐਸ. ਸੀ.ਓ. ਨੰ: 98-100, ਸੈਕਟਰ 17-ਡੀ, ਚੰਡੀਗੜ੍ਹ ।
2. ਮੈ: ਟੈਕਨੋਕਰੇਟ ਇੰਟਰਨੈਸ਼ਨਲ, ਐਸ.ਸੀ.ਓ. ਨੰ: 4782-83, 85-86, ਪਟੇਲ ਰੋਡ, ਅੰਬਾਲਾ ਸਿਟੀ ।
3. ਮੈ: ਐਚ.ਸੀ.ਐਲ.—ਐਚ.ਪੀ. ਲਿਮਟਿਡ, ਐਸ.ਸੀ.ਓ. ਨੰ: 66-67, ਸੈਕਟਰ 17-ਏ, ਚੰਡੀਗੜ੍ਹ ।
4. ਮੈ: ਐਚ.ਸੀ.ਐਲ.—ਇੰਫੋਸਿਸਟਮ ਲਿਮਟਿਡ, ਐਸ.ਸੀ.ਓ. ਨੰ: 66-67 ਸੈਕਟਰ 17-ਏ, ਚੰਡੀਗੜ੍ਹ ।
5. ਮੈ: ਵਰਧਮਾਨ ਟੈਕਨੋਲੋਜੀ ਲਿਮਟਿਡ ਕਾਰਪੋਰੇਸ਼ਨ, ਐਸ.ਸੀ.ਓ. ਨੰ: 38, ਸੈਕਟਰ 20-ਸੀ, ਚੰਡੀਗੜ੍ਹ ।
6. ਮੈਂ: ਏਂਜੰਲਜ ਸਲੂਸ਼ਨਜ਼ ਪ੍ਰਾਈਵੇਟ ਲਿਮਟਿਡ, ਐਸ.ਸੀ.ਓ. ਨੰ: 65, ਸੈਕਟਰ 20-ਸੀ, ਚੰਡੀਗੜ੍ਹ ।
7. ਮੈ: ਐਚ.ਸੀ.ਐਲ. ਇੰਫੋਸਿਸਟਮ ਲਿਮਟਿਡ, ਈ.ਐਚ.ਟੀ.ਪੀ. ਸੈਕਟਰ 35, ਨੋਇਡਾ (ਯੂ. ਪੀ.)
8. ਮੈ: ਟਾਟਾ ਅਲੈਕਸੀ ਲਿਮਟਿਡ, ਐਫ-6, ਕਾਲਕਾ ਜੀ ਰੋਡ, ਨਿਊ ਦਿੱਲੀ ।

(ੲ) ਕੰਪਿਊਟਰ ਸਿਸਟਮ ਹੇਠ ਲਿਖਿਆਂ ਸੰਸਥਾਵਾਂ ਨੂੰ ਅਲਾਟ ਕੀਤੇ ਗਏ :

1—9. ਸਰਕਾਰੀ ਬਹੁਤਕਨੀਕੀ, ਅੰਮ੍ਰਿਤਸਰ, ਬਟਾਲਾ, ਬਠਿੰਡਾ, ਹੁਸ਼ਿਆਰਪੁਰ, ਗੁਰੂ ਤੇਗ ਬਹਾਦਰਗੜ੍ਹ, ਫਿਰੋਜ਼ਪੁਰ, ਖੂਨੀਮਾਜਰਾ, ਲਹਿਰਾਗਾਗਾ, ਭਿਖੀਵਿੰਡ ।

10—15. ਸਰਕਾਰੀ ਬਹੁਤਕਨੀਕੀ ਇਸਤਰੀਆਂ ਅੰਮ੍ਰਿਤਸਰ, ਜਲੰਧਰ, ਲੁਧਿਆਣਾ, ਪਟਿਆਲਾ, ਰੋਪੜ, ਦੀਨਾਨਗਰ ।

16. ਸਰਕਾਰੀ ਗਾਰਮੈਂਟ ਟੈਕਨਾਲੋਜੀ ਸੰਸਥਾ, ਅੰਮ੍ਰਿਤਸਰ ।

17. ਸਰਕਾਰੀ ਟ੍ਰੇਨਿੰਗ ਸੰਸਥਾ, ਜਲੰਧਰ ।

18. ਸਰਕਾਰੀ ਟੈਕਸਟਾਈਲ ਕੈਮਿਸਟਰੀ ਅਤੇ ਨਿਟਿੰਗ ਟੈਕਨਾਲੋਜੀ ਸੰਸਥਾ, ਲੁਧਿਆਣਾ ।

19. ਪੰਜਾਬ ਟੈਕਸਟਾਈਲ ਟੈਕਨਾਲੋਜੀ ਸੰਸਥਾ, ਅੰਮ੍ਰਿਤਸਰ ।

20. ਡਾਇਰੈਕਟੋਰੇਟ ਤਕਨੀਕੀ ਸਿੱਖਿਆ ਪੰਜਾਬ, ਚੰਡੀਗੜ੍ਹ ।

(ਸ) ਨਹੀਂ ਜੀ, ਸਾਰੇ ਸਿਸਟਮ ਵਰਤੋਂ ਵਿਚ ਲਿਆਂਦੇ ਗਏ ਹਨ ।

———

## ਸਰਕਾਰੀ ਆਯੁਰਵੈਦਿਕ ਡਿਸਪੈਂਸਰੀ, ਛੇਹਰਟਾ ਵਿਚ ਇਲਾਜ ਕੀਤੇ ਗਏ ਮਰੀਜ਼ਾਂ ਦੀ ਗਿਣਤੀ

490. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਛੇਹਰਟਾ (ਅੰਮ੍ਰਿਤਸਰ) ਵਿਖੇ ਕੋਈ ਸਰਕਾਰੀ ਆਯੁਰਵੈਦਿਕ ਡਿਸਪੈਂਸਰੀ ਹੈ,

(ਅ) 29 ਫਰਵਰੀ, 1999 ਨੂੰ ਸਮਾਪਤ ਹੋਣ ਵਾਲੇ ਪਿਛਲੇ 6 ਮਹੀਨਿਆਂ ਦੌਰਾਨ ਪ੍ਰਤੀ ਕੰਮ ਵਾਲੇ ਦਿਨ ਉਕਤ ਡਿਸਪੈਂਸਰੀ ਵਿਚ ਇਲਾਜ ਕੀਤੇ ਗਏ ਵੱਖ-ਵੱਖ ਪੁਰਾਣੇ ਅਤੇ ਨਵੇਂ ਮਰੀਜ਼ਾਂ ਦੀ ਔਸਤਨ ਗਿਣਤੀ ਕਿੰਨੀ-ਕਿੰਨੀ ਹੈ;

(ੲ) ਉਕਤ ਡਿਸਪੈਂਸਰੀ ਵਿਚ ਪਿਛਲੇ ਸਮੇਂ ਵਿਚ ਦਵਾਈਆਂ ਕਿਸ ਮਿਤੀ ਨੂੰ ਸਪਲਾਈ ਕੀਤੀਆਂ ਗਈਆਂ ਸਨ ਅਤੇ ਇਨ੍ਹਾਂ ਦੀ ਮਾਤਰਾ ਅਤੇ ਵੇਰਵੇ ਕੀ ਹਨ ?

**ਡਾਕਟਰ ਬਲਦੇਵ ਰਾਜ ਚਾਵਲਾ** : (ੳ) ਹਾਂ ਜੀ ।

(ਅ) ਅਤੇ (ੲ) ਮੰਗੇ ਗਏ ਵੇਰਵੇ ਅਨੈਕਸਚਰ 'ੲ' ਵਿਚ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ ਜੀ ।

### ਅਨੈਕਸਚਰ-ੲ

| ਮਹੀਨਾ | ਕੁੱਲ ਨਵੇਂ ਰੋਗੀ | ਕੁੱਲ ਪੁਰਾਣੇ ਰੋਗੀ | ਮਹੀਨੇ ਵਿਚ ਹਰ ਕੰਮ-ਕਾਜ ਦੇ ਦਿਨ ਦੇ ਮਰੀਜ਼ | ਨਵੇਂ ਰੋਗੀਆਂ ਦੀ ਪ੍ਰਤੀ ਦਿਨ ਔਸਤਨ ਗਿਣਤੀ | ਪੁਰਾਣੇ ਰੋਗੀਆਂ ਦੀ ਪ੍ਰਤੀ ਦਿਨ ਔਸਤਨ ਗਿਣਤੀ |
|---|---|---|---|---|---|
| 1 | 2 | 3 | 4 | 5 | 6 |
| ਸਤੰਬਰ 1998 | 310 | 633 | 36 | 12 | 24 |
| ਅਕਤੂਬਰ 1998 | 288 | 569 | 32 | 11 | 21 |
| ਨਵੰਬਰ 1998 | 322 | 663 | 39 | 13 | 26 |
| ਦਸੰਬਰ 1998 | 236 | 520 | 28 | 09 | 19 |
| ਜਨਵਰੀ 1999 | 190 | 332 | 21 | 08 | 13 |
| ਫ਼ਰਵਰੀ 1999 | 228 | 556 | 33 | 10 | 23 |
| ਟੋਟਲ | 1,574 | 3,273 | 188 | 6[illegible] | 126 |

(ੲ) ਮਿਤੀ 3 ਦਸੰਬਰ, 1999 ਨੂੰ ਦਵਾਈਆਂ ਦੀ ਅੰਤਿਮ ਸਪਲਾਈ ਪ੍ਰਾਪਤ ਕੀਤੀ ਗਈ ਸੀ ਜਿਸ ਦੀ ਮਾਤਰਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰਬਰ | ਦਵਾਈ ਦਾ ਨਾਂ | ਮਿੱਕਦਾਰ |
|---|---|---|
| 1. | ਸਿਤੋਪਲਾਦੀ ਚੂਰਨ | 1X800 ਗਰਾਮ |
| 2. | ਸੰਖ ਭਸਮ | 1X500 ਗਰਾਮ |
| 3. | ਨਮਕ ਸੁਲੇਮਾਨੀ | 1X500 ਗਰਾਮ |
| 4. | ਚੰਦਰਪ੍ਰਭਾ ਵਟੀ | 1X500 ਗਰਾਮ |

## MATTERS RAISED DURING ZERO HOUR

श्रीमती लक्ष्मी कांता चावला : स्पीकर साहिब, मेरा निवेदन है कि बादल साहिब ने एक बहुत बढ़िया काम किया था कि सन 1998 में अमृतसर में लड़कों के लिए उन्होंने एक सरकारी कालिज खोल दिया था। उस शहर के गरीब बच्चों की यह बहुत बड़ी मांग थी जो पूरी हो गई थी। लेकिन उस के बाद यह हुआ कि उस कालिज में न बिल्डिंग है, न कुर्सी है न टेबल है और न ही अध्यापकों को नियमित नियुक्तियां की गई हैं। आज हालत यह है कि गुरु नानक देव यूनीवर्सिटी कह रही है कि अगले साल का वहां दाखिला ही नहीं करने देना क्योंकि वहां कमरे ही नहीं हैं। इस लिए मेरा निवेदन है कि वहां पर बिल्डिंग का प्रबंध करवाईये और गुरू नानक देव यूनीवर्सिटी उन का दाखिला मत रोके......

ਸ਼੍ਰੀ ਸਪੀਕਰ : ਬੀਬੀ ਜੀ, ਤੁਹਾਡਾ ਇਹ ਮਾਮਲਾ ਮੈਂ ਗੌਰਮਿੰਟ ਨੂੰ ਰੈਫਰ ਕਰ ਦਿੱਤਾ ਹੈ।

ਚੌਧਰੀ ਜਗਜੀਤ ਸਿੰਘ : ਸਪੀਕਰ ਸਾਹਿਬ, ਸਾਡੇ ਖਜ਼ਾਨਾ ਮੰਤਰੀ ਸਾਹਿਬ ਨੇ ਅਮਲੋਹ ਵਿਖੇ ਬਿਆਨ ਦਿੱਤਾ ਸੀ ਕਿ ਕੇਂਦਰ ਵੱਲੋਂ ਪੰਜਾਬ ਲਈ ਵਿਸ਼ੇਸ਼ ਰਿਆਇਤਾਂ ਦਾ ਐਲਾਨ ਛੇਤੀ ਕੀਤਾ ਜਾ ਰਿਹਾ ਹੈ। ਸਪੀਕਰ ਸਾਹਿਬ, ਹਉਸ ਚੱਲ ਰਿਹਾ ਹੈ ਅਤੇ ਖਜ਼ਾਨਾ ਮੰਤਰੀ ਜੀ ਬਾਹਰ ਬਿਆਨ ਦੇ ਰਹੇ ਹਨ ਕਿ ਕੇਂਦਰ ਵੱਲੋਂ ਪੰਜਾਬ ਸਰਕਾਰ ਨੂੰ ਵਿਸ਼ੇਸ਼ ਰਿਆਇਤਾਂ ਮਿਲ ਰਹੀਆਂ ਹਨ ਅਤੇ ਅਸੀਂ ਵਾਜਪਾਈ ਸਾਹਿਬ ਨਾਲ ਮੀਟਿੰਗ ਕਰ ਰਹੇ ਹਾਂ। ਇਸ ਤਰ੍ਹਾਂ ਦੇ ਐਲਾਨ ਅੱਗੇ ਵੀ ਹੁੰਦੇ ਰਹੇ ਹਨ ਜਿਸ ਤਰ੍ਹਾਂ ਕਿ ਬਠਿੰਡੇ ਵਿਖੇ ਸ਼ਤਾਬਦੀ ਦੇ ਸਮਾਗਮ ਮੌਕੇ ਕਿਹਾ ਗਿਆ ਸੀ ਕਿ 300 ਕਰੋੜ ਰੁਪਿਆ ਕਿਸਾਨਾਂ ਨੂੰ ਖਰਾਬੇ ਦਾ ਦੇਣਾ ਹੈ ਜੋ ਕਿ ਅਸਲ ਵਿਚ ਮਿਲਿਆ ਨਹੀਂ ਸੀ। ਇਹ ਜਿਹੜੀਆਂ ਰਿਆਇਤਾਂ ਮਿਲ ਰਹੀਆਂ ਹਨ, 31 ਮਾਰਚ, ਨੂੰ ਇਹ ਸਾਲ ਖਤਮ ਹੋ

[ਚੌਧਰੀ ਜਗਜੀਤ ਸਿੰਘ]

ਗਿਆ ਹੈ ਲੇਕਿਨ ਸਾਡੇ ਜ਼ਿਲ੍ਹਿਆਂ ਵਿਚ ਗ੍ਰਾਂਟਾਂ ਦੇ ਪੈਸੇ ਪਹੁੰਚ ਨਹੀਂ ਸਕੇ । ਮੈਨੂੰ ਜਲੰਧਰ ਜ਼ਿਲ੍ਹੇ ਬਾਰੇ ਪਤਾ ਕਰਨ ਦਾ ਮੌਕਾ ਮਿਲਿਆ ਹੈ । ਜ਼ਿਲ੍ਹਿਆਂ ਵਿਚ ਪਲੈਨਿੰਗ ਬੋਰਡਾਂ ਨੂੰ ਗਰਾਂਟਾਂ ਜਾਰੀ ਕੀਤੀਆਂ ਸਨ ਅੰਰ ਮਹਿਕਮਿਆਂ ਨੂੰ ਰਿਲੀਜ਼ ਵੀ ਕਰ ਦਿੱਤੀਆਂ ਗਈਆਂ ਸਨ ਪਰ ਖਜ਼ਾਨਾ ਦਫਤਰ/ਟਰੈਜ਼ਰੀ 4.00 ਵਜੇ ਹੀ ਬੰਦ ਹੋ ਗਏ ਇਕੱਲੇ ਜਲੰਧਰ ਜ਼ਿਲ੍ਹੇ ਵਿਚ ਹੀ 19 ਕਰੋੜ ਰੁਪਿਆ ਲੈਪਸ ਹੋ ਗਿਆ ਅਤੇ ਪੈਸਾ ਨਿਕਲਿਆ ਹੀ ਨਹੀਂ । ਇਸੇ ਤਰ੍ਹਾਂ ਹੀ ਬਾਕੀ ਪੰਜਾਬ ਵਿਚ ਵੀ ਪਲੈਨਡ ਸਕੀਮਾਂ ਵਾਸਤੇ ਜਿਹੜਾ ਪੈਸਾ ਰਿਲੀਜ਼ ਕੀਤਾ ਗਿਆ ਸੀ, ਬਹੁਤ ਸਾਰਾ ਉਹ ਪੈਸਾ ਨਿਕਲਿਆ ਹੀ ਨਹੀਂ । ਇਹ ਜਿਹੜਾ ਐਲਾਨ ਕੀਤਾ ਹੈ ਕਿ ਸਾਨੂੰ ਕੋਈ ਪੈਸਿਆਂ ਦੀ ਰਿਆਇਤ ਮਿਲ ਰਹੀ ਹੈ ਜਾਂ ਕੋਈ ਫਾਈਨਾਂਸ਼ੀਅਲ ਲਾਭ ਹਨ. . . .

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਹਾਲੇ ਤਾਂ ਇਨ੍ਹਾਂ ਨੇ ਗੱਲ ਕਰਨ ਵਾਸਤੇ ਜਾਣਾ ਹੈ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਖਜ਼ਾਨਾ ਮੰਤਰੀ ਜੀ ਨੇ ਇਹ ਐਲਾਨ ਉਸ ਵੇਲੇ ਕੀਤਾ ਹੈ ਜਦੋਂ ਕਿ ਹਾਊਸ ਚਲਦਾ ਪਿਆ ਹੈ । ਇਥੇ ਅਸੀਂ ਇੰਨਾਂ ਹੀ ਪਤਾ ਕਰਨਾ ਹੈ ਕਿ ਕੀ ਕੋਈ ਸੈਂਟਰ ਤੋਂ ਵੱਡੀ ਰਕਮ ਮਿਲ ਰਹੀ ਹੈ ਜਾਂ . . .

**Mr. Speaker** : No imagination. ਚੌਧਰੀ ਸਾਹਿਬ, ਬੈਠ ਜਾਓ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਕ ਬਹੁਤ ਚਿੰਤਾ ਵਾਲਾ ਮਾਮਲਾ ਹੈ ਜਿਹੜਾ ਮੈਂ ਇਸ ਹਾਊਸ ਦੇ ਵਿਚ ਉਠਾਉਣਾ ਚਾਹੁੰਦਾ ਹਾਂ । ਜਲੰਧਰ ਦੀ ਇਕ ਫਰਮ ਹੈ ਮੈਸ. ਗੁਰਚਰਨ ਸਿੰਘ ਮਹਿੰਦਰ ਸਿੰਘ । ਇਨ੍ਹਾਂ ਦੀ ਨਿਊ ਗਰੇਨ ਮਾਰਕੀਟ ਵਿਚ ਦੁਕਾਨ ਹੈ ਅਤੇ ਇਹ ਕਮਿਸ਼ਨ ਏਜੰਟ ਹਨ । 90 ਨੰਬਰ ਇਨ੍ਹਾਂ ਦੀ ਸ਼ਾਪ ਹੈ । ਤਕਰੀਬਨ 30-35 ਗਰੀਬ ਕਿਸਾਨ ਸਨ ਜਿਹੜੇ ਪਿਛਲੇ ਸਮੇਂ ਅੰਦਰ ਇਸ ਫਰਮ ਕੋਲ ਆਪਣੀ ਜਿਣਸ ਵੇਚਦੇ ਰਹੇ । ਉਹ ਆਪਣੀ ਲੋੜ ਅਨੁਸਾਰ ਉਨ੍ਹਾਂ ਕੋਲੋਂ ਆਪਣਾ ਪੈਸਾ ਵੀ ਲਿਜਾਂਦੇ ਰਹੇ ਅਤੇ ਬਾਕੀ ਦਾ ਪੈਸਾ ਉਨ੍ਹਾਂ ਨੇ ਉਨ੍ਹਾਂ ਦੇ ਕੋਲ ਹੀ ਰਹਿਣ ਦਿੱਤਾ । ਦੋ-ਢਾਈ ਸਾਲਾਂ ਬਾਅਦ ਤਕਰੀਬਨ ਹੁਣ ਦੋ ਕਰੋੜ ਰੁਪਿਆ ਬਣਦਾ ਹੈ ਜਿਹੜਾ ਇਸ ਫਰਮ ਨੇ ਕਿਸਾਨਾਂ ਦਾ ਦੇਣਾ ਸੀ ਲੇਕਿਨ ਜਿਸ ਤਰ੍ਹਾਂ ਪੰਜਾਬੀ ਵਿਚ ਕਹਿੰਦੇ ਹਨ, ਇਸ ਫਰਮ ਨੇ ਉਨ੍ਹਾਂ ਨੂੰ ਹੁਣ ਚਿੱਟਾ ਜਵਾਬ ਦੇ ਦਿੱਤਾ ਹੈ ਅਤੇ ਫਰਮ ਨੇ ਉਹ ਪੈਸਾ ਦੇਣ ਤੋਂ ਬਿਲਕੁਲ ਇਨਕਾਰ ਕਰ ਦਿੱਤਾ ਹੈ । ਕਿਸਾਨ ਡੀ.ਸੀ. ਕੋਲ ਅਤੇ ਐਸ.ਐਸ.ਪੀ. ਕੋਲ ਜਾਂਦੇ ਹਨ ਪਰ ਉਨ੍ਹਾਂ ਦੀ ਉਥੇ ਕੋਈ ਸੁਣਵਾਈ ਨਹੀਂ ਹੈ। ਕੁਝ ਵੱਡੇ ਲੀਡਰ ਉਨ੍ਹਾਂ ਫਰਮ ਵਾਲਿਆਂ ਦੀ ਬੈਕ ਤੇ ਹਨ । ਇਕ ਹੋਰ ਦਾਨੀ ਵਿਅਕਤੀ ਹੈ, ਉਸ ਨੇ ਆਪਣੀ ਜ਼ਮੀਨ ਕਿਸੇ ਧਾਰਮਿਕ ਸਥਾਨ ਨੂੰ ਦਾਨ ਕਰ ਦਿੱਤੀ । ਇਸ ਫਰਮ ਵਿਚ ਉਸ ਵਿਅਕਤੀ ਦਾ 2 ਲੱਖ ਰੁਪਿਆ ਜਮ੍ਹਾਂ ਸੀ । ਮਹੀਨੇ ਦੇ ਮਹੀਨੇ ਜਿਹੜਾ ਉਸ ਤੋਂ ਵਿਆਜ ਆਉਂਦਾ ਸੀ, ਉਸ ਦੇ ਨਾਲ ਉਹ ਆਪਣਾ ਨਿਰਬਾਹ ਕਰਦਾ ਸੀ । ਉਸ ਦੀ ਜਿਹੜੀ ਜਮੀਨ ਸੀ, ਉਹ ਉਸ ਨੇ ਦਾਨ ਕਰ ਦਿੱਤੀ ਅਤੇ ਜਿਹੜਾ ਪੈਸਾ

ਉਸ ਨੂੰ ਵਿਆਜ ਤੋਂ ਆਉਂਦਾ ਸੀ, ਉਹ ਪੈਸਾ ਵੀ ਇਸ ਫਰਮ ਨੇ ਦੇਣ ਤੋਂ ਚਿੱਟਾ ਜਵਾਬ ਦੇ ਦਿੱਤਾ ਹੈ। ਇਸ ਸਦਮੇ ਕਾਰਨ ਉਹ ਵਿਅਕਤੀ ਕਿਸੇ ਵੇਲੇ ਵੀ ਖੁਦਕੁਸ਼ੀ ਕਰ ਸਕਦਾ ਹੈ। ਮੇਰੀ ਬੇਨਤੀ ਹੈ ਕਿ ਇਹ ਜਿਹੜੀ ਫਰਮ ਹੈ, ਜੋ ਕਿਸਾਨਾਂ ਦਾ ਬਣਦਾ ਪੈਸਾ ਨਹੀਂ ਦੇ ਰਹੀ ਹੈ ਅਤੇ ਉਨ੍ਹਾਂ ਨਾਲ ਸਰਾਸਰ ਧੱਕਾ ਕਰ ਰਹੀ ਹੈ, ਪਹਿਲ ਦੇ ਆਧਾਰ ਤੇ ਇਸ ਫਰਮ ਤੋਂ ਕਿਸਾਨਾ ਦਾ ਪੈਸਾ ਵਾਪਸ ਦਿਵਾਇਆ ਜਾਵੇ ਔਰ ਡਿਸਟ੍ਰਿਕਟ ਐਡਮਨਿਸਟਰੇਸ਼ਨ ਨੂੰ ਗੀਅਰ-ਅੱਪ ਕਰੋ ਕਿ ਉਹ ਇਸ ਦੇ ਵਿਚ ਇੰਟਰਵੀਨ ਕਰੇ ਅਤੇ ਕਿਸਾਨਾਂ ਦੀ ਜਿਹੜੀ ਰਾਸ਼ੀ ਬਣਦੀ ਹੈ ਉਹ ਉਨ੍ਹਾਂ ਨੂੰ ਦਿਵਾਈ ਜਾਵੇ। ਜਿਹੜਾ ਪੁਲੀਟੀਕਲ ਪ੍ਰੈਸ਼ਰ ਹੈ, ਮੰਤਰੀਆਂ ਨੂੰ ਆਪ ਵੀ ਪਤਾ ਹੈ ਜਿਹੜੇ ਉਸ ਜ਼ਿਲ੍ਹੇ ਦੇ ਨਾਲ ਸਬੰਧ ਰੱਖਦੇ ਹਨ, ਉਹ ਕ੍ਰਿਪਾ ਕਰਕੇ ਦੋਸ਼ੀਆਂ ਨੂੰ ਬਚਾਉਣ ਦੀ ਬਜਾਏ ਪੀੜਤ ਕਿਸਾਨਾਂ ਦੀ ਬਾਂਹ ਫੜਣ ਤਾਂ ਕਿ ਉਨ੍ਹਾਂ ਨੂੰ ਇਨਸਾਫ ਮਿਲ ਸਕੇ।

**ਸ੍ਰੀ ਸ਼ਿੰਗਾਰਾ ਰਾਮ ਸਹੁੰਗੜਾ** : ਮਾਨਯੋਗ ਸਪੀਕਰ ਸਾਹਿਬ, ਮੈਂ ਇਕ ਬੜਾ ਹੀ ਲੋਕ ਮਹੱਤਤਾ ਦਾ ਮੁੱਦਾ ਹਾਊਸ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਪਿਛਲੇ ਦਿਨਾਂ ਦੇ ਵਿਚ ਸਰਕਾਰ ਨੇ 20 ਲੈਕਚਰਾਰਾਂ ਨੂੰ ਪਰਮੋਟ ਕਰਕੇ ਪ੍ਰਿੰਸੀਪਲ ਬਣਾਇਆ ਔਰ ਇਨ੍ਹਾਂ ਦੇ ਵਿਚ ਇਕ ਵੀ ਅਨੁਸੂਚਿਤ ਜਾਤੀ ਦੇ ਆਦਮੀ ਨੂੰ ਪਰਮੋਟ ਨਹੀਂ ਕੀਤਾ ਗਿਆ ਜਦੋਂ ਕਿ ਡੀ.ਪੀ.ਸੀ. (ਡਿਪਾਰਟਮੈਂਟਲ ਪਰਮੋਸ਼ਨ ਕਮੇਟੀ) ਨੇ ਆਪਣੀ ਰਿਪੋਰਟ ਦੇ ਵਿਚ ਤਿੰਨ ਅਨੁਸੂਚਿਤ ਜਾਤੀਆਂ ਦੇ ਉਮੀਦਵਾਰਾਂ ਦੇ ਨਾਂਵਾਂ ਦੀ ਸਿਫਾਰਸ਼ ਕੀਤੀ ਸੀ। ਉਨ੍ਹਾਂ ਦੇ ਨਾਂ ਹਨ; ਸਰਦਾਰ ਧਰਮ ਸਿੰਘ, ਸਰਦਾਰ ਗੁਰਦੇਵ ਸਿੰਘ ਅਤੇ ਸਰਦਾਰ ਸ਼ਮਸ਼ੇਰ ਸਿੰਘ। ਸਰਦਾਰ ਧਰਮ ਸਿੰਘ ਫਰਵਰੀ ਦੇ ਵਿਚ ਰਿਟਾਇਰ ਹੋ ਗਿਆ ਹੈ। ਮੈਂ, ਮਾਨਯੋਗ ਸਪੀਕਰ ਸਾਹਿਬ, ਤੁਹਾਡੇ ਰਾਹੀਂ ਹਾਊਸ ਤੋਂ, ਸਰਕਾਰ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੇ ਹਰ ਖੇਤਰ ਵਿਚ ਆਪਣੀ ਪਾਲਿਸੀ ਬਣਾ ਰੱਖੀ ਹੈ ਕਿ ਦਲਿਤ ਵਰਗ ਔਰ ਅਨੁਸੂਚਿਤ ਜਾਤੀ ਦੇ ਜਿਹੜੇ ਲੋਕ ਹਨ ਉਨ੍ਹਾਂ ਦੇ ਨਾਲ ਜਿਹੜਾ ਧੱਕਾ ਹੋ ਰਿਹਾ ਹੈ, ਉਨ੍ਹਾਂ ਦਾ ਹੱਕ ਮਾਰਿਆ ਜਾ ਰਿਹਾ ਹੈ, ਕੀ ਇਹ ਧੱਕਾ ਜਾਰੀ ਰਹੇਗਾ ? ਮੈਂ ਤੁਹਾਡੇ ਰਾਹੀਂ ਹਾਊਸ ਤੋਂ ਮੰਗ ਕਰਦਾ ਹਾਂ ਕਿ ਜਿਹੜੇ 20 ਲੈਕਚਰਾਰ ਪਰਮੋਟ ਕਰਕੇ ਪ੍ਰਿੰਸੀਪਲ ਬਣਾਏ ਗਏ ਹਨ ਔਰ ਅਨੁਸੂਚਿਤ ਜਾਤੀ ਦੇ ਲੋਕਾਂ ਦਾ ਜਿਹੜਾ ਹੱਕ ਹੈ, ਸਰਕਾਰ ਉਸ ਵੱਲ ਆਪਣਾ ਧਿਆਨ ਦੇਵੇ ਔਰ ਸਬੰਧਤ ਮੰਤਰੀ ਸਾਹਿਬ ਉਸ ਸਬੰਧੀ ਇਥੇ ਆਪਣਾ ਬਿਆਨ ਦੇਣ ਕਿ ਉਨ੍ਹਾਂ ਦਾ ਹੱਕ ਕਿਉਂ ਮਾਰਿਆ ਗਿਆ ਹੈ ਜਦੋਂ ਕਿ ਡੀ.ਪੀ.ਸੀ. ਨੇ ਆਪਣੀ ਰਿਪੋਰਟ ਦੇ ਵਿਚ ਵੀ ਇਨ੍ਹਾਂ ਤਿੰਨ ਨਾਵਾਂ ਦੀ ਸਿਫਾਰਸ਼ ਕੀਤੀ ਸੀ। ਉਨ੍ਹਾਂ ਨੂੰ ਪਰਮੋਟ ਕਿਉਂ ਨਹੀਂ ਕੀਤਾ ਗਿਆ ?

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਸਾਡੇ ਇਲਾਕੇ ਦੇ ਲੋਕਾਂ ਦਾ ਇਕ ਬੜਾ ਹੀ ਚਿੰਤਾ ਦਾ ਵਿਸ਼ਾ ਹੈ ਕਿ 31 ਤਾਰੀਕ ਨੂੰ ਜਿਹੜੇ ਸ਼ਹਿਰਾਂ ਦੇ ਨਾਲ ਸਬੰਧਤ ਪੈਸੇ ਸਨ, ਡਿਸਟ੍ਰਿਕਟ ਪਲਾਨਿੰਗ ਬੋਰਡ ਨੇ ਡਿਸਟ੍ਰਿਕਟ ਗੁਰਦਾਸਪੁਰ ਦੀਆਂ ਮਿਊਂਸੀਪਲ ਕਮੇਟੀਆਂ ਨਾਲ ਸਬੰਧਤ ਇਕ ਪੈਸਾ ਵੀ ਨਹੀਂ ਭੇਜਿਆ। ਇਲਾਕੇ ਦੇ ਲੋਕਾਂ ਦੇ ਵਿਚ ਇਸ ਬਾਰੇ ਬੜੀ ਭਾਰੀ ਬੇਚੈਨੀ ਹੈ। ਸਿਰਫ ਡਿਸਟ੍ਰਿਕਟ ਗੁਰਦਾਸਪੁਰ ਦੇ ਨਾਲ ਇਹ ਵਿਤਕਰਾ ਕਿਉਂ ਕੀਤਾ ਗਿਆ ਹੈ ? ਪਲਾਨਿੰਗ ਬੋਰਡ ਨਾਲ ਸਬੰਧਤ ਇਕ ਵੀ

[ਸ੍ਰੀ ਸੱਤਿਆ ਪਾਲ ਸੈਣੀ]
ਪੈਸਾ ਜਿਹੜਾ ਕਿ ਸ਼ਹਿਰ ਦੀ ਸਹੂਲਤ ਵਾਸਤੇ ਖਰਚ ਕੀਤਾ ਜਾਣਾ ਸੀ ਉਹ ਨਹੀਂ ਦਿੱਤਾ ਗਿਆ। ਇਸ ਬਾਰੇ ਪਹਿਲਾਂ ਵੀ ਸਰਕਾਰ ਦੇ ਧਿਆਨ ਵਿਚ ਲਿਆ ਦਿੱਤਾ ਗਿਆ ਸੀ ਉਸ ਦੇ ਬਾਵਜੂਦ ਵੀ ਕੋਈ ਪੈਸਾ ਨਹੀਂ ਦਿੱਤਾ ਗਿਆ। ਇਸ ਨਾਲ ਸਾਨੂੰ ਬੜੀ ਪਰੇਸ਼ਾਨੀ ਹੋ ਰਹੀ ਹੈ ਕਿਉਂਕਿ ਅਸੀਂ ਲੋਕਾਂ ਦੇ ਵਿਚ ਰਹਿਣਾ ਹੈ, ਸ਼ਹਿਰ ਦੇ ਵਿਚ ਲੋਕਾਂ ਦੇ ਨਾਲ ਅਸੀਂ ਚਲਣਾ ਹੈ। ਲੋਕ ਇਸ ਬਾਰੇ ਸਾਨੂੰ ਪੁੱਛਦੇ ਹਨ। ਅਸੀਂ ਲੋਕਾਂ ਨੂੰ ਇਸ ਬਾਰੇ ਕੀ ਜਵਾਬ ਦੇਈਏ, ਸਾਡੇ ਕੋਲ ਕੋਈ ਜਵਾਬ ਨਹੀਂ ਹੈ। ਮੇਰੇ ਇਲਾਕੇ ਦੇ ਵਿਚ 23% ਆਬਾਦੀ ਸ਼ਹਿਰੀ ਲੋਕਾਂ ਦੀ ਹੈ। ਉਨ੍ਹਾਂ ਨੂੰ ਇਹ ਕਿਸ ਚੀਜ਼ ਦੀ ਸਜ਼ਾ ਦਿੱਤੀ ਜਾ ਰਹੀ ਹੈ? ਮੈਂ ਇਹ ਜਾਨਣਾ ਚਾਹੁੰਦਾ ਹਾਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਕ ਤਾਂ ਜੋ ਅਰਸ਼ੀ ਜੀ ਨੇ ਕਿਹਾ ਹੈ ਇਹ ਇਕ ਬੜਾ ਹੀ ਸੀਰੀਅਸ ਮਾਮਲਾ ਹੈ। ਇਸ ਦੇ ਬਾਰੇ ਟਰਾਂਸਪੋਰਟ ਮੰਤਰੀ ਜੀ ਨੂੰ ਵੀ ਲੋਕ ਮਿਲਣਗੇ। ਇਸ ਤੇ ਜ਼ਰੂਰ ਇਨ੍ਹਾਂ ਨੂੰ ਵਿਚਾਰ ਕਰਨੀ ਚਾਹੀਦੀ ਹੈ ਕਿਉਂਕਿ ਉਥੇ ਇਹ ਦੋ ਕਰੋੜ ਰੁਪਏ ਦਾ ਘਪਲਾ ਹੋਇਆ ਹੈ। ਇਸ ਤੋਂ ਇਲਾਵਾ, ਸਪੀਕਰ ਸਾਹਿਬ, ਇਕ ਬੜੀ ਹੀ ਦੁੱਖ ਭਰੀ ਘਟਨਾ ਹੋਈ ਇਸ ਦੇ ਬਾਰੇ ਦੋ ਦਿਨ ਪਹਿਲਾਂ ਪੰਜਾਬੀ ਟ੍ਰਿਬਿਊਨ ਦੇ ਵਿਚ ਖਬਰ ਵੀ ਲੱਗੀ ਹੋਈ ਹੈ। ਜਦੋਂ 1984 ਦੇ ਵਿਚ ਕਾਨਪੁਰ ਦੇ ਵਿਚ ਦੰਗੇ ਹੋਏ ਸਨ ਤਾਂ ਉਸ ਵੇਲੇ ਸਰਦਾਰ ਗੁਰਬਚਨ ਸਿੰਘ ਭਾਟੀਆ ਅਤੇ ਉਨ੍ਹਾਂ ਦੀ ਧਰਮ ਪਤਨੀ ਜਿਹੜੇ ਕਿ ਬਚ ਗਏ ਸੀ ਲੇਕਿਨ ਹੁਣ 4 ਮਹੀਨੇ ਪਹਿਲਾਂ ਉਨ੍ਹਾਂ ਦਾ ਪੁੱਤਰ ਜਿਹੜਾ ਕਿ ਐਮ.ਬੀ.ਬੀ.ਐਸ. ਸੀ ਉਸ ਨੂੰ ਗਲ ਵਿਚ ਟਾਇਰ ਪਾ ਕੇ ਮਾਰ ਦਿੱਤਾ ਗਿਆ। ਉਹ ਪ੍ਰਾਈਵੇਟ ਪ੍ਰੈਕਟਿਸ ਕਰਦਾ ਸੀ। ਉਸ ਤੋਂ ਬਾਅਦ ਉਹ ਏਥੇ ਪੰਜਾਬ ਵਿਚ ਅੰਮ੍ਰਿਤਸਰ ਆ ਗਏ। ਇਸ ਤੋਂ ਦੋ ਮਹੀਨੇ ਪਹਿਲਾਂ ਉਨ੍ਹਾਂ ਨੂੰ ਆਪਣੇ ਲੜਕੇ ਦੀ ਡੈਥ ਹੋ ਜਾਣ ਦਾ ਸਰਟੀਫਿਕੇਟ ਵੀ ਮਿਲ ਗਿਆ ਹੈ। ਅੱਜ ਉਹ ਦੋਵੇਂ ਪੰਜਾਬ ਦੇ ਪਿੰਡਾਂ ਵਿਚ ਤੁਰੇ ਫਿਰਦੇ ਹਨ। ਜੋ ਕੁਝ ਉਨ੍ਹਾਂ ਦੇ ਨਾਲ ਵਾਪਰਿਆ ਹੈ ਉਸ ਬਾਰੇ ਅਖਬਾਰ ਦੇ ਵਿਚ ਕਲੀਅਰ ਲਿਖਿਆ ਹੈ ਕਿ ਉਹ ਸ਼੍ਰੋਮਣੀ ਕਮੇਟੀ ਦੇ ਕੋਲ ਵੀ ਗਏ। ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਭੀਖ ਨਹੀਂ ਮੰਗਦੇ। ਇਸ ਤੋਂ ਪਹਿਲਾਂ ਵੀ ਏਥੇ ਦੋ ਤਿੰਨ ਸਰਕਾਰਾਂ ਆਈਆਂ ਹਨ ਪਰ ਕਿਸੇ ਨੇ ਕੁਝ ਨਹੀਂ ਕੀਤਾ। ਉਨ੍ਹਾਂ ਨੇ ਕਿਹਾ ਹੈ ਕਿ ਅਸੀਂ ਪੰਜਾਬ ਸਰਕਾਰ ਕੋਲ ਵੀ ਗਏ ਹਾਂ ਕਿ ਸਾਨੂੰ ਰਹਿਣ ਲਈ ਕੋਈ ਜਗ੍ਹਾ ਦਿੱਤੀ ਜਾਵੇ ਔਰ ਬੁਢਾਪਾ ਪੈਨਸ਼ਨ ਲਗਾਈ ਜਾਵੇ ਕਿਉਂਕਿ ਸਰਦਾਰ ਗੁਰਬਚਨ ਸਿੰਘ ਭਾਟੀਆ ਦਾ ਇਕ ਹੱਥ ਨਹੀਂ ਹੈ। ਉਨ੍ਹਾਂ ਦੀ ਪੰਜਾਬ ਸਰਕਾਰ ਦੇ ਪ੍ਰਤੀ ਇਹ ਬਹੁਤ ਵੱਡੀ ਰੀਜ਼ੈਂਟਮੈਂਟ ਹੈ ਕਿ ਉਨ੍ਹਾਂ ਦੀ ਕੋਈ ਗੱਲ ਨਹੀਂ ਸੁਣੀ ਗਈ ਔਰ ਨਾ ਹੀ ਕੋਈ ਮਦਦ ਕੀਤੀ ਗਈ ਹੈ ਜਦੋਂ ਕਿ ਪੰਜਾਬ ਦੇ ਵਿਚ ਅਕਾਲੀ ਦਲ ਦੀ ਸਰਕਾਰ ਹੈ। ਇਸ ਵੇਲੇ ਇਹ ਦੋਵੇਂ ਬੰਗੇ ਤੋਂ 6 ਕਿਲੋਮੀਟਰ ਦੂਰ ਪਿੰਡ ਕਮਾਹਾ ਵਿਖੇ ਭਾਈ ਜਸਵਿੰਦਰ ਸਿੰਘ ਦੇ ਘਰ ਰਹਿੰਦੇ ਹਨ। ਦੋ-ਚਾਰ ਮਹੀਨੇ ਕਿਸੇ ਕੋਲ ਰਹਿੰਦੇ ਹਨ। ਫਿਰ ਕਿਸੇ ਹੋਰ ਕੋਲ ਰਹਿੰਦੇ ਹਨ। ਉਨ੍ਹਾਂ ਦੀ ਹਾਲਤ ਬੜੀ ਤਰਸਯੋਗ ਹੈ। ਇਸ ਲਈ ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ

ਕਿ ਚਾਹੇ ਮੁੱਖ ਮੰਤਰੀ ਸਾਹਿਬ ਜਾਂ ਸਬੰਧਤ ਮਹਿਕਮੇ ਦੇ ਮੰਤਰੀ ਸਾਹਿਬ ਇਸ ਦਾ ਨੋਟਿਸ ਲੈਣ, ਉਨ੍ਹਾਂ ਨੂੰ ਬਣਦੀ ਪੈਨਸ਼ਨ ਦਿੱਤੀ ਜਾਵੇ ਅਤੇ ਉਨ੍ਹਾਂ ਦੇ ਬੱਚੇ ਜਿਸ ਦੀ ਡੈਥ ਦਾ ਪਰਾਪਤ ਸਰਟੀਫਿਕੇਟ ਉਨ੍ਹਾਂ ਪਾਸ ਹੈ, ਉਸ ਤੇ ਕਾਰਵਾਈ ਕਰਕੇ ਅਤੇ ਉਨ੍ਹਾਂ ਨੂੰ ਸਿਰ ਢਕਣ ਵਾਸਤੇ ਇਕ ਮਕਾਨ ਜਾਂ ਕੋਈ ਨਾ ਕੋਈ ਕਮਰਾ ਜ਼ਰੂਰ ਦਿੱਤਾ ਜਾਵੇ ।

ਸ੍ਰੀ ਸਪੀਕਰ : ਬੈਠ ਜਾਓ । ਹੁਣ ਮੈਨੂੰ ਲੁਧਿਆਣੇ ਜ਼ਿਲ੍ਹੇ ਦੀ ਗੱਲ ਸੁਣ ਲੈਣ ਦਿਓ । ਹਾਂ ਜੀ, ਗਾਬੜੀਆ ਜੀ, ਤੁਸੀਂ ਬੋਲੋ ।

**ਸਰਦਾਰ ਹੀਰਾ ਸਿੰਘ ਗਾਬੜੀਆ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦਾ ਧਿਆਨ ਇਕ ਗੰਭੀਰ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਲੁਧਿਆਣੇ ਵਿਚ 45-50 ਪਿੰਡਾਂ ਦਾ ਬਹੁਤ ਨੁਕਸਾਨ ਹੋਣ ਜਾ ਰਿਹਾ ਹੈ । ਮੈਂ ਅੱਗੇ ਵੀ ਬੇਨਤੀ ਕੀਤੀ ਸੀ ਕਿ ਉਨ੍ਹਾਂ ਪੰਚਾਇਤਾਂ ਨੇ ਰੈਜ਼ੋਲਿਊਸ਼ਨ ਪਾਸ ਕਰਕੇ ਭੇਜੇ ਹਨ, ਮੋਹਰਾਂ ਲੱਗੀਆਂ ਹੋਈਆਂ ਹਨ । ਉਥੇ ਬਾਈਪਾਸ ਜਿਹੜਾ ਬਣਨਾ ਹੈ, ਉਸ ਨੂੰ ਬਦਲਿਆ ਜਾ ਰਿਹਾ ਹੈ ...(ਵਿਘਨ)

**ਸ੍ਰੀ ਸਪੀਕਰ** : ਗਾਬੜੀਆ ਜੀ, ਇਹ ਤਾਂ ਆਪ ਪਹਿਲਾਂ ਵੀ ਕਹਿ ਚੁੱਕੇ ਹਾਂ ।

**ਸਰਦਾਰ ਹੀਰਾ ਸਿੰਘ ਗਾਬੜੀਆ** : ਸਪੀਕਰ ਸਾਹਿਬ, ਇਹ ਬੜਾ ਜ਼ਰੂਰੀ ਮਸਲਾ ਹੈ । ਉਥੇ ਸਰਕਾਰ ਨੇ ਨੋਟੀਫਿਕੇਸ਼ਨ ਕਰ ਦੇਣੀ ਹੈ । ਸਰਕਾਰ ਨੂੰ 40 ਪਿੰਡਾਂ ਦੀ ਜ਼ਮੀਨ ਬੜੇ ਹੀ ਮਹਿੰਗੇ ਭਾਅ ਤੇ ਮਿਲਣੀ ਹੈ । ਬੰਨੇ ਉਤੇ ਇਕ ਲੱਖ ਜਾਂ ਡੇਢ ਲੱਖ ਨੂੰ ਕਿੱਲਾ ਮਿਲ ਜਾਵੇਗਾ ਪਰ ਇਨ੍ਹਾਂ ਪਿੰਡਾਂ ਦੀ ਜ਼ਮੀਨ 30 ਲੱਖ ਰੁਪਏ ਕਿੱਲੇ ਤੋਂ ਘੱਟ ਨਹੀਂ ਪੈਣੀ ਇਸ ਨਾਲ ਸਰਕਾਰ ਤੇ ਵੀ ਬੜਾ ਵਿੱਤੀ ਭਾਰ ਪਵੇਗਾ ਕਿਉਂਕਿ ਜ਼ਮੀਨ ਮਹਿੰਗੇ ਭਾਅ ਮਿਲੇਗੀ ਅਤੇ ਉਨ੍ਹਾਂ ਪਿੰਡਾ ਦਾ ਉਜਾੜਾ ਵੀ ਹੋ ਜਾਵੇਗਾ । ਇਸ ਵੱਲ ਸਰਕਾਰ ਜ਼ਰੂਰ ਧਿਆਨ ਦੇਵੇ ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ਸਪੀਕਰ ਸਾਹਿਬ, ਮੈਂ ਇਸ ਪਵਿੱਤਰ ਸਦਨ ਦਾ ਧਿਆਨ ਤੁਹਾਡੇ ਰਾਹੀਂ ਇਕ ਬਹੁਤ ਹੀ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਜਿਸ ਦੀ ਨਾ ਸਿਰਫ ਸਾਡੇ ਪੰਜਾਬ ਵਾਸੀਆਂ ਵਿਚ ਬਲਕਿ ਵਿਦੇਸ਼ਾਂ ਵਿਚ ਵੀ ਬੜੀ ਤਸ਼ਬੀਸ਼ ਹੈ, ਕਨਸਰਨ ਫੀਲ ਕੀਤਾ ਜਾ ਰਿਹਾ ਹੈ । ਇਸ ਦੀ ਟ੍ਰਿਬਿਊਨ ਅਖ਼ਬਾਰ ਵਿਚ ਵੀ ਡਿਟੇਲ ਦਿੱਤੀ ਹੋਈ ਹੈ ਅੰਮ੍ਰਿਤਸਰ ਅੰਤਰਰਾਸ਼ਟਰੀ ਏਅਰ-ਪੋਰਟ ਬਣਾਉਣ ਵਾਸਤੇ Head news-'Airport Expansion : facts negate claims' ਇਹ ਰਿਪੋਰਟ ਆਈ ਹੈ । ਇਸ ਦੇ ਵਿਚ ਦੱਸਿਆ ਗਿਆ ਹੈ ਕਿ ਕਿਸ ਤਰੀਕੇ ਨਾਲ ਅੰਮ੍ਰਿਤਸਰ ਏਅਰ ਪੋਰਟ ਦੀ ਐਕਸਪੈਨਸ਼ਨ ਵਾਸਤੇ, ਇਸ ਨੂੰ ਅੰਤਰਰਾਸ਼ਟਰੀ ਏਅਰਪੋਰਟ ਬਣਾਉਣ ਵਾਸਤੇ ਸਿਵਾਏ ਇਕ ਜ਼ਮੀਨ ਖਰੀਦਣ ਦੇ ਅਤੇ ਚਾਰ-ਦੀਵਾਰੀ ਕਰਨ ਤੋਂ ਬਿਨਾਂ, ਅਜੇ ਤੱਕ ਕੋਈ ਵੀ ਪੈਸਾ ਨਹੀਂ ਆਇਆ । ਇਸ ਦੇ ਨਾਲ ਇਥੇ ਹੀ ਬੱਸ ਨਹੀਂ, ਪਬਲਿਕ ਇਨਵੈਸਟ-ਮੈਂਟ ਬੋਰਡ ਕੋਲੋਂ ਇਸ ਦੀ ਕਲੀਅਰੈਂਸ ਲੈਣੀ ਬੜੀ ਜ਼ਰੂਰੀ ਹੁੰਦੀ ਹੈ ਅਤੇ ਸਰਕਾਰ ਉਸ ਦੀ ਕਲੀਅਰੈਂਸ ਅੱਜ ਤੱਕ ਵੀ ਨਹੀਂ ਲੈ ਸਕੀ । ਨੌਵੀਂ, ਪੰਜ ਸਾਲਾ ਪਲਾਨ

[ਸਰਦਾਰ ਮਨਜੀਤ ਸਿੰਘ ਕਲਕੱਤਾ]

ਵਿਚ ਸਿਵਲ ਐਵੀਏਸ਼ਨ, ਮਨਿਸਟਰੀ ਆਫ ਸੈਂਟਰ ਨੇ ਸਾਰਿਆਂ ਏਅਰਪੋਰਟਾਂ ਦੀਆਂ ਕਲੀਅਰੈਂਸਜ਼ ਦਿੱਤੀਆਂ ਹਨ ਪਰ ਉਸ ਵਿਚ ਅੰਮ੍ਰਿਤਸਰ ਏਅਰਪੋਰਟ ਨੂੰ ਕੰਪਲੀਟਲੀ ਇਗਨੋਰ ਕਰ ਦਿੱਤਾ ਗਿਆ ਹੈ। ਪਹਿਲਾਂ ਪ੍ਰਾਈਮ-ਮਨਿਸਟਰ ਦੇਵਗੌੜਾ ਜੀ ਅਤੇ ਫਿਰ ਗੁਜਰਾਲ ਜੀ ਨੇ ਬਕਾਇਦਾ ਐਲਾਨ ਕੀਤਾ ਸੀ ਕਿ ਅੰਮ੍ਰਿਤਸਰ ਅੰਤਰਰਾਸ਼ਟਰੀ ਏਅਰ-ਪੋਰਟ ਬਣਾਇਆ ਜਾਵੇਗਾ। ਇਸ ਵਾਸਤੇ ਜ਼ਮੀਨ ਵੀ ਖਰੀਦੀ ਗਈ ਸੀ। ਪਰ ਅਫ਼ਸੋਸ ਇਸ ਗੱਲ ਦਾ ਹੈ ਕਿ ਇਸ ਗੱਲ ਦੀ ਸਰਕਾਰ ਵੱਲੋਂ ਕੋਈ ਵੀ ਕਲੈਰੀਫਿਕੇਸ਼ਨ ਨਹੀਂ ਦਿੱਤੀ ਜਾ ਰਹੀ, ਕੋਈ ਸਪੱਸ਼ਟੀਕਰਨ ਨਹੀਂ ਦਿੱਤਾ ਜਾ ਰਿਹਾ ਕਿ ਇਹ ਫੈਕਟਸ ਗਲਤ ਹਨ, ਰਿਪੋਰਟ ਗਲਤ ਹੈ। ਸਰਕਾਰ ਕੋਈ ਵੀ ਗੱਲ ਨਹੀਂ ਕਹਿ ਰਹੀ। ਸਰਕਾਰ ਨੂੰ ਇਹ ਜ਼ਰੂਰ ਕਹਿਣਾ ਚਾਹੀਦਾ ਹੈ ਕਿ ਫੈਕਟਸ ਝੂਠੇ ਹਨ ਅਤੇ ਮਿਸ-ਲੀਡਿੰਗ ਹਨ ਅਤੇ ਇਸ ਦਾ ਸਪੱਸ਼ਟੀਕਰਨ ਦੇਣਾ ਚਾਹੀਦਾ ਹੈ। ਇਸ ਨਾਲ ਸਾਰੇ ਪੰਜਾਬ ਵਿਚ ਅਤੇ ਪੂਰੇ ਸੰਸਾਰ ਵਿਚ ਵਿਦੇਸ਼ਾਂ ਵਿਚ ਰਹਿਣ ਵਾਲੇ ਪੰਜਾਬੀ ਸੋਚਦੇ ਸਨ ਕਿ ਉਹ ਸਿੱਧੇ ਅੰਮ੍ਰਿਤਸਰ ਏਅਰਪੋਰਟ ਤੋਂ, ਜਿਸ ਦਾ ਨਾਂ ਗੁਰੂ ਰਾਮ ਦਾਸ ਏਅਰਪੋਰਟ ਰੱਖਿਆ ਗਿਆ ਹੈ, ਫ਼ਲਾਈਟ ਲੈ ਸਕਣਗੇ। ਉਨ੍ਹਾਂ ਦੀਆਂ ਸਾਰੀਆਂ ਆਸਾਂ ਤੇ ਪਾਣੀ ਫਿਰ ਗਿਆ ਹੈ। ਹੁਣ ਤੱਕ 22 ਏਅਰ ਪੋਰਟ ਕਲੀਅਰ ਕੀਤੇ ਜਾ ਚੁੱਕੇ ਹਨ। ਨੌਵੀਂ ਪੰਜ ਸਾਲਾ ਯੋਜਨਾ ਵਿਚ ਜਿਹੜੇ 22 ਏਅਰਪੋਰਟ ਕਲੀਅਰ ਕੀਤੇ ਗਏ ਹਨ, ਉਨ੍ਹਾਂ ਵਿਚ ਅੰਮ੍ਰਿਤਸਰ ਏਅਰਪੋਰਟ ਦਾ ਨਾਂ ਸ਼ਾਮਲ ਨਹੀਂ ਹੈ। ਇਸੇ ਤਰੀਕੇ ਨਾਲ 7 ਇੰਟਰਨੈਸ਼ਨਲ ਏਅਰਪੋਰਟਾਂ ਨੂੰ ਪ੍ਰਾਈਵੇਟ ਕੰਪਨੀਆਂ ਨੂੰ ਕੰਟਰੈਕਟ ਤੇ ਦੇ ਦਿੱਤਾ ਗਿਆ ਹੈ ਪਰ ਉਨ੍ਹਾਂ ਵਿਚ ਵੀ ਅੰਮ੍ਰਿਤਸਰ ਏਅਰਪੋਰਟ ਦਾ ਨਾਂ ਨਹੀਂ ਹੈ। ਇਸ ਬਾਰੇ ਸਰਕਾਰ ਨੂੰ ਹਰ ਹਾਲਤ ਵਿਚ ਕਲੈਰੀਫਿਕੇਸ਼ਨ ਦੇਣੀ ਚਾਹੀਦੀ ਹੈ

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਕ ਬੜਾ ਹੀ ਅਹਿਮ ਮਸਲਾ ਸਦਨ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਥੇ ਸਾਡੇ ਜ਼ਿਮੀਂਦਾਰਾਂ ਵਾਸਤੇ ਬਿਜਲੀ ਦੇ ਕੁਨੈਕਸ਼ਨ, ਮੋਟਰਾਂ ਦੇ ਕੁਨੈਕਸ਼ਨ ਸਾਰੇ ਪੰਜਾਬ ਵਿਚ ਦਿੱਤੇ ਹਨ ਪਰ ਇਹ ਜਲਾਲਾਬਾਦ ਅਤੇ ਫ਼ਾਜ਼ਿਲਕਾ ਸਬ-ਡਵੀਜ਼ਨਾਂ ਵਿਚ ਸਾਲ 1980 ਤੋਂ ਪੈਂਡਿੰਗ ਪਏ ਹਨ। ਕਈ ਸਬ-ਡਵੀਜ਼ਨਾਂ ਵਿਚ 1990-92 ਤੋਂ ਪੈਂਡਿੰਗ ਪਏ ਹਨ ... (ਵਿਘਨ)

**ਸ੍ਰੀ ਸਪੀਕਰ** : ਸ਼ੇਰ ਸਿੰਘ ਜੀ, ਇਹ ਮਸਲਾ ਤਾਂ ਤੁਸੀਂ ਪਹਿਲਾਂ ਵੀ ਡਿਸਕਸ ਕਰ ਚੁੱਕੇ ਹੋ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਇਹ ਬੜਾ ਜ਼ਰੂਰੀ ਮਸਲਾ ਹੈ। ਪੈਡੀ ਦਾ ਸੀਜ਼ਨ ਆਉਣ ਵਾਲਾ ਹੈ। ਜ਼ਿਮੀਂਦਾਰਾਂ ਵਿਚ ਹਾਹਾਕਾਰ ਮੱਚੀ ਹੋਈ ਹੈ। ਇਕ ਪਾਸੇ ਤਾਂ ਬਿਜਲੀ ਦਾ ਲੋਡ ਬੜਾ ਹੀ ਘੱਟ ਹੈ, ਦੂਸਰੇ ਪਾਸੇ ਪੈਸੇ ਲੈ ਕੇ ਉਨ੍ਹਾਂ ਡੀਡਾਂ ਵਿਚੋਂ ਹੀ ਕੁਨੈਕਸ਼ਨ ਦਿੱਤੇ ਜਾਂਦੇ ਹਨ। ਮੇਰੀ ਬੇਨਤੀ ਹੈ ਕਿ 1982 ਤੋਂ ਜਿਹੜੇ ਲੋਕ ਵੇਟ ਕਰ ਰਹੇ ਹਨ ਕਿ ਸਾਡਾ ਕੁਨੈਕਸ਼ਨ ਲੱਗਣ ਵਾਲਾ ਹੈ, ਉਨ੍ਹਾਂ ਨੂੰ ਕੁਨੈਕਸ਼ਨ ਦਿੱਤੇ

ਜਾਣ । ਤੁਹਾਡੇ ਰਾਹੀਂ ਮੈਂ ਮਾਨਯੋਗ ਮੁੱਖ ਮੰਤਰੀ ਜੀ ਅਤੇ ਸਬੰਧਤ ਮੰਤਰੀ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਬਿਜਲੀ ਦੇ ਕੁਨੈਕਸ਼ਨ ਇਸੇ ਸੀਜ਼ਨ ਵਿਚ ਦੇ ਦਿੱਤੇ ਜਾਣ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ 30 ਮਾਰਚ ਨੂੰ ਵੀ ਇਹ ਮਸਲਾ ਰੱਖਿਆ ਸੀ, ਉਸ ਦਿਨ ਵਿੱਤ ਮੰਤਰੀ ਸਾਹਿਬ ਵੀ ਖੜ੍ਹੇ ਸਨ ਅਤੇ ਅੱਜ ਸੈਣੀ ਸਾਹਿਬ ਨੇ ਵੀ ਬੇਨਤੀ ਕੀਤੀ ਹੈ । ਸਾਡਾ ਪਠਾਨਕੋਟ ਦਾ ਇਲਾਕਾ ਬਾਰਡਰ ਨਾਲ ਲਗਦਾ ਹੈ । ਮੈਂ ਬਟਾਲੇ ਦੀ ਗੱਲ ਕਰਦਾ ਹਾਂ । ਬਟਾਲੇ ਲਈ ਸਾਲ 1997 ਵਿਚ 85 ਲੱਖ ਰੁਪਏ ਸੈਂਕਸ਼ਨ ਹੋਏ ਸਨ, ਸਾਲ 1998 ਵਿਚ 75 ਲੱਖ ਰੁਪਏ ਅਤੇ ਸਾਲ 1999 ਵਿਚ 52 ਲੱਖ ਰੁਪਏ ਸੈਂਕਸ਼ਨ ਹੋਏ । ਸਪੀਕਰ ਸਾਹਿਬ, ਤਿੰਨ ਸਾਲ ਵਿਚ ਪੈਸਾ ਲੈਪਸ ਹੋਇਆ ਹੈ ਅਤੇ ਇਸ ਸਾਲ ਸ਼ਿਊਰਟੀ ਦੇਣ ਦੇ ਬਾਵਜੂਦ ਵੀ ਕੋਈ ਪੈਸਾ ਨਹੀਂ ਦਿੱਤਾ ਗਿਆ । ਸਪੀਕਰ ਸਾਹਿਬ, ਸਾਡਾ ਇਹ ਡਿਸਟ੍ਰਿਕਟ ਕਿਸ ਤਰ੍ਹਾਂ ਤਰੱਕੀ ਕਰੇਗਾ ? ਇਸ ਡਿਸਟ੍ਰਿਕਟ ਲਈ ਕੋਈ ਪੈਸਾ ਰਿਲੀਜ਼ ਨਹੀਂ ਹੋਇਆ । ਸਪੀਕਰ ਸਾਹਿਬ, ਇਸ ਡਿਸਟ੍ਰਿਕਟ ਵਿਚ ਕਿਸ ਤਰ੍ਹਾਂ ਤਰੱਕੀ ਦੇ ਕੰਮ ਹੋਣਗੇ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਥਾਨਕ ਸਰਕਾਰ ਮੰਤਰੀ ਜੀ ਦਾ ਧਿਆਨ ਲੁਧਿਆਣੇ ਦੀ ਇਕ ਬਹੁਤ ਵੱਡੀ ਪ੍ਰਾਬਲਮ ਵੱਲ ਦਿਵਾਉਣਾ ਚਾਹੁੰਦਾ ਹਾਂ । 229 ਕਰੋੜ ਰੁਪਏ ਦਾ ਪ੍ਰਾਜੈਕਟ ਜਿਸ ਦਾ ਨਾਮ ਸਤਲੁੱਜ ਐਕਸ਼ਨ ਪਲਾਨ ਸੀ, ਸਾਲ 1996-97 ਵਿਚ ਸੈਂਕਸ਼ਨ ਕੀਤਾ ਗਿਆ ਸੀ । ਉਸਦੇ ਵਿਚ ਲੁਧਿਆਣਾ, ਫਗਵਾੜਾ ਅਤੇ ਜਲੰਧਰ ਇਨ੍ਹਾਂ ਤਿੰਨ ਸ਼ਹਿਰਾਂ ਵਿਚ ਪਲਿਊਸ਼ਨ ਘਟਾਉਣ ਲਈ ਕੰਮ ਹੋਣਾ ਸੀ । ਲੇਕਿਨ ਅੱਜ ਸਥਿਤੀ ਇਹ ਹੈ ਕਿ 45% ਲੁਧਿਆਣੇ ਵਿਚ ਅੱਜ ਵੀ ਸੀਵਰੇਜ ਸਿਸਟਮ ਨਹੀਂ ਪਿਆ । ਇਹ 229 ਕਰੋੜ ਰੁਪਏ ਦਾ ਜਿਹੜਾ ਪ੍ਰੋਜੈਕਟ ਸੈਂਕਸ਼ਨ ਹੋਇਆ ਹੈ ਇਸ ਦੇ ਵਿਚ 50% ਹਿੱਸਾ ਗੌਰਮਿੰਟ ਆਫ ਇੰਡੀਆ ਨੇ ਕੰਟਰੀਬਿਊਟ ਕਰਨਾ ਸੀ ਅਤੇ ਬਾਕੀ 50% ਵਿਚੋਂ 25-25% ਸਟੇਟ ਗੌਰਮਿੰਟ ਅਤੇ ਸਬੰਧਤ ਮਿਊਂਸੀਪਲ ਕਮੇਟੀਆਂ ਨੇ ਪਾਉਣਾ ਸੀ । ਮੈਨੂੰ ਦੁੱਖ ਹੈ ਕਿ ਇਸ ਪ੍ਰੋਜੈਕਟ ਨੂੰ ਸੈਂਕਸ਼ਨ ਹੋਏ ਅੱਜ ਚਾਰ ਸਾਲ ਹੋ ਗਏ ਹਨ ਅਤੇ ਕੇਂਦਰ ਸਰਕਾਰ ਵਲੋਂ ਆਇਆ ਪੈਸਾ ਵੀ ਪ੍ਰੋਪਰ ਯੂਟੇਲਾਈਜ਼ ਨਹੀਂ ਹੋਇਆ ਕਿਉਂਕਿ ਨਾ ਸਟੇਟ ਨੇ ਅਤੇ ਨਾ ਹੀ ਮਿਊਂਸੀਪਲ ਕਮੇਟੀਆਂ ਨੇ ਆਪਣਾ ਹਿੱਸਾ ਕੰਟਰੀਬਿਊਟ ਕੀਤਾ ਹੈ । ਚਾਰ ਸਾਲ ਵਿਚ 229 ਕਰੋੜ ਰੁਪਏ ਦੀ ਥਾਂ ਕੇਵਲ 69 ਕਰੋੜ ਰੁਪਏ ਹੀ ਖਰਚ ਕੀਤੇ ਗਏ ਹਨ ਅਤੇ ਜਿੰਨਾ ਕੰਮ ਇਸਦੇ ਵਿਚ ਕੀਤਾ ਗਿਆ, ਉਹ ਵੀ ਸਬ-ਸਟੈਂਡਰਡ ਕੀਤਾ ਗਿਆ ਹੈ । ਮੈਂ ਬੜਾ ਇੰਪਾਰਟੈਂਟ ਮਸਲਾ, ਪਲਿਊਸ਼ਨ ਦਾ, ਜੋ ਲੁਧਿਆਣੇ ਨਾਲ ਸਬੰਧਤ ਹੈ ਉਹ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਸੀਵਰੇਜ ਦਾ ਜਿਹੜਾ ਪਾਣੀ ਹੈ, ਉਹ ਟਰੀਟਮੈਂਟ ਕੀਤੇ ਬਿਨਾਂ ਹੀ ਬੁੱਢੇ ਨਾਲੇ ਵਿਚ ਸੁੱਟਿਆ ਜਾ ਰਿਹਾ ਹੈ । ਮੈਂ ਮਾਨਯੋਗ ਲੋਕਲ ਗੌਰਮਿੰਟ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੇ ਲੁਧਿਆਣੇ ਦੇ ਵਿਚ ਇਸ ਪ੍ਰੋਜੈਕਟ ਨੂੰ ਸ਼ੈਲਫ ਕਰ ਦਿੱਤਾ ਹੈ ਜਾਂ ਸਰਕਾਰ ਡੀਲੇਅ ਕਰਨਾ ਚਾਹੁੰਦੀ ਹੈ ਜਾਂ ਸਰਕਾਰ ਨੇ ਇਸ ਨੂੰ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]
ਠੰਡੇ ਬਸਤੇ ਵਿਚ ਪਾ ਦਿੱਤਾ ਹੈ ? ਕੀ ਇਹ ਪ੍ਰੋਜੈਕਟ ਮੁਕੰਮਲ ਹੋਣਾ ਹੈ ਜਾਂ ਨਹੀਂ ? ਸਪੀਕਰ ਸਾਹਿਬ, ਲੁਧਿਆਣੇ ਵਿਚ ਆਪਾਂ ਨੂੰ ਪੀਣ ਵਾਲਾ ਪਾਣੀ ਵੀ ਸ਼ੁੱਧ ਨਹੀਂ ਮਿਲਣਾ। ਡੇਢ ਸਾਲ ਪਿਛੋਂ ਆਪਾਂ ਨੇ ਲੁਧਿਆਣੇ ਵਿਚ ਹੀ ਰਹਿਣਾ ਹੈ। ਇਸ ਲਈ ਮੈਂ ,ਮਾਨਯੋਗ ਮੰਤਰੀ ਜੀ ਦੇ ਧਿਆਨ ਵਿਚ ਇਹ ਲਿਆਉਣਾ ਚਾਹੁੰਦਾ ਹਾਂ।

**ਸ੍ਰੀ ਸਪੀਕਰ : ਗਰੇਵਾਲ** ਸਾਹਿਬ, ਟੰਡਨ ਸਾਹਿਬ ਨੇ ਇਹ ਸਾਰਾ ਸੁਣ ਲਿਆ ਹੈ।

**ਸਰਦਾਰ ਸੀਤਲ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਰਕਾਰ ਦੇ ਧਿਆਨ ਵਿਚ ਇਕ ਬੜਾ ਅਹਿਮ ਮੁੱਦਾ ਲਿਆਉਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਨੇ ਜਿਸ ਵੇਲੇ ਸ਼ਗਨ ਸਕੀਮ ਲਾਗੂ ਕੀਤੀ ਸੀ ਉਸ ਵੇਲੇ ਇਹ ਸ਼ਰਤ ਲਗਾਈ ਸੀ ਕਿ ਸ਼ਗਨ ਸਕੀਮ ਦਾ ਲਾਭ ਲੈਣ ਲਈ ਵਿਆਹ ਦੀ ਮਿਤੀ ਤੋਂ ਇਕ ਮਹੀਨਾ ਪਹਿਲਾਂ ਐਪਲੀਕੇਸ਼ਨ ਦੇਣੀ ਚਾਹੀਦੀ ਹੈ। ਪਰ ਇਸ ਸਕੀਮ ਦਾ ਲਾਭ ਲੈਣ ਲਈ ਕਈ ਵੇਰ ਐਸੇ ਹਾਲਾਤ ਪੈਦਾ ਹੋ ਜਾਂਦੇ ਸਨ ਕਿ ਲੋਕਾਂ ਵਲੋਂ ਇਕ ਮਹੀਨਾ ਪਹਿਲਾਂ ਐਪਲੀਕੇਸ਼ਨਾਂ ਨਹੀਂ ਦਿੱਤੀਆਂ ਜਾਂਦੀਆਂ ਸਨ। ਸਰਕਾਰ ਨੇ ਫਿਰ ਵਿਚਾਰ ਕੀਤਾ ਅਤੇ ਇਕ ਹਫਤੇ ਦੀ ਮਿਆਦ ਰੱਖੀ ਕਿ ਕਿਸੇ ਹਾਲਤ ਵਿਚ ਇਕ ਹਫਤੇ ਬਾਅਦ ਵੀ ਅਰਜ਼ੀ ਦਿੱਤੀ ਜਾ ਸਕਦੀ ਹੈ ਪਰ ਸਰਕਾਰ ਦੀਆਂ ਹਦਾਇਤਾਂ ਦੇ ਬਾਵਜੂਦ ਵੀ ਮਹਿਕਮੇ ਵਲੋਂ ਆਡਿਟ ਆਬਜੈਕਸ਼ਨ ਲਗਾਏ ਗਏ ਕਿ ਕਿਉਂਕਿ ਇਕ ਮਹੀਨਾ ਪਹਿਲਾਂ ਅਰਜ਼ੀਆਂ ਨਹੀਂ ਦਿੱਤੀਆਂ ਗਈਆਂ ਇਸ ਲਈ ਉਹ ਸ਼ਗਨ ਦੀ ਰਕਮ ਵਾਪਸ ਵਸੂਲ ਕੀਤੀ ਜਾਵੇ। ਮੈਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜੇ ਇਸ ਆਡਿਟ ਆਬਜੈਕਸ਼ਨ ਨੂੰ ਰਿਮੂਵ ਨਾ ਕੀਤਾ ਗਿਆ ਤਾਂ ਉਨ੍ਹਾਂ ਗਰੀਬ ਲੋਕਾਂ ਨੂੰ ਜਿਨ੍ਹਾਂ ਨੇ ਧੱਕੇ ਖਾ ਕੇ ਸ਼ਗਨ ਸਕੀਮ ਦੇ ਪੈਸੇ ਪ੍ਰਾਪਤ ਕੀਤੇ ਹਨ, ਅਤੇ ਹੁਣ ਉਹ ਰਿਕਵਰੀ ਨਹੀਂ ਦੇ ਸਕਦੇ ਉਨ੍ਹਾਂ ਤੋਂ ਰਿਕਵਰੀ ਸ਼ੁਰੂ ਹੋ ਜਾਵੇਗੀ ਇਸ ਲਈ ਮੈਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਸਰਕਾਰ ਇਸ ਸਬੰਧ ਵਿਚ ਲੋੜੀਂਦੀਆਂ ਹਦਾਇਤਾਂ ਜਾਰੀ ਕਰੇ ਅਤੇ ਆਡਿਟ ਆਬਜੈਕਸ਼ਨ ਦਾ ਕੋਈ ਹੱਲ ਕੀਤਾ ਜਾਵੇ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਮੇਰਾ ਧਿਆਨ ਦਿਵਾਊ ਨੋਟਿਸ ਹੈ। ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਅਰਥਾਤ ਭਾਰਤ ਸਰਕਾਰ ਦੇ ਨਿਰਦੇਸ਼ ਅਨੁਸਾਰ ਰਾਜ ਵਿਚ ਅਨੁਸੂਚਿਤ ਜਾਤੀਆਂ ਦੀ ਆਬਾਦੀ....

**ਸ੍ਰੀ ਸਪੀਕਰ** : ਸਿੱਧੂ ਸਾਹਿਬ ਬੈਠ ਜਾਓ। ਮੈਂ ਧਿਆਨ ਦਿਵਾਊ ਨੋਟਿਸ ਬਾਰੇ ਤੁਹਾਨੂੰ ਹਾਲੇ ਨਹੀਂ ਕਿਹਾ।

**ਸਰਦਾਰ ਵੀਰ ਸਿੰਘ ਲੋਪੋਕੇ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਇਸ ਪਵਿੱਤਰ ਹਾਊਸ ਦਾ ਧਿਆਨ ਇਕ ਅਹਿਮ ਮੁੱਦੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਬਾਰਡਰ ਦੇ ਜ਼ਿਲ੍ਹੇ ਅੰਮ੍ਰਿਤਸਰ ਦੇ ਦੋ ਪਿੰਡਾਂ ਰਾਣੀਆਂ ਤੇ ਕੱਕੜ ਜਿਨ੍ਹਾਂ ਲਾਗੇ ਰਾਵੀ

ਦਰਿਆ ਵਗਦਾ ਹੈ, ਉਸ ਰਾਵੀ ਦਰਿਆ ਨੇ ਆਪਣਾ ਰੁੱਖ ਬਦਲ ਕੇ ਪਿੰਡਾਂ ਵੱਲ ਕਰ ਲਿਆ ਹੈ ਜਿਹੜੀ ਕੰਡਿਆਲੀ ਤਾਰ ਉਥੇ ਲਗਾਈ ਗਈ ਸੀ, ਉਹ 3-4 ਕਿਲੋਮੀਟਰ ਦਰਿਆ ਤੋਂ ਅੱਗੇ ਹੋ ਗਈ ਹੈ । ਬੀ.ਐਸ.ਐਫ. ਵਾਲੇ ਵੀ ਆਪਣਾ ਡੇਰਾ ਚੁੱਕ ਕੇ ਪਿੰਡਾਂ ਵਾਲੇ ਪਾਸੇ ਲੈ ਆਏ ਹਨ । ਇਸ ਤਰ੍ਹਾਂ ਕਿਸਾਨਾਂ ਦੀ ਹਜ਼ਾਰ ਏਕੜ ਜ਼ਮੀਨ . . .

**ਸ੍ਰੀ ਸਪੀਕਰ** : ਤੁਸੀਂ ਇਸ ਸਬੰਧ ਵਿਚ ਕੁਐਸਚਨ ਵੀ ਦਿੱਤਾ ਸੀ । ਮੈਂ ਉਹ ਅਲਾਓ ਵੀ ਕੀਤਾ ਸੀ ।

**ਸਰਦਾਰ ਵੀਰ ਸਿੰਘ ਲੋਪੋਕੇ** : ਸਪੀਕਰ ਸਾਹਿਬ, ਮੇਰੀ ਗੱਲ ਸੁਣ ਲਈ ਜਾਵੇ । ਮੈਂ ਕਹਿਣਾ ਚਾਹੁੰਦਾ ਹਾਂ ਕਿ ਕੰਡਿਆਲੀ ਤਾਰ ਨੇੜੇ ਕਿਸਾਨਾਂ ਦੀ ਜ਼ਮੀਨ ਹੈ ਅਤੇ ਇਹ ਦਰਿਆ ਤੋਂ ਅੱਗੇ ਹੈ ਪਰੰਤੂ ਬੀ.ਐਸ.ਐਫ. ਵਾਲੇ ਉਨ੍ਹਾਂ ਨੂੰ ਦਰਿਆ ਤੋਂ ਕੰਮ ਕਰਨ ਲਈ ਅੱਗੇ ਨਹੀਂ ਜਾਣ ਦਿੰਦੇ । ਇਸ ਤਰ੍ਹਾਂ ਕਿਸਾਨ ਆਪਣੀ ਲਗਭਗ ਹਜ਼ਾਰ ਏਕੜ ਜ਼ਮੀਨ ਤੇ ਖੇਤੀ ਨਹੀਂ ਕਰ ਸਕਦੇ । ਮੈਂ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਬੀ.ਐਸ.ਐਫ. ਵਾਲਿਆਂ ਤੋਂ ਪਿੰਡ ਵਾਲਿਆਂ ਨੂੰ ਅੱਗੇ ਜਾਣ ਦੀ ਇਜਾਜ਼ਤ ਦਿਵਾਉਣਗੇ ਤਾਂ ਕਿ ਉਹ ਆਪਣੇ ਪਿਓ-ਦਾਦਿਆਂ ਦੀ ਜ਼ਮੀਨ ਤੇ ਵਾਹੀ ਕਰ ਸਕਣ ?

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਥਾਨਕ ਸਰਕਾਰ ਵਿਭਾਗ ਵਿਚੋਂ ਰਿਟਾਇਰ ਹੋਏ ਮੁਲਾਜ਼ਮਾਂ ਦੀ ਇਕ ਵੱਡੀ ਮੁਸ਼ਕਲ ਵੱਲ ਲੋਕਲ ਬਾਡੀਜ਼ ਮਨਿਸਟਰ ਸਾਹਿਬ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ । ਤੀਸਰੇ ਪੇ-ਕਮਿਸ਼ਨ ਨੇ ਸਿਫ਼ਾਰਸ਼ ਕੀਤੀ ਸੀ ਕਿ ਨਗਰ ਪਾਲਿਕਾ ਦੇ ਰਿਟਾਇਰ ਕਰਮਚਾਰੀਆਂ ਨੂੰ ਪੈਨਸ਼ਨ ਦਿੱਤੀ ਜਾਵੇਗੀ । 1994 ਵਿਚ ਨੋਟੀਫਿਕੇਸ਼ਨ ਵੀ ਹੋ ਗਿਆ ਕਿ 1 ਅਪ੍ਰੈਲ, 1990 ਤੋਂ ਬਾਅਦ ਰਿਟਾਇਰ ਹੋਏ ਮੁਲਾਜ਼ਮਾ ਨੂੰ ਪੈਨਸ਼ਨ ਦਿੱਤੀ ਜਾਵੇਗੀ । ਇਸ ਤਰ੍ਹਾਂ ਇਕ ਤਾਰੀਖ ਨਿਸ਼ਚਿਤ ਕਰ ਦਿੱਤੀ ਗਈ । ਜਿਹੜੇ ਇੰਪਲਾਈਜ਼ 31 ਮਾਰਚ ਤੋਂ ਪਹਿਲਾਂ ਵੀ ਰਿਟਾਇਰ ਹੋਏ ਸਨ, ਉਹ ਇਸ ਸਹੂਲਤ ਤੋਂ ਵਾਂਝੇ ਰਹਿ ਗਏ । ਉਹ ਮੁਲਾਜ਼ਮ ਦੁਹਾਈ ਦੇ ਰਹੇ ਹਨ ਅਤੇ ਉਨ੍ਹਾਂ ਦਾ ਡੈਪੂਟੇਸ਼ਨ ਮੁੱਖ ਮੰਤਰੀ ਜੀ ਨੂੰ ਵੀ ਮਿਲਿਆ ਸੀ । ਉਨ੍ਹਾਂ ਨੇ ਭਰੋਸਾ ਵੀ ਦਿਵਾਇਆ ਸੀ ਕਿ ਉਨ੍ਹਾਂ ਨੂੰ ਪੈਨਸ਼ਨਰੀ ਲਾਭ ਦਿੱਤੇ ਜਾਣਗੇ । ਜਿਹੜਾ ਉਨ੍ਹਾਂ ਨੂੰ ਪ੍ਰਾਵੀਡੈਂਟ ਫੰਡ ਦੇ ਦਿੱਤਾ ਗਿਆ ਸੀ, ਉਹ ਵੀ ਉਹ ਵਾਪਸ ਜਮ੍ਹਾਂ ਕਰਵਾਉਣ ਨੂੰ ਤਿਆਰ ਸਨ । ਅੱਜ ਲੰਬੇ ਸਮੇਂ ਬਾਅਦ ਪ੍ਰਾਵੀਡੈਂਟ ਫੰਡ ਤੇ ਜਿੰਨਾ ਵਿਆਜ ਆਇਆ, ਉਹ ਵੀ ਉਹ ਪੈਨਸ਼ਨ ਵਿਚੋਂ ਕਟਵਾਉਣ ਲਈ ਤਿਆਰ ਹਨ ਪਰ ਉਨ੍ਹਾਂ ਨੂੰ ਪੈਨਸ਼ਨ ਦਿੱਤੀ ਜਾਵੇ । ਉਹ ਬਹੁਤ ਹੀ ਘੱਟ ਕਰਮਚਾਰੀ ਹਨ । ਸਿਰਫ 150-200 ਮੁਲਾਜ਼ਮ ਹਨ ਜਿਨ੍ਹਾਂ ਦੀ ਉਮਰ 70-80 ਸਾਲ ਹੈ । ਉਹ ਬੜੀ ਮੁਸ਼ਕਲ ਵਿਚ ਹਨ, ਉਨ੍ਹਾਂ ਬਜ਼ੁਰਗ ਵਿਅਕਤੀਆਂ ਵੱਲ ਧਿਆਨ ਦਿੱਤਾ ਜਾਵੇ ਅਤੇ ਉਨ੍ਹਾਂ ਪ੍ਰਤੀ ਆਪਣੇ ਫੈਸਲੇ ਵਿਚ ਤਬਦੀਲੀ ਕਰਕੇ ਪੈਨਸ਼ਨਰੀ ਲਾਭ ਉਨ੍ਹਾਂ ਨੂੰ ਦਿੱਤੇ ਜਾਣ ।

**ਸ੍ਰੀ ਸਪੀਕਰ** : ਸਰਦਾਰ ਮੱਖਣ ਸਿੰਘ ਜੀ, ਬੈਠ ਜਾਓ ।

**ਸ੍ਰੀਮਤੀ ਰੂਪ ਰਾਣੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦੀ ਹਾਂ ਕਿ ਮੇਰਾ ਹਲਕਾ ਦੀਨਾਨਗਰ ਰਿਜ਼ਰਵ ਕੰਸਟੀਚੂਐਂਸੀ ਹੈ । ਉਸ ਦੀ ਸੜਕ ਬਹੁਤ ਖਰਾਬ ਹੈ । ਟੰਡਨ ਸਾਹਿਬ ਮੇਰੇ ਹਲਕੇ ਵਿਚ ਗਏ ਸੀ । ਮੈਂ ਉਦੋਂ ਰਿਕੁਐਸਟ ਵੀ ਕੀਤੀ ਸੀ ਕਿ ਇਹ ਸੜਕ ਬਣਾਈ ਜਾਵੇ । ਬੱਚੇ ਰੋਜ਼ ਐਕਸੀਡੈਂਟ ਕਰਕੇ ਘਰ ਜਾ ਰਹੇ ਹਨ । ਸੜਕ ਦੀ ਹਾਲਤ ਬਹੁਤ ਬੁਰੀ ਹੈ । ਮੈਂ ਇਹ ਗੱਲ ਸੀ.ਐਮ. ਸਾਹਿਬ ਦੇ ਨੋਟਿਸ ਵਿਚ ਵੀ ਲਿਆਂਦੀ ਸੀ ਪਰ ਹਾਲੇ ਤੱਕ ਵੀ ਉਹ ਸੜਕ ਠੀਕ ਨਹੀਂ ਕੀਤੀ ਗਈ । ਮੈਂ ਹੱਥ ਜੋੜ ਕੇ ਬੇਨਤੀ ਕਰਦੀ ਹਾਂ ਕਿ ਇਹ ਸੜਕ ਠੀਕ ਕਰਵਾਈ ਜਾਵੇ । ਮੈਨੂੰ ਵਿਵੇਕਾਨੰਦ ਦੀ ਕਹਾਣੀ ਯਾਦ ਆਉਂਦੀ ਹੈ ਉਨ੍ਹਾਂ ਨੇ ਕਿਹਾ ਸੀ ਕਿ So long as millions and billions of people live in hunger and poverty, I consider everybody as traitor.

**ਸ੍ਰੀ ਅਵਤਾਰ ਹੈਨਰੀ** : ਸਪੀਕਰ ਸਾਹਿਬ, ਜਿਹੜਾ ਮੁੱਦਾ ਸਾਹਨੀ ਸਾਹਿਬ ਨੇ ਅਤੇ ਸੈਣੀ ਸਾਹਿਬ ਨੇ ਉਠਾਇਆ ਹੈ ।

**ਸ੍ਰੀ ਸਪੀਕਰ** : ਉਹ ਤਾਂ ਬੀਤ ਚੁੱਕਾ ਹੈ ।

**ਸ੍ਰੀ ਅਵਤਾਰ ਹੈਨਰੀ** : ਬੀਤ ਨਹੀਂ ਗਿਆ ਜੀ । ਜੋ ਪੰਜਾਬ ਦੇ ਸ਼ਹਿਰੀਆਂ ਦੇ ਨਾਲ ਇਨ੍ਹਾਂ ਨੇ, ਸਰਕਾਰ ਨੇ ਧੱਕਾ ਕੀਤਾ ਹੈ . .

**ਸ੍ਰੀ ਸਪੀਕਰ** : ਨਹੀਂ ਜੀ, ਬੈਠੋ ।

**ਸ੍ਰੀ ਅਵਤਾਰ ਹੈਨਰੀ** : ਕਿਉਂਕਿ ਦੋ ਕਰੋੜ ਰੁਪਿਆ ਜਾਂ ਢਾਈ ਕਰੋੜ ਰੁਪਿਆ ਸ਼ਹਿਰ ਦੀ ਡਿਵੈਲਪਮੈਂਟ ਵਾਸਤੇ ਦਿੱਤਾ ਗਿਆ, ਐਲੋਕੇਟ ਕੀਤਾ ਗਿਆ ਪਰ ਉਸ ਵਿੱਚੋਂ ਇਕ ਪੈਸਾ ਵੀ ਨਹੀਂ ਲਾਇਆ ਗਿਆ । ਮੈਂ ਇਸ ਸਦਨ ਵਿਚ ਵਜ਼ੀਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਸ ਹਲਕੇ ਵਿਚ ਕੋਈ ਪੈਸਾ ਨਹੀਂ ਲਾਇਆ ਗਿਆ । ਮੈਂ ਜਾਨਣਾ ਚਾਹੁੰਦਾ ਹਾਂ ਕਿ ਇਹ ਪਿੱਕ ਐਂਡ ਚੂਜ਼ ਕਿਉਂ ਹੈ ? ਜਿਸ ਤਰ੍ਹਾਂ ਦੂਸਰੇ ਐਮ. ਐਲ.ਏ. ਹਨ, ਉਸੇ ਤਰ੍ਹਾਂ ਅਸੀਂ ਹਾਂ । ਹਲਕੇ ਵਿਚ ਫੰਡ ਰਿਲੀਜ਼ ਤਦੇ ਹੀ ਹੁੰਦਾ ਸੀ ਜਦੋਂ ਫਾਈਨਾਂਸ ਮਨਿਸਟਰ, ਪੰਜਾਬ ਖੁਦ ਟੈਲੀਫੋਨ ਕਰਦੇ ਸੀ । ਇਹ ਪਿੱਕ ਐਂਡ ਚੂਜ਼ ਹੁੰਦੀ ਸੀ । ਫਾਈਨਾਂਸ ਮਨਿਸਟਰ ਸਾਹਿਬ ਇਥੇ ਬੈਠੇ ਨਹੀਂ, ਸੀ.ਐਮ. ਸਾਹਿਬ ਵੀ ਬੈਠੇ ਨਹੀਂ, ਇਹ ਇਥੇ ਦੱਸਣ ਕਿ ਤੁਸੀਂ ਐਮ.ਐਲ.ਏਜ਼ ਨਾਲ ਡਿਸਕ੍ਰਿਮੀਨੇਸ਼ਨ ਕਿਉਂ ਕਰਦੇ ਹੋ ? ਸਾਡਾ ਐਮ.ਐਲ.ਏਜ਼ ਦਾ ਵੀ ਉਨਾ ਹੀ ਹੱਕ ਬਣਦਾ ਹੈ ਜਿੰਨਾ ਕਿ ਮਨਿਸਟਰ ਦਾ ਬਣਦਾ ਹੈ । ਮੈਂ ਤੁਹਾਡੇ ਰਾਹੀਂ ਇਸ ਹਾਊਸ ਦੇ ਲੀਡਰ ਤੋਂ ਜਵਾਬ ਚਾਹੁੰਦਾ ਹਾਂ, ਜੇ ਉਹ ਨਹੀਂ ਹਨ ਤਾਂ ਇਥੇ ਲੋਕਲ ਬਾਡੀਜ਼ ਮਨਿਸਟਰ ਬੈਠੇ ਹਨ । ਮੈਨੂੰ ਬੜੀ ਹੈਰਾਨੀ ਹੈ ਕਿ ਲੋਕਲ ਬਾਡੀਜ਼ ਮਨਿਸਟਰ ਇਸ ਇਸ਼ੂ ਤੇ ਕਦੇ ਵੀ ਨਹੀਂ ਬੋਲੇ । ਸ਼ਹਿਰਾਂ ਦੀ ਜੋ ਹਾਲਤ ਹੈ, ਜੋ ਸ਼ਹਿਰਾਂ ਦੇ ਬਾਰੇ ਇਥੇ ਗੱਲਾਂ ਕੀਤੀਆਂ ਗਈਆਂ ਹਨ ਕਿ ਉਥੇ ਬੜਾ ਪੋਲਿਊਸ਼ਨ ਹੈ, ਪੋਲਿਊਟਿਡ ਵਾਟਰ ਹੈ । ਜਲੰਧਰ ਸ਼ਹਿਰ ਦੇ ਅੰਦਰ

ਤਾਂ ਦੋ-ਢਾਈ ਸੌ ਐਸੀਆਂ ਕਾਲੋਨੀਆਂ ਹਨ ਜਿਥੇ ਨਾ ਪਾਣੀ ਹੈ, ਨਾ ਸੀਵਰੇਜ ਹੈ, ਨਾ ਸਟਰੀਟ ਲਾਈਟਾਂ ਦਾ ਪ੍ਰਬੰਧ ਹੈ। ਉਥੇ ਕੋਈ ਖਿਆਲ ਨਹੀਂ ਰੱਖਦਾ। ਮੈਂ ਇਸ ਸਦਨ ਦੇ ਵਿਚ ਜ਼ਰੂਰ ਕਹਾਂਗਾ . .

**ਸ੍ਰੀ ਸਪੀਕਰ** : ਆਪਾਂ ਇਸ ਤੇ ਬਹੁਤ ਬਹਿਸ ਕਰ ਲਈ ਹੈ। ਹੁਣ ਤੁਸੀਂ ਬੈਠੋ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ....

**ਸ੍ਰੀ ਸਪੀਕਰ** : ਗਰੇਵਾਲ ਸਾਹਿਬ, ਨਹੀਂ ਜੀ। ਤੁਸੀਂ ਆਪਣਾ ਪੁਆਇੰਟ ਕੱਲ੍ਹ ਨੂੰ ਉਠਾ ਲੈਣਾ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਮੈਂ ਤਾਂ ਤੁਹਾਡੇ ਬਾਰੇ ਗੱਲ ਕਰਨੀ ਹੈ।

**ਸ੍ਰੀ ਸਪੀਕਰ** : ਮੈਂ ਕਿਹਾ ਜੀ ਤੁਹਾਨੂੰ ਇਕ ਵਾਰੀ ਟਾਈਮ ਦੇ ਦਿੱਤਾ ਹੈ। ਉਹ ਸਫੀਸ਼ੈਂਟ ਹੈ। ਗਰੇਵਾਲ ਜੀ, ਨਹੀਂ।.. (ਵਿਘਨ) ਮੈਂ ਕਿਹਾ ਜੀ, ਨਹੀਂ। ਮੈਂ ਕਿਹਾ ਜੀ ਤੁਸੀਂ ਕੱਲ੍ਹ ਮੇਰੇ ਬਾਰੇ ਗੱਲ ਕਰ ਲੈਣਾ। ਹਾਂ ਜੀ, ਰਾਜਲਾ ਸਾਹਿਬ। (ਵਿਘਨ) ਮੈਂ ਕਿਹਾ ਜੀ ਤੁਸੀਂ ਕੱਲ੍ਹ ਗੱਲ ਕਰ ਲੈਣਾ। ਹਾਂ ਜੀ, ਰਾਜਲਾ ਸਾਹਿਬ, ਤੁਸੀਂ ਦੱਸੋ ਜੀ।

**ਸਰਦਾਰ ਜਗਤਾਰ ਸਿੰਘ ਰਾਜਲਾ** : ਇਹ ਰੌਲਾ ਪਾਈ ਜਾਂਦੇ ਹਨ। ਪਹਿਲਾਂ ਇਨ੍ਹਾਂ ਨੂੰ ਬਿਠਾਉ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਸਪੀਕਰ ਸਾਹਿਬ ..

**ਸ੍ਰੀ ਸਪੀਕਰ** : ਸਹੂੰਗੜਾ ਜੀ, ਮੈਂ ਤੁਹਾਨੂੰ ਪਹਿਲਾਂ ਟਾਈਮ ਦੇ ਚੁੱਕਾ ਹਾਂ। ਹੁਣ ਤੁਸੀਂ ਬੈਠੋ, ਪਲੀਜ਼।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ.... (ਵਿਘਨ)

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਸਪੀਕਰ ਸਾਹਿਬ .. (ਵਿਘਨ)

**ਸ੍ਰੀ ਸਪੀਕਰ** : ਸਹੂੰਗੜਾ ਜੀ, ਬੈਠ ਜਾਓ। ਨਹੀਂ ਜੀ।.. (ਵਿਘਨ) ਸਹੂੰਗੜਾ ਜੀ, ਹੁਣ ਥੋੜ੍ਹੀ ਗੱਲ ਸੁਣ ਲੈਣ ਦਿਓ। ਤੁਹਾਡਾ ਪੁਆਇੰਟ ਪਹਿਲਾਂ ਆ ਗਿਆ ਹੈ। (ਵਿਘਨ) ਸਹੂੰਗੜਾ ਜੀ, ਤੁਹਾਨੂੰ ਸੁਣ ਲਿਆ ਹੈ। ਕੋਈ ਜ਼ਰੂਰੀ ਨਹੀਂ ਕਿ ਮੰਤਰੀ ਜੀ ਸਟੇਟਮੈਂਟ ਦੇਣ। ਤੁਸੀਂ ਬੈਠ ਜਾਓ। ਹਾਂ ਜੀ, ਰਾਜਲਾ ਜੀ, ਹੁਣ ਤੁਸੀ ਆਪਣੀ ਕਾਲ ਅਟੈਨਸ਼ਨ ਪੜ੍ਹੋ।

———

## CALL ATTENTION NOTICES UNDER RULE 66

(ਕ੍ਰਮ ਨੰ: 63)

**ਸਰਦਾਰ ਜਗਤਾਰ ਸਿੰਘ ਰਾਜਲਾ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਕਿ ਗੰਨੇ ਦੀ ਪੀੜਾਈ ਦੇ ਸੀਜ਼ਨ ਸਾਲ 1999-2000 ਦੌਰਾਨ ਕਈ ਖੰਡ ਮਿੱਲਾਂ ਵਲੋਂ ਕਿਸਾਨਾਂ ਦੇ ਗੰਨੇ ਦੀ ਕੀਮਤ ਦੀ ਅਦਾਇਗੀ 13 ਦਸੰਬਰ, 1999 ਤੋਂ ਬਾਅਦ ਨਹੀਂ ਕੀਤੀ ਗਈ। ਅਜਿਹਾ ਹੋਣ ਨਾਲ ਕਿਸਾਨਾਂ ਨੂੰ ਆਰਥਿਕ ਤੌਰ ਤੇ ਬਹੁਤ ਘਾਟਾ ਸਹਿਣਾ ਪੈ ਰਿਹਾ ਹੈ। ਇਸ ਕਰਕੇ ਕਿਸਾਨਾਂ ਵਿੱਚ ਭਾਰੀ ਬੇਚੈਨੀ ਅਤੇ ਰੋਸ ਪਾਇਆ ਜਾ ਰਿਹਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕਿਰਪਾਲਤਾ ਕਰਨ। (ਵਿਘਨ)

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਮਾਨਯੋਗ ਸਪੀਕਰ ਸਾਹਿਬ, ਮੇਰੀ ਗੱਲ ਦਾ ਮੰਤਰੀ ਜੀ ਜਵਾਬ ਦੇਣ।

**ਸ਼੍ਰੀ ਸਪੀਕਰ** : ਸਹੂੰਗੜਾ ਜੀ, ਜਵਾਬ ਦੇਣਾ ਕੋਈ ਜ਼ਰੂਰੀ ਨਹੀਂ ਹੈ। ਤੁਸੀਂ ਬੈਠ ਜਾਓ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਜ਼ਰੂਰੀ ਕਿਉਂ ਨਹੀਂ ਜੀ ?

**ਸ਼੍ਰੀ ਸਪੀਕਰ** : ਨਹੀਂ ਜੀ। ਹੁਣ ਤੁਸੀਂ ਕ੍ਰਿਪਾ ਕਰਕੇ ਬੈਠਣ ਦੀ ਖੇਚਲ ਕਰੋ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਇਹ ਸਕੂਲਾਂ ਦੀ ਗੱਲ ਕਰਦੇ ਹਨ ਜਾਂ ਕਾਲਜਾਂ ਦੀ ਕਰਦੇ ਹਨ ? ਅਸੀਂ ਹਮਦਰਦੀ ਨਾਲ ਵਿਚਾਰਾਂਗੇ ਜੇਕਰ ਸਾਡੇ ਸਕੂਲਾਂ ਦਾ ਮਾਮਲਾ ਹੈ। ਦੱਸੋ, ਸਕੂਲਾਂ ਦਾ ਹੈ ਕਿ ਕਾਲਜਾਂ ਦਾ ਹੈ ?

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਕਾਲਜਾਂ ਦਾ ਹੈ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਠੀਕ ਹੈ ਜੀ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਸਪੀਕਰ ਸਾਹਿਬ, ਇਹ ਦਲਿਤਾਂ ਦਾ ਮਾਮਲਾ ਹੈ, ਇਹ ਸਾਡਾ ਹੱਕ ਬਣਦਾ ਹੈ। ਇਸ ਦੇ ਬਾਰੇ ਮੰਤਰੀ ਸਾਹਿਬ ਤੋਂ ਜਵਾਬ ਆਉਣਾ ਚਾਹੀਦਾ ਹੈ।

**ਖੇਤੀਬਾੜੀ ਮੰਤਰੀ** : ਸਪੀਕਰ ਸਾਹਿਬ, ਸਹੂੰਗੜਾ ਸਾਹਿਬ ਨੂੰ ਤੁਸੀਂ ਪਹਿਲਾਂ ਚੁੱਪ ਕਰਾਓ (ਵਿਘਨ) (ਸ਼ੋਰ)

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਇਹ ਦਲਿਤ ਵਰਗ ਦੇ ਨਾਲ ਸਬੰਧਤ ਲੋਕਾਂ ਦਾ ਮਾਮਲਾ ਹੈ, ਇਸ ਕਰਕੇ ਮੰਤਰੀ ਜੀ ਤੋਂ ਜਵਾਬ ਆਉਣਾ ਚਾਹੀਦਾ ਹੈ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਸਪੀਕਰ ਸਾਹਿਬ, ਇਹ ਕਾਨੂੰਨ ਦੀ ਵਾਇਓਲੇਸ਼ਨ ਹੈ । ਜਦੋਂ ਡੀ.ਪੀ.ਸੀ. ਨੇ ਤਿੰਨ ਬੰਦਿਆਂ ਦਾ ਨਾਂ ਰਿਕੁਮੈਂਡ ਕਰ ਦਿੱਤਾ ਹੈ ਤਾਂ ਸਿੱਖਿਆ ਮੰਤਰੀ ਜੀ ਨੂੰ ਇਸ ਬਾਰੇ ਜਵਾਬ ਦੇਣਾ ਚਾਹੀਦਾ ਹੈ । ਇਹ ਦਲਿਤ ਲੋਕਾਂ ਦੇ ਨਾਲ ਧੱਕਾ ਕੀਤਾ ਜਾ ਰਿਹਾ ਹੈ ।

**ਸ੍ਰੀ ਸਪੀਕਰ** : ਸਹੂੰਗੜਾ ਜੀ, ਕਾਲ ਅਟੈਂਨਸ਼ਨ ਮੂਵ ਹੋ ਚੁੱਕੀ ਹੈ ਅਤੇ ਜ਼ੀਰੋ ਆਵਰ ਖ਼ਤਮ ਹੋ ਗਿਆ ਹੈ । ਜਵਾਬ ਦੇਣਾ ਕੋਈ ਜ਼ਰੂਰੀ ਨਹੀਂ ਹੈ । ਤੁਸੀਂ ਉਨ੍ਹਾਂ ਨੂੰ ਨੋਟ ਕਰਵਾ ਦਿੱਤਾ ਹੈ ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਦਲਿਤ ਵਰਗ ਦੇ ਲੋਕਾਂ ਨੂੰ ਇਗਨੋਰ ਕਿਉਂ ਕੀਤਾ ਜਾ ਰਿਹਾ ਹੈ ? ਇਸ ਤਰ੍ਹਾਂ ਕਰਕੇ ਕਾਨੂੰਨ ਦੀ ਵਾਇਓਲੇਸ਼ਨ ਕੀਤੀ ਜਾ ਰਹੀ ਹੈ, ਨਿਯਮਾਂ ਦੀ ਵਾਇਓਲੇਸ਼ਨ ਕੀਤੀ ਗਈ ਹੈ । ਇਹ ਸਾਡਾ ਹੱਕ ਬਣਦਾ ਹੈ ਅਤੇ ਕਾਨੂੰਨ ਦੇ ਵਿੱਚ ਪ੍ਰੋਵੀਜ਼ਨ ਹੈ । ਤੁਸੀਂ ਮੇਰੀ ਗੱਲ ਕਿਉਂ ਇਗਨੋਰ ਕਰ ਰਹੇ ਹੋ ? (ਵਿਘਨ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਤੁਸੀਂ ਬਹੁਤ ਹੀ ਲਿਬਰਲੀ ਅਤੇ ਜੁਡੀਸ਼ੀਅਸ ਤਰੀਕੇ ਦੇ ਨਾਲ ਸਾਰਿਆਂ ਨੂੰ ਬੋਲਣ ਦਾ ਟਾਈਮ ਦਿੰਦੇ ਹੋ । ਮੈਂ ਕਹਿ ਰਿਹਾ ਹਾਂ ਕਿ ਜਦੋਂ ਕਾਲ ਅਟੈਂਨਸ਼ਨ ਕਾਲ-ਅਪਾਨ ਹੋ ਗਈ ਹੈ ਫਿਰ ਇਨ੍ਹਾਂ ਨੂੰ ਇਹ ਮਾਮਲਾ ਰੇਜ਼ ਨਹੀਂ ਕਰਨਾ ਚਾਹੀਦਾ । ਤੁਸੀਂ ਇਕ ਵਾਰੀ ਇਨ੍ਹਾਂ ਨੂੰ ਮੌਕਾ ਦੇ ਦਿੱਤਾ ਹੈ ਤਾਂ ਕਿ ਕਿਸੇ ਵੀ ਆਨਰੇਬਲ ਮੈਂਬਰ ਨੂੰ ਕੋਈ ਗਿਲਾ ਨਾ ਰਹੇ ਕਿ ਮੈਂ ਆਪਣੀ ਗੱਲ ਕਹਿਣ ਤੋਂ ਰਹਿ ਗਿਆ ਹਾਂ । ਪਰ ਜਦੋਂ ਕਾਲ ਅਟੈਂਨਸ਼ਨ ਮੂਵ ਹੋ ਗਈ ਹੈ ਤਾਂ Can he compel the Government to reply ?

**Mr. Speaker** : No.

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਤੁਸੀਂ ਸਾਰਿਆਂ ਨੂੰ ਬੋਲਣ ਦਾ ਮੌਕਾ ਪੂਰਾ ਲਿਬਰਲੀ ਦੇ ਦਿੱਤਾ ਹੈ । ਜੇਕਰ ਇਹ ਫਿਰ ਵੀ ਇਨਸਿਸਟ ਕਰੀ ਜਾਣ ਤਾਂ ਮੈਂ ਸਮਝਦਾ ਹਾਂ ਕਿ ਇਹ ਠੀਕ ਨਹੀਂ ਹੈ । ਜੇਕਰ ਕੋਈ ਇਸ਼ੂ ਇੱਕ ਵਾਰੀ ਹਾਊਸ ਵਿੱਚ ਰੇਜ਼ ਹੋ ਚੁੱਕਾ ਹੈ ਤਾਂ ਉਸ ਨੂੰ ਵਾਰ-ਵਾਰ ਦੁਬਾਰਾ ਰੇਜ਼ ਕਰਨਾ ਕਿਸੇ ਤਰ੍ਹਾਂ ਵੀ ਠੀਕ ਨਹੀਂ ਹੈ । ਜਦੋਂ ਕਾਲ ਅਟੈਂਨਸ਼ਨ ਕਾਲ ਅਪਾਨ ਕਰ ਲਈ ਗਈ ਹੈ ਤਾਂ ਫਿਰ ਇਨ੍ਹਾਂ ਨੂੰ ਦੁਬਾਰਾ ਇਹ ਮਸਲਾ ਨਹੀਂ ਉਠਾਉਣਾ ਚਾਹੀਦਾ । ਸਪੀਕਰ ਸਾਹਿਬ, ਹਾਊਸ ਦੇ ਕੁਝ ਰੂਲਜ਼, ਕਾਇਦੇ ਹਨ, ਸਾਨੂੰ ਉਨ੍ਹਾਂ ਦੇ ਮੁਤਾਬਿਕ ਹੀ ਚੱਲਣਾ ਚਾਹੀਦਾ ਹੈ। ਤੁਸੀਂ ਮਾਨਯੋਗ ਮੈਂਬਰਾਂ ਨੂੰ ਬੋਲਣ ਦਾ ਲਿਬਰਲੀ ਮੌਕਾ ਦੇ ਦਿੱਤਾ ਹੈ । I think that was sufficient. He has raised his issue. ਜੇਕਰ ਫਿਰ ਵੀ ਇਹ ਹਾਊਸ ਦੀ ਕਾਰਵਾਈ ਵਿੱਚ ਵਿਘਨ ਪਾਉਣਾ ਚਾਹੁੰਦੇ ਹਨ ਤਾਂ I will ask the Minister not to reply.

**ਸਰਦਾਰ ਅਵਤਾਰ ਸਿੰਘ** ਬਰਾੜ : ਸਪੀਕਰ ਸਾਹਿਬ, ਜ਼ੀਰੋ ਆਵਰ ਦਾ ਅਰਥ ਇਹ ਹੈ ਕਿ ਕੋਈ ਵੀ ਵਿਸ਼ਾ ਜਿਸ ਦੇ ਨਾਲ, ਕਿਸੇ ਵਰਗ ਦੇ ਨਾਲ ਜਾਂ ਕਿਸੇ ਹੋਰ ਨਾਲ ਜ਼ਿਆਦਤੀ ਹੁੰਦੀ ਹੋਵੇ, ਧੱਕਾ ਹੋਵੇ ਤਾਂ ਉਹ ਮੈਂਬਰ ਆਪਣੀ ਗੱਲ ਕਹਿ ਸਕਦਾ ਹੈ। ਮਾਨਯੋਗ ਮੈਂਬਰ ਸਾਹਿਬਾਨ ਨੇ ਦਲਿਤ ਵਰਗ ਨਾਲ ਵਿਤਕਰਾ ਕੀਤੇ ਜਾਣ ਦਾ ਮੁੱਦਾ ਉਠਾ ਕੇ ਕਿਹਾ ਹੈ ਕਿ ਡੀ.ਪੀ.ਸੀ. ਨੇ ਤਿੰਨ ਨਾਮ ਅਪਰੂਵ ਕੀਤੇ ਹਨ ਫਿਰ ਉਨ੍ਹਾਂ ਨੂੰ ਸਰਕਾਰ ਵਲੋਂ ਇੰਪਲੀਮੈਂਟ ਕਿਉਂ ਨਹੀਂ ਕੀਤਾ ਗਿਆ ? ਮੈਂਬਰ ਸਾਹਿਬ ਪੂਰੇ ਫੈਕਟਸ ਦੇ ਆਧਾਰ ਉਤੇ ਆਪਣੀ ਗੱਲ ਕਰ ਰਹੇ ਹਨ ਪਰ ਉਨ੍ਹਾਂ ਦੀ ਗੱਲ ਨੂੰ ਸਰਕਾਰ ਵਲੋਂ ਬਿਲਕੁਲ ਇਗਨੋਰ ਕੀਤਾ ਜਾ ਰਿਹਾ ਹੈ। ਜੇਕਰ ਕੋਈ ਮੈਂਬਰ ਫੈਕਟਸ ਦੇ ਆਧਾਰ ਉਤੇ ਗੱਲ ਕਰਦਾ ਹੈ ਤਾਂ ਸਰਕਾਰ ਦਾ ਫਰਜ਼ ਬਣਦਾ ਹੈ ਕਿ ਉਸ ਗੱਲ ਦਾ ਜਵਾਬ ਦੇਵੇ। ਇਹ ਠੀਕ ਹੈ ਕਿ ਜ਼ਰੂਰੀ ਨਹੀਂ ਕਿ ਸਰਕਾਰ ਹਰ ਗੱਲ ਦਾ ਜਵਾਬ ਦੇਵੇ ਪਰ ਜੋ ਹਕੀਕਤ ਹੈ, ਜੋ ਗੱਲ ਉਚਿਤ ਹੈ, ਉਸ ਦਾ ਜਵਾਬ ਤਾਂ ਦਿਓ।

**ਸ੍ਰੀ ਸਪੀਕਰ** : ਨਹੀਂ ਜੀ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਕੀ ਹੋਇਆ ? ਜਵਾਬ ਤਾਂ ਦਿਵਾਓ। ਵਾਜਿਬ ਗੱਲ ਦਾ ਜਵਾਬ ਤਾਂ ਦੇਣਾ ਚਾਹੀਦਾ ਹੈ।

**ਚੌਧਰੀ ਜਗਜੀਤ ਸਿੰਘ** : ਕਨਸਰਨਡ ਮਨਿਸਟਰ ਏਥੇ ਬੈਠੇ ਹਨ, ਉਹ ਇਸ ਦਾ ਜਵਾਬ ਦੇਣ।

**ਸ੍ਰੀ ਸਪੀਕਰ** : ਟੰਡਨ ਸਾਹਿਬ ਖੜ੍ਹੇ ਹਨ, ਤੁਸੀਂ ਬੈਠ ਜਾਓ, ਪਲੀਜ਼।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ** : ਸਪੀਕਰ ਸਾਹਿਬ, ਮੈਂ ਸਦਨ ਦੇ ਆਨਰੇਬਲ ਮੈਂਬਰ ਸਾਹਿਬਾਨ ਨੂੰ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਮ-ਅਜ਼-ਕਮ ਵਿਧਾਨ ਸਭਾ ਦਾ ਜੋ ਸਦਨ ਹੈ ਇਸ ਦੇ ਕੁਝ ਨਾਰਮਜ਼ ਹਨ, ਵਰਕਿੰਗ ਰੂਲਜ਼ ਹਨ। ਉਸ ਵਿਚ ਤੁਸੀਂ ਸਾਰਿਆਂ ਨੂੰ ਅਲਾਓ ਕੀਤਾ ਹੈ, ਤੁਸੀਂ ਬਹੁਤ ਲਿਬਰਲੀ ਅਲਾਓ ਕਰ ਦਿੱਤਾ ਹੈ। ਜੋ ਪਹਿਲਾਂ ਹੁੰਦਾ ਸੀ ਕਿ ਇੱਕ ਪਾਰਟੀ ਦਾ ਇੱਕ ਮੈਂਬਰ ਜ਼ੀਰੋ ਆਵਰ ਵਿੱਚ ਬੋਲੇ, ਹੁਣ ਮੈਂ ਦੇਖਦਾ ਹਾਂ ਕਿ ਤੁਸੀਂ ਇਹ ਅਲਾਓ ਕਰ ਦਿੱਤਾ ਹੈ ਕਿ ਜ਼ਿਆਦਾ ਮੈਂਬਰ ਵੀ ਬੋਲਣ ਤਦ ਵੀ ਅਲਾਓ ਕਰ ਦਿੰਦੇ ਹੋ ਔਰ ਹਰ ਰੋਜ਼ ਇਹ ਹੋ ਰਿਹਾ ਹੈ। ਜਿਸ ਵੇਲੇ ਇੱਕ ਵਾਰ ਜ਼ੀਰੋ ਆਵਰ ਖ਼ਤਮ ਕਰਕੇ ਰੈਗੂਲਰ ਬਿਜ਼ਨਸ ਤੇ ਆ ਗਏ ਅਤੇ ਉਹ ਸ਼ੁਰੂ ਹੋ ਗਿਆ। ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਾਂਗਾ ਕਿ ਮੈਂਬਰ ਸਾਹਿਬਾਨ ਨੂੰ ਜਿਨ੍ਹਾਂ ਨੂੰ ਕੋਈ ਗੱਲ ਯਾਦ ਆਉਂਦੀ ਹੈ ਤਾਂ ਜ਼ੀਰੋ ਆਵਰ ਵਿਚ ਜ਼ਰੂਰ ਕਹਿਣ, ਤੁਸੀਂ ਇਜਾਜ਼ਤ ਵੀ ਦਿੰਦੇ ਹੋ। ਉਹ ਜ਼ਰੂਰ ਕਹਿਣ ਤਾਂ ਕਿ ਰਿਕਾਰਡ ਤੇ ਆ ਕੇ ਉਸ ਗੱਲ ਤੇ ਜੋ ਐਕਸ਼ਨ ਹੋਣਾ ਹੈ, ਹੋ ਜਾਵੇਗਾ। ਤੁਸੀਂ ਵੀ ਜਾਣਦੇ ਹੋ..(ਵਿਘਨ) ਗੱਲ ਸੁਣ ਤਾਂ ਲਓ। ਤੁਸੀਂ ਇੰਟਰੱਪਟ ਕਿਉਂ

ਕਹੀ ਜਾਂਦੀ ਹੋ ? ਇਹ ਜ਼ਰੂਰੀ ਨਹੀਂ ਹੈ ਕਿ ਹਰ ਗੱਲ ਜੋ ਜ਼ੀਰੋ ਆਵਰ ਵਿਚ ਕਹੀ ਜਾਏ ਉਸ ਤੇ ਕੋਈ ਵੀ ਮਨਿਸਟਰ ਜਾਂ ਸਬੰਧਤ ਮਨਿਸਟਰ ਜ਼ਰੂਰ ਜਵਾਬ ਦੇਵੇ । ਇਹ ਤੁਸੀਂ ਵੀ ਜਾਣਦੇ ਹੋ । ਅਗਰ ਉਹ ਗੱਲ ਰਿਕਾਰਡ ਤੇ ਆ ਗਈ ਹੈ ਉਸ ਮੁਤਾਬਿਕ ਜੋ ਐਕਸ਼ਨ ਹੋਣਾ ਚਾਹੀਦਾ ਹੈ, ਉਹ ਹੋ ਜਾਵੇਗਾ । ਉਸ ਤੋਂ ਇਲਾਵਾ ਦੂਸਰੇ ਪ੍ਰੋਸੀਜ਼ਰ ਹਨ ਕਿ ਕੋਈ ਵੀ ਗੱਲ ਚਾਹੇ ਕਾਲ ਅਟੈਂਸ਼ਨ ਨੋਟਿਸ ਜਾਂ ਸ਼ੋਅ ਕਾਜ਼ ਨੋਟਿਸ ਹੈ ਜਾਂ ਬਿਲ ਤੇ ਬੋਲਦਿਆਂ ਹੋਇਆਂ ਕਿਸੇ ਗੱਲ ਵੇਲੇ ਜਾਂ ਅਗਲੇ ਦਿਨ ਕਰ ਲਈ ਜਾਵੇ । ਜੇ ਅੱਜ ਯਾਦ ਨਹੀਂ ਆਇਆ ਜ਼ੀਰੋ ਆਵਰ ਨਿਕਲ ਚੁੱਕਾ ਹੈ ਤਾਂ ਅਗਲੇ ਦਿਨ ਜ਼ੀਰੋ ਆਵਰ ਵਿਚ ਆਪਣੀ ਗੱਲ ਰੱਖੀ ਜਾ ਸਕਦੀ ਹੈ । ਜਿਹੜਾ ਰੈਗੂਲਰ ਬਿਜ਼ਨਸ ਹੈ, ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਔਰ ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਰਿਕੁਐਸਟ ਕਰਦਾ ਹਾਂ ਕਿ ਜਿਸ ਵੇਲੇ ਰੈਗੂਲਰ ਬਿਜ਼ਨਸ ਸ਼ੁਰੂ ਹੋ ਗਿਆ ਹੋਵੇ ਮੈਂਬਰ ਸਾਹਿਬਾਨ ਉਸ ਨੂੰ ਪ੍ਰੋਸੀਡ ਕਰ ਲੈਣ ਦਿਆ ਕਰਨ । ਜੇ ਕੋਈ ਗੱਲ ਬਾਅਦ ਵਿਚ ਯਾਦ ਆਈ ਹੈ ਤਾਂ ਉਸ ਨੂੰ ਅਗਲੇ ਦਿਨ ਕਰ ਲੈਣ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਇੰਨਾ ਕਰ ਦਿਓ, ਇਹ ਬੜੀ ਅਹਿਮ ਗੱਲ ਹੈ, ਬੜੀ ਡਿਟੇਲ ਵਿਚ ਡਿਸਕਸ਼ਨ ਹੋਈ ਹੈ । ਇਹ ਗੱਲ ਗਰੀਬ ਵਰਗ ਨਾਲ ਤਾਅਲੁਕ ਰੱਖਦੀ ਹੈ । ਮੈਂ ਚਾਹੁੰਦਾ ਹਾਂ ਕਿ ਜੇ ਮਨਿਸਟਰ ਸਾਹਿਬ ਇਸ ਲਈ ਅੱਜ ਤਿਆਰ ਨਹੀਂ ਤਾਂ ਇਸ ਦਾ ਜਵਾਬ ਕੱਲ੍ਹ ਦੇ ਦੇਣ ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਸਪੀਕਰ ਸਾਹਿਬ, ਇਹ ਸਾਡਾ ਹੱਕ ਹੈ, ਭੀਖ ਨਹੀਂ ਹੈ ।

**ਸ਼੍ਰੀ ਸਪੀਕਰ** : ਸਹੂੰਗੜਾ ਸਾਹਿਬ, ਮੰਤਰੀ ਜੀ ਨੂੰ ਤੁਸੀਂ ਸੁਣ ਲਿਆ ਹੈ । ਮੈਂ ਕੰਪੈਲ ਨਹੀਂ ਕਰ ਸਕਦਾ ਕਿ ਸਰਕਾਰ ਜਵਾਬ ਦੇਵੇ ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਇਹ ਕਹਿਣਾ ਕਿ ਜਵਾਬ ਨਹੀਂ ਦਿੱਤਾ ਜਾ ਸਕਦਾ, ਇਹ ਸਰਕਾਰ ਦੀ ਧੱਕੇਸ਼ਾਹੀ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਅਸੀਂ ਲੋਕਾਂ ਨੂੰ ਜਵਾਬਦੇਹ ਹਾਂ । ਲੋਕ ਸਾਨੂੰ ਪੁੱਛਣਗੇ ।..(ਵਿਘਨ)

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਫੇਰ ਸਰਕਾਰ ਕਿਉਂ ਕਹਿੰਦੀ ਹੈ ? ਗੁਰਬਾਣੀ ਵਿਚ ਲਿਖਿਆ ਹੈ ਕਿ ''ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥'

**ਕਾਮਰੇਡ ਅਜੈਬ ਸਿੰਘ ਰੌਂਤਾ** : ਜੇ ਸੰਵਿਧਾਨ ਅੰਦਰ ਐਸ.ਸੀ. ਕੋਟੇ ਨਾ ਰੱਖੇ ਹੁੰਦੇ ਤਾਂ ਅਸੀਂ ਇਸ ਵਿਧਾਨ ਸਭਾ ਵਿਚ ਚੁਣ ਕੇ ਨਾ ਆਉਂਦੇ ।

**ਸ਼੍ਰੀ ਸਪੀਕਰ** : ਤੁਸੀਂ ਬੈਠ ਜਾਓ । ਸਰਦਾਰ ਗੁਰਦੇਵ ਸਿਘ ਬਾਦਲ ਜੀ, ਤੁਸੀਂ ਬੋਲੋ ।

**ਖਤੀਬਾੜੀ ਮੰਤਰੀ** : ਰਾਜ ਵਿਚ ਕੁੱਲ 22 ਖੰਡ ਮਿੱਲਾਂ ਹਨ. . . .

## WALK OUT

(ਇਸ ਸਮੇਂ ਬਹੁਜਨ ਸਮਾਜ ਪਾਰਟੀ ਦੇ ਮੈਂਬਰ, ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ, ਸਿੱਖਿਆ ਵਿਭਾਗ ਵਿੱਚ ਡੀ.ਪੀ.ਸੀ. ਦੀਆਂ ਸਿਫ਼ਾਰਸ਼ਾਂ ਨੂੰ ਨਾ ਮੰਨੇ ਜਾਣ ਅਤੇ ਜ਼ੀਰੋ ਆਵਰ ਦੌਰਾਨ ਰੇਜ਼ ਕੀਤੇ ਗਏ ਮਸਲੇ ਤੇ ਸਰਕਾਰ ਵਲੋਂ ਕੋਈ ਧਿਆਨ ਨਾ ਦਿੱਤੇ ਜਾਣ ਤੇ ** ** ਨਾਅਰੇ ਲਗਾਉਂਦੇ ਹੋਏ ਸਦਨ ਵਿਚੋਂ ਵਾਕ ਆਊਟ ਕਰ ਗਏ ।)

**ਸ੍ਰੀ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ । ਬਾਦਲ ਸਾਹਿਬ, ਠਹਿਰ ਜਾਓ । ਪਹਿਲਾਂ ਉਨ੍ਹਾਂ ਨੂੰ ਜਾ ਲੈਣ ਦਿਓ ।

---

## CALL ATTENTION NOTICES UNDER RULE 66 (*Resumption*)

**ਖੇਤੀਬਾੜੀ ਮੰਤਰੀ** (ਸਰਦਾਰ ਗੁਰਦੇਵ ਸਿੰਘ ਬਾਦਲ) : ਰਾਜ ਵਿੱਚ ਕੁੱਲ 22 ਖੰਡ ਮਿੱਲਾਂ ਸਥਾਪਤ ਹਨ ਜਿਨ੍ਹਾਂ ਵਿੱਚੋਂ 15 ਖੰਡ ਮਿੱਲਾਂ ਸਹਿਕਾਰੀ ਖੇਤਰ ਵਿੱਚ ਅਤੇ 7 ਖੰਡ ਮਿੱਲਾਂ ਪ੍ਰਾਈਵੇਟ ਖੇਤਰ ਵਿੱਚ ਹਨ । ਜਿਨ੍ਹਾਂ ਵਿੱਚੋਂ ਇੱਕ ਸਹਿਕਾਰੀ ਖੇਤਰ ਦੀ ਖੰਡ ਮਿੱਲ ਬੁਢਲਾਡਾ ਪਿਛਲੇ ਪੰਜ ਸਾਲ ਤੋਂ ਸਮਾਪਤੀ ਅਧੀਨ ਹੈ । ਸਾਲ 1999-2000 ਵਿੱਚ ਇੱਕ ਖੰਡ ਮਿੱਲ ਨਵਾਂ ਸ਼ਹਿਰ ਨੇ ਪੀੜਾਈ ਦਾ ਕੰਮ ਅਕਤੂਬਰ, 1999 ਵਿੱਚ, 14 ਖੰਡ ਮਿੱਲਾਂ ਨੇ ਨਵੰਬਰ, 1999 ਵਿੱਚ ਅਤੇ ਬਾਕੀ ਦੀਆਂ 6 ਖੰਡ ਮਿੱਲਾਂ ਨੇ ਦਸੰਬਰ, 1999 ਵਿੱਚ ਪੀੜਾਈ ਦਾ ਕੰਮ ਸ਼ੁਰੂ ਕੀਤਾ ਸੀ । ਅਕਤੂਬਰ, 1999 ਵਿੱਚ ਪੀੜਾਈ ਸ਼ੁਰੂ ਕਰਨ ਵਾਲੀ ਨਵਾਂ ਸ਼ਹਿਰ ਖੰਡ ਮਿੱਲ ਨੇ ਕਿਸਾਨਾਂ ਦੇ ਗੰਨੇ ਦੀ ਕੀਮਤ ਦੀ ਅਦਾਇਗੀ ਮਿਲ ਸ਼ੁਰੂ ਹੋਣ ਤੋਂ ਹੀ ਸ਼ੁਰੂ ਕਰ ਦਿੱਤੀ ਸੀ । ਨਵੰਬਰ, 1999 ਵਿੱਚ ਪੀੜਾਈ ਸ਼ੁਰੂ ਕਰਨ ਵਾਲੀਆਂ ਖੰਡ ਮਿੱਲਾਂ ਵਿੱਚੋਂ 8 ਖੰਡ ਮਿੱਲਾਂ ਵੱਲੋਂ ਨਵੰਬਰ, 1999 ਵਿੱਚ ਅਤੇ ਬਾਕੀ ਦੀਆਂ 12 ਖੰਡ ਮਿੱਲਾਂ ਵੱਲੋਂ ਗੰਨੇ ਦੀ ਕੀਮਤ ਦੀ ਅਦਾਇਗੀ ਕਿਸਾਨਾਂ ਨੂੰ ਦਸੰਬਰ, 1999 ਵਿੱਚ ਸ਼ੁਰੂ ਕਰ ਦਿੱਤੀ ਗਈ ਸੀ ।

ਸਹਿਕਾਰੀ ਖੇਤਰ ਦੀਆਂ ਨਵਾਂ ਸ਼ਹਿਰ, ਮੋਰਿੰਡਾ, ਬੁਢੇਵਾਲ ਅਤੇ ਨਕੋਦਰ ਖੰਡ ਮਿੱਲਾਂ ਵੱਲੋਂ ਕਿਸਾਨਾਂ ਦੇ ਗੰਨੇ ਦੀ ਕੀਮਤ ਦੀ ਅਦਾਇਗੀ ਆਪਣੇ ਸਾਧਨਾਂ ਰਾਹੀਂ ਕੀਤੀ ਜਾ ਰਹੀ ਹੈ ਪਰ ਬਾਕੀ ਦੀਆਂ ਸਹਿਕਾਰੀ ਖੇਤਰ ਦੀਆਂ 10 ਖੰਡ ਮਿੱਲਾਂ ਨੂੰ ਇਸ ਮੰਤਵ ਲਈ 40 ਕਰੋੜ ਰੁਪਏ ਦੀ ਸਹਾਇਤਾ ਵਜੋਂ ਲੋੜ ਹੈ ਜੋ ਸਰਕਾਰ ਦੇ ਵਿਚਾਰ ਅਧੀਨ ਹੈ ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਬੜੇ ਵਿਸਥਾਰ ਨਾਲ ਜਵਾਬ ਦਿੱਤਾ ਹੈ ਅਤੇ ਪੰਜਾਬ ਸਰਕਾਰ ਵੀ ਬੜਾ ਰੌਲਾ ਪਾ ਰਹੀ

---

**Not recorded as ordered by the Chair.

ਹੈ ਕਿ ਕਣਕ ਅਤੇ ਝੋਨੇ ਦੀ ਫ਼ਸਲ ਦੀ ਜਗ੍ਹਾ ਤੇ ਕਿਸਾਨ ਹੋਰ ਫ਼ਸਲਾਂ ਬੀਜਣ। ਉਹ ਗੰਨਾ ਬੀਜਣ, ਸੂਰਜਮੁਖੀ ਜਾਂ ਹੋਰ ਬਦਲਵੀਆਂ ਫ਼ਸਲਾਂ ਬੀਜਣ ਪਰ ਜਦੋਂ ਕਿਸਾਨ ਬਦਲਵੀਆਂ ਫ਼ਸਲਾਂ ਬੀਜਦੇ ਹਨ ਤਾਂ ਉਨ੍ਹਾਂ ਨੂੰ ਸਮੇਂ ਸਿਰ ਕੋਈ ਪੇਮੈਂਟ ਨਹੀਂ ਹੁੰਦੀ। ਕਿਸਾਨ ਧੱਕੇ ਖਾ ਕੇ ਮਿੱਲਾਂ ਦੇ ਵਿੱਚੋਂ ਆ ਜਾਂਦੇ ਹਨ। 13 ਦਸੰਬਰ ਤੋਂ ਬਾਅਦ ਸਾਡੀ ਰੱਖੜਾ ਮਿੱਲ ਜੋ ਹੈ, ਇਸ ਨੇ ਕਿਸਾਨਾਂ ਨੂੰ ਕੋਈ ਪੇਮੈਂਟ ਨਹੀਂ ਦਿੱਤੀ। ਰੱਖੜਾ ਮਿੱਲ ਪਟਿਆਲਾ ਵਿਖੇ ਹੈ। ਦਸੂਹਾ ਮਿੱਲ ਨੇ ਵੀ ਕਿਸਾਨਾਂ ਨੂੰ ਪੇਮੈਂਟ ਨਹੀਂ ਦਿੱਤੀ। ਉਹ ਕਿਸਾਨ, ਜਿਨ੍ਹਾਂ ਨੇ ਕਿ ਇਨ੍ਹਾਂ ਮਿੱਲਾਂ ਵਿੱਚ ਗੰਨਾ ਭੇਜਿਆ ਸੀ, ਉਦੋਂ ਤੋਂ ਆੜ੍ਹਤੀਆਂ ਤੋਂ ਵਿਆਜ ਤੇ ਪੈਸੇ ਲੈ ਕੇ ਵਰਤ ਰਹੇ ਹਨ। ਮੰਤਰੀ ਜੀ ਕਿਰਪਾ ਕਰਕੇ ਇਹ ਦੱਸਣ ਕਿ 13 ਦਸੰਬਰ ਤੋਂ ਬਾਅਦ ਗੰਨੇ ਦੀ ਜਿੰਨੀ ਅਦਾਇਗੀ ਬਣਦੀ ਹੈ, ਕੀ ਉਹ ਸਮੇਤ ਵਿਆਜ ਦਿਵਾਉਣਗੇ? ਇਹ ਪੇਮੈਂਟ ਸਮੇਤ ਵਿਆਜ ਮਿਲਣੀ ਚਾਹੀਦੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਰਕਮ ਕਦੋਂ ਤੱਕ ਦਿਵਾ ਦੇਣਗੇ, ਕਿੰਨਾ ਸਮਾਂ ਲੱਗੇਗਾ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਬੇਨਤੀ ਕੀਤੀ ਸੀ ਕਿ ਸਰਕਾਰ ਜਲਦੀ ਹੀ, ਇਹ ਜੋ ਕਿਸਾਨਾਂ ਦੀ ਅਮਾਊਂਟ ਹੈ, ਕੀਮਤਾਂ ਹਨ, ਉਹ ਦਿਵਾਉਣ ਵਾਸਤੇ ਤਤਪਰ ਹੈ।

**ਸਰਦਾਰ ਜਗਤਾਰ ਸਿੰਘ ਰਾਜਲਾ** : ਜਲਦੀ ਹੀ ਦਾ ਮਤਲਬ ਕੀ ਹੈ ਜੀ? ਇਹ ਸਪਸ਼ਟ ਦੱਸਿਆ ਜਾਵੇ ਕਿ ਕਿੰਨਾ ਸਮਾਂ ਲੱਗੇਗਾ?

**ਸ਼੍ਰੀ ਸਪੀਕਰ** : ਉਨ੍ਹਾਂ ਨੇ ਦੱਸ ਦਿੱਤਾ ਹੈ। ਤੁਸੀਂ ਅਗਲੀ ਗੱਲ ਪੁੱਛੋ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਚਾਰ ਮਹੀਨੇ ਤਾਂ ਪਹਿਲਾਂ ਹੋ ਗਏ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਗੰਨੇ ਦੀ ਪੇਮੈਂਟ ਕਰਨ ਨੂੰ ਹੋਰ ਕਿੰਨਾ ਸਮਾਂ ਲੱਗੇਗਾ? ਇਹ ਸਮਾਂ ਨਿਸ਼ਚਿਤ ਕਰਨ।

**ਮੰਤਰੀ** : ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਬੜੀ ਜਲਦੀ ਕਰਾਂਗੇ। ਹੋਰ ਕਿੰਨਾ ਛੇਤੀ ਦੱਸ ਦੇਵਾਂ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਇਹ ਸਾਨੂੰ ਟਾਈਮ ਬਾਊਂਡ ਦੱਸ ਦੇਣ।

**ਸ਼੍ਰੀ ਸਪੀਕਰ** : ਨੈਕਸਟ ਕਾਲ ਅਟੈਂਸ਼ਨ। ਰਾਜਲਾ ਸਾਹਿਬ, ਤੁਸੀਂ ਪੜ੍ਹੋ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਪਹਿਲਾਂ ਮੇਰਾ ਜਵਾਬ ਮੰਤਰੀ ਜੀ ਤੋਂ ਦਿਵਾਓ।

**ਸ਼੍ਰੀ ਸਪੀਕਰ**: ਰਾਜਲਾ ਸਾਹਿਬ, ਮੈਂ ਤੁਹਾਨੂੰ ਨੈਕਸਟ ਕਾਲ ਅਟੈਨਸ਼ਨ ਲਈ ਕਾਲ ਅਪਾਨ ਕਰ ਲਿਆ ਹੈ। ਇਸ ਲਈ ਤੁਸੀਂ ਪੜ੍ਹੋ। ਤੁਸੀਂ ਹਾਊਸ ਦਾ ਟਾਈਮ ਜ਼ਾਇਆ ਨਾ ਕਰੋ। ਅਗਰ ਤੁਸੀਂ ਆਪਣੀ ਕਾਲ ਅਟੈਨਸ਼ਨ ਨੋਟਿਸ ਨਹੀਂ ਪੜ੍ਹਨੀ ਤਾਂ ਫੇਰ ਮੈਂ ਨੈਕਸਟ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਨੂੰ ਕਾਲ ਅਪਾਨ ਕਰਦਾ ਹਾਂ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਤੁਸੀਂ ਇਸ ਤਰ੍ਹਾਂ ਨਹੀਂ ਕਰ ਸਕਦੇ। ਜਦੋਂ ਲਿਸਟ ਆਫ ਬਿਜ਼ਨੈਸ ਵਿਚ ਕਾਲ ਅਟੈਂਸ਼ਨ ਲੱਗੀ ਹੋਈ ਹੈ, ਉਸ ਨੂੰ ਤੁਸੀਂ ਇਗਨੋਰ ਨਹੀਂ ਕਰ ਸਕਦੇ। ਇਸ ਲਈ ਚਾਜਲਾ ਸਾਹਿਬ ਨੂੰ ਆਪਣੀ ਗੱਲ ਪੁੱਛ ਲੈਣ ਦਿਓ। ਤੁਸੀਂ ਇਸ ਤਰ੍ਹਾਂ ਚਾਜਲਾ ਸਾਹਿਬ ਨੂੰ ਪੁੱਛਣ ਤੋਂ ਮਨ੍ਹਾ ਨਹੀਂ ਕਰ ਸਕਦੇ।

**ਸ੍ਰੀ ਸਪੀਕਰ** : ਹੁਣ ਮੈਂ ਮਨ੍ਹਾ ਕਰ ਦਿੱਤਾ ਹੈ ਅਤੇ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਨੂੰ ਕਾਲ ਅਪਾਨ ਕਰ ਲਿਆ ਹੈ। ਚਾਜਲਾ ਸਾਹਿਬ ਆਪਣੇ ਸਵਾਲ ਦੀ ਰੈਪੀਟੀਸ਼ਨ ਕਰ ਰਹੇ ਸਨ ਅਤੇ ਮੈਂ ਇਨ੍ਹਾਂ ਨੂੰ ਰੂਲਜ਼ ਦੇ ਮੁਤਾਬਿਕ ਹੀ ਕਿਹਾ ਹੈ। ਇਕ ਸਵਾਲ ਦੀ ਦੁਬਾਰਾ ਰੈਪੀਟੀਸ਼ਨ ਨਹੀਂ ਹੋ ਸਕਦੀ। ਮੈਂ ਰੈਪੀਟੀਸ਼ਨ ਕਰਨ ਤੋਂ ਮਨ੍ਹਾ ਕੀਤਾ ਹੈ। ਮੈਂ ਇਨ੍ਹਾਂ ਨੂੰ ਦੋ ਵਾਰ ਮਨ੍ਹਾ ਕੀਤਾ ਸਵਾਲ ਕਰਨ ਤੋਂ ਪਰ ਫੇਰ ਵੀ ਇਹ ਖੜ੍ਹੇ ਹੋ ਕੇ ਬੋਲੀ ਜਾ ਰਹੇ ਹਨ ਜਦੋਂ ਕਿ ਮੈਂ ਇਨ੍ਹਾਂ ਨੂੰ ਆਪਣੀ ਅਗਲੀ ਕਾਲ ਅਟੈਂਸ਼ਨ ਪੜ੍ਹਨ ਲਈ ਕਿਹਾ ਹੈ। ਇਹੀ ਕਾਰਣ ਹੈ ਕਿ ਮੈਂ ਕਿਹਾ ਹੈ ਕਿ ਹੁਣ ਪੁੱਟ ਨਹੀਂ ਹੋਣੀ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਕੋਈ ਐਸਾ ਰੂਲ ਨਹੀਂ ਹੈ, ਕੋਈ ਐਸਾ ਪ੍ਰੋਸੀਜਰ ਨਹੀਂ ਹੈ ਜਿਸ ਦੇ ਰਾਹੀਂ ਤੁਸੀਂ ਮੈਂਬਰ ਸਾਹਿਬ ਨੂੰ ਇਗਨੋਰ ਕਰ ਦਿਓ।

**ਸ੍ਰੀ ਸਪੀਕਰ** : ਗਰੇਵਾਲ ਸਾਹਿਬ, ਮੈਂ ਕਿਹਾ ਹੈ ਕਿ ਰੈਪੀਟੀਸ਼ਨ ਨਹੀਂ ਹੋ ਸਕਦੀ। ਮੈਂ ਚਾਜਲਾ ਜੀ ਨੂੰ ਤਿੰਨ ਵਾਰ ਕਹਿ ਚੁੱਕਾ ਹਾਂ। ਗਰੇਵਾਲ ਸਾਹਿਬ, ਤੁਸੀਂ ਗੱਲ ਨੂੰ ਉਲਝਾ ਰਹੇ ਹੋ। ਤੁਸੀਂ ਮੇਰੀ ਗੱਲ ਨੂੰ ਸਮਝ ਨਹੀਂ ਰਹੇ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਤੁਸੀਂ ਉਨ੍ਹਾਂ ਨੂੰ ਅਲਾਓ ਨਹੀਂ ਕਰ ਰਹੇ ਪਰ ਦੂਜਿਆਂ ਨੂੰ ਅਲਾਓ ਕਰ ਦਿੰਦੇ ਹੋ। ਤੁਸੀਂ ਇਨ੍ਹਾਂ ਨੂੰ ਕਿਹੜੇ ਰੂਲਜ਼ ਥੱਲੇ ਇਗਨੋਰ ਕਰ ਰਹੇ ਹੋ?

**ਸ੍ਰੀ ਸਪੀਕਰ** : ਗਰੇਵਾਲ ਸਾਹਿਬ, ਮੈਂ ਚਾਜਲਾ ਸਾਹਿਬ ਨੂੰ 2-3 ਵਾਰ ਕਾਲ ਅਪਾਨ ਕਰ ਚੁੱਕਾ ਹਾਂ ਔਰ ਉਨ੍ਹਾਂ ਨੇ ਆਪਣੀ ਕਾਲ ਅਟੈਂਸ਼ਨ ਨੋਟਿਸ ਨਹੀਂ ਪੜ੍ਹੀ। ਮੈਂ ਉਨ੍ਹਾਂ ਨੂੰ ਕੰਪੈਲ ਨਹੀਂ ਕਰ ਸਕਦਾ। ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ, ਉਥੇ ਗੱਲ ਕਰ ਲਵਾਂਗੇ। ਇਸ ਤਰੀਕੇ ਨਾਲ ਤੁਸੀਂ ਹਾਊਸ ਦਾ ਟਾਈਮ ਵੇਸਟ ਨਾ ਕਰੋ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਕੋਈ ਮੈਨੂੰ ਰੂਲ ਦੱਸ ਦਿਓ ਜਿਸ ਦੇ ਰਾਹੀਂ ਤੁਸੀਂ ਮੈਂਬਰ ਸਾਹਿਬ ਨੂੰ ਇਗਨੋਰ ਕਰ ਰਹੇ ਹੋ। ਕੋਈ ਵਾਜਬ ਗੱਲ ਹੋਣੀ ਚਾਹੀਦੀ ਹੈ। Don't be discriminatory from individual to individual. ਮੈਂ ਮੈਂਬਰ ਦੇ ਰਾਈਟ ਦੀ ਪ੍ਰੋਟੈਕਸ਼ਨ ਚਾਹੁੰਦਾ ਹਾਂ। ਅਗਰ ਤੁਸੀਂ ਉਸ ਨੂੰ ਇਗਨੋਰ ਕਰਨਾ ਹੈ, ਫੇਰ ਉਸ ਨੂੰ ਲਿਸਟ ਵਿਚ ਸ਼ਾਮਲ ਕਿਉਂ ਕੀਤਾ ਸੀ? ਹੁਣ ਤੁਸੀਂ ਉਸ ਨੂੰ ਅਲਾਓ ਕਰ ਦਿਓ।

**ਸ੍ਰੀ ਸਪੀਕਰ** : ਅੱਛਾ, ਗਰੇਵਾਲ ਸਾਹਿਬ, ਤੁਸੀਂ ਬੈਠ ਜਾਓ। ਮੈਂ ਅਲਾਓ ਕਰਦਾ ਹਾਂ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸ੍ਰੀਮਾਨ ਜੀ. . . .

**ਸ੍ਰੀ ਸਪੀਕਰ** : ਰਾਜਲਾ ਜੀ, ਇਕ ਮਿੰਟ, ਤੁਸੀਂ ਬੈਠ ਜਾਓ। ਮੈਂ ਹਾਊਸ ਦੇ ਆਨਰੇਬਲ ਮੈਂਬਰ ਸਾਹਿਬਾਨ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਕਾਲ ਅਟੈਨਸ਼ਨ ਚਲ ਰਹੀ ਹੈ ਤਾਂ ਉਨ੍ਹਾਂ ਤੇ ਰੈਪੀਟੀਸ਼ਨ ਨਹੀਂ ਹੋ ਸਕਦੀ। ਮੈਂ ਕਹਿ ਚੁੱਕਾ ਹਾਂ ਕਿ ਅਗਲੀ ਕਾਲ ਅਟੈਨਸ਼ਨ ਔਰ ਦੋ ਵਾਰੀ ਕਹਿ ਚੁੱਕਾ ਹਾਂ ਕਿ ਕਾਲ ਅਟੈਨਸ਼ਨ ਪੜ੍ਹੋ। ਤੁਸੀਂ ਉਸ ਵੇਲੇ ਟਾਈਮ ਅਵੇਲ ਨਹੀਂ ਕਰਦੇ। ਮੈਂ ਇਥੇ ਸਪੱਸ਼ਟ ਕਰ ਦਿੰਦਾ ਹਾਂ ਕਿ ਮੇਰੀ ਕਿਸੇ ਨਾਲ ਪਰਸਨਲ ਲਾਗਡਾਟ ਨਹੀਂ ਹੈ। ਮੈਂ ਬੇਨਤੀ ਕਰਾਂਗਾ ਕਿ ਕਈ ਵਾਰਾ ਕਾਲ ਅਟੈਨਸ਼ਨਜ਼ ਇਕ ਮੈਂਬਰ ਦੀਆਂ ਦੋ ਹੁੰਦੀਆਂ ਹਨ। ਅੱਗੇ ਵਾਸਤੇ ਤੁਸੀਂ ਖਿਆਲ ਰੱਖਿਆ ਕਰੋ। ਜਦੋਂ ਮੈਂ ਅਗਲੀ ਕਾਲ ਅਟੈਨਸ਼ਨ ਕਹਾਂ ਤਾਂ ਉਸ ਤੇ ਅਮਲ ਕਰਿਆ ਕਰੋ।

(ਕ੍ਰਮ ਨੰ: 65)

**ਸਰਦਾਰ ਜਗਤਾਰ ਸਿੰਘ ਰਾਜਲਾ** : ਸ੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਤਹਿਸੀਲ ਸਮਾਣਾ ਅਤੇ ਤਹਿਸੀਲ ਪਟਿਆਲਾ ਅੰਦਰ ਹਰ ਕਿਸਮ ਦੇ ਵਹੀਕਲਾਂ ਦਾ ਪ੍ਰਦੂਸ਼ਣ ਚੈਕ ਕੀਤਾ ਜਾ ਰਿਹਾ ਹੈ ਅਤੇ ਪ੍ਰਤੀ ਵਹੀਕਲ ਅਲੱਗ-ਅਲੱਗ ਕਿਸਮ ਦੇ ਰੇਟ ਨਿਰਧਾਰਤ ਕੀਤੇ ਹੋਏ ਹਨ ਅਤੇ ਪ੍ਰਦੂਸ਼ਣ ਸਬੰਧੀ ਕੋਈ ਸਰਟੀਫਿਕੇਟ ਜਾਰੀ ਨਹੀਂ ਕੀਤਾ ਜਾ ਰਿਹਾ। ਲੋਕਾਂ ਕੋਲੋਂ ਨਜਾਇਜ਼ ਪੈਸੇ ਬਟੋਰੇ ਜਾ ਰਹੇ ਹਨ। ਇਸ ਸਬੰਧੀ ਕਿਸੇ ਵੀ ਰੋਕੇ ਗਏ ਵਹੀਕਲ ਦਾ ਪ੍ਰਦੂਸ਼ਣ ਠੀਕ ਨਹੀਂ ਕੀਤਾ ਜਾ ਰਿਹਾ, ਸਿਰਫ ਪੈਸੇ ਇਕੱਠੇ ਕਰਕੇ ਛੱਡ ਦਿੱਤਾ ਜਾਂਦਾ ਹੈ। ਸਰਕਾਰ ਵਹੀਕਲਾਂ ਸਬੰਧੀ ਪ੍ਰਦੂਸ਼ਣ ਕੰਟਰੋਲ ਕਰਨ ਵਾਲੀਆਂ ਏਜੰਸੀਆਂ ਅਤੇ ਸਮਰੱਥ ਅਧਿਕਾਰੀਆਂ ਬਾਰੇ ਆਪਣੀ ਸਥਿਤੀ ਸਪੱਸ਼ਟ ਕਰੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਕਿਰਪਾਲਤਾ ਕਰਨ।

**ਟਰਾਂਸਪੋਰਟ ਮੰਤਰੀ** (ਸਰਦਾਰ ਰਘਬੀਰ ਸਿੰਘ) : ਸਪੀਕਰ ਸਾਹਿਬ, ਪੰਜਾਬ ਵਿਚ ਕੇਂਦਰੀ ਮੋਟਰ ਗੱਡੀ ਰੂਲਜ਼, 1989 ਦੇ ਸਬ-ਰੂਲ 7 ਆਫ ਰੂਲ 115 ਤਹਿਤ ਕੁੱਲ 111 ਪ੍ਰਦੂਸ਼ਣ ਚੈਕਿੰਗ ਸੈਂਟਰ ਪ੍ਰਵਾਨਿਤ ਕੀਤੇ ਗਏ ਹਨ। ਪ੍ਰਵਾਨਿਤ ਟੈਸਟਿੰਗ ਸੈਂਟਰਜ਼ ਨੂੰ 20/- ਰੁਪਏ ਪ੍ਰਦੂਸ਼ਣ ਅੰਡਰ ਕੰਟਰੋਲ ਸਰਟੀਫਿਕੇਟ ਜਾਰੀ ਕਰਨ ਦਾ ਅਤੇ 10/- ਰੁਪਏ ਕੋਈ ਛੋਟੀ ਖਰਾਬੀ ਠੀਕ ਕਰਨ ਲਈ ਵਸੂਲ ਕਰਨ ਦਾ ਅਧਿਕਾਰ ਦਿੱਤਾ ਗਿਆ ਹੈ।

ਜਿੱਥੋਂ ਤੱਕ ਤਹਿਸੀਲ ਸਮਾਣਾ ਦਾ ਸਬੰਧ ਹੈ, ਇਥੇ ਕਿਸੇ ਪ੍ਰਦੂਸ਼ਣ ਚੈਕ ਸੈਂਟਰ ਨੂੰ ਸਰਕਾਰ ਵੱਲੋਂ ਅਧਿਕਾਰਤ ਨਹੀਂ ਕੀਤਾ ਗਿਆ ਹੈ। ਹੁਣ ਤੱਕ ਕਿਸੇ ਕੋਲੋਂ ਵੀ ਸਮਾਣਾ ਤਹਿਸੀਲ ਦੇ ਅਣਅਧਿਕਾਰਿਤ ਪ੍ਰਦੂਸ਼ਣ ਚੈਕ ਸੈਂਟਰ ਬਾਰੇ ਕੋਈ ਵੀ ਸ਼ਿਕਾਇਤ ਪ੍ਰਾਪਤ ਨਹੀਂ ਹੋਈ ਹੈ। ਫਿਰ ਵੀ ਸਮਾਣਾ ਤਹਿਸੀਲ ਦੇ ਲੋਕਾਂ ਦੀ ਜਾਣਕਾਰੀ ਲਈ ਇਸ ਗੱਲ ਦੀ ਭਰਪੂਰ ਪਬਲੀਸਿਟੀ ਕੀਤੀ ਜਾਵੇਗੀ ਕਿ ਉਸ ਤਹਿਸੀਲ ਵਿਚ ਕੋਈ

[ਟਰਾਂਸਪੋਰਟ ਮੰਤਰੀ]
ਵੀ ਪ੍ਰਦੂਸ਼ਣ ਚੈਕ ਸੈਂਟਰ ਸਰਕਾਰ ਵਲੋਂ ਪ੍ਰਵਾਨਿਤ ਨਹੀਂ ਹੈ ਅਤੇ ਕਿਸੇ ਹੋਰ ਅਣ-ਅਧਿਕਾਰਤ ਸੈਂਟਰ ਤੋਂ ਉਹ ਪ੍ਰਦੂਸ਼ਣ ਆਦਿ ਚੈਕ ਨਾ ਕਰਵਾਉਣ । ਇਸ ਦੇ ਨਾਲ ਹੀ ਲੋਕਾਂ ਨੂੰ ਸਰਕਾਰ ਵਲੋਂ ਇਸ ਕੰਮ ਲਈ ਨਿਯਤ ਕੀਤੀ ਗਈ ਫੀਸ ਬਾਰੇ ਵੀ ਜਾਣਕਾਰੀ ਦਿੱਤੀ ਜਾਵੇਗੀ ।

ਪਟਿਆਲਾ ਤਹਿਸੀਲ ਵਿਚ ਸਰਕਾਰ ਵਲੋਂ 9 ਪ੍ਰਦੂਸ਼ਣ ਚੈਕ ਸੈਂਟਰਾਂ ਨੂੰ ਅਧਿ-ਕਾਰਿਤ ਕੀਤਾ ਗਿਆ ਹੈ । ਇਨ੍ਹਾਂ ਵਿਚੋਂ ਇਕ ਪ੍ਰਦੂਸ਼ਣ ਚੈਕ ਸੈਂਟਰ ਜਿਸ ਦਾ ਨਾਮ ਭਗਤ ਸਿੰਘ ਐਂਡ ਕੰਪਨੀ ਪਟਿਆਲਾ ਹੈ, ਦੀ ਆਥੋਰਾਈਜ਼ੇਸ਼ਨ ਨੂੰ ਇਸ ਕਰਕੇ ਕੈਂਸਲ ਕਰ ਦਿੱਤਾ ਗਿਆ ਕਿਉਂਕਿ ਉਸ ਵਿਰੁੱਧ ਸਰਕਾਰ ਵਲੋਂ ਨਿਰਧਾਰਿਤ ਫੀਸ ਨਾਲੋਂ ਵਾਧੂ ਫੀਸ ਲੈਣ ਦੀ ਸ਼ਿਕਾਇਤ ਪ੍ਰਾਪਤ ਹੋਈ ਸੀ ।

ਪ੍ਰਦੂਸ਼ਣ ਚੈਕ ਸੈਂਟਰ ਨੂੰ ਅਧਿਕਾਰਿਤ ਕਰਨ ਲਈ ਅਤੇ ਸੈਂਟਰ ਵਿਰੁੱਧ ਜੇਕਰ ਕੋਈ ਸ਼ਿਕਾਇਤ ਪ੍ਰਾਪਤ ਹੁੰਦੀ ਹੈ ਤਾਂ ਲਾਇਸੈਂਸ ਨੂੰ ਕੈਂਸਲ ਕਰਨ ਲਈ ਜ਼ਿਲ੍ਹਾ ਟਰਾਂਸਪੋਰਟ ਅਫਸਰ ਸਮਰੱਥ ਹੈ । ਜ਼ਿਲ੍ਹਾ ਪਟਿਆਲਾ ਵਿਚ ਸਥਿਤ ਕਿਸੇ ਵੀ ਹੋਰ ਸੈਂਟਰ ਵਿਰੁੱਧ ਸ਼ਿਕਾਇਤ ਜ਼ਿਲ੍ਹਾ ਟਰਾਂਸਪੋਰਟ ਅਫਸਰ ਕੋਲ ਲੰਬਿਤ ਨਹੀਂ ਹੈ । ਜੇਕਰ ਕਿਸੇ ਵੀ ਸੈਂਟਰ ਵਿਰੁੱਧ ਕੋਈ ਸ਼ਿਕਾਇਤ ਪ੍ਰਾਪਤ ਹੁੰਦੀ ਹੈ ਤਾਂ ਉਸ ਦੀ ਪ੍ਰਵਾਨਤਾ ਨੂੰ ਮੁਅੱਤਲ, ਕੈਂਸਲ ਕਰਨ ਲਈ ਸਖਤ ਕਾਰਵਾਈ ਕੀਤੀ ਜਾਵੇਗੀ ਜਿਵੇਂ ਕਿ ਭਗਤ ਸਿੰਘ ਐਂਡ ਕੰਪਨੀ ਦੇ ਵਿਰੁੱਧ ਕੀਤੀ ਗਈ ਹੈ ।

**ਸਰਦਾਰ ਜਗਤਾਰ ਸਿੰਘ ਰਾਜਲਾ :** ਸਪੀਕਰ ਸਾਹਿਬ, ਪ੍ਰਦੂਸ਼ਣ ਰੋਕਣ ਸਬੰਧੀ ਮੰਤਰੀ ਜੀ ਨੇ ਵਧੀਆ ਜਵਾਬ ਦਿੱਤਾ ਹੈ । ਪ੍ਰਦੂਸ਼ਣ ਰੋਕਣਾ ਅੱਜ ਸਮੇਂ ਦੀ ਮੁੱਖ ਲੋੜ ਹੈ । ਵੱਖ-ਵੱਖ ਸ਼ਹਿਰਾਂ ਵਿਚ ਜਿਵੇਂ ਕਿ ਸਮਾਣਾ, ਪਟਿਆਲਾ ਵਿਖੇ ਪ੍ਰਦੂਸ਼ਣ ਚੈਕਿੰਗ ਕੇਂਦਰ ਖੋਲ੍ਹੇ ਗਏ ਹਨ ਅਤੇ ਉਨ੍ਹਾਂ ਵਿਚੋਂ ਕਈ ਰੱਦ ਵੀ ਕੀਤੇ ਗਏ ਹਨ । 10/- ਰੁਪਏ ਅਤੇ 20/- ਰੁਪਏ ਦੀ ਫੀਸ ਪ੍ਰਦੂਸ਼ਣ ਨੂੰ ਠੀਕ ਕਰਨ ਲਈ ਰੱਖੀ ਗਈ ਹੈ । ਸਪੀਕਰ ਸਾਹਿਬ, ਕਈ ਦਫਾ ਸਕੂਟਰ ਵਾਲਿਆਂ ਤੋਂ 30/- ਰੁਪਏ ਲਏ ਜਾ ਰਹੇ ਹਨ । ਇਕ ਉਹ ਚੈਕ ਵੀ ਨਹੀਂ ਕਰਦੇ, ਉਸ ਦੇ ਸਿਰਫ 30/- ਰੁਪਏ ਲੈਂਦੇ ਹਨ । ਉਸ ਤੋਂ ਬਾਅਦ ਸਕੂਟਰ ਧੂੰਆਂ ਛੱਡੀ ਘੁੰਮੀ ਜਾਂਦੇ ਹਨ, ਕੋਈ ਚੈਕ ਨਹੀਂ ਕਰਦਾ । ਟਰੱਕਾਂ ਵਾਲਿਆਂ ਦਾ ਵੀ ਇਹੀ ਹਾਲ ਹੈ । ਉਹ ਇਕ-ਇਕ ਟਰੱਕ ਤੋਂ 50-50/- ਰੁਪਏ ਵਸੂਲ ਲੈਂਦੇ ਹਨ । ਕੀ ਮੰਤਰੀ ਜੀ ਇਹ ਵਿਸ਼ਵਾਸ ਦਿਵਾਉਣਗੇ ਕਿ ਅੱਗੇ ਤੋਂ ਇਹ ਕਾਰਵਾਈ ਜਿਹੜੀ ਪ੍ਰਦੂਸ਼ਣ ਰੋਕਣ ਦੇ ਨਕਾਬ ਹੇਠਾਂ ਪੈਸੇ ਲੈਣ ਵਾਲੀ ਚਲ ਰਹੀ ਹੈ ਅਤੇ ਪੰਜਾਬ ਪੁਲਿਸ ਵਾਲੇ ਅਤੇ ਟ੍ਰੈਫਿਕ ਪੁਲਿਸ ਵਾਲਿਆਂ ਦੇ ਨੋਟਿਸ ਵਿਚ ਵੀ ਹੈ, ਜਾਂ ਉਹ ਸਕੂਟਰਾਂ, ਟ੍ਰੈਕਟਰਾਂ ਤੇ ਟਰੱਕਾਂ ਦੇ ਚਲਾਨ ਕਰ ਰਹੇ ਹਨ, ਉਹ ਰੋਕੀ ਜਾਵੇਗੀ ? ਸਪੀਕਰ ਸਾਹਿਬ, ਇਕ ਤਾਂ ਜਿਹੜੇ ਲੋਕਾਂ ਦੇ ਚਲਾਨ ਕੱਟੇ ਜਾ ਰਹੇ ਹਨ, ਇਸ ਵਾਸਤੇ ਉਹ ਰੋਕੇ ਜਾਣ ਅਤੇ ਜਿਹੜੇ ਵੱਧ ਪੈਸੇ ਵਸੂਲੇ ਜਾ ਰਹੇ ਹਨ, ਉਹ ਨਾ ਵਸੂਲੇ ਜਾਇਆ ਕਰਨ । ਕੀ ਇਹ ਵਿਸ਼ਵਾਸ ਮੰਤਰੀ ਜੀ ਦਿਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਪਹਿਲਾਂ ਤਾਂ ਇਹ ਦੱਸਣਾ ਚਾਹੁੰਦਾ ਹਾਂ ਕਿ ਸਮਾਣਾ ਵਿਚ ਕੋਈ ਸਰਕਾਰ ਵਲੋਂ ਚਾਲੂ ਕੀਤਾ ਗਿਆ ਪ੍ਰਦੂਸ਼ਣ ਚੈਕ ਸੈਂਟਰ ਹੈ ਹੀ ਨਹੀਂ । ਅਗਰ ਕੋਈ ਚਲਾਉਂਦਾ ਹੈ ਤਾਂ ਜਾਅਲੀ ਚਲਾਉਂਦਾ ਹੈ । ਇਹ ਸਾਡੇ ਨੋਟਿਸ ਵਿਚ ਲਿਆਉਣ, ਅਸੀਂ ਉਸਦੇ ਖਿਲਾਫ ਕੇਸ ਰਜਿਸਟਰ ਕਰਾਵਾਂਗੇ । ਇਹ ਪ੍ਰਦੂਸ਼ਣ ਚੈਕ ਸੈਂਟਰ ਪਟਿਆਲਾ ਵਿਚ 9 ਸੀ । 9 ਵਿਚੋਂ 1 ਦਾ ਕੈਂਸਲ ਕਰ ਦਿਤਾ ਹੈ । ਬਾਕੀ ਜਿਸ ਦੇ ਖਿਲਾਫ ਜਿਥੇ ਕਿਤੇ ਵੀ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਕੋਈ ਸ਼ਿਕਾਇਤ ਹੈ, ਕੋਈ ਅਜਿਹਾ ਚੈਕ ਸੈਂਟਰ ਅਣ-ਅਧਿਕਾਰਤ ਤੌਰ ਤੇ ਚਲਾਉਂਦਾ ਹੈ ਅਤੇ ਵਾਧੂ ਫੀਸ ਲੈਂਦਾ ਹੈ, ਇਹ ਸਾਡੇ ਧਿਆਨ ਵਿਚ ਲਿਆਉਣ, ਅਸੀਂ ਉਸ ਨੂੰ ਜ਼ਰੂਰ ਸਖਤ ਤੋਂ ਸਖਤ ਸਜ਼ਾ ਦੇਣ ਦੀ ਕੋਸ਼ਿਸ਼ ਕਰਾਂਗੇ ।

**ਸਰਦਾਰ ਗੁਰਦੇਵ ਸਿੰਘ ਸਿੱਧੂ**: ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ ਜੀ । ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ . . .

**ਸ੍ਰੀ ਸਪੀਕਰ**: ਮੈਂ ਕਿਹਾ ਜੀ, ਸਿੱਧੂ ਸਾਹਿਬ, ਹੁਣ ਤਾਂ ਚਾਵਲਾ ਜੀ ਦੀ ਕਾਲ ਅਟਨਸ਼ਨ ਹੈ. . .

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਮੇਰੀ ਵੀ ਕਾਲ ਅਟੈਨਸ਼ਨ ਹੈ . .

**ਸ੍ਰੀ ਸਪੀਕਰ**. ਅੱਜ ਤੁਹਾਡੀ ਕਾਲ ਅਟੈਨਸ਼ਨ ਨਹੀਂ ਹੈ ਜੀ । ਤੁਸੀਂ ਬੈਠ ਜਾਓ । ਅੱਜ ਲਕਸ਼ਮੀ ਕਾਂਤਾ ਚਾਵਲਾ ਜੀ ਦੀ ਕਾਲ ਅਟੈਨਸ਼ਨ ਹੈ । ਹਾਂ ਜੀ, ਚਾਵਲਾ ਜੀ ਕਾਲ ਅਟੈਨਸ਼ਨ ਪੜ੍ਹੋ ।

(क्रम संख्या: 66)

**श्रीमती लक्ष्मी कांता चावला**: श्रीमान जी, मैं सरकार का ध्यान सार्वजनिक महत्व के अत्यावश्यक मामले की ओर आकर्षित करूंगी अर्थात :—

सन 2000 मार्च महीने में स्कूलों में दाखिले के समय फीसें 50 प्रतिशत से सौ प्रतिशत तक बढ़ जाने से लोगों में विशेषकर निम्न मध्य वर्ग में बहुत बेचैनी है और इससे बहुत से बच्चे स्कूलों तक पहुंचने से वंचित रह जायेंगे । सरकार फीसों पर नियन्त्रण करने के लिये शीघ्र कार्यवाही कर सदन में वक्तव्य दे ।

**ਹਾਇਰ, ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ) : ਮਾਨਯੋਗ ਸਪੀਕਰ ਸਾਹਿਬ, ਭੈਣ ਜੀ ਨੇ ਜਿਹੜਾ ਧਿਆਨ ਦਿਵਾਊ ਮਤਾ ਲਿਆਂਦਾ ਹੈ ਅਤੇ ਜੋ ਸਕੂਲਾਂ ਦੀ ਗੱਲ ਕੀਤੀ ਹੈ, ਅਸੀਂ ਸਕੂਲਾਂ ਦੀ ਕੋਈ ਫ਼ੀਸ ਨਹੀਂ ਵਧਾਈ । ਇਸ ਲਈ ਜਵਾਬ ਤਾਂ ਹੈ 'ਨਹੀਂ ਜੀ' । ਮਾਰਚ, 2000 ਤੋਂ ਐਡਮਿਸ਼ਨ ਫ਼ੀਸ ਵਿਚ ਕੋਈ ਵਾਧਾ ਨਹੀਂ ਕੀਤਾ ਗਿਆ । ਬਾਕੀ ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਪਬਲਿਕ

[ਡਾਇਰ, ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]
ਸਕੂਲਾਂ ਦੀ ਗੱਲ ਕਹੀ ਹੈ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਏਥੇ 4 ਕਿਸਮ ਦੇ ਐਜੂਕੇਸ਼ਨਲ ਇੰਸਟੀਚਿਊਟ ਚਲਦੇ ਹਨ। ਇਕ ਸਰਕਾਰੀ ਸਕੂਲ ਹਨ ਅਤੇ ਸਰਕਾਰ ਵਲੋਂ ਏਡਿਡ ਸਕੂਲ ਹਨ। ਸਰਕਾਰੀ ਸਕੂਲਾਂ ਦੀ ਫ਼ੀਸ ਨਿਰਧਾਰਤ ਹੈ ਜੋ ਕਿ ਪੰਜਵੀਂ ਜਮਾਤ ਤੱਕ ਕੋਈ ਫ਼ੀਸ ਨਹੀਂ ਲਈ ਜਾਂਦੀ। ਛੇਵੀਂ ਤੋਂ ਅੱਠਵੀਂ ਤੱਕ 5/- ਰੁਪਏ ਸਲਾਨਾ ਫ਼ੀਸ ਹੈ ਜੋ ਕਿ ਅੱਜ ਤੋਂ 10 ਸਾਲ ਪਹਿਲਾਂ ਦੀ ਫ਼ਿਕਸ ਕੀਤੀ ਹੋਈ ਹੈ। ਇਹ ਫ਼ੀਸ ਛੇਵੀਂ ਤੋਂ ਦਸਵੀਂ ਤੱਕ 5/- ਰੁਪਏ ਸਲਾਨਾ ਹੈ। ਅੱਗੇ ਸੈਕੰਡਰੀ ਸਕੂਲਾਂ ਵਿਚ ਗਿਆਰਵੀਂ ਅਤੇ ਬਾਰ੍ਹਵੀਂ ਲਈ 10/- ਰੁਪਏ ਸਲਾਨਾ ਫ਼ੀਸ ਸਰਕਾਰੀ ਸਕੂਲਾਂ ਵਿਚ ਅਤੇ ਏਡਿਡ ਸਕੂਲਾਂ ਵਿਚ ਵੀ ਲਈ ਜਾਂਦੀ ਹੈ। ਇਨ੍ਹਾਂ ਵਿਚ ਦੂਸਰੀ ਕਿਸਮ ਦੇ ਸਕੂਲ ਹਨ, ਇਕ ਸੀ.ਬੀ.ਐਸ.ਈ. ਦੇ ਮਾਨਤਾ ਹਨ ਜਿਨ੍ਹਾਂ ਨੂੰ ਅਸੀਂ ਕੇਵਲ ਨੋ-ਆਬਜੈਕਸ਼ਨ ਸਰਟੀਫ਼ਿਕੇਟ ਦੇਂਦੇ ਹਾਂ ਅਤੇ ਇਕ ਪਬਲਿਕ ਸਕੂਲ ਹਨ ਜੋ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਤੋਂ ਮਾਨਤਾ ਲੈਂਦੇ ਹਨ। ਮਾਨਤਾ ਦੇਂਦੇ ਹੋਏ ਉਨ੍ਹਾਂ ਲਈ ਫ਼ੀਸਾਂ ਨਿਰਧਾਰਤ ਕਰਨ ਦੇ ਕੋਈ ਨਿਯਮ ਜਾਂ ਐਕਟ ਨਹੀਂ ਹਨ। ਅਸੀਂ ਉਨ੍ਹਾਂ ਲਈ ਵਿਚਾਰ ਜ਼ਰੂਰ ਕਰ ਰਹੇ ਹਾਂ। ਮੈਂ ਬੀਬੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ, ਇਹ ਵੀ ਸੁਝਾਓ ਦੇਣ ਕਿਉਂਕਿ ਜਿਹੜੇ ਪਬਲਿਕ ਸਕੂਲ ਹਨ, ਉਨ੍ਹਾਂ ਨੇ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਤੋਂ ਮਾਨਤਾ ਪ੍ਰਾਪਤ ਕੀਤੀ ਹੁੰਦੀ ਹੈ ਅਤੇ ਜਿਹੜੇ ਸੀ.ਬੀ. ਐਸ.ਈ. ਦੇ ਮਾਨਤਾ ਪ੍ਰਾਪਤ ਹਨ, ਉਨ੍ਹਾਂ ਨੂੰ ਅਸੀਂ ਕੇਵਲ ਨੋ-ਆਬਜੈਕਸ਼ਨ ਸਰਟੀਫ਼ਿਕੇਟ ਦਿੰਦੇ ਹਾਂ। ਉਹ ਇਕ ਵਾਰੀ ਲੈ ਕੇ ਫੇਰ 20-30 ਸਾਲ ਕੰਮ ਚਲਾਈ ਜਾਂਦੇ ਹਨ। ਇਹ ਸਾਨੂੰ ਸੁਝਾਓ ਦੇਣ, ਅਸੀਂ ਵੀ ਵਿਚਾਰ ਰਹੇ ਹਾਂ ਤਾਂ ਕਿ ਕਿਸੇ ਕਿਸਮ ਦੀ ਬੱਚਿਆਂ ਨੂੰ ਤੇ ਪੇਰੈਂਟਸ ਨੂੰ ਤਕਲੀਫ਼ ਨਾ ਆਵੇ।

श्रीमती लक्ष्मी कांता चावला : अध्यक्ष महोदय, मैं शिक्षा मंत्री जी का बहुत, बहुत धन्यवाद करती हूं कि इन्होंने एक अच्छा आश्वासन व वक्तव्य दिया है। मुझे केवल इतना निवेदन करना है कि मैंने सरकारी स्कूलों के बारे में कहीं भी नहीं पूछा है। यह काल अटैन्शन में देख सकते हैं। बाकी स्कूल चाहे कितनी तरह के भी हों, बच्चे तो पंजाब के ही हैं। वह किसी भी स्कूल में पढ़ें। मेरा सुझाव भी है और मैं यह आश्वासन भी चाहती हूं कि जो टयूशन फीस और बिल्डिंग फंड के नाम पर मोटी रकम ली जा रही है, उस के बारे में मेरा सरकार से निवेदन है और मैं भरोसा चाहती हूं कि जो बिल्डिंग, बिल्डिंग फंड बच्चों से लेकर खड़ी की जाये, वह किसी ट्रस्ट के अंडर की जाये, किसी एक व्यक्ति की न समझी जाये। दाखिले के समय यूनीफार्म और किताबों कापियों के नाम पर स्कूलों वाले बलैकमेल करते हैं और मोटी-मोटी रकमें लेते हैं। चाहे कोई स्कूल बोर्ड से एफीलीएटिड है या नहीं, चाहे कोई स्कूल 20 साल पहले का एफीलीएटिड है, चाहे कोई एडिड है या अनएडिड है। उन स्कूलों में बच्चों

को सुरक्षा दें, बच्चों को लूटा न जाये जिस से ऐसा न हो कि माता पिता उन को पढ़ा ही न सकें । यह बहुत गंभीर विषय है ।

ਮੰਤਰੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੀਬੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਸਕੂਲ ਸੀ.ਬੀ.ਐਸ.ਈ. ਦੇ ਅਧੀਨ ਹਨ ਅਤੇ ਜਿਨ੍ਹਾਂ ਨੂੰ ਨੋ ਆਬਜੈਕਸ਼ਨ ਸਰਟੀਫਿਕੇਟ ਅਸੀਂ ਦਿੰਦੇ ਹਾਂ, ਉਨ੍ਹਾਂ ਦੀ ਜੋ ਬਿਲਡਿੰਗ ਹੈ, ਅਹਾਤਾ ਹੈ ਜਾਂ ਏਰੀਆ ਹੈ, ਉਹ ਨਿਯਮਾਂ ਵਿਚ ਨਿਰਧਾਰਤ ਹੈ । ਉਨ੍ਹਾਂ ਦੀ ਸਿਕਿਉਰਿਟੀ ਬੈਂਕ ਵਿਚ ਜਮ੍ਹਾਂ ਕਰਵਾਈ ਜਾਂਦੀ ਹੈ ਤਾਂ ਕਿ ਕੱਲ੍ਹ ਨੂੰ ਉਹ ਕਿਤੇ ਭੱਜ ਨਾ ਜਾਣ । ਕੇਵਲ ਇੰਨਾ ਹੀ ਵੇਖਿਆ ਜਾਂਦਾ ਹੈ । ਨਿਯਮਾਂ ਵਿਚ ਇਹ ਨਿਰਧਾਰਤ ਨਹੀਂ ਹੈ ਕਿ ਉਹ ਫੀਸ ਕਿੰਨੀ ਲੈਣਗੇ ਜਾਂ ਜੇ ਫੀਸ ਵੱਧ ਲੈਣਗੇ ਤਾਂ ਉਨ੍ਹਾਂ ਨੂੰ ਕੀ ਸਜ਼ਾ ਦੇਣੀ ਹੈ । ਮੈਂ ਬੀਬੀ ਜੀ ਨੂੰ ਕਹਾਂਗਾ ਕਿ ਇਹ ਜ਼ਰੂਰ ਸਾਨੂੰ ਸੁਝਾਅ ਦੇਣ । ਅਸੀਂ ਇਸ ਸਬੰਧ ਵਿਚ ਕੁਝ ਰੂਲ ਬਣਾਉਣਾ ਚਾਹੁੰਦੇ ਹਾਂ । ਅਸੀਂ ਚਾਹੁੰਦੇ ਹਾਂ ਕਿ ਜੇ ਅਸੀਂ ਨੋ ਆਬਜੈਕਸ਼ਨ ਸਰਟੀਫਿਕੇਟ ਦੇਈਏ ਤਾਂ ਉਸ ਨੂੰ ਇਕ ਨਿਰਧਾਰਤ ਸਮੇਂ ਤੋਂ ਬਾਅਦ ਰੀਨਿਊ ਵੀ ਕਰੀਏ ਤਾਂ ਕਿ ਉਹ ਲੁੱਟ ਸਮਝੀ ਜਾਣ ਵਾਲੀ ਫੀਸ ਉਹ ਨਾ ਲੈ ਸਕਣ ਅਤੇ ਉਹ ਸਕੂਲ ਟਰੱਸਟ ਦੇ ਅੰਡਰ ਹੋਵੇ, ਨਾ ਕਿ ਕੋਈ ਵਿਅਕਤੀ ਸਕੂਲ ਦੇ ਨਾਂ ਤੇ ਮਰਸੀਡੀਜ਼ ਕਾਰ ਚਲਾਈ ਜਾਵੇ । ਜਿਹੜੇ ਐਜੂਕੇਸ਼ਨ ਬੋਰਡ ਦੇ ਮਾਨਤਾ ਪ੍ਰਾਪਤ ਸਕੂਲ ਹਨ, ਜੋ ਨਜਾਇਜ਼ ਫੀਸਾਂ ਲੈਂਦੇ ਹਨ, ਉਨ੍ਹਾਂ ਦੇ ਸਬੰਧ ਵਿਚ ਵੀ ਪੁਜ਼ੀਸ਼ਨ ਉਹੀ ਹੈ ਕਿ ਫੀਸਾਂ ਦੀ ਗੱਲ ਨਿਯਮਾਂ ਵਿਚ ਨਹੀਂ ਹੈ, ਬਿਲਡਿੰਗ ਦੀ ਜ਼ਰੂਰ ਹੈ । ਮੈਂ ਬੀਬੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਵੀ ਅਤੇ ਜਿਹੜੇ ਹੋਰ ਵੀ ਕੋਈ ਮਾਨਯੋਗ ਮੈਂਬਰ ਸਾਹਿਬਾਨ ਇਸ ਖੇਤਰ ਵਿਚ ਤਜਰਬਾ ਰੱਖਦੇ ਹੋਣ, ਉਹ ਸਾਨੂੰ ਇਸ ਸਬੰਧ ਵਿਚ ਨੇਕ ਸੁਝਾਅ ਦੇਣ ਤਾਂ ਕਿ ਬੱਚਿਆਂ ਨੂੰ ਜਾਂ ਉਨ੍ਹਾਂ ਦੇ ਮਾਂ-ਬਾਪ ਨੂੰ ਤਕਲੀਫ ਨਾ ਹੋਵੇ । ਸਕੂਲ ਵਾਲੇ ਬੱਚਿਆਂ ਦੇ ਸਿਰ ਤੇ ਐਸ਼ ਨਾ ਕਰਨ ਅਤੇ ਉਨ੍ਹਾਂ ਦੇ ਟਰੱਸਟ ਜ਼ਰੂਰ ਬਣਨੇ ਚਾਹੀਦੇ ਹਨ । ਕਈ ਪਬਲਿਕ ਸਕੂਲ ਚੰਗੇ ਵੀ ਹਨ, ਸਾਰੇ ਮਾੜੇ ਵੀ ਨਹੀਂ ਹਨ । ਅਸੀਂ ਇਹ ਨਿਯਮ ਜ਼ਰੂਰ ਬਣਾਉਣਾ ਚਾਹੁੰਦੇ ਹਾਂ ਤਾਂ ਕਿ ਜੇ ਕੋਈ ਗਲਤੀ ਕਰੇ ਤਾਂ ਅਸੀਂ ਉਸ ਨੂੰ ਸਜ਼ਾ ਦੇ ਸਕੀਏ ।

## PAPERS LAID ON THE TABLE OF THE HOUSE

ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) : ਸ਼੍ਰੀਮਾਨ ਜੀ ਮੈਂ –

(1) ਪੰਜਾਬ ਗ੍ਰਾਮ ਪੰਚਾਇਤਾਂ ਦੇ ਸਰਪੰਚਾਂ ਅਤੇ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੇ ਸਭਾਪਤੀਆਂ ਅਤੇ ਉਪ-ਸਭਾਪਤੀਆਂ ਦੀਆਂ ਆਸਾਮੀਆਂ ਵਿਚ ਰਿਜ਼ਰਵੇਸ਼ਨ (ਪਹਿਲੀ ਸੋਧਨਾ) ਨਿਯਮਾਵਲੀ, 2000 ਅਤੇ;

(2) ਪੰਜਾਬ ਪੰਚਾਇਤ ਸਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਸੇਵਾਵਾਂ (ਪਹਿਲੀ ਸੋਧਨਾ) ਨਿਯਮਾਵਲੀ, 2000

ਮੇਜ਼ ਤੇ ਰੱਖਦਾ ਹਾਂ ਜਿਵੇਂ ਕਿ ਪੰਜਾਬ ਪੰਚਾਇਤੀ ਰਾਜ ਐਕਟ, 1994 ਦੀ ਧਾਰਾ ਦੇ 227 (3) ਅਧੀਨ ਲੋੜੀਂਦਾ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਏਥੇ ਮੈਂ ਇਕ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ । ਇਥੇ ਹਾਊਸ ਵਿਚ ਰੂਲਜ਼ ਕਦੇ ਡਿਸਕਸ ਨਹੀਂ ਹੋਏ । ਵੈਸੇ ਤਾਂ ਜਿਹੜਾ ਵੀ ਕੋਈ ਪੇਪਰ ਹਾਊਸ ਵਿਚ ਲੇਅ ਹੁੰਦਾ ਹੈ, ਉਹ ਡਿਸਕਸ ਕੀਤਾ ਜਾ ਸਕਦਾ ਹੈ । ਇਕ ਤਾਂ ਇਸ ਤੇ ਕਲੈਰੀਫਿਕੇਸ਼ਨ ਜ਼ਰੂਰੀ ਹੈ । ਜਿਹੜੇ ਰੂਲਜ਼ ਇਥੇ ਰੱਖੇ ਗਏ ਹਨ, ਉਨ੍ਹਾਂ ਦੀਆਂ ਬਹੁਤ ਸਾਰੀਆਂ ਗੱਲਾਂ ਤੇ ਇਤਰਾਜ਼ ਹੋ ਸਕਦਾ ਹੈ । ਸੋ, ਪਹਿਲੀ ਗੱਲ ਇਹ ਕਲੀਅਰ ਹੋਣੀ ਚਾਹੀਦੀ ਹੈ ਕਿ ਇਨ੍ਹਾਂ ਤੇ ਡਿਸਕਸ਼ਨ ਹੋ ਸਕਦੀ ਹੈ ਜਾਂ ਨਹੀਂ ? ਜੇ ਹੋ ਸਕਦੀ ਹੈ ਤਾਂ ਮੇਰੀ ਬੇਨਤੀ ਹੈ ਕਿ ਕੱਲ੍ਹ ਹੋਰ ਬਿਲਾਂ ਤੇ ਵੀ ਡਿਸਕਸ਼ਨ ਕਰਨੀ ਹੈ, ਇਸ ਤੇ ਵੀ ਅਲਾਓ ਕਰ ਦੇਣਾ ਤਾਂ ਕਿ ਜਿਹੜੇ ਰੂਲਜ਼ ਆਲਰੇਡੀ ਨੋਟੀਫਾਈ ਕੀਤੇ ਹੋਏ ਹਨ, ਉਨ੍ਹਾਂ ਦੇ ਨਾਲ-ਨਾਲ ਇਨ੍ਹਾਂ ਨੂੰ ਵੀ ਐਗਜ਼ਾਮਿਨ ਕਰ ਲਈਏ ਕਿ ਕੀ-ਕੀ ਅਮੈਂਡਮੈਂਟ ਕੀਤੀ ਜਾ ਰਹੀ ਹੈ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਪਹਿਲਾਂ ਕਦੇ ਡਿਸਕਸ਼ਨ ਨਹੀਂ ਹੋਈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮਿੱਤਲ ਸਾਹਿਬ ਕਹਿੰਦੇ ਹਨ ਕਿ ਪਹਿਲਾਂ ਕਦੇ ਡਿਸਕਸ਼ਨ ਨਹੀਂ ਹੋਈ ਪਰ ਜੇ ਪਿੱਛੇ ਕੋਈ ਗਲਤ ਪ੍ਰਥਾ ਚਲੀ ਆਉਂਦੀ ਹੈ ਤਾਂ ਉਸ ਨੂੰ ਅਸੀਂ ਠੀਕ ਵੀ ਕਰ ਸਕਦੇ ਹਾਂ ।

**ਸ੍ਰੀ ਸਪੀਕਰ** : ਇਹ ਕੰਮ ਸੁਬਾਰਡੀਨੇਟ ਲੈਜਿਸਲੇਸ਼ਨ ਕਮੇਟੀ ਕਰਦੀ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਫਿਰ ਇਨ੍ਹਾਂ ਨੂੰ ਇਥੇ ਰੱਖਣ ਦਾ ਕੀ ਮਤਲਬ ਹੈ ?

**ਸ੍ਰੀ ਸਪੀਕਰ** : ਇਹ ਇਕ ਫਾਰਮੈਲਿਟੀ ਹੁੰਦੀ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਬੀ. ਏ. ਸੀ. ਐਗਜ਼ਾਮਿਨ ਕਰ ਲੈਂਦੀ ਹੈ ਕਿ ਕਿਹੜੀ ਰਿਪੋਰਟ ਡਿਸਕਸ ਕਰਨੀ ਹੈ । ਅਸੀਂ ਕਲ੍ਹ ਵੀ ਡਿਸਕਸ਼ਨ ਕਰ ਰਹੇ ਹਾਂ....

**ਸ੍ਰੀ ਸਪੀਕਰ** : ਸੁਬਾਰਡੀਨੇਟ ਲੈਜਿਸਲੇਸ਼ਨ ਕਮੇਟੀ ਜੋ ਹੈ, ਉਹ ਇਸ ਨੂੰ ਡੀਲ ਕਰਦੀ ਹੈ । ਇਹ ਐਕਟ ਦੇ ਵਿਚ ਪ੍ਰੋਵੀਜ਼ਨ ਹੈ ਜਿਸ ਅਨੁਸਾਰ ਇਨ੍ਹਾਂ ਨੇ ਇਹ ਚੀਜ਼ ਇਥੇ ਲੇਅ ਕਰਨੀ ਹੁੰਦੀ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੇਰਾ ਮਤਲਬ ਹੈ ਕਿ ਭਵਿੱਖ ਵਾਸਤੇ ਇਸ ਨੂੰ ਐਗਜ਼ਾਮਿਨ ਜ਼ਰੂਰ ਕਰ ਲਓ ਕਿ ਜੇਕਰ ਰੂਲਜ਼ ਪਲੇਸ ਕਰਨੇ ਹੋਣ ਤਾਂ ਉਨ੍ਹਾਂ ਨੂੰ ਡਿਸਕਸ ਕੀਤਾ ਜਾ ਸਕਦਾ ਹੈ ।

**ਸ੍ਰੀ ਸਪੀਕਰ** : ਚਲੋ ਦੇਖ ਲਵਾਂਗੇ ਜੀ ।

---

## LEGISLATIVE BUSINESS AND RESOLUTIONS UNDER ARTICLE 213(2)(a) OF THE CONSTITUTION OF INDIA

### I. THE PUNJAB MOTOR VEHICLES (AMENDMENT) BILL, 2000 (REPLACING ORDINANCE)

**ਟਰਾਂਸਪੋਰਟ ਮੰਤਰੀ** (ਸਰਦਾਰ ਰਘਬੀਰ ਸਿੰਘ) : ਸ੍ਰੀਮਾਨ ਜੀ, ਮੈਂ ਪੰਜਾਬ ਮੋਟਰ ਗੱਡੀਆਂ ਤੇ ਕਰ (ਸੋਧਨਾ) ਬਿੱਲ, ਪੇਸ਼ ਕਰਦਾ ਹਾਂ ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ

ਕਿ ਪੰਜਾਬ ਮੋਟਰ ਗੱਡੀਆਂ ਤੇ ਕਰ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।'

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਮੋਟਰ ਗੱਡੀਆਂ ਤੇ ਕਰ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਬਹਿਸ, ਡੋਗਰਾ ਜੀ ।

**ਸ੍ਰੀ ਰਮੇਸ਼ ਚੰਦਰ ਡੋਗਰਾ** (ਦਸੂਹਾ) : ਸਪੀਕਰ ਸਾਹਿਬ, ਇਹ ਜੋ ਸੋਧਨਾ ਬਿਲ ਹਾਊਸ ਦੇ ਵਿਚ ਲਿਆਂਦਾ ਗਿਆ ਹੈ, ਮੈਂ ਇਸ ਦੇ ਵਿਚ ਮਹਿਸੂਸ ਕਰਦਾ ਹਾਂ ਕਿ ਜੋ ਮਿਨੀ ਬੱਸਾਂ ਹਨ, ਉਨ੍ਹਾਂ ਮਿਨੀ ਬੱਸਾਂ ਨੂੰ ਇਸ ਦੇ ਐਮਬਿਟ ਦੇ ਵਿਚ ਲਿਆਉਣ ਦੀ ਕੋਸ਼ਿਸ਼ ਕੀਤੀ ਗਈ ਹੈ ਕਿਉਂਕਿ ਜਦੋਂ ਮਿਤੀ 1 ਜੁਲਾਈ, 1998 ਨੂੰ 44% ਕਿਰਾਇਆ ਵਧਿਆ ਸੀ, ਉਸ ਤੋਂ ਬਾਅਦ ਇਹ ਮਹਿਸੂਸ ਕੀਤਾ ਜਾ ਰਿਹਾ ਸੀ ਕਿ ਉਸ ਵੇਲੇ ਮਿਨੀ ਬਸਿਜ਼ ਤੇ ਰੋਡ ਟੈਕਸ ਨਹੀਂ ਵਧਾਇਆ ਗਿਆ । ਇਸ ਵਾਸਤੇ ਹੁਣ ਇਹ ਸੋਧਨਾ ਬਿਲ ਲਿਆਂਦਾ ਗਿਆ ਹੈ ਅਤੇ ਉਨ੍ਹਾਂ ਕੋਲੋਂ 25,000 ਰੁਪਿਆ ਮਿਨੀਮਮ ਵਸੂਲ ਕੀਤਾ ਜਾਵੇਗਾ । ਇਸ ਸਬੰਧ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਨੰਬਰ ਇਕ ਤਾਂ ਜਿਹੜੀਆਂ ਮਿਨੀ ਬੱਸਾਂ ਹਨ, ਇਹ ਰੂਰਲ ਰੋਡਜ਼ ਤੇ ਚਲਦੀਆਂ ਹਨ; ਨੰਬਰ ਦੋ ਜਿਹੜੇ ਮਿਨੀ ਬੱਸਾਂ ਚਲਾਉਣ ਵਾਲੇ ਹਨ, ਜਿਨ੍ਹਾਂ ਨੂੰ ਇਹ ਮਿਨੀ ਬੱਸਾਂ ਦੇ ਰੂਟ ਪਰਮਿਟ ਦਿੱਤੇ ਗਏ ਹਨ, ਉਹ ਜਿਹੜੇ ਅਨ-ਇੰਪਲਾਇਡ ਹਨ, ਉਨ੍ਹਾਂ ਨੂੰ ਦਿੱਤੇ ਗਏ ਹਨ । ਇਸ ਲਈ ਇਸ ਅਮਾਊਂਟ ਨੂੰ ਵਧਾਉਣਾ it will be detrimental to those children. ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਕਰਕੇ ਇਨ੍ਹਾਂ ਨੌਜਵਾਨਾਂ ਦੇ ਨਾਲ ਇਕ ਤਰ੍ਹਾਂ ਨਾਲ ਜ਼ਿਆਦਤੀ ਕੀਤੀ ਜਾ ਰਹੀ ਹੈ ਔਰ ਇਹ ਨਾ ਕੀਤਾ ਜਾਵੇ । ਵੈਸੇ ਤਾਂ ਜਿੱਥੋਂ ਤੱਕ ਸਰਕਾਰ ਦੀ ਗੱਲ ਆਉਂਦੀ ਹੈ, ਹਰ ਗੱਲ ਤੇ ਟੈਕਸ ਲਗਾਉਣਾ ਇਨ੍ਹਾਂ ਦੀ ਆਦਤ ਬਣ ਗਈ ਹੈ । ਇਨ੍ਹਾਂ ਨੇ ਤਾਂ ਸਾਈਕਲ ਤੱਕ ਨੂੰ ਵੀ ਨਹੀਂ ਛੱਡਿਆ । ਜੇਕਰ ਕਿਸੇ ਦੇ ਸਾਈਕਲ ਨੂੰ ਘੰਟੀ ਨਹੀਂ ਤਾਂ ਉਸ ਦਾ ਵੀ ਚਲਾਨ ਕਰ ਦਿਓ । ਜੇਕਰ ਕੋਈ ਨੰਗੇ ਪੈਰ ਸਕੂਟਰ ਚਲਾਉਂਦਾ ਹੈ ਤਾਂ ਉਸ ਦਾ ਵੀ ਚਲਾਨ ਕਰ ਦਿਓ । ਇਸ ਤਰ੍ਹਾਂ ਇਹ

[ਸ਼੍ਰੀ ਰਮੇਸ਼ ਚੰਦਰ ਡੋਗਰਾ]
ਇਨ੍ਹਾਂ ਦੀ ਇਕ ਆਦਤ ਬਣ ਚੁੱਕੀ ਹੈ । ਇਸ ਤਰ੍ਹਾਂ ਦੇ ਕੰਮ ਕਰਨ ਤੋਂ ਪਹਿਲਾਂ ਹਰ ਗੱਲ ਦਾ ਪੂਰਾ ਧਿਆਨ ਕਰਨਾ ਚਾਹੀਦਾ ਹੈ ਕਿ ਕੌਣ ਇਨ੍ਹਾਂ ਰੂਟਾਂ ਤੇ ਚਲਦੇ ਹਨ । ਆਮ ਤੌਰ ਤੇ ਇਹ ਜਿਹੜੀਆਂ ਬੱਸਾਂ ਚਲਦੀਆਂ ਹਨ, ਇਨ੍ਹਾਂ ਦੇ ਵਿਚ ਕਈ ਵਾਰੀ ਤਾਂ ਕੋਈ ਸਵਾਰੀ ਹੀ ਨਹੀਂ ਹੁੰਦੀ ਜਾਂ ਫਿਰ ਬਹੁਤ ਘੱਟ ਸਵਾਰੀ ਹੁੰਦੀ ਹੈ । ਕਈ ਤਾਂ ਅਜਿਹੇ ਰੂਟ ਵੀ ਹਨ ਜਿਨ੍ਹਾਂ ਤੇ ਬੱਸਾਂ ਖਾਲੀ ਵੀ ਚਲਦੀਆਂ ਹਨ । ਇਸ ਦੇ ਮੱਦੇ ਨਜ਼ਰ ਮੈਂ ਇਸ ਦੀ ਮੁਜ਼ੱਮਤ ਵੀ ਕਰਦਾ ਹਾਂ, ਜੋ ਇਹ ਬਿਲ ਲਿਆਂਦਾ ਗਿਆ ਹੈ ਅਤੇ ਮੈਂ ਚਾਹਾਂਗਾ ਕਿ ਇਸ ਤੇ ਸੋਚ ਵਿਚਾਰ ਕਰ ਲੈਣਾ ਚਾਹੀਦਾ ਹੈ ।

**ਸ਼੍ਰੀ ਸਪੀਕਰ** : ਮੇਰਾ ਖਿਆਲ ਹੈ ਕਿ ਹੋਰ ਕੋਈ ਮੈਂਬਰ ਇਸ ਤੇ ਬੋਲਣ ਵਾਲਾ ਨਹੀਂ ਹੈ ।

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਮੋਟਰ ਗੱਡੀਆਂ ਤੇ ਕਰ (ਸੋਧਨਾ) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਬਹਿਸ ਕਰੇਗਾ ।

**ਕਲਾਜ਼ 1 ਦੀ ਉਪ ਕਲਾਜ਼ (2)**

**ਸ਼੍ਰੀ ਸਪੀਕਰ** : ਪ੍ਰਸ਼ਨ ਹੈ —

ਕਿ ਕਲਾਜ਼ 1 ਦੀ ਉਪ ਕਲਾਜ਼ (2) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ਾਂ 2 ਤੋਂ 5**

**ਸ਼੍ਰੀ ਸਪੀਕਰ** : ਕਲਾਜ਼ 2 ਤੋਂ 5 ਤੱਕ ਕੋਈ ਸੋਧਨਾ ਨਹੀਂ ਹੈ । ਜੇਕਰ ਸਦਨ ਸਹਿਮਤ ਹੋਵੇ ਤਾਂ ਸਾਰੀਆਂ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ।

(ਆਵਾਜ਼ਾਂ : ਹਾਂ ਜੀ, ਹਾਂ ਜੀ ।)

**ਸ਼੍ਰੀ ਸਪੀਕਰ** : ਪ੍ਰਸ਼ਨ ਹੈ —

ਕਿ ਕਲਾਜ਼ਾਂ 2 ਤੋਂ 5 ਬਿਲ ਦਾ ਹਿੱਸਾ ਹਨ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 1 ਦੀ ਉਪ ਕਲਾਜ਼ (1)**

**ਸ਼੍ਰੀ ਸਪੀਕਰ** : ਪ੍ਰਸ਼ਨ ਹੈ —

ਕਿ ਕਲਾਜ਼ 1 ਦੀ ਉਪ ਕਲਾਜ਼ (1) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

ਸਿਰਲੇਖ

**ਸ੍ਰੀ ਸਪੀਕਰ** : ਪ੍ਰਸ਼ਨ ਹੈ

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਟਰਾਂਸਪੋਰਟ ਮੰਤਰੀ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ

**ਟਰਾਂਸਪੋਰਟ ਮੰਤਰੀ** (ਸਰਦਾਰ ਰਘਬੀਰ ਸਿੰਘ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ ਪੰਜਾਬ ਮੋਟਰ ਗੱਡੀਆਂ ਤੇ ਕਰ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਮੋਟਰ ਗੱਡੀਆਂ ਤੇ ਕਰ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਮੋਟਰ ਗੱਡੀਆਂ ਤੇ ਕਰ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

---

## 2. THE PUNJAB PUBLIC PREMISES AND LAND (EVICTION AND RENT RECOVERY) AMENDMENT BILL, 2000

**ਮਾਲ ਅਤੇ ਪੁਨਰਵਾਸ ਮੰਤਰੀ** (ਸਰਦਾਰ ਸੇਵਾ ਸਿੰਘ ਸੇਖਵਾਂ) : ਸ੍ਰੀਮਾਨ ਜੀ, ਮੈਂ ਪੰਜਾਬ ਜਨਤਕ ਅਹਾਤੇ ਅਤੇ ਜ਼ਮੀਨ (ਬੇਦਖਲੀ ਅਤੇ ਕਿਰਾਏ ਦੀ ਵਸੂਲੀ) ਸੋਧਨਾ ਬਿੱਲ ਪੇਸ਼ ਕਰਦਾ ਹਾਂ ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਜਨਤਕ ਅਹਾਤੇ ਅਤੇ ਜ਼ਮੀਨ (ਬੇਦਖਲੀ ਅਤੇ ਕਿਰਾਏ ਦੀ ਵਸੂਲੀ) ਸੋਧਨਾ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਜਨਤਕ ਅਹਾਤੇ ਅਤੇ ਜ਼ਮੀਨ (ਬੇਦਖਲੀ ਅਤੇ ਕਿਰਾਏ ਦੀ ਵਸੂਲੀ) ਸੋਧਨਾ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਇਸ ਤੇ ਕੋਈ ਬਹਿਸ ਕਰਨਾ ਚਾਹੁੰਦਾ ਹੈ ?

(ਅਵਾਜ਼ਾਂ : ਨਹੀਂ ਜੀ, ਨਹੀਂ ਜੀ ।)

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਜਨਤਕ ਅਹਾਤੇ ਅਤੇ ਜ਼ਮੀਨ (ਬੇਦਖਲੀ ਅਤੇ ਕਿਰਾਏ ਦੀ ਵਸੂਲੀ) ਸੋਧਨਾ ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ ਕਲਾਜ਼ (2)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (2) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 2**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 1 ਦੀ ਉਪ ਕਲਾਜ਼ (1)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (1) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

ਸਿਰਲੇਖ

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਮਾਲ ਅਤੇ ਪੁਨਰਵਾਸ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਮਾਲ ਅਤੇ ਪੁਨਰਵਾਸ ਮੰਤਰੀ** (ਸਰਦਾਰ ਸੇਵਾ ਸਿੰਘ ਸੇਖਵਾਂ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ ਪੰਜਾਬ ਜਨਤਕ ਅਹਾਤੇ ਅਤੇ ਜ਼ਮੀਨ (ਬੇਦਖਲੀ ਅਤੇ ਕਿਰਾਏ ਦੀ ਵਸੂਲੀ) ਸੋਧਨਾ ਬਿਲ ਪਾਸ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸਤਾਵ ਕੀਤਾ—

ਕਿ ਪੰਜਾਬ ਜਨਤਕ ਅਹਾਤੇ ਅਤੇ ਜ਼ਮੀਨ (ਬੇਦਖਲੀ ਅਤੇ ਕਿਰਾਏ ਦੀ ਵਸੂਲੀ) ਸੋਧਨਾ ਬਿਲ ਪਾਸ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸ਼ਨ ਹੈ –

ਕਿ ਪੰਜਾਬ ਜਨਤਕ ਅਹਾਤੇ ਅਤੇ ਜ਼ਮੀਨ (ਬੇਦਖਲੀ ਅਤੇ ਕਿਰਾਏ ਦੀ ਵਸੂਲੀ) ਸੋਧਨਾ ਬਿਲ ਪਾਸ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

---

## 3. THE REGISTRATION (PUNJAB AMENDMENT) BILL, 2000

**ਮਾਲ ਅਤੇ ਪੁਨਰਵਾਸ ਮੰਤਰੀ** (ਸਰਦਾਰ ਸੇਵਾ ਸਿੰਘ ਸੇਖਵਾਂ) : ਸ੍ਰੀਮਾਨ ਜੀ, ਮੈਂ ਰਜਿਸਟਰੇਸ਼ਨ (ਪੰਜਾਬ ਸੋਧਨਾ) ਬਿਲ ਪੇਸ਼ ਕਰਦਾ ਹਾਂ—

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਰਜਿਸਟਰੇਸ਼ਨ (ਪੰਜਾਬ ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ ਹੈ—

ਕਿ ਰਜਿਸਟਰੇਸ਼ਨ (ਪੰਜਾਬ ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ । ਬਹਿਸ ।

**ਸ੍ਰੀ ਰਮੇਸ਼ ਚੰਦਰ ਡੋਗਰਾ** (ਦਸੂਹਾ) : ਸਪੀਕਰ ਸਾਹਿਬ, ਇਹ ਜੋ ਸੋਧਨਾ ਬਿੱਲ ਲਿਆਂਦਾ ਗਿਆ ਹੈ, ਐਕਟ ਵਿਚ ਸੋਧ ਕਰਨ ਵਾਸਤੇ, ਉਸ ਬਾਰੇ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਹਿਲਾਂ ਰਜਿਸਟਰੇਸ਼ਨ ਫ਼ੀਸ 12% ਹੁੰਦੀ ਸੀ ਅਤੇ ਇਸ ਨੂੰ ਰੀਵਿਊ ਕਰਕੇ ਜਦੋਂ ਸਰਦਾਰ ਬੇਅੰਤ ਸਿੰਘ ਜੀ ਮੁੱਖ ਮੰਤਰੀ ਸਨ, 6% ਕੀਤਾ ਗਿਆ ਸੀ । ਡੀ.ਸੀ. ਰੇਟ ਬਹੁਤ ਵੱਧ ਗਏ ਹਨ ਅਤੇ 6% ਦੇ ਨਾਲ ਬਹੁਤ ਜ਼ਿਆਦਾ ਅਮਾਊਂਟ ਬਣ ਜਾਂਦੀ ਹੈ । ਹੁਣ ਤਾਂ ਸ਼ਹਿਰਾਂ ਵਿੱਚ ਵੀ ਪ੍ਰਾਪਰਟੀ ਦੇ ਰੇਟ ਬਹੁਤ ਵੱਧ ਗਏ ਹਨ । ਇਸ ਲਈ ਸਰਕਾਰ ਨੂੰ ਇਸ 6% ਨੂੰ ਜ਼ਰੂਰ ਘਟਾਉਣਾ ਚਾਹੀਦਾ ਹੈ ਕਿਉਂਕਿ ਰਜਿਸਟਰੇਸ਼ਨ ਦੇ ਟਾਈਮ ਤੇ ਬਹੁਤ ਜ਼ਿਆਦਾ ਅਮਾਊਂਟ ਬਣ ਜਾਂਦੀ ਹੈ ਅਤੇ ਪ੍ਰਾਪਰਟੀ ਪਰਚੇਜ਼ ਕਰਨ ਲੱਗਿਆਂ ਖਰੀਦਦਾਰ ਨੂੰ ਕਾਫ਼ੀ ਮੁਸ਼ਕਲ ਆਉਂਦੀ ਹੈ ਅਤੇ ਔਖ ਮਹਿਸੂਸ ਹੁੰਦੀ ਹੈ । ਇਹ ਰਕਮ ਘਟਾਈ ਜਾਣੀ ਚਾਹੀਦੀ ਹੈ । ਮੈਂ ਆਪਣੇ ਵਲੋਂ ਇਹ ਪ੍ਰੋਪੋਜ਼ ਕਰਦਾ ਹਾਂ । ਇਸ ਦੇ ਨਾਲ ਲੋਕਾਂ ਨੂੰ ਕਾਫ਼ੀ ਰਾਹਤ ਮਿਲ ਸਕਦੀ ਹੈ ਕਿਉਂਕਿ ਸਟੈਂਪ ਡਿਊਟੀ ਬਹੁਤ ਜ਼ਿਆਦਾ ਹੈ । ਇਹ ਠੀਕ ਹੈ ਕਿ 4 ਜਿਹੜੇ ਵੱਡੇ ਸ਼ਹਿਰ ਹਨ, ਉਨ੍ਹਾਂ ਵਿਚ ਜਿੱਥੇ ਵੀ ਰਜਿਸਟਰੀ ਹੋ ਸਕਦੀ ਸੀ, ਭਾਵੇਂ ਉਹ ਇਮਮੂਵੇਬਲ ਪ੍ਰਾਪਰਟੀ ਹੋਵੇ, ਇਸ ਨੂੰ ਇਸ ਦੇ ਐਂਬਿਟ ਵਿਚੋਂ ਕੱਢ ਲਿਆ ਗਿਆ ਹੈ । ਇਸ ਦੇ ਨਾਲ ਮੈਂ ਸਹਿਮਤ ਹਾਂ, ਪਰ ਰਜਿਸਟਰੇਸ਼ਨ ਦੇ 6% ਚਾਰਜਿਜ਼ ਨਾਲ ਮੈਂ ਸਹਿਮਤ ਨਹੀਂ ਹਾਂ ।

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਰਜਿਸਟਰੇਸ਼ਨ (ਪੰਜਾਬ ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ ।**

ਸ੍ਰੀ ਸਪੀਕਰ : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ ਕਲਾਜ਼ (2)**

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (2) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 2**

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 3**

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 3 ਬਿੱਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 1 ਦੀ ਉਪ ਕਲਾਜ਼ (1)**

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (1) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸਿਰਲੇਖ**

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

ਸ੍ਰੀ ਸਪੀਕਰ : ਹੁਣ ਮਾਲ ਅਤੇ ਪੁਨਰਵਾਸ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਮਾਲ ਅਤੇ ਪੁਨਰਵਾਸ ਮੰਤਰੀ** (ਸਰਦਾਰ ਸੇਵਾ ਸਿੰਘ ਸੇਖਵਾਂ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਰਜਿਸਟਰੇਸ਼ਨ (ਪੰਜਾਬ ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਰਜਿਸਟਰੇਸ਼ਨ (ਪੰਜਾਬ ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਰਜਿਸਟਰੇਸ਼ਨ (ਪੰਜਾਬ ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

## 4. THE PUNJAB ENTERTAINMENT DUTY (AMENDMENT AND VALIDATION) BILL, 2000 (REPLACING ORDINANCE)

**ਆਬਕਾਰੀ ਅਤੇ ਕਰ ਮੰਤਰੀ** (ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ) : ਸ਼੍ਰੀਮਾਨ ਜੀ, ਮੈਂ ਪੰਜਾਬ ਮਨੋਰੰਜਨ ਡਿਊਟੀ (ਸੋਧਨਾ ਅਤੇ ਵੈਧਤਾ) ਬਿਲ ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਮਨੋਰੰਜਨ ਡਿਊਟੀ (ਸੋਧਨਾ ਅਤੇ ਵੈਧਤਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਮਨੋਰੰਜਨ ਡਿਊਟੀ (ਸੋਧਨਾ ਅਤੇ ਵੈਧਤਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਇਸ ਤੇ ਕੋਈ ਬਹਿਸ ਕਰਨਾ ਚਾਹੁੰਦਾ ਹੈ ?

(ਆਵਾਜ਼ਾਂ : ਨਹੀਂ ਜੀ, ਨਹੀਂ ਜੀ ।)

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਮਨੋਰੰਜਨ ਡਿਊਟੀ (ਸੋਧਨਾ ਅਤੇ ਵੈਧਤਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ ਕਲਾਜ਼ (2)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (2) ਬਿਲ ਦਾ ਹਿੱਸਾ ਹੈ

**ਪ੍ਰਸਤਾਵ ਪ੍ਰਵਾਨ ਹੋਇਆ ।**

ਕਲਾਜ਼ਾਂ 2 ਤੋਂ 4

**ਸ੍ਰੀ ਸਪੀਕਰ :** ਕਲਾਜ਼ਾਂ 2 ਤੋਂ 4 ਤੱਕ ਕੋਈ ਸੋਧਨਾ ਨਹੀਂ। ਜੇਕਰ ਸਦਨ ਸਹਿਮਤ ਹੋਵੇ ਤਾਂ ਸਾਰੀਆਂ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਸ੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਤੋਂ 4 ਬਿਲ ਦਾ ਹਿੱਸਾ ਹਨ।

ਪ੍ਰਸਤਾਵ ਪ੍ਰਵਾਨ ਹੋਇਆ।

ਕਲਾਜ਼ 1 ਦੀ ਉਪ ਕਲਾਜ਼ (1)

**ਸ੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (1) ਬਿਲ ਦਾ ਹਿੱਸਾ ਹੈ।

ਪ੍ਰਸਤਾਵ ਪ੍ਰਵਾਨ ਹੋਇਆ।

ਸਿਰਲੇਖ

**ਸ੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

ਪ੍ਰਸਤਾਵ ਪ੍ਰਵਾਨ ਹੋਇਆ।

**ਸ੍ਰੀ ਸਪੀਕਰ :** ਹੁਣ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਆਬਕਾਰੀ ਤੇ ਕਰ ਮੰਤਰੀ** (ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ —

ਕਿ ਪੰਜਾਬ ਮਨੋਰੰਜਨ ਡਿਊਟੀ (ਸੋਧਨਾ ਅਤੇ ਵੈਧਤਾ) ਬਿਲ ਪਾਸ ਕੀਤਾ ਜਾਵੇ।

**ਸ੍ਰੀ ਸਪੀਕਰ :** ਪ੍ਰਸਤਾਵ ਕੀਤਾ :—

ਕਿ ਪੰਜਾਬ ਮਨੋਰੰਜਨ ਡਿਊਟੀ (ਸੋਧਨਾ ਅਤੇ ਵੈਧਤਾ) ਬਿਲ ਪਾਸ ਕੀਤਾ ਜਾਵੇ।

**ਸ੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਪੰਜਾਬ ਮਨੋਰੰਜਨ ਡਿਊਟੀ (ਸੋਧਨਾ ਅਤੇ ਵੈਧਤਾ) ਬਿਲ ਪਾਸ ਕੀਤਾ ਜਾਵੇ।

ਪ੍ਰਸਤਾਵ ਪ੍ਰਵਾਨ ਹੋਇਆ।

5. THE PUNJAB TAX ON ENTRY OF GOODS INTO LOCAL AREAS BILL, 2000 (REPLACING ORDINANCE).

**ਆਬਕਾਰੀ ਤੇ ਕਰ ਮੰਤਰੀ** (ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ) ਸ੍ਰੀਮਾਨ ਜੀ, ਮੈਂ ਪੰਜਾਬ ਸਥਾਨਕ ਖੇਤਰਾਂ ਵਿੱਚ ਵਸਤਾਂ ਦੇ ਪ੍ਰਵੇਸ਼ ਤੇ ਕਰ ਬਿਲ ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਸਥਾਨਕ ਖੇਤਰਾਂ ਵਿੱਚ ਵਸਤਾਂ ਦੇ ਪ੍ਰਵੇਸ਼ ਤੇ ਕਰ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਸਥਾਨਕ ਖੇਤਰਾਂ ਵਿੱਚ ਵਸਤਾਂ ਦੇ ਪ੍ਰਵੇਸ਼ ਤੇ ਕਰ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ । ਅਰਸ਼ੀ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, ਇਹ ਤਾਂ ਜਨਰਲ ਅਮੈਂਡਮੈਂਟ ਦਾ ਮਾਮਲਾ ਹੈ । ਇਸ ਤੇ ਕੋਈ ਜ਼ਿਆਦਾ ਸੀਰੀਅਸ ਡਿਫਰੈਂਸਿਜ਼ ਨਹੀਂ ਹਨ । ਇਹ ਠੀਕ ਹੈ ਕਿ ਸਟੇਟ ਦਾ ਰੈਵੀਨਿਊ ਪਹਿਲਾਂ ਚੋਰੀ ਹੋ ਜਾਂਦਾ ਸੀ ਔਰ ਜਿਹੜੀਆਂ ਚੀਜ਼ਾਂ ਤੇ ਜਿਸ ਤਰ੍ਹਾਂ ਏਅਰ ਕੰਡੀਸ਼ਨਰਾਂ ਤੇ ਗੋਆ ਜਾਂ ਦਮਨ ਵਿੱਚ ਟੈਕਸ ਨਹੀਂ ਸੀ, ਉਸ ਨਾਲ ਸਾਡੀ ਸਟੇਟ ਦੇ ਰੈਵੀਨਿਊ ਨੂੰ ਸੱਟ ਵੱਜਦੀ ਸੀ । ਇਸ ਤਰ੍ਹਾਂ ਗਵਾਂਢੀ ਰਾਜਾਂ ਜਾਂ ਗਵਾਂਢੀ ਰਾਜਾਂ ਦੇ ਸ਼ਹਿਰਾਂ ਵਿੱਚੋਂ ਲੋਕ ਵਹੀਕਲਜ਼ ਲੈ ਆਉਂਦੇ ਸਨ । ਉਥੇ ਉਸ ਨੂੰ ਭਾਵੇਂ ਘੱਟ ਟੈਕਸ ਲੱਗਿਆ ਪਰ ਹੁਣ ਸਟੇਟ ਵਿੱਚ ਉਸ ਨੂੰ ਜਿੰਨਾ ਟੈਕਸ ਲੱਗਿਆ, ਉਹ ਸਾਰਾ ਪੇਅ ਕਰਨਾ ਪਵੇਗਾ । ਨੈਚੁਰਲੀ ਇਸ ਨਾਲ ਸਟੇਟ ਦਾ ਰੈਵੀਨਿਊ ਵਧੇਗਾ । ਇਸ ਵਿੱਚ ਮੈਂ ਸਿਰਫ ਇੱਕ ਹੀ ਕਲੈਰੀਫਿਕੇਸ਼ਨ ਚਾਹੁੰਦਾ ਹਾਂ । ਤੁਹਾਡੀਆਂ ਚੈਕ ਪੋਸਟਾਂ ਜਿਨ੍ਹਾਂ ਨੂੰ ਤੁਸੀਂ ਬੈਰੀਅਰ ਕਹਿੰਦੇ ਹੋ, ਉਹ ਲਿਮਟਿਡ ਹਨ ਅਤੇ ਘੱਟ ਥਾਵਾਂ ਤੇ ਹਨ ਖਾਸ ਕਰਕੇ ਬਾਰਡਰ ਤੇ ਹੀ ਹਨ । ਬਾਕੀ ਥਾਵਾਂ ਤੇ ਚੈਕ ਕਰਨ ਦਾ ਕੀ ਤਰੀਕਾ ਹੋਵੇਗਾ ? ਜਿਸ ਤਰ੍ਹਾਂ ਬਾਹਰੋਂ ਘੱਟ ਇੰਟਰਸਟ ਜਾਂ ਬਿਨਾਂ ਸੇਲਜ਼ ਟੈਕਸ ਤੇ ਲੋਕ ਚੀਜ਼ਾਂ ਲੈ ਕੇ ਆ ਜਾਂਦੇ ਹਨ ਅਤੇ ਇਸ ਤਰ੍ਹਾਂ ਦੀਆਂ 12-13 ਚੀਜ਼ਾਂ ਮੈਨਸ਼ਨ ਕੀਤੀਆਂ ਗਈਆਂ ਹਨ ਅਤੇ ਉਹ ਸਟੇਟ ਵਿੱਚ ਲੈ ਆਉਂਦੇ ਹਨ ਅਤੇ ਪਕੜੇ ਨਹੀਂ ਜਾਂਦੇ । ਉਨ੍ਹਾਂ ਨੂੰ ਚੈਕ ਕਰਨ ਜਾਂ ਫੜਨ ਦਾ ਸਰਕਾਰ ਨੇ ਕੀ ਪ੍ਰਬੰਧ ਕੀਤਾ ਹੈ ? ਇਸ ਬਾਰੇ ਸਰਕਾਰ ਸਪੱਸ਼ਟ ਕਰੇ ।

**ਸ਼੍ਰੀ ਸੱਤਿਆ ਪਾਲ ਸੈਣੀ** (ਸੁਜਾਨਪੁਰ) : ਸਪੀਕਰ ਸਾਹਿਬ, ਇਹ ਪੁਆਇੰਟ ਬਹੁਤ ਅੱਛਾ ਹੈ । ਇਸ ਨਾਲ ਸਰਕਾਰੀ ਵਸੀਲੇ ਵਧਣਗੇ ਪਰ ਇਸ ਵਿੱਚ ਮੇਰੀ ਇੱਕ ਬੇਨਤੀ ਹੈ ਕਿ ਇਹ ਜੋ ਕਰ ਲਗਾਇਆ ਜਾਣਾ ਹੈ, ਇਸ ਵਿੱਚ ਜਿਹੜਾ ਪੁਆਇੰਟ 4 ਹੈ, ਮੰਤਰੀ ਜੀ ਮਿਹਰਬਾਨੀ ਕਰਕੇ ਉਸ ਨੂੰ ਦੁਬਾਰਾ ਵਿਚਾਰਨ ਕਿਉਂਕਿ ਐਂਟਰੀ ਟੈਕਸ ਜਿਹੜਾ ਹੈ, ਉਹ ਚੁੰਗੀ ਦੇ ਰੂਪ ਵਿੱਚ ਲੈ ਲਿਆ ਹੈ ਔਰ ਉਸ ਤੋਂ ਬਾਅਦ ਦੂਸਰੀ ਵਾਰ ਐਂਟਰੀ ਟੈਕਸ ਲਗਾਉਣਾ ਹੈ ਤਾਂ ਕੀ ਇਸ ਦੇ ਵਿੱਚੋਂ ਚੁੰਗੀ ਦੀ ਰਾਸ਼ੀ ਕੱਟ ਲਈ ਜਾਵੇਗੀ ? ਇਹ ਵਿਚਾਰਣ ਵਾਲੀ ਗੱਲ ਹੈ । ਮੈਂ ਇਹ ਪ੍ਰਸਤਾਵ ਦਾ ਸਮਰਥਨ ਕਰਦਾ ਹੋਇਆ ਨਿਮਰਤਾ ਪੂਰਵਕ ਇਹ ਗੱਲ ਵਿਚਾਰਨ ਲਈ ਮੰਤਰੀ ਜੀ ਤੇ ਛੱਡਦਾ ਹਾਂ ਕਿਉਂਕਿ ਇਹ ਗੱਲ ਵਿਚਾਰਨ ਵਾਲੀ ਹੈ ਕਿ ਇਸ ਨਾਲ ਕਿਤੇ ਡਬਲ ਡੈਂਜ਼ ਨਾ ਮਿਲ ਜਾਵੇ ।

ਮੰਤਰੀ : ਸਪੀਕਰ ਸਾਹਿਬ, ਵੱਡੀ ਗੱਲ ਤਾਂ ਇਹ ਹੈ ਕਿ ਮੈਂਬਰ ਸਾਹਿਬ ਇਸ ਨਾਲ ਸਹਿਮਤ ਹਨ। ਇਹ ਟੈਕਸ ਲਗਾਉਣਾ ਕਾਫੀ ਜ਼ਰੂਰੀ ਹੈ ਕਿਉਂਕਿ ਇਹ ਸਟੇਟ ਦੇ ਹਿਤ ਵਿੱਚ ਹੈ। ਇਸ ਨਾਲ ਅਸੀਂ ਚੋਰੀ ਰੋਕ ਸਕਾਂਗੇ ਅਤੇ ਟੈਕਸ ਡਿਫਰੈਂਸਿਜ਼ ਪੂਰੀ ਕਰ ਸਕਾਂਗੇ। ਬਾਕੀ ਅਸੀਂ ਆਈ.ਸੀ.ਸੀ. ਸਟੇਟ ਦੇ ਐਂਟਰੀ ਪੁਆਇੰਟਾਂ ਤੇ ਲਗਾ ਦਿੱਤੇ ਹਨ ਜਿੱਥੇ ਕਿ ਮੇਜਰ ਟ੍ਰੈਫਿਕ ਹੈ। ਅਸੀਂ ਥਾਂ-ਥਾਂ ਤੇ ਲਿਖ ਕੇ ਦੱਸ ਦਿੱਤਾ ਹੈ ਕਿ ਜਿੰਨਾ ਵੀ ਗੁਡਜ਼ ਦਾ ਟ੍ਰੈਫਿਕ ਆਵੇਗਾ, ਉਹ ਚੈਕ ਪੋਸਟਾਂ ਰਾਹੀਂ ਹੀ ਆਵੇਗਾ। ਉਥੇ ਉਹ ਰਜਿਸਟਰ ਕਰਵਾਉਣ ਤੇ ਟੈਕਸ ਦੇ ਕੇ ਐਂਟਰ ਹੋਣ। ਜੇ ਕੋਈ ਬਗੈਰ ਦੱਸੇ ਸਟੇਟ ਵਿੱਚ ਐਂਟਰ ਕਰੇਗਾ ਤਾਂ ਸਾਡੇ ਮਹਿਕਮੇ ਦਾ ਇਨਫੋਰਸਮੈਂਟ ਸਟਾਫ ਹੈ ਜੋ ਇਸ ਗੱਲ ਦਾ ਧਿਆਨ ਰੱਖਦਾ ਹੈ। ਜੋ ਬਗੈਰ ਦੱਸੇ ਗੁਡਜ਼ ਲੈ ਆਉਂਦੇ ਹਨ, ਉਨ੍ਹਾਂ ਨੂੰ ਫੜ ਕੇ ਉਨ੍ਹਾਂ ਤੇ ਪਨੈਲਿਟੀ ਲਾਈ ਜਾਵੇਗੀ ਅਤੇ ਅਗਾਂਹ ਨੂੰ ਹੋਰ ਚੌਕਸੀ ਰੱਖੀ ਜਾਵੇਗੀ।

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਸਥਾਨਕ ਖੇਤਰਾਂ ਵਿੱਚ ਵਸਤਾਂ ਦੇ ਪ੍ਰਵੇਸ਼ ਤੇ ਕਰ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

(ਇਸ ਸਮੇਂ ਸੈਲੂਲਰ ਫੋਨ ਦੀ ਘੰਟੀ ਵੱਜੀ।)

ਮੈਂ ਇੱਕ ਦਿਨ ਪਹਿਲਾਂ ਵੀ ਮੈਂਬਰ ਸਾਹਿਬਾਨ ਨੂੰ ਬੇਨਤੀ ਕੀਤੀ ਸੀ ਕਿ ਮਿਹਰ-ਬਾਨੀ ਕਰਕੇ ਸੈਲੂਲਰ ਫੋਨ ਹਾਊਸ ਵਿੱਚ ਨਾ ਲਿਆਓ। ਜੇ ਹਾਊਸ ਵਿੱਚ ਦਾਖਲ ਹੋਣ ਤੋਂ ਪਹਿਲਾਂ ਤੁਹਾਡੀ ਸਾਰਿਆਂ ਦੀ ਇਸੇ ਕਰਕੇ ਤਲਾਸ਼ੀ ਹੋਵੇ ਤਾਂ ਫਿਰ ਤੁਸੀਂ ਕਹੋਗੇ ਕਿ ਇਹ ਚੰਗਾ ਨਹੀਂ ਲਗਦਾ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸੌਰੀ ਜੀ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਫਿਰ ਜਿਨ੍ਹਾਂ ਕੋਲ ਨਹੀਂ, ਉਨ੍ਹਾਂ ਨੂੰ ਵੰਡ ਦੇਣਾ।

**ਸ਼੍ਰੀ ਸਪੀਕਰ** : ਇਹ ਵੀ ਚੰਗਾ ਨਹੀਂ ਲਗਦਾ। ਜੇ ਏਨੀ ਵਾਰ ਕਹਿਣ ਦੇ ਬਾਵਜੂਦ ਫਿਰ ਵੀ ਫੋਨ ਲਿਆਉਣਾ ਹੈ ਤਾਂ ਇਸ ਦਾ ਮਤਲਬ ਹੈ ਕਿ ਮੈਂਬਰਾਂ ਦੀ ਤਲਾਸ਼ੀ ਲਈ ਜਾਵੇ। ਕੀ ਇਹ ਚੰਗਾ ਲੱਗੇਗਾ? This is wrong. In future ਅਜਿਹਾ ਨਹੀਂ ਹੋਣਾ ਚਾਹੀਦਾ।

**ਸ਼੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਉਪ ਕਲਾਜ਼ (2)**

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (2) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼ਾਂ 2 ਤੋਂ 13**

**ਸ੍ਰੀ ਸਪੀਕਰ** : ਕਲਾਜ਼ਾਂ 2 ਤੋਂ 13 ਤੱਕ ਕੋਈ ਸੋਧਨਾ ਨਹੀਂ ਹੈ। ਜੇਕਰ ਸਦਨ ਸਹਿਮਤ ਹੋਵੇ ਤਾਂ ਸਾਰੀਆਂ ਕਲਾਜ਼ਾਂ ਇੱਕਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਤੋਂ 13 ਬਿਲ ਦਾ ਹਿੱਸਾ ਹਨ।

ਪ੍ਰਸਤਾਵ ਪ੍ਰਵਾਨ ਹੋਇਆ।

**ਕਲਾਜ਼ 1 ਦੀ ਉਪ ਕਲਾਜ਼ (1)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (1) ਬਿਲ ਦਾ ਹਿੱਸਾ ਹੈ।

ਪ੍ਰਸਤਾਵ ਪ੍ਰਵਾਨ ਹੋਇਆ।

**ਸਿਰਲੇਖ**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

ਪ੍ਰਸਤਾਵ ਪ੍ਰਵਾਨ ਹੋਇਆ।

**ਸ੍ਰੀ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਆਬਕਾਰੀ ਤੇ ਕਰ ਮੰਤਰੀ** (ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਸਥਾਨਕ ਖੇਤਰਾਂ ਵਿੱਚ ਵਸਤਾਂ ਦੇ ਪ੍ਰਵੇਸ਼ ਤੇ ਕਰ ਬਿਲ ਪਾਸ ਕੀਤਾ ਜਾਵੇ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਸਥਾਨਕ ਖੇਤਰਾਂ ਵਿੱਚ ਵਸਤਾਂ ਦੇ ਪ੍ਰਵੇਸ਼ ਤੇ ਕਰ ਬਿਲ ਪਾਸ ਕੀਤਾ ਜਾਵੇ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਸਥਾਨਕ ਖੇਤਰਾਂ ਵਿੱਚ ਵਸਤਾਂ ਦੇ ਪ੍ਰਵੇਸ਼ ਤੇ ਕਰ ਬਿਲ ਪਾਸ ਕੀਤਾ ਜਾਵੇ।

ਪ੍ਰਸਤਾਵ ਪ੍ਰਵਾਨ ਹੋਇਆ।

## 6. THE PUNJAB GENERAL SALES TAX (AMENDMENT) BILL, 2000 (REPLACING ORDINANCE)

**ਆਬਕਾਰੀ ਤੇ ਕਰ ਮੰਤਰੀ** (ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ) : ਸ੍ਰੀਮਾਨ ਜੀ, ਮੈਂ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ ਪੇਸ਼ ਕਰਦਾ ਹਾਂ।

[ਆਬਕਾਰੀ ਤੇ ਕਰ ਮੰਤਰੀ]

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਬਹਿਸ । ਹਾਂ ਜੀ, ਅਰਸ਼ੀ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ)** : ਸਪੀਕਰ ਸਾਹਿਬ, ਮੈਨੂੰ ਇਸ ਦੇ ਉਤੇ ਕਾਫੀ ਇਤਰਾਜ਼ ਹੈ । ਇਤਰਾਜ਼ ਇਸ ਗੱਲ ਉਤੇ ਨਹੀਂ ਕਿ ਬਿੱਲ ਦੇ ਵਿਚ ਕੀ ਹੈ ? ਕੀ ਤੁਸੀਂ ਵਪਾਰੀਆਂ ਨੂੰ ਸੁਵਿਧਾਵਾਂ ਦੇਣੀਆਂ ਚਾਹੁੰਦੇ ਹੋ ਜਾਂ ਹਟਾਉਣਾ ਚਾਹੁੰਦੇ ਹੋ ? ਲੇਕਿਨ ਤਰੀਕਾਕਾਰ ਜੋ ਹੈ ਕਿ ਗਲਤੀ ਕਿਸੇ ਦੀ ਅਤੇ ਸਜ਼ਾ ਕਿਸੇ ਨੂੰ ਦਿੱਤੀ ਜਾਵੇ, ਇਸ ਦੇ ਉਤੇ ਮੈਨੂੰ ਬਹੁਤ ਸਖਤ ਇਤਰਾਜ਼ ਹੈ । ਇਨ੍ਹਾਂ ਨੂੰ ਪਹਿਲਾਂ ਨੋਟੀਫਿਕੇਸ਼ਨ ਕੀਤਾ ਹੈ ਅਤੇ ਇਸ ਵਿਚ ਮੈਨਸ਼ਨ ਕੀਤਾ ਹੈ ਕਿ 20 ਅਕਤੂਬਰ, 1998 ਨੂੰ ਜੋ ਇਨ੍ਹਾਂ ਨੇ ਆਰਡਰ ਪਾਸ ਕੀਤੇ, ਉਹ ਖੜੇ ਡਿਫੈਕਟਿਵ ਸੀ । ਸੇਲਜ਼ ਟੈਕਸ ਕਿਸੇ ਹੋਰ ਸਟੇਜ ਉਤੇ ਲਗਾਉਣ ਦੀ ਬਜਾਏ ਕਿਸੇ ਹੋਰ ਸਟੇਜ ਉਤੇ ਲਗਾ ਦਿੱਤਾ । ਨੈਚੁਰਲੀ ਕੁਝ ਵਪਾਰੀ ਜਾਂ ਹੋਰ ਲੋਕਾਂ ਨੇ ਕੋਰਟ ਵਿਚ ਇਸ ਨੂੰ ਚੈਲੈਂਜ ਕੀਤਾ ਹੋਵੇਗਾ । ਉਸ ਤੋਂ ਬਾਅਦ ਇਨਾਂ ਦੇ ਡਿਪਾਰਟਮੈਂਟ ਨੂੰ ਵੀ ਸਮਝ ਆ ਗਈ ਕਿ ਅਸੀਂ ਆਰਡਰ ਗਲਤ ਪਾਸ ਕਰ ਦਿੱਤੇ ਹਨ, ਡਿਫੈਕਟਿਵ ਆਰਡਰ ਪਾਸ ਕਰ ਦਿੱਤੇ ਹਨ । ਉਸ ਤੋਂ ਬਾਅਦ ਫਿਰ ਇਨ੍ਹਾਂ ਨੇ 14-10-99 ਨੂੰ ਦੁਬਾਰਾ ਨੋਟੀਫਿਕੇਸ਼ਨ ਜਾਰੀ ਕੀਤਾ ਅਤੇ ਇਸ ਨੋਟੀਫਿਕੇਸ਼ਨ ਤੋਂ ਬਾਅਦ 8-2-2000 ਨੂੰ ਆਰਡੀਨੈਂਸ ਲਾਗੂ ਕਰਕੇ ਇਹ ਫਿਰ ਦੁਬਾਰਾ ਲਾਗੂ ਕਰ ਦਿੱਤਾ ਗਿਆ ਯਾਨੀ ਕਿ ਪਹਿਲੇ ਵਿਚ ਆਪਣੀ ਸੋਧ ਕਰ ਲਈ ਗਈ । ਇਤਰਾਜ਼ ਇਹ ਹੈ ਕਿ ਜਿਹੜਾ ਇਨ੍ਹਾਂ ਨੇ ਦੁਬਾਰਾ ਆਰਡੀਨੈਂਸ ਫਰਵਰੀ, 2000 ਵਿਚ ਜਾਰੀ ਕੀਤਾ, ਇਹ ਪਿਛਲੇ ਅਕਤੂਬਰ, 1998 ਤੋਂ ਲਾਗੂ ਕਰ ਦਿੱਤਾ ਹੈ । ਇਸ ਉਤੇ ਸਭ ਤੋਂ ਵੱਡਾ ਇਤਰਾਜ਼ ਹੈ ਕਿਉਂਕਿ ਇਸ ਨਾਲ ਵਪਾਰੀ ਵਰਗ ਦੇ ਨਵੇਂ ਖਾਤੇ ਖੁਲ੍ਹਣਗੇ ਅਤੇ ਉਨ੍ਹਾਂ ਨੂੰ ਅਨਨਸੈਸਰੀ ਹਰਾਸਮੈਂਟ ਹੋਣੀ ਹੈ । ਗਲਤੀ ਤਾਂ ਜਿਹੜਾ ਪਹਿਲਾਂ ਆਰਡਰ ਡਿਫੈਕਟਿਵ ਜਾਰੀ ਹੋਇਆ ਹੈ, ਉਹੀ ਹੈ । ਗਲਤੀ ਤਾਂ ਉਨ੍ਹਾਂ ਅਫਸਰਾਂ ਦੀ ਹੈ । ਬਜਾਏ ਉਨ੍ਹਾਂ ਦੀ ਜਵਾਬਤਲਬੀ ਕਰਨ ਦੇ ਕੋਈ ਸਜ਼ਾ ਨਿਸ਼ਚਿਤ ਕਰਨ ਦੇ, ਇਹ ਸਜ਼ਾ ਵਿਚਾਰੇ ਵਪਾਰੀ ਵਰਗ ਨੂੰ ਕਿਉਂ ਦੇ ਰਹੇ ਹੋ ? ਇਸ ਦੇ ਨਾਲ ਜਿੰਨੇ ਤੁਹਾਡੇ ਇੰਸਪੈਕਟਰ ਹਨ ਕਿਉਂਕਿ ਇੰਸਪੈਕਟਰੀ ਰਾਜ ਤਾਂ ਅੱਗੇ ਵੀ ਬੜਾ ਡੋਮੀਨੇਟ ਕਰ ਰਿਹਾ ਹੈ, ਉਨ੍ਹਾਂ ਨੂੰ ਚੈਕ ਤਾਂ ਤੁਸੀਂ ਵੀ ਨਹੀਂ ਕਰ ਸਕੇ ਔਰ ਉਹ ਦੋਨਾਂ ਹੱਥਾਂ ਦੇ ਨਾਲ ਲੁੱਟਣ ਉਤੇ ਲੱਗੇ ਹੋਏ ਹਨ । ਅਸਲ ਵਿਚ ਇਹ ਮੌਜ ਉਨ੍ਹਾਂ ਵਾਸਤੇ ਬਣ ਜਾਣੀ ਹੈ । ਸੋ, ਮੇਰੀ ਬੇਨਤੀ ਹੈ ਕਿ ਜੋ ਗਲਤੀ ਕਿਸੇ ਆਫੀਸਰ ਸਾਹਿਬਾਨ ਦੀ ਹੈ, ਉਸ ਦੀ ਸਜ਼ਾ ਜਿਹੜਾ ਛੋਟਾ ਵਪਾਰੀ ਵਰਗ ਹੈ, ਉਨ੍ਹਾਂ ਨੂੰ ਨਾ ਦੇਈਏ । ਇਸ ਨੂੰ ਅਕਤੂਬਰ, 1998 ਤੋਂ ਲਾਗੂ ਕਰਨ ਦੀ ਬਜਾਏ

ਜਿਹੜਾ ਤੁਸੀਂ ਆਲਰੈਡੀ ਮੰਨ ਚੁੱਕੇ ਹੋ ਕਿ ਉਹ ਗਲਤ ਸੀ, ਹੁਣ ਜਿਹੜੀ ਨਵੀਂ ਡੇਟ ਤੋਂ ਲਾਗੂ ਕੀਤਾ ਹੈ, ਉਸੇ ਡੇਟ ਤੋਂ ਹੀ ਲਾਗੂ ਕੀਤਾ ਜਾਵੇ ਤਾਂ ਜ਼ਿਆਦਾ ਬੈਟਰ ਰਹੇਗਾ। ਪੁਰਾਣੀ ਡੇਟ ਤੋਂ ਲਾਗੂ ਕਰਨ ਦੇ ਨਾਲ ਦੁਕਾਨਦਾਰਾਂ ਦੇ ਨਵੇਂ ਖਾਤੇ ਵੀ ਖੁਲ੍ਹਣਗੇ, ਇਸ ਵਿਚ ਇੰਸਪੈਕਟਰ ਹਰਾਸਮੈਂਟ ਕਰਨਗੇ ਅਤੇ ਵੈਸੇ ਵੀ ਸਰਕਾਰ ਦਾ ਅਕਸ ਖਰਾਬ ਹੋਵੇਗਾ। ਵਪਾਰੀ ਵਰਗ ਦੀ ਇਸ ਮਾਮਲੇ ਵਿਚ ਬੜੀ ਰਿਜ਼ੈਂਟਮੈਂਟ ਹੈ। ਇਸ ਦੇ ਉਤੇ ਸਬੰਧਤ ਮੰਤਰੀ ਜੀ ਨੂੰ ਜ਼ਰੂਰ ਰਿਵਿਊ ਕਰਨਾ ਚਾਹੀਦਾ ਹੈ।

**ਸ੍ਰੀ ਰਮੇਸ਼ ਚੰਦਰ ਡੋਗਰਾ** (ਦਸੂਹਾ) : ਸਪੀਕਰ ਸਾਹਿਬ, ਜਿਸ ਤਰ੍ਹਾਂ ਅਰਸ਼ੀ ਸਾਹਿਬ ਨੇ ਕਿਹਾ ਹੈ ਮੈਂ ਵੀ ਉਸ ਗੱਲ ਦੇ ਨਾਲ ਸਹਿਮਤ ਹਾਂ ਕਿ ਇਹ ਨਵੀਂ ਡੇਟ ਤੋਂ ਹੋਣਾ ਚਾਹੀਦਾ ਹੈ ਕਿਉਂਕਿ ਅਜਿਹਾ ਨਾ ਹੋਣ ਦੇ ਨਾਲ ਵਪਾਰੀ ਵਰਗ ਕਨਫਿਊਜ਼ਨ ਦੇ ਵਿਚ ਰਹੇਗਾ। ਮੈਂ ਮੰਤਰੀ ਜੀ ਤੋਂ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ ਕਿ in the meeting of Council of Ministers held on 12th January, 2000, it was decided that lumpsum tax may be levied on the halwai goods and bakery goods @ Rs. 1,00,000/-, 25,000/- & Rs. 8,000/- per annum w.e.f. 1st April, 1999.

ਇਨ੍ਹਾਂ ਨੇ ਰੇਟਸ ਏ, ਬੀ, ਸੀ, ਅਤੇ ਡੀ ਦੇ ਲਈ ਇਕ ਲੱਖ ਰੁਪਏ, 25 ਹਜ਼ਾਰ ਰੁਪਏ ਅਤੇ 6 ਹਜ਼ਾਰ ਰੁਪਏ ਰੱਖੇ ਸਨ ਲੇਕਿਨ ਬੇਕਰੀ ਵਾਲਿਆਂ ਦੇ ਉਤੇ ਬਜਟ ਦੇ ਵਿੱਚ 4% ਤੋਂ 8% ਟੈਕਸ ਲਗਾਇਆ ਜਾ ਰਿਹਾ ਹੈ। ਇਕ ਤਾਂ ਮੈਂ ਇਹ ਕਲੈਰੀਫਿਕੇਸ਼ਨ ਚਾਹੁੰਦਾ ਹਾਂ which one is going to be effective; whether first one or second one ? ਜਿਹੜਾ 4% ਅਤੇ 8% ਰੇਟ ਕੀਤਾ ਗਿਆ ਹੈ, ਪਹਿਲਾ ਇੱਕ ਲੱਖ ਰੁਪਏ, 25 ਹਜ਼ਾਰ ਰੁਪਏ ਅਤੇ 6 ਹਜ਼ਾਰ ਰੁਪਏ ਕੀਤਾ ਹੋਇਆ ਸੀ। ਮੇਰੀ ਰਿਕੁਐਸਟ ਹੈ ਕਿ ਵੈਸੇ ਤਾਂ ਇਸ ਨੂੰ ਬਿਲਕੁਲ ਵਾਪਸ ਹੀ ਲਿਆ ਜਾਣਾ ਚਾਹੀਦਾ ਹੈ but I think the clarification can only be given by the Minister. ਇਹ ਲੰਪਸੰਮ ਹੀ ਲੈ ਲਿਆ ਜਾਵੇ ਤਾਂ ਚੰਗੀ ਗੱਲ ਹੈ। ਦੂਸਰਾ, ਜੇਕਰ ਇਸ ਨੂੰ ਵਾਪਸ ਹੀ ਲੈ ਲਿਆ ਜਾਵੇ ਤਾਂ ਹੋਰ ਵੀ ਅੱਛਾ ਹੋਵੇਗਾ। ਇਸ ਦੇ ਬਾਰੇ ਮੈਂ ਮੰਤਰੀ ਜੀ ਤੋਂ ਕਲੈਰੀਫਿਕੇਸ਼ਨ ਚਾਹੁੰਦਾ ਹਾਂ।

**ਆਬਕਾਰੀ ਤੇ ਕਰ ਮੰਤਰੀ** (ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ) : **ਸਪੀਕਰ** ਸਾਹਿਬ, ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਪੁਆਇੰਟ ਉਠਾਇਆ ਹੈ ਬੇਕਰੀ ਗੁਡਜ਼ ਦੇ ਬਾਰੇ ਇਹ ਪਿਛਲੇ ਸਾਲ ਲੰਪਸੰਮ ਹੀ ਕੀਤਾ ਹੋਇਆ ਸੀ। ਦੂਸਰਾ, ਇਸ ਦੇ ਵਾਸਤੇ ਆਲਰੇਡੀ ਮੈਨੇਜਮੈਂਟ ਕਮੇਟੀ ਅਪੁਆਇੰਟ ਕੀਤੀ ਜਾ ਚੁੱਕੀ ਹੈ ਕਿ ਇਹ ਟੈਕਸ ਲੰਪਸੰਮ ਕੀਤਾ ਜਾਵੇ ਜਾਂ ਨਹੀਂ। ਬਾਕੀ ਦੂਸਰੇ ਦੇ ਬਾਰੇ ਮੈਂ ਦੱਸਣਾ ਚਾਹਾਂਗਾ ਕਿ ਸੇਲਜ਼ ਟੈਕਸ ਸਾਰੇ ਦੇਸ਼ ਦੇ ਵਿਚ ਇਕਸਾਰ ਕਰਨ ਦੇ ਲਈ ਦਿੱਲੀ ਦੇ ਵਿੱਚ ਸਾਰੇ ਸਟੇਟਾਂ ਦੇ ਫਾਈਨਾਂਸ ਮਨਿਸਟਰਜ਼ ਦੀ ਮੀਟਿੰਗ ਹੋਈ ਸੀ। ਉਥੇ ਜੋ ਫੈਸਲਾ ਕੀਤਾ ਗਿਆ ਸੀ ਅਸੀਂ ਉਸੇ ਮੁਤਾਬਿਕ ਹੀ ਏਥੇ ਇੰਟਰੋਡਿਊਸ ਕੀਤਾ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜਾਂ ਤਾਂ ਮੈਂ ਕਨਫਿਊਜ਼ਨ ਦੇ ਵਿਚ ਹਾਂ ਜਾਂ ਫਿਰ ਡੋਗਰਾ ਜੀ ਕਨਫਿਊਜ਼ਨ ਦੇ ਵਿਚ ਹਨ । ਇਹ ਬਿਲ ਮੰਤਰੀ ਜੀ ਨੇ ਜੋ ਪੇਸ਼ ਕੀਤਾ ਹੈ, ਹਲਵਾਈਆਂ ਵਾਲਾ ਤਾਂ ਇਸ ਦੇ ਵਿਚ ਹੈ ਨਹੀਂ, ਸ਼ਾਇਦ ਇਹ ਅੱਗੇ ਹੋ ਸਕਦਾ ਹੈ । ਮੈਂ ਹੁਣ ਜਿਹੜਾ ਪ੍ਰਸ਼ਨ ਰੱਖਿਆ ਹੈ ਇਹ ਉਹੀ ਹੈ ਕਿ ਜਿਹੜਾ ਤੁਸੀਂ ਆਰਡਰ 1998 ਦੇ ਵਿਚ ਪਾਸ ਕੀਤਾ ਸੀ, ਜਿਹੜਾ ਤੁਸੀਂ ਸਮਝਦੇ ਹੋ ਕਿ ਗਲਤ ਹੋ ਗਿਆ ਅਤੇ ਕੋਰਟ ਦੇ ਵਿਚ ਚੈਲੇਂਜ ਹੋ ਗਿਆ । ਬਾਅਦ ਵਿਚ ਦੁਬਾਰਾ ਫੇਰ ਤੁਸੀਂ ਸਤੰਬਰ, 1999 ਵਿਚ ਕੋਈ ਆਰਡਰ ਪਾਸ ਕੀਤੇ, ਉਸ ਨੂੰ ਲਾਗੂ ਕਰਨ ਵਾਸਤੇ ਫਰਵਰੀ ਵਿਚ ਇਸੇ ਸਬੰਧੀ ਆਰਡੀਨੈਂਸ ਵੀ ਜਾਰੀ ਕਰ ਦਿੱਤਾ । ਜਿਹੜਾ ਅੱਜ ਬਿਲ ਬਣ ਕੇ ਆ ਗਿਆ ਇਸ ਨੂੰ ਲਾਗੂ ਤੁਸੀਂ ਅਕਤੂਬਰ, 1998 ਤੋਂ ਕਰ ਰਹੇ ਹੋ, ਇਸ ਤੇ ਸਾਨੂੰ ਇਤਰਾਜ਼ ਸੀ । ਇਸ ਨਾਲ ਵਪਾਰੀਆਂ ਵਿਚ ਰਿਜ਼ੈਂਟਮੈਂਟ ਹੈ । ਇਸ ਨਾਲ ਉਨ੍ਹਾਂ ਨੂੰ ਪ੍ਰੇਸ਼ਾਨੀ ਹੋਵੇਗੀ । ਮੈਂ ਇਹ ਰਿਕੁਐਸਟ ਵੀ ਕੀਤੀ ਹੈ ਕਿ ਇਸ ਵਿਚ ਕੋਈ ਅਮੈਂਡਮੈਂਟ ਲਿਆਓ । ਇਸ ਨੂੰ ਜਦੋਂ ਤੋਂ ਤੁਸੀਂ ਆਰਡੀਨੈਂਸ ਜਾਰੀ ਕੀਤਾ ਹੈ ਉਦੋਂ ਤੋਂ ਹੀ ਲਾਗੂ ਕਰੋ ।

**ਮੰਤਰੀ** : ਸਪੀਕਰ ਸਾਹਿਬ, ਜੋ ਪਹਿਲੇ ਮੈਂਬਰ ਸਾਹਿਬ ਨੇ ਪੁੱਛਿਆ ਸੀ, ਉਨ੍ਹਾਂ ਸਬੰਧੀ ਤਾਂ ਮੈਂ ਜਵਾਬ ਦੇ ਦਿੱਤਾ ਹੈ । ਜੋ ਸਵਾਲ ਅਰਸ਼ੀ ਸਾਹਿਬ ਨੇ ਕੀਤਾ ਹੈ ਉਸ ਵਿਚ ਡਿਸਪਿਊਟ ਸਟੇਜ ਦਾ ਸੀ ਕਿ ਫਸਟ ਸਟੇਜ ਤੇ ਹੋਏਗਾ ਜਾਂ ਲਾਸਟ ਸਟੇਜ ਤੇ ਹੋਏਗਾ । ਜੋ ਕਲੈਰੀਫਿਕੇਸ਼ਨ ਦਿੱਤੀ ਹੈ ਉਹ ਵੀ ਇਸ ਤਰ੍ਹਾਂ ਦਿੱਤੀ ਹੈ ਤਾਂ ਕਿ ਕੋਈ ਡਿਸਪਿਊਟ ਨਾ ਰਹੇ । ਮੈਂ ਇਨ੍ਹਾਂ ਨੂੰ ਦੱਸ ਦਿੰਦਾ ਹਾਂ ਕਿ ਟੈਕਸ ਉਗਰਾਹ ਲਿਆ ਗਿਆ ਹੈ, ਰਿਕਵਰ ਕਰ ਲਿਆ ਗਿਆ ਹੈ । ਇਹ ਤਾਂ ਅੱਗੇ ਤੋਂ ਸਰਕਾਰ ਦੀ ਕਲੈਰੀਫਿਕੇਸ਼ਨ ਵਾਸਤੇ ਇੰਟਰੋਡਿਊਸ ਕੀਤਾ ਗਿਆ ਹੈ । ਟੈਕਸ ਆਲਰੇਡੀ ਕੁਲੈਕਟ ਕੀਤਾ ਜਾ ਚੁੱਕਾ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਹ ਸੀਰੀਅਸ ਸਵਾਲ ਹੈ । ਠੀਕ ਹੈ, ਇਸ ਵਿੱਚ ਸਟੇਜ ਦਾ ਸਵਾਲ ਹੈ । ਉਸ ਵੇਲੇ ਸਰਕਾਰ ਨੇ ਸਟੇਜ ਗਲਤ ਚੁਣੀ । ਅਕਤੂਬਰ, 1998 ਵਿਚ ਇਸੇ ਗੱਲ ਤੋਂ ਇਹ ਚੈਲੰਜ ਹੋਇਆ । ਵਪਾਰੀ ਆਪਣੇ ਤੌਰ ਤੇ ਇਨ੍ਹਾਂ ਨੂੰ ਮਿਲੇ ਔਰ ਉਨ੍ਹਾਂ ਨੇ ਰਿਪ੍ਰੈਜ਼ੇਂਟੇਸ਼ਨ ਦਿੱਤੀ ਕਿ ਇਸ ਵਿਚ ਅਮੈਂਡਮੈਂਟ ਕੀਤੀ ਜਾਵੇ ਕਿਉਂਕਿ ਸਰਕਾਰ ਨੇ ਗਲਤ ਸਟੇਜ ਚੁਣ ਲਈ ਹੈ । ਉਸ ਨੂੰ ਤੁਸੀਂ ਰੀਕਨਸਿਡਰ ਕੀਤਾ ਔਰ ਠੀਕ ਸਟੇਜ ਤੇ ਲਿਆਉਣ ਵਾਸਤੇ ਤੁਸੀਂ ਦੁਬਾਰਾ ਆਰਡੀਨੈਂਸ ਕੀਤਾ । ਇਸ ਤੇ ਸਾਨੂੰ ਇਤਰਾਜ਼ ਇਹ ਹੈ ਕਿ ਇਸ ਨੂੰ ਲਾਗੂ ਕਰਨ ਦੀ ਡੇਟ ਅਕਤੂਬਰ, 1998 ਕਿਉਂ ਰੱਖੀ ? ਜਦੋਂ ਤੁਹਾਡੀ ਸਟੇਜ ਉਸ ਵੇਲੇ ਗਲਤ ਹੈ ਫੇਰ ਜਦੋਂ ਆਰਡੀਨੈਂਸ ਕਰਦੇ ਹੋ ਉਦੋਂ ਹੀ ਲਾਗੂ ਕਰ ਦਿਓ ਤਾਂ ਕਿ ਲੋਕਾਂ ਨੂੰ ਪ੍ਰੇਸ਼ਾਨੀ ਨਾ ਹੋਵੇ । ਅਜਿਹਾ ਨਾ ਕਰਕੇ ਈ.ਟੀ.ਓ. ਅਤੇ ਹੋਰ ਅਫ਼ਸਰਾਂ ਨੂੰ ਮੌਜ ਹੋ ਜਾਵੇਗੀ ਅਤੇ ਟਰੇਡਰਾਂ ਨੂੰ ਪ੍ਰੇਸ਼ਾਨੀ ਹੋਵੇਗੀ ।

**ਮੰਤਰੀ** : ਨੋਟੀਫਿਕੇਸ਼ਨ ਵਿਚ ਵੀ ਦੇਖੀਏ ਤਾਂ ਪਹਿਲੀ ਸਟੇਜ ਤੇ ਵੀ, ਲਾਸਟ ਸਟੇਜ ਤੇ ਵੀ ਟੈਕਸ ਆਲਰੇਡੀ ਰਿਕਵਰ ਹੋ ਚੁੱਕਾ ਹੈ, ਅਸੀਂ ਲੈ ਚੁੱਕੇ ਹਾਂ ਅਸੀਂ ਅਗਲਾ

ਡਿਫਾਈਨ ਕਰਕੇ ਵ੍ਹਾਪਕ ਕਲੈਰੀਫਿਕੇਸ਼ਨ ਦੇਣ ਲੱਗੇ ਹਾਂ ਤਾਂ ਕਿ ਡਿਸਪਿਊਟ ਖੜ੍ਹਾ ਨਾ ਹੋਵੇ । ਮੈਂ ਸਮਝਦਾ ਹਾਂ ਕਿ ਇਹ ਤਾਂ ਸਿੰਪਲੀਫਾਈ ਕਰਨ ਲਈ ਹੀ ਹੈ । ਆਰਡਰ ਪ੍ਰੀਸਾਈਜ਼ ਕਰਨ ਲਈ ਕੀਤਾ ਹੈ ਤਾਂ ਕਿ ਕੋਈ ਗਰੇਅ ਏਰੀਆ ਨਾ ਰਹੇ । ਜੇ ਗਰੇਅ ਏਰੀਆ ਰਹਿੰਦਾ ਤਾਂ ਕਿਤੇ ਕਨਫਲਿਕਟ ਨਾ ਹੋ ਜਾਵੇ । ਜੇ ਆਰਡਰ ਨੂੰ ਪ੍ਰਸਾਈਜ਼ ਕਰ ਦਿੱਤਾ ਗਿਆ ਹੈ ਤਾਂ ਮੈਂ ਸਮਝਦਾ ਹਾਂ ਕਿ ਇਹ ਅੱਛੀ ਗਲ ਕੀਤੀ ਗਈ ਹੈ । ਇਹ ਕੋਈ ਬੁਰੀ ਗੱਲ ਨਹੀਂ ਹੈ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ ਕਲਾਜ਼ (2)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (2) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 2**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 3**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 3 ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 1 ਦੀ ਉਪ ਕਲਾਜ਼ (1)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (1) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸਿਰਲੇਖ**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ਼੍ਰੀ ਸਪੀਕਰ** : ਆਬਕਾਰੀ ਤੇ ਕਰ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਆਬਕਾਰੀ ਤੇ ਕਰ ਮੰਤਰੀ** (ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

---

## 7. THE PUNJAB PANCHAYATI RAJ (AMENDMENT) ORDINANCE, 1999 (PUNJAB ORDINANCE No. 11 OF 1999)

## AND

## THE PUNJAB PANCHAYATI RAJ (AMENDMENT) BILL, 2000 (REPLACING ORDINANCE)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ ਇਹ ਸਦਨ ਪੰਜਾਬ ਪੰਚਾਇਤੀ ਰਾਜ (ਸੋਧਨਾ) ਆਰਡੀਨੈਂਸ ਨੂੰ ਅਪ੍ਰਵਾਨ ਕਰਦਾ ਹੈ ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਇਹ ਸਦਨ ਪੰਜਾਬ ਪੰਚਾਇਤੀ ਰਾਜ (ਸੋਧਨਾ) ਆਰਡੀਨੈਂਸ ਨੂੰ ਅਪ੍ਰਵਾਨ ਕਰਦਾ ਹੈ ।

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ** (ਸਰਦਾਰ ਨਿਰਮਲ ਸਿੰਘ ਕਾਹਲੋਂ): ਸ਼੍ਰੀਮਾਨ ਜੀ, ਮੈਂ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ਼੍ਰੀ ਸਪੀਕਰ**: ਪ੍ਰਸਤਾਵ ਕੀਤਾ—

ਕਿ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

THE PUNJAB PANCHAYATI RAJ (AMENDMENT) ORDINANCE, 1999 (PUNJAB ORDINANCE NO. 11 OF 1999)
AND
THE PUNJAB PANCHAYATI RAJ (AMENDMENT) BILL, 2000
*(Replacing Ordinance)*

**ਸ੍ਰੀ ਸਪੀਕਰ** : ਅਗਰ ਸਦਨ ਦੀ ਸਹਿਮਤੀ ਹੋਵੇ ਤਾਂ 1999 ਦੇ ਆਰਡੀਨੈਂਸ ਨੰ: 11 ਨੂੰ ਅਪ੍ਰਵਾਨ ਕਰਨ ਸਬੰਧੀ ਪ੍ਰਸਤਾਵ ਦੇ ਨੋਟਿਸ ਤੇ ਅਤੇ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ ਦੇ ਪ੍ਰਸਤਾਵ ਤੇ ਇਕੱਠਿਆਂ ਬਹਿਸ ਕੀਤੀ ਜਾਵੇ ਅਤੇ ਵੱਖ-ਵੱਖ ਵੋਟਿੰਗ ਕੀਤੀ ਜਾਵੇ ।

(ਆਵਾਜ਼ਾਂ : ਹਾਂ ਜੀ, ਹਾਂ ਜੀ)

ਹਾਂ ਜੀ, ਅਰਸ਼ੀ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, ਮੈਂ ਬਹੁਤ ਹੀ ਸਖ਼ਤ ਸ਼ਬਦਾਂ ਵਿਚ ਇਸ ਦਾ ਵਿਰੋਧ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਇਸ ਸਬੰਧੀ ਚਰਚਾ ਤਾਂ ਪਹਿਲਾਂ ਹੀ ਪੰਜਾਬ ਦੀ ਪ੍ਰੈਸ ਦੇ ਵਿਚ ਹੋ ਗਈ ਸੀ । ਪੰਜਾਬ ਦੀ ਮੌਜੂਦਾ ਸਰਕਾਰ ਜਿਹੜੀ ਬਹੁਤ ਵੱਡੀ ਲੋਕਾਂ ਦੇ ਫ਼ਤਵੇ ਦੇ ਨਾਲ ਚੁਣ ਕੇ ਆਈ ਹੈ, ਇਹੀ ਆਪਣੇ ਹੱਥੀਂ ਜਿਹੜੇ ਲੋਕਾਂ ਦੇ ਜਮਹੂਰੀ ਅਧਿਕਾਰ ਹਨ, ਉਨ੍ਹਾਂ ਦਾ ਗਲਾ ਘੁੱਟਣ ਜਾ ਰਹੀ ਹੈ । ਜਿਸ ਵੇਲੇ ਆਰਡੀਨੈਂਸ ਨਜ਼ਰੀਂ ਪਿਆ ਉਸੇ ਵੇਲੇ ਮੈਂ ਤੁਹਾਨੂੰ ਨੋਟਿਸ ਦੇ ਦਿੱਤਾ ਸੀ ਕਿ ਇਸ ਨੂੰ ਡਿਸਅਪਰੂਵ ਕੀਤਾ ਜਾਣਾ ਚਾਹੀਦਾ ਹੈ, ਪੰਜਾਬ ਦੇ ਵਿਚ ਲੋਕਾਂ ਦੇ ਜਮਹੂਰੀ ਹੱਕਾਂ ਦੀ ਰਾਖੀ ਤਾਂ ਹੀ ਹੋ ਸਕਦੀ ਹੈ । ਪਹਿਲਾਂ ਮੈਂ ਸਮੁੱਚੇ ਸਦਨ ਨੂੰ ਬੇਨਤੀ ਕਰਾਂਗਾ, ਬਾਅਦ ਵਿਚ ਮੈਂ ਇਸ ਤੇ ਆਪਣੀਆਂ ਦਲੀਲਾਂ ਵੀ ਦੇਵਾਂਗਾ । ਮੈਂ ਸਮਝਦਾ ਹਾਂ ਕਿ ਅੱਜ ਦਾ ਦਿਨ ਪੰਜਾਬ ਦੀ ਡੈਮੋਕਰੇਸੀ ਦੇ ਵਿਚ ਕਾਲੇ ਦਿਨ ਦੇ ਤੌਰ ਤੇ ਹੈ । ਕਾਲੇ ਦਿਨ ਦੇ ਹੋਣ ਦੀ ਜ਼ਿੰਮੇਵਾਰੀ ਮੌਜੂਦਾ ਸਰਕਾਰ ਦੇ ਮੋਢਿਆਂ ਤੇ ਪਵੇਗੀ । ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਦੇ ਨਾਲ, ਸ਼ਾਇਦ ਤੁਹਾਨੂੰ ਚੇਤੇ ਵੀ ਹੋਵੇਗਾ ਕਿ ਮਾਰਚ, 1998 ਨੂੰ ਇਸ ਸਰਕਾਰ ਨੇ ਸਾਡੇ ਸਾਰਿਆਂ ਕੋਲੋਂ ਵਧਾਈ ਲਈ ਸੀ, ਅਸੀਂ ਬੜਾ ਡੱਟ ਕੇ ਸਹਿਯੋਗ ਦਿੱਤਾ । ਇਸ ਸਰਕਾਰ ਨੂੰ ਬੜਾ ਐਪਰੀਸ਼ੀਏਟ ਕੀਤਾ ਕਿ ਸੰਵਿਧਾਨ ਦੀ ਜਿਹੜੀ 73ਵੀਂ, 74ਵੀਂ ਸੋਧ ਹੋਈ ਹੈ, ਉਸ ਤੋਂ ਬਾਅਦ ਬਹੁਤ ਸਾਰੇ ਰਾਜਾਂ ਨੇ ਆਪਣੇ ਪੰਚਾਇਤੀ ਰਾਜ ਐਕਟ ਬਣਾਏ । ਅਸੀਂ ਵੀ 1994 ਵਿਚ, ਪੰਜਾਬ ਦੀ ਅਸੈਂਬਲੀ ਨੇ, ਇਸ ਐਕਟ ਨੂੰ ਬਣਾਇਆ । ਲੇਕਿਨ ਇਸ ਦੇ ਵਿਚ ਬਹੁਤ ਸਾਰੀਆਂ ਕਮੀਆਂ ਰਹਿ ਗਈਆਂ । ਕੁਝ ਗੱਲਾਂ ਗੈਰ-ਜਮਹੂਰੀ ਵੀ ਹੋ ਗਈਆਂ । ਉਸ ਵੇਲੇ ਵੀ ਮੇਰੀ ਪਾਰਟੀ ਨੇ ਇਸ ਦਾ ਡੱਟ ਕੇ ਵਿਰੋਧ ਕੀਤਾ ਸੀ ਕਿ ਜਿਹੜੀ ਬਲਾਕ-ਸੰਮਤੀਆਂ ਦੇ ਮੈਂਬਰ ਚੁਣਨ ਦੀ ਚੋਣ ਹੈ, ਇਸ ਦੇ ਵਿਚ ਪਿਛਲੇ ਐਕਟ ਦੇ ਵਿਚ, ਜਿਹੜਾ ਕਿ ਪ੍ਰਿੰਸੀਪਲ ਐਕਟ ਸੀ ਉਸ ਦੇ ਵਿਚ 60-40 ਦੀ ਰੇਸ਼ੋ ਰੱਖ ਦਿੱਤੀ ਗਈ । 60% ਸੀਟਾਂ ਸਿੱਧੀਆਂ ਸਰਪੰਚਾਂ ਦੇ ਰਾਹੀਂ ਯਾਨੀ ਇਕ ਤਰ੍ਹਾਂ ਨਾਲ ਇਨਡਾਇਰੈਕਟ ਇਲੈਕਸ਼ਨ ਹੋਏਗੀ । 40% ਡਾਇਰੈਕਟ ਇਲੈਕਸ਼ਨ ਸੀ ਯਾਨੀ ਲੋਕਾਂ ਦੇ ਰਾਹੀਂ ਨੁਮਾਇੰਦੇ ਚੁਣੇ ਜਾਣਗੇ । ਉਸ ਵੇਲੇ ਵੀ ਅਸੀਂ ਇਸ ਦਾ ਡਟ ਕੇ ਵਿਰੋਧ ਕੀਤਾ ਸੀ । ਭਾਵੇਂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਜਿਹੜੀ ਭਾਰਤੀ ਸੰਵਿਧਾਨ ਦੀ 73ਵੀਂ ਸੋਧ ਹੋਈ ਹੈ, ਸ਼ਾਇਦ ਉਸ ਤੇ ਲਾਗੂ ਹੁੰਦੀ ਹੈ, ਉਸ ਦੇ ਵਿਚ ਥੋੜ੍ਹੀ ਬਹੁਤ ਪ੍ਰੋਵੀਜ਼ਨ ਰੱਖੀ ਗਈ ਸੀ ਕਿ ਅਗਰ ਸਟੇਟ ਅਸੈਂਬਲੀਆਂ ਚਾਹੁੰਣ ਤਾਂ ਸਰਪੰਚਾਂ ਵਿਚੋਂ ਵੀ ਆਪਣੇ ਨੁਮਾਇੰਦੇ ਚੁਣ ਸਕਦੀਆਂ ਹਨ ਪਰ ਸੰਵਿਧਾਨ ਦੀ ਅਮੈਂਡਮੈਂਟ ਦੀ ਜਿਹੜੀ ਪੂਰੀ ਦੀ ਪੂਰੀ ਭਾਵਨਾ ਹੈ, ਉਹ ਵੱਧ ਤੋਂ ਵੱਧ ਲੋਕਾਂ ਦੇ ਰਾਹੀਂ ਆਪਣੇ ਨੁਮਾਇੰਦੇ ਚੁਣਨ ਦੀ ਸੀ। ਉਸ ਵੇਲੇ ਸਾਡੀ ਪਿਛਲੀ ਸਰਕਾਰ ਨੇ ਇਹ ਗੱਲ ਪ੍ਰਵਾਨ ਨਹੀਂ ਕੀਤੀ। 27 ਮਾਰਚ, 1998 ਨੂੰ ਇਹੀ ਸਾਡੇ ਮਾਨਯੋਗ ਮੰਤਰੀ ਸਾਹਿਬਾਨ ਸੀ, ਇਨ੍ਹਾਂ ਨੇ ਇਕ...... (ਵਿਘਨ)

ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਇਸੇ ਸਰਕਾਰ ਨੇ 27 ਮਾਰਚ, 1998 ਨੂੰ ਇਕ ਬਿਲ, ਬਿਲ ਨੰ. 2 ਲਿਆਂਦਾ ਸੀ ਔਰ ਇਹ ਬਿਲ ਜਿਹੜਾ ਲਿਆਂਦਾ ਗਿਆ ਇਸ ਦੀ ਤਕਰੀਬਨ ਇਨ੍ਹਾਂ ਦੇ ਟਰੇਜ਼ਰੀ ਬੈਂਚਾਂ ਵਲੋਂ ਤਾਂ ਸਪੋਰਟ ਹੋਣੀ ਹੀ ਸੀ ਕਿਉਂਕਿ ਬਿਲ ਇਧਰੋਂ ਆਇਆ ਸੀ ਔਰ ਅਸੀਂ ਆਪੋਜ਼ੀਸ਼ਨ ਦੇ ਸਾਥੀਆਂ ਨੇ, ਮੈਨੂੰ ਖੁਸ਼ੀ ਹੈ ਕਿ ਕਾਂਗਰਸ ਦੇ ਸਾਥੀਆਂ ਨੇ, ਹਾਲਾਂ ਕਿ ਪਿਛਲੇ ਐਕਟ ਵਿਚ ਕੁਝ ਕਮੀਆਂ ਸੀ, ਫਿਰ ਵੀ ਇਨ੍ਹਾਂ ਨੇ ਸਤਿਕਾਰ ਕਰਦੇ ਹੋਏ ਕਿ ਹੁਣ ਜੋ ਅਮੈਂਡਮੈਂਟ ਲਿਆਂਦੀ ਹੈ 100% ਅਸੀਂ ਲੋਕਾਂ ਨੂੰ ਆਪਣੇ ਨੁਮਾਇੰਦੇ ਆਪ ਚੁਣਨ ਦਾ ਅਧਿਕਾਰ ਦੇ ਰਹੇ ਹਾਂ, ਉਸ ਤੇ ਚੌਧਰੀ ਸਾਹਿਬ ਪੂਰੀ ਤਰ੍ਹਾਂ ਬੋਲੇ ਹਨ, ਪ੍ਰੋਸੀਡਿੰਗ ਮੇਰੇ ਕੋਲ ਪਈ ਹੈ। ਹੁਣ ਤਾਂ ਪ੍ਰਿੰਟ ਵੀ ਹੋ ਚੁੱਕੀ ਹੈ। ਇਹ ਰਿਕਾਰਡ ਵੇਖਿਆ ਜਾ ਸਕਦਾ ਹੈ। ਅੱਜ ਸਪੀਕਰ ਸਾਹਿਬ, ਕੀ ਕਾਰਨ ਹੈ ਕਿ ਪਿਛਲੇ ਐਕਟ ਵਿਚ ਜੋ ਬਹੁਤ ਵੱਡੀ ਤਰੁੱਟੀ ਸੀ, ਗੈਰ-ਜਮਹੂਰੀ ਕਲਾਜ਼ਾਂ ਪਾਈਆਂ ਹੋਈਆਂ ਸੀ ਇਸ ਸਰਕਾਰ ਨੇ ਸਹਾਰਾ ਲਿਆ ਅਤੇ ਵਧਾਈ ਦੇ ਪਾਤਰ ਬਣੇ। ਅਸੀਂ ਸਾਥੀਆਂ ਨੇ ਉਸ ਫੈਸਲੇ ਦੀ ਸ਼ਲਾਘਾ ਕੀਤੀ ਕਿ ਇਨ੍ਹਾਂ ਨੇ 100% ਲੋਕਾਂ ਦੇ ਰਾਹੀਂ ਆਪਣੇ ਨੁਮਾਇੰਦੇ ਚੁਣਨ ਦੀ ਪ੍ਰੋਵੀਜ਼ਨ ਕੀਤੀ ਹੈ। ਜਿਸ ਵੇਲੇ ਮੰਤਰੀ ਸਾਹਿਬ ਨੇ ਬਿਲ ਪੇਸ਼ ਕੀਤਾ ਸੀ, ਹਰ ਬਿਲ ਵਿਚ ਪੇਸ਼ ਕਰਨ ਦੇ ਉਦੇਸ਼ ਅਤੇ ਕਾਰਨ ਦਿਤੇ ਹੁੰਦੇ ਹਨ। ਮੈਂ ਪੜ੍ਹਨਾ ਚਾਹੁੰਦਾ ਹਾਂ ਜੋ ਮੰਤਰੀ ਸਾਹਿਬ ਨੇ ਉਦੇਸ਼ ਤੇ ਕਾਰਨ ਪੇਸ਼ ਕਰਦੇ ਹੋਏ ਰੱਖੇ ਸੀ। ਮੰਤਰੀ ਸਾਹਿਬ ਉਹ ਉਦੇਸ਼ ਤੇ ਕਾਰਨ ਵਰਨਣ ਕਰ ਰਹੇ ਸੀ। ਕੀ ਅੱਜ ਤੁਹਾਨੂੰ ਪਾਰਲੀਮੈਂਟ ਦੀਆਂ ਚੋਣਾਂ ਤੋਂ ਬਾਅਦ ਹੀ ਲੋਕਾਂ ਤੋਂ ਭਰੋਸਾ ਉਠ ਗਿਆ ਕਿ ਤੁਸੀਂ ਆਪ ਹੀ ਚੰਗਾ ਫੈਸਲਾ ਕਰਦੇ ਕਰਦੇ ਪਿਛਲੇ ਫੈਸਲੇ ਤੋਂ ਵੀ ਮਾੜਾ ਫੈਸਲਾ ਕਰਨ ਦੇ ਰਾਹ ਤੇ ਤੁਰ ਪਏ? ਇਸ ਦਾ ਪੰਜਾਬ ਦੇ ਡੈਮੋਕਰੇਟਿਕ ਸੈਟ-ਅੱਪ ਵਿਚ ਸਥਾਨ ਕਿੱਥੇ ਹੋਵੇਗਾ ਅਤੇ ਫਿਰ ਆਉਣ ਵਾਲੇ ਸਮੇਂ ਪੰਜਾਬ ਦੀ ਜਮਹੂਰੀਅਤ ਦਾ ਜਿਸ ਤਰ੍ਹਾਂ ਤੁਸੀਂ ਗਲਾ ਘੋਟਣ ਦਾ ਫੈਸਲਾ ਕਰ ਰਹੇ ਹੋ, ਇਸ ਦੇ ਕਿੰਨੇ ਕੁ ਨੈਗੇਟਿਵ ਤੇ ਮਾੜੇ ਰਿਜ਼ਲਟ ਭੁਗਤਣੇ ਪੈਣੇ ਹਨ, ਇਸ ਦਾ ਜਵਾਬ ਤਾਂ ਇਹੀ ਦੇ ਸਕਦੇ ਹਨ। ਕੀ ਲਿਖਦੇ ਸੀ ਮੰਤਰੀ ਜੀ, ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਜ਼ਰੂਰ ਸੁਣੋ। ਇਕ ਪੈਰ੍ਹਾ ਮੈਂ ਪੜ੍ਹਾਂਗਾ। ਦੋ-ਤਿੰਨ ਪੈਰ੍ਹੇ ਹੋਰ ਮਕਸਦ ਵਾਸਤੇ ਹਨ। ਪੰਜਾਬ ਪੰਚਾਇਤੀ ਰਾਜ ਐਕਟ, 1994 ਇਸ ਸਮੇਂ ਇਹ ਉਪਬੰਧ ਕਰਦਾ ਹੈ ਕਿ ਸੰਮਤੀਆਂ ਦੇ 40% ਮੈਂਬਰ ਸਿੱਧੀ ਚੋਣ ਰਾਹੀਂ ਜਦ ਕਿ ਬਾਕੀ ਦੇ 60% ਮੈਂਬਰ ਸੰਮਤੀ ਖੇਤਰ ਵਿਚਲੇ ਸਰਪੰਚਾਂ

ਵਿਚੋਂ ਅਸਿੱਧੇ ਤੌਰ ਤੇ ਚੁਣੇ ਜਾਣਗੇ । ਸੰਵਿਧਾਨ ਦਾ ਅਨੁਛੇਦ 243 (2) ਇਹ ਉਪਬੰਧ ਕਰਦਾ ਹੈ ਕਿ ਪੰਚਾਇਤਾਂ ਦੀਆਂ ਸਾਰੀਆਂ ਸੀਟਾਂ ਖੇਤਰੀ ਚੋਣ ਹਲਕਿਆਂ ਵਿਚੋਂ ਸਿੱਧੀ ਚੋਣ ਰਾਹੀਂ ਚੁਣੇ ਗਏ ਵਿਅਕਤੀਆਂ ਰਾਹੀਂ ਭਰੀਆਂ ਜਾਣਗੀਆਂ ਭਾਵੇਂ ਰਾਜ ਵਿਧਾਨ ਮੰਡਲ ਸੰਵਿਧਾਨ ਦੇ ਅਨੁਛੇਦ 243 (3) ਅਧੀਨ ਅਸਿੱਧੀ ਪ੍ਰਤੀਨਿਧਤਾ ਲਈ ਉਪਬੰਧ ਕਰ ਸਕਦਾ ਹੈ । ਇਹ ਪ੍ਰਤੱਖ ਹੈ ਕਿ ਸੰਵਿਧਾਨ ਦੀ ਭਾਵਨਾ ਹੈ, ਇਹ ਸ਼ਬਦ ਜ਼ਰੂਰ ਜ਼ਰਾ ਧਿਆਨ ਨਾਲ ਸੁਣਿਓ ਇਹ ਪ੍ਰਤੱਖ ਹੈ ਕਿ ਸੰਵਿਧਾਨ ਦੀ ਭਾਵਨਾ ਇਹ ਮੰਗ ਕਰਦੀ ਹੈ ਕਿ ਪੰਚਾਇਤ ਸੰਮਤੀਆਂ ਦੇ ਮੈਂਬਰ ਵਧੇਰੇ ਕਰਕੇ ਸਿੱਧੇ ਤੌਰ ਤੇ ਚੁਣੇ ਜਾਣ । ਇਸ ਅਨੁਸਾਰ ਪੰਚਾਇਤੀ ਸੰਮਤੀਆਂ ਦੇ ਮੈਂਬਰਾਂ ਲਈ ਸਿੱਧੀ ਚੋਣ ਦਾ ਉਪਬੰਧ ਕਰਨ ਲਈ ਐਕਟ ਨੂੰ ਸੋਧਣ ਲਈ ਤਜਵੀਜ਼ ਹੈ । ਮੇਰਾ ਖਿਆਲ ਹੈ ਕਿ ਇਸ ਤੋਂ ਬਾਅਦ ਮੈਨੂੰ ਕੋਈ ਟਿੱਪਣੀ ਕਰਨ ਦੀ ਜ਼ਰੂਰਤ ਨਹੀਂ ਹੈ । ਇਸ ਸਬੰਧ ਵਿਚ ਸਰਕਾਰ ਵਲੋਂ ਕਿਉਂਕਿ ਮੰਤਰੀ ਜੀ ਤਾਂ ਸਮੁੱਚੀ ਸਰਕਾਰ ਦੀ ਜ਼ਿੰਮੇਵਾਰੀ ਨਿਭਾਉਂਦੇ ਹਨ, ਉਹ ਕੁਲੈਕਟਿਵ ਰਿਸਪਾਂਸੀਬਿਲਟੀ ਹੈ, ਕੈਬਨਿਟ ਵਿਚ ਨੈਚੂਰਲੀ ਇਸ ਦਾ ਡਿਸੀਜ਼ਨ ਹੋਣ ਤੋਂ ਬਾਅਦ ਹੀ ਤੁਸੀਂ ਇਸ ਪਵਿੱਤਰ ਸਦਨ ਵਿਚ ਅਮੈਂਡਮੈਂਟ ਲਿਆਂਦੀ ਔਰ ਜੋ ਸਬਦ, ਜੋ ਸੰਵਿਧਾਨ ਦੀ ਭਾਵਨਾ ਤੁਸੀਂ ਆਪਣੇ ਉਦੇਸ਼ ਤੇ ਕਾਰਨਾਂ ਵਿਚ ਵਰਣਨ ਕੀਤੀ ਹੈ, ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਡੇਢ-ਦੋ ਸਾਲ ਦੇ ਸਮੇਂ ਤੋਂ ਬਾਅਦ ਹੀ ਸੰਵਿਧਾਨ ਦੀ ਭਾਵਨਾ ਤੁਸੀਂ ਕਿਉਂ ਕਤਲ ਕਰਨ ਲੱਗੇ ਹੋ ? ਸੰਵਿਧਾਨ ਦੀ ਭਾਵਨਾ ਦੀ ਕਿਉਂ ਰਾਖੀ ਨਹੀਂ ਕਰਨਾ ਚਾਹੁੰਦੇ, ਜਿਸ ਵੇਲੇ ਬਹਿਸ ਹੋਈ, ਮੈਂ ਸਾਰੇ ਮੈਂਬਰਾਂ ਦਾ ਜ਼ਿਕਰ ਨਹੀਂ ਕਰਨਾ ਚਾਹੁੰਦਾ, ਮੰਤਰੀ ਸਾਹਿਬ ਦੇ ਚੰਦ ਸ਼ਬਦ ਹਨ ਜੋ ਬਹਿਸ ਨੂੰ ਸਮਾਪਤ ਕਰਦੇ ਹੋਏ ਇਨ੍ਹਾਂ ਨੇ ਕਹੇ, ਹੁਣ ਤਾਂ ਡੀਬੇਟ ਪ੍ਰਿੰਟ ਹੋ ਗਈ ਹੈ, ਸਿਰਫ਼ ਮੈਂ ਇਕ ਹੀ ਪੈਰ੍ਹਾ ਪੜ੍ਹਾਂਗਾ, ਮਾਨਯੋਗ ਸਪੀਕਰ ਸਾਹਿਬ, ਮੈਂ ਸਾਰੇ ਸਦਨ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਅਮੈਂਡਮੈਂਟ ਦੀ ਬਣਦੀ ਭਾਵਨਾ ਨੂੰ ਮਹਿਸੂਸ ਕੀਤਾ । ਡੈਮੋਕਰੇਸੀ ਨੂੰ ਤਕੜਿਆਂ ਕਰਨ ਵਾਸਤੇ ਬੁਨਿਆਦੀ ਢਾਂਚਾ ਥੱਲੇ ਦੀ ਪੌੜੀ ਹੈ । ਇਸ ਵਿਚ ਸਿੱਧੀਆਂ ਵੋਟਾਂ ਪਾ ਕੇ ਚੋਣ ਕਰਨੀ ਅਵੱਸ਼ ਲੋਕਤੰਤਰ ਨੂੰ ਜਾਨਦਾਰ ਬਣਾਉਣ ਦਾ ਉਪਰਾਲਾ ਹੈ । ਇਹ ਹੁਣ ਫਿਰ ਜਿਹੜੀਆਂ ਸਿੱਧੀਆਂ ਵੋਟਾਂ ਪਾ ਕੇ ਆਪ ਹੀ ਤੁਸੀਂ ਇਸ ਸਦਨ ਵਿਚ ਕਹਿ ਰਹੇ ਹੋ, ਤੁਹਾਡੇ ਸ਼ਬਦ ਮੈਂ ਦੁਹਰਾਏ ਹਨ ਕਿ ਲੋਕਤੰਤਰ ਵਿਚ ਜਾਨ ਪਾਉਂਦਾ ਹੈ, ਇਹ ਤਾਂ ਫਿਰ ਆਪਣੇ ਆਪ ਵਿਚ ਮੰਨ ਸਕਦੇ ਹਾਂ ਕਿ ਜਿਹੜੀ ਅਮੈਂਡਮੈਂਟ ਤੁਸੀਂ ਹੁਣ ਲਿਆ ਰਹੇ ਹੋ, ਇਸ ਦਾ ਮਤਲਬ ਹੈ ਕਿ ਇਹ ਲੋਕਤੰਤਰ ਦੀ ਜਾਨ ਕੱਢਣ ਵਾਲੀ ਗੱਲ ਹੈ । ਇਹ ਅਮੈਂਡਮੈਂਟ ਕਿਉਂ ਲਿਆਂਦੀ ਹੈ ? ਮੈਂ ਕਹਿਣਾ ਚਾਹੁੰਦਾ ਹਾਂ ਕਿ ਲੋਕਾਂ ਦੇ ਫੈਸਲਿਆਂ ਦਾ ਸਤਿਕਾਰ ਕਰਨਾ ਚਾਹੀਦਾ ਹੈ । ਇਹ ਤੁਸੀਂ ਪਾਰਲੀਮੈਂਟ ਦੀਆਂ ਚੋਣਾਂ ਤੋਂ ਪਹਿਲਾਂ ਲੈ ਕੇ ਆਉਂਦੇ ਤਾਂ ਮੈਂ ਸਮਝ ਸਕਦਾ ਸੀ ਕਿ ਇਸ ਦੀ ਭਾਵਨਾ ਕੁਝ ਹੋਰ ਹੋ ਸਕਦੀ ਹੈ । ਸ਼ਾਇਦ ਉਸ ਵੇਲੇ ਸਰਕਾਰ ਜਲਦਬਾਜ਼ੀ ਵਿਚ ਫੈਸਲਾ ਕਰ ਗਈ ਜਾਂ ਕੰਸਟੀਚਿਊਸ਼ਨ ਵਿਚ ਮਾੜੀ ਮੋਟੀ ਕੋਈ ਪ੍ਰੋਵੀਜ਼ਨ ਕੀਤੀ ਹੈ । ਸਪੀਕਰ ਸਾਹਿਬ, ਉਦੋਂ ਤਾਂ ਗੱਲ ਸਮਝ ਆ ਸਕਦੀ ਸੀ । ਲੇਕਿਨ ਸਾਰੇ ਪੰਜਾਬ ਦੇ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਲੋਕਾਂ ਨੂੰ ਪਤਾ ਹੈ ਕਿ ਜਿਹੜੇ ਲੋਕਾਂ ਨੇ ਤੁਹਾਨੂੰ ਇਤਨੀ ਵੱਡੀ ਬਹੁ-ਸੰਮਤੀ ਦਿੱਤੀ, ਡਾਕਟਰ ਸਾਹਿਬ, ਇਹ ਸੀਰੀਅਸ ਮਾਮਲਾ ਹੈ, ਇਸ ਕਰਕੇ ਇਸ ਨੂੰ ਅਸੀਂ ਮਜ਼ਾਕ ਵਿਚ ਨਾ ਪਾਈਏ, ਜਿਹੜੇ ਲੋਕਾਂ ਨੇ ਤੁਹਾਨੂੰ ਇਤਨੀ ਵੱਡੀ ਬਹੁ-ਸੰਮਤੀ ਨਾਲ ਜਿਤਾਇਆ, ਅੱਜ ਕੀ ਉਨ੍ਹਾਂ ਲੋਕਾਂ ਤੋਂ ਤੁਹਾਡਾ ਵਿਸ਼ਵਾਸ ਉਠ ਗਿਆ ਹੈ ? ਇਹ ਲੋਕ ਕਦੇ ਫੈਸਲਾ ਕਿਸੇ ਦੇ ਹੱਕ ਵਿਚ ਦੇ ਦਿੰਦੇ ਹਨ, ਕਦੇ ਕਿਸੇ ਦੇ ਹੱਕ ਵਿਚ । ਅੱਜ ਲੋਕਾਂ ਦਾ ਇਕ ਮੈਨਡੇਟ ਕੱਟ ਕਰਕੇ ਔਰ ਸਾਰੀਆਂ ਪਰੰਪਰਾਵਾਂ, ਇਹ ਸਦਨ ਵਿਚ ਜੋ ਸਾਡੀ ਕਮਿਟਮੈਂਟ ਹੈ, ਇਸ ਸਦਨ ਦੇ ਵਿਚ ਜੋ ਤੁਸੀਂ ਆਲਰੇਡੀ ਕਰ ਚੁੱਕੇ ਹੋ, ਉਸ ਨੂੰ ਅਗਰ ਪਾਰਟੀ ਬਾਰ-ਬਾਰ ਬਦਲੇਗੀ, ਇਹ ਸਾਡੀ ਜਿਹੜੀ ਡੈਮੋਕਰੇਸੀ ਹੈ, ਗਰਾਸ ਰੂਟ ਤੱਕ ਉਸ ਨੂੰ ਇਹ ਕਮਜ਼ੋਰ ਕਰੇਗੀ । ਅਸਲ ਵਿਚ ਅਸੀਂ ਇਹ ਫੈਸਲਾ ਬਦਲਿਆ ਹੈ ਕਿਉਂਕਿ ਸਪੀਕਰ ਸਾਹਿਬ, ਚੋਣਾਂ ਸਿਰ ਤੇ ਹਨ । ਸਿਰ ਤੇ ਨਹੀਂ ਬਲਕਿ ਸਰਕਾਰ ਇਸ ਗੱਲ ਲਈ ਜ਼ਿੰਮੇਵਾਰ ਹੈ । ਇਨ੍ਹਾਂ ਤੋਂ ਸੰਵਿਧਾਨ ਦੀ ਰਾਖੀ ਦੀ ਕੀ ਆਸ ਰੱਖ ਸਕਦੇ ਹਾਂ ? ਚੋਣਾਂ ਅਕਤੂਬਰ ਵਿਚ ਡਿਊ ਸਨ ਪਿਛਲੇ ਸਾਲ ਔਰ 5 ਸਾਲ ਤੋਂ ਚੋਣਾਂ ਅੱਗੇ ਜਾ ਨਹੀਂ ਸਕਦੀਆਂ । ਅਜੇ ਇਨ੍ਹਾਂ ਵਲੋਂ ਕੋਈ ਤਾਰੀਖ ਨਿਸ਼ਚਿਤ ਨਹੀਂ ਹੋਈ । ਉਧਰੋਂ ਪਾਰਲੀਮੈਂਟ ਦੀਆਂ ਚੋਣਾਂ ਆ ਗਈਆਂ । ਇਨ੍ਹਾਂ ਨੂੰ ਪਤਾ ਸੀ ਕਿ ਇਮੀਜੀਏਟ ਆਫਟਰ ਪਾਰਲੀਮੈਂਟ ਇਲੈਕਸ਼ਨ ਸਨ ! ਸੰਮਤੀ ਅਤੇ ਜ਼ਿਲ੍ਹਾ ਪ੍ਰੀਸ਼ਦ ਦੀਆਂ ਚੋਣਾਂ ਕਰਨੀਆਂ ਪੈਣੀਆਂ ਸਨ । ਪੰਜਾਬ ਦੇ 117 ਹਲਕਿਆਂ ਵਿਚੋਂ ਰੂਲਿੰਗ ਅਕਾਲੀ ਪਾਰਟੀ 65 ਹਲਕਿਆਂ ਵਿਚ ਹਾਰੀ ਅਤੇ ਜੋ ਸਹਿਯੋਗੀ ਪਾਰਟੀ ਹੈ, ਦੋ ਤਿੰਨ ਹਲਕਿਆਂ ਤੋਂ ਬਿਨਾਂ ਸਾਰੇ ਹਲਕਿਆਂ ਵਿਚ ਹਾਰੀ । ਇਸ ਕਰਕੇ ਲੋਕਾਂ ਦਾ ਫੈਸਲਾ ਉਸ ਵੇਲੇ ਇਸ ਸਰਕਾਰ ਦੇ ਖਿਲਾਫ਼ ਆਇਆ । ਉਸ ਨੂੰ ਧਿਆਨ ਵਿਚ ਰੱਖ ਕੇ ਕਿ ਲੋਕ ਇਹੀ ਫੈਸਲਾ ਸੰਮਤੀ ਔਰ ਜ਼ਿਲ੍ਹਾ ਪ੍ਰੀਸ਼ਦਾਂ ਵਿਚ ਵੀ ਦੁਹਰਾਉਣਗੇ, ਇਹ ਠੀਕ ਹੈ ਕਿ ਇਸ ਅਮੈਂਡਮੈਂਟ ਦਾ ਸਰਕਾਰ ਨੂੰ ਜ਼ਰੂਰ ਲਾਭ ਹੋਏਗਾ । ਲੇਕਿਨ ਪੰਜਾਬ ਦੀਆਂ ਜਮਹੂਰੀਅਤ ਦੀਆਂ ਜੜ੍ਹਾਂ ਦੇ ਵਿਚ ਜਿਹੜਾ ਤੇਲ ਦੇਣ ਦਾ ਕੰਮ ਹੈ, ਇਹ ਵੀ ਇਹ ਸਰਕਾਰ ਕਰੇਗੀ । ਮੈਂ, ਸਪੀਕਰ ਸਾਹਿਬ, ਆਖਰ ਵਿਚ ਇਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੇ ਕੋਈ ਵੀ ਸਰਕਾਰ ਆਪਣੇ ਸਮੇਂ ਦੇ ਵਿਚ ਗਲਤ ਕੰਮ ਕਰੇਗੀ, ਇਕ ਗੱਲ ਹੈ, ਭੁਲੇਖੇ ਵਿਚ ਨਾ ਰਹੋ, ਫਿਰ ਜਿਹੜੀ ਆਉਣ ਵਾਲੀ ਸਰਕਾਰ ਹੈ, ਉਸ ਦੇ ਵਾਸਤੇ ਤੁਸੀਂ ਇਕ ਰਾਹ ਖੋਲ੍ਹ ਰਹੇ ਹੋ, ਉਹ ਇਸ ਤੋਂ ਵੀ ਜ਼ਿਆਦਾ ਗਲਤ ਕਰੇਗੀ । ਅੱਜ ਤੁਹਾਡੇ ਇਸ ਗੰਡਾਸੇ ਦਾ ਵਾਰ ਸਾਨੂੰ ਪਤਾ ਹੈ, ਅਸੀਂ ਬਰਦਾਸ਼ਤ ਕਰਾਂਗੇ । ਪਰ ਇਹ ਹਥਿਆਰ ਨਹੀਂ, ਇਹ ਜ਼ਰੂਰੀ ਨਹੀਂ ਕਿ ਤੁਸੀਂ ਚੱਲ੍ਹ ਨੂੰ ਰਹੋ, ਰਹਿ ਵੀ ਸਕਦੇ ਹੋ ਪਰ ਇਸ ਦਾ ਫੈਸਲਾ ਲੋਕਾਂ ਦੇ ਹੱਥ ਵਿਚ ਹੈ । ਉਹ ਜਿਸ ਦੇ ਮਰਜ਼ੀ ਹੱਕ ਵਿਚ ਫਤਵਾ ਦੇ ਦੇਣ । ਫਿਰ ਇਹੀ ਹਥਿਆਰ ਦੂਜਿਆ ਦੇ ਹੱਥ ਵਿਚ ਵੀ ਆਵੇਗਾ । ਇਸ ਦੀ ਦੁਰਵਰਤੋਂ ਫਿਰ ਉਹ ਵੀ ਕਰ ਸਕਦੇ ਹਨ । ਇਸ ਦੇ ਨਾਲ ਇਕ ਹੋਰ ਵੀ ਖਤਰਨਾਕ ਜੋ ਕਿ ਇਸ ਤੋਂ ਵੀ ਜ਼ਿਆਦਾ, ਜੋ ਅਮੈਂਡਮੈਂਟ ਪਹਿਲਾਂ ਨਹੀਂ ਸੀ ਅਤੇ ਜਿਹੜੀ ਸ਼ਾਇਦ ਇਸ ਵਾਰ ਕੀਤੀ ਜਾ ਰਹੀ ਹੈ, ਜਦੋਂ 1994 ਦੇ ਐਕਟ ਦੇ ਵਿਚ 60 ,, ਸਰਪੰਚਾਂ ਵਾਸਤੇ ਰੱਖਿਆ ਸੀ, ਉਦੋਂ ਸਰਪੰਚਾਂ ਦੀ ਕੋਈ ਹਲਕਾਬੰਦੀ ਨਹੀਂ ਸੀ । ਇਸ ਅਮੈਂਡਮੈਂਟ ਵਿਚ ਸਰਪੰਚਾਂ ਦੀ ਹਲਕਾਬੰਦੀ ਕਰ ਦਿੱਤੀ

ਹੈ । ਜਿਸ ਦਾ ਸਿੱਟਾ ਮੈਂ ਪੰਜਾਬ ਵਿਧਾਨ ਸਭਾ ਵਿਚ ਰਿਕਾਰਡ ਕਰਵਾਉਣਾ ਚਾਹੁੰਦਾ ਹਾਂ, ਇਸ ਅਮੈਂਡਮੈਂਟ ਦੇ ਨਾਲ ਕਿਸੇ ਵੀ ਵਿਰੋਧੀ ਪਾਰਟੀ ਦਾ ਚਾਹੇ ਉਹ ਕਾਂਗਰਸੀ ਹੈ, ਚਾਹੇ ਸੀ.ਪੀ.ਆਈ. ਹੈ, ਏ. ਬੀ. ਸੀ. ਕੋਈ ਵੀ ਹੋਵੇ, ਉਸ ਦਾ ਇਕ ਵੀ ਮੈਂਬਰ ਉਹ ਸੰਮਤੀ ਦਾ ਮੈਂਬਰ ਨਹੀਂ ਬਣ ਸਕੇਗਾ ਕਿਉਂਕਿ ਉਹ ਹਲਕੇ ਆਪਣੀ ਮਨ ਮਰਜ਼ੀ ਨਾਲ ਬਣਾਉਣਗੇ । ਹਲਕੇ ਜੋ 10-10 ਪਿੰਡ ਜੋੜੇ ਜਾਣਗੇ । ਉਨ੍ਹਾਂ ਦੇ ਵਿਚ ਇਕ-ਇਕ, ਦੋ-ਦੋ ਸਰਪੰਚ ਵਿਰੋਧੀ ਪਾਰਟੀਆਂ ਦੇ ਔਰ ਬਾਕੀ ਸਾਰੇ ਆਪਣੇ ਸਰਪੰਚ ਰੱਖੇ ਜਾਣਗੇ । ਤੁਹਾਨੂੰ ਮੁਬਾਰਕ ਹੈ, ਇਸੇ ਤਰੀਕੇ ਦੇ ਨਾਲ, ਅਨਡੈਮੋਕਰੇਟਿਕ ਤਰੀਕੇ ਨਾਲ ਇਨ੍ਹਾਂ ਅਦਾਰਿਆਂ ਉਪਰ ਕਬਜ਼ਾ ਕਰਨ ਲਈ, ਲੇਕਿਨ ਮੈਂ ਏਨੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਆਪ ਹੀ ਫੈਸਲਾ ਕੀਤਾ ਹੈ, ਆਪ ਹੀ ਤੁਸੀਂ ਸ਼ਲਾਘਾ ਦੇ ਪਾਤਰ ਬਣੇ । ਤੁਹਾਨੂੰ ਸਾਰਿਆਂ ਨੇ ਵਧਾਈ ਦਿੱਤੀ । ਕੀ ਕਾਰਣ ਹੈ ਕਿ ਉਨ੍ਹਾਂ ਲੋਕਾਂ ਤੋਂ ਤੁਹਾਨੂੰ ਅੱਜ ਵਿਸ਼ਵਾਸ ਉਠ ਗਿਆ ਕਿ ਇਸ ਤਰ੍ਹਾਂ ਦੀ ਇਕ ਬਹੁਤ ਹੀ ਨਾਂਹ-ਪੱਖੀ ਮਾੜੀ ਅਮੈਂਡਮੈਂਟ ਤੁਸੀਂ ਲੈ ਕੇ ਆਏ ਹੋ ? ਇਸ ਦੇ ਨਾਲ, ਸਪੀਕਰ ਸਾਹਿਬ, ਨਵੀਆਂ ਸਮੱਸਿਆਵਾਂ ਵੀ ਖੜ੍ਹੀਆਂ ਹੋ ਰਹੀਆਂ ਹਨ । ਇਨ੍ਹਾਂ ਨੇ ਪੁਰਾਣੀ ਹੱਦ ਜਿਹੜੀ ਰੀਡਿਊਸ ਕਰ ਦਿੱਤੀ ਹੈ, ਅੱਗੇ 15 ਘੱਟੋ-ਘੱਟ ਔਰ 25 ਵੱਧ ਤੋਂ ਵੱਧ ਸੰਮਤੀ ਮੈਂਬਰਾਂ ਦਾ ਨੰਬਰ ਸੀ, ਹੁਣ ਇਨ੍ਹਾਂ ਨੇ ਉਹ ਵੀ ਘਟਾ ਕੇ 15 ਤੇ 10 ਕਰ ਦਿੱਤਾ ਹੈ । ਨਾਲ ਤੁਸੀਂ ਸਰਪੰਚਾਂ ਦੇ ਰਾਹੀਂ 70% ਰੱਖ ਦਿੱਤਾ । ਮੈਂ ਆਪਣੇ ਹਲਕੇ ਦੀ ਮਿਸਾਲ ਦੇ ਸਕਦਾ ਹਾਂ । 87 ਪਿੰਡ ਹਨ, ਮੇਰੇ ਬਲਾਕ ਬੁਢਲਾਡਾ ਵਿਚ । ਇਸ ਦਾ ਮਤਲਬ ਹੈ ਕਿ ਉਥੇ 15 ਦੇ ਵਿਚੋਂ 70% ਕੱਢ ਲਈਏ ਤਾਂ ਸ਼ਾਇਦ 11 ਜਾਂ 12 ਦੇ ਕਰੀਬ ਸਰਪੰਚਾਂ ਰਾਹੀਂ ਬਣਨਗੇ ਔਰ ਮੇਰੀ ਅਸੈਂਬਲੀ ਹਲਕੇ ਤੋਂ ਵੱਡਾ ਬਲਾਕ ਹੈ । ਮੇਰੀ ਅਸੈਂਬਲੀ ਕੰਸਟੀਚੁਐਂਸੀ ਦੇ ਵਿਚ 70 ਪਿੰਡ ਫਾਲ ਕਰਦੇ ਹਨ । ਬਲਾਕ ਦੇ ਵਿਚ 87 ਪਿੰਡ ਹਨ ਔਰ ਜਿਹੜੇ ਬਾਕੀ 3-4 ਰਹਿ ਗਏ ਹਨ ਉਥੇ ਇਲੈਕਸ਼ਨ ਬੜੀ ਮੁਸ਼ਕਲ ਦੇ ਨਾਲ ਹੋਏਗੀ ਔਰ 30,000 ਦੀ ਪਾਪੂਲੇਸ਼ਨ ਦੇ ਆਧਾਰ ਤੇ ਐਮ.ਐਲ.ਏ. ਦੀ ਇਲੈਕਸ਼ਨ ਤੁਸੀਂ ਬਣਾ ਦਿਓਗੇ । ਇਸ ਵਿਚ ਕੀ ਲਾਜਿਕ ਸੀ ? ਮੈਨੂੰ ਇਸ ਗੱਲ ਦੀ ਸਮਝ ਨਹੀਂ ਆਈ । ਪਹਿਲਾਂ ਵੱਧ ਤੋਂ ਵੱਧ 25 ਅਤੇ ਘੱਟ ਤੋਂ ਘੱਟ 15 ਦੀ ਜਿਹੜੀ ਮੈਂਬਰਸ਼ਿਪ ਸੀ ਉਹ ਬਹੁਤ ਵਧੀਆ ਸੀ ਅਤੇ ਸਰਕਾਰ ਨੇ ਪਹਿਲਾਂ ਆਪ ਹੀ ਇਹ ਅਮੈਂਡਮੈਂਟ ਲਿਆਂਦੀ ਸੀ ਔਰ ਇਹ ਬੜੀ ਚੰਗੀ ਸੀ । ਜੋ ਫੈਸਲਾ ਤੁਸੀਂ ਚੰਗਾ ਮਾਰਚ, 1998 ਵਿਚ ਕੀਤਾ ਸੀ ਪਿਛਲੀ ਜਿਹੜੀ ਮਾੜੀ ਪ੍ਰਥਾ ਸੀ ਐਕਟ ਵਿਚ, ਉਸ ਵਿਚ ਸੋਧ ਕਰਕੇ ਲੋਕਾਂ ਨੂੰ ਹੀ 100% ਅਧਿਕਾਰ ਆਪਣੇ ਨੁਮਾਇੰਦੇ ਚੁਣਨ ਦਾ ਦਿੱਤਾ ਸੀ, ਉਸੇ ਫੈਸਲੇ ਤੇ ਹੁਣ ਤੁਸੀਂ ਕਾਇਮ ਰਹੋ । ਕਿਰਪਾ ਕਰਕੇ ਜੋ ਤੁਸੀਂ ਅੱਜ ਅਮੈਂਡਮੈਂਟ ਲੈ ਕੇ ਆਏ ਹੋ, ਇਸ ਅਮੈਂਡਮੈਂਟ ਨੂੰ ਵਾਪਸ ਲੈ ਲਓ । ਸਾਰੇ ਪੰਜਾਬ ਦੇ ਲੋਕਾਂ ਵਿਚ ਇਸ ਕਾਰਨ ਹਾਹਾਕਾਰ ਮਚੀ ਪਈ ਹੈ ਕਿ ਇਸ ਦੀ ਦੁਰਵਰਤੋਂ ਹੋਵੇਗੀ ।

[ਕਾਮਰੇਡ ਹਰਦੇਵ ਸਿੰਘ ਅਰਸ਼ੀ]
ਜਿਹੜੀ ਪਾਰਟੀ ਰਾਜ ਕਰ ਰਹੀ ਹੈ, ਇਹ ਅਮੈਂਡਮੇਂਟ ਸਿਰਫ਼ ਉਸ ਦੇ ਹਿਤਾਂ ਦੀ ਰਾਖੀ ਕਰੇਗੀ ਅਤੇ ਦੂਜੀਆਂ ਪਾਰਟੀਆਂ ਦਾ ਕਿਸੇ ਤਰ੍ਹਾਂ ਦਾ ਵੀ ਕੋਈ ਅਧਿਕਾਰ ਨਹੀਂ ਹੋਵੇਗਾ। ਜੇ ਅਸੀਂ ਅੱਜ ਇਸ ਐਕਟ ਵਿਚ ਇਸ ਤਰ੍ਹਾਂ ਦੀ ਤਰਮੀਮ ਕਰ ਦੇਂਦੇ ਹਾਂ ਤਾਂ ਮੈਂ ਕਹਿ ਸਕਦਾ ਹਾਂ ਕਿ ਇਹ ਪੰਜਾਬ ਦੇ ਵਾਸਤੇ, ਜਮਹੂਰੀਅਤ ਦੇ ਵਾਸਤੇ,ਬਹੁਤ ਹੀ ਮਾੜੀ ਗੱਲ ਹੋਵੇਗੀ। ਮੰਤਰੀ ਜੀ, ਕਿਰਪਾ ਕਰਕੇ ਜੋ ਸਟੇਟਮੈਂਟ ਤੁਸੀਂ ਉਸ ਵੇਲੇ ਦਿੱਤੀ ਸੀ, ਉਸ ਤੇ ਕਾਇਮ ਰਹੋ ਅਤੇ ਕਿਰਪਾ ਕਰਕੇ ਇਸਨੂੰ ਵਾਪਸ ਲੈ ਲਓ ਤੇ ਪ੍ਰੈਸ ਨਾ ਕਰੋ। ਬਹੁਤ-ਬਹੁਤ ਧੰਨਵਾਦ।

**ਸ੍ਰੀ ਰਮੇਸ਼ ਚੰਦਰ ਡੋਗਰਾ** (ਦਸੂਹਾ) : ਸਪੀਕਰ ਸਾਹਿਬ, ਮੰਤਰੀ ਜੀ ਸਿਰ ਸੁੱਟ ਕੇ ਬੈਠੇ ਹਨ, ਇਹ ਜ਼ਰਾ ਚੁਸਤੀ ਨਾਲ ਸੁਣ ਲੈਣ। ਸਪੀਕਰ ਸਾਹਿਬ, ਤੁਹਾਡੀ ਬਹੁਤ ਮੇਹਰਬਾਨੀ ਕਿ ਤੁਸੀਂ ਮੈਨੂੰ ਇਸ ਤੇ ਬੋਲਣ ਲਈ ਸਮਾਂ ਦਿੱਤਾ ਹੈ। ਮੈਨੂੰ ਉਹ ਵੀ ਸਮਾਂ ਯਾਦ ਆ ਰਿਹਾ ਹੈ ਜਦੋਂ 1997 ਵਿਚ ਇਹ ਸਰਕਾਰ ਹੋਂਦ ਵਿਚ ਆਈ ਔਰ ਮੰਤਰੀ ਜੀ ਨੇ ਸਾਡੇ ਵਿਰੋਧ ਵਿਚ ਏਸੇ ਹਾਊਸ ਵਿਚ ਇਹ ਗੱਲ ਖੜ੍ਹੇ ਹੋ ਕੇ ਕਹੀ ਸੀ, ਮੈਂ ਰਿਪੀਟ ਕਰ ਦੇਂਦਾ ਹਾਂ ਕਿ ਕਾਂਗਰਸ ਨੇ ਜਮਹੂਰੀਅਤ ਦਾ ਗਲਾ ਘੋਟਿਆ ਹੈ ਇਹ 60% ਤੇ 40% ਰੇਸ਼ੋ ਬਣਾ ਕੇ ਤੇ ਅਸੀਂ ਇਹ ਨਹੀਂ ਚਾਹੁੰਦੇ। ਅਸੀਂ ਚਾਹੁੰਦੇ ਹਾਂ ਕਿ ਸੰਮਤੀਆਂ ਵਿਚ ਸੈਂਟ ਪਰਸੈਂਟ ਲੋਕਾਂ ਦੇ ਨੁਮਾਇੰਦੇ ਆਉਣ। They should be elected by the public. ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਗੱਲ ਉਦੋਂ ਕਹਿ ਕੇ ਮਨਿਸਟਰ ਸਾਹਿਬ ਹੁਣ ਇਸ ਬਿਲ ਦੇ ਬਾਰੇ ਵਿਚ ਕਿਹੜੇ ਢੰਗ ਨਾਲ ਇਸ ਹਾਊਸ ਵਿਚ ਗੱਲ ਕਰਨਗੇ ਅਤੇ ਮੇਰੇ ਮਨ ਤੇ ਬਹੁਤ ਵੱਡਾ ਬੋਝ ਹੈ ਕਿਉਂਕਿ ਮਨਿਸਟਰ ਸਾਹਿਬ ਸਾਡੇ ਅੱਛੇ ਦੋਸਤ ਹਨ, ਸਾਡੇ ਮਿੱਤਰ ਹਨ, ਇਹ ਗੱਲ ਜਿਹੜੀ ਪਹਿਲਾਂ ਇਸ ਹਾਊਸ ਵਿਚ ਕਹਿ ਚੁੱਕੇ ਹਨ, ਉਸ ਗੱਲ ਤੇ ਪਾਣੀ ਪਾ ਕੇ ਦੂਸਰੀ ਗੱਲ ਕਿਸ ਤਰ੍ਹਾਂ ਕਹਿਣਗੇ, ਮੈਨੂੰ ਇਸ ਗੱਲ ਦੀ ਸਮਝ ਨਹੀਂ ਆ ਰਹੀ। ਇਹ ਅੱਛੇ ਮਨਿਸਟਰ ਹੋਣ ਦੇ ਨਾਤੇ, ਇਸ ਅਮੈਂਡਮੈਂਟ ਨੂੰ ਵਾਪਸ ਲੈ ਲੈਣ। ਇਹ ਅਮੈਂਡਮੈਂਟ ਐਂਟੀ ਪੀਪਲ, ਐਂਟੀ ਡੈਮੋਕਰੇਸੀ ਹੈ। ਇਸ ਨੂੰ ਤੁਸੀਂ ਜਿਸ ਤਰ੍ਹਾਂ ਲੈ ਕੇ ਆਏ ਹੋ, ਉਸੇ ਤਰ੍ਹਾਂ ਵਾਪਸ ਲੈ ਲਓ। ਮੈਂ ਤੁਹਾਡਾ ਬੜਾ ਧੰਨਵਾਦੀ ਹੋਵਾਂਗਾ। ਜਿਵੇਂ ਅਰਸ਼ੀ ਜੀ ਨੇ ਵੀ ਗੱਲ ਕੀਤੀ ਹੈ, ਪੰਜਾਬ ਵਿਚ ਕਾਲੇ ਦਿਨ ਆਉਂਦੇ ਦਿਖਾਈ ਦੇ ਰਹੇ ਹਨ। ਇਸ ਤਰ੍ਹਾਂ ਦੀਆਂ ਅਮੈਂਡਮੈਂਟਾਂ ਲੈ ਕੇ ਨਹੀਂ ਆਉਣੀਆਂ ਚਾਹੀਦੀਆਂ। ਮੈਂ ਮਹਿਸੂਸ ਕਰਦਾ ਹਾਂ ਕਿ ਇਸ ਨੂੰ ਇਨ੍ਹਾਂ ਨੂੰ ਬਾਇੱਜ਼ਤ ਵਾਪਸ ਲੈ ਲੈਣਾ ਚਾਹੀਦਾ ਹੈ।

ਸਪੀਕਰ ਸਾਹਿਬ, ਦੂਸਰੀ ਗੱਲ ਜ਼ੋਨਜ਼ ਦੀ ਆਈ ਹੈ ਕਿ ਇਨ੍ਹਾਂ ਨੇ ਸਰਪੰਚਾਂ ਵਾਸਤੇ ਵੀ ਜ਼ੋਨ ਸਿਸਟਮ ਬਣਾ ਦਿੱਤਾ ਹੈ। ਅਸੀਂ ਟੋਟਲੀ ਇਸ ਗੱਲ ਦੇ ਖਿਲਾਫ਼ ਹਾਂ। ਜਿਸ ਤਰ੍ਹਾਂ ਅਰਸ਼ੀ ਜੀ ਨੇ ਕਿਹਾ ਹੈ, ਉਸ ਗੱਲ ਨਾਲ ਮੇਰੀ ਵੀ ਸਹਿਮਤੀ ਹੈ ਕਿ ਇਸ ਨਾਲ ਇਹ ਸੋਚਿਆ ਗਿਆ ਹੈ ਕਿ ਸਾਡਾ ਕੋਈ ਵੀ ਸਰਪੰਚ ਬਲਾਕ ਸੰਮਤੀ

ਵਿਚ ਨਾ ਪਹੁੰਚ ਸਕੇ । ਇਹ ਇਸ ਗੱਲ ਨੂੰ ਮੱਦੇ-ਨਜ਼ਰ ਰੱਖਦੇ ਹੋਏ ਕੀਤਾ ਗਿਆ ਹੈ । ਇਨ੍ਹਾਂ ਨੇ ਹੇਠਾਂ ਤੋਂ ਪੁੱਛਿਆ ਹੈ ਕਿ ਬਲਾਕ ਸੰਮਤੀਆਂ ਤੇ ਕਿਸ ਤਰ੍ਹਾਂ ਸਾਡਾ ਕਬਜ਼ਾ ਹੋ ਸਕਦਾ ਹੈ । ਇਸ ਵਿਚ ਡੈਮੋਕਰੇਸੀ ਨੂੰ ਬਹਾਲ ਕਰਨ ਬਾਰੇ ਨਹੀਂ ਸੋਚਿਆ ਗਿਆ ਬਲਕਿ ਕਬਜ਼ਾ ਕਰਨ ਦੀ ਧਾਰਨਾ ਨੂੰ ਮੱਦੇ-ਨਜ਼ਰ ਰੱਖਦੇ ਹੋਏ ਇਸ ਕਾਲੇ ਸਸ਼ੋਧਨ ਨੂੰ, ਮੈਂ ਇਹ ਲਫਜ਼ ਯੂਜ਼ ਕਰਾਂਗਾ, ਇਸ ਨੂੰ ਪੰਚਾਇਤੀ ਰਾਜ ਐਕਟ ਵਿਚ ਲਿਆਉਣ ਦਾ ਯਤਨ ਕੀਤਾ ਹੈ । ਸਪੀਕਰ ਸਾਹਿਬ, ਮੇਰੀ ਤੁਹਾਡੇ ਅੱਗੇ ਪ੍ਰਾਰਥਨਾ ਹੈ, ਤੁਸੀਂ ਇਸ ਹਾਊਸ ਦੀ ਪ੍ਰੋਟੈਕਸ਼ਨ ਕਰਦੇ ਹੋ, ਤੁਸੀਂ ਇਸ ਹਾਊਸ ਦੇ ਰਖਵਾਲੇ ਹੋ, ਇਹ ਜਿਹੜੀ ਮਾੜੀ ਸੋਧ ਹੈ, ਇਸ ਨੂੰ ਇਸ ਹਾਊਸ ਦੇ ਵਿਚ ਨਾ ਲਿਆਉਣ ਦਿਓ । ਮੈਂ ਇਸ ਦਾ ਕਰੜਾ ਵਿਰੋਧ ਕਰਦਾ ਹਾਂ । ਇਕ ਹੋਰ ਗੱਲ ਜਿਵੇਂ ਅਰਸ਼ੀ ਸਾਹਿਬ ਨੇ ਕਹੀ ਹੈ ਕਿ ਜਦੋਂ ਇਹ ਪਹਿਲਾਂ ਪ੍ਰਸਤਾਵ ਲੈ ਕੇ ਆਏ ਸੀ ਕਿ ਅਸੀਂ ਸੈਂਟ ਪਰਸੈਂਟ ਲੋਕਾਂ ਨੂੰ ਅਧਿਕਾਰ ਦੇਣਾ ਹੈ, ਅਸੀਂ ਉਦੋਂ ਵੀ ਇਸ ਦਾ ਵੈਲਕਮ ਕੀਤਾ ਸੀ, ਪ੍ਰਸਤਾਵ ਇਨ੍ਹਾਂ ਨੇ ਲਿਆਂਦਾ ਸੀ, ਪਰ ਵੈਲਕਮ ਅਸੀਂ ਕੀਤਾ ਸੀ ਅਤੇ ਅਸੀਂ ਇਹ ਕਿਹਾ ਸੀ ਕਿ ਲੋਕਾਂ ਕੋਲੋਂ ਜੋ ਫੈਸਲਾ ਹੋਵੇਗਾ, ਸਾਨੂੰ ਵੀ ਮਨਜ਼ੂਰ ਹੈ ਪਰ ਇਹ ਤਾਂ ਬਹੁਤ ਹੀ ਕੁੱਧ ਗਏ ਹਨ । ਮੈਂ ਇਸ ਗੱਲ ਦਾ ਸਖਤ ਸ਼ਬਦਾਂ ਵਿਚ ਵਿਰੋਧ ਕਰਦਾ ਹਾਂ ।

ਸਪੀਕਰ ਸਾਹਿਬ, ਸਾਨੂੰ ਪੰਚਾਇਤੀ ਇਲੈਕਸ਼ਨਾਂ ਦੀ ਯਾਦ ਆ ਰਹੀ ਹੈ ਕਿ ਜਦੋਂ ਇਹ ਇਲੈਕਸ਼ਨ ਹੋਏ, ਕਿਸ ਬੁਰੇ ਢੰਗ ਦੇ ਨਾਲ ਇਨ੍ਹਾਂ ਨੇ ਇਲੈਕਸ਼ਨ ਕਰਾਉਣ ਦਾ ਯਤਨ ਕੀਤਾ । ਸ਼ਾਮ ਨੂੰ ਅਰਜ਼ੀ ਲੈਂਦੇ ਸਾਂ ਤੇ ਅਗਲੇ ਦਿਨ ਪਤਾ ਲਗਦਾ ਕਿ ਅਰਜ਼ੀ ਰਿਜੈਕਟ ਹੋ ਚੁੱਕੀ ਹੈ । He was a candidate for the Sarpanch election for tomorrow. ਇਨ੍ਹਾਂ ਨੇ ਬਹੁਤ ਮਾੜੇ ਤਰੀਕੇ ਨਾਲ ਸਰਪੰਚਾਂ ਦੇ ਇਲੈਕਸ਼ਨ ਕੀਤੇ । ਹੁਣ ਇਨ੍ਹਾਂ ਨੇ ਉਸ ਤੋਂ ਵੱਧ ਜ਼ਿਆਦਤੀਆਂ ਬਲਾਕ ਸੰਮਤੀਆਂ ਦੇ ਇਲੈਕਸ਼ਨ ਵਿਚ ਵੀ ਕਰਨੀਆਂ ਹਨ । ਇਹ ਗੱਲ ਬਿਲਕੁਲ ਐਕਸਪੈਕਟਿਡ ਹੈ ਅਤੇ ਇਸ ਤੋਂ ਬਿਨ੍ਹਾਂ ਇਹ ਰਹਿ ਨਹੀਂ ਸਕਦੇ, ਜ਼ਿਆਦਤੀਆਂ ਤੋਂ ਬਿਨਾਂ ਇਹ ਰਹਿ ਨਹੀਂ ਸਕਦੇ, ਇਹ ਇਨ੍ਹਾਂ ਦੀ ਆਦਤ ਬਣ ਚੁੱਕੀ ਹੈ । ਸਪੀਕਰ ਸਾਹਿਬ, ਮੇਰੀ ਪ੍ਰਾਰਥਨਾ ਹੈ ਕਿ ਇਹ ਇਨ੍ਹਾਂ ਨੇ 60-40 ਤੋਂ 70 ਨਹੀਂ ਕੀਤਾ ਬਲਕਿ ਇਨ੍ਹਾਂ ਨੇ 0 ਤੋਂ 70 ਕੀਤਾ ਹੈ । ਸਪੀਕਰ ਸਾਹਿਬ, ਸਾਨੂੰ ਪੰਚਾਇਤਾਂ ਦੀਆਂ ਇਲੈਕਸ਼ਨਾਂ ਦਾ ਬੜਾ ਤਲਖ ਤਜਰਬਾ ਹੈ । ਲੋਕਾਂ ਨੇ ਹਾਈ ਕੋਰਟ ਦੇ ਦਰਵਾਜ਼ੇ ਨਾਕ ਕੀਤੇ ਕਿ ਇਲੈਕਸ਼ਨਾ ਤੋਂ ਪਹਿਲਾਂ ਸਾਡੀਆਂ ਐਪਲੀਕੇਸ਼ਨਾਂ ਹੀ ਰਿਜੈਕਟ ਕਰ ਦਿੱਤੀਆਂ । ਸਾਡੀਆਂ ਨਾਮੀਨੇਸ਼ਨਾਂ ਹੀ ਰਿਜੈਕਟ ਕਰ ਦਿੱਤੀਆਂ । ਪਹਿਲੇ ਦਿਨ ਸਾਡੀ ਐਪਲੀਕੇਸ਼ਨ ਸੀ, ਅਗਲੇ ਦਿਨ ਹੈ ਹੀ ਨਹੀਂ ਸੀ । 1500 ਐਪਲੀਕੇਸ਼ਨਾਂ ਸੀ ਔਰ ਉਹ 1500 ਹੀ ਪਤਾ ਨਹੀਂ ਕਿਸ ਤਰ੍ਹਾਂ ਕਰਕੇ ਵਿਦਡਰਾਅ ਕਰ ਦਿੱਤੀਆਂ ।

[ਸ਼੍ਰੀ ਰਮੇਸ਼ ਚੰਦਰ ਡੋਗਰਾ]
ਅਰਜ਼ੀਆਂ ਵੀ ਨਹੀਂ ਲੱਭੀਆਂ। ਸੋ ਮੇਰੀ ਪ੍ਰਾਰਥਨਾ ਹੈ ਅਤੇ ਮੈਂ ਸਰਕਾਰ ਨੂੰ ਵੀ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਆਪਣੀਆਂ * * ਨੂੰ ਵਾਪਸ ਲੈ ਜਾਓ. . . .(ਵਿਘਨ)

**ਸ਼੍ਰੀ ਸਪੀਕਰ:** ** ਲਫ਼ਜ਼ ਨਾ ਬੋਲੋ। (ਵਿਘਨ) ਗਰਗ ਸਾਹਿਬ, ਪਲੀਜ਼ ਬੈਠ ਜਾਓ। ਦੱਸੋ, ਤੁਸੀਂ ਕੀ ਬੋਲਣਾ ਹੈ ? ** ਲਫ਼ਜ਼ ਐਕਸਪੰਜ ਕੀਤਾ ਜਾਂਦਾ ਹੈ।

**ਸਾਇੰਸ ਤੇ ਟੈਕਨਾਲੋਜੀ, ਕਾਨੂੰਨੀ ਤੇ ਵਿਧਾਨਕ ਮਾਮਲੇ ਅਤੇ ਨਿਆਂ ਮੰਤਰੀ:** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਾਇੰਸ ਤੇ ਟੈਕਨਾਲੋਜੀ, ਕਾਨੂੰਨੀ ਤੇ ਵਿਧਾਨਕ ਮਾਮਲੇ ਅਤੇ ਨਿਆਂ ਮੰਤਰੀ :** ** ** ** ** ** **

**ਸ਼੍ਰੀ ਸਪੀਕਰ :** ਗਰਗ ਸਾਹਿਬ, ਨਹੀਂ, ਤੁਸੀਂ ਬੈਠੋ ਪਲੀਜ਼।

**ਸਾਇੰਸ ਤੇ ਟੈਕਨਾਲੋਜੀ, ਕਾਨੂੰਨੀ ਤੇ ਵਿਧਾਨਕ ਮਾਮਲੇ ਅਤੇ ਨਿਆਂ ਮੰਤਰੀ :** ** ** ** ** ** ।

**ਸ਼੍ਰੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਗਰਗ ਸਾਹਿਬ, ਬੈਠ ਜਾਓ। (ਵਿਘਨ) ਗਰਗ ਸਾਹਿਬ, ਤੁਹਾਡਾ ਕੁਝ ਵੀ ਰਿਕਾਰਡ ਨਹੀਂ ਹੋ ਰਿਹਾ। ਪ੍ਰੈਸ ਵਿਚ ਤਾਂ ਇਹ ਆਉਣਾ ਨਹੀਂ, ਇਸ ਕਰਕੇ ਬੈਠ ਜਾਓ।

**ਸ਼੍ਰੀ ਰਮੇਸ਼ ਚੰਦਰ ਡੋਗਰਾ:** ਸਪੀਕਰ ਸਾਹਿਬ, ਮੈਂ ਇਨ੍ਹਾਂ ਦੀਆ ਗੱਲਾਂ ਦਾ ਜਵਾਬ ਨਹੀਂ ਦੇਣਾ ਚਾਹੁੰਦਾ। ਜਿਹੜੇ ਇਸ਼ੂ ਇਨ੍ਹਾਂ ਨੇ ਰੇਜ਼ ਕੀਤੇ ਹਨ, ਮੈਂ ਉਨ੍ਹਾਂ ਦਾ ਜਵਾਬ ਨਹੀਂ ਦੇਣਾ ਚਾਹੁੰਦਾ ਲੇਕਿਨ ਇਕ ਗੱਲ ਜ਼ਰੂਰ ਹੈ ਅਤੇ ਜਿਥੋਂ ਤੱਕ ਡੈਮੋਕਰੇਸੀ ਦਾ ਸਬੰਧ ਹੈ, ਉਸ ਨੂੰ ਕਾਇਮ ਰੱਖਣਾ ਸਾਡਾ ਸਾਰਿਆਂ ਦਾ ਫ਼ਰਜ਼ ਹੈ। ਜਿੰਨੇ ਅਸੀਂ ਬੈਠੇ ਹਾਂ, ਉਨ੍ਹਾਂ ਦਾ ਵੀ ਅਤੇ ਜਿਹੜੇ ਲੋਕ ਸਭਾ ਜਾਂ ਰਾਜ ਸਭਾ ਵਿਚ ਬੈਠੇ ਹਨ, ਉਨ੍ਹਾਂ ਦਾ ਵੀ . . . . (ਵਿਘਨ)

**ਸ਼੍ਰੀ ਸਪੀਕਰ:** ਖਾਨ ਸਾਹਿਬ, ਤੁਹਾਡਾ ਸਾਨੂੰ ਪਤਾ ਲੱਗ ਗਿਆ ਹੈ ਕਿ ਤੁਸੀਂ ਆਏ ਹੋਏ ਹੋ। ਬੈਠ ਜਾਓ। ਬਰਾੜ ਸਾਹਿਬ, ਤੁਸੀਂ ਵੀ ਬੈਠ ਜਾਓ।

**ਸ਼੍ਰੀ ਰਮੇਸ਼ ਚੰਦਰ ਡੋਗਰਾ :** ਦਰਅਸਲ ਇਹ ਲੋਕ ਪਬਲਿਕ ਤੋਂ ਵੋਟਾਂ ਲੈਣ ਤੋਂ ਕਤਰਾਉਂਦੇ ਹਨ। ਪਾਰਲੀਮੈਂਟ ਦੇ ਜਿਹੜੇ ਇਲੈਕਸ਼ਨ ਹੋਏ ਸਨ, ਉਸ ਤੋਂ ਇਨ੍ਹਾਂ ਨੂੰ ਆਪਣੇ ਆਪ ਦਾ ਪਤਾ ਲੱਗ ਗਿਆ ਸੀ। ਅਗਰ ਇਹ ਵਾਕਿਆ ਹੀ ਪੂਰੀ ਸੰਜੀਦਗੀ ਦੇ ਨਾਲ ਸੰਸ਼ੋਧਨ ਲੈ ਕੇ ਆਏ ਹਨ ਤਾਂ ਨਾਮੀਨੇਸ਼ਨ ਹੀ ਕਰ ਲੈਣੀ ਚਾਹੀਦੀ ਹੈ। ਗੌਰਮਿੰਟ ਨਾਮੀਨੇਸ਼ਨ ਕਰ ਸਕਦੀ ਹੈ।

---

**Expunged as ordered by the Chair.

and they are empowered. They can bring any amendment like that. ਡੈਮੋਕਰੇਸੀ ਦਾ ਨਾਂ ਲੈਣ ਦੀ ਬਜਾਏ ਅਨਾਊਸਮੈਂਟ ਕਰਕੇ ਹੀ ਆਪਣਾ ਕੰਮ ਚਲਾ ਲੈਣ । ਮੇਰੀ ਇਸ ਬਾਰੇ ਰਿਕੁਐਸਟ ਹੈ ਕਿ ਅਸੀਂ ਇਸ ਦੀ ਕਰੜੀ ਵਿਰੋਧਤਾ ਕਰਦੇ ਹਾਂ ਔਰ ਅਸੀਂ ਇਸ ਪ੍ਰਤੀ ਹਾਊਸ ਤੋਂ ਵੀ ਬਾਈਕਾਟ ਕਰਦੇ ਹਾਂ ਕਿਉਂਕਿ ਇਸ ਤਰ੍ਹਾਂ ਦੇ ਕਾਲੇ ਕਾਨੂੰਨ ਲਿਆ ਕੇ ਡੈਮੋਕਰੇਸੀ ਦਾ ਗਲਾ ਘੁੱਟਣ ਵਾਲੀ ਗੱਲ ਹੈ । ਮੈਂ ਇਸ ਦੇ ਵਿਰੋਧ ਵਿਚ ਸਟਰੌਂਗਲੀ ਪ੍ਰੋਟੈਸਟ ਕਰਦਾ ਹਾਂ ਜੇਕਰ ਸਰਕਾਰ ਨੇ ਸਾਡੀ ਗੱਲ ਨਹੀਂ ਮੰਨਣੀ । ਇਹ ਠੀਕ ਹੈ ਕਿ ਏਥੇ ਇਨ੍ਹਾਂ ਦੀ ਸਟਰੈਂਥ ਜ਼ਿਆਦਾ ਹੈ, ਇਨ੍ਹਾਂ ਦੀ ਗਿਣਤੀ ਜ਼ਿਆਦਾ ਹੈ ਔਰ ਇਹ ਕੋਈ ਵੀ ਕਾਨੂੰਨ ਪਾਸ ਕਰਵਾ ਸਕਦੇ ਹਨ (ਵਿਘਨ) ਲੇਕਿਨ ਡੈਮੋਕਰੇਸੀ ਇਹ ਨਹੀਂ ਕਹਿੰਦੀ ਕਿ ਜੋ ਦਿਲ ਕੀਤਾ, ਕਰ ਲਿਆ । ਹਮੇਸ਼ਾ ਹੀ ਇਨ੍ਹਾਂ ਨੂੰ ਜੋ ਪਸੰਦ ਆਉਂਦਾ ਹੈ, ਉਹ ਕੁਝ ਪਾਸ ਕਰਾਉਣ ਲਈ ਹਾਊਸ ਵਿਚ ਇਹ ਲੈ ਕੇ ਆਉਂਦੇ ਹਨ । ਮੈਂ ਇਸ ਦੀ ਸਖ਼ਤ ਵਿਰੋਧਤਾ ਕਰਦਾ ਹਾਂ ।

**ਸ੍ਰੀ ਸਪੀਕਰ** : ਸਰਦਾਰ ਅਜੀਤ ਇੰਦਰ ਸਿੰਘ ਮੋਫਰ ਜੀ, ਤੁਸੀਂ ਵੀ ਕੁਝ ਕਹਿਣਾ ਹੈ ?"

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** (ਸਰਦੂਲਗੜ੍ਹ) : ਸਪੀਕਰ ਸਾਹਿਬ, ਪੰਚਾਇਤੀ ਰਾਜ (ਸੋਧਨਾ) ਬਿਲ ਬਾਰੇ ਜੋ ਮਾਨਯੋਗ ਮੰਤਰੀ ਜੀ ਏਥੇ ਆਰਡੀਨੈਂਸ ਲੈ ਕੇ ਆਏ ਹਨ, ਇਸ ਦੇ ਨਾਲ ਪਤਾ ਲਗਦਾ ਹੈ ਕਿ ਇਲੈਕਸ਼ਨ ਜਿੱਤਣ ਤੋਂ ਬਾਅਦ ਜੋ ਇਨ੍ਹਾਂ ਨੂੰ ਜੋਸ਼ ਸੀ ਇਨ੍ਹਾਂ ਨੇ ਬੜੀ ਲੋਕਾਂ ਦੀ ਗੱਲ ਕੀਤੀ ਕਿ ਅਸੀਂ ਸਹੀ ਡੈਮੋਕਰੇਟਿਕ ਸਿਸਟਮ ਨੂੰ ਪੰਜਾਬ ਦੇ ਵਿਚ ਲੈ ਕੇ ਆਵਾਂਗੇ, ਗਰਗ ਸਾਹਿਬ ਸਹੀ ਕਹਿ ਰਹੇ ਸੀ ਜੀ ਕਿ 70% ਕਾਨੂੰਨ ਬਦਲ ਦਿੱਤਾ, ਇਹ ਕਰ ਦਿਤਾ ਪਰ ਹੁਣ ਇਹ ਕਲੀਅਰ ਕਰ ਰਹੇ ਹਨ ਕਿ ਪਿਛਲੇ ਤਿੰਨ ਸਾਲਾਂ ਦੇ ਵਿਚ ਇਹ ਆਪਣੀ ਗਰਾਊਂਡ ਲੂਜ਼ ਕਰ ਚੁੱਕੇ ਹਨ । ਹੁਣ ਇਨ੍ਹਾਂ ਨੇ ਸਿਸਟਮ ਬਣਾ ਲਿਆ ਕਿ ਜਿੱਥੇ ਕਿਤੇ ਵੀ ਕੋਈ ਥੋੜ੍ਹਾ ਜਿਹਾ ਲੂਪ ਹੋਲ ਮਿਲਦਾ ਹੈ, ਕੋਈ ਆਰਡੀਨੈਂਸ ਲਿਆ ਕੇ, ਕਾਨੂੰਨ ਵਿਚ ਅਮੈਂਡਮੈਂਟ ਲਿਆ ਕੇ ਲੋਕਾਂ ਦਾ ਮਾਈਂਡ ਉਸ ਪਾਸੇ ਲਾਈ ਰੱਖਣਾ ਹੈ । ਹੁਣ ਇਨ੍ਹਾਂ ਕੋਲ ਸਿਰਫ ਨਾਮੀਨੇਸ਼ਨਾਂ ਵਾਲੀ ਗੱਲ ਰਹਿ ਗਈ ਹੈ । ਹੁਣ ਮਾਰਕੀਟਿੰਗ ਕਮੇਟੀਆਂ ਵਾਲੀ ਗੱਲ ਦੇਖ ਲਓ । ਅੱਗੇ ਉਥੇ ਸਿੱਧੀ ਇਲੈਕਸ਼ਨ ਹੁੰਦੀ ਸੀ ਔਰ ਚੇਅਰਮੈਨ ਵੀ ਬਕਾਇਦਾ ਇਲੈਕਟਿਡ ਹੁੰਦੇ ਸੀ । ਜਦੋਂ ਇਨ੍ਹਾਂ ਨੇ ਦੇਖਿਆ, ਇਹ ਜਿਹੜੀਆਂ ਪਾਰਲੀਮੈਂਟ ਦੀਆਂ ਪਿੱਛੇ ਇਲੈਕਸ਼ਨਾਂ ਹੋਈਆਂ ਉਸ ਵਿਚ ਟੋਟਲੀ ਲੋਕ ਇਨ੍ਹਾਂ ਦੇ ਅਗੇਂਸਟ ਹੋ ਗਏ ਹਨ ਕਿਉਂਕਿ ਜਿਹੜਾ ਪੰਚਾਇਤੀ ਰਾਜ ਹੈ ਉਹ ਡੈਮੋਕਰੇਸੀ ਦਾ ਬੇਸ ਹੈ, ਇਨ੍ਹਾਂ ਨੇ ਏਥੇ ਸ਼ੁਰੂ ਕੀਤਾ ਕਿ ਅਸੀਂ ਕਿਸ ਤਰੀਕੇ ਨਾਲ ਲੋਕਾਂ ਦਾ ਮਨ ਡਾਈਵਰਟ ਕਰੀਏ, ਲੋਕ ਸਮਝਣਗੇ ਕਿ ਜੀ ਇਹ ਸਰਕਾਰ ਬੜੀ ਚੰਗੀ ਹੈ, ਇਹ ਸਿੱਧੀਆਂ ਨਾਮੀਨੇਸ਼ਨਜ਼ ਕਰਨ ਲੱਗ ਗਈ ਹੈ ਕਿਉਂਕਿ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਜਿਸ ਤਰੀਕੇ ਦੇ ਨਾਲ ਇਨ੍ਹਾਂ ਨੇ ਪੰਚਾਇਤ ਸੰਮਤੀ ਜਾਂ ਜ਼ਿਲ੍ਹਾ ਪ੍ਰੀਸ਼ਦ ਦੀ ਜਦੋਂ ਇਲੈਕਸ਼ਨ ਆਉਣੀ ਹੈ ਉਸ ਬਾਰੇ ਮੇਰੇ ਤੋਂ ਪਹਿਲਾਂ ਮੈਂਬਰ ਸਾਹਿਬਾਨ ਦੱਸ ਚੁੱਕੇ ਹਨ ਕਿ ਇਨ੍ਹਾਂ ਨੇ ਸਿਸਟਮ ਬਣਾ ਲਿਆ ਹੈ ਕਿ ਜਿੱਥੇ ਵੀ ਵੱਧ ਪਿੰਡਾਂ ਦਾ ਦਾਇਰਾ ਆਉਂਦਾ ਹੈ ਉਥੇ ਇਨ੍ਹਾਂ ਨੇ ਆਪਣੀ ਵੱਧ ਮੈਜਾਰਿਟੀ ਸ਼ੋਅ ਕਰਕੇ ਆਪਣੇ ਬੰਦਿਆਂ ਨੂੰ ਉਥੇ ਜਿਤਾ ਲੈਣਾ ਹੈ, ਜਿਹੜਾ ਕਿ ਟੋਟਲੀ ਅਨ-ਡੈਮੋਕਰੈਟਿਕ ਹੈ। ਇਸ ਨਾਲ ਪੰਜਾਬ ਦੇ ਲੋਕਾਂ ਵਿਚ ਬੜਾ ਗਲਤ ਸਿਗਨਲ ਜਾਣਾ ਹੈ। ਇਸ ਦੇ ਲਈ ਜੋ ਅੱਜ ਇਹ ਅਮੈਂਡਮੈਂਟ ਲੈ ਕੇ ਆ ਰਹੇ ਹਨ, ਮੈਂ ਪੂਰੇ ਤੌਰ ਤੇ ਇਸ ਦਾ ਵਿਰੋਧ ਕਰਦਾ ਹਾਂ, ਇਹ ਟੋਟਲੀ ਅਨ-ਡੈਮੋਕਰੇਟਿਕ ਹੈ। ਅਜਿਹਾ ਕਰਕੇ ਜੋ ਲੋਕਾਂ ਦੇ ਅਧਿਕਾਰ ਹਨ, ਉਨ੍ਹਾਂ ਨੂੰ ਟੋਟਲੀ ਵਾਇਓ-ਲੇਟ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਮੈਂ, ਸਪੀਕਰ ਸਾਹਿਬ, ਇਸ ਦੀ ਟੋਟਲੀ ਵਿਰੋਧਤਾ ਕਰਦਾ ਹਾਂ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਇਹ ਸਦਨ ਪੰਜਾਬ ਪੰਚਾਇਤੀ ਰਾਜ (ਸੋਧਨਾ) ਆਰਡੀਨੈਂਸ ਨੂੰ ਅਪ੍ਰਵਾਨ ਕਰਦਾ ਹੈ।

**ਪ੍ਰਸਤਾਵ ਅਪ੍ਰਵਾਨ ਕੀਤਾ ਗਿਆ।** (ਵਿਘਨ)

**ਸ੍ਰੀ ਸਪੀਕਰ** : ਹਾਂ ਜੀ, ਮੰਤਰੀ ਜੀ, ਆਪਾਂ ਕੁਝ ਇਸ ਤੇ ਕਹਿਣਾ ਹੈ ?

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** (ਸਰਦਾਰ ਨਿਰਮਲ ਸਿੰਘ ਕਾਹਲੋਂ) : ਸਪੀਕਰ ਸਾਹਿਬ, ਇਹ ਜੋ ਅਮੈਂਡਮੈਂਟ ਲਿਆਂਦੀ ਗਈ ਹੈ, ਇਹ ਬਹੁਤ ਹੀ ਯੋਗ ਅਤੇ ਜ਼ਰੂਰੀ ਹੈ . . . (ਵਿਘਨ)

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਬੈਠ ਜਾਓ।

**ਮੰਤਰੀ** : ਇਥੇ ਮੇਰੇ ਵੀਰਾਂ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਜਿਹੜੀ ਵੀ ਗੱਲ ਕੀਤੀ, ਉਨ੍ਹਾਂ ਨੇ ਪਿਛਲੀ ਅਮੈਂਡਮੈਂਟ ਨੂੰ ਹੀ ਬੇਸ ਬਣਾਇਆ ਹੈ। ਪਿਛਲੀ ਅਮੈਂਡਮੈਂਟ ਅਨੁਸਾਰ ਜਦੋਂ ਅਸੀਂ ਇਲੈਕਸ਼ਨਾਂ ਕਰਕੇ ਨਿਕਲੇ ਤਾਂ ਉਸੇ ਵੇਲੇ ਹੀ ਪੰਚਾਂ ਅਤੇ ਸਰਪੰਚਾਂ ਨੇ ਇਹ ਇਸ਼ੂ ਉਠਾਇਆ, ਇਹ ਉਸ ਨੂੰ ਐਪਰੀਸ਼ੀਏਟ ਨਹੀਂ ਕਰ ਸਕੇ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਚਾਇਤੀ ਸਿਸਟਮ ਦਾ ਪਹਿਲਾ ਪੜਾਅ ਪੰਚਾਇਤਾਂ ਹਨ। ਉਸ ਤੋਂ ਬਾਅਦ ਦੂਸਰਾ ਪੜਾਅ ਪੰਚਾਇਤ ਸੰਮਤੀਆਂ ਹਨ ਤਾਂ ਕਿ ਪੰਚਾਇਤਾਂ ਦਾ ਡਾਇਰੈਕਟ ਲਿੰਕ ਰਹੇ ਅਤੇ ਉਨ੍ਹਾਂ ਕੋਲੋਂ ਆਪਣੀਆਂ ਸਾਰੀਆਂ ਮੁਸ਼ਕਲਾਂ ਦਾ ਗੱਲਾਂ-ਬਾਤਾਂ ਰਾਹੀਂ ਹੱਲ ਕਰਵਾ ਸਕਣ (ਵਿਘਨ)

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ** ** **

**Expunged as ordered by the Chair.

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਮੰਤਰੀ** : ਸਪੀਕਰ ਸਾਹਿਬ, ਇਹ ਇਸ ਗੱਲ ਨੂੰ ਐਪਰੀਸ਼ੀਏਟ ਨਹੀਂ ਕਰਦੇ । ਪੰਚਾਇਤਾਂ ਨੂੰ ਆਪਣੇ ਰੋਜ਼-ਮੱਰਾ ਦੇ ਕੰਮਾਂ-ਕਾਰਾਂ ਵਾਸਤੇ ਪੰਚਾਇਤ ਸੰਮਤੀਆਂ ਕੋਲ ਜਾਣਾ ਪੈਂਦਾ ਹੈ । ਉਨ੍ਹਾਂ ਪੰਚਾਇਤਾਂ ਨੂੰ ਜਿਹੜੀਆਂ ਵੀ ਦੁੱਖ-ਤਕਲੀਫਾਂ ਪੇਸ਼ ਆਉਂਦੀਆਂ ਹਨ, ਉਨ੍ਹਾਂ ਵਾਸਤੇ ਸੰਮਤੀਆਂ ਕੋਲ ਜਾਣਾ ਪੈਂਦਾ ਹੈ । ਇਹ ਕੋਈ ਇੰਨੀ ਵੱਡੀ ਇਲੈਕਸ਼ਨ ਤਾਂ ਹੈ ਨਹੀਂ ਕਿ ਵਿਧਾਨ ਸਭਾ ਵਿਚ ਚੁਣ ਕੇ ਆਉਣਾ ਹੈ । ਇਸ ਨਾਲ ਪੰਚਾਂ ਅਤੇ ਸਰਪੰਚਾਂ ਰਾਹੀਂ ਮੈਂਬਰ ਚੁਣ ਕੇ ਆਉਣਗੇ ਅਤੇ ਫਿਰ ਉਹ ਆਪਣੀਆਂ ਤਕਲੀਫਾਂ ਦਾ ਅਹਿਸਾਸ ਚੰਗੀ ਤਰ੍ਹਾਂ ਸੰਮਤੀਆਂ ਅੱਗੇ ਰੱਖ ਸਕਣਗੇ ਅਤੇ ਆਪਣੀਆਂ ਮੁਸ਼ਕਲਾਂ ਦਾ ਹੱਲ ਕਰਵਾ ਸਕਣਗੇ. . . .

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ. . . .

**ਸ੍ਰੀ ਸਪੀਕਰ** : ਡੋਗਰਾ ਜੀ, ਬੈਠ ਜਾਓ । ਪਹਿਲਾਂ ਮੰਤਰੀ ਜੀ ਦੀ ਗੱਲ ਸੁਣ ਲਈਏ ।

**ਮੰਤਰੀ** : ਪੰਚਾਇਤੀ ਅਦਾਰਿਆਂ ਵਿਚ ਭਾਵੇਂ ਉਹ ਪੰਚਾਇਤ ਸੰਮਤੀ ਹੋਵੇ ਜਾਂ ਜ਼ਿਲ੍ਹਾ ਪ੍ਰੀਸ਼ਦ ਹੋਵੇ, ਉਸ ਦੇ ਵਿਚ ਜਦੋਂ ਪੰਚਾਂ ਅਤੇ ਸਰਪੰਚਾਂ ਰਾਹੀਂ ਮੈਂਬਰ ਚੁਣ ਕੇ ਆਉਣਗੇ ਤਾਂ ਉਹ ਆਪਣੀਆਂ ਤਕਲੀਫਾਂ ਦਾ ਅਹਿਸਾਸ ਜ਼ਿਆਦਾ ਕਰਵਾ ਸਕਣਗੇ ਅਤੇ ਉਨ੍ਹਾਂ ਦਾ ਹੱਲ ਸਹੀ ਤਰੀਕੇ ਨਾਲ ਕਰਵਾ ਸਕਣਗੇ । ਜਿਹੜੇ ਪੰਚਾਇਤਾਂ ਦੇ ਮੈਂਬਰ ਚੁਣੇ ਹੋਏ ਹਨ, ਉਹ ਅੱਗੇ ਸੰਮਤੀ ਦੇ ਮੈਂਬਰ ਚੁਣੇ ਜਾ ਸਕਣਗੇ ਤਾਂ ਇਸ ਦੇ ਵਿਚ ਕੋਈ ਮਾੜੀ ਗੱਲ ਨਹੀਂ ਹੈ । ਮੈਂ ਇਨ੍ਹਾਂ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੀ ਪਾਰਲੀਮੈਂਟ ਨੇ 87ਵੀਂ ਅਮੈਂਡਮੈਂਟ. . (ਵਿਘਨ)

**ਸ੍ਰੀ ਸਪੀਕਰ** : ਡੋਗਰਾ ਜੀ, ਨਹੀਂ । ਬੈਠ ਜਾਓ ।

**ਮੰਤਰੀ** : ਆਰਟੀਕਲ 243 ਦੀ ਅਮੈਂਡਮੈਂਟ ਜਿਹੜੀ ਕਿ 87ਵੀਂ ਅਮੈਂਡਮੈਂਟ ਕਹਾਉਂਦੀ ਹੈ, ਉਹ ਬਿੱਲ ਰਾਹੀਂ ਪੇਸ਼ ਕੀਤੀ ਜਾ ਰਹੀ ਹੈ । ਹਿੰਦੁਸਤਾਨ ਦੇ ਸਾਰੇ ਮੁੱਖ ਮੰਤਰੀਆਂ ਦੀ ਕਾਨਫਰੰਸ ਵਿਚ 90% ਮੁੱਖ ਮੰਤਰੀ ਸਾਹਿਬਾਨ ਨੇ ਇਹ ਆਵਾਜ਼ ਉਠਾਈ ਸੀ ਕਿ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੇ ਚੁਣੇ ਜਾਣ ਵਾਲੇ ਮੈਂਬਰ ਇਨਡਾਇਰੈਕਟ ਤਰੀਕੇ ਨਾਲ ਪੰਚਾਇਤ ਸੰਮਤੀਆਂ ਵਿਚ ਚੁਣੇ ਜਾ ਸਕਣ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਵਿਚ ਵੀ ਉਨ੍ਹਾਂ ਦੀ ਚੋਣ ਹੋ ਸਕੇ. . (ਵਿਘਨ)

ਸਪੀਕਰ ਸਾਹਿਬ, ਡੋਗਰਾ ਸਾਹਿਬ ਨੂੰ ਸ਼ਾਇਦ ਇਹ ਪਤਾ ਨਹੀਂ ਕਿ ਪਿੱਛੇ ਮੀਟਿੰਗ ਹੋਈ ਹੈ । ਹਿੰਦੁਸਤਾਨ ਦੇ ਪੰਚਾਇਤੀ ਰਾਜ ਐਂਡ ਪੇਂਡੂ ਡਿਵੈਲਪਮੈਂਟ ਮਨਿਸਟਰਜ਼ ਨੇ

[ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ]

ਉਥੇ ਮੀਟਿੰਗ ਕੀਤੀ ਹੈ । ਉਸਦੇ ਵਿਚ ਇਹ ਬੜੀ ਤਕਲੀਫ ਸਾਹਮਣੇ ਆਈ ਹੈ ਕਿ ਜ਼ਿਲ੍ਹਾ ਪ੍ਰੀਸ਼ਦ ਦੇ ਜਿਹੜੇ ਮੈਂਬਰ ਹਨ ਜਾਂ ਪੰਚਾਇਤ ਸੰਮਤੀਆਂ ਦੇ ਮੈਂਬਰ ਜਿਹੜੇ ਪੰਚਾਇਤਾਂ ਤੋਂ ਇਲਾਵਾ ਬਣਦੇ ਹਨ, ਉਨਾਂ ਨੂੰ ਪੰਚਾਇਤਾਂ ਦੀਆਂ ਮੁਸ਼ਕਲਾਂ ਦਾ ਅਹਿਸਾਸ ਨਹੀਂ ਹੁੰਦਾ ਅਤੇ ਇਸਦੇ ਵਿਚ ਕੋਈ ਐਸੀ ਗੱਲ ਨਹੀਂ ਜਿਸ ਦੇ ਵਿਚ ਡੈਮੋਕਰੇਸੀ ਨੂੰ ਕਿਸੇ ਕਿਸਮ ਦਾ ਧੱਕਾ ਲੱਗੇ ਅਤੇ ਕਿਸੇ ਕਿਸਮ ਦੀ ਤਕਲੀਫ ਦੀ ਕੋਈ ਗੱਲ ਨਹੀਂ ਹੈ । ਮੈਂ ਬੇਨਤੀ ਕਰਾਂਗਾ ਕਿ ਇਹ ਬਹੁਤ ਹੀ ਜਾਇਜ਼ ਹੈ, ਬੜੇ ਹੀ ਅਧਿਕਾਰਤ ਢੰਗ ਨਾਲ ਸਰਪੰਚਾਂ ਦਾ ਜੋ ਹੱਕ ਹੈ, ਪੰਚਾਇਤਾਂ ਦੀ ਜੋ ਆਵਾਜ਼ ਹੈ, ਉਹ ਸੰਮਤੀਆਂ ਦੇ ਰਾਹੀਂ, ਜ਼ਿਲ੍ਹਾ ਪ੍ਰੀਸ਼ਦਾਂ ਦੇ ਰਾਹੀਂ ਸਾਹਮਣੇ ਆ ਸਕੇਗੀ । ਉਥੇ ਪਾਰਲੀਮੈਂਟ ਵਿਚ ਜਿਹੜੀ ਸੋਧ ਦੀ ਗੱਲ ਆ ਰਹੀ ਹੈ, ਉਹ ਸੈਂਟ-ਪ੍ਰਸੈਂਟ ਇਨਡਾਇਰੈਕਟ ਇਲੈਕਸ਼ਨ ਦੀ ਆ ਰਹੀ ਹੈ । ਇਥੇ ਤਾਂ ਅਸੀਂ 70 : 30 ਦੀ ਰੇਸ਼ੋ ਰੱਖੀ ਹੈ । ਇਸ ਵਿਚ ਕੋਈ ਵੱਡੀ ਗੱਲ ਨਹੀਂ ਹੈ । ਪਿੰਡਾਂ ਦੇ ਜਿਹੜੇ ਚੁਣੇ ਹੋਏ ਸਰਪੰਚ ਹਨ, ਉਨ੍ਹਾਂ ਨੇ ਹੀ ਸੰਮਤੀ ਦੇ ਵਿਚ ਚੋਣ ਲੜਨੀ ਹੈ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ** ** **

**Mr. Speaker** : This is no Point of Order.

**ਮੰਤਰੀ** : ਹਾਊਸ ਦੀ ਬੈਠਕ ਨਾ ਹੋਣ ਕਰਕੇ ਇਸਨੂੰ ਆਰਡੀਨੈਂਸ ਦੇ ਰੂਪ ਵਿਚ ਲਿਆਂਦਾ ਗਿਆ ਸੀ ਅਤੇ ਇਹ ਹੁਣ ਬਿਲ ਦੀ ਸ਼ਕਲ ਵਿਚ ਪੇਸ਼ ਹੈ, ਇਹ ਬੜਾ ਹੀ ਜਾਇਜ਼ ਹੈ ਕਿ ਜਿੰਨਾ ਚਿਰ ਸਰਪੰਚਾਂ ਨੂੰ ਅਸੀਂ ਸੰਮਤੀ ਵਿਚ ਨਹੀਂ ਲਵਾਂਗੇ, ਉਥੇ ਉਨ੍ਹਾਂ ਦਾ ਲਿੰਕ ਖਤਮ ਹੋ ਜਾਵੇਗਾ ਉਨ੍ਹਾਂ ਦਾ ਲਿੰਕ ਟੁੱਟ ਜਾਵੇਗਾ ਕਿਉਂਕਿ ਜਿਹੜਾ ਸਾਡਾ ਪੜਾਅ-ਵਾਰ ਹਿੱਸਾ ਹੈ, ਉਸ ਵਿਚ ਪੰਚਾਇਤਾਂ ਤੋਂ ਬਾਅਦ ਸੰਮਤੀਆਂ ਵੀ ਪੰਚਾਇਤਾਂ ਦੇ ਰਾਹੀਂ ਆਉਣ ਤਾਂ ਠੀਕ ਰਹੇਗਾ । ਮੈਂ ਹਾਊਸ ਨੂੰ ਬੇਨਤੀ ਕਰਾਂਗਾ ਕਿ ਇਹ ਬਿਲ ਸਰਬ-ਸੰਮਤੀ ਨਾਲ ਪਾਸ ਕਰਨ ਦੀ ਖੇਚਲ ਕੀਤੀ ਜਾਵੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ

**ਪਸਤਾਵ ਪ੍ਰਵਾਨ ਹੋਇਆ** । (ਵਿਘਨ) (ਸ਼ੋਰ)

(ਇਸ ਸਮੇਂ ਸਦਨ ਵਿਚ ਸਮੂਹ ਆਪੋਜ਼ੀਸ਼ਨ ਪਾਰਟੀਆਂ ਦੇ ਹਾਜ਼ਰ ਮੈਂਬਰ ਵੈਲ ਆਫ ਦਿ ਹਾਊਸ ਵਿਚ ਆ ਗਏ ਅਤੇ ਉਹ ਬਿਨਾਂ ਇਜਾਜ਼ਤ ਕਾਫੀ ਉੱਚੀ-ਉੱਚੀ ਬੋਲ ਰਹੇ ਸਨ ।)

---

** Expunged as ordered by the Chair.

**ਸ੍ਰੀ ਸਪੀਕਰ** : ਮੈਂ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਆਪਣੀਆਂ ਆਪਣੀਆਂ ਸੀਟਾਂ ਤੇ ਚਲੇ ਜਾਣ, ਮੈਨੂੰ ਕੰਮ ਨਿਬੇੜਨ ਦਿਓ ।

---

## WALK OUT

(ਇਸ ਸਮੇਂ ਕਾਂਗਰਸ ਪਾਰਟੀ ਅਤੇ ਕਮਿਊਨਿਸਟ ਪਾਰਟੀ ਆਫ ਇੰਡੀਆ ਦੇ ਸਾਰੇ ਹਾਜ਼ਰ ਮੈਂਬਰ, ਬਹੁਜਨ ਸਮਾਜ ਪਾਰਟੀ ਦੇ ਮੈਂਬਰ, **ਸ੍ਰੀ ਸ਼ਿੰਗਾਰਾ** ਰਾਮ ਸਹੂੰਗੜਾ ਅਤੇ ਸ਼੍ਰੋਮਣੀ ਅਕਾਲੀ ਦਲ (ਮਾਨ) ਦੇ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਪੰਜਾਬ ਪੰਚਾਇਤੀ ਰਾਜ ਸਬੰਧੀ ਹੋਏ ਆਰਡੀਨੈਂਸ ਨੂੰ ਡਿਸਅਪਰੂਵ ਕਰਨ ਸਬੰਧੀ ਅਤੇ ਪੇਸ਼ ਕੀਤੇ ਗਏ ਬਿਲ ਨੂੰ ਪਾਸ ਕਰਾਉਣ ਸਬੰਧੀ ਰੋਸ ਵਜੋਂ ** ** ਨਾਅਰੇ ਮਾਰਦੇ ਹੋਏ ਸਦਨ ਵਿਚੋਂ ਵਾਕ ਆਊਟ ਕਰ ਗਏ ।)

**ਸ੍ਰੀ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ ।

---

## 7. THE PUNJAB PANCHAYATI RAJ (AMENDMENT) ORDIANCE, 1999 (PUNJAB ORDINANCE NO. 11 OF 1999) AND THE PUNJAB PANCHAYATI RAJ (AMENDMENT) BILL, 2000 (REPLACING ORDINANCE) (*Resumption*)

**ਸ੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ ਕਲਾਜ਼** (2)

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (2) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ਾਂ 2 ਤੋਂ 6**

**ਸ੍ਰੀ ਸਪੀਕਰ** : ਕਲਾਜ਼ਾਂ 2 ਤੋਂ 6 ਤੱਕ ਕੋਈ ਸੋਧਨਾ ਨਹੀਂ ਹੈ । ਜੇਕਰ ਸਦਨ ਸਹਿਮਤ ਹੋਵੇ ਤਾਂ ਸਾਰੀਆਂ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ਜੀ ।

(ਆਵਾਜ਼ਾਂ : ਹਾਂ ਜੀ; ਹਾਂ ਜੀ)

---

**Not recorded as ordered by the Chair.

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਤੋਂ 6 ਬਿਲ ਦਾ ਹਿੱਸਾ ਹਨ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਇਹ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਇਸ ਵਿਚ ਸਰਬਸੰਮਤੀ ਨਹੀਂ ਹੈ । ਜੇ ਸਰਬਸੰਮਤੀ ਹੁੰਦੀ ਤਾਂ ਮੈਂ ਪਹਿਲਾਂ ਹੀ ਕਹਿ ਦਿੰਦਾ ।

**ਕਲਾਜ਼ 1 ਦੀ ਉਪ-ਕਲਾਜ਼ (1)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (1) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸਿਰਲੇਖ**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਹੁਣ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ** (ਸਰਦਾਰ ਨਿਰਮਲ ਸਿੰਘ ਕਾਹਲੋਂ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।** (ਥੰਪਿੰਗ)

——

## 8. THE PUNJAB WATER SUPPLY AND SEWERAGE BOARD (AMENDMENT) BILL, 2000 (REPLACING ORDINANCE)

**ਸਥਾਨਕ ਸਰਕਾਰ, ਕਿਰਤ ਤੇ ਰੁਜ਼ਗਾਰ ਮੰਤਰੀ** (ਸ਼੍ਰੀ ਬਲਰਾਮਜੀ ਦਾਸ ਟੰਡਨ) : ਸਪੀਕਰ ਸਾਹਿਬ, ਮੈਂ ਪੰਜਾਬ ਪਾਣੀ ਸਪਲਾਈ ਅਤੇ ਸੀਵਰੇਜ ਬੋਰਡ (ਸੋਧਨਾ) ਬਿਲ ਪੇਸ਼ ਕਰਦਾ ਹਾਂ ।

ਸਪੀਕਰ ਸਾਹਿਬ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਪਾਣੀ ਸਪਲਾਈ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਪਾਣੀ ਸਪਲਾਈ ਅਤੇ ਸੀਵਰੇਜ ਬੋਰਡ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਬਹਿਸ ।**

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, ਮਾਨਯੋਗ ਸਬੰਧਤ ਮੰਤਰੀ ਜੀ ਨੇ ਇਹ ਸੋਧਨਾ ਪੇਸ਼ ਕੀਤੀ ਹੈ । ਵੈਸੇ ਤਾਂ ਇਕ ਸ਼ਬਦ ਨਾਲ ਹੀ ਕਿਹਾ ਜਾ ਸਕਦਾ ਹੈ ਪਰ ਮੈਨੂੰ ਤਜਰਬਾ ਨਹੀਂ ਕਿਉਂਕਿ ਮੈਂ ਕੋ-ਐਜੂਕੇਸ਼ਨ ਨਹੀਂ ਪੜ੍ਹੀ । ਇਹ ਆਮ ਕਿਹਾ ਜਾਂਦਾ ਹੈ ਕਿ ਹੋਮਿਓਪੈਥੀ ਦਵਾਈ ਖਾਣ ਨਾਲ ਜੇ ਫਾਇਦਾ ਨਾ ਹੋਵੇ ਤਾਂ ਨੁਕਸਾਨ ਵੀ ਨਹੀਂ ਹੁੰਦਾ । ਸੋ ਅਮੈਂਡਮੈਂਟ ਇਸ ਤਰ੍ਹਾਂ ਦੀ ਹੈ ਕਿ ਜੇ ਇਸ ਦਾ ਫਾਇਦਾ ਨਹੀਂ ਤਾਂ ਫਿਰ ਨੁਕਸਾਨ ਵੀ ਨਹੀਂ ਹੈ । ਇਕ ਗੱਲ ਮੈਨੂੰ ਸਮਝ ਵਿਚ ਨਹੀਂ ਆਈ । ਮੰਤਰੀ ਜੀ ਬਿਲ ਦੇ ਉਦੇਸ਼ ਵਿਚ ਲਿਖ ਰਹੇ ਹਨ ਕਿ ਜਿਹੜਾ ਐਮ.ਡੀ. ਨਾਨ-ਆਈ.ਏ.ਐਸ. ਭਾਵ ਟੈਕਨੀਕਲ ਵਿਅਕਤੀ 1994 ਤੱਕ ਸੀਵਰੇਜ ਬੋਰਡ ਵਿੱਚ ਬਹੁਤ ਵਧੀਆ ਫੰਕਸ਼ਨ ਕਰ ਰਿਹਾ ਸੀ, ਉਹ ਉਸ ਤੋਂ ਬਾਅਦ ਸਮੂਥ ਫੰਕਸ਼ਨਿੰਗ ਨਹੀਂ ਕਰ ਸਕਿਆ । ਐਮ. ਡੀ. ਦੀ ਉਥੇ ਆਪਸ ਵਿਚ ਪਾਰਟੀਬਾਜ਼ੀ ਰਹੀ, ਇਕ ਦੂਜੇ ਦੀਆਂ ਲੱਤਾਂ ਖਿੱਚਦੇ ਰਹੇ ਜਿਸ ਕਰਕੇ ਸੀਵਰੇਜ ਬੋਰਡ ਦਾ ਫੰਕਸ਼ਨਿੰਗ ਬੜੀ ਮਾੜੀ ਹੋ ਗਈ, ਨਾਂਹ-ਪੱਖੀ ਹੋ ਗਈ ਅਤੇ ਉਹ ਆਪਣੀ ਕਾਰਗੁਜ਼ਾਰੀ ਨਿਭਾਉਣ ਵਿੱਚ ਅਸਮਰੱਥ ਹੋ ਗਿਆ । ਇਸ ਨੂੰ ਧਿਆਨ ਵਿਚ ਰੱਖਦੇ ਹੋਏ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਦੀ ਗਰਾਊਂਡ ਕਿਸ ਤਰ੍ਹਾਂ ਬਣਾਉਣੀ ਪਈ । ਮੈਨੂੰ ਆਈ.ਏ.ਐਸ. ਅਫਸਰ ਲਾਉਣ ਬਾਰੇ ਇਤਰਾਜ਼ ਨਹੀਂ । ਉਹ ਬੜੇ ਰਿਸਪੈਕਟਿਡ ਹਨ ਅਤੇ ਹਰ ਤਰ੍ਹਾਂ ਯੋਗ ਹਨ । ਗੱਲ ਤਾਂ ਇਹ ਹੈ ਕਿ ਜਿਸ ਤਰੀਕੇ ਨਾਲ ਸਰਕਾਰ ਨੇ ਇਸ ਤਰ੍ਹਾਂ ਦਾ ਫੈਸਲਾ ਕੀਤਾ ਹੈ, ਮੈਨੂੰ ਇਸ ਤੇ ਇਤਰਾਜ਼ ਹੈ । ਹੁਣ ਤੁਸੀਂ ਆਈ. ਏ.ਐਸ.ਅਫਸਰ ਬਤੌਰ ਐਮ.ਡੀ. ਸੀਵਰੇਜ ਬੋਰਡ ਵਿਚ ਲਗਾਉਣਾ ਚਾਹੁੰਦੇ ਹੋ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸਕੱਤਰ ਤਾਂ ਪਹਿਲਾਂ ਹੀ ਆਈ.ਏ.ਐਸ. ਹਨ ਅਤੇ ਸੀਨੀਅਰ ਮੋਸਟ ਹਨ ਅਤੇ ਫਾਇਨਾਂਸ਼ੀਅਲ ਰੈਂਕ ਦੇ ਹਨ । ਸੁਪਰਵੀਜ਼ਨ ਤਾਂ ਅਸਲ ਵਿਚ ਉਨ੍ਹਾਂ ਦੀ ਹੀ ਹੈ । ਉਸ ਤੋਂ ਬਾਅਦ ਮਨਿਸਟਰ ਸਾਹਿਬ ਬੈਠੇ ਹਨ । ਇਸ ਨਾਲ ਤੁਹਾਡੀ ਰਿਸਪਾਂਸੇਬਿਲਟੀ ਫਿਕਸ ਹੁੰਦੀ ਹੈ । ਜਿਹੜੇ ਸਬੰਧਤ ਮੰਤਰੀ ਸਾਹਿਬ ਹਨ ਔਰ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਜਿਹੜੇ ਸਬੰਧਤ ਸਕੱਤਰ ਹਨ ਔਰ ਆਈ.ਏ.ਐਸ. ਅਫ਼ਸਰ ਹਨ, ਉਹ ਇੰਟਰਵੀਨ ਕਰਕੇ ਜਦੋਂ ਉਥੇ ਰਾਮ ਰੌਲਾ ਚਲਦਾ ਰਿਹਾ ਤਾਂ ਉਸ ਨੂੰ ਠੀਕ ਨਹੀਂ ਕਰ ਸਕੇ । ਹੁਣ ਇਹ ਫਾਰਮੂਲਾ ਲੱਭ ਗਿਆ ਕਿ ਉਥੇ ਆਈ.ਏ.ਐਸ. ਅਫ਼ਸਰ ਲਗਾ ਦਿਓ ਤਾਂ ਕਿ ਉਹ ਆਪਣੀ ਜ਼ਿੰਮੇਵਾਰੀ ਠੀਕ ਤਰੀਕੇ ਨਾਲ ਨਿਭਾ ਸਕੇ । ਇਸ ਤਰ੍ਹਾਂ ਦੇ ਤਰੀਕੇ ਨਾਲ ਮੈਨੂੰ ਇਤਰਾਜ਼ ਹੈ ਕਿ ਉਥੇ ਆਈ.ਏ.ਐਸ. ਅਫ਼ਸਰ ਲਗਾਓ । ਅਸਲ ਵਿਚ ਇਸ ਦਾ ਰੂਟ ਕਾਜ਼ ਹੋਰ ਹੈ । ਮੰਤਰੀ ਸਾਹਿਬ ਨੂੰ ਇਸ ਪਾਸੇ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ । ਜਦੋਂ ਤੁਸੀਂ ਕਿਸੇ ਜੂਨੀਅਰ ਮੋਸਟ ਨੂੰ ਐਮ.ਡੀ. ਲਾਵੋਗੇ ਔਰ ਸੀਨੀਅਰ ਨੂੰ ਇਗਨੋਰ ਕਰੋਗੇ ਤਾਂ ਨੈਚੁਰਲੀ ਉਨ੍ਹਾਂ ਦੀ ਆਪਸ ਦੇ ਵਿੱਚ ਰਾਈਵੇਲਰੀ ਹੋਵੇਗੀ ਅਤੇ ਇਕ ਦੂਜੇ ਦੀਆਂ ਲੱਤਾਂ ਖਿੱਚਣ ਦਾ ਪ੍ਰੋਗਰਾਮ ਰਹੇਗਾ ਹੀ । ਜੇ ਇਸ ਤਰ੍ਹਾਂ ਅਨਨਸੈਸਰਿਲੀ ਤੁਸੀਂ ਅਦਾਰਿਆਂ ਦੇ ਵਿਚ ਇੰਟਰਫੀਅਰ ਕਰੋਗੇ ਤਾਂ ਫਿਰ ਭਾਵੇਂ ਆਈ.ਏ.ਐਸ. ਨੂੰ ਐਮ.ਡੀ. ਲਾਵੋ ਭਾਵੇਂ ਕੋਈ ਹੋਰ ਲਗਾ ਦਿਉ, ਉਨ੍ਹਾਂ ਅਦਾਰਿਆਂ ਦੀ ਫੰਕਸ਼ਨਿੰਗ ਠੀਕ ਨਹੀਂ ਹੋਵੇਗੀ । ਕਿਉਂਕਿ ਗੱਲ ਬੋਰਡ ਦੀ ਹੋ ਰਹੀ ਹੈ, ਹਾਲਾਂਕਿ ਇਸ ਸਬਜੈਕਟ ਦੇ ਵਿੱਚ ਇਹ ਆਉਂਦਾ ਨਹੀਂ ਪਰ ਬੜਾ ਰੱਫੜ ਪਿਆ ਅਖਬਾਰਾਂ ਦੇ ਵਿਚ ਵੀ ਕਿ ਮੰਡੀਕਰਨ ਬੋਰਡ ਦੇ ਚੇਅਰਮੈਨ ਵਰਸਿਜ਼ ਆਈ. ਏ. ਐਸ. ਅਫ਼ਸਰ ਕੀ ਹੋਇਆ। ਮੈਂ ਆਪਣੀ ਗੱਲ ਨੂੰ ਸਟਰੈਂਥਨ ਕਰਨ ਵਾਸਤੇ ਇਹ ਐਗਜ਼ਾਂਪਲ ਦੇ ਰਿਹਾ ਹਾਂ । ਪੂਰੀ ਪ੍ਰੈਸ ਨੂੰ ਪਤਾ ਹੈ, ਸਾਰੇ ਲੋਕਾਂ ਨੂੰ ਪਤਾ ਸੀ ਕਿ ਉਹ ਆਈ.ਏ.ਐਸ. ਅਫ਼ਸਰ ਬਿਲਕੁਲ ਠੀਕ ਹੈ, ਉਸ ਦਾ ਸਟੈਂਡ ਠੀਕ ਹੈ । ਉਸਦਾ ਪੱਖ ਬਿਲਕੁਲ ਠੀਕ ਸੀ ਪਰ ਚੇਅਰਮੈਨ ਦਾ ਪੱਖ ਠੀਕ ਨਹੀਂ ਸੀ ਲੇਕਿਨ ਸੁਣੀ ਕਿਸ ਦੀ ਗਈ, ਪੁਲੀਟੀਕਲ ਇੰਟਰਵੈਨਸ਼ਨ ਹੋਣ ਕਰਕੇ ਪੁਲੀਟੀਕਲ ਪੋਸਟ ਦੀ ਸੁਣੀ ਗਈ ਔਰ ਜਿਹੜਾ ਆਈ.ਏ.ਐਸ. ਅਫ਼ਸਰ ਹੈ, ਜਿਹੜਾ ਬਿਲਕੁਲ ਅਪਰਾਈਟ ਅਫ਼ਸਰ ਹੈ, ਜਿਸ ਨੂੰ ਸਾਰੇ ਐਪ੍ਰੀਸ਼ੀਏਟ ਕਰਦੇ ਹਨ, ਜਿਸ ਤੇ ਕੋਈ ਉਂਗਲੀ ਨਹੀਂ ਉਠਾ ਸਕਦਾ, ਉਸ ਦੀ ਨਹੀਂ ਸੁਣੀ ਗਈ । ਉਸ ਨੂੰ ਚੁੱਕ ਕੇ ਬਾਹਰ ਕਰ ਦਿੱਤਾ । ਜੇਕਰ ਉਥੇ ਆਈ.ਏ.ਐਸ. ਅਫ਼ਸਰ ਲਗਾ ਦਿਉਗੇ ਅਤੇ ਤੁਹਾਡੀ ਸਰਕਾਰ ਦੀ ਦਖਲਅੰਦਾਜ਼ੀ ਵਧਦੀ ਜਾਣੀ ਹੈ ਤਾਂ ਇਹ ਅਦਾਰੇ ਕੀ ਕਰਨਗੇ ਅਤੇ ਆਈ.ਏ.ਐਸ. ਅਫ਼ਸਰ ਸਰਕਾਰ ਨੂੰ ਕੀ ਰਿਜ਼ਲਟ ਦੇ ਸਕੇਗਾ ? ਮੈਂ ਇਥੇ ਮੰਤਰੀ ਸਾਹਿਬ ਨੂੰ ਜ਼ਰੂਰ ਬੇਨਤੀ ਕਰਾਂਗਾ ਕਿ ਦੇਖੋ ਇਹ ਅਦਾਰਾ ਟੈਕਨੀਕਲ ਹੈ । ਇਥੇ ਕੋਈ ਜਨਰਲ ਐਡਮਨਿਸਟਰੇਸ਼ਨ ਤਾਂ ਲੁੱਕ ਆਫਟਰ ਕਰਨੀ ਨਹੀਂ ਕਿ ਆਈ.ਏ.ਐਸ. ਜ਼ਿਆਦਾ ਬੈਟਰ ਕਰ ਸਕਦਾ ਹੈ । ਇਸ ਬੋਰਡ ਦਾ ਸਾਰਾ ਕੰਮ ਸ਼ਹਿਰਾਂ ਦਾ ਸੀਵਰੇਜ ਲੇਅ ਕਰਨਾ ਹੈ, ਵਾਟਰ ਸਪਲਾਈ ਲੇਅ ਕਰਨਾ ਹੈ । ਮੈਂ ਸਮਝਦਾ ਹਾਂ ਕਿ ਇਸ ਵਾਸਤੇ ਟੈਕਨੀਕਲ ਐਕਸਪਰਟ ਹੀ ਬੇਟਰ ਹਨ । ਲੇਕਿਨ ਉਹ ਆਪਣੀ ਜ਼ਿੰਮੇਵਾਰੀ ਕਿਉਂ ਨਹੀਂ ਨਿਭਾਅ ਸਕੇ, ਇਸ ਬਾਰੇ ਸਰਕਾਰ ਨੂੰ ਜ਼ਰੂਰ ਰੀਥਿੰਕ ਕਰਨਾ ਚਾਹੀਦਾ ਹੈ । ਜੇਕਰ ਇਸ ਤਰ੍ਹਾਂ ਆਈ.ਏ.ਐਸ. ਅਫ਼ਸਰਾਂ ਨੂੰ ਹੀ ਲਗਾਉਣਾ ਹੈ ਤਾਂ ਇਸ ਨਾਲ ਥੱਲੇ ਇੰਜੀਨੀਅਰਾਂ ਵਿੱਚ ਰੋਂਗ ਸਿਗਨਲ ਜਾਏਗਾ । ਮੈਂ ਇੱਕ ਹੋਰ ਐਗਜ਼ਾਂਪਲ ਸਪੀਕਰ ਸਾਹਿਬ, ਦੇਣੀ ਚਾਹੁੰਦਾ ਹਾਂ । ਆਖਰਕਾਰ ਤੁਸੀਂ ਜਿੰਨੇ ਮਰਜ਼ੀ ਅਫ਼ਸਰ ਲਗਾ ਲਵੋ, ਚਾਹੇ ਜਿਸ ਮਰਜ਼ੀ ਕਾਡਰ ਦੇ ਲਗਾ ਲਵੋ, ਉਸ ਨੇ ਤਾਂ ਜਿਸ

ਤਰ੍ਹਾਂ ਸਰਕਾਰ ਚਾਹੇਗੀ, ਉਸ ਤਰ੍ਹਾਂ ਹੀ ਕਰਨਾ ਹੋਵੇਗਾ ਅਤੇ ਇਸ ਦੇ ਰਿਜ਼ਲਟ ਫਿਰ ਵੀ ਅੱਛੇ ਨਹੀਂ ਨਿਕਲਣੇ। ਮੈਂ ਆਪਣੇ ਪੱਖ ਨੂੰ ਮਜ਼ਬੂਤ ਕਰਨ ਲਈ ਹੋਰ ਐਗਜ਼ਾਂਪਲ ਦੇਣੀ ਚਾਹੁੰਦਾ ਹਾਂ ਕਿ ਸ਼ਹਿਰਾਂ ਦੀ ਪਲੈਨਿੰਗ ਵਾਸਤੇ ਆਲਰੇਡੀ ਸਮੁੱਚੇ ਪੰਜਾਬ ਵਿਚ ਟਾਊਨ ਐਂਡ ਪਲਾਨਿੰਗ ਵਿਭਾਗ ਐਗਜ਼ਿਸਟ ਕਰਦਾ ਹੈ। ਚੀਫ਼ ਟਾਊਨ ਪਲੈਨਰ ਵੀ ਸਾਰੇ ਪੰਜਾਬ ਵਿੱਚ ਹੈ। ਉਸ ਦਾ ਕੰਮ ਵੀ ਬਕਾਇਦਾ ਡੀਫਾਈਨ ਕੀਤਾ ਹੈ ਕਿ ਉਸ ਨੇ ਕੀ ਕਰਨਾ ਹੈ। ਉਸ ਨੇ ਸਮੁੱਚੇ ਪੰਜਾਬ ਦੇ ਸ਼ਹਿਰਾਂ ਦੀ ਪਲੈਨਿੰਗ ਕਰਨੀ ਹੈ। ਲੰਬੇ ਸਮੇਂ ਵਾਸਤੇ ਵੀ ਤੇ ਥੋੜ੍ਹੇ ਸਮੇਂ ਵਾਸਤੇ ਵੀ। ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੇ ਇਸੇ ਤਰ੍ਹਾਂ ਵਿਭਾਗਾਂ ਦੇ ਵਿੱਚ ਪੁਲੀਟੀਕਲੀ ਦਖਲ ਦਈ ਜਾਵੋਗੇ, ਇਸ ਤਰ੍ਹਾਂ ਦੀ ਪੋਸਟ ਚੁੱਕ ਕੇ ਉਥੇ ਭੇਜ ਦੇਣੀ, ਕੋਈ ਡੀ. ਪੀ.ਸੀ.ਦੀ ਮੀਟਿੰਗ ਨਹੀਂ, ਕੋਈ ਪੀ.ਪੀ.ਐਸ. ਸੀ. ਵਾਲੇ ਪਾਸਿਉਂ ਸੈਂਕਸ਼ਨ ਨਹੀਂ ਕਰਵਾਈ, ਨਾ ਹੀ ਉਸ ਦੇ ਪਰਵਿਊ ਦੇ ਵਿਚੋਂ ਕੱਢਿਆ ਹੈ ਔਰ ਨਾ ਹੀ ਉਹ ਬੰਦਾ ਡਿਜ਼ਰਵ ਕਰਦਾ ਹੈ ਔਰ ਚੁੱਕ ਕੇ ਲੋਕਲ ਬਾਡੀਜ਼ ਦਾ ਇੱਕ ਹੋਰ ਚੀਫ਼ ਇੰਜੀਨੀਅਰ, ਜਿਹੜਾ ਟਾਊਨ ਪਲੈਨਿੰਗ ਦੇ ਨਾਲ ਸਬੰਧ ਰੱਖਦਾ ਹੈ, ਉਸ ਦੀ ਪੋਸਟ ਕਰੀਏਟ ਕਰ ਦਿੱਤੀ। ਉਨ੍ਹਾਂ ਦੋਨਾਂ ਦੀ ਡਿਪਾਰਟਮੈਂਟ ਦੇ ਵਿਚ ਆਪਸ ਵਿਚ ਖਹਿਬਾਜ਼ੀ ਹੋ ਗਈ। ਨੈਚੁਰਲੀ ਉਹ ਤਾਂ ਹੋਣੀ ਹੀ ਹੋਣੀ ਹੈ ਕਿਉਂਕਿ ਉਸ ਦੇ ਕੋਲ ਅਮਲਾ ਫੈਲਾ ਕੋਈ ਨਹੀਂ ਹੈ। ਉਹ ਸਾਰੇ ਦਾ ਸਾਰਾ ਕੰਮ ਜਿਹੜਾ ਆਲਰੇਡੀ ਐਗਜ਼ਿਸਟ ਕਰਦਾ ਹੈ, ਉਨ੍ਹਾਂ ਨੂੰ ਭੇਜ ਰਿਹਾ ਹੈ। ਮੈਂ ਸਿਰਫ਼ ਮਿਸਾਲ ਇਸ ਕਰਕੇ ਦਿੱਤੀ ਹੈ ਕਿ ਜਿੰਨਾ ਚਿਰ ਤੁਹਾਡੀ ਸਰਕਾਰ ਦੀ ਦਖਲਅੰਦਾਜ਼ੀ ਉਨ੍ਹਾਂ ਅਦਾਰਿਆਂ ਵਿਚ ਰਹੇਗੀ ਚਾਹੇ ਤੁਸੀਂ ਭਾਵੇਂ ਬਹੁਤ ਅੱਛੇ, ਵਧੀਆ ਆਈ.ਏ.ਐਸ. ਅਫ਼ਸਰ ਲਗਾ ਦਿਓ, ਉਨ੍ਹਾਂ ਨੂੰ ਜੇਕਰ ਇੰਡੀਪੈਂਡੈਂਟ ਕੰਮ ਨਹੀਂ ਕਰਨ ਦਿਉਗੇ, ਆਨ ਮੈਰਿਟ ਕੰਮ ਕਰਨ ਨਹੀਂ ਦਿਉਗੇ ਜਾਂ ਆਪ ਮੈਰਿਟ ਨਹੀਂ ਰੱਖੋਗੇ, ਤੁਹਾਡੀ ਦਖਲ ਅੰਦਾਜ਼ੀ ਰਹੇਗੀ ਤਾਂ ਕੋਈ ਅਦਾਰਾ ਵੀ ਬਹੁਤ ਵਧੀਆ ਨਤੀਜੇ ਨਹੀਂ ਦੇ ਸਕਦਾ। ਅਨਨਸੈਸਰਿਲੀ ਤੁਹਾਡੀ ਦਖਲ ਅੰਦਾਜ਼ੀ ਕੋਈ ਵਧੀਆ ਨਤੀਜੇ ਨਹੀਂ ਦੇ ਸਕਦੀ। ਇਸ ਕਰਕੇ ਜਲਦਬਾਜ਼ੀ ਵਿਚ ਫੈਸਲਾ ਨਹੀਂ ਲੈਣਾ ਚਾਹੀਦਾ। ਵੈਸੇ ਤੁਹਾਡੇ ਤੇ ਪ੍ਰਸ਼ਨ ਚਿੰਨ੍ਹ ਖੜ੍ਹਾ ਹੁੰਦਾ ਹੈ ਕਿ ਉਹ ਐਮ.ਡੀ. 1994 ਤੱਕ ਇਸ ਨੂੰ ਬਹੁਤ ਵਧੀਆ ਚਲਾਉਂਦਾ ਰਿਹਾ ਹੈ ਪਰ ਮਗਰੋਂ ਜਿਹੜੇ ਐਮ. ਡੀ. ਆਏ ਉਨ੍ਹਾਂ ਤੋਂ ਇਹ ਅਦਾਰਾ ਨਹੀਂ ਚੱਲਿਆ। ਇਸ ਦਾ ਮਤਲਬ ਨਾਨ-ਆਈ.ਏ.ਐਸ. ਜਿਹੜਾ ਟੈਕਨੀਕਲ ਸੀ, ਅਗਰ ਉਹ ਅਦਾਰਾ ਜਿਸ ਸਮੇਂ ਦਾ ਇਹ ਬਣਿਆ ਹੈ, ਉਹ ਟੈਕਨੀਕਲ ਅਫ਼ਸਰ ਵਧੀਆ ਚਲਾ ਸਕਦਾ ਹੈ ਤਾਂ ਮੈਂ ਹੁਣ ਵੀ ਸਮਝਦਾ ਹਾਂ ਕਿ ਵਧੀਆ ਚਲਾ ਸਕਦਾ ਹੈ। ਜਿਹੜੇ ਸਾਡੇ ਇੰਜੀਨੀਅਰ ਹਨ, ਉਨ੍ਹਾਂ ਵਿਚ ਵੀ ਕਿਸੇ ਤਰ੍ਹਾਂ ਇਤਰਾਜ਼ ਨਹੀਂ ਹੋਵੇਗਾ। ਮੈਂ ਸਮਝਦਾ ਹਾਂ ਕਿ ਇਹ ਠੀਕ ਨਹੀਂ, ਉਨ੍ਹਾਂ ਦਾ ਜਿਹੜਾ ਪਰਮੋਸ਼ਨ ਚੈਨਲ ਹੈ, ਅੱਜ ਉਹ ਵੀ ਬੰਦ ਹੋ ਗਿਆ ਹੈ। ਇਸ ਨੂੰ ਵੀ ਰੀਵਿਊ ਕਰਨਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਇਸ ਦੀ ਅਜੇ ਕੋਈ ਜ਼ਰੂਰਤ ਨਹੀਂ। ਇਸ ਅਮੈਂਡਮੈਂਟ ਦੀ ਤੁਸੀਂ ਹਾਲੇ ਵੇਟ ਕਰੋ। ਜੋ ਤੁਹਾਡੇ ਕੋਲ ਇਸ ਵੇਲੇ ਪਰੈਜ਼ੈਂਟ ਹੈ, ਮੈਨੂੰ ਨਹੀਂ ਪਤਾ ਕਿ ਕੌਣ ਐਮ.ਡੀ. ਹਨ, ਹਨ ਵੀ ਜਾਂ ਨਹੀਂ, ਸਪੀਕਰ ਸਾਹਿਬ, ਮੈਨੂੰ ਇਹ ਵੀ ਨਹੀਂ ਪਤਾ, ਹੁਣ ਕੋਸ਼ਿਸ਼ ਕਰੋ ਕਿ ਜਿਹੜਾ ਐਮ.ਡੀ. ਹੁਣ ਲਾਓ, ਉਹ ਇੰਜੀਨੀਅਰਾਂ ਵਿਚੋਂ ਹੀ ਲਾਓ। ਦਖਲ

[ਕਾਮਰੇਡ ਹਰਦੇਵ ਸਿੰਘ ਅਰਸ਼ੀ]
ਇਸ ਢੰਗ ਨਾਲ ਕਰੋ ਤਾਂ ਕਿ ਇਹ ਅਦਾਰਾ ਸਮੂਥਲੀ ਫੰਕਸ਼ਨਿੰਗ ਕਰ ਸਕੇ ਅਤੇ ਵਧੀਆ ਰਿਜ਼ਲਟ ਦੇ ਸਕੇ। ਇਹ ਜ਼ਰੂਰ ਬਿਹਤਰ ਹੋਏਗਾ ਬਜਾਏ ਇਸ ਦੇ ਕਿ ਘੜਿਆ ਘੜਾਇਆ ਫਾਰਮੂਲਾ ਕਿ ਹਰ ਬਿਮਾਰੀ ਦਾ ਹਲ ਇਸ ਤਰ੍ਹਾਂ ਭਾਲ ਲਈਏ। ਇਸ ਨਾਲ ਇਸ ਤਰ੍ਹਾਂ ਹੱਲ ਨਹੀਂ ਹੋ ਸਕਦਾ। ਮੇਰਾ ਇਸ ਨਾਲ ਐਗਰੀਮੈਂਟ ਨਹੀਂ, ਮੈਂ ਇਸ ਅਮੈਂਡਮੈਂਟ ਨੂੰ ਅਪੋਜ਼ ਕਰਦਾ ਹਾਂ ਔਰ ਇਹ ਏਥੇ ਮੂਵ ਨਹੀਂ ਹੋਣੀ ਚਾਹੀਦੀ। ਧੰਨਵਾਦ।

**ਸਰਦਾਰ ਮੱਖਣ ਸਿੰਘ :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। ਇਹ ਇਸ ਦੇ ਨਾਲ ਰੈਲੇਵੈਂਟ ਗੱਲ ਨਹੀਂ ਹੈ। ਇਸ ਕਰਕੇ ਤੁਸੀਂ ਬੈਠ ਜਾਓ।

**ਸ਼੍ਰੀ ਰਮੇਸ਼ ਚੰਦਰ ਡੋਗਰਾ** (ਦਸੂਹਾ) : ਸਪੀਕਰ ਸਾਹਿਬ, ਇਹ ਜੋ ਸੰਸ਼ੋਧਨ ਲਿਆਂਦੀ ਗਈ ਹੈ, ਅਮੈਂਡਮੈਂਟ ਲਿਆਂਦੀ ਗਈ ਹੈ, ਜਿਸ ਦੇ ਵਿਚ ਸੀਵਰੇਜ ਬੋਰਡ ਦਾ ਜਿਹੜਾ ਐਮ.ਡੀ. ਹੋਏਗਾ, he will be an I.A.S. Officer. ਇੰਜੀਨੀਅਰ ਅਫਸਰ ਦੀ ਥਾਂ ਕਿਸੇ ਆਈ.ਏ.ਐਸ. ਅਫ਼ਸਰ ਨੂੰ ਲਗਾਇਆ ਜਾਵੇਗਾ, ਮੈਂ ਇਸ ਦਾ ਕੜਾ ਵਿਰੋਧ ਕਰਦਾ ਹਾਂ ਅਤੇ ਇਸਨੂੰ ਪੂਰੀ ਤਰ੍ਹਾਂ ਅਪੋਜ਼ ਕਰਨ ਵਾਸਤੇ ਉਠਿਆ ਹਾਂ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਟੰਡਨ ਸਾਹਿਬ ਬਹੁਤ ਹੀ ਸੂਝਵਾਨ ਔਰ ਬੜੇ ਸਿਆਣੇ ਔਰ ਸਾਡੇ ਨਾਲੋਂ ਬੜੇ ਸੀਨੀਅਰ ਹਨ। ਮੈਨੂੰ ਇਹ ਗੱਲ ਸਮਝ ਨਹੀਂ ਆਈ ਕਿ ਕਿਨ੍ਹਾਂ ਕਾਰਨਾਂ ਕਰਕੇ, ਕਿਹੜੀ ਮਜਬੂਰੀ ਦੇ ਕਰਕੇ ਇਹ ਇਸ ਅਮੈਂਡਮੈਂਟ ਨੂੰ ਲੈ ਕੇ ਆਏ ਹਨ। ਮੈਂ ਤਾਂ ਇਹ ਮਹਿਸੂਸ ਕਰਦਾ ਹਾਂ ਕਿ ਜਦੋਂ ਵੀ ਕੋਈ ਪਾਲੀਟੀਸ਼ਨ ਅਸਹਾਇ ਮਹਿਸੂਸ ਕਰਦਾ ਹੈ ਜਾਂ ਫਿਰ ਕੰਫਿਊਜ਼ਨ ਦੇ ਵਿਚ ਆ ਜਾਂਦਾ ਹੈ ਜਾਂ ਉਸ ਨੂੰ ਪਤਾ ਨਹੀਂ ਲਗਦਾ ਕਿ ਕੀ ਫੈਸਲਾ ਕਰਨਾ ਹੈ ਤਾਂ ਫਿਰ ਉਹ ਆਈ.ਏ.ਐਸ. ਅਫ਼ਸਰ ਨੂੰ ਪੁੱਛਣ ਲਗਦਾ ਹੈ ਕਿ ਹੁਣ ਕਿਸ ਤਰ੍ਹਾਂ ਕੀਤਾ ਜਾਵੇ, ਕਿਸ ਤਰ੍ਹਾਂ ਚਲਿਆ ਜਾਵੇ, ਕਿਹੜੇ ਪ੍ਰੋਸੀਜ਼ਰ ਦੇ ਮੁਤਾਬਿਕ ਚਲੀਏ। ਪਤਾ ਨਹੀਂ ਕਿਹੜੀ ਗੱਲ ਸਾਹਮਣੇ ਆਈ ਹੈ ਔਰ ਇਸ ਦੇ ਵਿਚ ਇਕ ਸ਼ਬਦ ਲਿਖਿਆ ਹੈ ਜਿਸ ਦਾ ਕਿ ਮੈਂ ਕੜਾ ਵਿਰੋਧ ਕਰਾਂਗਾ ਕਿ 'the institutions has been pockmarked with intense feuds and bickerings. It is very sad what is being brought in the house.

ਸਪੀਕਰ ਸਾਹਿਬ, ਰੀਜ਼ਨ ਲਿਖੇ ਇਸ ਦਾ ਮਤਲਬ ਹੈ ਕਿ ਇੱਕ ਇੰਜੀਨੀਅਰ ਅਫਸਰ ਨੂੰ ਕੰਡੈਮ ਕੀਤਾ ਗਿਆ ਹੈ, ਉਹ 1994 ਤੱਕ ਤਾਂ ਬੜਾ ਚੰਗਾ ਕੰਮ ਕਰਦਾ ਰਿਹਾ, he was doing fine ਔਰ 1994 ਤੋਂ ਬਾਅਦ ਉਸ ਦੇ ਕੰਮ ਵਿੱਚ ਫਾਲਟ ਸ਼ੁਰੂ

**Expunged as ordered by the Chair.

ਹੋ ਗਏ । ਸਪੀਕਰ ਸਾਹਿਬ, ਕੋਈ ਵੀ ਵਿਅਕਤੀ ਭਲਾ ਵਿਅਕਤੀ, ਭਾਵੇਂ ਉਹ ਆਈ.ਏ.ਐਸ. ਅਫਸਰ ਹੋਵੇ, ਜਾਂ ਇੰਜੀਨੀਅਰ ਹੋਵੇ ਜਾਂ ਹੈਲਥ ਸਪੈਸ਼ਲਿਸਟ ਹੋਵੇ ਜਾਂ ਡਾਕਟਰ ਹੋਵੇ, ਸਪੀਕਰ ਸਾਹਿਬ, ਬੇਈਮਾਨੀ ਕੋਈ ਵੀ ਵਿਅਕਤੀ ਕਰ ਸਕਦਾ ਹੈ, ਇਰਰੈਗੂਲੈਰੀਟੀਜ਼ ਕੋਈ ਵੀ ਕਰ ਸਕਦਾ ਹੈ ਕਿਉਂਕਿ ਮੈਨੂੰ ਵੀ ਇਸ ਡਿਪਾਰਟਮੈਂਟ ਦੇ ਵਿੱਚ ਤਕਰੀਬਨ 8 ਮਹੀਨੇ ਸੇਵਾ ਕਰਨ ਦਾ ਮੌਕਾ ਮਿਲਿਆ ਹੈ । (ਵਿਘਨ) ਮੈਂ ਮਹਿਸੂਸ ਕੀਤਾ ਹੈ ਕਿ ਇਨ੍ਹਾਂ ਨੇ ਐਮ.ਡੀ. ਨੂੰ ਜਿਹੜੇ ਕਿ ਇੰਜੀਨੀਅਰ ਅਫਸਰ ਸਨ (ਵਿਘਨ) please try to listen. If you do not know, you should try to listen. ਜੇ ਤੁਸੀਂ ਆਪਣੇ ਆਪ ਬੋਲਣਾ ਹੈ ਤਾਂ ਮੈਂ ਚੁੱਪ ਕਰ ਜਾਂਦਾ ਹਾਂ । ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਜਿਹੜੇ ਸਾਡੇ ਇੰਜੀਨੀਅਰ ਅਫਸਰ ਹਨ, ਜਨਰਲ ਇੱਕ ਟੈਂਡੈਂਸੀ, ਇੱਕ ਇੰਜੀਨੀਅਰ ਅਫਸਰ ਲੈ ਲਵੋ, ਹੈਲਥ ਦੇ ਮਹਿਕਮੇ ਦਾ ਲੈ ਲਵੋ, ਇਹ ਗੱਲ ਸਾਰੇ ਮੰਤਰੀ ਮੰਡਲ ਦੇ ਲੋਕ ਸੁਣ ਰਹੇ ਹਨ, ਇਨ੍ਹਾਂ ਨੂੰ ਇਸ ਦੇ ਉਤੇ ਧਿਆਨ ਦੇਣਾ ਚਾਹੀਦਾ ਹੈ ਕਿ ਸਾਡੀਆਂ ਜੋ ਸਮੱਸਿਆਵਾਂ ਹਨ, ਉਹ ਦੂਰ ਹੋ ਸਕਦੀਆਂ ਹਨ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ** **

**Mr. Speaker :** This is no Point of Order.

**Shri Romesh Chander Dogra :** I have not been able to understand what he means. Neither I have protected any person nor do I know what you are saying. (interruption)

**ਸ੍ਰੀ ਸਪੀਕਰ :** ਉਨ੍ਹਾਂ ਨੂੰ ਬੋਲ ਤਾਂ ਲੈਣ ਦਿਓ । No interruption please.

**ਸ੍ਰੀ ਰਮੇਸ਼ ਚੰਦਰ ਡੋਗਰਾ :** ਸਪੀਕਰ ਸਾਹਿਬ, ਮੈਂ ਬੜੀ ਮੁਸ਼ਕਿਲ ਨਾਲ ਗੱਲ ਯਾਦ ਕਰਕੇ ਕਰਨ ਲੱਗਾ ਸੀ । ਨਾਰਮਲੀ ਜੋ ਸਰਵਿਸਿਜ਼ ਹਨ, except for the Indian Administrative Services ਸਾਰੀਆਂ ਵਿਚ ਬੜਾ ਵੱਡਾ ਡਰਾਅਬੈਕ ਹੈ । ਇਥੇ ਆਈ.ਏ.ਐਸ. ਅਫਸਰ ਵੀ ਹਨ, ਐਮ.ਐਲ.ਏ. ਵੀ ਹਨ, ਡਰਾਅਬੈਕ ਇਹ ਹੈ ਕਿ ਜੂਨੀਅਰ ਇੰਜੀਨੀਅਰ ਦੀ ਪੋਸਟ ਖਾਲੀ ਹੋ ਜਾਂਦੀ ਹੈ, ਉਸ ਨੂੰ ਉਸੇ ਦਿਨ ਨਹੀਂ ਭਰਿਆ ਜਾਂਦਾ । ਇਹ ਸਮਝਿਆ ਜਾਂਦਾ ਹੈ ਕਿ ਇਸ ਨੂੰ ਪ੍ਰਮੋਟ ਕਰੀਏ । ਜੋ ਸਹਿਮਤੀ ਵਾਲਾ ਵਿਅਕਤੀ ਹੈ ਜਿਸ ਨੂੰ ਪ੍ਰਮੋਟ ਕਰਨਾ ਹੈ ਉਸ ਕਾਰਨ ਦੂਸਰਿਆਂ ਵਿਚ ਨੁਕਸ ਪਾਣੇ ਸ਼ੁਰੂ ਕਰ ਦਿੱਤੇ ਜਾਂਦੇ ਹਨ । ਜਿਸ ਨੂੰ ਪ੍ਰਮੋਟ ਕਰਨਾ ਹੈ ਚਾਹੇ ਜੂਨੀਅਰ ਬੰਦਾ ਹੈ he might be a junior person. The senior person goes to

**Expunged as ordered by the Chair.

[ਸ਼੍ਰੀ ਰਮੇਸ਼ ਚੰਦਰ ਡੋਗਰਾ]

the court and the whole process gets delayed. That is what is happening in the administration these days, Right from pretty long time. ਜਦੋਂ ਆਈ.ਏ.ਐਸ. ਅਫਸਰ ਦੀ ਪ੍ਰਮੋਸ਼ਨ ਦੀ ਗੱਲ ਆਉਂਦੀ ਹੈ ਇਹ ਜਦੋਂ ਜੁਆਇੰਟ ਸੈਕਟਰੀ ਹੁੰਦੇ ਹਨ, ਇਨ੍ਹਾਂ ਦਾ ਟੈਨਿਉਰ ਖ਼ਤਮ ਹੁੰਦਾ ਹੈ। ਕਲ੍ਹ ਨੂੰ ਖ਼ਤਮ ਹੋਣਾ ਹੁੰਦਾ ਹੈ ਔਰ ਪਹਿਲਾਂ ਹੀ ਨੋਟੀਫਿਕੇਸ਼ਨ ਹੋ ਜਾਂਦੀ ਹੈ ਔਰ ਉਹ ਸਪੈਸ਼ਲ ਸੈਕਟਰੀ ਬਣ ਜਾਂਦੇ ਹਨ। ਜੇ ਕਲ੍ਹ ਨੂੰ ਐਡੀਸ਼ਨਲ ਸੈਕਟਰੀ ਬਣਨਾ ਹੈ ਤਾਂ ਵੀ ਪਹਿਲਾਂ ਹੀ ਸਕੇਲ ਦੀ ਕਲੀਅਰੈਂਸ ਹੋ ਜਾਂਦੀ ਹੈ। ਜੇ ਆਈ.ਏ.ਐਸ. ਅਫਸਰਾਂ ਦੇ ਕੇਸ ਵਿਚ ਇਸ ਤਰ੍ਹਾਂ ਹੈ ਤਾਂ ਬਾਕੀਆਂ ਵਿਚ ਕਿਉਂ ਨਹੀਂ ਹੋ ਸਕਦਾ ? ਇਸ ਤਰ੍ਹਾਂ ਪ੍ਰੋਮੋਸ਼ਨ ਹੋ ਸਕਦੀ ਹੈ, ਇਹ ਟਾਈਮ ਬਾਊਂਡ ਹੋਵੇ। ਆਈ.ਏ.ਐਸ. ਅਫਸਰਾਂ ਨੂੰ ਮਹਿਸੂਸ ਕਰਨਾ ਚਾਹੀਦਾ ਹੈ ਤੇ ਸਾਡੇ ਮੰਤਰੀ ਮੰਡਲ ਨੂੰ ਵੀ ਕਿ ਜੋ ਇੰਜੀਨੀਅਰ ਹਨ, ਡਾਕਟਰ ਹਨ, ਉਹ ਐਕਸਪੈਕਟ ਕਰਦੇ ਹਨ ਕਿ ਜਦੋਂ ਸਮਾਂ ਆਉਂਦਾ ਹੈ ਤਾਂ ਉਨ੍ਹਾਂ ਦੀਆਂ ਪ੍ਰਮੋਸ਼ਨਾਂ ਹੋਣ, ਡਿਉਡ ਪੈਦਾ ਨਾ ਕੀਤੇ ਜਾਣ, ਨੁਕਸ ਨਾ ਪਾ ਦਿੱਤੇ ਜਾਣ। ਸੀਵਰੇਜ ਬੋਰਡ ਵਿਚ ਮੈਂ ਜਾਣਦਾ ਹਾਂ ਇਕ ਅਫਸਰ ਸੀ, ਉਹ ਐਮ.ਡੀ. ਸੀ He was doing all right. But he may be having some defects of his own. ਉਸ ਨੂੰ ਰਿਮੂਵ ਕਰ ਦਿੱਤਾ ਗਿਆ। ਮੇਰੇ ਟਾਈਮ ਦੀ ਗੱਲ ਹੈ ਉਸ ਐਮ.ਡੀ. ਨੇ ਕੁਰੱਪਸ਼ਨ ਕੀਤੀ, ਨੁਕਸ ਸੀ, ਰਿਮੂਵ ਕਰ ਦਿੱਤਾ ਗਿਆ। It is not necessary that I.A.S. Officer does not do corruption. He can also do. I do not solely say he will do but he can also do. That officer did. He suffered for that ਉਸ ਦੀ ਥਾਂ ਹੋਰ ਅਫਸਰ ਨੂੰ ਐਮ.ਡੀ. ਲਗਾ ਦਿੱਤਾ ਗਿਆ। What is the harm ? ਸਪੀਕਰ ਸਾਹਿਬ, ਇਸ ਦਾ ਕੀ ਨੁਕਸ ਹੈ ਜੋ ਇੰਜੀਨੀਅਰਜ਼ ਨੂੰ ਪਿੱਛੇ ਹਟਾ ਕੇ ਇਹ ਕੰਮ ਕਰਨਾ ਪਿਆ। ਬਿਜਲੀ ਬੋਰਡ ਵਿਚ ਮੈਂ ਗੱਲ ਵੇਖੀ ਹੈ, ਸਾਡੇ ਆਈ.ਏ.ਐਸ.ਭਰਾਵਾਂ ਨੂੰ ਚੇਅਰਮੈਨ ਲਗਾ ਦਿੰਦੇ ਹਨ। ਚੀਫ ਮਨਿਸਟਰ ਜਾਂ ਮੰਤਰੀ ਮੰਡਲ ਵਾਲੇ ਲਗਾ ਦਿੰਦੇ ਹਨ ਸਾਡੇ ਚੀਫ ਮਨਿਸਟਰ ਵੀ ਕੋਸ਼ਿਸ਼ ਕਰਦੇ ਰਹੇ। ਮੈਂ ਸਮਝਦਾ ਹਾਂ ਕਿ ਵਾਕਿਆ ਹੀ ਇਹ ਚਾਹੀਦਾ ਹੈ ਕਿ ਜਿਹੜੇ ਪ੍ਰੋਫੈਸ਼ਨਲੀ ਓਰੀਐਂਟਿਡ ਹਨ, ਉਹੀ ਪ੍ਰੋਫੈਸ਼ਨਲ ਲਗਾਉਣੇ ਚਾਹੀਦੇ ਹਨ। ਸੈਕ੍ਰੇਟਰੀ ਲੈਵਲ ਤੇ ਆਈ. ਏ. ਐਸ. ਅਫਸਰ ਬੈਠੇ ਹਨ। If there is something hanky Panky, if there are some draw backs, something which they see is not working properly, they are there to check this. They can interfere any time. He was also an IAS Officer. ਲੇਕਿਨ ਇਹ ਜਿਹੜੇ ਪ੍ਰੋਫੈਸ਼ਨਲ ਅਦਾਰੇ ਹਨ ਜਿਵੇਂ ਹੈਲਥ ਦਾ ਮਹਿਕਮਾ ਹੈ, ਉਸ ਵਿਚ ਹੈਲਥ ਕਾਰਪੋਰੇਸ਼ਨ ਦੀ ਗੱਲ ਹੈ, ਉਥੇ ਐਮ.ਡੀ. ਜੋ ਹੈ ਉਹ ਵੀ ਆਈ.ਏ.ਐਸ. ਅਫਸਰ ਹਨ। ਜੋ ਮਹਿਕਮੇ ਦੇ ਸਪੈਸ਼ਲਿਸਟ ਹਨ they can better reorient their thinking towards the professionalism. ਇਹ ਜ਼ਰੂਰੀ ਨਹੀਂ ਹੈ ਕਿ ਆਈ.ਏ.ਐਸ. ਭਰਾ ਹੀ ਇਹ ਕੰਮ ਕਰ ਸਕਦੇ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਟੰਡਨ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ

ਨੂੰ ਵਾਪਸ ਲੈ ਲਿਆ ਜਾਵੇ । ਇਹ ਚੰਗੀ ਗੱਲ ਹੈ ਅਤੇ ਇਸ ਨਾਲ ਕੋਈ ਨੁਕਸ ਨਹੀਂ ਪੈਂਦਾ । ਇਸ ਨਾਲ ਆਈ.ਏ.ਐਸ. ਅਫਸਰਾਂ ਦਾ ਨਾ ਫਾਇਦਾ ਹੋਣਾ ਹੈ ਤੇ ਨਾ ਨੁਕਸਾਨ ਹੋਣਾ ਹੈ । ਇਸ ਵਿਚ ਇੰਜੀਨੀਅਰ ਅਫਸਰਾਂ ਨੂੰ ਨੁਕਸਾਨ ਹੋਣਾ ਹੈ । They do one thing at one time and the other at the other, which should not be done. ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਇਸ ਨੂੰ ਵਾਪਸ ਲੈਣਾ ਚਾਹੀਦਾ ਹੈ । ਇਕ ਆਈ.ਏ.ਐਸ. ਅਫਸਰ ਦੀ ਬਜਾਏ ਇੰਜੀਨੀਅਰ ਅਫਸਰ ਨੂੰ ਇਹ ਪੋਸਟ ਦੇਣੀ ਚਾਹੀਦੀ ਹੈ । ਟੰਡਨ ਸਾਹਿਬ ਤਜਰਬੇਕਾਰ ਵਿਅਕਤੀ ਹੋਣ ਦੇ ਨਾਤੇ ਇਸਨੂੰ ਸਵੀਕਾਰ ਕਰਨ ਤੇ ਇਸ ਨੂੰ ਜ਼ਰੂਰ ਵਾਪਸ ਲੈਣ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦਾ ਹਾਂ ਜੇ ਤੁਸੀਂ ਮੈਨੂੰ ਦੋ ਮਿੰਟ ਲਈ ਅਲਾਓ ਕਰੋ ।

**ਸ੍ਰੀ ਸਪੀਕਰ** : ਟੰਡਨ ਸਾਹਿਬ ਖੜ੍ਹੇ ਹੋਏ ਹਨ । ਚਲੋ ਪਹਿਲਾਂ ਤੁਸੀਂ ਬੋਲ ਲਓ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** (ਲੁਧਿਆਣਾ ਪੱਛਮੀ) : ਮੈਂ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਟਾਈਮ ਦਿੱਤਾ ਹੈ । ਮੇਰਾ ਇਹ ਵਿਚਾਰ ਹੈ ਕਿ ਇਸ ਬਿਲ ਦੀ ਬੈਕ ਤੇ ਸਟੇਟਮੈਂਟ ਆਫ ਓਬਜੈਕਟਸ ਐਂਡ ਰੀਜਨਜ਼ ਬਿਲ ਦੇ ਦਿੱਤੇ ਹਨ, ਜਿਹੜੇ ਬਿਲ ਦਾ ਮਨਸ਼ਾ ਦੱਸਦੇ ਹਨ ਕਿ ਗਵਰਨਮੈਂਟ ਨੂੰ ਇਹ ਬਿਲ ਕਿਉਂ ਮੂਵ ਕਰਨਾ ਪਿਆ । ਇਹ ਓਬਜੈਕਟਸ ਇਕ ਗੱਲ ਨੂੰ ਰਿਫਲੈਕਟ ਕਰਦੇ ਹਨ ਕਿ ਇਕ ਇੰਨਡਵੀਜੂਅਲ ਇਨਡਿਸਪੈਂ-ਸੀਬਲ ਸੀ ਹੋਇਆ ਹੈ । ਬੜਾ ਸਪੈਸੇਫਿਕ ਰੀਜ਼ਨ ਲਿਖਿਆ ਹੈ ਕਿ 1994 ਤੋਂ ਜਿਹੜਾ ਐਮ.ਡੀ, ਸੀ, ਮਿਸਟਰ ਢਿਲੋਂ, ਉਸ ਦੀ ਮੌਤ ਤੋਂ ਬਾਅਦ ਉਥੇ ਸੀਵਰੇਜ ਬੋਰਡ ਵਿਚ ਮਿਸ-ਮੈਨੇਜਮੈਂਟ ਹੋਈ ਹੈ, ਐਡਮਨਿਸਟਰੇਸ਼ਨ ਖਰਾਬ ਹੋਈ ਹੈ, ਧੜੇਬਾਜ਼ੀ ਹੋਈ ਹੈ, ਜਿਸ ਕਰਕੇ ਬੋਰਡ ਘਾਟੇ ਵਿਚ ਗਿਆ । ਮੈਂ ਸਮਝਦਾ ਹਾਂ ਕਿ ਜੇ ਸਿਰਫ ਇਸੇ ਇਕ ਸੋਲ ਕਾਰਨ ਕਰਕੇ ਟੈਕਨੋਕਰੇਟ ਦੀ ਸੀਟ ਖੋਹ ਲਈ ਜਾਵੇ ਤਾਂ ਫਿਰ ਇਹ ਚੀਜ਼ ਸਾਡੇ ਤੇ ਵੀ ਅਤੇ ਸਰਕਾਰ ਤੇ ਵੀ ਰਿਫਲੈਕਟ ਕਰਦੀ ਹੈ । ਅੱਜ ਜੇ ਇਕ ਬੰਦੇ ਦੀ ਮੌਤ ਤੋਂ ਬਾਅਦ ਸਾਨੂੰ ਦੂਸਰਾ ਬੰਦਾ ਸੂਟੇਬਲ ਅਵੇਲੇਬਲ ਨਹੀਂ, ਅਸੀਂ ਇਸ ਦੀ ਹਿਸਟਰੀ ਡਰਾਅ ਕਰੀਏ ਕਿ ਪੰਜਾਬ ਸਟੇਟ ਇਲੈਕਟਰੀਸਿਟੀ ਬੋਰਡ ਵਿਚ ਕਈ ਤਰ੍ਹਾਂ ਦੇ ਤਜਰਬੇ ਕੀਤੇ ਗਏ । ਕਦੇ ਉਥੇ ਪੋਲੀਟੀਸ਼ੀਅਨ ਲਾਇਆ ਗਿਆ ਤੇ ਕਦੇ ਐਡਮਨਿਸਟਰੇਟਿਵ ਸਰਵਿਸਿਜ਼ ਵਿਚੋਂ ਬੰਦੇ ਲਾਏ ਗਏ । ਉਥੇ ਬੜੀ ਡਿਮਾਂਡ ਪੈਦਾ ਹੋਈ ਕਿ ਟੈਕਨੋਕਰੇਟ ਹੀ ਬੋਰਡ ਦਾ ਮੁੱਖੀ ਹੋਣਾ ਚਾਹੀਦਾ ਹੈ ਤਾਂ ਕਿ ਅਸੀਂ ਸੰਤੁਸ਼ਟਤਾ ਨਾਲ ਕੰਮ ਕਰ ਸਕੀਏ । ਅੱਜ ਪੰਜਾਬ ਰਾਜ ਬਿਜਲੀ ਬੋਰਡ ਦਾ ਮੁਖੀ ਟੈਕਨੋਕਰੇਟ ਲਾਉਣਾ ਪਿਆ । ਜੇ ਅਸੀਂ ਇਨ੍ਹਾਂ ਰੀਜ਼ਨਜ਼ ਨੂੰ ਮੁੱਖ ਰੱਖਦੇ ਹੋਏ ਇਹ ਅਮੈਂਡਮੈਂਟ ਪਾਸ ਕਰ ਦੇਵਾਂਗੇ ਤਾਂ ਇਹ ਸਾਡੇ ਤੇ ਰਿਫਲੈਕਟ ਕਰੇਗੀ । ਭਾਵੇਂ ਉਹ ਏ. ਬੀ. ਸੀ. ਕੋਈ ਵੀ ਹੋਵੇ । It will reflect on the competency of every technocrat working in the Punjab Sewerage Board and its Chairman. ਉਨ੍ਹਾਂ ਨੂੰ ਇਕ ਬੰਦੇ ਦੇ ਚਲਾਣੇ ਤੋਂ ਬਾਅਦ 1994 ਤੋਂ ਬਾਅਦ ਕੋਈ ਕੰਪੀਟੈਂਟ ਆਦਮੀ ਨਹੀਂ ਲੱਭਿਆ । ਮੈਂ ਇਥੇ ਆਪਣੇ ਲੋਕਲ ਗੌਰਮਿੰਟ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਮਨਿਸਟਰ ਨੂੰ ਸੁਝਾਅ ਦੇਣਾ ਚਾਹੁੰਦਾ ਹਾਂ, ਮੇਰੀ ਰਿਕੁਐਸਟ ਵੀ ਹੈ ਕਿ ਇਹ ਬਿਲ ਓਬਜੈਕਟਸ ਐਂਡ ਰੀਜ਼ਨਜ਼ ਦੇ ਕੇ ਬਿਲਕੁਲ ਪਾਸ ਨਹੀਂ ਕਰਨਾ ਚਾਹੀਦਾ। ਇਹ ਸਾਡੀ ਕੇਪੇਬਿਲਟੀ ਤੇ ਰਿਫਲੈਕਟ ਕਰੇਗਾ ਕਿ ਐਗਜਿਸਟਿੰਗ ਸਿਸਟਮ ਵਿਚੋਂ ਕੋਈ ਕੇਪੇਬਲ ਆਦਮੀ ਨਹੀਂ ਮਿਲ ਰਿਹਾ। ਜੇ ਗਵਰਨਮੈਂਟ ਦਾ ਵਿਊ ਹੈ ਕਿ ਆਈ.ਏ.ਐਸ. ਅਫਸਰ ਲਾਉਣਾ ਹੈ ਜਾਂ ਆਈ.ਏ.ਐਸ. ਅਫਸਰ ਲਗਾਉਣ ਦੀ ਇਲੀਜੀਬਿਲਟੀ ਕਰਨੀ ਹੈ ਤਾਂ ਤੁਸੀਂ ਜ਼ਿਆਦਾ ਜਾਣਦੇ ਹੋ। ਪਰ ਜੋ ਇਹ ਓਬਜੈਕਟਸ ਐਂਡ ਰੀਜ਼ਨਜ਼ ਹਨ, ਇਨ੍ਹਾਂ ਨੂੰ ਦੇਖ ਲੈਣਾ ਚਾਹੀਦਾ ਹੈ। ਇਹ ਇਸੇ ਸ਼ੇਪ ਵਿਚ ਪਾਸ ਨਹੀਂ ਹੋਣੇ ਚਾਹੀਦੇ। ਜੇਕਰ ਭਵਿੱਖ ਵਿਚ ਆਈ.ਏ.ਐਸ. ਅਫਸਰ ਵੀ ਫੇਲ੍ਹ ਹੋ ਗਿਆ ਤਾਂ ਫਿਰ ਸਾਨੂੰ ਫਰਦਰ ਅਮੈਂਡਮੈਂਟ ਲਿਆਉਣੀ ਪਵੇਗੀ ਕਿ ਕੋਈ ਪੀ.ਸੀ.ਐਸ. ਲਗਾ ਦਿੱਤਾ ਜਾਵੇ ਜਾਂ ਕੋਈ ਹੋਰ ਇਲੈਕਟਿਡ ਰਿਪਰੈਜ਼ੈਂਟੇਟਿਵ ਲਗਾ ਦਿੱਤਾ ਜਾਵੇ। ਇਹ ਓਬਜੈਕਟਸ ਐਂਡ ਰੀਜ਼ਨਜ਼ ਪਰੈਜ਼ੈਂਟ ਫਾਰਮ ਵਿਚ ਪਾਸ ਨਹੀਂ ਹੋਣੇ ਚਾਹੀਦੇ। It will reflect on the capability, administrative power and the decision making power of the Government. ਮੈਂ ਲੋਕਲ ਗਵਰਨਮੈਂਟ ਮਨਿਸਟਰ ਨੂੰ ਇਹੀ ਰਿਕੁਐਸਟ ਕਰਾਂਗਾ ਕਿ ਇਸ ਗੱਲ ਤੇ ਮੈਂ ਇਤਰਾਜ਼ ਨਹੀਂ ਕਰਦਾ ਕਿ ਆਈ.ਏ.ਐਸ. ਅਫ਼ਸਰ ਨੂੰ ਐਮ.ਡੀ. ਲਾਉਣ ਲਈ ਲੈ ਰਹੇ ਹਨ ਜਾਂ ਨਹੀਂ। ਕੰਮ ਤੁਸੀਂ ਲੈਣਾ ਹੈ। You know better ਇਨ੍ਹਾਂ ਨੂੰ ਅਮੈਂਡਡ ਸ਼ੇਪ ਵਿਚ ਲਿਆਂਦਾ ਜਾਵੇ ਜਾਂ ਕਿਸੇ ਹੋਰ ਬੈਟਰ ਵੇਅ ਨਾਲ ਡਿਫਾਈਨ ਕੀਤਾ ਜਾਵੇ ਤਾਂ ਕਿ ਗਵਰਨਮੈਂਟ ਦੀ ਐਫੀਸ਼ੀਐਂਸੀ ਤੇ ਕੋਈ ਸ਼ੈਡੋ ਕਾਸਟ ਨਾ ਹੋਵੇ। ਇਸ ਬਿਲ ਨੂੰ ਦੁਬਾਰਾ ਸੋਧ ਕੇ ਪਰੈਜ਼ੈਂਟ ਕਰਨਾ ਚਾਹੀਦਾ ਹੈ। ਇਹ ਕਹਿ ਕੇ ਹੀ ਮੈਂ ਆਪਣਾ ਸਥਾਨ ਲੈਂਦਾ ਹਾਂ। ਧੰਨਵਾਦ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : (ਖਡੂਰ ਸਾਹਿਬ, ਐਸ.ਸੀ.) : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹੋਵਾਂਗਾ ਜੇ ਤੁਸੀਂ ਮੈਨੂੰ ਟਾਈਮ ਦੇਵੋਗੇ। ਮੈਂ ਪਹਿਲਾਂ ਸੀਵਰੇਜ ਬੋਰਡ ਦਾ ਚੇਅਰਮੈਨ ਰਿਹਾ ਹਾਂ ..

(ਇਸ ਸਮੇਂ ਸਰਦਾਰ ਰਣਜੀਤ ਸਿੰਘ ਛੱਜਲਵੱਡੀ ਦੇ ਮੋਬਾਇਲ ਫੋਨ ਦੀ ਘੰਟੀ ਵੱਜਣ ਲੱਗੀ।)

**ਕੁਝ ਆਵਾਜ਼ਾਂ** : ਸਪੀਕਰ ਸਾਹਿਬ, ਇਸ ਗੱਲ ਨੂੰ ਰੋਕਿਆ ਜਾਵੇ। ਸਦਨ ਵਿਚ ਇਸ ਤਰ੍ਹਾਂ ਠੀਕ ਨਹੀਂ ਲਗਦਾ। (ਵਿਘਨ)

**ਸ੍ਰੀ ਸਪੀਕਰ** : ਵਾਰ-ਵਾਰ ਮੈਂ ਉਹੀ ਗੱਲ ਕਹਾਂ ਇਹ ਗੱਲ ਚੰਗੀ ਨਹੀਂ ਲਗਦੀ। ਕ੍ਰਿਪਾ ਕਰਕੇ ਇਸ ਨੂੰ ਤੁਸੀਂ ਬਾਹਰ ਹੀ ਰੱਖ ਕੇ ਆਇਆ ਕਰੋ। ਇਸ ਨੂੰ ਹਾਊਸ ਦੇ ਅੰਦਰ ਨਾ ਲਿਆਇਆ ਕਰੋ। ਜੇ ਮੈਨੂੰ ਕੋਈ ਹੋਰ ਪ੍ਰੋਸੀਜਰ ਅਡਾਪਟ ਕਰਨਾ ਪਵੇਗਾ ਤਾਂ ਫਿਰ ਤੁਸੀਂ ਕਹੋਗੇ ਕਿ ਇਹ ਸਾਡੀ ਇੰਡੀਪੈਂਡੈਂਸੀ ਵਿਚ ਇੰਟਰਫੀਅਰੈਂਸ ਹੈ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਇਸ ਦਾ ਐਮ.ਡੀ ਟੈਕਨੀਕਲ ਬੰਦਾ ਹੁੰਦਾ ਹੈ। ਸੀਵਰੇਜ ਬੋਰਡ ਅਕਾਲੀ ਸਰਕਾਰ ਨੇ ਸਾਲ 1970 ਵਿਚ ਬਣਾਇਆ। ਇਹ ਹੁਣ ਤੱਕ ਬਹੁਤ ਸੁਚੱਜੇ ਢੰਗ ਨਾਲ ਚਲਦਾ ਰਿਹਾ ਹੈ। ਜੇ ਘਾਟਾ ਹੋਇਆ ਤਾਂ ਸਿਰਫ ਪੈਸਿਆਂ ਦੀ ਘਾਟ ਕਰਕੇ ਹੋਇਆ ਹੈ। ਪੈਸਿਆਂ ਦੀ ਘਾਟ ਕਰਕੇ ਇਸ ਤਰ੍ਹਾਂ ਹੈ ਕਿ ਸਾਲ 1985-86 ਵਿਚ ਅਕਾਲੀ ਦਲ ਦੀ ਸਰਕਾਰ ਬਣੀ ਸੀ। ਉਸ ਵੇਲੇ ਖਾਲੇ ਪੱਕੇ ਕਰਨ ਦਾ ਕੰਮ ਸ਼ੁਰੂ ਹੋਇਆ ਸੀ। ਜਿਸ ਤਰ੍ਹਾਂ ਅੱਜ ਬਿਜਲੀ ਦੇ ਬਿਲ ਮੁਆਫ ਕਰ ਦਿੱਤੇ ਗਏ, ਉਸ ਵੇਲੇ 300 ਕਰੋੜ ਰੁਪਿਆ ਖਾਲੇ ਪੱਕੇ ਕਰਨ ਦਾ ਮੁਆਫ ਕਰ ਦਿੱਤਾ ਗਿਆ ਸੀ। ਇਸੇ ਕਰਕੇ ਵਰਲਡ ਬੈਂਕ ਨੇ ਇਨ੍ਹਾਂ ਨੂੰ ਏਡ ਦੇਣੀ ਬੰਦ ਕਰ ਦਿੱਤੀ ਕਿਉਂਕਿ ਤੁਸੀਂ ਆਪ ਹੀ ਸਾਰਾ ਕੁਝ ਮੁਆਫ ਕਰੀ ਜਾਂਦੇ ਹੋ ਅਤੇ ਡਿਵੈਲਪਮੈਂਟ ਤੇ ਪੈਸਾ ਲਾਉਂਦੇ ਨਹੀਂ। ਜਦੋਂ ਵੀ ਸਰਕਾਰ ਨੂੰ ਵਰਲਡ ਬੈਂਕ ਅਤੇ ਹੁਡਕੋ ਤੋਂ ਪੈਸੇ ਮਿਲੇ ਉਦੋਂ ਸ਼ਹਿਰਾਂ ਦੀ ਡਿਵੈਲਪਮੈਂਟ ਹੁੰਦੀ ਗਈ ਅਤੇ ਅੱਛੇ ਤਰੀਕੇ ਨਾਲ ਕੰਮ ਹੁੰਦਾ ਰਿਹਾ ਹੈ। ਇਹ ਠੀਕ ਹੈ ਕਿ ਪੰਜਾਬ ਦੇ ਵਿਚ ਸ਼ਹਿਰਾਂ ਦੀ ਆਬਾਦੀ ਦਿਨੋਂ ਦਿਨ ਵਧਦੀ ਜਾ ਰਹੀ ਹੈ ਅਤੇ ਕਾਲੋਨੀਆਂ ਬੜੇ ਜ਼ੋਰਾਂ ਨਾਲ ਬਣ ਰਹੀਆਂ ਸਨ। ਅਨਆਥੋਰਾਇਜ਼ਡ ਕਾਲੋਨੀਆਂ ਬਣ ਰਹੀਆਂ ਹਨ ਅਤੇ ਉਨ੍ਹਾਂ ਦੇ ਵਿਚ ਸੀਵਰੇਜ ਅਤੇ ਪਾਣੀ ਦਾ ਪ੍ਰਬੰਧ ਨਾ ਹੋਣ ਕਰਕੇ ਲੋਕਾਂ ਨੂੰ ਬੜੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਅਤੇ ਗਲੀਆਂ ਨਾਲੀਆਂ ਦੇ ਵਿਚ ਪਾਣੀ ਖਿਖਰਦਾ ਰਹਿੰਦਾ ਹੈ। ਗੰਦੇ ਪਾਣੀ ਦਾ ਕੋਈ ਨਿਕਾਸ ਨਹੀਂ ਹੁੰਦਾ। ਮੈਂ ਇਸ ਸੀਵਰੇਜ ਅਤੇ ਵਾਟਰ ਸਪਲਾਈ ਬੋਰਡ ਦਾ 5 ਸਾਲ ਚੇਅਰਮੈਨ ਰਿਹਾ ਹਾਂ। ਉਥੇ ਬੋਰਡ ਦੇ ਵਿਚ ਅਗਰ ਇਕ ਘਾਟ ਸੀ ਉਹ ਪੈਸੇ ਦੀ ਘਾਟ ਸੀ ਜਿਸ ਕਰਕੇ ਕੰਮ ਨਹੀਂ ਹੁੰਦੇ ਸਨ ਅਤੇ ਉਥੇ ਆਈ.ਏ.ਐਸ. ਅਫਸਰ ਨੂੰ ਐਮ.ਡੀ. ਨਹੀਂ ਲਗਾਇਆ ਜਾਣਾ ਚਾਹੀਦਾ। ਸਰਕਾਰ ਵੱਲੋਂ ਬੋਰਡ ਨੂੰ ਪੈਸਾ ਨਹੀਂ ਦਿੱਤਾ ਗਿਆ ਸੀ ਅਤੇ ਹੁਡਕੋ ਦੀਆਂ ਸਰਕਾਰ ਨੇ ਕਿਸ਼ਤਾਂ ਨਹੀਂ ਮੋੜੀਆਂ ਸਨ ਅਤੇ ਇਸ ਤੋਂ ਇਲਾਵਾ ਵਰਲਡ ਬੈਂਕ ਨੇ ਸਾਨੂੰ ਪੈਸਾ ਨਹੀਂ ਦਿੱਤਾ। ਇਹੀ ਕਾਰਣ ਸੀ ਕਿ ਇਸ ਬੋਰਡ ਨੂੰ ਠੀਕ ਤਰੀਕੇ ਨਾਲ ਨਹੀਂ ਚਲਾ ਸਕੇ। ਮੇਰੇ ਖਿਆਲ ਵਿਚ ਇਸ ਬੋਰਡ ਦੇ ਐਮ.ਡੀ. ਨੂੰ ਆਈ. ਏ.ਐਸ.ਨਾ ਲਗਾ ਕੇ ਬਲਕਿ ਉਥੇ ਇਕ ਟੈਕਨੀਕਲ ਬੰਦੇ ਨੂੰ ਐਮ.ਡੀ. ਲਗਾਇਆ ਜਾਵੇ ਜਿਹੜਾ ਇਸ ਬੋਰਡ ਦੀ ਹਰ ਬਿਮਾਰੀ ਨੂੰ ਸਮਝ ਸਕੇ। ਹਰ ਚੀਜ਼ ਦਾ ਇਲਾਜ ਅਤੇ ਪ੍ਰਾਬਲਮਜ਼ ਦਾ ਇਲਾਜ ਆਈ.ਏ.ਐਸ. ਕੋਲ ਨਹੀਂ ਹੁੰਦਾ ਹੈ। ਜਿਸ ਤਰ੍ਹਾਂ ਦੰਦਾਂ ਦਾ ਡਾਕਟਰ ਦੰਦਾਂ ਦਾ ਹੀ ਇਲਾਜ ਕਰ ਸਕਦਾ ਹੈ, ਅੱਖਾਂ ਦਾ ਡਾਕਟਰ ਅੱਖਾਂ ਦਾ ਓਪਰੇਸ਼ਨ ਕਰ ਸਕਦਾ ਹੈ ਅਤੇ ਉਹ ਅੱਖਾਂ ਦਾ ਹੀ ਇਲਾਜ ਕਰ ਸਕਦਾ ਹੈ ਅਤੇ ਟੈਕਨੀਕਲ ਪ੍ਰਾਬਲਮਜ਼ ਦਾ ਇਲਾਜ ਇੰਜੀਨੀਅਰ ਹੀ ਕਰ ਸਕਦਾ ਹੈ। ਇਸ ਲਈ ਇਕ ਆਈ.ਏ. ਐਸ. ਆਲਰਾਊਂਡਰ ਨਹੀਂ ਹੋ ਸਕਦਾ। ਮੈਂ ਇਹ ਨਹੀਂ ਕਹਿੰਦਾ ਕਿ ਆਈ.ਏ.ਐਸ. ਸਿਆਣੇ ਨਹੀਂ ਹੁੰਦੇ ਪਰ ਮੈਂ ਜੋ ਕੁਝ ਸਮਝਦਾ ਹਾਂ ਕਿ ਇਸ ਦਾ ਹੈਡ ਆਫ ਡਿਪਾਰਟਮੈਂਟ ਟੈਕਨੀਕਲ ਆਦਮੀ ਹੋਣਾ ਚਾਹੀਦਾ ਹੈ ਨਾ ਕਿ ਕਿਸੇ ਆਈ.ਏ.ਐਸ. ਨੂੰ ਲਗਾਇਆ ਜਾਵੇ। ਕਿਸੇ ਟੈਕਨੀਕਲ ਐਕਸਪਰਟ ਨੂੰ ਹੀ ਐਮ.ਡੀ. ਲਗਾਇਆ ਜਾਵੇ। ਜਿਵੇਂ ਓਪਰੇਸ਼ਨ ਕਰਨ ਵਾਸਤੇ ਐਕਸ-

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਪਰਟ ਡਾਕਟਰ ਨੂੰ ਹੀ ਲਗਾਇਆ ਜਾਂਦਾ ਹੈ। ਇਸੇ ਤਰ੍ਹਾਂ ਇਸ ਬੋਰਡ ਨੂੰ ਚਲਾਉਣ ਲਈ ਅਤੇ ਇਸ ਦਾ ਓਪਰੇਸ਼ਨ ਕਰਨ ਵਾਸਤੇ ਇੰਜੀਨੀਅਰ ਹੀ ਲਗਾਇਆ ਜਾਵੇ। ਇਸ ਦਾ ਐਮ.ਡੀ., ਚੀਫ ਇੰਜੀਨੀਅਰ ਨੂੰ ਲਗਾ ਸਕਦੇ ਹੋ ਅਤੇ ਇਸ ਗੱਲ ਦੀ ਤਸੱਲੀ ਹੋਵੇਗੀ ਕਿ ਜਿਹੜਾ ਇੰਜੀਨੀਅਰ ਹੋਵੇਗਾ, ਉਹ ਇਸ ਦਾ ਕੰਮ ਅੱਛੀ ਤਰ੍ਹਾਂ ਨਾਲ ਚਲਾ ਸਕੇਗਾ। ਜਿਸ ਤਰ੍ਹਾਂ ਸਰਕਾਰ ਨੇ ਸਰਦਾਰ ਬਿਕਰਮਜੀਤ ਸਿੰਘ, ਆਈ.ਏ.ਐਸ. ਨੂੰ ਇਰੀਗੇਸ਼ਨ ਦਾ ਸੈਕ੍ਰੇਟਰੀ ਲਗਾਇਆ ਹੋਇਆ ਹੈ, ਬੜੀ ਹੈਰਾਨਗੀ ਦੀ ਗੱਲ ਹੈ ਕਿ ਸਾਡੀ ਵਿਧਾਨ ਸਭਾ ਦੀ ਐਸਟੀਮੇਟ ਕਮੇਟੀ ਨੇ ਥੀਨ ਡੈਮ ਤੇ ਜਾ ਕੇ ਰਿਪੋਰਟ ਦਿੱਤੀ ਸੀ ਕਿ ਕਿੰਨੇ ਕਰੋੜਾ ਰੁਪਏ ਦਾ ਨੁਕਸਾਨ ਇਕ ਆਈ.ਏ.ਐਸ. ਕਰਕੇ ਹੋਇਆ ਹੈ ਅਤੇ ਜਿਸ ਕੇਸ ਵਿਚ ਕੋਈ ਆਈ.ਏ.ਐਸ. ਅਫਸਰ ਇਨਵਾਲਵ ਹੋਵੇ, ਉਸ ਦੇ ਕੇਸ ਨੂੰ ਦੂਜਾ ਆਈ. ਏ. ਐਸ. ਅਫਸਰ ਆ ਕੇ ਛੇੜਦਾ ਹੀ ਨਹੀਂ ਹੈ, ਚਾਹੇ ਕਿੰਨਾ ਹੀ ਕਿਉਂ ਨਾ ਸਟੇਟ ਦਾ ਨੁਕਸਾਨ ਕਰ ਗਿਆ ਹੋਵੇ। 2 ਸਾਲ ਪਹਿਲਾਂ ਇਹ ਚੱਲ ਪੈਣਾ ਸੀ ਪਰ ਥੀਨ ਡੈਮ ਦੇ ਗੇਟ ਮਾੜੇ ਹੋਣ ਕਰਕੇ ਇਹ ਚਲ ਨਹੀਂ ਸਕਿਆ। ਇੰਜੀਨੀਅਰ ਤਾਂ ਕਹਿੰਦੇ ਰਹ ਪਰ ਆਈ.ਏ.ਐਸ. ਅਫਸਰਾਂ ਨੇ ਉਨ੍ਹਾਂ ਦੀ ਗੱਲ ਨਹੀਂ ਮੰਨੀ। ਉਥੇ ਕਰੋੜਾਂ ਰੁਪਏ ਲਗ ਚੁੱਕੇ ਹਨ ਪਰ ਉਹ ਹਾਲੇ ਵੀ ਚਲ ਨਹੀਂ ਸਕਿਆ। 4,500 ਕਰੋੜ ਰੁਪਿਆ ਖਰਚ ਹੋ ਚੁੱਕਾ ਹੈ ਮਸ਼ੀਨਰੀ ਖਰੀਦਣ ਵਿਚ ਜਦ ਕਿ ਉਹ ਮਸ਼ੀਨਰੀ 45 ਲੱਖ ਰੁਪਏ ਵੀ ਨਹੀਂ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਟੈਕਨੀਕਲ ਪੋਸਟਾਂ ਉਤੇ ਹੈਡ ਆਫ ਦੀ ਡਿਪਾਰਟਮੈਂਟ ਟੈਕਨੀਕਲ ਆਦਮੀ ਨੂੰ ਲਗਾਉਣਾ ਚਾਹੀਦਾ ਹੈ ਨਾ ਕਿ ਉਥੇ ਕਿਸੇ ਆਈ. ਏ.ਐਸ. ਨੂੰ ਲਗਾਇਆ ਜਾਵੇ। ਇਸ ਥੀਨ ਡੈਮ ਦੇ ਚਾਲੂ ਨਾ ਹੋਣ ਕਰਕੇ ਪੰਜਾਬ ਦਾ ਬਹੁਤ ਵੱਡਾ ਨੁਕਸਾਨ ਹੋ ਰਿਹਾ ਹੈ। ਹਜ਼ਾਰਾਂ ਕਰੋੜਾਂ ਰੁਪਏ ਦੇ ਨੁਕਸਾਨ ਦੇ ਨਾਲ ਕਾਫੀ ਪੈਸਾ ਅਫਸਰਾਂ ਦੀਆਂ ਜੇਬਾਂ ਵਿਚ ਚਲਾ ਗਿਆ ਹੈ। ਇਸ ਡੈਮ ਉਤੇ ਸਰਕਾਰ ਨੇ ਕਰੋੜਾਂ ਰੁਪਏ ਖਰਚ ਕੀਤੇ ਹਨ। ਇਸ ਲਈ ਸਰਕਾਰ ਵਲੋਂ ਇਸ ਸੀਵਰੇਜ ਬੋਰਡ ਦਾ ਐਮ.ਡੀ. ਕਿਸੇ ਆਈ.ਏ.ਐਸ. ਅਫਸਰ ਨੂੰ ਨਾ ਲਗਾਇਆ ਜਾਵੇ ਬਲਕਿ ਉਥੇ ਕੋਈ ਟੈਕਨੀਕਲ ਅਫ਼ਸਰ ਲਗਾਇਆ ਜਾਵੇ। ਉਥੇ ਜਿਹੜਾ ਐਮ.ਡੀ. ਹੈ ਉਹ ਉਸ ਦੀ ਬਿਲਕੁਲ ਚਲਣ ਨਹੀਂ ਦਿੰਦਾ ਜਿਸ ਕਰਕੇ ਲੜਾਈ ਹੋ ਰਹੀ ਹੈ ਅਤੇ ਇਕ ਦੂਜੇ ਨੂੰ ਨੀਵਾਂ ਵਿਖਾਉਣ ਦੀ ਕੋਸ਼ਿਸ਼ ਹੋ ਰਹੀ ਹੈ ਅਤੇ ਸਰਕਾਰ ਚਾਹੁੰਦੀ ਹੈ ਕਿ ਉਥੇ ਐਡਮਨਿਸਟ੍ਰੇਟਰ ਕਿਸੇ ਆਈ.ਏ.ਐਸ. ਨੂੰ ਲਗਾਇਆ ਜਾਵੇ। ਜੇਕਰ ਕਿਸੇ ਇੰਜੀਨੀਅਰ ਨੇ ਫੈਸਲਾ 10 ਸਾਲ ਪਹਿਲੇ ਕੀਤਾ ਹੋਵੇ ਉਸ ਦੀ ਫਾਈਲ ਨੂੰ ਘੋਖ ਲਿਆ ਜਾਵੇਗਾ ਔਰ ਜੇਕਰ ਕਿਸੇ ਆਈ.ਏ.ਐਸ. ਨੇ ਫੈਸਲਾ ਕੀਤਾ ਹੋਵੇਗਾ ਉਸ ਦੀ ਘੋਖ ਨਹੀਂ ਕੀਤੀ ਜਾਵੇਗੀ। ਇਹ ਸਾਰਾ ਕੁਝ ਮੈਂ ਬੋਰਡ ਆਫ ਡਾਇਰੈਕਟਰਜ਼ ਦੀ ਮੀਟਿੰਗ ਵਿਚ ਵੇਖਿਆ ਹੈ ਅਤੇ ਇਸ ਮੀਟਿੰਗ ਵਿਚ ਅਗਰ ਕਿਸੇ ਆਈ.ਏ.ਐਸ. ਦੀ ਸਟੈਂਪ ਲਗੀ ਹੋਵੇਗੀ ਅਤੇ ਉਸ ਦਾ ਫੈਸਲਾ ਗਲਤ ਕੀਤਾ ਹੋਵੇਗਾ ਤਾਂ ਉਸ ਦੀ ਪੜਤਾਲ ਨਹੀਂ ਕੀਤੀ ਜਾਵੇਗੀ ਔਰ ਅਗਰ ਇੰਜੀਨੀਅਰ ਨੇ ਫੈਸਲਾ ਗਲਤ ਕੀਤਾ ਹੋਵੇਗਾ ਉਸ ਦੀ ਪੜਤਾਲ ਹੋ ਜਾਵੇਗੀ। ਪੁਲੀਟੀਕਲ ਬੰਦੇ ਦੀ ਪੜਤਾਲ ਹੋ ਜਾਵੇਗੀ ਤੁਸੀਂ ਸਾਰਾ ਕੰਮ

ਆਈ.ਏ.ਐਸ. ਨੂੰ ਅਲਾਟ ਨਾ ਕਰੀ ਜਾਏ। ਤੁਸੀਂ ਆਈ.ਏ.ਐਸ. ਨੂੰ ਇਨਚਾਰਜ ਨਾ ਬਣਾਓ। ਜਿਥੇ ਪੈਸੇ ਦੀ ਪੋਸਟ ਹੋਵੇਗੀ ਉਥੇ ਆਈ. ਏ. ਐਸ. ਅਫਸਰ ਲਗ ਜਾਵੇਗਾ ਤਾਂ ਕਿ ਉਸ ਕੁਰਸੀ ਤੋਂ ਉਸ ਨੂੰ ਕਮਿਸ਼ਨ ਮਿਲ ਸਕੇ। ਉਸ ਨੂੰ ਆਪਣੇ ਆਪ ਬੈਠੇ ਹੋਏ ਕਮਿਸ਼ਨ ਮਿਲ ਜਾਂਦੀ ਹੈ ਅਤੇ ਸਰਕਾਰ ਨੂੰ ਵੀ ਕਮਿਸ਼ਨ ਪਹੁਚ ਜਾਂਦੀ ਹੈ। ਆਈ.ਏ.ਐਸ. ਨੂੰ ਕੰਟਰੋਲ ਕਰਨਾ ਸਰਕਾਰ ਦੇ ਵੱਸ ਦੀ ਗੱਲ ਨਹੀਂ ਹੈ। ਸਰਕਾਰ ਨੂੰ ਤਾਂ ਕਮਿਸ਼ਨ ਮਿਲਣੀ ਚਾਹੀਦੀ ਹੈ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਇਸ ਸੀਵਰੇਜ ਬੋਰਡ ਦੇ ਐਮ.ਡੀ. ਦੀ ਪੋਸਟ ਉਤੇ ਕਿਸੇ ਆਈ.ਏ.ਐਸ. ਨੂੰ ਨਾ ਲਗਾਇਆ ਜਾਵੇ। ਇਸ ਗੱਲ ਦਾ ਸਰਕਾਰ ਨੂੰ ਧਿਆਨ ਰੱਖਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਇਸਨੂੰ ਐਪਰੀਸ਼ੀਏਟ ਕਿਉਂ ਕਰਾਂ? ਚਾਰ-ਪੰਜ ਸਾਲ ਮੈਂ ਚੇਅਰਮੈਨ ਰਿਹਾ ਹਾਂ ਅਤੇ ਮੈਂ ਬੜੇ ਹੀ ਵਿਸਥਾਰ ਦੇ ਨਾਲ ਵੇਖਿਆ ਹੈ ਔਰ ਇਨ੍ਹਾਂ ਨੂੰ ਬਿਲਕੁਲ ਵੀ ਆਈ.ਏ.ਐਸ. ਅਫਸਰ ਐਮ.ਡੀ. ਨਹੀਂ ਲਗਾਉਣਾ ਚਾਹੀਦਾ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ** (ਸ਼੍ਰੀ ਬਲਰਾਮਜੀ ਦਾਸ ਟੰਡਨ): ਸਪੀਕਰ ਸਾਹਿਬ, ਡੋਗਰਾ ਸਾਹਿਬ ਨੂੰ ਇਸ ਮਹਿਕਮੇ ਵਿਚ ਮੈਨੂੰ ਕਈ ਵਾਰ ਕਲੋਜ਼ ਹੋ ਕੇ ਵੇਖਣ ਦਾ ਮੌਕਾ ਮਿਲਿਆ ਹੈ ਅਤੇ ਇਹ ਮਨਿਸਟਰ ਵੀ ਰਹੇ ਹਨ। ਅਰਸ਼ੀ ਸਾਹਿਬ ਵੀ ਇਥੇ ਹਾਉਸ ਵਿਚ ਬੈਠੇ ਨਹੀਂ ਹਨ ਅਤੇ ਉਨ੍ਹਾਂ ਨੇ ਵੀ ਇਸ ਬਿਲ ਉਤੇ ਆਪਣੇ ਵਿਚਾਰ ਰੱਖੇ ਹਨ ਅਤੇ ਕ੍ਰਿਟੀਸਿਜ਼ਮ ਹੋਇਆ ਹੈ ਕਿ ਮੈਨੇਜਿੰਗ ਡਾਇਰੈਕਟਰ, ਸੀਵਰੇਜ ਬਰਡ ਵਿਚ ਇੰਜੀਨੀਅਰ ਹੋਣਾ ਚਾਹੀਦਾ ਹੈ ਅਤੇ ਆਈ.ਏ.ਐਸ. ਅਫਸਰ ਨਹੀਂ ਲਗਾਉਣਾ ਚਾਹੀਦਾ। ਸਪੀਕਰ ਸਾਹਿਬ, ਇਹ ਐਸਾ ਕੇਸ ਨਹੀਂ ਹੈ ਅਤੇ ਇਹ ਪੰਜਾਬ ਪਾਣੀ ਸਪਲਾਈ ਅਤੇ ਸੀਵਰੇਜ ਬੋਰਡ ਵਿਚ ਅਮੈਂਡਮੈਂਟ ਇਸ ਕਰਕੇ ਕੀਤੀ ਹੈ ਕਿ ਕਿਸੇ ਵੇਲੇ ਵੀ ਸਿਚੂਏਸ਼ਨ ਇਸ ਤਰ੍ਹਾਂ ਦੀ ਹੋ ਸਕਦੀ ਹੈ। ਇਹ ਅਨੇਬਲਿੰਗ ਕਲਾਜ਼ ਹੈ। ਸਪੀਕਰ ਸਾਹਿਬ, ਸਾਡੀ ਸਰਕਾਰ ਬਣਨ ਤੋਂ ਪਹਿਲਾਂ ਇੰਜੀਨੀਅਰਜ਼ ਦੀ ਐਜੀਟੇਸ਼ਨ ਸ਼ੁਰੂ ਹੋਈ ਅਤੇ ਉਹ ਝਗੜਾ ਕਾਫੀ ਦੇਰ ਚਲਿਆ ਅਤੇ ਸਰਕਾਰ ਨੂੰ ਐਕਸ਼ਨ ਵੀ ਲੈਣਾ ਪਿਆ। ਐਮ.ਡੀ. ਨੂੰ ਸਰਕਾਰ ਵਲੋਂ ਸਸਪੈਂਡ ਕਰਨਾ ਪਿਆ ਅਤੇ ਇਸ ਕੇਸ ਦੀ ਇਨਕੁਆਇਰੀ ਵੀ ਹੋਈ। ਸਪੀਕਰ ਸਾਹਿਬ, ਕਿਸੇ ਵੇਲੇ ਐਸਾ ਹੀ ਫਿਰ ਹੋ ਸਕਦਾ ਹੈ ਚਾਂਸ 2 [illegible] ਹੋ ਸਕਦਾ ਹੈ, 1% ਚਾਂਸ ਹੋ ਸਕਦਾ ਹੈ ਔਰ ਕਿਸੇ ਆਈ.ਏ.ਐਸ. ਅਫਸਰ ਨੂੰ ਵੀ ਉਸ ਵੇਲੇ ਲਗਾਇਆ ਜਾ ਸਕਦਾ ਹੈ। ਇਸ ਕਰਕੇ ਬਿਲ ਵਿਚ ਇਹ ਅਮੈਂਡਮੈਂਟ ਕੀਤੀ ਹੈ। ਇਹ ਬਿਲਕੁਲ ਨਹੀਂ ਹੈ ਕਿ ਐਮ.ਡੀ., ਆਈ.ਏ.ਐਸ. ਹੀ ਲੱਗੇਗਾ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

**Expunged as ordered by the Chair.

**ਮੰਤਰੀ** : ਸਪੀਕਰ ਸਾਹਿਬ, ਮੈਂ ਕੋਈ ਫਾਈਨਾਂਸ਼ੀਅਲ ਪ੍ਰਜ਼ੀਸ਼ਨ ਦੀ ਤਾਂ ਗੱਲ ਹੀ ਨਹੀਂ ਕੀਤੀ । ਮੈਂ ਤਾਂ ਐਡਮਨਿਸਟ੍ਰੇਸ਼ਨ ਦੇ ਢੰਗ ਦੀ ਗੱਲ ਕੀਤੀ ਹੈ । ਇਹ ਤਾਂ ਕੇਵਲ ਅਨੇਬਲਿੰਗ ਕਲਾਜ਼ ਹੈ । (ਵਿਘਨ) ਸਪੀਕਰ ਸਾਹਿਬ, ਮੈਂ ਯੀਲਡ ਹੀ ਨਹੀਂ ਕਰ ਰਿਹਾ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਸੁਣ ਲਓ । ** ** **

**ਸ੍ਰੀ ਸਪੀਕਰ** : ਤੁਸੀਂ ਬੈਠ ਜਾਓ । ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਕਰਕੇ ਕਿਹਾ ਹੈ ਕਿਉਂਕਿ ਅਸੀਂ ਕੋਈ ਐਸੀ ਅਮੈਂਡਮੈਂਟ ਰੀਪਲੇਸ ਕਰਨ ਵਾਲੀ ਗੱਲ ਨਹੀਂ ਕਰ ਰਹੇ । ਇਹ ਅਮੈਂਡਮੈਂਟ ਸਿਰਫ ਅਨੇਬਲਿੰਗ ਕਲਾਜ਼ ਹੀ ਹੈ ਕਿ ਆਈ.ਏ.ਐਸ. ਅਫਸਰ ਵੀ ਲਗ ਸਕਦੇ ਹਨ । ਇਸ ਦਾ ਮਤਲਬ ਇਹ ਨਹੀਂ ਕਿ ਅਸੀਂ ਡੀਸਾਈਡ ਹੀ ਕਰ ਲਿਆ ਹੈ ਕਿ ਉਥੇ ਆਈ.ਏ.ਐਸ.ਹੀ ਲਗਾਉਣਾ ਹੈ । ਕਿਸੇ ਵੇਲੇ ਕੋਈ ਈਵੈਂਚੁਐਲਿਟੀ ਹੋ ਸਕਦੀ ਹੈ । ਜੇਕਰ ਅਜਿਹੀ ਸਥਿਤੀ ਹੋਵੇ ਤਾਂ ਇਸ ਤੇ ਸੋਚਿਆ ਜਾ ਸਕਦਾ ਹੈ । ਇਹ ਭਰਾਂਤੀ ਦੂਰ ਹੋਣੀ ਚਾਹੀਦੀ ਹੈ । ਸਪੀਕਰ ਸਾਹਿਬ, ਹੁਣ ਇਸ ਬਿਲ ਨੂੰ ਪਾਸ ਕਰਨਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਪਾਣੀ ਸਪਲਾਈ ਅਤੇ ਸੀਵਰੇਜ ਬੋਰਡ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ ਕਲਾਜ਼ (2)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼-1 ਦੀ ਉਪ-ਕਲਾਜ਼(2) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ**

**ਕਲਾਜ਼ 2**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼-2 ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

---

**Expunged as ordered by the Chair.

**ਕਲਾਜ਼ 3**

**ਸ੍ਰੀ ਸਪੀਕਰ** : ਪ੍ਰਸ਼ਨ ਹੈ —

ਕਿ ਕਲਾਜ਼ 3 ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼-1 ਦੀ ਉਪ-ਕਲਾਜ਼ (1)**

**ਸ੍ਰੀ ਸਪੀਕਰ** : ਪ੍ਰਸ਼ਨ ਹੈ —

ਕਿ ਕਲਾਜ਼ 1 ਦੀ ਉਪ-ਕਲਾਜ਼(1)ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸਿਰਲੇਖ**

**ਸ੍ਰੀ ਸਪੀਕਰ** : ਪ੍ਰਸ਼ਨ ਹੈ —

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ** (ਸ੍ਰੀ ਬਲਰਾਮਜੀ ਦਾਸ ਟੰਡਨ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਪਾਣੀ ਸਪਲਾਈ ਅਤੇ ਸੀਵਰੇਜ ਬੋਰਡ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ —

ਕਿ ਪੰਜਾਬ ਪਾਣੀ ਸਪਲਾਈ ਅਤੇ ਸੀਵਰੇਜ ਬੋਰਡ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਪਾਣੀ ਸਪਲਾਈ ਅਤੇ ਸੀਵਰੇਜ ਬੋਰਡ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

---

## 9. THE PUNJAB SCHOOL EDUCATION BOARD (AMENDMENT) BILL, 2000 (REPLACING ORDINANCE)

**ਹਾਇਰ, ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ) : ਸ੍ਰੀਮਾਨ ਜੀ, ਮੈਂ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ ਪੇਸ਼ ਕਰਦਾ ਹਾਂ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ:—

ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸਤਾਵ ਕੀਤਾ –

ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਬਹਿਸ ਹਾਂ ਜੀ, ਅਰਸ਼ੀ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, ਮੈਂ ਇਸ 'ਤੇ ਕੁਝ ਜਿਆਦਾ ਨਹੀਂ ਕਹਿਣਾ ਚਾਹੁੰਦਾ । ਪਤਾ ਨਹੀਂ ਕਿਉਂ ਇਨ੍ਹਾਂ ਨੂੰ ਇਸ ਤਰ੍ਹਾਂ ਦੀ ਅਮੈਂਡਮੈਂਟ ਲਿਆਉਣੀ ਪੈ ਗਈ ਹੈ । ਹੋ ਸਕਦਾ ਹੈ ਕਿ ਇਨ੍ਹਾਂ ਦੇ ਚੇਅਰਮੈਨ ਦੇ ਸਬੰਧ ਵਿਚ ਕੋਈ ਮਜ਼ਬੂਰੀ ਹੋਵੇ । ਵੈਸੇ ਮੈਂ ਇਸਨੂੰ ਜ਼ਿਆਦਾ ਤਫਸੀਲ ਨਾਲ ਨਹੀਂ ਪੜ੍ਹ ਸਕਿਆ ਕਿਉਂਕਿ ਐਜੂਕੇਸ਼ਨ ਬੋਰਡ ਜਿਹੜਾ ਹੈ, ਜਿਥੋਂ ਤੱਕ ਮੇਰਾ ਖਿਆਲ ਹੈ ਅਤੇ ਪਿਛਲੇ 8 ਸਾਲ ਦਾ ਐਕਸਪੀਰੀਐਂਸ ਹੈ, ਉਸਦੇ ਸਬੰਧ ਵਿਚ ਇਹ ਪਹਿਲੀ ਵਾਰ ਕੋਈ ਅਮੈਂਡਮੈਂਟ ਹੋਣ ਜਾ ਰਹੀ ਹੈ । ਇਸ ਤੋਂ ਪਹਿਲਾਂ ਕਦੇ ਨਹੀਂ ਹੋਈ । ਇਨ੍ਹਾਂ ਦਾ ਮਾਮਲਾ ਹੈ, ਜਿਸ ਤਰ੍ਹਾਂ ਵੀ ਇਨ੍ਹਾਂ ਨੇ ਇਸ ਅਮੈਂਡਮੈਂਟ ਨੂੰ ਲਿਆਂਦਾ ਹੈ, ਇਹ ਮੰਤਰੀ ਜੀ ਆਪ ਹੀ ਦੱਸ ਦੇਣਗੇ ਜਦੋਂ ਜਵਾਬ ਦੇਣਗੇ ?

ਮੇਰੀ ਬੇਨਤੀ ਹੈ ਕਿ ਜੋ ਐਜੂਕੇਸ਼ਨ ਬੋਰਡ ਹੈ ਅਸੀਂ ਇਸ ਦੇ ਬਾਰੇ ਵਿਚ ਚੰਦ ਸ਼ਬਦ ਕਹੀਏ, ਇਸਨੂੰ ਕੰਸਿਡਰ ਕਰੀਏ, ਮੈਂ ਇਸ ਤੋਂ ਪਹਿਲਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਵਿਧਾਨ ਸਭਾ ਦੀ ਚੈਕ ਕਰਨ ਦੀ ਜ਼ਿੰਮੇਵਾਰੀ ਹੈ, ਉਹ ਬਹੁਤ ਸਾਰੇ ਬੋਰਡ ਹਨ, ਜਿਨ੍ਹਾਂ ਬਾਰੇ ਹੈ ਨਹੀਂ । ਐਜੂਕੇਸ਼ਨ ਬੋਰਡ ਵੀ ਉਨ੍ਹਾਂ ਵਿਚੋਂ ਇਕ ਹੈ । ਨਾ ਤਾਂ ਮੇਰੇ ਨੋਟਿਸ ਵਿਚ ਇਸ ਦੀ ਕੋਈ ਐਨੂਅਲ ਫਾਈਨਾਂਸ਼ੀਅਲ ਸਟੇਟਮੈਂਟ ਕਦੇ ਲੇਅ ਹੋਈ ਹੈ, ਨਾ ਕਦੇ ਵਿਧਾਨ ਸਭਾ ਵਿਚ ਪ੍ਰਬੰਧਕੀ ਰਿਪੋਰਟ ਲੇਅ ਹੋਈ ਹੈ । ਨਾ ਇਨ੍ਹਾਂ ਦੇ ਕੋਈ ਕਾਗਜ਼ ਪੱਤਰ ਵਿਧਾਨ ਸਭਾ ਵਿਚ ਲੇਅ ਹੁੰਦੇ ਹਨ, ਕਮੇਟੀ ਕੋਲ ਵੀ ਕਦੇ ਰੈਫਰ ਨਹੀਂ ਹੁੰਦੇ ਤਾਂ ਕਿ ਕਮੇਟੀ ਵਿਚਾਰ ਸਕੇ । ਇਕ ਤਾਂ ਇਹ ਜ਼ਰੂਰ ਪਤਾ ਲਗਣਾ ਚਾਹੀਦਾ ਹੈ । ਵੈਸੇ ਮੈਨੂੰ ਇਕ ਪੁਰਾਣੇ ਮੈਂਬਰ ਸਾਹਿਬ ਨੇ ਦੱਸਿਆ ਹੈ ਕਿ ਪਿਛਲੇ ਸਮੇਂ ਵਿਚ ਇਹ ਪ੍ਰੋਵੀਜ਼ਨ ਹੁੰਦੀ ਸੀ ਪਰ ਇਕ ਸਟੇਜ ਤੇ ਕੋਈ ਸਰਕਾਰ ਆਈ, ਸ਼ਾਇਦ ਬਰਨਾਲਾ ਸਾਹਿਬ ਦੇ ਸਮੇਂ ਵਿਚ ਦੱਸਦੇ ਹਨ ਕਿ ਇਸ ਤਰ੍ਹਾਂ ਦੀ ਕੋਈ ਅਮੈਂਡਮੈਂਟ ਹੋ ਚੁੱਕੀ ਹੈ ਜਿਸ ਨਾਲ ਐਜੂਕੇਸ਼ਨ ਬੋਰਡ ਨੂੰ ਵਿਧਾਨ ਸਭਾ ਦੇ ਪਰਵਿਊ ਵਿਚੋਂ ਬਾਹਰ ਕਰ ਦਿੱਤਾ ਗਿਆ । ਇਸੇ ਤਰ੍ਹਾਂ ਹੀ ਮੰਡੀ ਬੋਰਡ ਦੀ ਹੈ ।

**ਸ੍ਰੀ ਸਪੀਕਰ** : ਅਰਸ਼ੀ ਜੀ, ਇਹ ਬਿੱਲ ਏਸੇ ਕਰਕੇ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਫਿਰ ਤਾਂ ਬੜੀ ਮਿਹਰਬਾਨੀ ਹੈ ਜੀ ।

**ਸ੍ਰੀ ਸਪੀਕਰ** : ਜੋ ਤੁਸੀਂ ਕਹਿ ਰਹੇ ਹੋ, ਇਹ ਉਹੀ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਜਿਹੜੀ ਕਿਸੇ ਵੇਲੇ ਗਲਤ ਗੱਲ ਹੋ ਗਈ ਸੀ, ਉਸ ਨੂੰ ਅਮੈਂਡ ਕਰ ਲੈਣਾ, ਅੱਛੀ ਗੱਲ ਹੈ....

**ਸ੍ਰੀ ਸਪੀਕਰ** : ਇਸਦੀ ਧਾਰਾ 19 ਆਫ ਪੰਜਾਬ ਐਕਟ 24 ਆਫ 1969 ਇਸੇ ਨਾਲ ਸਬੰਧਤ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਇਸਨੂੰ ਪੜ੍ਹ ਨਹੀਂ ਸਕਿਆ। ਮੈਂ ਮਾਨਯੋਗ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਐਜੂਕੇਸ਼ਨ ਬੋਰਡ ਦਾ ਪੰਜਾਬ ਦੀ ਐਜੂਕੇਸ਼ਨ ਵਿਚ ਬਹੁਤ ਵੱਡਾ ਯੋਗਦਾਨ ਰਿਹਾ ਹੈ, ਪਿਛਲੇ ਸਮੇਂ ਵਿਚ ਵੀ ਅਤੇ ਹੁਣ ਵੀ ਰਿਹਾ ਹੈ। ਥੱਲੇ ਜਿਹੜੇ ਵਿਦਿਆਰਥੀ ਹਨ, ਜਿਨ੍ਹਾਂ ਨੂੰ ਪੜ੍ਹਾਉਣ, ਕਿਤਾਬਾਂ ਕਾਪੀਆਂ ਮੁਹੱਈਆ ਕਰਵਾਉਣ ਅਤੇ ਇਮਤਿਹਾਨ ਦਾ ਪ੍ਰਬੰਧ ਕਰਨ ਦੀ ਜ਼ਿੰਮੇਵਾਰੀ ਬੋਰਡ ਦੀ ਹੈ, ਉਹ ਵੀ ਲੱਖਾਂ ਵਿਚ ਹਨ। ਸਪੀਕਰ ਸਾਹਿਬ, ਤੁਹਾਡੇ ਵੀ ਅਤੇ ਮੰਤਰੀ ਜੀ ਦੇ ਨੋਟਿਸ ਵਿਚ ਵੀ ਹੋਵੇਗਾ ਕਿ ਐਜੂਕੇਸ਼ਨ ਬੋਰਡ ਦੇ ਸਬੰਧ ਵਿਚ ਹਰ ਸਾਲ ਕਿੰਨੀਆਂ ਹੀ ਲੈਪਸਿਜ਼ ਸਾਹਮਣੇ ਆਉਂਦੀਆਂ ਰਹਿੰਦੀਆਂ ਹਨ। ਸਰਟੀਫਿਕੇਟਾਂ ਉਤੇ ਕਿਸੇ ਦਾ ਨਾਂ ਗਲਤ ਲਿਖਿਆ ਗਿਆ, ਕਿਸੇ ਦਾ ਰੋਲ ਨੰਬਰ ਗਲਤ ਲਿਖਿਆ ਗਿਆ, ਕਿਸੇ ਨੂੰ ਪੇਪਰ ਸਮੇਂ ਸਿਰ ਨਹੀਂ ਮਿਲਦੇ ਅਤੇ ਕਿਸੇ ਨੂੰ ਸਰਟੀਫਿਕੇਟ ਸਮੇਂ ਸਿਰ ਨਹੀਂ ਮਿਲਦੇ। ਸਰਟੀਫਿਕੇਟ 6-6 ਮਹੀਨੇ ਮਿਲਦੇ ਹੀ ਨਹੀਂ ਹਨ। ਡਿਟੇਲਡ ਮਾਰਕਸ ਵੀ 6-6 ਮਹੀਨੇ ਨਹੀਂ ਮਿਲਦੇ। ਕਈ ਵਾਰੀ ਲੜਕੇ ਨੂੰ ਲੜਕੀ ਬਣਾ ਕੇ ਉਸ ਨੂੰ ਸਰਟੀਫਿਕੇਟ ਭੇਜ ਦਿੱਤਾ ਜਾਂਦਾ ਹੈ। ਠੀਕ ਹੈ, ਮੰਤਰੀ ਜੀ ਕਹਿ ਸਕਦੇ ਹਨ ਕਿ ਸਟੂਡੈਂਟਸ ਦਾ ਬਹੁਤ ਜ਼ਿਆਦਾ ਨੰਬਰ ਹੈ ਜਿਸ ਕਰਕੇ ਗਲਤੀ ਰਹਿ ਸਕਦੀ ਹੈ ਪਰ ਇਸ ਗਲਤੀ ਕਰਕੇ ਬਹੁਤ ਸਾਰੇ ਵਿਦਿਆਰਥੀਆਂ ਦਾ ਕੈਰੀਅਰ ਖਰਾਬ ਹੋ ਜਾਂਦਾ ਹੈ। ਡਿਟੇਲਡ ਮਾਰਕਸ ਸ਼ੀਟ ਲੇਟ ਮਿਲਦੀ ਹੈ ਤਾਂ ਬੱਚਾ ਅੱਗੇ ਕਿਸੇ ਜਗ੍ਹਾ ਦਾਖਲਾ ਨਹੀਂ ਲੈ ਸਕਦਾ। ਮੇਰੇ ਕੋਲ ਐਸੇ ਕੇਸ ਵੀ ਹਨ ਜਿਥੇ 5-5 ਮਹੀਨੇ ਤੱਕ ਸਰਟੀਫਿਕੇਟ ਨਹੀਂ ਭੇਜੇ ਜਾਂਦੇ। ਇਸ ਗੱਲ ਕਰਕੇ ਬਹੁਤ ਸਾਰੇ ਬੱਚੇ ਸਫਰ ਕਰਦੇ ਹਨ। ਇਹੋ ਜਿਹੀਆਂ ਕਮੀਆਂ ਪੇਸ਼ੀਆਂ ਨੂੰ ਦੂਰ ਕਰਨ ਦੀ ਅਤੇ ਐਜੂਕੇਸ਼ਨ ਬੋਰਡ ਨੂੰ ਗੀਅਰ-ਅੱਪ ਕਰਨ ਦੀ ਲੋੜ ਹੈ। ਇਹੋ ਜਿਹੀਆਂ ਊਣਤਾਈਆਂ ਹਟਾਈਆਂ ਜਾਣੀਆਂ ਚਾਹੀਦੀਆਂ ਹਨ। ਇਸ ਸਬੰਧ ਵਿਚ ਇਕ ਪ੍ਰਸ਼ਨ ਵੀ ਉਠਿਆ ਸੀ ਕਿ ਐਜੂਕੇਸ਼ਨ ਬੋਰਡ ਬਹੁਤ ਵੱਡੀ ਪੇਪਰ ਦੀ ਪ੍ਰਚੇਜ਼ ਵੀ ਕਰਦਾ ਹੈ। ਪੇਪਰ ਪ੍ਰਚੇਜ਼ ਕਰਨਾ ਕੁਦਰਤੀ ਗੱਲ ਹੈ ਕਿਉਂਕਿ ਇਸ ਨੇ ਟੈਕਸਟ ਬੁੱਕਸ ਛਾਪ ਕੇ ਥੱਲੇ ਦੇਣੀਆਂ ਹੁੰਦੀਆਂ ਹਨ। ਇਸ ਗੱਲ ਤੇ ਚਰਚਾ ਕਰਨੀ ਜ਼ਰੂਰੀ ਹੈ। ਮੈਂ ਸਿੱਖਿਆ ਮੰਤਰੀ ਜੀ ਨੂੰ ਐਪਰੀਸ਼ੀਏਟ ਕਰਦਾ ਹਾਂ। ਆਪੋਜ਼ੀਸ਼ਨ ਦਾ ਮਤਲਬ ਇਹ ਨਹੀਂ ਕਿ ਅਸੀਂ ਹਰ ਗੱਲ ਦਾ ਵਿਰੋਧ ਕਰੀ ਜਾਈਏ। ਇਨ੍ਹਾਂ ਨੇ ਕਾਫੀ ਐਫਰਟਸ ਕੀਤੀਆਂ ਹਨ ਜਿਸ ਕਰਕੇ ਨਕਲ ਦੀ ਬਿਮਾਰੀ ਅੱਗੇ ਨਾਲੋਂ ਕਾਫੀ ਘਟੀ ਹੈ। ਇਨ੍ਹਾਂ ਨੇ ਇਮਤਿਹਾਨਾਂ ਵਿਚ 5 ਪੇਪਰ ਚਾਲੂ ਕੀਤੇ ਹਨ। ਪਹਿਲਾਂ ਇਕੋ ਪੇਪਰ ਹੁੰਦਾ ਸੀ ਜਿਸ ਕਰਕੇ ਨਕਲ ਆਸਾਨੀ ਨਾਲ ਮਾਰੀ ਜਾ ਸਕਦੀ ਸੀ। ਹੁਣ ਜਿਸ ਵਿਦਿਆਰਥੀ ਕੋਲ ਫਸਟ ਪੇਪਰ ਹੋਵੇਗਾ, ਉਹੀ ਪੇਪਰ ਹੁਣ ਅੱਗੇ ਜਾ ਕੇ ਛੇਵੇਂ ਵਿਦਿਆਰਥੀ ਕੋਲ ਹੋਵੇਗਾ। ਵਿਚਕਾਰਲੇ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਵਿਦਿਆਰਥੀਆਂ ਨੂੰ ਉਸ ਪੇਪਰ ਦੀ ਜਾਣਕਾਰੀ ਨਹੀਂ ਹੋ ਸਕਦੀ । ਇਹ ਇਨ੍ਹਾਂ ਨੇ ਬੜਾ ਅੱਛਾ ਕੰਮ ਕੀਤਾ ਹੈ । ਟ੍ਰਾਂਸਫਰਜ਼ ਵਿਚ ਵੀ ਇਨ੍ਹਾਂ ਨੇ ਕਾਫੀ ਬੈਟਰਮੈਂਟ ਲਿਆਂਦੀ ਹੈ । ਅੱਗੇ ਪਿੱਕ ਐਂਡ ਚੂਜ਼ ਵਾਲੀ ਪਾਲਿਸੀ ਹੁੰਦੀ ਸੀ । ਹੁਣ ਇਸ ਮਾਮਲੇ ਵਿਚ 19-21 ਦਾ ਫ਼ਰਕ ਤਾਂ ਹੋ ਸਕਦਾ ਹੈ ਪਰ ਕਾਫੀ ਹੱਦ ਤੱਕ ਇਸ ਨੂੰ ਇਨ੍ਹਾਂ ਨੇ ਬਿਹਤਰ ਕਰਨ ਦੀ ਕੋਸ਼ਿਸ਼ ਕੀਤੀ ਹੈ । (ਥੰਪਿੰਗ) ਜਿਹੜੇ ਵਿਅਕਤੀ ਨੂੰ ਅੱਗੇ ਚਾਂਸਿਜ਼ ਨਹੀਂ ਸੀ ਮਿਲ ਰਹੇ....(ਵਿਘਨ) ਬੜੀ ਖੁਸ਼ੀ ਦੀ ਗੱਲ ਹੈ ਕਿ ਇਹ (ਖੇਡਾਂ ਅਤੇ ਵਕਫ ਨਾਲ ਸਬੰਧਤ ਮਾਮਲੇ ਮੰਤਰੀ ਵੱਲ ਇਸ਼ਾਰਾ) ਮੇਰੀ ਸਿਫ਼ਤ ਕਰ ਰਹੇ ਹਨ । ਹੱਜ ਤੇ ਜਾ ਕੇ ਚੱਜ ਤਾਂ ਆਉਂਦਾ ਹੀ ਹੈ ? (ਹਾਸਾ) ਇਸ ਕਰਕੇ ਇਹ ਸਾਨੂੰ ਵੀ ਐਪਰੀਸ਼ੀਏਟ ਕਰਦੇ ਹਨ । "ਹਾਜੀ ਲੋਕ ਮੱਕੇ ਵੱਲ ਜਾਂਦੇ"..ਇਸ ਕਰਕੇ ਬੜੀ ਖੁਸ਼ੀ ਦੀ ਗੱਲ ਹੈ ਕਿ ਤੁਸੀਂ ਹੱਜ ਕਰਕੇ ਆਏ ਹੋ । ਧੰਨਭਾਗ ਹੈ, ਅਸੀਂ ਤੁਹਾਡਾ ਸਵਾਗਤ ਕਰਦੇ ਹਾਂ । ਸੋ, ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਹ ਅਮੈਂਡਮੈਂਟ ਤਾਂ ਕਰ ਦਿੱਤੀ ਹੈ ਲੇਕਿਨ ਇਸ ਅਦਾਰੇ ਵਿਚ ਹੋਰ ਵੀ ਬੜਾ ਕੁਝ ਕਰਨ ਵਾਲਾ ਹੈ । ਬਹੁਤ ਸਾਰੇ ਪੈਂਡਿੰਗ ਕੇਸ ਹਾਲੇ ਵੀ ਪਏ ਹਨ ਹਾਲਾਂ ਕਿ ਇਨ੍ਹਾਂ ਨੇ ਬਹੁਤ ਸਾਰੇ ਕੇਸ ਹੱਲ ਵੀ ਕਰਵਾਏ ਹਨ । ਜਿਹੜੇ ਹਾਲੇ ਰਹਿੰਦੇ ਹਨ, ਉਨ੍ਹਾਂ ਵੱਲ ਧਿਆਨ ਦਿੱਤਾ ਜਾਵੇ ਤਾਂ ਐਜੂਕੇਸ਼ਨ ਬੋਰਡ ਹੋਰ ਚੰਗੇ ਨਤੀਜੇ ਦੇ ਸਕਦਾ ਹੈ । ਧੰਨਵਾਦ ।

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ (ਲੁਧਿਆਣਾ ਪੱਛਮੀ) : ਸਪੀਕਰ ਸਾਹਿਬ, ਇਹ ਜਿਹੜਾ ਅਮੈਂਡਮੈਂਟ ਬਿਲ ਹੈ, ਇਸ ਵਿਚ ਮੈਂ ਜ਼ਰੂਰ ਕੁਝ ਗੱਲਾਂ ਕਰਨੀਆਂ ਚਾਹੁੰਦਾ ਹਾਂ । ਪਹਿਲੇ ਸੈਕਸ਼ਨ ਵਿਚ ਸਬਸੀਚਿਊਸ਼ਨ ਕਰਕੇ ਚੇਅਰਮੈਨ ਨੂੰ ਪਾਵਰ ਦਿੱਤੀ ਹੈ ਕਿ ਉਹ ਕੋਰਟ ਮੈਟਰਜ਼ ਵਿਚ ਡਿਸੀਜ਼ਨ ਲੈ ਸਕਦਾ ਹੈ ਅਤੇ ਸਬਸੀਕੁਐਂਟ ਬੋਰਡ ਦੀ ਅਪਰੂਵਲ ਲੈ ਸਕਦਾ ਹੈ । ਇਹ ਅੱਛੀ ਗੱਲ ਹੈ ਕਿਉਂਕਿ ਕਈ ਵਾਰ ਇਸ ਤਰ੍ਹਾਂ ਦੇ ਡਿਸੀਜ਼ਨ ਨਾ ਲਏ ਜਾਣ ਕਰਕੇ ਬੋਰਡ ਕੋਰਟ ਵਿਚ ਸਫਰ ਕਰਦਾ ਹੈ । ਦੂਸਰਾ ਆਡਿਟ ਬਾਰੇ ਕਿਹਾ ਗਿਆ ਹੈ ਕਿ ਇਸ ਦਾ ਐਨੂਅਲ ਆਡਿਟ ਹੋਵੇਗਾ ਅਤੇ ਇਸ ਦੀ ਰਿਪੋਰਟ ਪੇਸ਼ ਕੀਤੀ ਜਾਵੇਗੀ । ਇਸ ਦੇ ਲਈ ਮੈਂ ਸਿੱਖਿਆ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ, ਉਹ ਵਧਾਈ ਦੇ ਪਾਤਰ ਹਨ । ਉਸ ਐਕਟ ਦੇ ਵਿੱਚ ਇਨ੍ਹਾਂ ਨੇ ਜਿਹੜੀ ਸਕੂਲ ਸਿੱਖਿਆ ਬੋਰਡ ਦੇ ਚੇਅਰਮੈਨ ਦੀ ਐਪੁਆਇੰਟਮੈਂਟ ਹੋਈ ਹੈ ਉਸ ਨੂੰ ਅਮੈਂਡ ਕਰਨ ਦੀ ਪਰਪੋਜ਼ਲ ਦਿੱਤੀ ਹੈ । ਮੈਂ ਸਮਝਦਾ ਹਾਂ ਕਿ ਗੌਰਮਿੰਟ ਨੇ ਜਿਹੜੀ ਚੇਅਰਮੈਨ ਦੀ ਐਪੁਆਇੰਟਮੈਂਟ ਕੀਤੀ, ਉਹ ਕੋਰਟ ਨੇ ਕੁਐਸ਼ ਕਰ ਦਿੱਤੀ ਕਿਉਂਕਿ ਜਿਹੜਾ ਬੋਰਡ ਦਾ ਚੇਅਰਮੈਨ ਹੈ, ਉਹ ਲੋੜੀਂਦੀਆਂ ਯੋਗਤਾਵਾਂ ਫੁਲਫਿਲ ਨਹੀਂ ਕਰਦਾ । ਹਾਈਕੋਰਟ ਦੇ ਵੱਲੋਂ ਉਸ ਐਪੁਆਇੰਟਮੈਂਟ ਦੇ ਕੁਐਸ਼ ਹੋਣ ਤੋਂ ਬਾਅਦ ਗੌਰਮਿੰਟ ਨੇ ਆਰਡੀਨੈਂਸ ਜਾਰੀ ਕਰਕੇ, ਜਿਹੜੀ ਪਹਿਲਾਂ ਕੀਤੀ ਹੋਈ ਸੀ ਦੁਬਾਰਾ ਰੀ-ਐਪੁਆਇੰਟਮੈਂਟ ਕਰਕੇ, ਉਸ ਕੁਆਲੀਫਿਕੇਸ਼ਨ ਦੇ ਵਿੱਚ ਅਮੈਂਡਮੈਂਟ ਕਰਕੇ ਰੀ-ਐਪੁਆਇੰਟਮੈਂਟ ਕਰ ਦਿੱਤੀ । ਏਥੇ ਚਿੰਤਾ ਦਾ ਵਿਸ਼ਾ ਇਹ ਹੈ ਕਿ ਜਦੋਂ ਸ਼੍ਰੋਮਣੀ ਅਕਾਲੀ ਦਲ ਆਪੋਜ਼ੀਸ਼ਨ ਪਾਰਟੀ ਦੇ ਵਿੱਚ ਸੀ, ਇਹ ਹਿਸਟਰੀ ਹੈ ਔਰ ਅੱਜ ਇਹ ਫੈਕਟ ਵੀ ਹੈ ਕਿ ਜਿਹੜੀਆਂ

ਵੀ ਪਾਰਟੀਆਂ ਨੇ ਕੋਰਟ ਵਰਡਿਕਟ ਆਉਣ ਤੋਂ ਬਾਅਦ ਕਿਸੇ ਇੰਡੀਵਿਜੁਅਲ ਦੀ ਸੁਵਿਧਾ ਲਈ ਕੋਈ ਅਮੈਂਡਮੈਂਟ ਕੀਤੀ ਹੈ ਉਹ ਪਬਲਿਕ ਨੇ ਐਟ ਲਾਰਜ ਐਕਸੈਪਟ ਨਹੀਂ ਕੀਤੀ। ਮਿਸਿਜ਼ ਇੰਦਰਾ ਗਾਂਧੀ ਦੀ ਇਲੈਕਸ਼ਨ ਪਟੀਸ਼ਨ ਐਕਸੈਪਟ ਹੋਣ ਤੋਂ ਬਾਅਦ, ਇਲੈਕਸ਼ਨ ਸੈਟ-ਅਸਾਈਡ ਹੋਣ ਤੋਂ ਬਾਅਦ ਪੀਪਲਜ਼ ਰੀਪ੍ਰੀਜੈਂਟੇਸ਼ਨ ਐਕਟ ਉਸ ਵੇਲੇ ਦੀ ਪਾਰਲੀਮੈਂਟ ਨੇ ਵਿਚ ਰੀਟਰੋਸਪੈਕਟਿਵਲੀ ਪਾਸ ਕਰ ਦਿੱਤਾ ਜਿਸ ਦਾ ਨਤੀਜਾ ਕਾਂਗਰਸ ਨੂੰ ਬਾਅਦ ਵਿਚ ਭੁਗਤਣਾ ਪਿਆ। ਪਿਛਲੀ ਕਾਂਗਰਸ ਗੌਰਮਿੰਟ ਵੇਲੇ ਉਸ ਵੇਲੇ ਦੇ ਚੀਫ਼ ਮਨਿਸਟਰ ਵਲੋਂ ਲਏ ਗਏ ਫੈਸਲੇ ਹਾਈ ਕੋਰਟ ਵਿਚੋਂ ਕੁਐਸ਼ ਹੁੰਦੇ ਰਹੇ ਲੇਕਿਨ ਉਹ ਆਪਣੇ ਡਿਸੀਜ਼ਨ ਤੇ ਸਟਿਕ ਕਰਨ ਲਈ ਨਵੇਂ ਰੂਲਜ਼ ਫਰੇਮ ਕਰਦੇ ਰਹੇ। ਅੱਜ ਗੌਰਮਿੰਟ ਉਹ ਪਾਵਰ ਵਿੱਚ ਹੈ ਜਿਸ ਨੇ ਆਪਣੇ ਮੈਨੀਫੈਸਟੋ ਵਿਚ ਕਮਿਟਮੈਂਟ ਕੀਤੀ ਸੀ ਕਿ ਅਸੀਂ ਰੂਲ ਆਫ ਲਾਅ ਐਸਟੈਬਲਿਸ਼ ਕਰਾਂਗੇ। ਸੰਨ 1969 ਵਿਚ ਬੋਰਡ ਹੋਂਦ ਵਿੱਚ ਆਇਆ। ਤਕਰੀਬਨ 31 ਸਾਲ ਦਾ ਸਫਰ ਹੁਣ ਤਕ ਨੇ ਕੀਤਾ ਹੈ। ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼ ਦੇ ਵਿੱਚ ਦੇ ਦਿੱਤਾ ਹੈ ਕਿ ਬੋਰਡ Board is Creation of Punjab University ਇਸ ਦੀ ਕੁਆਲੀਫਿਕੇਸ਼ਨ ਲਿਖਣ ਵੇਲੇ ਯੂਨੀਵਰਸਿਟੀ ਸਟੈਂਡਰਡਜ਼ ਨੂੰ ਹੀ ਮਨ ਵਿਚ ਰੱਖਿਆ ਗਿਆ ਪਰੰਤੂ ਇਸ ਨੂੰ ਪ੍ਰੈਕਟੀਕਲ ਸ਼ੇਪ ਨਹੀਂ ਦਿੱਤੀ ਗਈ ਕਿਉਂਕਿ ਵਿਦਿਆ ਮੰਤਰੀ is open to logic ਇਸ ਲਈ ਮੈਨੂੰ ਇਸ ਗੱਲ ਵਿਚ ਕੋਈ ਦੁਬਿਧਾ ਨਹੀਂ ਕਿ ਜੋ ਅੱਜ ਇਹ ਗੌਰਮਿੰਟ ਕੁਆਲੀਫਿਕੇਸ਼ਨ ਵਿੱਚ ਅਮੈਂਡਮੈਂਟ ਕਰਨ ਲਈ ਇਸ ਹਾਊਸ ਨੂੰ ਇਨਸਿਸਟ ਕਰੇਗੀ, ਬਿਲਕੁਲ ਠੀਕ ਹੈ ਕਿ ਇਨ੍ਹਾਂ ਕੋਲ ਮੈਜਾਰਿਟੀ ਹੈ ਤਾਂ ਇਹ ਪਾਸ ਵੀ ਹੋਵੇਗੀ ਪਰ ਇਸ ਨਾਲ ਬੜਾ ਰੌਂਗ ਸਿਗਨਲ ਪੰਜਾਬ ਵਾਸੀਆਂ ਦੇ ਮਨ ਵਿਚ ਜਾਵੇਗਾ ਕਿ ਸਰਕਾਰ ਦੀ ਕਹਿਣੀ ਤੇ ਕਥਨੀ ਵਿੱਚ ਕਿੰਨਾ ਫਰਕ ਹੈ। ਜੇ ਜੁਡੀਸ਼ੀਅਲ ਵਰਡਿਕਟ ਤੇ ਮੋਹਰ ਨਾ ਲੱਗੀ ਹੁੰਦੀ ਕਿ ਉਹ ਐਪੁਆਇੰਟਮੈਂਟ ਗਲਤ ਹੈ, ਬੰਦਾ ਉਥੇ ਲੱਗਿਆ ਹੋਇਆ ਹੈ, ਤਾਂ ਅਸੀਂ ਅਮੈਂਡਮੈਂਟ ਕਰ ਦਿੰਦੇ ਤਾਂ ਉਹ ਜਸਟੀਫਾਈਡ ਮੰਨੀ ਜਾਂਦੀ ਔਰ ਸਾਡੇ ਕੋਲ ਕੋਈ ਲਾਜਿਕ ਹੁੰਦਾ ਕਿ ਜੀ ਅਸੀਂ ਅਜਿਹੇ ਹਾਲਾਤ ਵਿਚ ਅਮੈਂਡਮੈਂਟ ਕਰ ਰਹੇ ਹਾਂ। ਮੈਂ ਤੁਹਾਡੇ ਰਾਹੀਂ ਮਾਨਯੋਗ ਵਿਦਿਆ ਮੰਤਰੀ ਜੀ ਨੂੰ ਇਹੀ ਰਿਕੁਐਸਟ ਕਰਾਂਗਾ ਕਿ ਜਿਹੜੀਆਂ ਦੂਸਰੀਆਂ ਸੋਧਾਂ ਐਕਟ ਦੇ ਵਿਚ ਲਿਆਂਦੀਆਂ ਹਨ ਉਹ ਬਹੁਤ ਹੀ ਵਧੀਆ ਹਨ। ਉਨ੍ਹਾਂ ਬਾਰੇ ਜਿੰਨੀ ਵੀ ਸ਼ਾਬਾਸ਼ ਦਿੱਤੀ ਜਾਵੇ ਉਹ ਥੋੜ੍ਹੀ ਹੈ ਪਰ ਕਿਉਂਕਿ ਅਰਸ਼ੀ ਜੀ ਨੇ ਸਾਰਾ ਨਾ ਪੜ੍ਹਿਆ ਹੋਣ ਕਰਕੇ ਜਨਰਲ ਵਰਕਿੰਗ ਦੀ ਗੱਲ ਕੀਤੀ ਹੈ ਮੈਂ ਏਥੇ ਇਨ੍ਹਾਂ ਨੂੰ ਜ਼ਰੂਰ ਕਹਾਂਗਾ ਕਿ ਸਾਡਾ ਇਹ ਫਰਜ਼ ਬਣਦਾ ਹੈ ਕਿ ਅਸੀਂ ਲਕੀਰ ਦੇ ਫਕੀਰ ਨਾ ਬਣੀਏ। ਕੱਲ੍ਹ ਨੂੰ ਜੇਕਰ ਕਿਸੇ ਨੇ ਗਲਤੀ ਕੀਤੀ, ਸਾਡੇ ਵਿੱਚ ਆਪ ਵਿਚ ਕਮਜ਼ੋਰੀ ਹੋਈ ਤਾਂ ਅਸੀਂ ਫਿਰ ਕਿਸੇ ਨੂੰ ਕਹਿਣ ਜੋਗੇ ਨਹੀਂ ਹੋਵਾਂਗੇ। ਜੇ ਕਾਨੂੰਨ ਦੀਆਂ ਧੱਜੀਆਂ ਅਸੀਂ ਆਪ ਉਡਾਵਾਂਗੇ ਅਤੇ ਅਦਾਲਤਾਂ ਦੇ ਫੈਸਲਿਆਂ ਦਾ ਮਜ਼ਾਕ ਉਡਾਉਣ ਲਈ ਅਸੀਂ ਕਾਨੂੰਨ ਨੂੰ ਬਦਲਣ ਦੀ ਕੋਸ਼ਿਸ਼ ਕਰਾਂਗੇ ਤਾਂ ਇਹ ਗੌਰਮਿੰਟ ਦੀ ਛਵੀ ਤੇ ਬਹੁਤ ਵੱਡਾ ਅਸਰ ਕਰੇਗੀ। ਮੈਂ ਬੇਨਤੀ ਕਰਾਂਗਾ ਮੰਤਰੀ ਜੀ ਨੂੰ ਕਿ ਇੰਡੀਵਿਜੂਅਲ ਨੂੰ ਫ਼ਾਇਦਾ ਪਹੁੰਚਾਉਣ ਲਈ ਐਕਟ ਅਮੈਂਡ ਕਰਨ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਨਾਲ ਸਟੇਟ ਜਾਂ ਬੋਰਡ ਨੇ ਖ਼ਤਮ ਨਹੀਂ ਹੋਣਾ, ਇੰਡੀਵਿਜੂਅਲ ਆਉਂਦੇ ਹਨ, ਚਲੇ ਜਾਂਦੇ ਹਨ ਪਰ ਇੰਸਟੀਚਿਊਸ਼ਨ ਕਦੇ ਵੀ ਕਿਸੇ ਇਕ ਦੇ ਸਿਰ ਤੇ ਸਰਵਾਈਵ ਨਹੀਂ ਕਰਦੇ । ਜੇ ਇਕ ਬੰਦਾ ਚੇਅਰਮੈਨ ਨਹੀਂ ਰਹਿੰਦਾ, ਕੁਆਲੀਫਿਕੇਸ਼ਨ ਪੂਰੀਆਂ ਨਹੀਂ ਕਰਦਾ ਤਾਂ ਕਿਸੇ ਨਵੇਂ ਬੰਦੇ ਨੂੰ ਮੌਕਾ ਦੇ ਦਿਓ । ਤੁਹਾਡੇ ਕੋਲ ਘਾਟ ਨਹੀਂ ਵਰਥ ਦੀ । ਮੈਂ ਆਪਣਾ ਸੁਝਾਅ ਦਿੱਤੇ ਬਿਨਾਂ ਨਹੀਂ ਰਹਾਂਗਾ ਕਿ ਇਸ ਨੂੰ ਗੌਰਮਿੰਟ ਜ਼ਰੂਰ ਡਰਾਪ ਕਰੇ ਤਾਂ ਕਿ ਇਹ ਗੱਲ ਕਹੀ ਜਾ ਸਕੇ, ਇਹ ਅੱਜ ਹਾਊਸ ਦਾ ਰਿਕਾਰਡ ਬਣਨਾ ਹੈ ਜੋ ਏਥੇ ਪਰੋਸੀਡਿੰਗ ਹੋਈ ਹੈ ਕੱਲ੍ਹ ਸਾਡੀ ਬਾਹਰ ਕਿਸੇ ਨੇ ਗੱਲ ਨਹੀਂ ਸੁਨਣੀ ਕਿਉਂਕਿ ਅਸੀਂ ਖੜ੍ਹ ਕੇ ਕਹਿੰਦੇ ਹਾਂ, ਚੀਫ ਮਨਿਸਟਰ ਸਾਹਿਬ ਨੇ ਵੀ ਕਿਹਾ, ਜਥੇਦਾਰ ਸਾਹਿਬ ਨੇ ਵੀ ਕਿਹਾ ਮੰਤਰੀ ਬਨਣ ਤੋਂ ਪਹਿਲਾਂ ਗਵਰਨਰ ਐਡਰੈਸ ਤੇ ਵੀ ਔਰ ਕਾਂਗਰਸ ਵਾਲਿਆਂ ਤੇ ਤੋਹਮਤਾਂ ਲਾਈਆਂ ਕਿ ਤੁਸੀਂ ਬੀ.ਡੀ.ਓ. ਲਾਏ, ਤੁਹਾਡੇ ਬੀ.ਡੀ.ਓ ਹਾਈ ਕੋਰਟ ਨੇ ਤੋੜ ਦਿੱਤੇ, ਤੁਸੀਂ ਈ.ਟੀ.ਓ. ਲਾਏ, ਤੁਹਾਡੇ ਈ.ਟੀ.ਓ. ਹਾਈ ਕੋਰਟ ਨੇ ਤੋੜ ਦਿੱਤੇ ਔਰ ਤੁਸੀਂ ਗਲਤ ਕੰਮ ਕਰਦੇ ਰਹੇ ਅਤੇ ਜੇ ਅੱਜ ਚੇਅਰਮੈਨ ਲਈ ਅਸੀਂ ਕਾਨੂੰਨ ਬਦਲ ਦੇਈਏ ਤਾਂ ਸਾਨੂੰ ਇਹ ਸ਼ੋਭਾ ਨਹੀਂ ਦਿੰਦਾ । ਮੈਂ ਏਨਾ ਹੀ ਕਹਿੰਦਾ ਹਾਂ ਕਿ ਜਿਹੜੀਆਂ ਦੂਸਰੀਆਂ ਅਮੈਂਡਮੈਂਟਾਂ ਹਨ ਉਹ ਸਾਰੀਆਂ ਹਾਊਸ ਵਿਚ ਪੁੱਟ ਹੋਣ, ਪਾਸ ਹੋਣ । ਪਰ ਇਹ ਜਿਹੜੀ ਚੇਅਰਮੈਨ ਦੀ ਕੁਆਲੀਫਿਕੇਸ਼ਨ ਵਾਲੀ ਅਮੈਂਡਮੈਂਟ ਹੈ ਜਿਸ ਉਤੇ ਕੋਰਟ ਦੀ ਮੋਹਰ ਲੱਗੀ ਹੋਈ ਹੈ ਇਸ ਨੂੰ ਕਿਰਪਾ ਕਰਕੇ ਇਸ ਸੈਸ਼ਨ ਵਿਚ ਵਿਦਡਰਾਅ ਕਰਕੇ, ਇਸ ਨੂੰ ਰੀ-ਕਨਸਿਡਰ ਕੀਤਾ ਜਾਵੇ । ਇਕ ਜ਼ਾਤ ਦੀ ਖਾਤਰ ਇਕ ਜਮਾਤ ਦੀ ਸੋਚ ਨੂੰ ਅਸੀਂ ਨਾ ਬਦਲੀਏ ।

**ਸ੍ਰੀ ਸਪੀਕਰ** : ਸਰਦਾਰ ਤੋਤਾ ਸਿੰਘ ਜੀ, ਤੁਸੀਂ ਕੁਝ ਕਹਿਣਾ ਹੈ ?

**ਹਾਇਰ, ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ) : ਸਪੀਕਰ ਸਾਹਿਬ, ਮੈਂ ਤਾਂ ਕੁਝ ਨਹੀਂ ਕਹਿਣਾ ਚਾਹੁੰਦਾ । ਦੋ ਅਮੈਂਡਮੈਂਟਾਂ ਦੀ ਤਾਂ ਗਰੇਵਾਲ ਸਾਹਿਬ ਨੇ ਆਪ ਵੀ ਪ੍ਰਸ਼ੰਸਾ ਕਰ ਦਿੱਤੀ ਹੈ । ਤੀਸਰੀ ਜੁਡੀਸ਼ਰੀ ਵੱਲੋਂ ਫਤਵਾ ਦਿੱਤਾ ਗਿਆ ਹੈ । ਇਸ ਤੇ ਮੈਂ ਕੋਈ ਵਿਚਾਰ ਨਹੀਂ ਦੇਣਾ ਚਾਹੁੰਦਾ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ —

ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ ਤੇ ਤੁਰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ**

**ਸ੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ-ਕਲਾਜ਼ (2)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (2) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ**

**ਕਲਾਜ਼ਾਂ 2 ਤੋਂ 5**

**ਸ੍ਰੀ ਸਪੀਕਰ** : ਕਲਾਜ਼ਾਂ 2 ਤੋਂ 5 ਤੱਕ ਕੋਈ ਸੋਧਨਾ ਨਹੀ ਹੈ, ਜੇਕਰ ਸਦਨ ਸਹਿਮਤ ਹੋਵੇ ਤਾਂ ਸਾਰੀਆਂ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ।

(**ਆਵਾਜ਼ਾਂ** : ਹਾਂ ਜੀ, ਹਾਂ ਜੀ)

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਤੋਂ 5 ਬਿਲ ਦਾ ਹਿੱਸਾ ਹਨ ।

**ਪ੍ਰਸਤਾਵ ਪ੍ਰਵਾਨ ਹੋਇਆ**

**ਕਲਾਜ਼ 1 ਦੀ ਉਪ-ਕਲਾਜ਼ (1)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (1) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ**

**ਸਿਰਲੇਖ**

**ਸ੍ਰੀ ਸਪੀਕਰ** : ਪ੍ਰਸ਼ਨ ਹੈ —

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ**

**ਸ੍ਰੀ ਸਪੀਕਰ** : ਹਾਇਰ, ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ ।

**ਹਾਇਰ, ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ**

———

## 10. THE PUNJAB GENERAL SALES TAX (SECOND AMENDMENT AND VALIDATION) BILL, 2000 (REPLACING ORDINANCE)

**ਆਬਕਾਰੀ ਤੇ ਕਰ ਮੰਤਰੀ** (ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ) : ਸ੍ਰੀਮਾਨ ਜੀ, ਮੈਂ ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ ਅਤੇ ਵੈਧਤਾ) ਬਿਲ ਪੇਸ਼ ਕਰਦਾ ਹਾਂ ।

[ਆਬਕਾਰੀ ਤੇ ਕਰ ਮੰਤਰੀ]

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ ਅਤੇ ਵੈਧਤਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ ਅਤੇ ਵੈਧਤਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ। ਬਹਿਸ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, ਮੈਂ ਕੇਵਲ 2-3 ਪੁਆਇੰਟਾਂ ਤੇ ਹੀ ਕਹਿਣਾ ਚਾਹੁੰਦਾ ਹਾਂ। (ਇਸ ਸਮੇਂ ਸਦਨ ਵਿਚ ਸੈਲੂਲਰ ਫੋਨ ਦੀ ਘੰਟੀ ਸੁਣਾਈ ਦਿੱਤੀ) ਇਕ ਤਾਂ ਇਹ ਸਟੇਟ ਦਾ ਮਸਲਾ ਹੈ ਅਤੇ ਇਸ ਵਿਚ ਸੈਂਟਰ ਦੀ ਸਰਕਾਰ ਕੋਈ ਹੁਕਮ ਨਹੀਂ ਕਰ ਸਕਦੀ। ਸਬੰਧਤ ਫਾਈਨਾਂਸ ਮਨਿਸਟਰ ਸਾਹਿਬ ਦੀ ਕੁਝ ਸਟੇਟਾਂ ਨਾਲ ਗੱਲਬਾਤ ਹੋਈ ਸੀ। ਸੈਂਟਰ ਦਾ ਮਨਿਸਟਰ ਵੀ ਹਾਜ਼ਰ ਸੀ ਅਤੇ ਉਨ੍ਹਾਂ ਦੀ ਹਾਜ਼ਰੀ ਵਿਚ ਕੁਝ ਐਗਰੀਮੈਂਟ ਹੋਇਆ ਸੀ ਕਿ ਸਾਰੇ ਪਾਸੇ ਇਕੋ ਜਿਹੀਆਂ ਟੈਕਸ ਦਰਾਂ ਹੋਣੀਆਂ ਚਾਹੀਦੀਆਂ ਹਨ। ਪਹਿਲਾਂ ਇਨ੍ਹਾਂ ਦਰਾਂ ਵਿਚ ਫਰਕ ਸੀ ਜਿਸ ਕਰਕੇ ਕੁਝ ਸਟੇਟਾਂ ਸਫਰ ਕਰਦੀਆਂ ਸਨ। ਜਿਸ ਸੂਬੇ ਵਿਚ ਟੈਕਸ ਦਰਾਂ ਘੱਟ ਸਨ, ਉਥੋਂ ਲੋਕ ਜ਼ਿਆਦਾ ਚੀਜ਼ ਖਰੀਦਣਾ ਪਸੰਦ ਕਰਦੇ ਸਨ। ਨੈਚੂਰਲੀ ਫਿਰ ਜ਼ਿਆਦਾ ਟੈਕਸ ਦਰਾਂ ਵਾਲੀ ਸਟੇਟ ਨੂੰ ਤਾਂ ਘਾਟਾ ਪੈਂਦਾ ਹੈ। ਇਸ ਲਈ ਇਸ ਨੂੰ ਰਿਵਿਊ ਕਰਕੇ ਸੇਲਜ਼ ਟੈਕਸ ਦੀਆਂ ਦਰਾਂ ਵਿਚ ਇਕਸਾਰਤਾ ਲਿਆਉਣ ਵਾਸਤੇ ਇਹ ਅਮੈਂਡਮੈਂਟ ਲਿਆਂਦੀ ਜਾ ਰਹੀ ਹੈ। ਇਸਦੇ ਵਿੱਚ ਜਿਹੜਾ ਸਾਨੂੰ ਇਤਰਾਜ਼ ਹੈ, ਇਹ ਮੈਂ ਕਹਿ ਸਕਦਾ ਹਾਂ ਕਿ ਸਾਡੀ ਸਟੇਟ ਦੀ ਸਰਕਾਰ ਨੂੰ ਕਹਿਣਾ ਚਾਹੀਦਾ ਸੀ। ਇਨ੍ਹਾਂ ਦੀ ਜਿਹੜੀ ਸਹਿਮਤੀ ਹੋਈ ਹੈ ਉਹ ਘੱਟੋ-ਘੱਟ ਜਿਹੜੀਆਂ ਦਰਾਂ ਹਨ, ਉਨ੍ਹਾਂ ਤੇ ਹੋ ਗਈ ਹੈ ਅਤੇ ਇੱਕ ਤਰ੍ਹਾਂ ਨਾਲ ਹੁਕਮ ਬਣ ਗਿਆ ਕਿ ਇਸ ਤੋਂ ਘੱਟ ਕੋਈ ਵੀ ਸਟੇਟ ਸੇਲਜ਼ ਟੈਕਸ ਨਹੀਂ ਲਗਾ ਸਕਦੀ ਅਤੇ ਉਸ ਤੋਂ ਵੱਧ ਜਿੰਨਾਂ ਮਰਜ਼ੀ ਲੈ ਲਵੇ, ਉਸ ਤੇ ਕੋਈ ਰੋਕ ਨਹੀਂ। ਪਰ ਜੋ ਇਨ੍ਹਾਂ ਨੇ ਅਮੈਂਡਮੈਂਟ ਪਰਪੋਜ਼ ਕੀਤੀ ਹੈ ਉਹ ਵੀ ਬੜੀ ਨਿਰਾਸ਼ਾਜਨਕ ਹੈ ਕਿ ਛੋਟੀਆਂ-ਛੋਟੀਆਂ ਆਈਟਮਾਂ ਤੇ ਵੀ ਘੱਟ ਤੋਂ ਘੱਟ ਲਿਮਿਟ ਫਿਕਸ ਕੀਤੀ ਗਈ ਹੈ ਅਤੇ ਕਈ ਆਈਟਮਾਂ ਤੇ ਬਹੁਤ ਜ਼ਿਆਦਾ ਸੇਲਜ਼ ਟੈਕਸ ਇਨਕਰੀਜ਼ ਕੀਤਾ ਗਿਆ ਹੈ। ਚੰਗਾ ਹੁੰਦਾ ਜੇ ਸਰਕਾਰ ਵੱਧ ਤੋਂ ਵੱਧ ਦਰ ਵੀ ਨਿਸ਼ਚਿਤ ਕਰ ਦਿੰਦੀ ਪਰ ਫਿਰ ਤੁਸੀਂ ਕਹਿਣਾ ਸੀ ਕਿ ਸਾਡੀ ਸਟੇਟ ਤੇ ਇਹ ਹੁਕਮ ਲਾਗੂ ਨਹੀਂ ਹੋ ਸਕਦਾ। ਹੁਣ ਤੁਸੀਂ ਜਿੰਨਾ ਵੀ ਵਾਧਾ ਕੀਤਾ ਹੈ, ਲਗਾ ਦਿਓ। ਮੈਂ ਸਮਝਦਾ ਹਾਂ ਕਿ ਇਸਦੇ ਨਾਲ ਸਟੇਟ ਨੂੰ ਤਾਂ ਆਮਦਨ ਹੋ ਸਕਦੀ ਹੈ ਪਰ ਇਸਦੇ ਨਾਲ ਆਮ ਲੋਕਾਂ ਨੂੰ ਕਾਫੀ ਨੁਕਸਾਨ ਹੋਵੇਗਾ। ਸਪੀਕਰ ਸਾਹਿਬ, ਜੇਕਰ ਪਿਛਲੀਆਂ ਦਰਾਂ ਨੂੰ ਕੰਪੇਅਰ ਕਰਕੇ ਦੇਖੀਏ ਤਾਂ ਪਤਾ ਲਗਦਾ ਹੈ ਕਿ ਪਹਿਲਾਂ ਚਾਹ ਤੇ 3% ਟੈਕਸ ਸੀ, ਚਾਹ ਦੀ ਸਭ ਤੋਂ ਵੱਧ ਖਪਤ ਹੈ ਅਤੇ 80% ਤਾਂ ਸਧਾਰਨ ਆਮ ਲੋਕ

ਹਨ ਜਿਹੜੇ ਚਾਹ ਦਾ ਇਸਤੇਮਾਲ ਕਰਦੇ ਹਨ, ਇਸ ਤੇ ਟੈਕਸ 3% ਤੋਂ ਇਨਕਰੀਜ਼ ਕਰਕੇ 8% ਕਰ ਦਿੱਤਾ ਹੈ। ਜਿੱਥੋਂ ਤੱਕ ਮੈਂ ਸਮਝਦਾ ਹਾਂ ਇਸੇ ਤਰ੍ਹਾਂ ਦਾਲਾਂ ਤੇ 2% ਟੈਕਸ ਸੀ ਪਰ ਇਕਸਾਰਤਾ ਲਿਆਉਣ ਲਈ 2% ਤੋਂ ਰੇਟ ਇਨਕਰੀਜ਼ ਕਰਕੇ 4% ਕਰ ਦਿੱਤਾ ਹੈ। ਇਸਦੇ ਨਾਲ ਵੀ ਸਧਾਰਨ ਲੋਕਾਂ ਤੇ ਬੜਾ ਅਸਰ ਪਵੇਗਾ। ਇਸੇ ਤਰ੍ਹਾਂ ਕਰਿਆਨਾ ਗੁੱਡਜ਼ ਤੇ ਵੀ 4% ਤੋਂ 8% ਟੈਕਸ ਕਰ ਦਿੱਤਾ ਹੈ। ਇਸੇ ਤਰ੍ਹਾਂ ਸਾਬਣ ਜੋ, ਹਰ ਘਰ ਵਿੱਚ ਵਰਤਿਆ ਜਾਂਦਾ ਹੈ, ਆਮ ਲੋਕ ਵੀ ਖਰੀਦਦੇ ਹਨ, ਉਸ ਤੇ ਵੀ 6% ਤੋਂ 12% ਸੇਲਜ਼ ਟੈਕਸ ਕਰ ਦਿੱਤਾ ਗਿਆ ਹੈ, ਭਾਵ ਸਿੱਧਾ ਹੀ ਡਬਲ ਕਰ ਦਿੱਤਾ ਹੈ। ਸਪੀਕਰ ਸਾਹਿਬ, ਜਦੋਂ ਸਹਿਮਤੀ ਬਣੀ ਸੀ, ਉਦੋਂ 50% ਜੋ ਇਨਕਰੀਜ਼ ਕੀਤੀ ਗਈ ਹੈ, ਉਸ ਸਮੇਂ ਸਾਡੀ ਸਰਕਾਰ ਨੂੰ ਲੋਕਾਂ ਦਾ ਵੀ ਖਿਆਲ ਰੱਖਣਾ ਚਾਹੀਦਾ ਸੀ। ਇਹ ਹੋ ਸਕਦਾ ਹੈ, ਮੇਰੀ ਜਾਣਕਾਰੀ ਦਾ ਹਿੱਸਾ ਨਾ ਹੋਵੇ, ਜਿੱਥੋਂ ਤੱਕ ਮੈਨੂੰ ਜਾਣਕਾਰੀ ਹੈ ਕਿ ਟਰੈਕਟਰਾਂ ਤੇ ਪਹਿਲਾਂ ਕੋਈ ਟੈਕਸ ਨਹੀਂ ਸੀ। ਉਸ ਤੇ ਵੀ ਬਰਾਬਰਤਾ ਲਿਆਉਣ ਲਈ 0% ਤੋਂ 4% ਟੈਕਸ ਲਗਾ ਦਿੱਤਾ ਹੈ। ਇਹ ਕਿਸਾਨ ਜਿਹੜਾ ਕਿ ਪਹਿਲਾਂ ਹੀ ਕਰਜ਼ੇ ਦੇ ਥੱਲੇ ਦਬਿਆ ਹੋਇਆ ਹੈ ਅਤੇ 5700 ਕਰੋੜ ਰੁਪਏ ਦਾ ਕਰਜ਼ਾ ਉਨ੍ਹਾਂ ਦੇ ਉਤੇ ਹੈ, ਉਨ੍ਹਾਂ ਤੇ ਵੀ ਇਹ ਭਾਰ ਪਾ ਦਿੱਤਾ ਗਿਆ ਹੈ। ਸਪੀਕਰ ਸਾਹਿਬ, ਕੁਝ ਐਸੀਆਂ ਆਈਟਮਾਂ ਵੀ ਹਨ ਜਿਹੜੀਆਂ ਕਿ 12% ਦਰ ਵਾਲੀਆਂ ਵਸਤਾਂ ਦੀ ਲਿਸਟ ਵਿੱਚ ਵੀ ਦਰਜ ਹਨ ਅਤੇ ਉਹੀ ਆਈਟਮਾਂ ਜਿਨ੍ਹਾਂ ਵਸਤਾਂ ਨੂੰ ਸੇਲ ਟੈਕਸ ਤੋਂ ਛੋਟ ਦਿੱਤੀ ਗਈ ਹੈ, ਉਸਦੇ ਵਿੱਚ ਵੀ ਦਰਜ ਹਨ। ਮੈਂ ਮਿਸਾਲ ਦੇ ਤੌਰ ਤੇ ਦੱਸਣਾ ਚਾਹੁੰਦਾ ਹਾਂ ਕਿ 12% ਸੇਲਜ਼ ਟੈਕਸ ਵਾਲੀਆਂ ਆਈਟਮਾਂ ਦੀ ਲਿਸਟ ਵਿੱਚ ਲੜੀ ਨੰ: 11 ਤੇ ਸਿਲਕ ਲਿਖੀ ਗਈ ਹੈ ਅਤੇ ਇਸਦੇ ਉਲਟ ਜੋ ਟੈਕਸ-ਮੁਆਫ ਵਾਲੀਆਂ ਆਈਟਮਾਂ ਦੀ ਲਿਸਟ ਹੈ ਉਸਦੇ ਵਿੱਚ ਲੜੀ ਨੰ: 29 ਤੇ ਵੀ ਸਿਲਕ ਲਿਖੀ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਸ ਚੀਜ਼ ਦੀ ਪੜਤਾਲ ਕਰਵਾ ਲੈਣ। ਸਪੀਕਰ ਸਾਹਿਬ, ਮੰਤਰੀ ਜੀ ਨੇ ਮੰਨ ਲਿਆ ਹੈ ਕਿ ਇਸ ਸਬੰਧ ਵਿੱਚ ਉਹ ਅਮੈਂਡਮੈਂਟ ਲਿਆ ਰਹੇ ਹਨ ਜਿਹੜੀ ਇਹ ਗਲਤੀ ਹੈ। ਲੇਕਿਨ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਗੱਲ ਭਾਵੇਂ ਕੁਝ ਵੀ ਨਹੀਂ ਪਰ ਹੋਰ ਵੀ ਆਈਟਮਾਂ ਹੋ ਸਕਦੀਆਂ ਹਨ। ਅਸੀਂ ਬਜਟ ਵਿੱਚ ਵੀ ਕਿਹਾ ਸੀ ਕਿ ਉਸਦੇ ਵਿੱਚ ਵੀ ਕਾਫੀ ਕਲੈਰੀਕਲ ਮਿਸਟੇਕਸ ਹਨ। ਜਦੋਂ ਅਸੀਂ ਅਮੈਂਡਮੈਂਟਸ ਲਿਆਉਂਦੇ ਹਾਂ ਤਾਂ ਅਸੀਂ ਅਫਸਰ ਸਾਹਿਬਾਨ ਤੱਕ ਹੀ ਸੀਮਤ ਰਹਿ ਜਾਂਦੇ ਹਾਂ, ਇਸ ਕਰਕੇ ਖਾਮੀਆਂ ਹੋਣ ਦੇ ਚਾਂਸਿਜ਼ ਜ਼ਿਆਦਾ ਹਨ। ਇਸ ਲਈ ਜਿਹੜੇ ਲੋਕ ਸਪੈਸ਼ਲਿਸਟ ਹਨ ਜਾਂ ਵਕੀਲ ਹਨ ਉਨ੍ਹਾਂ ਦੀਆਂ ਸੇਵਾਵਾਂ ਵੀ ਜ਼ਰੂਰ ਲੇ ਲੈਣੀਆਂ ਚਾਹੀਦੀਆਂ ਹਨ, ਕੋਈ ਹਰਜ਼ ਨਹੀਂ। ਇੱਕ ਹੋਰ ਮੈਂ ਸਬੰਧਤ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਮੇਰਾ ਆਖਰੀ ਪੁਆਇੰਟ ਰਹਿ ਗਿਆ ਹੈ ਕਿ ਤੁਸੀਂ ਵੀ ਗਜ਼ਟ ਨੋਟੀਫੀਕੇਸ਼ਨ ਪੜ੍ਹਦੇ ਹੋ, ਸਾਰੇ ਮੈਂਬਰ ਸਾਹਿਬਾਨ ਪੜ੍ਹਦੇ ਹਨ। ਉਹ ਗਜ਼ਟ ਨੋਟੀਫੀਕੇਸ਼ਨਜ਼ 80% ਪ੍ਰੀਜਾਈਡਿੰਗ ਅਫਸਰ, ਲੇਬਰ ਡਿਪਾਰਟਮੈਂਟ ਦੇ ਜੋ ਹਨ, ਉਨ੍ਹਾਂ ਦੇ ਫੈਸਲਿਆਂ ਦੇ ਹੁੰਦੇ ਹਨ ਜਾਂ ਜੋ ਸੇਲਜ਼ ਟੈਕਸ ਦੇ ਫੈਸਲੇ ਹੁੰਦੇ ਹਨ, ਉਨ੍ਹਾਂ ਦੇ ਹੁੰਦੇ ਹਨ। ਪਰ ਲੋਕਾਂ ਨੂੰ ਪਤਾ ਹੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]
ਨਹੀਂ ਲੱਗਦਾ ਕਿ ਕਦੋਂ ਨੋਟੀਫਿਕੇਸ਼ਨ ਹੋ ਗਈ ਅਤੇ ਕਦੋਂ ਕੀ ਅਮੈਂਡਮੈਂਟ ਹੋ ਗਈ ਹੈ ਅਤੇ ਕਈ ਵੇਰ ਵਕੀਲਾਂ ਨੂੰ ਵੀ ਇਨ੍ਹਾਂ ਦਾ ਪਤਾ ਨਹੀਂ ਲਗਦਾ ਕਿਉਂਕਿ 15-20 ਦਿਨ ਬਾਅਦ ਉਨ੍ਹਾਂ ਨੂੰ ਨੋਟੀਫਿਕੇਸ਼ਨ ਦੀ ਕਾਪੀ ਮਿਲਦੀ ਹੈ ਜਿਸਦੇ ਸਿੱਟੇ ਵਜੋਂ ਕਾਫੀ ਪ੍ਰੇਸ਼ਾਨੀ ਹੁੰਦੀ ਹੈ। ਮੇਰਾ ਸੁਝਾਓ ਹੈ ਕਿ ਜਦੋਂ ਵੀ ਤੁਸੀਂ ਸੇਲਜ਼ ਟੈਕਸ ਤੇ ਕੋਈ ਤਰਮੀਮ ਜਾਂ ਅਮੈਂਡਮੈਂਟ ਕਰਦੇ ਹੋ ਤਾਂ ਉਸ ਨੂੰ ਅਖਬਾਰਾਂ ਵਿੱਚ ਜ਼ਰੂਰ ਦਿੱਤਾ ਜਾਵੇ ਭਾਵੇਂ ਇਸ ਨਾਲ ਐਕਸਟਰਾ ਖਰਚ ਜ਼ਰੂਰ ਹੋਵੇਗਾ ਪਰ ਇਹ ਜ਼ਰੂਰੀ ਹੈ। ਇਸ ਨਾਲ ਆਮ ਜਧਾਰਨ ਦੁਕਾਨਦਾਰ ਵੀ ਉਸ ਨੂੰ ਵੇਖ ਸਕਣਗੇ। ਅਖਬਾਰਾਂ ਵਿੱਚ ਇਹ ਅਮੈਂਡਮੈਂਟਾਂ ਤਾਂ ਆ ਜਾਂਦੀਆਂ ਹਨ ਜਿਹੜੀਆਂ ਪੇਸ਼ ਹੋਈਆਂ ਹਨ ਪਰ ਹਰ ਵਾਰੀ ਗਜ਼ਟ ਵਿੱਚ 4-5 ਅਮੈਂਡਮੈਂਟਾਂ ਹੁੰਦੀਆਂ ਹਨ। ਉਨ੍ਹਾਂ ਬਾਰੇ ਅਖਬਾਰਾਂ ਵਿੱਚ ਜ਼ਰੂਰ ਦਿੱਤਾ ਜਾਵੇ ਤਾਂ ਕਿ ਵਪਾਰੀ ਵਰਗ ਨੂੰ ਇਸ ਦਾ ਫਾਇਦਾ ਹੋ ਸਕੇ।

ਸ਼੍ਰੀ ਰਮੇਸ਼ ਚੰਦਰ ਡੋਗਰਾ (ਦਸੂਹਾ) : ਸਪੀਕਰ ਸਾਹਿਬ, ਫਾਇਨਾਂਸ ਮਨਿਸਟਰ ਸਾਹਿਬ ਦੀਆਂ ਮਿਤੀ 16 ਨਵੰਬਰ, 1999, 20 ਦਸੰਬਰ, 1999, 10 ਜਨਵਰੀ, 2000 ਅਤੇ 16 ਜਨਵਰੀ, 2000 ਨੂੰ ਮੀਟਿੰਗਾਂ ਹੋਈਆਂ ਸਨ। ਉਥੇ ਇਹ ਫੈਸਲਾ ਹੋਇਆ ਸੀ ਕਿ ਟੈਕਸ ਵਿੱਚ ਯੂਨੀਫਾਰਮਿਟੀ ਰੱਖੀ ਜਾਵੇ। However, on the implementation of flat rates concensus was arrived that all states/U. T.s should adopt uniform flat rates of 0% 4% 8% 12% and special flat rate of 1% and 20%. It was decided that all the states/U.T.s should adhere to these flat rates for all commodities specifically listed at such flat rates. However, these were minimum flat rates and the states were free to adopt rates higher than the flat rates for those particular commodities. This matter was considered in the meetings dated 31st December, 1999 and 12th January, 2000 to retain existing rates of sales tax on the commodities whereas the rate of tax is higher than the flat rates decided at the National Level. ਸੋ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸੇਲਜ਼ ਟੈਕਸ ਇੱਕ ਪੈਟਰਨ ਅਨੁਸਾਰ ਲਿਆ ਜਾਵੇ। ਮੈਂ ਇਸ ਗੱਲ ਨਾਲ ਸਹਿਮਤ ਨਹੀਂ ਹਾਂ ਕਿ ਜਿੱਥੇ ਕਿਸੇ ਸਟੇਟ ਵਿੱਚ ਟੈਕਸ ਦਾ ਫਲੈਟ ਰੇਟ 4% ਹੈ ਅਤੇ ਇੱਕ ਸਟੇਟ ਵਿੱਚ 6% ਹੈ ਤਾਂ ਉਸ 6% ਨੂੰ ਅਡਾਪਟ ਕਰ ਲਿਆ ਜਾਵੇ। ਇਸ ਗੱਲ ਦੀ ਮੈਨੂੰ ਸਮਝ ਨਹੀਂ ਆਈ। ਮੈਂ ਸੁਜੈਸਟ ਕਰਦਾ ਹਾਂ ਕਿ ਜੇ ਫਲੈਟ ਰੇਟ 4% ਹੈ ਤਾਂ ਉਸ ਨੂੰ 6% ਲਗਾਉਣ ਦੀ ਜਗ੍ਹਾ ਉਸ ਨੂੰ ਰਿਡਿਊਸ ਕਰਕੇ 4% ਹੀ ਕੀਤਾ ਜਾਵੇ। ਯੂਨੀਫਾਰਮਿਟੀ ਕਰਨ ਵਾਸਤੇ ਵੱਧ ਟੈਕਸ ਨੂੰ ਘੱਟ ਕਰ ਲੈਣਾ ਚਾਹੀਦਾ ਹੈ। ਇਸ ਨਾਲ ਸਟੇਟ ਦੀ ਵਰਕਿੰਗ ਗੁੱਡ ਹੋਵੇਗੀ। ਦੂਸਰੀ ਗੱਲ ਮੇਰੀ ਇਹ ਹੈ ਕਿ ਜਦੋਂ ਤੋਂ ਇਹ ਸਰਕਾਰ ਆਈ ਹੈ, ਇਨ੍ਹਾਂ ਦਾ ਇਹੀ ਕੰਮ ਰਿਹਾ ਕਿ ਹਰ ਚੀਜ਼ ਤੇ ਟੈਕਸ ਲਗਾ ਦਿੱਤਾ ਜਾਵੇ। ਮੇਰਾ ਖਿਆਲ ਹੈ ਕਿ ਪੀਣ ਵਾਲੇ ਪਾਣੀ ਤੇ ਟੈਕਸ ਨਹੀਂ ਲੱਗਾ ਤਾਂ ਇਨ੍ਹਾਂ ਨੇ ਉਹ ਵੀ ਲਗਾ

ਦੇਣਾ ਹੈ । ਕਿਸੇ ਚੀਜ਼ ਨੂੰ ਇਹ ਨਹੀਂ ਛੱਡਣਗੇ । ਮੈਂ ਕਹਿਣਾ ਚਾਹੁੰਦਾ ਹਾਂ ਕਿ ਦਾਲ ਗਰੀਬ ਵਿਅਕਤੀ ਦੀ ਭਾਜੀ ਹੈ । ਜੇ ਉਸ ਨੂੰ ਸਬਜ਼ੀ ਨਹੀਂ ਮਿਲੀ ਕਿਉਂਕਿ ਉਸ ਦਾ ਰੇਟ ਵੱਧ ਗਿਆ ਹੈ ਤਾਂ ਉਹ ਦਾਲ ਖਣਾ ਲੈਂਦਾ ਹੈ । ਅੱਜ ਦਾਲਾਂ ਦੇ ਰੇਟ ਵੀ ਵਧਾ ਦਿੱਤੇ ਗਏ ਹਨ । ਦਾਲ ਗਰੀਬ ਦੀ ਖੁਰਾਕ ਹੈ । ਇਸ ਨੂੰ ਵੀ ਇਨ੍ਹਾਂ ਨੇ ਸਪੇਅਰ ਨਹੀਂ ਕੀਤਾ । ਜੇ ਇਨ੍ਹਾਂ ਦਾ ਵੱਸ ਚਲੇ ਤਾਂ ਇਹ ਹਵਾ ਤੇ ਵੀ ਟੈਕਸ ਲਗਾ ਦੇਣ, ਜਿਸ ਤਰੀਕੇ ਨਾਲ ਇਹ ਕੰਮ ਚੱਲ ਰਹੇ ਹਨ ।

**ਆਬਕਾਰੀ ਤੇ ਕਰ ਮੰਤਰੀ** (ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ) : ਮਾਨਯੋਗ ਸਪੀਕਰ ਸਾਹਿਬ, ਦਰਅਸਲ ਜਿਹੜਾ ਬਿਲ ਇੰਟਰੋਡਿਊਸ ਕੀਤਾ ਗਿਆ ਹੈ, ਇਸ ਵਿੱਚ ਇਹ ਕਿਹਾ ਗਿਆ ਹੈ ਕਿ 12% ਦੀ ਬਜਾਏ ਮੈਕਸੀਮਮ ਸੀਲਿੰਗ 20% ਹੋਵੇ । ਸੇਲਜ਼ ਟੈਕਸ ਬਾਰੇ ਬਿਲ ਤਾਂ ਅਸੀਂ ਆਲਰੇਡੀ ਪਾਸ ਕਰ ਚੁੱਕੇ ਹਾਂ ਜਿਸ ਵਿਚ ਚਾਰ, ਪੰਜ, ਛੇ, ਅੱਠ, ਦਸ, ਬਾਰ੍ਹਾਂ ਪਰਸੈਂਟ ਦੀ ਗੱਲ ਹੈ । ਇਸ ਦਾ ਮੈਨੂੰ ਪਤਾ ਨਹੀਂ । ਇਹ ਉਸ ਦੀ ਕਲੈਰੀਫਿਕੇਸ਼ਨ ਹੈ । ਉਹ ਆਪਾਂ ਪਾਸ ਕਰ ਚੁੱਕੇ ਹਾਂ ਜਿਸ ਤੇ ਕੁਐਸਚਨ ਵੀ ਰੇਜ਼ ਹੋਏ, ਮੈਂ ਜਵਾਬ ਵੀ ਦਿੱਤਾ ਤੇ ਉਹ ਅਸੀਂ ਪਾਸ ਕਰ ਚੁੱਕੇ ਹਾਂ । ਇਹ ਜਿਹੜਾ ਬਿਲ ਇੰਟਰੋਡਿਊਸ ਹੋਇਆ ਹੈ, ਇਸ ਵਿੱਚ ਇਹ ਹੈ ਕਿ ਮੈਕਸੀਮਮ ਸੀਲਿੰਗ 12% ਦੀ ਜਗ੍ਹਾ 20% ਅਲਾਓ ਕੀਤੀ ਜਾਵੇ । ਇਹ ਜੋ ਬਿਲ ਇੰਟਰੋਡਿਊਸ ਹੋਇਆ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਚੰਗੀ ਸੁਜੈਸ਼ਨ ਤੇ ਜ਼ਰੂਰ ਅਮਲ ਕਰਨਾ ਚਾਹੀਦਾ ਹੈ । ਜਿਸ ਤਰ੍ਹਾਂ ਮਾਨਯੋਗ ਮੈਂਬਰ ਸਾਹਿਬ ਨੇ ਦੱਸਿਆ ਹੈ ਕਿ ਸਾਨੂੰ ਫੀਡ ਬੈਕ ਲੈਣਾ ਚਾਹੀਦਾ ਹੈ । ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਫੀਡ ਬੈਕ ਲੈਣਾ ਸ਼ੁਰੂ ਕਰ ਦਿੱਤਾ ਹੈ । ਜੇ ਕਿਤੇ ਟੈਕਸ ਗਲਤ ਲੱਗ ਗਿਆ ਤਾਂ ਉਸ ਦੀ ਦਰੁਸਤੀ ਕੀਤੀ ਜਾ ਸਕਦੀ ਹੈ । ਜਿਹੜੇ ਸ਼ਾਪਕੀਪਰ, ਛੋਟੇ ਦੁਕਾਨਦਾਰ ਹਨ, ਅਸੀਂ ਸਭ ਥਾਂ ਤੇ ਪਹੁੰਚਣ ਦੀ ਕੋਸ਼ਿਸ਼ ਕਰ ਰਹੇ ਹਾਂ । ਪਹੁੰਚ ਕੇ ਤੇ ਉਨ੍ਹਾਂ ਕੋਲ ਜਾ ਕੇ ਅਸੀਂ ਉਨ੍ਹਾਂ ਨੂੰ ਸੁਣ ਰਹੇ ਹਾਂ । ਅਸੀਂ ਵੱਖ-ਵੱਖ ਥਾਵਾਂ ਤੇ ਟਾਈਮ ਫਿਕਸ ਕਰਨੇ ਸ਼ੁਰੂ ਕਰ ਦਿੱਤੇ ਹਨ । ਇਸ ਮਹੀਨੇ ਘੱਟੋ ਘੱਟ 15-20 ਮੀਟਿੰਗਾਂ ਫਿਕਸ ਕੀਤੀਆਂ ਹਨ ਅਤੇ ਉਨ੍ਹਾਂ ਦੇ ਵਿਚਾਰ ਲੈਣੇ ਹਨ ਤੇ ਜਿੱਥੇ ਸਾਨੂੰ ਲੱਗੇਗਾ ਕਿ ਇਹ ਟੈਕਸ ਵੱਧ ਹਨ ਤਾਂ ਅਸੀਂ ਰੈਕਟੀਫਾਈ ਕਰਾਂਗੇ ਕਿਉਂਕਿ ਟੈਕਸਾਂ ਦੇ ਵਿੱਚ ਅਗਰ ਥੋੜ੍ਹੀ ਗਲਤੀ ਹੋ ਜਾਂਦੀ ਹੈ ਤਾਂ ਟਰੇਡਰਜ਼ ਨੂੰ ਬਹੁਤ ਫਰਕ ਪੈ ਸਕਦਾ ਹੈ ਔਰ ਇਸੇ ਕਾਰਨ ਇਹ ਕੀਤਾ ਹੈ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਗਰੀਬ ਆਦਮੀ ਪਹਿਲਾਂ ਹੀ ਮਜ਼ਬੂਰ ਸੀ ਔਰ ਹਾਲਾਤ ਦੇ ਮੁਤਾਬਿਕ ਬੜੀ ਮੁਸ਼ਕਲ ਦੇ ਨਾਲ ਸਰਕਾਰ ਨੇ 1,000/- ਰੁਪਿਆ ਮਕਾਨ ਦੇ ਵਾਸਤੇ ਦੇਣਾ ਸ਼ੁਰੂ ਕੀਤਾ ਹੈ । ਘਰ ਦੀ ਚਿਣਾਈ ਵਾਸਤੇ ਰੇਤ ਬਹੁਤ ਜ਼ਰੂਰੀ ਹੈ ਔਰ ਉਹ ਰੇਤ ਗੌਰਮਿੰਟ ਨਿਲਾਮ ਕਰਦੀ ਹੈ । ਕੋਈ ਠੇਕੇਦਾਰ ਉਸ ਨੂੰ ਪ੍ਰੋਡਿਊਸ ਨਹੀਂ ਕਰਦਾ । ਉਸ ਤੇ ਸਰਕਾਰ ਨੇ ਸੇਲ ਟੈਕਸ 100/- ਰੁਪਿਆ ਟਰਾਲੀ ਤੇ, 100/- ਰੁਪਿਆ ਗੱਡੇ ਤੇ ਅਤੇ 100/- ਰੁਪਿਆ

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]
ਖੋਤੇ ਤੇ ਲਾ ਦਿੱਤਾ ਹੈ । ਜਿਹੜਾ ਰੇਤ ਉਤੇ ਟੈਕਸ 100/- ਰੁਪਿਆ ਲਾ ਦਿੱਤਾ ਹੈ; ਇਹ ਲੋਕਾਂ ਨਾਲ ਬਹੁਤ ਧੱਕਾ ਹੋਇਆ ਹੈ । ਮੈਂ ਮਾਨਯੋਗ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹੈ ਕਿ ਇਹ ਲੋਕਾਂ ਵਾਸਤੇ ਬਹੁਤ ਜ਼ਰੂਰੀ ਹੈ । ਲੋਕਾਂ ਵਾਸਤੇ ਕੁੱਲੀ, ਗੁੱਲੀ ਤੇ ਜੁੱਲੀ ਦੇਣਾ ਗੌਰਮਿੰਟ ਦੀ ਜ਼ਿੰਮੇਵਾਰੀ ਹੁੰਦੀ ਹੈ । ਗੁੱਲੀ ਅਤੇ ਜੁੱਲੀ ਤਾਂ ਗੌਰਮਿੰਟ ਦੇ ਨਹੀਂ ਸਕਦੀ ਪਰ ਕੁੱਲੀ ਤਾਂ ਦੇ ਸਕਦੀ ਹੈ । ਮੈਂ ਬੇਨਤੀ ਕਰਦਾ ਹਾਂ ਕਿ ਇਹੋ ਜਿਹੇ ਛੋਟੇ-ਛੋਟੇ ਟੈਕਸ ਵਾਪਸ ਲੈਣ ਵਾਸਤੇ ਇਹ ਦੱਸਣ ਕਿ ਕੀ ਇਹ ਵਾਪਸ ਕਰ ਲੈਣਗੇ ?

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ ਅਤੇ ਵੈਧਤਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ-ਕਲਾਜ਼ (2)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (2) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ**

**ਕਲਾਜ਼ਾਂ 2 ਤੋਂ 5**

**ਸ੍ਰੀ ਸਪੀਕਰ** : ਕਿਉਂਕਿ ਕਲਾਜ਼ਾਂ 2 ਤੋਂ 5 ਤੱਕ ਕੋਈ ਸੋਧਨਾ ਨਹੀਂ ਹੈ । ਜੇਕਰ ਸਦਨ ਸਹਿਮਤ ਹੋਵੇ ਤਾਂ ਸਾਰੀਆਂ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ?

(**ਆਵਾਜ਼ਾਂ** : ਹਾਂ ਜੀ, ਹਾਂ ਜੀ)

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਤੋਂ 5 ਬਿਲ ਦਾ ਹਿੱਸਾ ਹਨ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 1 ਦੀ ਉਪ-ਕਲਾਜ਼ (1)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (1) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸਿਰਲੇਖ**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ

**ਆਬਕਾਰੀ ਤੇ ਕਰ ਮੰਤਰੀ** (ਸਰਦਾਰ ਅਦੇਸ਼ ਪ੍ਰਤਾਪ ਸਿਘ ਕੈਰੋਂ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ ਅਤੇ ਵੈਧਤਾ) ਬਿੱਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ ਅਤੇ ਵੈਧਤਾ) ਬਿਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ ਅਤੇ ਵੈਧਤਾ) ਬਿਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਹੁਣ ਸਦਨ ਮੰਗਲਵਾਰ, ਮਿਤੀ 4 ਅਪ੍ਰੈਲ, 2000 ਦੇ ਸਵੇਰੇ 10-00 ਵਜੇ ਤੱਕ ਸਥਗਿਤ ਕੀਤਾ ਜਾਂਦਾ ਹੈ ।

*6.29 ਵਜੇ ਸ਼ਾਮ

(ਇਸ ਉਪ੍ਰੰਤ ਸਦਨ ਮੰਗਲਵਾਰ, ਮਿਤੀ 4 ਅਪ੍ਰੈਲ, 2000 ਦੇ 10.00 ਵਜੇ ਸਵੇਰ ਤੱਕ ਸਥਗਿਤ* ਹੋ ਗਿਆ ।)

# APPENDIX-I
# TO
# PUNJAB VIDHAN SABHA DEBATES

*Dated the 3rd April, 2000*

VOL. IX—No. 14

## STARRED QUESTION AND ANSWER

### ਆਯੁਰਵੈਦਿਕ ਡਾਕਟਰਾਂ ਦੀ ਜਾਅਲੀ ਰਜਿਸਟਰੇਸ਼ਨ

*2086. **ਸ਼੍ਰੀ ਅਰੁਨੇਸ਼ ਕੁਮਾਰ ਸ਼ਾਕਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਚੌਕਸੀ ਵਿਭਾਗ ਦੁਆਰਾ ਸਾਲ 1998 ਅਤੇ 1999 ਦੌਰਾਨ ਆਯੁਰਵੈਦਿਕ ਡਾਕਟਰਾਂ ਦੀ ਜਾਅਲੀ ਰਜਿਸਟਰੇਸ਼ਨ ਕਰਨ ਸਬੰਧੀ ਕੋਈ ਜਾਂਚ-ਪੜਤਾਲ ਕਰਨ ਦਾ ਹੁਕਮ ਦਿੱਤਾ ਗਿਆ ਸੀ, ਜੇਕਰ ਅਜਿਹਾ ਹੋਵੇ, ਤਾਂ ਪੜਤਾਲੀਆ ਰਿਪੋਰਟ ਦੇ ਵੇਰਵੇ ਕੀ ਹਨ ਅਤੇ ਇਸ ਲਈ ਕੀ ਕਾਰਵਾਈ ਕੀਤੀ ਗਈ ਹੈ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ, ਚੌਕਸੀ ਵਿਭਾਗ ਦੁਆਰਾ ਇਸ ਮਾਮਲੇ ਦੀ ਪੜਤਾਲ ਕਰਨ ਲਈ ਬਕਾਇਦਾ ਇਨਕੁਆਰੀ ਨੰ: 2/99 ਚੰਡੀਗੜ੍ਹ ਦਰਜ ਕਰਵਾਈ ਗਈ ਸੀ। ਪੜਤਾਲ ਦੌਰਾਨ ਪਾਇਆ ਗਿਆ ਹੈ ਕਿ ਇੰਡੀਅਨ ਮੈਡੀਸਨ ਸੈਂਟਰਲ ਕੌਂਸਲ ਐਕਟ-1970 ਅਤੇ ਪੰਜਾਬ ਆਯੁਰਵੈਦਾ ਅਤੇ ਯੂਨਾਨੀ ਪ੍ਰੈਕਟੀਸ਼ਨਰ ਐਕਟ-1963 ਦੇ ਉਪਬੰਧਾਂ ਦੀ ਉਲੰਘਣਾ ਕਰਦੇ ਹੋਏ ਬੋਰਡ ਆਫ ਆਯੁਰਵੈਦਾਂ ਅਤੇ ਯੂਨਾਨੀ ਸਿਸਟਮ ਆਫ ਮੈਡੀਸਨ, ਪੰਜਾਬ ਦੇ ਉਸ ਵੇਲੇ ਦੇ ਰਜਿਸਟਰਾਰ/ਮੈਬਰਾਨ ਵਲੋਂ ਦੂਜੇ ਵਿਅਕਤੀਆਂ ਦੀ ਮਿਲੀਭੁਗਤ ਨਾਲ ਕਈ ਕੇਸਾਂ ਵਿਚ ਰਿਸ਼ਵਤ ਹਾਸਿਲ ਕਰਕੇ ਜੰਮੂ ਅਤੇ ਕਸ਼ਮੀਰ, ਬਿਹਾਰ ਅਤੇ ਹਿਮਾਚਲ ਪ੍ਰਦੇਸ਼ ਰਾਜਾਂ ਵਿਚੋਂ ਪ੍ਰਾਪਤ ਕੀਤੇ ਜਾਅਲੀ ਸਰਟੀਫਿਕੇਟਾਂ ਦੇ ਅਧਾਰ ਤੇ ਅਤੇ ਕੁਝ ਕੇਸਾਂ ਵਿਚ ਕੁਝ ਵਿਅਕਤੀਆਂ ਵਲੋਂ ਗਲਤ ਹਲਫੀਆ ਬਿਆਨ, ਗਲਤ ਜਨਮ ਮਿਤੀ, ਗਲਤ ਰਿਹਾਇਸ਼ੀ ਪਤੇ ਅਤੇ ਜਾਅਲੀ ਦਸਤਾਵੇਜ਼ ਦੇ ਕੇ ਇਨ੍ਹਾਂ ਰਾਜਾਂ ਵਿਚੋਂ ਪ੍ਰਾਪਤ ਕੀਤੇ ਰਜਿਸਟਰੇਸ਼ਨ ਸਰਟੀਫਿਕੇਟਾਂ ਦੇ ਅਧਾਰ ਤੇ ਪੰਜਾਬ ਰਾਜ ਵਿਚ ਐਨਲਿਸਟਮੈਂਟ ਕਰਕੇ ਮੈਡੀਕਲ ਪ੍ਰੈਕਟਿਸ ਕਰਨ ਦੀ ਪ੍ਰਵਾਨਗੀ ਦਿੱਤੀ ਗਈ। ਇਸ ਪੜਤਾਲ ਰਿਪੋਰਟ ਦੇ ਸਿੱਟਿਆਂ ਦੇ ਅਧਾਰ ਤੇ ਐਫ.ਆਈ.ਆਰ. ਨੰ: 6 ਮਿਤੀ 24 ਅਗਸਤ, 2000, ਥਾਣਾ ਐਫ. ਐਸ.-1, ਮੋਹਾਲੀ ਦਰਜ ਕਰਵਾ ਦਿੱਤੀ ਗਈ ਹੈ।

— —

# APPENDIX-II
# TO
# PUNJAB VIDHAN SABHA DEBATES

*Dated the 3rd April, 2000*

*Vol. IX No. 14*

## STARRED QUESTION AND ANSWER

### ਸਿਵਲ ਕੋਰਟਸ ਕੰਪਲੈਕਸ, ਬਠਿੰਡਾ ਵਿਖੇ ਮੀਟਿੰਗ ਹਾਲ ਦੀ ਉਸਾਰੀ ।

*1789. 1. ਕਾਮਰੇਡ ਹਰਦੇਵ ਸਿੰਘ ਅਰਸ਼ੀ
2. ਕਾਮਰੇਡ ਅਜੈਬ ਸਿੰਘ ਰੌਤਾ } :ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਾਲ 1998 ਜਾਂ 1999 ਦੇ ਦੌਰਾਨ ਸਿਵਲ ਕੋਰਟਸ, ਬਠਿੰਡਾ ਦੇ ਅਹਾਤੇ ਵਿਚ ਕਿਸੇ ਨਵੇਂ ਮੀਟਿੰਗ ਹਾਲ ਦੀ ਉਸਾਰੀ ਕੀਤੀ ਗਈ ਸੀ; ਜੇਕਰ ਅਜਿਹਾ ਹੋਵੇ ਤਾਂ ਉਸ ਦੀ ਉਸਾਰੀ ਤੇ ਕੁੱਲ ਕਿੰਨਾ ਖਰਚਾ ਕੀਤਾ ਗਿਆ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਖਰਚਾ ਜਿਹੜੇ-ਜਿਹੜੇ ਸਾਧਨਾਂ ਤੋਂ ਪ੍ਰਾਪਤ ਹੋਇਆ, ਦਾ ਵੇਰਵਾ ਕੀ ਹੈ ?

**ਸਰਦਾਰ ਨਿਰਮਲ ਸਿੰਘ ਕਾਹਲੋਂ** (ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ) : (ੳ) ਹਾਂ ਜੀ । ਸਾਲ 1999 ਵਿਚ ਡਿਪਟੀ ਕਮਿਸ਼ਨਰ ਦਫਤਰ ਕੰਪਲੈਕਸ ਵਿਚ ਨਵੇਂ ਹਾਲ ਦੀ ਕੀਤੀ ਉਸਾਰੀ ਉਤੇ ਕੁੱਲ 14.85 ਲੱਖ ਰੁਪਏ ਖਰਚੇ ਗਏ ।

(ਅ) ਜਿਨ੍ਹਾਂ ਸੂਤਰਾਂ ਤੋਂ ਪ੍ਰਾਪਤ ਹੋਏ ਫੰਡਾਂ ਨੂੰ ਖਰਚਿਆ ਗਿਆ, ਦਾ ਵੇਰਵਾ ਹੇਠ ਦਿੱਤੇ ਅਨੁਸਾਰ ਹੈ :—

| ਲੜੀ ਨੰ: | ਏਜੰਸੀ ਦਾ ਨਾਂ | ਰਕਮ ਜੋ ਦਿੱਤੀ | ਵੇਰਵਾ ਗਰਾਂਟ/ਸਕੀਮ |
|---|---|---|---|
| 1. | ਏ.ਡੀ.ਸੀ. (ਵਿਕਾਸ) ਬਠਿੰਡਾ | 7,08,128/- ਰੁ: | ਜ਼ਿਲ੍ਹਾ ਪਲੈਨਿੰਗ ਬੋਰਡ ਤੋਂ ਪ੍ਰਾਪਤ ਗਰਾਂਟ ਦੇ ਵਿਆਜ ਵਿਚੋਂ ਦਿੱਤੀ ਗਈ । |
| 2. | ਜ਼ਿਲ੍ਹਾ ਪ੍ਰੀਸ਼ਦ ਬਠਿੰਡਾ | 2,65,439/- ਰੁ: | ਬੰਧਨ ਮੁਕਤ ਸਕੀਮ ਦੇ ਫੰਡਾਂ ਵਿਚੋਂ ਕੀਤੀ ਗਈ । |
| 3. | ਜ਼ਿਲ੍ਹਾ ਪ੍ਰੀਸ਼ਦ ਬਠਿੰਡਾ | 2,16,310/- ਰੁ: | —ਉਕਤ— |
| 4. | ਜ਼ਿਲ੍ਹਾ ਪ੍ਰੀਸ਼ਦ ਬਠਿੰਡਾ | 2,95,123/- ਰੁ: | ਐਮ. ਪੀ. ਲੈਂਡਜ ਅਧੀਨ ਗਰਾਂਟ ਦੇ ਵਿਆਜ ਵਿਚੋਂ ਦਿੱਤੀ ਗਈ । |

ਨੋਟ :—ਯੋਜਨਾ ਵਿਭਾਗ ਦੀਆਂ ਹਦਾਇਤਾਂ ਮੁਤਾਬਕ ਬੰਧਨ ਮੁਕਤ ਰਕਮ ਹਾਲ ਦੀ ਉਸਾਰੀ ਲਈ ਨਹੀਂ ਖਰਚੀ ਜਾ ਸਕਦੀ ।

1342—6-8-2000—305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

# PUNJAB VIDHAN SABHA

## DEBATES

*4th April, 2000*

(Morning Sitting)

Vol. IX—No. 15

OFFICIAL REPORT

CONTENTS

*Tuesday, the 4th April, 2000*

(Morning Sitting)




**Punjab Vidhan Sabha Secretariat, Chandigarh.**

Price : Rs..... .

# PUNJAB VIDHAN SABHA

*Tuesday, the 4th April, 2000*

*(Morning Sitting)*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 10-00 A. M. Mr. Speaker (Sardar Charnjit Singh Atwal) in the Chair.*

## POSTPONED STARRED QUESTIONS AND ANSWERS

**ਸ੍ਰੀ ਸਪੀਕਰ** : ਅੱਜ ਪਹਿਲਾਂ ਪੋਸਟਪੋਨਡ ਸਵਾਲ ਲਏ ਜਾਣਗੇ । ਹਾਂ ਜੀ, ਸ੍ਰੀ ਚੂਨੀ ਲਾਲ ਭਗਤ ਜੀ ।

### ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਨੂੰ ਕਬਜ਼ੇ ਦੇ ਆਧਾਰ' ਤੇ ਮਾਲਕੀ ਹੱਕ ਦੇਣਾ

*2060. **ਸ੍ਰੀ ਚੂਨੀ ਲਾਲ ਭਗਤ** : ਕੀ ਅਨੁਸੂਚਿਤ, ਜਾਤੀਆਂ ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਰਾਜ ਵਿਚ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵਿਅਕਤੀਆਂ, ਜਿਨ੍ਹਾਂ ਦਾ ਪਿਛਲੇ 30-35 ਸਾਲਾਂ ਤੋਂ ਛੋਟੇ ਆਕਾਰ ਦੇ ਪਲਾਟਾਂ ਤੇ ਕਬਜ਼ਾ ਹੈ, ਨੂੰ ਮਾਲਕੀ ਹੱਕ ਦੇਣਾ ਜਾਂ ਉਨ੍ਹਾਂ ਤੋਂ ਨਾ ਮਾਤਰ ਫ਼ੀਸ ਲੈਣ ਤੋਂ ਬਾਅਦ ਉਨ੍ਹਾਂ ਦੇ ਨਾਂ ਜ਼ਮੀਨ ਦੇ ਉਕਤ ਪਲਾਟਾਂ ਦਾ ਇੰਤਕਾਲ ਕਰਨ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ਅਤੇ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸਰਵਨ ਸਿੰਘ ਫਿਲੌਰ** : ਨਹੀਂ ਜੀ ।

**ਸ੍ਰੀ ਚੂਨੀ ਲਾਲ ਭਗਤ** : ਸਪੀਕਰ ਸਾਹਿਬ, ਗਰੀਬ ਵਰਗਾਂ ਦੇ ਲਈ ਸਾਰੀਆਂ ਹੀ ਪਾਰਟੀਆਂ ਆਪਣੀ ਆਪਣੀ ਹਮਦਰਦੀ ਦਾ ਪ੍ਰਗਟਾਵਾ ਕਰਦੀਆਂ ਹਨ । ਇਹ ਗਰੀਬ ਲੋਕ 30-35 ਸਾਲਾਂ ਤੋਂ ਡੇਢ-ਡੇਢ, ਦੋ-ਦੋ ਮਰਲੇ ਦੀਆਂ ਜ਼ਮੀਨਾਂ ਦੇ ਵਿੱਚ ਛੋਟੇ ਛੋਟੇ ਮਕਾਨ ਬਣਾ ਕੇ ਬੈਠੇ ਹਨ । ਮੈਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਉਨ੍ਹਾਂ ਗਰੀਬ ਵਰਗ ਦੇ ਲੋਕਾਂ ਨੂੰ ਕਦੋਂ ਤੱਕ ਰਿਆਇਤ ਦੇ ਤੌਰ ਤੇ ਘੱਟ ਕੀਮਤ ਲਗਾਕੇ ਮਕਾਨਾਂ ਦੇ ਮਾਲਕ ਬਣਾ ਦਿੱਤਾ ਜਾਵੇਗਾ ?

(15)

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਵੈਲਫੇਅਰ ਡਿਪਾਰਟਮੈਂਟ ਦੀ ਕੋਈ ਅਜਿਹੀ ਜ਼ਮੀਨ ਨਹੀਂ ਹੈ ਜਿਸ ਦੇ ਉਪਰ ਇਹ ਸ਼ਡਿਊਲਡ ਕਾਸਟਸ ਭਰਾ ਆਪਣੇ ਮਕਾਨ ਬਣਾ ਕੇ ਬੈਠੇ ਹੋਣ ।

(15)

**ਸ੍ਰੀ ਚੂਨੀ ਲਾਲ ਭਗਤ** : ਸਪੀਕਰ ਸਾਹਿਬ, ਮੈਂ ਮਕਾਨ ਬਣਾਉਣ ਦੀ ਗੱਲ ਨਹੀਂ ਕੀਤੀ । ਮੇਰੀ ਬੇਨਤੀ ਇਹ ਸੀ ਕਿ ਗਰੀਬ ਵਰਗ ਦੇ ਲੋਕ ਜਿਹੜੇ ਕਿ ਛੋਟੇ ਛੋਟੇ

(15)

[ਸ੍ਰੀ ਚੂਨੀ ਲਾਲ ਭਗਤ]
ਮਕਾਨ ਬਣਾ ਕੇ ਉਸ ਜਗ੍ਹਾ ਦੇ ਉਤੇ ਰਹਿ ਰਹੇ ਹਨ, ਉਨ੍ਹਾਂ ਨੂੰ ਕੋਈ ਰਿਆਇਤ ਦੇ ਕੇ ਤੇ, ਘੱਟ ਕੀਮਤ ਲੈ ਕੇ ਉਹ ਜਗ੍ਹਾ ਦੇ ਦਿੱਤੀ ਜਾਵੇ ਤਾਂ ਕਿ ਉਹ ਉਸ ਦੇ ਮਾਲਕ ਬਣ ਜਾਣ ।

**ਸ੍ਰੀ ਸਪੀਕਰ** : ਮੰਤਰੀ ਜੀ, ਉਹ ਪੁੱਛ ਰਹੇ ਹਨ ਕਿ ਜਿਹੜੇ ਗਰੀਬ ਲੋਕ ਡੇਢ-ਡੇਢ ਮਰਲੇ, ਦੋ-ਦੋ ਮਰਲੇ ਦੇ ਛੋਟੇ ਮਕਾਨਾਂ ਵਿਚ ਰਹਿ ਰਹੇ ਹਨ, ਉਨ੍ਹਾਂ ਨੂੰ ਘੱਟ ਕੀਮਤ ਤੇ ਉਹ ਮਕਾਨ ਦੇ ਦਿਉਗੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਮ. ਐਲ. ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹ ਲੋਕ ਜਿਥੇ ਬੈਠੇ ਹਨ, ਉਹ ਸਾਡੇ ਮਹਿਕਮੇ ਦੀ ਜ਼ਮੀਨ ਨਹੀਂ ਹੈ । ਇਹ ਜ਼ਮੀਨ ਜਾਂ ਤਾਂ ਸਥਾਨਕ ਸਰਕਾਰਾਂ ਦੇ ਮਹਿਕਮੇ ਦੀ ਹੈ, ਜਾਂ ਮਾਲ ਵਿਭਾਗ ਦੀ ਹੈ ਅਤੇ ਜਾਂ ਫਿਰ ਪੰਚਾਇਤੀ ਰਾਜ ਦੀ ਹੈ । ਸਾਡੇ ਮਹਿਕਮੇ ਦੀ ਇਹ ਜ਼ਮੀਨ ਨਹੀਂ ਹੈ ।

**ਸ੍ਰੀ ਸਪੀਕਰ** : ਅਗਲਾ ਸਵਾਲ ।

---

**ਮੁਲਤਵੀ ਕੀਤਾ ਗਿਆ ਨਿਸ਼ਾਨ ਵਾਲਾ ਪ੍ਰਸ਼ਨ ਨੰ. 1959**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)

---

**ਜ਼ਿਲ੍ਹਾ ਕਚਹਿਰੀਆਂ, ਲੁਧਿਆਣਾ ਵਿਚ ਵਕੀਲਾਂ ਲਈ ਚੈਂਬਰਾਂ ਦੀ ਉਸਾਰੀ**

*2003. **ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਕੀ ਸਥਾਨਕ ਸਰਕਾਰਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਕਚਹਿਰੀਆਂ, ਲੁਧਿਆਣਾ ਵਿਚ ਵਕੀਲਾਂ ਲਈ ਚੈਂਬਰਾਂ ਦੀ ਉਸਾਰੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਤਜਵੀਜ਼ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਚਰੰਜੀ ਲਾਲ ਗਰਗ** (ਸਾਇੰਸ ਅਤੇ ਟੈਕਨਾਲੋਜੀ, ਕਾਨੂੰਨੀ ਤੇ ਵਿਧਾਨਕ ਮਾਮਲੇ ਅਤੇ ਨਿਆਂ ਮੰਤਰੀ ): ਜੀ ਹਾਂ, ਲਾਇਰਜ਼ ਚੈਂਬਰ ਦੀ ਉਸਾਰੀ ਦੀ ਤਜਵੀਜ਼ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਹੈ । ਇਸ ਤਜਵੀਜ਼ ਬਾਰੇ ਐਸੋਸੀਏਸ਼ਨ, ਲੁਧਿਆਣਾ ਵੱਲੋਂ ਪੈਸਾ ਜਮ੍ਹਾਂ ਕਰਵਾਉਣ ਲਈ ਹੁੰਗਾਰਾ ਮਿਲਣ ਤੇ ਨਿਪਟਾਈ ਜਾ ਸਕਦੀ ਹੈ । ਇਹ ਧਨਰਾਸ਼ੀ ਪ੍ਰਾਪਤ ਹੋਣ ਤੇ ਦੋ ਸਾਲਾਂ ਦੇ ਅੰਦਰ ਅੰਦਰ ਇਹ ਕੰਮ ਮੁਕੰਮਲ ਕਰ ਲਿਆ ਜਾਵੇਗਾ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਬਾਰ ਐਸੋਸੀਏਸ਼ਨ ਲੁਧਿਆਣਾ ਨਾਲ ਇਸ ਗੱਲ ਉਤੇ ਅੱਜ ਤੱਕ ਕੋਈ ਮੀਟਿੰਗ ਕਰਕੇ, ਨੈਗੋਸ਼ੀਏਸ਼ਨ ਕਰਕੇ ਗੌਰਮਿੰਟ ਦਾ ਵਿਉ-ਪੁਆਇੰਟ ਰੱਖਿਆ ਗਿਆ ਸੀ ਕਿ ਗੌਰਮਿੰਟ ਨੇ ਉਨ੍ਹਾਂ ਤੋਂ ਕੀ ਕੁਝ ਚਾਰਜ ਕਰਨਾ ਹੈ ਜਿਸ ਨਾਲ ਇਹ ਚੈਂਬਰ ਬਣਨੇ ਹਨ ?

ਮੰਤਰੀ : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਹੋਮ ਸੈਕਟਰੀ ਦੀ ਪ੍ਰਧਾਨਗੀ ਥੱਲੇ ਚੀਫ਼ ਇੰਜੀਨੀਅਰ, ਪੀ. ਡਬਲਯੂ. ਡੀ. ਪਟਿਆਲਾ, ਚੀਫ਼ ਆਰਕੀਟੈਕਟ ਅਤੇ ਲੁਧਿਆਣਾ ਬਾਰ ਐਸੋਸੀਏਸ਼ਨ ਦੇ ਮੈਂਬਰ ਸਾਹਿਬਾਨ ਦੀ ਇਕ ਮੀਟਿੰਗ ਹੋਈ ਸੀ । ਉਸ ਦੇ ਵਿਚ ਸਰਕਾਰ ਵਲੋਂ ਇਹ ਪਰਪੋਜ਼ਲ ਰੱਖੀ ਗਈ ਸੀ ਕਿ ਅਗਰ ਬਾਰ ਐਸੋਸੀਏਸ਼ਨ ਇਸ ਵਿੱਚ ਸਹਿਯੋਗ ਦੇਵੇ ਤਾਂ ਇਹ ਕੰਮ ਸ਼ੁਰੂ ਕੀਤਾ ਜਾ ਸਕਦਾ ਹੈ । ਜਿਹੜੇ ਮੈਂਬਰ ਸਾਹਿਬਾਨ ਬਾਰ ਐਸੋਸੀਏਸ਼ਨ ਵੱਲੋਂ ਇਸ ਮੀਟਿੰਗ ਵਿੱਚ ਆਏ ਸੀ, ਉਨ੍ਹਾਂ ਨੇ ਵਿਸ਼ਵਾਸ ਦਿੱਤਾ ਸੀ ਕਿ ਅਸੀਂ ਸਾਰੇ ਮੈਂਬਰ ਸਾਹਿਬਾਨ ਨਾਲ ਗੱਲਬਾਤ ਕਰਕੇ ਪੰਜਾਬ ਸਰਕਾਰ ਨੂੰ ਇਸ ਸਬੰਧੀ ਆਪਣੀ ਜੋ ਤਜਵੀਜ਼ ਹੈ, ਉਹ ਦੱਸ ਦਿਆਂਗੇ । ਅਸੀਂ ਉਸ ਦੀ ਉਡੀਕ ਕਰਦੇ ਰਹੇ ਪਰ ਹਾਲੇ ਤੱਕ ਬਾਰ ਐਸੋਸੀਏਸ਼ਨ ਵੱਲੋਂ ਸਰਕਾਰ ਨੂੰ ਹੁੰਗਾਰਾ ਨਹੀਂ ਮਿਲਿਆ । ਉਨ੍ਹਾਂ ਦਾ ਹੁੰਗਾਰਾ ਮਿਲਣ ਤੇ ਹੀ ਅਗਲੀ ਕਾਰਵਾਈ ਕੀਤੀ ਜਾ ਸਕਦੀ ਹੈ ।

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਸਪੀਕਰ ਸਾਹਿਬ, ਮੈਂ ਤਾਂ ਸਮਝਦਾ ਸੀ ਕਿ ਮੰਤਰੀ ਜੀ ਆਪ ਵਕੀਲ ਹਨ, ਇਸ ਕਰਕੇ ਗੱਲ ਸਿੱਧੀ ਕਰਨਗੇ । ਸਹਿਯੋਗ ਦੀ ਗੱਲ ਤਾਂ ਹੈ ਹੀ ਨਹੀਂ, ਸਹਿਯੋਗ ਤਾਂ ਬਾਰ ਹਮੇਸ਼ਾ ਦੇਣ ਨੂੰ ਤਿਆਰ ਹੈ । ਜੇ ਇਹ ਜ਼ੁਬਾਨੀ ਸਹਿਯੋਗ ਮੰਗਣ ਤਾਂ ਅਸੀਂ ਕਰ ਸਕਦੇ ਹਾਂ । ਤੁਸੀਂ ਵੀ, ਸਪੀਕਰ ਸਾਹਿਬ, ਲੁਧਿਆਣਾ ਬਾਰ ਐਸੋਸੀਏਸ਼ਨ ਦੇ ਮੈਂਬਰ ਹੋ । ਇਹ ਮਾਇਕ ਸਹਿਯੋਗ ਭਾਲਦੇ ਹਨ । ਗੌਰਮਿੰਟ ਕਿੰਨੀ ਕਿੰਨੀ ਚੈਂਬਰ ਫੀਸ ਹਰ ਮੈਂਬਰ ਤੋਂ ਐਕਸਪੈਕਟ ਕਰਦੀ ਹੈ ਕਿ ਉਹ ਕੰਟ੍ਰੀਬਿਊਟ ਕਰੇ ਤੇ ਮੈਂਬਰ ਬਣੇ ? ਮੇਰੀ ਸਪਲੀਮੈਂਟਰੀ ਇਹ ਹੈ ।

ਸ਼੍ਰੀ ਸਪੀਕਰ : ਮੰਤਰੀ ਜੀ. ਕੋਈ ਐਸਟੀਮੇਟ ਲਗਾਇਆ ਹੈ ਕਿ ਇੰਨਾ ਪੈਸਾ ਚਾਹੀਦਾ ਹੈ ?

ਮੰਤਰੀ : ਮੈਂ ਬੇਨਤੀ ਕਰਦਾ ਹਾਂ ਕਿ ਉਸ ਮੀਟਿੰਗ ਵਿਚ ਇਹ ਕੁਝ ਤੈਅ ਨਹੀਂ ਹੋਇਆ ਸੀ ਕਿ ਇਨ੍ਹਾਂ ਨੇ ਕਿੰਨਾ ਪੈਸਾ ਦੇਣਾ ਹੈ । ਇਸ ਬਾਰੇ ਬਾਰ ਐਸੋਸੀਏਸ਼ਨ ਦਾ ਸਾਨੂੰ ਕੋਈ ਸੰਦੇਸ਼ ਮਿਲੇਗਾ, ਫਿਰ ਅਸੀਂ ਬੈਠ ਕੇ ਮੀਟਿੰਗ ਵਿਚ ਇਸ ਦਾ ਫੈਸਲਾ ਕਰ ਲਵਾਂਗੇ ਕਿ ਉਹ ਕਿੰਨਾ ਪੈਸਾ ਦੇ ਸਕਦੇ ਹਨ । ਬਾਕੀ ਦਾ ਪੈਸਾ ਸਰਕਾਰ ਦੇਵੇਗੀ ।

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਮੈਂ, ਸਪੀਕਰ ਸਾਹਿਬ, ਇਹ ਬੇਨਤੀ ਕਰਾਂਗਾ ਕਿ ਜੋ ਮੰਤਰੀ ਜੀ ਨੇ ਰਿਟਨ ਜਵਾਬ ਪਲੇਸ ਕੀਤਾ ਹੈ, ਉਸ ਵਿਚ ਲਿਖਿਆ ਹੈ "finalised after having response to deposit of funds for the construction from the Bar Association Ludhiana." ਹੁਣ ਮੰਤਰੀ ਜੀ ਫੁਰਮਾ ਰਹੇ ਹਨ ਕਿ ਤੈਅ ਨਹੀਂ ਹੋਇਆ ਕਿ ਕਿੰਨਾ ਪੈਸਾ ਜਮ੍ਹਾਂ ਕਰਾਉਣਾ ਹੈ । ਮੈਂ ਇਸ ਬਾਰੇ ਸਪੱਸ਼ਟੀਕਰਨ ਚਾਹੁੰਦਾ ਹਾਂ । ਮੰਤਰੀ ਜੀ ਇਸ ਹਾਊਸ ਦੇ ਰਾਹੀਂ ਮੈਨੂੰ ਅਤੇ ਲੀਗਲ ਫਰੇਟਰਨਿਟੀ ਨੂੰ ਭਰੋਸਾ ਦਿਵਾਉਣਗੇ, ਕਿਉਂਕਿ ਅੱਜ ਚੰਡੀਗੜ੍ਹ, ਰੋਪੜ, ਮੁਕਤਸਰ ਤਿੰਨੋ ਜ਼ਿਲ੍ਹੇ ਪੰਜਾਬ ਦੇ ਹੋਰ ਹਨ ਜਿਥੇ ਲਾਇਰਜ਼ ਨੂੰ ਚੈਂਬਰ ਗੌਰਮਿੰਟ ਨੇ ਪ੍ਰੋਵਾਈਡ ਕਰਕੇ ਨੌਮੀਨਲ ਰੈਂਟ ਤੇ ਦਿੱਤੇ ਹਨ । ਤੁਸੀਂ ਵੀ, ਸਪੀਕਰ ਸਾਹਿਬ. ਚੰਗੀ ਤਰ੍ਹਾਂ ਜਾਣਦੇ ਹੋ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]
ਕਿ ਅੱਜ ਮੇਜਰ ਬਾਰਜ਼ ਲੁਧਿਆਣਾ, ਜਲੰਧਰ ਤੇ ਅੰਮ੍ਰਿਤਸਰ ਵਿਚ ਵਕੀਲ ਇਵੇਂ ਬੈਠੇ ਹਨ ਜਿਵੇਂ ਛਾਬੜੀ ਵਾਲੇ ਹੁੰਦੇ ਹਨ । ਉਨ੍ਹਾਂ ਦੀ ਡਿਗਨਿਟੀ ਆਫ ਪ੍ਰੋਫੈਸ਼ਨ ਨੂੰ ਮੇਨਟੇਨ ਕਰਨ ਲਈ ਗੌਰਮਿੰਟ ਦੀ ਕੀ ਕੋਈ ਪਲੈਨ ਹੈ ? ਕੀ ਗੌਰਮਿੰਟ ਮੈਂਬਰਜ਼ ਤੋਂ ਐਕਸਪੈਕਟ ਕਰਦੀ ਹੈ ਕਿ ਉਹ ਚੈਂਬਰ ਬਣਾਉਣ ਵਾਸਤੇ ਫ਼ੀਸ ਦੇਣ ਅਤੇ ਫਿਰ ਗੌਰਮਿੰਟ ਉਹ ਚੈਂਬਰ ਬਣਾਵੇ ?

**ਸ਼੍ਰੀ ਸਪੀਕਰ** : ਮੰਤਰੀ ਜੀ, ਕੋਈ ਮੀਟਿੰਗ ਸੱਦ ਲਓ ।

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਪਹਿਲਾਂ ਹੀ ਮਾਨਯੋਗ ਮੈਂਬਰ ਸਾਹਿਬ ਨੂੰ ਦੱਸ ਚੁੱਕਾ ਹਾਂ ਕਿ ਬਾਰ ਵਾਲੇ ਇਹ ਭਰੋਸਾ ਦਿਵਾਉਣ ਕਿ ਅਸੀਂ ਕੁਝ ਨਾ ਕੁਝ ਪੈਸਾ ਜਮ੍ਹਾਂ ਕਰਵਾਵਾਂਗੇ । ਜਦੋਂ ਉਨ੍ਹਾਂ ਵੱਲੋਂ ਭਰੋਸਾ ਆ ਜਾਵੇਗਾ ਤਾਂ ਫੇਰ ਮੀਟਿੰਗ ਬੁਲਾ ਲਵਾਂਗੇ । ਇਹ ਸਾਡੇ ਵਕੀਲ ਭਾਈ ਸਾਹਿਬ, ਮੈਂਬਰ ਸਾਹਿਬ ਵੀ ਆ ਜਾਣ, ਇਨ੍ਹਾਂ ਦੀ ਇੱਛਾ ਦੀ ਪੂਰਤੀ ਵੀ ਕਰ ਦੇਵਾਂਗੇ ।

**ਸ਼੍ਰੀ ਸਪੀਕਰ** : ਹਾਂ ਜੀ, ਗਾਬੜੀਆ ਜੀ, ਲੁਧਿਆਣੇ ਦਾ ਮਸਲਾ ਹੈ ।

**ਸਰਦਾਰ ਹੀਰਾ ਸਿੰਘ ਗਾਬੜੀਆ** : ਵਕੀਲਾਂ ਦੀ ਗੱਲ ਹੈ ਜੀ ।

**ਸ਼੍ਰੀ ਸਪੀਕਰ** : ਲੁਧਿਆਣੇ ਦੀ ਬਾਰ ਦੀ ਗੱਲ ਹੈ ।

**ਸਰਦਾਰ ਹੀਰਾ ਸਿੰਘ ਗਾਬੜੀਆ** : ਸਪੀਕਰ ਸਾਹਿਬ, ਮੰਤਰੀ ਜੀ ਕੋਈ ਮੀਟਿੰਗ ਕਰ ਲੈਣ, ਸੱਦ ਲੈਣ । ਮੀਟਿੰਗ ਬੁਲਾ ਕੇ ਪ੍ਰੋਪੋਜ਼ਲ ਦੇਣ ਕਿ ਇੰਨੇ ਪੈਸੇ ਤੁਸੀਂ ਜਮ੍ਹਾਂ ਕਰਾਓ ਤੇ ਇੰਨੇ ਪੈਸੇ ਅਸੀਂ ਦੇਵਾਂਗੇ । ਇਹ ਆਪ ਪ੍ਰੋਪੋਜ਼ਲ ਕਰ ਦੇਣ ਉਨ੍ਹਾਂ ਨੂੰ ਕੀ ਉਡੀਕੀ ਜਾਣਾ ਹੈ ?

**ਸ਼੍ਰੀ ਸਪੀਕਰ** : ਤੁਸੀਂ ਸਵਾਲ ਪੁੱਛੋ ।

**ਸਰਦਾਰ ਹੀਰਾ ਸਿੰਘ ਗਾਬੜੀਆ** : ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਬਾਰ ਐਸੋਸਇਏਸ਼ਨ ਦੀ ਮੀਟਿੰਗ ਕਦੋਂ ਬੁਲਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਆਪ ਰਾਹੀਂ ਮੈਂਬਰ ਸਾਹਿਬਾਨ ਨੂੰ ਬਨਤੀ ਕਰ ਚੁੱਕਾ ਹਾਂ ਕਿ ਉਹ ਸਾਨੂੰ ਦੱਸਣ ਤਾਂ ਸਹੀ ਕਿ ਅਸੀਂ ਕੁਝ ਨਾ ਕੁਝ ਪੈਸਾ ਜਮ੍ਹਾਂ ਕਰਾਉਣ ਵਾਸਤੇ ਤਿਆਰ ਹਾਂ ।

**ਸ਼੍ਰੀ ਸਪੀਕਰ** : ਮੰਤਰੀ ਜੀ, ਇਨ੍ਹਾਂ ਦਾ ਸਵਾਲ ਸਮਝੋ, ਕੀ ਤੁਸੀਂ ਮੀਟਿੰਗ ਸੱਦਦੇ ਹੋ ?

**ਮੰਤਰੀ** : ਜਦੋਂ ਬਾਰ ਦੇ ਮੈਂਬਰ ਸਾਹਿਬਾਨ ਵੱਲੋਂ ਫੈਸਲਾ ਆ ਜਾਵੇਗਾ ਕਿ ਅਸੀਂ ਪੈਸਾ ਜਮ੍ਹਾਂ ਕਰਾਉਣ ਲਈ ਤਿਆਰ ਹਾਂ ਤਾਂ ਉਸ ਵੇਲੇ ਮੀਟਿੰਗ ਬੁਲਾ ਲਵਾਂਗੇ । ਇਹ ਮੈਂ ਪਹਿਲਾਂ ਵੀ ਕਿਹਾ ਹੈ ਕਿ ਅਸੀਂ ਮੀਟਿੰਗ ਬੁਲਾ ਲਵਾਂਗੇ ।

**ਸਰਦਾਰ ਹੀਰਾ ਸਿਘ ਗਾਬੜੀਆ** : ਮੀਟਿੰਗ ਲਈ ਮੰਤਰੀ ਜੀ ਕੋਈ ਸਮਾ ਨਿਸ਼ਚਿਤ ਕਰਨ ਕਿ ਕਦੋਂ ਬੁਲਾਉਣਗੇ ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

**ਸਰਦਾਰ ਸੋਹਨ ਸਿੰਘ ਬੋਦਲ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਕਿ ਕੀ ਮੰਤਰੀ ਸਾਹਿਬ ਇਸ ਕੁ'ਝ ਨਾ ਕੁਝ' ਦੀ ਡੈਫੀਨੇਸ਼ਨ ਦੱਸਣਗੇ ?

**ਸ਼੍ਰੀ ਸਪੀਕਰ** : ਇਹ ਕੋਈ ਸਪਲੀਮੈਂਟਰੀ ਨਹੀਂ ਹੈ । ਅਗਲਾ ਸਵਾਲ ।

---

### ਲੁਧਿਆਣਾ ਵਿਖੇ ਅਦਾਲਤ ਕੰਪਲੈਕਸ ਦੀ ਉਸਾਰੀ

*2004. **ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਲੁਧਿਆਣਾ ਵਿਖੇ ਅਦਾਲਤ ਕੰਪਲੈਕਸ ਦੀ ਉਸਾਰੀ ਦਾ ਕੰਮ ਕਦੋਂ ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ਅਤੇ ਉਕਤ ਮੰਤਵ ਲਈ ਵਿੱਤੀ ਸਾਲ 1999-2000 ਦੌਰਾਨ ਕਿੰਨੇ ਫੰਡ ਜਾਰੀ ਕੀਤੇ ਗਏ ਹਨ ?

**ਸ਼੍ਰੀ ਚਰੰਜੀ ਲਾਲ ਗਰਗ** : (ਸਾਇੰਸ ਅਤੇ ਟੈਕਨਾਲੋਜੀ, ਕਾਨੂੰਨੀ ਤੇ ਵਿਧਾਨਿਕ ਮਾਮਲੇ ਅਤੇ ਨਿਆਂ ਮੰਤਰੀ) : ਲੁਧਿਆਣਾ ਵਿਖੇ ਨਵੇਂ ਜੁਡੀਸ਼ੀਅਲ ਕੋਰਟ ਕੰਪਲੈਕਸ ਦੀ ਇਮਾਰਤ ਦੀ ਉਸਾਰੀ ਦਾ ਕੰਮ 2 ਸਾਲਾਂ ਦੇ ਸਮੇਂ ਵਿਚ ਭਾਵ ਮਾਰਚ, 2002 ਤੱਕ ਮੁਕੰਮਲ ਕਰ ਦਿੱਤਾ ਜਾਵੇਗਾ । ਸਾਲ 1999-2000 ਦੌਰਾਨ ਇਸ ਕੰਮ ਲਈ ਬਜਟ ਅਲਾਟਮੈਂਟ 140.00 ਲੱਖ ਰੁਪਏ ਸੀ । ਇਸ ਅਲਾਟਮੈਂਟ ਦੇ ਵਿਰੁੱਧ ਕੇਵਲ 52,14 ਲੱਖ ਰੁਪਏ ਦੀ ਧਨ ਰਾਸ਼ੀ ਪ੍ਰਾਪਤ ਹੋਈ ਸੀ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਮੰਤਰੀ ਜੀ ਨੇ ਸ਼ਾਇਦ ਇਹ ਫਾਇਲ ਨਾ ਤਾਂ ਵੇਖੀ ਹੈ ਅਤੇ ਨਾ ਹੀ ਪੜ੍ਹੀ ਹੈ । ਇਹ ਲੁਧਿਆਣਾ ਬਾਰ ਦੇ ਬਾਰੇ ਹੈ । ਜਦੋਂ ਪਾਰਸ਼ਲ ਕੰਪਲੈਕਸ ਸ਼ਿਫਟ ਹੋਇਆ ਸੀ, ਉਦੋਂ ਹਾਈ ਕੋਰਟ ਦੇ ਜਸਟਿਸ ਸ਼੍ਰੀ ਸੰਧੀ ਉਥੇ ਗਏ ਸੀ । ਸਾਨੂੰ ਉਦੋਂ ਇਸ ਸਬੰਧੀ ਬੜਾ ਭਰੋਸਾ ਦਿਵਾਇਆ ਗਿਆ ਸੀ, ਮੈਂ ਉਥੇ ਬਾਰ ਐਸੋਸੀਏਸ਼ਨ ਦਾ ਪ੍ਰਧਾਨ ਸੀ । ਉਨ੍ਹਾਂ ਨੇ ਭਰੋਸਾ ਦਿਵਾਇਆ ਸੀ ਕਿ ਇਹ ਕੰਪਲੈਕਸ ਤਿੰਨ ਸਾਲ ਦੇ ਵਿੱਚ ਬਣ ਜਾਵੇਗਾ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਕੰਪਲੈਕਸ ਦੀ ਟੋਟਲ ਕਾਸਟ ਕਿੰਨੀ ਹੈ ਅਤੇ ਈਅਰਵਾਈਜ਼ ਇਸ ਦੇ ਲਈ ਕਿੰਨੇ ਕਿੰਨੇ ਪੈਸੇ ਮਾਰਕ ਕੀਤੇ ਗਏ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਦੀ ਜੋ ਸੋਧੀ ਹੋਈ ਟੋਟਲ ਲਾਗਤ ਹੈ, ਉਹ 15 ਕਰੋੜ 37 ਲੱਖ ਰੁਪਏ ਹੈ । ਹੁਣ ਇਹ ਕਾਸਟ 15.37 ਕਰੋੜ ਰੁਪਏ ਹੈ । ਹੁਣ ਤੱਕ ਇਸ ਤੇ 3.70 ਲੱਖ ਰੁਪਏ ਖਰਚ ਕੀਤੇ ਜਾ ਚੁੱਕੇ ਹਨ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਇਹ ਕਲੈਰੀਫਾਈ ਕਰਨ ਕਿ ਇਹ ਕੁੱਲ ਕਿੰਨੀ ਕਾਸਟ ਹੈ ?

**ਸ੍ਰੀ ਸਪੀਕਰ** : ਇਨ੍ਹਾਂ ਨੇ 15 ਕਰੋੜ ਰੁਪਏ ਕਿਹਾ ਹੈ ।

**ਮੰਤਰੀ** : ਹਾਂ ਜੀ, ਮੈਂ 15 ਕਰੋੜ 37 ਲੱਖ ਰੁਪਏ ਕਿਹਾ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਤੁਸੀਂ ਮੈਨੂੰ ਦੂਸਰੀ ਸਪਲੀਮੈਂਟਰੀ ਤੇ ਤਾਂ ਬੋਲਣ ਲਈ ਟਾਈਮ ਨਹੀਂ ਦੇਣਾ । ਮੈਂ ਬੇਨਤੀ ਕਰਦਾ ਹਾਂ ਕਿ ਮੇਰੇ ਸਵਾਲ ਦਾ ਪਹਿਲਾ ਪਾਰਟ ਇਹ ਸੀ ਕਿ ਕੁੱਲ ਕਿੰਨੀ ਕਾਸਟ ਹੈ ਅਤੇ ਨਾਲ ਹੀ ਮੈਂ ਪੁੱਛਿਆ ਸੀ ਕਿ ਈਅਰਵਾਈਜ਼ ਕਿੰਨਾ ਪੈਸਾ ਰੱਖਿਆ ਹੈ ? ਮੰਤਰੀ ਜੀ ਇਸ ਦੇ ਬਾਰੇ ਚੁੱਪ ਹਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਈਅਰਵਾਈਜ਼ ਫੰਡ ਦੀ ਕਿੰਨੀ ਮਾਰਕਿੰਗ ਹੈ ? ਇਸ ਦੇ ਬਾਰੇ ਮੰਤਰੀ ਜੀ ਦੱਸਣ ।

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਹਾਂ ਕਿ ਮਾਰਚ, 1999 ਤੱਕ ਇਸ ਤੇ 2 ਕਰੋੜ 88 ਲੱਖ ਰੁਪਏ ਲੱਗੇ ਸਨ । ਸਾਲ 1999-2000 ਦੇ ਦੌਰਾਨ 82 ਲੱਖ ਰੁਪਏ ਖਰਚ ਕੀਤੇ ਗਏ ਹਨ । ਹੁਣ ਤੱਕ ਕੁੱਲ 3 ਕਰੋੜ 70 ਲੱਖ ਰੁਪਏ ਖ਼ਰਚ ਕੀਤੇ ਗਏ ਹਨ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਤੁਹਾਡੀ ਵੀ ਲੀਗਲ ਬੈਕ ਗਰਾਊਂਡ ਹੈ । ਮੰਤਰੀ ਜੀ ਮਚਲੇ ਜਿਹੇ ਹੋ ਕੇ ਜਵਾਬ ਦੇ ਰਹੇ ਹਨ । ਮੈਂ ਪੁੱਛਿਆ ਹੈ ਕਿ 15 ਕਰੋੜ 37 ਲੱਖ ਰੁਪਏ ਦੀ ਈਅਰਵਾਈਜ਼ ਐਲੋਕੇਸ਼ਨ ਕਿੰਨੀ ਹੈ ? ਹੁਣ ਤੱਕ ਤਾਂ 3 ਕਰੋੜ ਰੁਪਏ ਖ਼ਰਚੇ ਗਏ,ਇਹ ਤੁਸੀਂ ਦੱਸ ਦਿੱਤਾ ਹੈ ਪਰ ਮੈਂ ਇਹ ਨਹੀਂ ਸੀ ਪੁੱਛਿਆ । ਇਹ ਐਸ਼ੋਰੇਂਸ ਦੇ ਰਹੇ ਹਨ ਕਿ ਇਹ ਕੰਪਲੈਕਸ ਕੰਪਲੀਟ ਹੋ ਜਾਵੇਗਾ । ਤਾਂ ਇਹ ਪੁੱਛਦਾ ਹਾਂ ਕਿ ਇਸ ਫੰਡ ਦੀ ਈਅਰਵਾਈਜ਼ ਐਲੋਕੇਸ਼ਨ ਕਿੰਨੀ ਹੈ ?

**ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਜਿਹੜਾ ਕੁਐਸਚਨ ਕੀਤਾ ਸੀ ਉਹ ਇਹ ਸੀ ਕਿ ਹੁਣ ਤੱਕ ਕਿੰਨਾ ਪੈਸਾ ਖਰਚ ਕੀਤਾ ਗਿਆ । ਇਨ੍ਹਾਂ ਨੇ ਸਾਨੂੰ ਈਅਰਵਾਈਜ਼ ਐਲੋਕੇਸ਼ਨ ਬਾਰੇ ਨਹੀਂ ਪੁੱਛਿਆ ਸੀ । ਫਿਰ ਵੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ 6 ਕਰੋੜ 80 ਲੱਖ ਰੁਪਿਆ ਸਾਰੇ ਪੰਜਾਬ ਵਾਸਤੇ ਰੱਖਿਆ ਗਿਆ ਸੀ । ਉਸ ਦੇ ਵਿਚੋਂ 52 ਲੱਖ 14 ਹਜ਼ਾਰ ਰੁਪਿਆ ਇਨ੍ਹਾਂ ਦੇ ਲੁਧਿਆਣਾ ਜ਼ਿਲ੍ਹੇ ਵਿੱਚ ਖਰਚਿਆ ਗਿਆ । ਇਸ ਸਾਲ ਵੀ 7 ਕਰੋੜ ਰੁਪਿਆ ਜਿਹੜਾ ਹੈ, ਉਹ ਬਜਟ ਦੇ ਵਿੱਚ ਸਾਰੇ ਪੰਜਾਬ ਵਾਸਤੇ ਰੱਖਿਆ ਗਿਆ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਮੰਤਰੀ ਜੀ ਜਾਣ ਕੇ ਮੇਰਾ ਸਵਾਲ ਨਹੀਂ ਪੜ੍ਹਦੇ । ਸਪੀਕਰ ਸਾਹਿਬ, ਇਨ੍ਹਾਂ ਨੇ ਲਿਖਿਆ ਹੈ ਕਿ ਸੰਨ 2002 ਤੱਕ ਇਹ ਕੰਪਲੈਕਸ ਕੰਪਲੀਟ ਹੋ ਜਾਵੇਗਾ । 15 ਕਰੋੜ 37 ਲੱਖ ਰੁਪਏ ਇਸ ਦੀ ਓਰੀਜਨਲ ਕਾਸਟ ਸੀ । ਹਾਲੇ ਤੱਕ 3 ਕਰੋੜ 80 ਲੱਖ ਰੁਪਿਆ ਖਰਚਿਆ ਗਿਆ ਹੈ । ਯਾਨੀ 1/5 ਹਿੱਸਾ ਅਮਾਊਂਟ ਹੀ ਖਰਚੀ ਗਈ ਹੈ । ਜੇਕਰ ਆਉਣ ਵਾਲੇ ਦੋ ਸਾਲਾਂ ਵਿੱਚ ਇਹ 6 ਕਰੋੜ ਰੁਪਿਆ ਹਰ ਸਾਲ ਰਖਣਗੇ

ਤਾਂ ਓਰੀਜਨਲ ਬਜਟ ਮਿਲੇਗਾ ਪਰ ਉਤੇ ਕੰਮ ਪਿਛਲੇ 6 ਮਹੀਨਿਆਂ ਤੋਂ ਬੰਦ ਪਿਆ ਹੈ। ਠੇਕੇਦਾਰਾਂ ਨੂੰ ਪੇਮੈਂਟ ਨਹੀਂ ਹੋਈ। ਵਕੀਲਾਂ ਵਿੱਚ ਹਾਹਾਕਾਰ ਮੱਚੀ ਹੋਈ ਹੈ। ਮੰਤਰੀ ਜੀ 7 ਕਰੋੜ ਰੁਪਿਆ ਸਾਰੇ ਪੰਜਾਬ ਦੀ ਐਲੋਕੇਸ਼ਨ ਦੱਸ ਰਹੇ ਹਨ। ਕੀ ਮੰਤਰੀ ਜੀ ਹਾਊਸ ਦੀ ਫਲੋਰ ਤੇ ਐਸ਼ਿਓਰ ਕਰਵਾਉਣਗੇ ਕਿ 15 ਕਰੋੜ 37 ਲੱਖ ਰੁਪਏ ਵਿਚੋਂ ਹੁਣ ਤੱਕ ਖਰਚ ਕੀਤੀ ਗਈ ਅਮਾਊਂਟ ਕੱਢ ਕੇ ਬਾਕੀ ਦੀ ਅਮਾਊਂਟ ਨੂੰ ਆਉਣ ਵਾਲੇ ਦੋ ਸਾਲਾਂ ਵਿੱਚ ਖਰਚ ਕੀਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਦੇ ਵਿਚ 7 ਕਰੋੜ ਰੁਪਿਆ ਪੰਜਾਬ ਸਰਕਾਰ ਨੇ ਦੇਣਾ ਹੈ ਅਤੇ ਇਸ ਦੇ ਬਰਾਬਰ 7 ਕਰੋੜ ਰੁਪਿਆ ਸੈਂਟਰ ਦੀ ਸਰਕਾਰ ਨੇ ਦੇਣਾ ਹੈ। ਇਹ ਸਾਰਾ ਮਿਲਾਕੇ 14 ਕਰੋੜ ਰੁਪਏ ਦੀ ਵੱਡੀ ਰਕਮ ਬਣ ਜਾਵੇਗੀ। ਅਸੀਂ ਇਸ ਨੂੰ ਮਿੱਥੇ ਸਮੇਂ ਦੇ ਵਿਚ ਖਰਚ ਕੇ ਇਸ ਕੰਪਲੈਕਸ ਦੀ ਪੂਰਤੀ ਕਰਾਂਗੇ।

---

## ਸ਼ਰਾਬ ਤੇ ਕਰ (ਸੈੱਸ)

*1787. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਆਬਕਾਰੀ ਅਤੇ ਕਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਸ਼ਰਾਬ ਦੀ ਵਿਕਰੀ ਤੇ ਸਾਲ 1998 ਅਤੇ 1999 ਦੌਰਾਨ ਰਾਜ ਸਰਕਾਰ ਦੁਆਰਾ ਕੋਈ ਸਪੈਸ਼ਲ ਟੈਕਸ/ਉਪ-ਟੈਕਸ (ਸਰਚਾਰਜ) ਲਗਾਇਆ ਗਿਆ ਸੀ ਜੋ ਕਿ ਰਾਜ ਵਿਚ ਸਿੱਖਿਆ ਤੇ ਖਰਚ ਕੀਤਾ ਜਾਣਾ ਸੀ; ਜੇਕਰ ਅਜਿਹਾ ਹੋਵੇ, ਤਾਂ ਇਸ ਤੋਂ ਕੁਲ ਕਿੰਨੀ ਆਮਦਨ ਹੋਈ ਅਤੇ ਉਕਤ ਆਮਦਨ ਵਿਚੋਂ ਸਿੱਖਿਆ ਵਿਭਾਗ ਨੂੰ ਹੁਣ ਤੱਕ ਜ਼ਿਲ੍ਹਾ-ਵਾਰ ਕਿੰਨੀ-ਕਿੰਨੀ ਰਕਮ ਅਲਾਟ ਕੀਤੀ ਗਈ ਹੈ।

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਆਬਕਾਰੀ ਤੇ ਕਰ ਵਿਭਾਗ ਵੱਲੋਂ ਰਾਜ ਵਿੱਚ ਸ਼ਰਾਬ ਦੀ ਵਿਕਰੀ ਤੇ ਅੈਜੂਕੇਸ਼ਨ ਸੈਸ ਮਿਤੀ 1 ਅਪ੍ਰੈਲ 1998 ਤੋਂ ਲਗਾਇਆ ਗਿਆ ਸੀ। 1998-99 ਅਤੇ ਸਾਲ 1999-2000 (29 ਫਰਵਰੀ, 2000) ਤੱਕ ਸ਼ਰਾਬ ਦੀ ਵਿਕਰੀ ਤੋਂ ਕੁੱਲ 26, 75, 96, 709/- ਰੁਪਏ ਐਜੂਕੇਸ਼ਨ ਸੈੱਸ ਵਜੋਂ ਇਕੱਠੇ ਕੀਤੇ ਗਏ। ਇਸ ਰਕਮ ਵਿੱਚੋਂ 20, 25, 51,591/- ਰੁਪਏ "0039 ਸਟੇਟ ਆਬਕਾਰੀ" ਹੈੱਡ ਵਿੱਚ ਜਮ੍ਹਾਂ ਹੋਏ ਸਨ ਅਤੇ 6, 50, 45, 118/- ਰੁਪਏ ਐਜੂਕੇਸ਼ਨ ਵਿਭਾਗ ਵੱਲੋਂ ਨਵੇਂ ਖੋਲ੍ਹੇ ਬੈਂਕ ਖਾਤਿਆਂ ਵਿੱਚ ਜਮ੍ਹਾਂ ਹੋਏ ਹਨ, ਇਹ ਸਮੁੱਚੀ ਰਕਮ ਸਿੱਖਿਆ ਵਿਭਾਗ ਵਾਸਤੇ ਹੀ ਸੀ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਹ ਇਕ ਅੱਛੀ ਗੱਲ ਹੈ ਕਿ ਜਿੰਨਾਂ ਅਮਾਊਂਟ ਇਸ ਸੈੱਸ ਰਾਹੀਂ ਇੱਕਠਾ ਹੋਇਆ, ਉਹ ਇਨ੍ਹਾਂ ਨੇ ਸਿੱਖਿਆ ਵਿਭਾਗ ਨੂੰ ਦੇ ਦਿੱਤਾ। ਇਹ ਜੋ ਟੈਕਸ ਲਗਾਇਆ ਗਿਆ, ਇਸ ਦਾ ਵਿਵਰਣ ਮੈਂ ਇਨ੍ਹਾਂ ਤੋਂ ਜ਼ਿਲ੍ਹਾਵਾਰ ਮੰਗਿਆ ਸੀ। ਅਗਰ ਇਨ੍ਹਾਂ ਕੋਲ ਜ਼ਿਲ੍ਹਾਵਾਰ ਵਿਵਰਣ ਹੁਣ ਨਹੀਂ ਹੈ ਤਾਂ ਬਾਦ ਵਿਚ ਦੱਸ ਦੇਣ। ਮੇਰਾ ਅਗਲਾ ਪ੍ਰਸ਼ਨ ਇਹ

[ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ]
ਹੈ ਕਿ ਇਹ ਜਿਹੜਾ ਅਮਾਊਂਟ ਇੱਕਠਾ ਕੀਤਾ ਜਾਂਦਾ ਹੈ, ਕੀ ਇਹ ਸਿੱਖਿਆ ਵਿਭਾਗ ਦੇ ਖਰਚ ਲਈ ਹੈ ? ਕੀ ਇਹ ਖਰਚ ਸਿਖਿਆ ਉਤੇ ਕੀਤਾ ਜਾਵੇਗਾ ਔਰ ਇਹ ਸੈੱਸ ਜੋ ਪਿਛਲੇ 2 ਸਾਲਾਂ ਤੋਂ ਲਿਆ ਜਾ ਰਿਹਾ ਹੈ, ਕੀ ਇਹ ਅੱਗੇ ਵੀ ਚਲਦਾ ਰਹੇਗਾ ?

**ਮੰਤਰੀ** : ਸਪੀਕਰ ਸਾਹਿਬ, ਅਗਰ ਕੁਐਸਚਨ ਦੀ ਬਾਹੀਕੀ ਨੂੰ ਵੇਖਿਆ ਜਾਵੇ ਤਾਂ ਪਤਾ ਲੱਗ ਜਾਵੇਗਾ ਕਿ ਇਹ ਜਿਹੜੀ ਟੋਟਲ ਇਨਕਮ ਇਸ ਸੈੱਸ ਰਾਹੀਂ ਇਕਠੀ ਕੀਤੀ ਜਾਂਦੀ ਹੈ, ਉਹ ਅਸੀਂ ਸਟੇਟ ਅਜੂਕੇਸ਼ਨ ਦੇ ਖਾਤੇ ਵਿਚ ਪਾ ਦਿੰਦੇ ਹਾਂ ਅਤੇ ਕਿਸੇ ਜ਼ਿਲੇ ਦੇ ਖਾਤੇ ਵਿਚ ਨਹੀਂ ਪਾਉਂਦੇ ਹਾਂ। ਅਸੀਂ ਅੰਜੂਕੇਸ਼ਨ ਸੈੱਸ ਨੂੰ ਇਸ ਸਾਲ ਹੋਰ ਇਨਕਰੀਜ਼ ਕਰਨ ਲੱਗੇ ਹਾਂ ਜਿਸ ਦੇ ਨਾਲ ਇਸ ਦੇ ਵਿਚ ਹੋਰ ਇਨਕਮ ਹੋਵੇਗੀ ਅਤੇ ਇਹ ਪੈਸਾ ਐਜੂਕੇਸ਼ਨ ਉਤੇ ਖਰਚ ਹੋਵੇਗਾ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਂ ਆਪਣਾ ਪ੍ਰਸ਼ਨ ਹੋਰ ਕਲੀਅਰ ਕਰਨਾ ਚਾਹੁੰਦੀ ਹਾਂ ਕਿ ਇਹ ਜਿਹੜਾ ਟੋਟਲ ਸੈੱਸ ਇੱਕਠਾ ਹੋ ਕੇ ਐਜੂਕੇਸ਼ਨ ਡਿਪਾਰਟਮੈਂਟ ਦੇ ਵਿਚ ਖਰਚ ਹੁੰਦਾ ਹੈ, ਕੀ ਇਹ ਸਿਖਿਆ ਉਤੇ ਹੀ ਖਰਚ ਹੋਵੇਗਾ ? ਕਿਉਂਕਿ ਅਗਰ ਸਿਖਿਆ ਵਿਭਾਗ ਦੇ ਉਤੇ ਖਰਚ ਹੋਣਾ ਹੈ ਤਾਂ ਫੇਰ ਇਹ ਸੈਲਰੀ ਅਤੇ ਟੀ. ਏ. ਉਤੇ ਵੀ ਖਰਚ ਹੋ ਸਕਦਾ ਹੈ। ਇਸ ਗੱਲ ਦਾ ਮਨਿਸਟਰ ਸਾਹਿਬ ਹਾਊਸ ਦੇ ਵਿਚ ਭਰੋਸਾ ਦੇਣ ਕਿ ਸਿੱਖਿਆ ਵਿਭਾਗ ਦੇ ਦੂਜੇ ਜ਼ਰੂਰੀ ਕੰਮਾਂ ਉਤੇ ਇਹ ਸੈੱਸ ਖਰਚ ਨਹੀਂ ਹੋਵੇਗਾ। ਇਹ ਜੋ ਸੈੱਸ ਪੰਜਾਬ ਸਰਕਾਰ ਵੱਲੋਂ ਸ਼ਰਾਬ ਉਤੇ ਲਗਾਇਆ ਜਾ ਰਿਹਾ ਹੈ, ਕੀ ਇਹ ਪ੍ਰਤੀ ਬੋਤਲ ਲੱਗਦਾ ਹੈ ਜਾਂ ਬਲਕ ਵਿਚ ਲਗਦਾ ਹੈ ? ਜੇਕਰ ਪ੍ਰਤੀ ਬੋਤਲ ਲੱਗਦਾ ਹੈ ਤਾਂ ਕਿੰਨਾ ਕਿੰਨ ਸੈੱਸ ਲਗਾਇਆ ਜਾਂਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਸੈੱਸ ਸ਼ਰਾਬ ਦੀ ਬੋਤਲ ਤੇ ਲਗਦਾ ਹੈ। (ਵਿਘਨ)

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਨ੍ਹਾਂ ਦੀ ਅਵਾਜ਼ ਕਲੀਅਰ ਨਹੀਂ ਹੈ। ਇਹ ਦੁਬਾਰਾ ਰਿਪੀਟ ਕਰ ਦੇਣ ਕਿ ਕੀ ਕਹਿ ਰਹੇ ਹਨ। ਮਾਈਕ ਵੱਲ ਹੋ ਕੇ ਦੱਸ ਦੇਣ।

**ਮੰਤਰੀ** : ਸਪੀਕਰ ਸਾਹਿਬ, ਮੈਂ ਰਿਪੀਟ ਕਰ ਦਿੰਦਾ ਹਾਂ ਕਿ ਇਹ ਸੈੱਸ ਆਈ. ਐਮ. ਐਫ. ਲੀਕਰ ਪਰੂਫ ਲੀਟਰ ਤੇ 3 ਰੁਪਏ ਹੈ, ਪੰਜਾਬ ਮੀਡੀਅਮ ਲੀਕਰ ਤੇ 1 ਰੁਪਿਆ ਪਰੂਫ ਲੀਟਰ ਲੱਗਦਾ ਹੈ ਅਤੇ ਬੀਅਰ ਤੇ ਇਕ ਰੁਪਿਆ ਬਲਕ ਵਿਚ ਲੱਗਦਾ ਹੈ।

**ਸ੍ਰੀ ਸਪੀਕਰ** : ਚਾਵਲਾ ਜੀ ਦਾ ਜਵਾਬ ਫੇਰ ਨਹੀਂ ਆਇਆ। ਇਨ੍ਹਾਂ ਨੇ ਪੁੱਛਿਆ ਸੀ ਕਿ ਇਹ ਜਿਹੜਾ ਸੈੱਸ ਪੰਜਾਬ ਸਰਕਾਰ ਸ਼ਰਾਬ ਉਤੇ ਇਕੱਠਾ ਕਰਦੀ ਹੈ, ਕੀ ਇਹ ਪੈਸਾ ਐਜੂਕੇਸ਼ਨ ਡਿਪਾਰਟਮੈਂਟ ਤੇ ਖਰਚ ਹੁੰਦਾ ਹੈ ਜਾਂ ਕਿ ਇਹ ਪੈਸਾ ਕੇਵਲ ਐਜੂਕੇਸ਼ਨ ਉਤੇ ਹੀ ਖਰਚ ਕੀਤਾ ਜਾਵੇਗਾ।

**ਮੰਤਰੀ** : ਸਪੀਕਰ ਸਾਹਿਬ, ਇਸ ਦਾ ਜਵਾਬ ਦੇਣਾ ਐਜੂਕੇਸ਼ਨ ਡਿਪਾਰਟਮੈਂਟ ਦਾ ਕੰਮ ਹੈ ਭਾਵੇਂ ਕਿ ਆਬਕਾਰੀ ਤੇ ਕਰ ਮਹਿਕਮਾ ਮੇਰੇ ਕੋਲ ਹੈ। ਐਜੂਕੇਸ਼ਨ ਮੰਤਰੀ ਇਸ ਬਾਰੇ ਜ਼ਿਆਦਾ ਡਿਟੇਲ ਵਿਚ ਦੱਸ ਸਕਦੇ ਹਨ। ਇਹ ਸਵਾਲ ਸਾਡੇ ਮਹਿਕਮੇ ਨਾਲ ਤਾਅਲੁੱਕ ਨਹੀਂ ਰੱਖਦਾ ਹੈ, ਅਸੀਂ ਤਾਂ ਸਿਰਫ ਕੁਲੈਕਟਿੰਗ ਏਜੰਸੀ ਹਾਂ। ਇਸ ਉਤੇ ਕੁਮੈਂਟ ਕਰਨਾ ਸਾਡੀ ਡਿਊਟੀ ਨਹੀਂ ਹੈ। ਇਸ ਬਾਰ ਕੁਮੈਂਟ ਕਰਨਾ ਸਿੱਖਿਆ ਮੰਤਰੀ ਦਾ ਕੰਮ ਹੈ। ਅਸੀਂ ਤਾਂ ਸਿਰਫ ਸੈੱਸ ਕੁਲੈਕਟ ਕਰਦੇ ਹਾਂ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜੋ ਸ਼ਰਾਬ ਤੇ ਸਰਕਾਰ ਨੇ ਸੈੱਸ ਲਗਾਇਆ ਹੈ ਉਸ ਦੀ ਰਕਮ ਤਾਂ ਇਕੱਠੀ ਇਨ੍ਹਾਂ ਨੇ ਕਰਨੀ ਹੈ ਲੇਕਿਨ ਖਰਚ ਐਜੂਕੇਸ਼ਨ ਡਿਪਾਰਟਮੈਂਟ ਨੇ ਕਰਨੀ ਹੈ। ਕੀ ਮੰਤਰੀ ਜੀ ਦੱਸਣਗੇ ਕਿ ਜੋ ਰਕਮ ਇਕੱਠੀ ਹੋਈ ਹੈ ਉਹ ਸਾਰੀ ਦੀ ਸਾਰੀ ਸਬੰਧਤ ਵਿਭਾਗ ਨੂੰ ਟਰਾਂਸਫਰ ਕਰ ਦਿੱਤੀ ਗਈ ਹੈ ਜਾਂ ਇਹ ਤੁਹਾਡੇ ਹੈੱਡ ਵਿਚ ਪਈ ਹੈ।

**ਸ੍ਰੀ ਸਪੀਕਰ** : ਇਸ ਦਾ ਜਵਾਬ ਆ ਗਿਆ ਹੈ।

**ਮੰਤਰੀ** : ਸਪੀਕਰ ਸਾਹਿਬ, ਰਕਮ ਟਰਾਂਸਫਰ ਹੋ ਚੁੱਕੀ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਜਵਾਬ ਦਿੱਤਾ ਹੈ, ਉਹ ਠੀਕ ਨਹੀਂ ਹੈ। ਇਸ ਸਾਲ ਦਾ ਵੇਰਵਾ ਇਨ੍ਹਾਂ ਨੇ ਦੇ ਦਿੱਤਾ ਹੈ ਪਰ ਪਿਛਲੇ ਸਾਲਾਂ ਦਾ ਨਹੀਂ ਦਿੱਤਾ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲਾਂ ਦਾ ਵੇਰਵਾ ਕਿਉਂ ਨਹੀਂ ਦਿੱਤਾ ਗਿਆ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

---

## ਰਾਜ ਵਿਚ ਦਿਹਾਤੀ ਖੇਡਾਂ ਨੂੰ ਬੜ੍ਹਾਵਾ ਦੇਣਾ

*2067 **ਸ੍ਰੀ ਚੂਨੀ ਲਾਲ ਭਗਤ** : ਕੀ ਖੇਡ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਰਾਜ ਵਿਚ ਦਿਹਾਤੀ ਖੇਡਾਂ ਨੂੰ ਬੜ੍ਹਾਵਾ ਦੇਣ ਲਈ ਲਾਗੂ ਸਕੀਮਾਂ ਦੇ ਵੇਰਵੇ ਕੀ ਹਨ ਅਤੇ ਉਕਤ ਸਕੀਮਾਂ ਨੂੰ ਲਾਗੂ ਕਰਨ ਲਈ ਕਿੰਨੀ ਰਕਮ ਹੋਈਆਂ ਸਾਲਾਨਾ ਗਰਾਂਟਾਂ ਦਾ ਉਪਬੰਧ ਕੀਤਾ ਜਾ ਰਿਹਾ ਹੈ।

**ਸ੍ਰੀ ਨੁਸਰਤ ਅਲੀ ਖਾਂ** (ਖੇਡਾਂ ਅਤੇ ਵਕਫ ਨਾਲ ਸਬੰਧਤ ਮਾਮਲੇ ਮੰਤਰੀ) ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

### ਸੂਚਨਾ

ਪੰਜਾਬ ਰਾਜ ਵਿਚ ਪੇਂਡੂ ਖੇਡਾਂ ਦੀ ਉਨਤੀ ਲਈ ਹੇਠ ਲਿਖੇ ਅਨੁਸਾਰ ਸਕੀਮਾਂ ਲਾਗੂ ਕੀਤੀਆਂ ਜਾ ਰਹੀਆਂ ਹਨ :—

1. **ਕੋਚਿੰਗ ਅਤੇ ਕੰਪੀਟੀਸ਼ਨ ਸਕੀਮ** (**ਐਸ. ਵਾਈ.** 2.3)

**ਪੇਂਡੂ ਟੂਰਨਾਮੈਂਟ**

[ਖੇਡਾਂ ਅਤੇ ਵਕਫ ਨਾਲ ਸਬੰਧਤ ਮਾਮਲੇ ਮੰਤਰੀ]

ਵਿਭਾਗ ਦੀ ਕੋਚਿੰਗ ਅਤੇ ਕੰਪੀਟੀਸ਼ਨ ਸਕੀਮ ਅਧੀਨ ਬਲਾਕ, ਜ਼ਿਲ੍ਹਾ ਅਤੇ ਸਟੇਟ ਪੱਧਰ ਦੇ ਪੇਂਡੂ ਟੂਰਨਾਮੈਂਟ (ਲੜਕੇ ਅਤੇ ਲੜਕੀਆਂ) ਅੰਡਰ-16 ਏਜ਼ ਗਰੁਪ ਵਿਚ ਮਸ਼ਹੂਰ ਖੇਡਾਂ ਜਿਵੇਂ ਅਥਲੈਟਿਕਸ, ਕਬੱਡੀ, ਕੁਸ਼ਤੀ, ਖ਼ੋਹ-ਖੋਹ ਅਤੇ ਵਾਲੀਬਾਲ ਹਰ ਸਾਲ ਕਰਵਾਈਆਂ ਜਾਂਦੀਆਂ ਹਨ ਅਤੇ ਕੋਚਿੰਗ ਕੈਂਪਸ ਵੀ ਲਗਾਏ ਜਾਂਦੇ ਹਨ ਜਿਥੇ ਕਿ ਚੁਣੇ ਗਏ ਖਿਡਾਰੀਆਂ ਨੂੰ ਮੁਫਤ ਖੁਰਾਕ ਅਤੇ ਖੇਡਾਂ ਦਾ ਸਾਮਾਨ ਮੁਹੱਈਆ ਕਰਵਾਇਆਂ ਜਾਂਦਾ ਹੈ। ਇਸ ਸਕੀਮ ਅਧੀਨ ਹੇਠ ਅਨੁਸਾਰ ਸਲਾਨਾ ਖਰਚਾ ਕੀਤਾ ਜਾਂਦਾ ਹੈ :—

(ੳ) ਬਲਾਕ ਪੱਧਰ ਦੇ ਟੂਰਨਾਮੈਂਟ ਰੁ 7,000/- ਪ੍ਰਤੀ ਬਲਾਕ

(ਅ) ਜ਼ਿਲਾ ਪੱਧਰ ਦੇ ਪੇਂਡੂ ਟੂਰਨਾਮੈਂਟ ਰੁ 8,000/- ਪ੍ਰਤੀ ਗੇਮ ਪ੍ਰਤੀ ਜ਼ਿਲਾ 5 ਗੇਮਾਂ ਲਈ।

(ੲ) ਸਟੇਟ ਪੱਧਰ ਦਾ ਪੇਂਡੂ ਟੂਰਨਾਮੈਂਟ 16.00 ਲੱਖ ਰੁਪਏ

ਸਟੇਟ ਪੱਧਰ ਤੇ ਟੂਰਨਾਮੈਂਟ ਵਿਚ ਪੰਜਾਬ ਰਾਜ ਦੇ ਖਿਡਾਰੀਆਂ ਦਾ ਕੰਟਨਜੈਂਟ ਚੁਣਿਆ ਜਾਂਦਾ ਹੈ ਜਿਹੜਾ ਕਿ ਸਰਵ-ਭਾਰਤੀ ਪੇਂਡੂ ਟੂਰਨਾਮੈਂਟ ਜੋ ਐਸ.ਏ.ਆਈ. ਵਲੋਂ ਕਰਵਾਏ ਜਾਂਦੇ ਹਨ, ਵਿੱਚ ਭਾਗ ਲੈਣ ਲਈ ਭੇਜਿਆ ਜਾਂਦਾ ਹੈ। ਚੁਣੇ ਗਏ ਕੰਟਨਜੈਂਟ ਦਾ 15 ਦਿਨਾਂ ਲਈ ਕੋਚਿੰਗ ਕੈਂਪ ਲਗਾਇਆ ਜਾਂਦਾ ਹੈ ਜਿਸ ਵਿਚ ਖਿਡਾਰੀਆ ਨੂੰ ਰੁ: 40/- ਦੀ ਦਰ ਨਾਲ, ਖੁਰਾਕ, ਰਿਹਾਇਸ਼, ਖੇਡ ਸਮਾਨ ਅਤੇ ਕੋਚਿੰਗ ਦਿੱਤੀ ਜਾਂਦੀ ਹੈ। ਰੂਰਲ ਨੈਸ਼ਨਲ ਵਿਚ ਪੰਜਾਬ ਰਾਜ ਪਿਛਲੇ 5 ਸਾਲਾਂ ਤੋਂ ਚੈਂਪੀਅਨ ਚਲਾ ਆ ਰਿਹਾ ਹੈ। ਸਰਵ-ਭਾਰਤੀ ਪੇਂਡੂ ਟੂਰਨਾਮੈਂਟ ਵਿਚ ਗੋਲਡ ਮੈਡਲ ਪ੍ਰਾਪਤ ਕਰਨ ਵਾਲੇ ਖਿਡਾਰੀਆਂ ਨੂੰ ਰੁ: 5,000/- ਨਕਦ ਇਨਾਮ ਅਤੇ ਇਕ ਯਾਦਗਾਰੀ ਚਿੰਨ੍ਹ ਦੇਕੇ ਸਨਮਾਨਿਤ ਕੀਤਾ ਜਾਂਦਾ ਹੈ ਅਤੇ ਹੁਣ ਤੱਕ 108 ਖਿਡਾ-ਰੀਆਂ ਨੂੰ ਸਨਮਾਨਿਤ ਕੀਤਾ ਜਾ ਚੁੱਕਾ ਹੈ। ਸਾਲ 1999-2000 ਦੌਰਾਨ ਇਸ ਸਕੀਮ ਅਧੀਨ ਰੁ: 60.00 ਲੱਖ ਰੁਪਏ ਦੇ ਕੀਤੇ ਬੱਜਟ ਉਪਬੰਧ ਵਿਚੋਂ ਕੋਈ ਰਾਸ਼ੀ ਪ੍ਰਾਪਤ ਨਹੀਂ ਹੋਈ

2. ਬਲਾਕ ਲੈਵਲ ਸਟੇਡੀਅਮ (ਐਸ.ਵਾਈ. 2.11)

ਇਸ ਸਕੀਮ ਅਧੀਨ 25.00 ਲੱਖ ਰੁਪਏ ਦੀ ਲਾਗਤ ਨਾਲ ਬਲਾਕ ਪੱਧਰ ਦੇ ਸਟੇਡੀਅਮ ਉਸਾਰੇ ਜਾਂਦੇ ਹਨ। ਇਸ ਸਕੀਮ ਅਧੀਨ ਖੇਡ ਸਹੂਲਤਾਂ ਮੁਹੱਈਆ ਕੀਤੀਆਂ ਜਾਂਦੀਆਂ ਹਨ :—

1. 4 ਲੇਨ ਦਾ 400 ਮੀਟਰ ਟਰੈਕ

2. ਬਹੁ-ਮੰਤਵੀ ਜਿਮਨੇਜ਼ੀਅਮ ਹਾਲ 30 × 18 × 8 ਮੀਟਰ

3. ਚਾਰ ਦੀਵਾਰੀ

ਹੁਣ ਤੱਕ ਮਿੱਠਾਪੁਰ ਅਤੇ ਬਰੜਵਾਲ ਵਿਖੇ ਬਲਾਕ ਪੱਧਰ ਦੇ ਸਟੇਡੀਅਮ ਮੁਕੰਮਲ ਕੀਤੇ ਜਾ ਚੁੱਕੇ ਹਨ ਅਤੇ 16 ਬਲਾਕ ਪੱਧਰ ਦੇ ਸਟੇਡੀਅਮ, ਲੰਬੀ/ਬਾਦਲ, ਭੋਣੀ ਸਾਹਿਬ, ਕਿਲਾ ਰਾਏਪੁਰ, ਘੁੰਗਰਾਲੀ ਰਾਜਪੂਤਾਂ, ਗੁਜਰਵਾਲ, ਜਿਆ ਚੱਖੇਵਾਲ, ਦਿਆਲਪੁਰਾ, ਪੰਜ-ਗਰਾਈਂ,ਸੂਰ ਸਿੰਘ ਵਾਲਾ, ਨੰਗਲ ਮਹਿਤਾ, ਜਤੋਂ, ਚਮਕੌਰਸਾਹਿਬ, ਮਲੇਰਕੋਟਲਾ, ਢੰਗਰਾਲੀ, ਅਹਿਮਦਗੜ੍ਹ ਅਤੇ ਅਮਰਗੜ੍ਹ ਉਸਾਰੀ ਅਧੀਨ ਹਨ ਅਤੇ ਇਨ੍ਹਾਂ ਦੇ ਜਲਦੀ ਪੂਰੇ ਹੋਣ ਦੀ ਆਸ ਹੈ ।

3. **ਖੇਡ ਸਾਮਾਨ ਦੀ ਖਰੀਦ (ਐਸ. ਵਾਈ. 2.5)**

ਵਿਭਾਗ ਵੱਲੋਂ ਹਰ ਜ਼ਿਲ੍ਹੇ, ਜਿਸ ਵਿਚ ਪਿੰਡ ਵੀ ਸ਼ਾਮਲ ਹਨ, ਜਿਥੇ ਕਿ ਖੇਡਾਂ ਦਾ ਚੰਗਾ ਟੈਲੇਂਟ ਉਪਲਬੱਧ ਹੈ, ਵਿਖੇ ਕੋਚਿੰਗ ਸੈਂਟਰ/ਸਬ-ਸੈਂਟਰ ਸਥਾਪਤ ਕੀਤੇ ਗਏ ਹਨ । ਇਨ੍ਹਾਂ ਸੈਂਟਰਾਂ ਵਿਚ ਖਿਡਾਰੀਆਂ ਨੂੰ ਮੁਫਤ ਖੇਡ ਸਾਮਾਨ ਅਤੇ ਟ੍ਰੇਨਿੰਗ ਮੁਹੱਈਆ ਕੀਤੀ ਜਾਂਦੀ ਹੈ । ਇਸ ਸਕੀਮ ਅਧੀਨ ਸਾਲ 1999-2000 ਦੌਰਾਨ 100.00 ਲੱਖ ਰੁਪਏ ਦੇ ਬੱਜਟ ਉਪਬੰਧ ਵਿਚੋਂ ਕੋਈ ਰਾਸ਼ੀ ਜਾਰੀ ਨਹੀਂ ਕੀਤੀ ਗਈ ਹੈ ।

4. **ਸਪੋਰਟਸ ਵਿੰਗ (ਨਾਨ-ਪਲਾਨ)**

ਇਸ ਸਕੀਮ ਅਧੀਨ ਖਿਡਾਰੀਆਂ ਨੂੰ ਉਨ੍ਹਾਂ ਦੀ ਕਾਰ-ਗੁਜ਼ਾਰੀ ਦੀ ਮੈਰਿਟ ਦੇ ਆਧਾਰ ਤੇ ਚੁਣਿਆ ਜਾਂਦਾ ਹੈ ਅਤੇ ਉਨ੍ਹਾਂ ਨੂੰ ਰਾਜ ਦੇ ਵੱਖਰੇ ਵੱਖਰੇ ਸਕੂਲਾਂ ਅਤੇ ਕਾਲਜ਼ਾਂ ਵਿਚ ਦਾਖਲ ਕੀਤਾ ਜਾਂਦਾ ਹੈ । ਸਪੋਰਟਸ ਵਿੰਗਾਂ ਵਿਚ ਖਿਡਾਰੀਆਂ ਨੂੰ ਰੁ. 30/- ਪ੍ਰਤੀ ਖਿਡਾਰੀ ਪ੍ਰਤੀ ਦਿਨ ਦੀ ਦਰ ਨਾਲ ਖੁਰਾਕ ਦਿੱਤੀ ਜਾਂਦੀ ਹੈ ਅਤੇ ਖੇਡ ਸਮਾਨ ਰਿਹਾਇਸ਼ ਅਤੇ ਟ੍ਰੇਨਿੰਗ ਮੁਫਤ ਦਿੱਤੀ ਜਾਂਦੀ ਹੈ । ਇਸ ਸਕੀਮ ਅਧੀਨ ਪਿੰਡ ਕੈਰੋਂ (ਅੰਮ੍ਰਿਤਸਰ) ਅਤੇ ਢੁੱਡੀਕੇ (ਮੋਗਾ) ਵਿਖੇ ਐਥਲੈਟਿਕਸ ਅਤੇ ਹਾਕੀ ਦੇ ਸਪੋਰਟਸ ਵਿੰਗ ਸਥਾਪਤ ਕੀਤੇ ਗਏ ਹਨ । ਸਾਲ 1999-2000 ਦੌਰਾਨ ਇਸ ਸਕੀਮ ਅਧੀਨ 14.25 ਲੱਖ ਰੁਪਏ ਦੀ ਰਾਸ਼ੀ ਵਿਚੋਂ 2.20 ਲੱਖ ਰੁ. ਦੀ ਰਾਸ਼ੀ ਇਨ੍ਹਾਂ ਵਿੰਗਾਂ ਲਈ ਜਾਰੀ ਕੀਤੀ ਜਾ ਚੁੱਕੀ ਹੈ ।

5. **ਫੁਟਬਾਲ ਅਕੈਡਮੀ ਮਾਹਿਲਪੁਰ (ਐਸ. ਵਾਈ. 2.17)**

ਮਾਹਿਲਪੁਰ ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਪੇਂਡੂ ਖੇਤਰ ਦੇ ਖਿਡਾਰੀਆਂ ਨੂੰ ਫੁੱਟਬਾਲ ਵਿਚ ਮਾਹਰਤਾਂ ਪ੍ਰਾਪਤ ਕਰਨ ਲਈ ਫੁੱਟਬਾਲ ਅਕੈਡਮੀ ਸਥਾਪਤ ਕੀਤੀ ਹੋਈ ਹੈ, ਜਿਸ ਵਿਚ ਖਿਡਾਰੀਆ ਨੂੰ ਮੁਫਤ ਰਿਹਾਇਸ਼, ਸਿੱਖਿਆ, ਖੁਰਾਕ (50/- ਰੁ. ਪ੍ਰਤੀ ਖਿਡਾਰੀ ਦੀ ਦਰ ਨਾਲ) ਅਤੇ ਰੁ. 1,500/- ਦੀ ਦਰ ਨਾਲ ਪ੍ਰਤੀ ਖਿਡਾਰੀ ਸਪੋਰਟਸ ਕਿੱਟ ਦਿਤੀ ਜਾਂਦੀ ਹੈ । ਇਸ ਅਕੈਡਮੀ ਵਿਚ 44 ਖਿਡਾਰੀ ਦਾਖਲ ਕੀਤੇ ਗਏ ਹਨ । ਸਾਲ 1999-2000 ਦੌਰਾਨ ਇਸ ਸਕੀਮ ਅਧੀਨ 12.10 ਲੱਖ ਰੁਪਏ ਦੀ ਰਾਸ਼ੀ ਜਾਰੀ ਕੀਤੀ ਗਈ ਹੈ ।

6. **ਬਾਰਡਰ ਏਰੀਆ ਸਹੂਲਤਾਂ (ਸੈਂਟਰਲ ਸਪਾਰਸਡ ਸਕੀਮ)**

ਭਾਰਤ ਸਰਕਾਰ ਦੀ ਸਹਾਇਤਾ ਨਾਲ ਬਾਰਡਰ ਏਰੀਆ ਵਿਕਾਸ ਸਕੀਮ ਅਧੀਨ ਪੇਂਡੂ ਬਾਰਡਰ ਏਰੀਏ ਦੇ ਖਿਡਾਰੀਆਂ ਲਈ ਅੰਮ੍ਰਿਤਸਰ, ਗੁਰਦਾਸਪੁਰ ਅਤੇ

[ਖੇਡਾਂ ਅਤੇ ਵਕਫ ਨਾਲ ਸਬੰਧਤ ਮਾਮਲੇ ਮੰਤਰੀ]

ਫਿਰੋਜ਼ਪੁਰ ਵਿਖੇ ਅਕੈਡਮੀਆਂ ਸਥਾਪਤ ਕਰਨ ਦਾ ਉਪਰਾਲਾ ਕੀਤਾ ਜਾ ਰਿਹਾ ਹੈ ਅਤੇ ਇਸ ਸਕੀਮ ਅਧੀਨ ਕੇਂਦਰ ਸਰਕਾਰ ਪਾਸੋਂ 619.00ਲੱਖ ਰੁਪਏ ਦੀ ਮੰਗ ਕੀਤੀ ਗਈ ਹੈ । ਇਸ ਸਕੀਮ ਅਧੀਨ 250 ਖਿਡਾਰੀਆਂ ਨੂੰ ਰੂ 100/- ਪ੍ਰਤੀ ਖਿਡਾਰੀ ਖੁਰਾਕ ਦਰ ਤੋਂ ਇਲਾਵਾ ਸਪੋਰਟਸ ਕਿੱਟ, ਸਕੂਲ ਦੀ ਵਰਦੀ ਆਦਿ ਮੁਫਤ ਮੁਹੱਈਆ ਕਰਵਾਈ ਜਾਵੇਗੀ ।

**ਸ਼੍ਰੀ ਸਪੀਕਰ** : ਹਾਂ ਜੀ ਭਗਤ ਜੀ ।

(ਇਸ ਸਮੇਂ ਸ਼੍ਰੀ ਚੂਨੀ ਲਾਲ ਭਗਤ ਮੈਂਬਰ ਸਪਲੀਮੈਂਟਰੀ ਕਰਨ ਵਾਸਤੇ ਖੜ੍ਹੇ ਹੋਏ ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪਲੀਮੈਂਟਰੀ ਸਪੀਕਰ ਸਾਹਿਬ ।

**ਸ਼੍ਰੀ ਸਪੀਕਰ** : ਹਾਂ ਜੀ, ਰਾਜਲਾ ਜੀ, ਤੁਸੀਂ ਦੱਸੋ ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ ਪੰਜਾਬ ਸਰਕਾਰ ਨੇ ਐਲਾਨ ਕੀਤਾ ਹੈ ਕਿ ਖੇਡਾਂ ਨੂੰ ਉਤਸ਼ਾਹਤ ਕਰਨ ਵਾਸਤੇ ਅਸੀਂ ਹਰ ਬਲਾਕ ਵਿਚ ਸਟੇਡੀਅਮ ਬਣਾਵਾਂਗੇ । ਕੀ ਮੰਤਰੀ ਜੀ ਦੱਸਣਗੇ ਕਿ ਕਿਤਨੇ ਸਟੇਡੀਅਮ ਬਣਾ ਦਿੱਤੇ ਗਏ ਹਨ ਅਤੇ ਕਿਤਨੇ ਆਉਣ ਵਾਲੇ ਸਮੇਂ ਵਿਚ ਇਹ ਹੋਰ ਬਣਾਉਣਗੇ ।

**ਮੰਤਰੀ** : ਸਪੀਕਰ ਸਾਹਿਬ, ਬਲਾਕ ਲੈਵਲ ਤੇ ਸਟੇਡੀਅਮ ਐਸ. ਵਾਈ. 2.11 ਸਕੀਮ ਅਧੀਨ 25 ਲੱਖ ਰੁਪਏ ਦੀ ਲਾਗਤ ਨਾਲ ਉਸਾਰੇ ਜਾਂਦੇ ਹਨ ਅਤੇ ਇਸ ਸਕੀਮ ਅਧੀਨ ਹੋਰ ਸਹੂਲਤਾਂ ਵੀ ਮੁਹੱਈਆ ਕੀਤੀਆਂ ਜਾਂਦੀਆਂ ਹਨ ।

**ਸ਼੍ਰੀ ਸਪੀਕਰ** : ਮੰਤਰੀ ਜੀ, ਕਿਤਨੇ ਸਟੇਡੀਅਮ ਤਿਆਰ ਹੋ ਗਏ ਹਨ ਅਤੇ ਕਿਤਨੇ ਰਹਿ ਗਏ ਹਨ ?

**ਮੰਤਰੀ** : ਸਪੀਕਰ ਸਾਹਿਬ ਅਸੀਂ 16 ਸਟੇਡੀਅਮ ਬਣਾ ਰਹੇ ਹਾਂ ।

**ਸ਼੍ਰੀ ਚੂਨੀ ਲਾਲ ਭਗਤ** : ਸਪੀਕਰ ਸਾਹਿਬ, ਪਿੰਡਾਂ ਵਿਚ ਖੇਡਾਂ ਨੂੰ ਉਤਸ਼ਾਹਿਤ ਕਰਨ ਵਾਸਤੇ ਫੰਡਜ਼ ਦਿੱਤੇ ਜਾਂਦੇ ਹਨ । ਪਿੰਡਾਂ ਦੇ ਕਲਬਾਂ ਵਾਸਤੇ ਫੰਡਜ਼ ਕਿਤਨੇ ਦਿੱਤੇ ਗਏ ਹਨ, ਕੀ ਮੰਤਰੀ ਜੀ ਇਹ ਦੱਸਣਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਸਕੀਮ ਦੇ ਮੁਤਾਬਿਕ ਅਸੀਂ ਫੰਡਜ਼ ਦਿੰਦੇ ਹਾਂ । ਅਸੀਂ ਸਟੇਟ ਪੱਧਰ ਤੇ ਅਤੇ ਬਲਾਕ ਲੈਵਲ ਤੇ ਜੋ ਟੂਰਨਾਮੈਂਟ ਹੁੰਦੇ ਹਨ, ਉਨ੍ਹਾਂ ਵਾਸਤੇ ਪੈਸੇ ਦਿੰਦੇ ਹਾਂ । ਜ਼ਿਲ੍ਹਾ ਲੈਵਲ ਤੇ ਵੀ ਪੈਸੇ ਦਿੰਦੇ ਹਾਂ । ਸਪੀਕਰ ਸਾਹਿਬ, ਬਲਾਕ ਲੈਵਲ ਤੇ 7,000/- ਰੁਪਿਆ ਦਿੰਦੇ ਹਾਂ ਅਤੇ ਜ਼ਿਲਾ ਪੱਧਰ ਤੇ 8.000/- ਰੁਪਿਆ ਦਿੰਦੇ ਹਾਂ । ਸਟੇਟ ਲੈਵਲ ਤੇ ਇਸ ਵਾਸਤੇ ਅਸੀਂ 16 ਲੱਖ ਰੁਪਿਆ ਖਰਚ ਕਰਦੇ ਹਾਂ । (ਥੰਪਿੰਗ)

**ਸਰਦਾਰ ਕੰਵਲਜੀਤ ਸਿੰਘ ਲਾਲੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਪੰਜਾਬ ਸਟਾਈਲ ਕਬੱਡੀ ਹੈ, ਕੀ ਇਹ ਉਸਨੂੰ ਰਿਕੋਗਨਾਈਜ਼ ਕਰਦੇ ਹਨ ?

**ਸ੍ਰੀ ਸਪੀਕਰ** : ਇਸ ਦਾ ਜਵਾਬ ਇਸ ਦੇ ਵਿਚ ਹੀ ਹੈ ।

**ਮੰਤਰੀ** : ਸਪੀਕਰ ਸਾਹਿਬ, ਅਸੀਂ ਇਸ ਨੂੰ ਰਿਕੋਗਨਾਈਜ਼ ਕਰਦੇ ਹਾਂ ।

**ਸਰਦਾਰ ਕੰਵਲਜੀਤ ਸਿੰਘ ਲਾਲੀ** : ਸਪੀਕਰ ਸਾਹਿਬ, ਇਹ ਪੰਜਾਬ ਸਟਾਈਲ ਕਬੱਡੀ ਨੂੰ ਰਿਕੋਗਨਾਈਜ਼ ਕਰਦੇ ਹਨ ਜਾਂ ਨੈਸ਼ਨਲ ਸਟਾਈਲ ਕਬੱਡੀ ਨੂੰ ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ)

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਬਲਾਕ ਲੈਵਲ ਤੇ 7,000 ਰੁਪਿਆ ਅਤੇ ਜ਼ਿਲ੍ਹਾ ਪੱਧਰ ਤੇ 8,000 ਰੁਪਿਆ ਦਿੰਦੇ ਹਾਂ । ਕੀ ਮੰਤਰੀ ਜੀ ਦੱਸਣਗੇ ਕਿ ਇਹ ਰਕਮ ਬਲਾਕਾਂ ਨੂੰ ਦਿੱਤੀ ਗਈ ਹੈ ਜਾਂ ਨਹੀਂ ।

**ਮੰਤਰੀ** : ਇਹ ਰਾਸ਼ੀ ਹਰ ਸਾਲ ਹੀ ਦਿੱਤੀ ਜਾਂਦੀ ਹੈ ਜੀ ।

**ਸ੍ਰੀ ਸਪੀਕਰ** : ਅਗਲਾ ਸਵਾਲ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1995****

**ਸ੍ਰੀ ਸਪੀਕਰ** : ਇਸ ਪ੍ਰਸ਼ਨ ਬਾਰੇ ਐਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ ।

ਫੋਨ : 740423 (ਦਫਤਰ)
742480 (ਘਰ)

ਅ.ਸ.ਪ, ਨੰ:
D.D.O. No. ਡੀ.ਪੀ./ਐਲ.ਡੀ. 1/2000

ਨਿਰਮਲ ਸਿੰਘ ਕਾਹਲੋਂ

ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ, ਪੰਜਾਬ ।

Nirmal Singh Kahlon

Rural Dev. & Panchayats Minister, Punjab.

ਮਿਤੀ ਚੰਡੀਗੜ੍ਹ

Dated, Chandigarh, 27th March, 2000

Subject : Assembly Question No. *1995 from Shri Romesh Chander Dogra, M.L.A.

Respected Atwal Ji,

The answer to Punjab Vidhan Sabha Starred Question No. 1995 appearing in the list of Question for 28-3-2000 in the name

---

**For Starred Question No. 1995 and reply thereto, please see Appendix to this Debates.

[ਸ੍ਰੀ ਸਪੀਕਰ]

of Shri Ramesh Chander Dogra, M.L.A. is not ready. The requisite information is being collected from the quarter concerned. I am, therefore, to request that time for answering this Question may kindly be extended for 15 days.

with regards

Yours sincerly,

Sd/-

(Nirmal Singh Kahlon)

Shri Charnjit Singh Atwal,
Hon'ble Speaker,
Punjab Vidhan Sabha,
Chandigarh.

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1996**

ਸ੍ਰੀ ਸਪੀਕਰ : ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਅਲਾਓ ਕਰ ਦਿਤੀ ਹੈ ।

D.O. No. ਲ. ਸ. 2/2000/740

ਅ.ਸ.ਪ.ਮ. ਨੰ:

ਪ੍ਰਕਾਸ਼ ਸਿੰਘ ਬਾਦਲ

ਮੁੱਖ ਮੰਤਰੀ, ਪੰਜਾਬ
Chief Minister, Punjab.
ਮਿਤੀ 26-3-2000

ਵਿਸ਼ਾ :—ਮਿਤੀ 28-3-2000 ਲਈ ਪੰਜਾਬ ਵਿਧਾਨ ਸਭਾ ਦੀ ਸਵੇਰ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਪ੍ਰਸ਼ਨ ਨੰ 1996 ਮੁਲਤਵੀ ਕਰਨ ਬਾਰੇ ।

ਮਾਨਯੋਗ ਸਪੀਕਰ ਸਾਹਿਬ,

ਮਿਤੀ 28-3-2000 ਲਈ ਪ੍ਰਸ਼ਨਾਂ ਦੀ ਸਵੇਰ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਤਾਰਾ ਅੰਕਿਤ ਪ੍ਰਸ਼ਨ ਨੰ: 1996, ਜੋ ਸ੍ਰੀ ਰਮੇਸ਼ ਚੰਦਰ ਡੋਗਰਾ, ਐਮ. ਐਲ. ਏ. ਦੇ ਨਾਂ ਹੈ, ਦਾ ਉਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਸੂਚਨਾ ਸਬੰਧਤ ਦਫ਼ਤਰਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਹੈ ਕਿ ਕ੍ਰਿਪਾ ਕਰਕੇ ਇਸ ਪ੍ਰਸ਼ਨ ਦਾ ਉਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਤਿੰਨ ਹਫ਼ਤੇ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ ।

ਆਦਰ ਸਹਿਤ,

ਹਿਤੂ,
ਸਹੀ/-
(ਪ੍ਰਕਾਸ਼ ਸਿੰਘ ਬਾਦਲ)

ਸ. ਚਰਨਜੀਤ ਸਿੰਘ ਅਟਵਾਲ,
ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

**For Starred Question No. 1996 and reply thereto, please see Appendix to this Debates

ਸ੍ਰੀ ਰਮੇਸ਼ ਚੰਦਰ ਡੋਗਰਾ : ਸਪੀਕਰ ਸਾਹਿਬ, ਮੇਰੇ ਦੋ ਕੁਐਸਚਨਜ਼ ਸੀ ।

ਸ੍ਰੀ ਸਪੀਕਰ : ਦੋਨਾਂ ਦੀ ਐਕਸਟੈਨਸ਼ਨ ਹੋ ਗਈ ਹੈ ਜੀ ।

ਸ੍ਰੀ ਰਮੇਸ਼ ਚੰਦਰ ਡੋਗਰਾ : ਇਹ ਤਾਂ ਜੀ ਫੇਰ ਨੈਕਸਟ ਈਅਰ ਹੀ ਲੱਗਣਗੇ ।

---

## STARRED QUESTIONS AND ANSWERS

ਸ੍ਰੀ ਸਪੀਕਰ ਹੁਣ ਰੈਗੂਲਰ ਲਿਸਟ ਦੇ ਕੁਐਸਚਨਜ਼ । ਬੀਬੀ ਲਕਸ਼ਮੀ ਕਾਂਤਾ ਚਾਵਲਾ ਜੀ ।

### ਉਦਯੋਗਿਕ ਪਲਾਟਾਂ ਦੀ ਅਲਾਟਮੈਂਟ

*1814. ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਅਪ੍ਰੈਲ, 1997 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਪੰਜਾਬ ਰਾਜ ਛੋਟੇ ਉਦਯੋਗ ਅਤੇ ਨਿਰਯਾਤ ਕਾਰਪੋਰੇਸ਼ਨ(ਪੀ.ਐਸ.ਆਈ.ਈ.ਸੀ.)ਦੁਆਰਾ ਅਲਾਟ ਕੀਤੇ ਗਏ ਉਦਯੋਗਿਕ ਪਲਾਟਾਂ ਦੀ ਜ਼ਿਲ੍ਹੇਵਾਰ ਗਿਣਤੀ ਅਤੇ ਵੇਰਵੇ ਕੀ ਹਨ ਅਤੇ ਉਨ੍ਹਾਂ ਵਿਅਕਤੀਆਂ/ਸੰਸਥਾਵਾਂ ਦੇ ਨਾਂ ਕੀ-ਕੀ ਹਨ, ਜਿਨ੍ਹਾਂ ਨੂੰ ਉਕਤ ਪਲਾਟ ਅਲਾਟ ਕੀਤੇ ਗਏ ਅਤੇ ਹਰ ਇਕ ਕੇਸ ਵਿਚ ਪਲਾਟ ਦੀ ਦਰ ਅਤੇ ਆਕਾਰ ਕੀ ਕੀ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਪਲਾਟਾਂ ਦੀ ਅਲਾਟਮੈਂਟ ਲਈ ਕੀ ਕਸੌਟੀ ਅਪਣਾਈ ਗਈ ;

(ੲ) ਉਕਤ ਪਲਾਟਾਂ ਦੀ ਅਲਾਟਮੈਂਟ ਜਿਨ੍ਹਾਂ ਲਈ ਵਿਅਕਤੀਆਂ/ਸੰਗਠਨਾਂ ਨੇ ਅਪਲਾਈ ਕੀਤਾ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀਆਂ ਅਰਜ਼ੀਆਂ ਰੱਦ ਕਰ ਦਿੱਤੀਆਂ ਗਈਆਂ ਹਨ ।

ਸ੍ਰੀ ਬਲਰਾਮਜੀ ਦਾਸ ਟੰਡਨ (ਸਥਾਨਕ ਸਰਕਾਰ, ਕਿਰਤ ਅਤੇ ਰੋਜ਼ਗਾਰ ਮੰਤਰੀ):

(ੳ) ਲੋੜੀਂਦਾ *ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

(ਅ) ਪਲਾਟਾਂ ਦੇ ਸਾਈਜ਼ ਤੇ ਵੇਰਵੇ ਜਵਾਬ ਦੇ ਉਪਰੋਕਤ ਭਾਗ (ੳ) ਵਿਚ ਸ਼ਾਮਿਲ ਕਰ ਦਿੱਤੇ ਗਏ ਹਨ । ਉਦਯੋਗਿਕ ਪਲਾਟਾਂ ਦੀ ਅਲਾਟਮੈਂਟ ਪੰਜਾਬ ਸਰਕਾਰ ਵੱਲੋਂ ਮਿਤੀ 24-11-1992 ਅਤੇ ਉਸ ਤੋਂ ਬਾਅਦ ਮਿਤੀ 1-6-1996 ਨੂੰ ਪ੍ਰਕਾਸ਼ਿਤ ਕੀਤੀ ਗਈ ਨੋਟੀਫੀਕੇਸ਼ਨ ਵਿਚ ਨਿਰਧਾਰਿਤ ਕੀਤੀ ਗਈ ਪਾਲਿਸੀ ਅਨੁਸਾਰ ਕੀਤੀ ਗਈ ਸੀ । ਇਸ ਨੋਟੀਫਿਕੇਸ਼ਨ ਦੀਆਂ ਕਾਪੀਆਂ ਸਦਨ ਦੀ ਮੇਜ਼ ਉਪਰ ਰੱਖੀਆਂ ਜਾਂਦੀਆਂ ਹਨ ।

---

*Placed in the Library.

[ਸਥਾਨਕ ਸਰਕਾਰ, ਕਿਰਤ ਅਤੇ ਰੁਜ਼ਗਾਰ ਮੰਤਰੀ]

(ੲ) 2798 ਵਿਅਕਤੀਆਂ/ਸੰਸਥਾਵਾਂ ਵੱਲੋਂ ਵੱਖ-ਵੱਖ ਫੋਕਲ ਪੁਆਇੰਟਾਂ ਵਿਚ ਉਦਯੋਗਿਕ ਪਲਾਟਾਂ ਦੀ ਅਲਾਟਮੈਂਟ ਵਾਸਤੇ ਅਪਲਾਈ ਕੀਤਾ ਗਿਆ। 1872 ਅਰਜ਼ੀਆਂ ਰੱਦ ਕਰ ਦਿੱਤੀਆਂ ਗਈਆਂ ਹਨ।

**ਸ੍ਰੀ ਸਪੀਕਰ** : ਹਾਂ, ਜੀ, ਬੀਬੀ ਜੀ। ਲਗਦਾ ਹੈ ਜਵਾਬ ਪੜ੍ਹਿਆ ਨਹੀਂ ਜਾ ਸਕਿਆ।

**श्रीमती लक्ष्मी कांता चावला** : स्पीकर साहिब, जवाब बिल्कुल पढ़ा है जी, मैं यहां पढ़े बगैर नहीं आती। मैं बेसीकली टीचर हूं व कालेज मे भी पढ़कर ही जाती थी। परन्तु अब पता नहीं लग रहा कि कहां से शुरु करुं और अपनी बात कहां पर खतम करुं। जैसा कि 25/- रुपए गज 100/- रूपये गज और 110/- रुपए गज, कौड़ियों के भाव जमीन बेचने का काम पंजाब सरकार ने शुरु किया हुआ है, मेरा प्रश्न है कि 2798 एप्लीकेशन्ज आई और 1872 को रिजैक्ट कर दिया। मंत्री जी यह बताएं इससे पहले जो जमीन बेची गई, वे किस रेट पर बेची गई। जो 1872 एप्लीकेशन्ज रिजैक्ट की गई, वे किस आधार पर रिजैक्ट की गई। यह पहले इन बातों का जवाब दे दें, बाकी प्रश्न मैं बाद में पूछूंगी।

**ਸ੍ਰੀ ਸਪੀਕਰ** : ਬੀਬੀ ਜੀ, ਇਹ ਇਸ ਤੋਂ ਪਹਿਲਾਂ ਬਾਰੇ ਕਿਸ ਤਰ੍ਹਾਂ ਦੱਸਣਗੇ। ਪਹਿਲੇ ਦਾ ਇਸ ਪ੍ਰਸ਼ਨ ਨਾਲ ਕੋਈ ਸਬੰਧ ਨਹੀਂ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਸਵਾਲ ਕੀਤਾ ਹੈ, ਉਸਦੇ ਮੁਤਾਬਿਕ ਮੈਂ ਜਵਾਬ ਦੇ ਦਿੱਤਾ ਹੈ। ਜਿਥੋਂ ਤੱਕ ਇਹ ਰਿਜੈਕਟ ਕਰਨ ਜਾਂ ਅਲਾਟ ਕਰਨ ਦਾ ਅਧਾਰ ਪੁੱਛਦੇ ਹਨ, ਉਸਦੇ ਬਾਰੇ ਵੀ ਪਾਲਿਸੀਆਂ ਦੀਆਂ ਕਾਪੀਆਂ ਜੋ ਸਦਨ ਦੀ ਮੇਜ਼ ਤੇ ਰੱਖੀਆਂ ਹਨ, ਉਨ੍ਹਾਂ ਵਿਚ ਸਭ ਕੁਝ ਦੱਸਿਆ ਗਿਆ ਹੈ। ਮੈਂ ਫੇਰ ਵੀ ਦਸ ਦੇਂਦਾ ਹਾਂ ਕਿ ਉਸ ਵਿਚ ਇਹ ਦੇਖਿਆ ਜਾਂਦਾ ਹੈ ਕਿ ਵਾਇਬਿਲਟੀ ਆਫ ਦੀ ਪ੍ਰਾਜੈਕਟ ਕੀ ਹੈ, ਉਸ ਵਿਚ ਟੈਕਨਾਲੋਜੀ ਕੀ ਇਨਵਾਲਵਡ ਹੈ, ਸਕੋਪ ਆਫ ਇੰਪਲਾਇਮੈਂਟ ਕਿੰਨਾ ਹੈ ਯਾਨੀ ਉਥੇ ਕਿੰਨੇ ਕੁ ਬੰਦੇ ਕੰਮ ਕਰ ਸਕਣਗੇ, ਉਸ ਦੀ ਵੈਲਿਊ ਐਡੀਸ਼ਨ ਕਿੰਨੀ ਹੈ, ਜਿਹੜਾ ਬੰਦਾ ਅਪਲਾਈ ਕਰਦਾ ਹੈ ਉਸ ਨੇ ਕਿਸ ਚੀਜ਼ ਦਾ ਰਾਅ ਮੈਟੀਰੀਅਲ ਲੈ ਕੇ ਫਿਨਿਸ਼ਡ ਪ੍ਰਾਡਕਟ ਕੱਢਣਾ ਹੈ, ਉਸ ਦੀ ਕੁਆਲੀਫਿਕੇਸ਼ਨ ਕਿੰਨੀ ਹੈ, ਉਸਦਾ ਐਕਸਪੀਰੀਐਂਸ ਕਿੰਨਾ ਹੈ ਅਤੇ ਉਸਦੀ ਜਨਰਲ ਸੂਟੇਬਿਲਟੀ ਕੀ ਹੈ, ਇੰਡਸਟਰੀ ਦਾ ਕੰਮ ਕੀ ਹੈ। ਇਨ੍ਹਾਂ ਚੀਜ਼ਾਂ ਨੂੰ ਸਾਹਮਣੇ ਰੱਖ ਕੇ ਇਹ ਜ਼ਮੀਨ ਅਲਾਟ ਕੀਤੀ ਜਾਂਦੀ ਹੈ।

**श्रीमती लक्ष्मी कांता चावला** : स्पीकर साहिब, ये जो 2500 गज के प्लाट या 3700 गज के प्लाट हैं, वे कुछ विशेष परिवारों को दिए गए हैं। जैसे ए.पी.एस. इन्टरनैशनल है, सन्नी आटो प्राडक्टस है, । मेरा मंत्री जी से केवल

इतना निवेदन है कि यह बताएं कि जिनको प्लाट दिए गए, उन में वर्तमान मंत्रियों के रिश्तेदार कितने हैं व भूतपूर्व मंत्री जो रह चुके हैं, उनके रिश्तेदारों की फर्में कितनी हैं ।

**ਸ਼੍ਰੀ ਸਪੀਕਰ** : ਦੱਸੋ ਮੰਤਰੀ ਜੀ, ਕੋਈ ਹੈ ਰਿਸ਼ਤੇਦਾਰ ।

**ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਇਨ੍ਹਾਂ ਨੇ ਪੁੱਛੀ ਨਹੀਂ ਸੀ, ਨਹੀਂ ਤਾਂ ਮੈਂ ਉਹ ਵੀ ਦੱਸ ਦੇਂਦਾ । ਜਦੋਂ ਬਾਕੀ ਦੇ ਨਾਵਾਂ ਦਾ ਏਡਾ ਥੱਦਾ ਦਿੱਤਾ ਹੈ, ਇਕ ਇਕ ਜਗ੍ਹਾ, ਇਕ ਇਕ ਪਲਾਟ ਦੱਸਿਆ ਹੈ, ਪਲਾਟ ਦੇ ਰੇਟ ਦੱਸੇ ਹਨ, ਤਾਂ ਇਹ ਵੀ ਦੱਸ ਦੇਂਦਾ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਨ੍ਹਾਂ ਨੂੰ ਲੀਪਾਪੋਤੀ ਦੀ ਆਗਿਆ ਨਾ ਦਿਉ (ਵਿਘਨ)

**ਸ਼੍ਰੀ ਸਪੀਕਰ** : ਹਾਂ ਜੀ, ਗਰੇਵਾਲ ਸਾਹਿਬ, ਦੱਸੋ । (ਵਿਘਨ) ਫਿਰ ਤੁਸੀਂ ਕਹਿਣਾ ਹੈ ਕਿ ਸਾਡਾ ਟਾਈਮ ਵੇਸਟ ਹੋ ਗਿਆ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਤਕਰੀਬਨ 9 ਸੌ ਬੰਦਿਆਂ ਨੂੰ ਪਲਾਟ ਅਲਾਟ ਕੀਤੇ ਸਨ, ਉਨ੍ਹਾਂ ਨੇ ਆਪਣੇ ਇੰਡਸਟਰੀਅਲ ਯੂਨਿਟਸ ਸੈੱਟ-ਅੱਪ ਕਰ ਲਏ ਹਨ ਜਾਂ ਕਿ ਉਹ ਪਲਾਟ ਹਾਲੇ ਤੱਕ ਖਾਲੀ ਹੀ ਪਏ ਹਨ ।

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਸਵਾਲ ਪੁੱਛਿਆ ਗਿਆ ਸੀ, ਉਸ ਦਾ ਜਵਾਬ ਮੈਂ ਵਿਸਥਾਰ ਪੂਰਵਕ ਦੇ ਦਿੱਤਾ ਹੈ ਅਤੇ ਉਸ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖ ਦਿੱਤੀ ਹੈ । ਜਿਹੜਾ ਸਵਾਲ ਇਨ੍ਹਾਂ ਨੇ ਹੁਣ ਪੁੱਛਿਆ ਹੈ, ਜੇਕਰ ਇਹ ਸਵਾਲ ਮੂਲ ਸਵਾਲ ਦੇ ਨਾਲ ਪੁੱਛਿਆ ਗਿਆ ਹੁੰਦਾ ਤਾਂ ਉਹ ਵੀ ਮੈਂ ਦੱਸ ਦਿੰਦਾ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਇਕ ਬੜਾ ਸਪੈਸੇਫਿਕ ਕੁਐਸਚਨ ਹੈ । ਅਲਾਟਮੈਂਟ ਦੀਆਂ ਕੁਝ ਟਰਮਜ਼ ਐਂਡ ਕੰਡੀਸ਼ਨਜ਼ ਹੁੰਦੀਆਂ ਹਨ ਕਿ ਐਨੇ ਸਾਲਾਂ ਦੇ ਵਿਚ ਉਨ੍ਹਾਂ ਨੂੰ ਇੰਡਸਟਰੀ ਲਾਉਣੀ ਪਵੇਗੀ ਜਿਨ੍ਹਾਂ ਨੂੰ ਪਲਾਟ ਅਲਾਟ ਕੀਤੇ ਗਏ ਹਨ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਟਰਮਜ਼ ਐਂਡ ਕੰਡੀਸ਼ਨਜ਼ ਵਾਇਲੇਟ ਹੋਈਆਂ ਹਨ ਜਾਂ ਨਹੀਂ । ਰੈਜ਼ੀਡੈਂਸ਼ੀਅਲ ਪਲਾਟ ਵੀ ਅਲਾਟ ਕਰਦੇ ਹਾਂ ਤਾਂ ਉਸ ਦੇ ਵਿਚ ਵੀ ਇਹ ਲਿਖਿਆ ਜਾਂਦਾ ਹੈ ਕਿ ਮਿਥੇ ਸਮੇਂ ਦੇ ਵਿਚ ਵਿਚ ਉਹ ਕੰਸਟਰੱਕਸ਼ਨ ਨਹੀਂ ਕਰਨਗੇ ਤਾਂ ਪਲਾਟ ਰਿਜ਼ਿਉਮ ਕਰ ਦਿਆਂਗੇ । ਇਸ ਕੇਸ ਵਿਚ ਕੀ ਡਿਪਾਰਟਮੈਂਟ ਨੇ ਚੈੱਕ ਕੀਤਾ ਕਿ ਅਲਾਟਮੈਂਟ ਦੀਆਂ ਟਰਮਜ਼ ਐਂਡ ਕੰਡੀਸਨਜ਼ ਪੂਰੀਆਂ ਹੋਈਆਂ ਹਨ ਜਾਂ ਨਹੀਂ ? ਕੀ ਕੋਈ ਵਾਇਲੇਸ਼ਨ ਤਾਂ ਨਹੀ ਹੋਈ ?

**ਮੰਤਰੀ** : ਸਪੀਕਰ ਸਾਹਿਬ, ਮੇਨ ਕੁਐਸਚਨ ਵਿਚ ਪੁੱਛਿਆ ਗਿਆ ਸੀ ਕਿ ਅਲਾਟਮੈਂਟ ਦਾ ਕਰਾਇਟੇਰੀਆ ਕੀ ਹੈ ? ਉਸ ਕਰਾਈਟੇਰੀਏ ਦੀ ਨੋਟੀਫਿਕੇਸ਼ਨ ਦੀ ਕਾਪੀ ਮੈਂ ਦੇ ਦਿੱਤੀ ਹੈ । ਉਸ ਦੇ ਵਿਚ ਜਿਹੜੀਆਂ ਡੈਫੀਨਿਟ ਟਰਮਜ਼ ਹਨ, ਉਨ੍ਹਾਂ ਨੂੰ ਸਾਹਮਣੇ ਰੱਖ ਕੇ ਫਰਦਰ ਐਕਸ਼ਨ ਲਿਆ ਜਾਵੇਗਾ । (ਵਿਘਨ)

**ਸ਼੍ਰੀ ਸਪੀਕਰ** : ਗਾਬੜੀਆ ਸਾਹਿਬ, ਬੈਠ ਜਾਓ । ਅਗਲਾ ਸਵਾਲ ।

ਨਿਸ਼ਾਨ ਵਾਲਾ ਪ੍ਰਸ਼ਨ ਨੰ: 1976*

ਸ੍ਰੀ ਸਪੀਕਰ : ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ ।

D. O. No. ਲ ਸ 2/2000/796
ਅ. ਸ. ਪ ਨੰ:

ਪ੍ਰਕਾਸ਼ ਸਿੰਘ ਬਾਦਲ

ਮੁੱਖ ਮੰਤਰੀ ਪੰਜਾਬ,
Cheif Minister, Punjab
ਮਿਤੀ 30 ਮਾਰਚ, 2000

ਵਿਸ਼ਾ :—ਮਿਤੀ 4 ਅਪ੍ਰੈਲ, 2000 ਲਈ ਪੰਜਾਬ ਵਿਧਾਨ ਸਭਾ ਦੀ ਸਵੇਰ ਦੀ ਸੂਚੀ ਵਿੱਚ ਦਰਜ ਤਾਰਾ ਅੰਕਿਤ ਪ੍ਰਸ਼ਨ ਨੰ: 1976 ਮੁਲਤਵੀ ਕਰਨ ਬਾਰੇ ।

ਮਾਨਯੋਗ ਸਪੀਕਰ ਸਾਹਿਬ,

ਮਿਤੀ 4 ਅਪ੍ਰੈਲ, 2000 ਲਈ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਵਿਧਾਨ ਸਭਾ ਤਾਰਾ ਅੰਕਿਤ ਪ੍ਰਸ਼ਨ ਨੰ: 1976, ਜੋ ਕਿ ਸ. ਮਨਜੀਤ ਸਿੰਘ ਕਲੱਕਤਾ, ਐਮ. ਐਲ. ਏ. ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਦੋ ਹਫਤਿਆਂ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿੱਚ ਸ਼ਾਮਲ ਕੀਤਾ ਜਾਵੇ ।

ਆਦਰ ਸਹਿਤ

ਹਿਤੂ,

ਸਹੀ/-

(ਪ੍ਰਕਾਸ਼ ਸਿੰਘ ਬਾਦਲ)

ਸ. ਚਰਨਜੀਤ ਸਿੰਘ ਅਟਵਾਲ,
ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

*For S. Q. No 1976 and reply thereto please see Apendix-II this Debate.

## ਸਹਿਕਾਰੀ ਖੰਡ ਮਿੱਲ, ਬੁੱਢਲਾਡਾ ਦਾ ਨਿੱਜੀਕਰਣ

*2077. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ 11 ਫਰਵਰੀ, 2000 ਨੂੰ ਅਖਬਾਰਾਂ ਵਿਚ ਪ੍ਰਕਾਸ਼ਿਤ ਇਕ ਨੋਟਿਸ ਰਾਹੀਂ ਸਹਿਕਾਰੀ ਖੰਡ ਮਿਲ ਬੁੱਢਲਾਡਾ, (ਜ਼ਿਲ੍ਹਾ ਮਾਨਸਾ) ਦੀ ਵਿਕਰੀ ਲਈ ਟੈਂਡਰ ਮੰਗੇ ਗਏ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਸਰਕਾਰ ਉਕਤ ਇਲਾਕੇ ਦੇ ਲੋਕਾਂ ਦੀ ਜ਼ੋਰਦਾਰ ਮੰਗ ਦੇ ਮੱਦੇ ਨਜ਼ਰ ਉਕਤ ਮਿਲ ਨੂੰ ਨਾ ਵੇਚਣ ਅਤੇ ਇਸ ਨੂੰ ਬੁੱਢਲਾਡਾ ਵਿਚ ਹੀ ਰੱਖਣ ਦਾ ਵਿਚਾਰ ਰੱਖਦੀ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : (ੳ) ਹਾਂ ਜੀ। ਮਿਤੀ 11 ਫਰਵਰੀ, 2000 ਨੂੰ ਦੇਸ਼ ਦੀਆਂ ਪ੍ਰਮੁੱਖ ਅਖਬਾਰਾਂ ਵਿਚ ਬੁੱਢਲਾਡਾ ਸਹਿਕਾਰੀ ਖੰਡ ਮਿਲਾਂ ਦੀ ਵਿਕਰੀ ਲਈ ਟੈਂਡਰ ਨੋਟਿਸ ਪ੍ਰਕਾਸ਼ਿਤ ਕੀਤਾ ਗਿਆ ਸੀ।

(ਅ) ਨਹੀਂ ਜੀ। ਸਰਕਾਰ ਨੇ ਮਿੱਲ ਨੂੰ ਵੇਚਣ ਦਾ ਫੈਸਲਾ ਕੀਤਾ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜੋ ਸਤਿਕਾਰਯੋਗ ਮੰਤਰੀ ਜੀ ਨੇ ਉੱਤਰ ਦਿੱਤਾ ਹੈ, ਇਹ ਬੜਾ ਨਿਰਾਸ਼ਾਜਨਕ ਹੈ। ਮਾਨਯੋਗ ਮੁੱਖ ਮੰਤਰੀ ਜੀ ਸਮੁੱਚੇ ਪੰਜਾਬ ਦੇ ਮੁੱਖੀ ਹਨ ਅਤੇ ਬੜੇ ਜ਼ਿੰਮੇਵਾਰ ਹਨ। ਉਨ੍ਹਾਂ ਨੇ ਬੁੱਢਲਾਡਾ ਮੰਡੀ ਵਿਚ ਲੋਕਾਂ ਨਾਲ ਆਪ ਪ੍ਰਾਮਿਸ ਕੀਤਾ ਸੀ ਕਿ ਅਕਾਲੀ ਸਰਕਾਰ ਬਣਨ ਤੋਂ ਬਾਦ ਇਹ ਮਿੱਲ ਹਰ ਹਾਲਤ ਵਿਚ ਚਲਾਈ ਜਾਵੇਗੀ। ਇਹ ਇਕ ਬੈਕਵਰਡ ਏਰੀਆ ਹੈ ਅਤੇ ਇਥੇ ਇੰਡਸਟਰੀ ਬਹੁਤ ਘੱਟ ਹੈ। ਇਥੇ ਹੋਰ ਕੋਈ ਇੰਡਸਟਰੀ ਤਕਰੀਬਨ ਨਹੀਂ ਹੈ। ਇਹ ਜਿਹੜਾ ਇਸ ਮਿੱਲ ਨੂੰ ਵੇਚਣ ਦਾ ਫੈਸਲਾ ਲਿਆ ਗਿਆ ਹੈ, ਕੀ ਮੰਤਰੀ ਜੀ ਇਸ ਤੇ ਦੁਬਾਰਾ ਵਿਚਾਰ ਕਰਨਗੇ ਤਾਂ ਕਿ ਇਲਾਕੇ ਦੀ ਲੋੜ ਨੂੰ ਵੀ ਧਿਆਨ ਵਿਚ ਰੱਖਿਆ ਜਾਵੇ ਅਤੇ ਮੁੱਖ ਮੰਤਰੀ ਸਾਹਿਬ ਨੇ ਜੋ ਵਾਅਦਾ ਕੀਤਾ ਸੀ, ਉਸ ਤੇ ਵੀ ਫੁੱਲ ਚੜ੍ਹਾਏ ਜਾ ਸਕਣ ? ਕੀ ਇਸ ਮਿੱਲ ਨੂੰ ਵੇਚਣ ਦੀ ਬਜਾਏ ਇਸ ਨੂੰ ਉਥੇ ਹੀ ਚਲਾਇਆ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਸ ਮਿੱਲ ਨੂੰ ਵੇਚਣ ਦਾ ਫੈਸਲਾ ਬੜਾ ਸੋਚ ਸਮਝ ਕੇ ਕੀਤਾ ਗਿਆ ਹੈ। ਇਹ ਮਿੱਲ 1982 ਵਿਚ ਲੱਗਣੀ ਸ਼ੁਰੂ ਹੋਈ ਸੀ ਔਰ ਇਸ ਨੂੰ ਲੱਗਦੇ ਲੱਗਦੇ 8 ਸਾਲ ਹੋ ਗਏ। ਇਸ ਦੀ ਗੰਨਾ ਪੀੜਨ ਦੀ ਜਿਹੜੀ ਸਮਰੱਥਾ ਸੀ, ਉਹ 40 ਲੱਖ ਕੁਇੰਟਲ ਸਲਾਨਾ ਸੀ। 1990 ਵਿਚ ਜਦੋਂ ਇਹ ਮਿੱਲ ਚਲੀ ਤਾਂ ਉਦੋਂ ਗੰਨਾ ਕੇਵਲ 3.82 ਲੱਖ ਕੁਇੰਟਲ ਆਇਆ। ਇਸੇ ਤਰ੍ਹਾਂ 1992-93 ਵਿਚ 5.4 ਲੱਖ ਕੁਇੰਟਲ ਅਤੇ 1993-94 ਵਿਚ ਕੇਵਲ 1.85 ਲੱਖ ਕੁਇੰਟਲ ਗੰਨਾ ਆਇਆ ਭਾਵ ਇਹ

[ਸਹਿਕਾਰਤਾ ਮੰਤਰੀ]
ਕਿ ਗੰਨਾ ਐਨਾ ਘੱਟ ਆਇਆ ਕਿ ਮਿਲ ਬੰਦ ਹੋ ਗਈ । ਇਸ ਕਰਕੇ ਇਸ ਮਿੱਲ ਨੂੰ ਚਲਾਉਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਇਹ ਮਿਲ ਚਲ ਹੀ ਨਹੀਂ ਸਕਦੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੈਂ ਜਿਹੜਾ ਸਵਾਲ ਪੁੱਛਿਆ ਸੀ, ਉਸ ਦਾ ਉੱਤਰ ਨਹੀਂ ਆਇਆ । ਮੈਂ ਪੁੱਛਿਆ ਸੀ ਕਿ ਜਿਹੜੀ ਸੀ. ਐਮ. ਸਾਹਿਬ ਨੇ ਅਨਾਊਂਸਮੈਂਟ ਕੀਤੀ ਸੀ, ਕੀ ਇਹ ਉਸ ਨੂੰ ਆਨਰ ਕਰਨਗੇ ਜਾਂ ਨਹੀਂ ? ਇਨ੍ਹਾਂ ਨੇ ਉਸ ਦਾ ਜਵਾਬ ਦੇਣ ਦੀ ਥਾਂ ਆਪਣੇ ਆਪ 3-4 ਹੋਰ ਕੁਐਸਚਨ ਖੜ੍ਹੇ ਕਰ ਦਿੱਤੇ ਹਨ । ਇਹ ਤੁਹਾਡੀ ਰਿਪੋਰਟ ਹੈ ਜਾਂ ਤਹਾਡੇ ਅਫ਼ਸਰਾਂ ਦੀ ਰਿਪੋਰਟ ਹੈ ਪਰ ਉਥੇ ਐਕਚੂਅਲ ਸਥਿਤੀ ਕੀ ਹੈ ? ਇਹ ਮਿਲ ਘਾਟੇ ਵਿੱਚ ਕਿਉਂ ਗਈ ਜਿਸ ਕਰਕੇ ਅੱਜ ਇਹ ਬੰਦ ਕਰਨੀ ਪਈ ਹੈ ? ਕੀ ਕਦੇ ਕੋਈ ਪਬਲੀਕਲੀ ਇਸ ਵਾਸਤੇ ਜਾਂਚ ਕਰਾਉਣ ਦੀ ਕੋਸ਼ਿਸ਼ ਕੀਤੀ ਗਈ ਹੈ ? ਕਦੇ ਕੋਈ ਪਬਲਿਕ ਨੁਮਾਇੰਦਿਆਂ ਦੀ ਕਮੇਟੀ ਬਣਾ ਕੇ ਇਸ ਦੀ ਜਾਂਚ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ? ਮਿੱਲ ਦੇ ਘਾਟੇ ਵਿੱਚ ਜਾਣ ਦੇ ਬਾਰੇ ਜੋ ਤੁਸੀਂ ਦੱਸਿਆ ਹੈ, ਇਹ ਸੈਕੰਡਰੀ ਕਾਰਨ ਹੈ । ਅਸਲ ਕਾਰਨ ਹਨ । ਅਨ-ਨਸੈਸਰੀ ਪਰਚੇਜ਼ ਜਾਂ ਉਥੇ ਅਫ਼ਸਰਾਂ ਵੱਲੋਂ ਕੀਤੀ ਗਈ ਕੁਰੱਪਸ਼ਨ । ਜਿਸ ਤਰ੍ਹਾਂ ਤੁਹਾਡੇ ਅਫ਼ਸਰਾਂ ਨੇ ਇਸ ਅਦਾਰੇ ਨੂੰ ਲੁੱਟਿਆ, ਇਹ ਸਾਰੀਆਂ ਚੀਜ਼ਾਂ ਇਸ ਮਿੱਲ ਦੇ ਘਾਟੇ ਵਿਚ ਜਾਣ ਦੇ ਕਾਰਨ ਬਣੀਆਂ ਹਨ ਔਰ ਮਿੱਲ ਬੰਦ ਕਰਕੇ ਸਜ਼ਾ ਲੋਕਾਂ ਨੂੰ ਦਿੱਤੀ ਜਾ ਰਹੀ ਹੈ । ਸਪੀਕਰ ਸਾਹਿਬ, ਇਹ ਮਿੱਲ ਕੋਆਪ੍ਰੇਟਿਵ ਸੈਕਟਰ ਵਿੱਚ ਲੱਗੀ ਹੈ । ਕੀ ਮੰਤਰੀ ਜੀ ਕ੍ਰਿਪਾ ਕਰਕੇ ਜਾਣਕਾਰੀ ਦੇਣ ਦੀ ਖੇਚਲ ਕਰਨਗੇ ਕਿ ਕੀ ਕਦੇ ਕੋਈ ਬੋਰਡ ਆਫ ਡਾਇਰੈਕਟਰਜ਼ ਬਣਾ ਕੇ ਇਹ ਮਿੱਲ ਉਨ੍ਹਾਂ ਨੂੰ ਹੈਂਡ ਓਵਰ ਕੀਤੀ ਗਈ ? ਐਕਚੂਅਲੀ ਇਹ ਹੋਣਾ ਚਾਹੀਦਾ ਸੀ ।

**ਮੰਤਰੀ :** ਸਪੀਕਰ ਸਾਹਿਬ, ਪਹਿਲੀ ਗੱਲ ਇਹ ਹੈ ਕਿ ਉਥੇ ਕੋਈ ਇਲੈਕਟਿਡ ਅਦਾਰਾ ਬਣਿਆ ਜਾਂ ਨਹੀਂ ਬਣਿਆ, ਇਸ ਦਾ ਇਸ ਦੇ ਨਾਲ ਕੋਈ ਸਬੰਧ ਨਹੀਂ ਹੈ । ਇਨ੍ਹਾਂ ਦਾ ਸਵਾਲ ਤਾਂ ਇਹ ਸੀ ਕਿ ਇਸ ਮਿਲ ਨੂੰ ਵੇਚ ਰਹੇ ਹਾਂ ਜਾਂ ਨਹੀਂ ਵੇਚ ਰਹੇ । ਉਸ ਦਾ ਜਵਾਬ ਮੈਂ ਇਨ੍ਹਾਂ ਨੂੰ ਦੇ ਦਿੱਤਾ ਹੈ । ਇਸ ਮਿੱਲ ਨੂੰ ਵੇਚੇ ਜਾਣ ਦਾ ਜਿਹੜਾ ਕਾਰਨ ਹੈ, ਉਹ ਵੀ ਮੈਂ ਇਨ੍ਹਾਂ ਨੂੰ ਦੱਸ ਦਿਤਾ ਹੈ ਕਿ ਉਥੇ ਗੰਨਾ ਬਹੁਤ ਘੱਟ ਹੈ ਜਿਸ ਕਾਰਨ ਇਹ ਮਿੱਲ 6 ਮਹੀਨਿਆਂ ਵਿੱਚੋਂ ਕੇਵਲ 10 ਦਿਨ ਵੀ ਨਹੀਂ ਚਲ ਸਕੀ, ਇਸ ਕਰਕੇ ਇਸ ਮਿੱਲ ਨੂੰ ਵੇਚਣਾ ਪੈ ਰਿਹਾ ਹੈ । ਇਸ ਦੇ ਵੇਚਣ ਦੇ ਕਾਰਨ ਵੀ ਮੈਂ ਦੱਸ ਦਿੱਤੇ ਹਨ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੈਂ ਕਿਸੇ ਕੰਟਰੋਵਰਸੀ ਦੇ ਵਿੱਚ ਨਹੀਂ ਪੈਣਾ ਚਾਹੁੰਦਾ । ਇਸ ਮਿੱਲ ਤੋਂ ਇਲਾਵਾ ਵੀ ਚਾਰ ਹੋਰ ਖੰਡ ਮਿੱਲਾਂ ਬੰਦ ਹੋ ਰਹੀਆਂ ਹਨ ਜਦੋਂ ਕਿ ਮਲੋਟ ਦੇ ਵਿੱਚ ਇਕ ਹੋਰ ਖੰਡ ਮਿੱਲ ਲਗਾਈ ਜਾ ਰਹੀ ਹੈ । ਜੇ ਮੈਂ ਉਸ ਬਾਰੇ ਗੱਲ ਕਰਾਂਗਾ ਤਾਂ ਹੋਰ ਕੰਟਰੋਵਰਸੀ ਖੜ੍ਹੀ ਹੋ ਜਾਵੇਗੀ । ਗੰਨਾ ਉਥੇ

ਵੀ ਘੱਟ ਹੋਵੇਗਾ, ਫਿਰ ਉਹ ਵੀ ਬੰਦ ਹੋ ਜਾਵੇਗੀ । ਮੈਂ ਮੰਤਰੀ ਜੀ ਤੋਂ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਜੋ ਟੈਂਡਰ ਅਖਬਾਰਾਂ ਦੇ ਰਾਹੀਂ ਮੰਗੇ ਗਏ ਸਨ, ਉਹ ਟੈਂਡਰ ਹੁਣ ਤੱਕ ਕਿੰਨੇ ਰਿਸੀਵ ਕੀਤੇ ਗਏ ਹਨ ਅਤੇ ਕੀ ਇਹ ਟੈਂਡਰ ਖੋਲ੍ਹ ਲਏ ਹਨ ? ਟੈਂਡਰ ਖੋਲ੍ਹਣ ਤੋਂ ਬਾਅਦ ਜਿਹੜਾ ਟੈਂਡਰ ਵੱਧ ਤੋਂ ਵੱਧ ਆਇਆ ਹੈ, ਉਹ ਕਿੰਨੀ ਰਾਸ਼ੀ ਦਾ ਆਇਆ ਹੈ ?

**ਮੰਤਰੀ** : ਸਪੀਕਰ ਸਾਹਿਬ, ਵੱਧ ਤੋਂ ਵੱਧ 6,85 ਕਰੋੜ ਰੁਪਏ ਦਾ ਟੈਂਡਰ ਆਇਆ ਹੈ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਫਿਰ ਤਾਂ ਇਹ ਮਾਮਲਾ ਹੋਰ ਵੀ ਸੀਰੀਅਸ ਹੋ ਗਿਆ ਜੀ । 40-50 ਕਰੋੜ ਰੁਪਏ ਦੀ ਤਾਂ ਇਸ ਮਿੱਲ ਤੇ ਸਾਡੀ ਇਨਵੈਸਟਮੈਂਟ ਸੀ । ਹੁਣ ਤੇ ਘੱਟੋ ਘੱਟ ਮਾਰਕੀਟ ਰੇਟ ਤੇ ਕੀਮਤਾਂ ਵੀ ਬਹੁਤ ਵੱਧ ਗਈਆਂ ਹਨ । ਸਭ ਤੋਂ ਵੱਧ ਜਿਹੜਾ ਟੈਂਡਰ ਆਇਆ ਹੈ, ਉਹ ਵੀ ਬਹੁਤ ਘੱਟ ਰੇਟ ਦਾ ਹੈ ਕੀ ਤੁਸੀਂ ਇਸ ਮਿੱਲ ਨੂੰ ਘਾਟਾ ਪਾ ਕੇ ਵੇਚੋਗੇ ? ਔਰ ਕੀ ਤੁਸੀਂ ਟੈਂਡਰ ਨੂੰ ਰਿਜੈਕਟ ਕਰ ਦਿੱਤਾ ਹੈ ਕਿ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਇਸ ਟੈਂਡਰ ਨੂੰ ਕਨਸਿਡਰ ਨਹੀਂ ਕਰ ਰਹੇ । ਅਸੀਂ ਵਿਚਾਰ ਕਰ ਰਹੇ ਹਾਂ ਕਿ ਉਹੀ ਮਸ਼ੀਨਰੀ ਜਿੱਥੇ ਵੀ ਗੰਨਾ ਜ਼ਿਆਦਾ ਹੋਵੇਗਾ, ਉਥੇ ਲਗਾਈ ਜਾ ਸਕੇ । ਅਸੀਂ ਵਿਚਾਰ ਕਰ ਰਹੇ ਹਾਂ ਕਿ ਇਥੋਂ ਮਸ਼ੀਨਰੀ ਪੁੱਟ ਕੇ ਜਿੱਥੇ ਸਾਨੂੰ ਗੰਨਾ ਜ਼ਿਆਦਾ ਮਿਲ ਜਾਵੇ, ਉਥੇ ਲਗਾ ਦਿੱਤੀ ਜਾਵੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਅਸੀਂ ਇਸ ਦਾ ਉਥੇ ਬਹੁਤ ਤਕੜਾ ਵਿਰੋਧ ਕਰਾਂਗੇ । ਅਸੀਂ ਇਹ ਮਸ਼ੀਨਰੀ ਪੁੱਟਣ ਨਹੀਂ ਦੇਵਾਂਗੇ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ....

**ਸ੍ਰੀ ਸਪੀਕਰ** ਗਰੇਵਾਲ ਜੀ, ਕੀ ਤੁਸੀਂ ਬੁਢਲਾਡਾ ਦੀ ਗੱਲ ਕਰੋਗੇ ?

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** ਹਾਂ ਜੀ, ਮੈਂ ਬੁਢਲਾਡਾ ਦੀ ਗੱਲ ਕਰਾਂਗਾ ਜੀ । ਲੁਧਿਆਣਾ ਦੀ ਗੱਲ ਨਹੀਂ ਕਰਦਾ । ਸਪੀਕਰ ਸਾਹਿਬ, ਸ਼ਾਇਦ ਇਹ ਪ੍ਰਸ਼ਨ ਪਹਿਲਾਂ ਵੀ ਆਇਆ ਸੀ ਔਰ ਬਜਟ ਉਸ ਤੋਂ ਬਾਅਦ ਵਿਚ ਆਇਆ । ਬਜਟ ਦੇ ਵਿਚ ਲਿਖਿਆ ਹੈ ਕਿ Second push to Agriculture. ਇਹ ਸੁਝਾਅ ਦਿੱਤਾ ਗਿਆ ਹੈ ਬਜਟ ਦੇ ਵਿਚ ਐਗਰੀਕਲਚਰ ਲਈ ਕਿਸਾਨਾਂ ਨੂੰ ਪ੍ਰੋਤਸ਼ਾਹਿਤ ਕੀਤਾ ਜਾਵੇਗਾ । ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਨੂੰ ਬੇਨਤੀ ਕਰਕੇ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਬਜਟ ਦੀ ਪਾਲਿਸੀ ਆਉਣ ਤੋਂ ਬਾਅਦ ਇਸ ਮਿੱਲ ਨੂੰ ਵੇਚਣ ਬਾਰੇ ਇਹ ਕੋਈ ਸੈਕੰਡ ਥੌਟ ਇਸ ਤੇ ਦੇਣ ਨੂੰ ਤਿਆਰ ਹਨ ? ਕੀ ਇਸ ਮਿੱਲ ਨੂੰ ਦੁਬਾਰਾ ਕੰਟੀਨਿਊ ਕਰਨ ਦਾ ਇਨ੍ਹਾਂ ਦਾ ਕੋਈ ਵਿਚਾਰ ਹੈ ?

**ਸ਼੍ਰੀ ਸਪੀਕਰ** ਮੰਤਰੀ ਜੀ, ਇਹ ਪੁੱਛਦੇ ਹਨ ਕਿ ਕੀ ਦੁਬਾਰਾ ਇਸ ਖੰਡ ਮਿੱਲ ਨੂੰ ਕੰਟੀਨਿਊ ਕਰਨ ਲਈ ਵਿਚਾਰ ਕਰ ਰਹੇ ਹੋ ? ਇਸ ਨੂੰ ਰੀਕਨਸਿਡਰ ਕਰ ਸਕਦੇ ਹੋ, ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸ ਦਿੱਤਾ ਹੈ ਕਿ ਜਿਹੜਾ ਟੈਂਡਰ ਆਇਆ ਹੈ, ਉਹ ਬਹੁਤ ਘੱਟ ਕੀਮਤ ਦਾ ਹੈ । ਜੇ ਵੱਧ ਕੀਮਤ ਤੇ ਟੈਂਡਰ ਆਏਗਾ ਤਾਂ ਉਸ ਤੇ ਅਸੀਂ ਵਿਚਾਰ ਕਰਾਂਗੇ, ਨਹੀਂ ਤਾਂ ਜਿੱਥੇ ਗੰਨਾ ਜਿਆਦਾ ਹੈ, ਇਹ ਮਸ਼ੀਨਰੀ ਇਥੋਂ ਪੁੱਟ ਕੇ ਉਥੇ ਲਗਾਈ ਜਾਵੇਗੀ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਜਦੋਂ ਬੁਢਲਾਡੇ ਇਹ ਮਿੱਲ ਸਥਾਪਿਤ ਕੀਤੀ ਗਈ ਸੀ ਤਾਂ ਇਸ ਵਾਸਤੇ ਕਿਹਾ ਗਿਆ ਸੀ ਕਿ ਸੇਮ ਆ ਗਈ ਹੈ, ਇਸੇ ਕਰਕੇ ਬਹੁਤ ਸਾਰਾ ਗੰਨਾ ਉਸ ਇਲਾਕੇ ਵਿਚ ਬੀਜਿਆ ਗਿਆ, ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਹੁਣ ਗੰਨਾ ਨਾ ਮਿਲਣ ਕਰਕੇ ਇਹ ਮਿੱਲ ਉਥੋਂ ਪੁੱਟੀ ਜਾ ਰਹੀ ਹੈ ਜਾਂ ਕਿ ਇਸ ਦੇ ਕੋਈ ਹੋਰ ਕਾਰਨ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਮਿੱਲ ਬੰਦ ਕਿਉਂ ਹੋਈ, ਇਸ ਦੇ ਬਾਰੇ ਮੈਂ ਦੱਸ ਦਿੱਤਾ ਹੈ ਤਾਂ ਫਿਗਰਾਂ ਵੀ ਦਿੱਤੀਆਂ ਹਨ ਕਿ ਉਥੇ 1/10 ਗੰਨਾ ਵੀ ਨਹੀਂ ਆਇਆ (ਵਿਘਨ)

**ਸ਼੍ਰੀ ਸਪੀਕਰ** : ਮੋਫਰ ਸਾਹਿਬ, ਤੁਹਾਡਾ ਇਲਾਕਾ ਹੈ, ਤੁਸੀਂ ਦੱਸੋ ਜੀ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਤਿੰਨ ਸਾਲ ਹੋ ਗਏ ਹਨ, ਸਪੀਕਰ ਸਾਹਿਬ, ਇਹ ਸਰਕਾਰ ਆਈ ਨੂੰ, ਕੀ ਇਨ੍ਹਾਂ ਨੇ ਕੋਈ ਆਪਣੇ ਵਲੋਂ ਐਫਰਟਸ ਕੀਤੇ ਹਨ ਕਿ ਉਸ ਮਿੱਲ ਨੂੰ ਚਲਾਇਆ ਜਾਵੇ ? ਜੇਕਰ ਕੀਤੇ ਹਨ ਤਾਂ ਕੀ ਕੀਤੇ ਹਨ ?

**ਸ਼੍ਰੀ ਸਪੀਕਰ** : ਮੋਫਰ ਸਾਹਿਬ, ਨਹੀਂ ਜੀ । ਬੈਠ ਜਾਓ । ਇਹ ਕੋਈ ਸਪਲੀਮੈਂਟਰੀ ਨਹੀਂ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ........

**ਸ਼੍ਰੀ ਸਪੀਕਰ** : ਅਰਸ਼ੀ ਸਾਹਿਬ, ਨਹੀਂ । ਬਿਲਕੁਲ ਨਹੀਂ । ਮੰਤਰੀ ਜੀ ਨੇ ਜਵਾਬ ਦੇ ਦਿੱਤਾ ਹੈ । ਸਰਦਾਰ ਅਜੀਤ ਇੰਦਰ ਸਿੰਘ ਮੋਫਰ ਜੀ, ਤੁਸੀਂ ਆਪਣਾ ਅਗਲਾ ਸਵਾਲ ਪੁੱਛੋ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਪਹਿਲਾਂ ਮੈਂ ਇਸੇ ਸਵਾਲ ਦੀ ਸਪਲੀਮੈਂਟਰੀ ਕਰਨੀ ਚਾਹੁੰਦਾ ਹਾਂ . . .

**ਸ਼੍ਰੀ ਸਪੀਕਰ** : ਨਹੀਂ ਜੀ, ਤੁਸੀਂ ਆਪਣਾ ਅਗਲਾ ਸਵਾਲ ਪੁੱਛੋ । ਜੇਕਰ ਤੁਸੀਂ ਆਪਣਾ ਸਵਾਲ ਨਹੀਂ ਪੁੱਛਣਾ ਚਾਹੁੰਦੇ ਤਾਂ ਮੈਂ ਉਸ ਤੋਂ ਅਗਲਾ ਸਵਾਲ ਟੇਕ-ਅੱਪ ਕਰਾਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਅਸੀਂ ਗੰਨੇ ਦੀ ਅਵੇਲੇਬਿਲਟੀ ਦੀ ਗਰੰਟੀ ਕਰਨ ਵਾਸਤੇ ਤਿਆਰ ਹਾਂ । ਅਸੀਂ ਆਪਣੇ ਵਲੋਂ ਪੂਰੀ ਕੋਸ਼ਿਸ਼ ਕਰਾਂਗੇ ਕਿ

ਉਥੇ ਗੰਨੇ ਦੀ ਮਿਕਦਾਰ ਪੂਰੀ ਹੋਵੇ । ਅਸੀਂ ਇਸ ਗੱਲ ਦੀ ਜ਼ਿੰਮੇਵਾਰੀ ਲੈਂਦੇ ਹਾਂ । ਤੁਸੀਂ ਮਿਲ ਨੂੰ ਕਿਉਂ ਵੇਚਦੇ ਹੋ ?....(ਵਿਘਨ)

**ਸ਼੍ਰੀ ਸਪੀਕਰ :** ਨਹੀਂ ਜੀ । ਅਰਜ਼ੀ ਜੀ, ਬੈਠ ਜਾਓ । ਅਗਲਾ ਸਵਾਲ । ਮੋਫਰ ਸਾਹਿਬ, ਤੁਸੀਂ ਆਪਣਾ ਪ੍ਰਸ਼ਨ ਕਰੋ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** 2052, ਸਰ ।

**ਸ਼੍ਰੀ ਸਪੀਕਰ** ਮੋਫਰ ਸਾਹਿਬ, ਤੁਹਾਡਾ ਪ੍ਰਸ਼ਨ ਨੰ. 2072 ਹੈ ਨਾ ਕਿ 2052 ਚੰਗੀ ਤਰ੍ਹਾਂ ਪੜ੍ਹ ਲਿਆ ਕਰੋ ।

---

## ਗੁਦਾਮਾਂ ਵਿਚ ਪਏ ਕਣਕ ਅਤੇ ਝੋਨੇ ਦੇ ਸਟਾਕਾਂ ਨੂੰ ਉਠਾਉਣਾ

*2072 **ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਸਰਕਾਰ ਦੇ ਵੱਖ-ਵੱਖ ਗੁਦਾਮਾਂ ਵਿਚ ਇਸ ਸਮੇਂ ਕਣਕ ਅਤੇ ਝੋਨੇ ਦੇ ਕੁੱਲ ਕਿੰਨੇ ਕਿੰਨੇ ਸਟਾਕ ਪਏ ਹਨ ਅਤੇ ਇਹ ਸਟਾਕ ਕਿਸ-ਕਿਸ ਸਾਲ ਨਾਲ ਸਬੰਧਤ ਹਨ;

(ਅ) ਸਰਕਾਰ ਦੁਆਰਾ ਇਸ ਸਟਾਕ ਨੂੰ ਉਠਾਉਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸ਼੍ਰੀ ਮਦਨ ਮੋਹਨ ਮਿੱਤਲ :** (ੳ) ਖੁਰਾਕ ਤੇ ਸਪਲਾਈ ਵਿਭਾਗ, ਪੰਜਾਬ, ਇਸ ਦੀਆਂ ਖਰੀਦ ਏਜੰਸੀਆਂ ਅਤੇ ਭਾਰਤੀ ਖੁਰਾਕ ਨਿਗਮ ਕੋਲ ਮਿਤੀ 1-3-2000 ਤੱਕ ਸਾਲ ਵਾਰ ਉਪਲਬਧ ਕਣਕ ਦੇ ਭੰਡਾਰਾਂ ਦਾ ਵੇਰਵਾ ਹੇਠ ਅਨੁਲੱਗ 'ਏ' ਤੇ ਰੱਖਿਆ ਜਾਂਦਾ ਹੈ । ਇਸੇ ਤਰ੍ਹਾਂ ਖਰੀਦ ਏਜੰਸੀਆਂ ਕੋਲ ਮਿਤੀ 13 ਮਾਰਚ, 2000 ਨੂੰ ਪਈ ਪੈਡੀ ਦਾ ਵੇਰਵਾ ਹੇਠ ਅਨੁਲੱਗ 'ਬੀ' ਤੇ ਰੱਖਿਆ ਜਾਂਦਾ ਹੈ ।

(ਅ) ਰਾਜ ਸਰਕਾਰ ਵੱਲੋਂ ਇਨ੍ਹਾਂ ਸਟਾਕਸ ਦੇ ਨਿਪਟਾਰੇ ਲਈ ਵੱਖ ਵੱਖ ਪੱਧਰ ਤੇ ਮੁਆਮਲਾ ਭਾਰਤ ਸਰਕਾਰ ਅਤੇ ਭਾਰਤੀ ਖੁਰਾਕ ਨਿਗਮ ਨਾਲ ਉਠਾਇਆ ਜਾਂਦਾ ਰਿਹਾ ਹੈ । ਇਹਨਾਂ ਯਤਨਾਂ ਦੇ ਸਿੱਟੇ ਵਜੋਂ ਰਾਜ ਸਰਕਾਰ ਅਤੇ ਇਸ ਦੀਆਂ ਖਰੀਦ ਏਜੰਸੀਆਂ ਅਤੇ ਭਾਰਤੀ ਖੁਰਾਕ ਨਿਗਮ ਫਰਵਰੀ, 2000 ਦੇ ਅੰਤ ਤੱਕ 99.52 ਲੱਖ ਟਨ ਅਨਾਜ ਰਾਜ ਤੋਂ ਬਾਹਰ ਭੇਜਣ ਵਿਚ ਸਫਲ ਹੋਈ ਹੈ । ਇਹ ਮਿਕਦਾਰ ਮਾਰਚ, 2000 ਦੇ ਅੰਤ ਤਕ ਲਗਭਗ 110 ਲੱਖ ਟਨ ਤੱਕ ਹੋਣ ਦੀ ਸੰਭਾਵਨਾ ਹੈ ਕਿਉਂਕਿ ਮਾਰਚ, 2000 ਲਈ 10 ਲੱਖ ਟਨ ਕਣਕ ਅਤੇ 3 ਲੱਖ ਟਨ ਚਾਵਲ ਬਾਹਰ ਭੇਜਣ ਦੀ ਯੋਜਨਾ ਬਣਾਈ ਗਈ ਹੈ ।

[ਖੁਰਾਕ ਤੇ ਸਪਲਾਈ ਮੰਤਰੀ]

### ਅਨੁਲੱਗ 'ਏ'

ਵੱਖ-ਵੱਖ ਏਜੰਸੀਆਂ ਪਾਸ ਮਿਤੀ 1 ਮਾਰਚ, 2000 ਨੂੰ ਪਏ ਕਣਕ ਦੇ ਸਟਾਕਸ ਦਾ ਸਾਲਵਾਰ ਵੇਰਵਾ

(ਅੰਕੜੇ ਟਨਾਂ ਵਿਚ)

| ਲੜੀ ਨੰ: | ਏਜੰਸੀ ਦਾ ਨਾਂ | 1994-95 | 1995-96 | 1996-97 | 1997-98 | 1998-99 | 1999-2000 | ਕੁਲ ਜੋੜ |
|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 |
| 1. | ਫੂਡਸਪ | | 263 | | 15,808 | 1,97,352 | 3,40,170 | 5,53,593 |
| 2. | ਮਾਰਕਫੈਡ | — | — | — | 6,496 | 4,07,097 | 12,49,251 | 16,62,844 |
| 3. | ਪਨਸਪ | — | — | — | 16,636 | 2,13,205 | 9,61,057 | 11,90,898 |
| 4. | ਪੰਜਾਬ ਐਗਰੋ | — | — | — | 323 | 26,337 | 4,65,494 | 4,92,154 |
| 5. | ਵੇਅਰਹਾਊਸ | 364 | 2,336 | 3,524 | 18,077 | 2,41,011 | 8,21,524 | 10,86,836 |
| | ਜੋੜ | 364 | 2,599 | 3,524 | 57,340 | 10,85,002 | 38,37,496 | 49,86,325 |
| 6. | ਐਫ. ਸੀ ਆਈ. | | — | — | 4,625 | 92,361 | 4,08,015 | 5,05,001 |
| | ਕੁੱਲ ਜੋੜ | 364 | 2,599 | 3,524 | 61,965 | 11,77,363 | 42,45,511 | 54,91,326 |

ਅਨੁਲੱਗ 'ਬੀ'

ਮਿਤੀ 13 ਮਾਰਚ, 2000 ਨੂੰ ਰਾਜ ਸਰਕਾਰ ਅਤੇ ਇਸ ਦੀਆਂ ਖਰੀਦ ਏਜੰਸੀਆਂ ਪਾਸ ਪਈ ਸਾਲਵਾਰ ਪੈਂਡੀ ਦਾ ਵੇਰਵਾ

(ਅੰਕੜੇ ਟਨਾਂ ਵਿਚ)

| ਏਜੰਸੀ ਦਾ ਨਾਂ | | 1997-98 | 1998-99 | 1999-2000 |
|---|---|---|---|---|
| 1 | | 2 | 3 | 4 |
| ਫੂਡਸਪ | .. | — | 2,893 | 5,03,276 |
| ਮਾਰਕਫੈੱਡ | .. | 5,565 | 19,047 | 9,05,254 |
| ਪਨਸਪ | .. | — | 23,185 | 10,09,207 |
| ਵੇਅਰਹਾਊਸ | .. | 4,364 | 56,930 | 7,65,746 |
| ਪੰਜਾਬ ਐਗਰੋ | .. | — | 3,085 | 1,41,120 |
| ਜੋੜ | .. | 9,929 | 1,05,140 | 33,24,603 |

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੰਤਰੀ ਜੀ ਦੇ ਕਹਿਣ ਦੇ ਮੁਤਾਬਿਕ ਇਨ੍ਹਾਂ ਕੋਲ ਕਣਕ ਸਮੇਤ ਤਕਰੀਬਨ 90 ਲੱਖ ਟਨ ਦੇ ਅਨਾਜ ਭੰਡਾਰ ਪਏ ਹਨ । ਕੀ ਮੰਤਰੀ ਜੀ ਦੱਸਣਗੇ ਕਿ ਇਨ੍ਹਾਂ ਕੋਲ ਕੁਲ ਕਿੰਨੇ ਟਨ ਅਨਾਜ ਭੰਡਾਰ ਕਰਨ ਦੀ ਸਮਰੱਥਾ ਹੈ ? ਕਿਉਂਕਿ ਅੱਗੇ ਕਣਕ ਦਾ ਸੀਜ਼ਨ ਆ ਰਿਹਾ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਪਹਿਲਾਂ ਵੀ ਕਾਲ-ਅਟੈਂਸ਼ਨ ਵਿਚ ਆ ਚੁੱਕੀ ਹੈ । ਇਸ ਤੋਂ ਪਹਿਲਾਂ ਵੀ ਇਸ ਬਾਰੇ ਇਕ ਵਾਰੀ ਗੱਲ ਹੋ ਚੁੱਕੀ ਹੈ । ਮੈਂ ਫਿਰ ਵੀ ਮੈਂਬਰ ਸਾਹਿਬ ਦਾ ਖਦਸ਼ਾ ਦੂਰ ਕਰਨ ਵਾਸਤੇ ਦੱਸਦਾ ਹਾਂ ਕਿ ਜੋ ਵੀ ਕਣਕ ਮੰਡੀ ਦੇ ਵਿਚ ਆਵੇਗੀ, ਉਸ ਨੂੰ ਸਾਂਭਣ ਵਾਸਤੇ ਅਸੀਂ ਪੂਰੇ ਬੰਦੋਬਸਤ ਕਰ ਲਏ ਹਨ ਅਤੇ ਉਸ ਨੂੰ ਅਸੀਂ ਓਪਨ-ਪਲਿੰਥਾਂ ਵਿਚ ਲਗਾ ਰਹੇ ਹਾਂ । ਕਵਰਡ ਗੁਦਾਮ ਜਿਹੜੇ ਹਨ, ਉਨ੍ਹਾਂ ਵਿਚੋਂ ਅਸੀਂ ਵੀਟ ਨੂੰ ਮੂਵ ਕਰ ਦਿੱਤਾ ਹੈ । ਵੀਟ ਦੇ ਨਾਲ ਨਾਲ ਜਿਹੜੀ ਰਾਈਸ ਦੀ ਮਿਲਿੰਗ ਹੋ ਰਹੀ ਹੈ, ਉਹ ਵੀ ਮੂਵਮੈਂਟ ਵਿਚ ਹੈ । ਉਸ ਦੇ ਨਾਲ ਹੋਰ ਵੀ ਇੰਪਰੂਵਮੈਂਟ ਹੋਵੇਗੀ ਤਾਂ ਜੋ ਕੋਈ ਪ੍ਰਾਬਲਮ ਨਾ ਆਵੇ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਇਹ ਐਸ਼ਿਓਰੈਂਸ ਨਹੀਂ ਸੀ ਮੰਗੀ । ਮੈਂ ਤਾਂ ਇਹ ਪੁੱਛਿਆ ਹੈ ਕਿ ਤੁਹਾਡੇ ਕੋਲ ਕੁਲ ਕਿੰਨੀ ਕਪੈਸਿਟੀ ਹੈ ਅਨਾਜ ਨੂੰ ਭੰਡਾਰ ਕਰਨ ਦੀ ? ਇਨ੍ਹਾਂ ਨੇ ਦੱਸਿਆ ਹੈ ਕਿ ਜਿਤਨੀ ਵੀ ਕਣਕ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਆਵੇਗੀ, ਉਸ ਨੂੰ ਸਾਂਭਣ ਦੇ ਅਸੀਂ ਪੂਰੇ ਉਪਰਾਲੇ ਕਰ ਲਏ ਹਨ । ਕੀ ਜਿਹੜੀ ਕਣਕ ਭੰਡਾਰ ਕੀਤੀ ਪਈ ਹੈ, ਜੇਕਰ ਉਹ ਬਾਹਰ ਨਹੀਂ ਭੇਜੀ ਜਾ ਸਕਦੀ ਤਾਂ ਕੀ ਉਸ ਨੂੰ ਤੁਸੀਂ ਓਪਨ ਮਾਰਕੀਟ ਵਿਚ ਵੇਚ ਨਹੀਂ ਸਕਦੇ ?

**ਸ੍ਰੀ ਸਪੀਕਰ** : ਮੋਫਰ ਜੀ, ਤੁਸੀਂ ਕੋਈ ਸਵਾਲ ਤਾਂ ਚੱਜ ਦਾ ਪੁੱਛਿਆ ਨਹੀਂ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਇਨ੍ਹਾਂ ਕੋਲ ਟੋਟਲ ਕਿਤਨੀ ਅਮਾਊਂਟ ਦੀ ਕਣਕ ਪਈ ਹੈ ? ਪੰਜਾਬ ਸਰਕਾਰ ਕੋਲ ਤਾਂ ਪਹਿਲਾਂ ਹੀ ਪੈਸਾ ਨਹੀਂ ਹੈ, ਇਤਨਾ ਅਨਾਜ ਜਮ੍ਹਾਂ ਕੀਤਾ ਹੋਇਆ ਹੈ । ਜੇਕਰ ਉਸ ਨੂੰ ਬਾਹਰ ਨਹੀਂ ਭੇਜ ਸਕਦੇ ਤਾਂ ਕੀ ਉਸ ਨੂੰ ਓਪਨ-ਮਾਰਕੀਟ ਵਿਚ ਵੇਚ ਨਹੀਂ ਸਕਦੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮਾਰਕੀਟ ਵਿਚ ਜਿਤਨੀ ਵੀ ਕਣਕ ਆਉਂਦੀ ਹੈ, ਸਰਕਾਰ ਉਸ ਨੂੰ ਮੀਨੀਮਮ ਸਪੋਰਟ ਪ੍ਰਾਈਸ ਉਤੇ ਖਰੀਦਦੀ ਹੈ । ਇਸ ਕਰਕੇ ਕਿ ਗਲੱਟ ਆ ਜਾਂਦਾ ਹੈ । ਜੇਕਰ ਕਿਸਾਨਾਂ ਦੀ ਕਣਕ ਓਪਨ ਮਾਰਕੀਟ ਵਿਚ ਵਿਕਣ ਵਾਸਤੇ ਆਵੇਗੀ ਤਾਂ ਉਹ ਘੱਟ ਕੀਮਤ ਤੇ ਵਿਕੇਗੀ । ਅਸੀਂ ਸਾਰੀ ਪ੍ਰੋਕਿਊਰਮੈਂਟ ਭਾਰਤ ਸਰਕਾਰ ਦੇ ਬੀਹਾਫ ਤੇ ਕਰਦੇ ਹਾਂ । ਜਿਉਂ ਜਿਉਂ ਭਾਰਤ ਸਰਕਾਰ ਖਰੀਦਦੀ ਹੈ, ਉਸਦੇ ਪੈਸੇ ਸਾਡੇ ਕੋਲ ਕਰੈਡਿਟ ਹੁੰਦੇ ਹਨ । ਅਸੀਂ ਓਪਨ ਮਾਰਕੀਟ ਵਿਚ ਨਹੀਂ ਵੇਚ ਸਕਦੇ, ਕਿਉਂਕਿ ਇਹ ਪਹਿਲਾਂ ਹੀ ਸਰਪਲੱਸ ਸਟੇਟ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮਾਰਕੀਟ ਵਿਚ ਕਣਕ ਦਾ ਰੇਟ 650 ਰੁਪਏ ਹੈ ਜਦ ਕਿ ਤੁਹਾਡੀ 580 ਰੁਪਏ ਸਪੋਰਟ ਪ੍ਰਾਈਸ ਆਈ ਹੈ । ਇਸ ਤਰ੍ਹਾਂ ਨਾਲ ਜਿਹੜਾ ਤੁਹਾਨੂੰ ਘਾਟਾ ਪੈ ਰਿਹਾ ਹੈ, ਉਹ ਤੁਸੀਂ ਕਿਉਂ ਪੂਰਾ ਨਹੀਂ ਕਰਨਾ ਚਾਹੁੰਦੇ ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ)

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1992

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

**ਬੱਸ ਉਪਰੇਟਰਾਂ ਵਿਰੁੱਧ ਵਿਸ਼ੇਸ਼ ਰੋਡ ਟੈਕਸ ਦੇ ਬਕਾਏ ਦੀ ਵਸੂਲੀ**

*2051. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਹੁਣ ਤੱਕ ਵੱਖ-ਵੱਖ ਪੰਜਾਬ ਰੋਡਵੇਜ਼, ਪੀ. ਆਰ. ਟੀ. ਸੀ. ਅਤੇ ਪ੍ਰਾਈਵੇਟ ਬੱਸ ਉਪਰੇਟਰਾਂ ਵਿਰੁੱਧ ਵਿਸ਼ੇਸ਼ ਰੋਡ ਟੈਕਸ ਦੀ ਕਿੰਨੀ ਰਕਮ ਬਕਾਇਆ ਪਈ ਹੈ ਅਤੇ ਇਸ ਦੀ ਵਸੂਲੀ ਕਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਰਘਬੀਰ ਸਿੰਘ** : ਰਾਜ ਵਿੱਚ ਪੰਜਾਬ ਰੋਡਵੇਜ਼, ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਅਤੇ ਪ੍ਰਾਈਵੇਟ ਉਪਰੇਟਰਾਂ ਵਿਰੁੱਧ ਵਿਸ਼ੇਸ਼ ਰੋਡ ਟੈਕਸ ਦੀ ਬਕਾਇਆ ਰਕਮ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਅਦਾਰੇ ਦਾ ਨਾਂ | (ਰਕਮ ਕਰੋੜਾਂ ਵਿੱਚ) ਵਿਸ਼ੇਸ਼ ਰੋਡ ਟੈਕਸ ਦਾ ਬਕਾਇਆ (ਮਿਤੀ 1-6-93 ਤੋਂ 29-2-2000 ਤੱਕ) |
|---|---|---|
| 1. | ਪੰਜਾਬ ਰੋਡਵੇਜ਼ | 0.69 |
| 2. | ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ | 66.05 |
| 3. | ਪ੍ਰਾਈਵੇਟ ਬੱਸ ਉਪਰੇਟਰਜ਼ | 2.80 |

ਇਸ ਰਕਮ ਦੀ ਵਸੂਲੀ ਕਰਨ ਲਈ ਸਰਕਾਰ ਵੱਲੋਂ ਹੇਠ ਲਿਖੇ ਅਨੁਸਾਰ ਕਾਰਵਾਈ ਕੀਤੀ ਜਾ ਰਹੀ ਹੈ :—

(1) ਸਬੰਧਤ ਗੱਡੀਆਂ ਨੂੰ ਬੰਦ ਕਰਨਾ ।

(2) ਗੱਡੀਆਂ ਨੂੰ ਪਾਸ ਕਰਨ ਤੋਂ ਰੋਕਣਾ ।

(3) ਪਰਮਿਟਾਂ ਦਾ ਨਵੀਨੀਕਰਨ ਨਾ ਕਰਨਾ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਕੀ ਮਾਨਯੋਗ ਮੰਤਰੀ ਜੀ ਇਹ ਦੱਸਣਗੇ ਕਿ ਪਿਛਲੇ ਇਕ ਸਾਲ ਵਿੱਚ ਇਨ੍ਹਾਂ ਨੇ ਪੰਜਾਬ ਰੋਡਵੇਜ਼, ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਅਤੇ ਪ੍ਰਾਈਵੇਟ ਉਪਰੇਟਰਜ਼ ਦੀਆਂ ਕਿੰਨੀਆਂ ਬੱਸਾਂ ਇੰਪਾਊਂਡ ਕੀਤੀਆਂ ? ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਰੋਡਵੇਜ਼ ਵੱਲ 0.69 ਕਰੋੜ ਰੁਪਏ, ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਵੱਲ 66.05 ਕਰੋੜ ਰੁਪਏ ਅਤੇ ਪ੍ਰਾਈਵੇਟ ਬਸ ਉਪਰੇਟਰਜ਼ ਵੱਲ 2.80 ਕਰੋੜ ਰੁਪਏ ਬਤੌਰ ਵਿਸ਼ੇਸ਼ ਰੋਡ ਟੈਕਸ ਬਕਾਇਆ ਰਕਮ ਰਹਿੰਦੀ ਹੈ । ਮੰਤਰੀ ਜੀ ਦੱਸਣ ਕਿ ਇਨ੍ਹਾਂ ਤਿੰਨਾਂ ਅਦਾਰਿਆਂ ਦੀਆਂ ਕਿੰਨੀਆਂ ਬੱਸਾਂ ਇੰਪਾਊਂਡ ਕੀਤੀਆਂ ਗਈਆਂ ਸਨ ?

**ਮੰਤਰੀ** : ਸਪੀਕਰ ਸਾਹਿਬ, ਇਹ ਜੋ ਸਰਕਾਰੀ ਅਦਾਰਿਆ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀਆਂ ਬੱਸਾਂ ਹਨ, ਇਨ੍ਹਾਂ ਨੂੰ ਇੰਪਾਊਂਡ ਨਹੀਂ ਕੀਤਾ ਜਾਂਦਾ ਕਿਉਂਕਿ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਪਿਛਲੇ ਕਾਫ਼ੀ ਲੰਮੇ ਸਮੇਂ ਤੋਂ ਘਾਟੇ ਵਿੱਚ ਚਲੀ ਆਉਂਦੀ ਹੈ । ਜੇ ਉਨ੍ਹਾਂ ਦੀਆਂ ਬੱਸਾਂ ਨੂੰ ਇੰਪਾਊਂਡ ਕਰ ਲਿਆ ਤਾਂ ਮੇਰਾ ਖਿਆਲ ਹੈ ਕਿ ਪਬਲਿਕ ਨੂੰ ਕਾਫ਼ੀ ਪਰੇਸ਼ਾਨੀ ਆਵੇਗੀ । ਇਸ ਲਈ ਪਰਸਨਲ ਪ੍ਰਸੂਏਸ਼ਨ ਰਾਹੀਂ ਸਰਕਾਰੀ ਬੱਸਾਂ ਤੋਂ ਟੈਕਸ ਉਗਰਾਹੁਣ ਦਾ ਉਪਰਾਲਾ ਕੀਤਾ ਜਾਂਦਾ ਹੈ । ਪ੍ਰਾਈਵੇਟ ਬੱਸ ਉਪਰੇਟਰਜ਼ ਵੱਲ ਬਕਾਇਆ ਬਹੁਤ ਥੋੜ੍ਹਾ ਹੈ । (ਵਿਘਨ)

**ਸ਼੍ਰੀ ਸਪੀਕਰ :** ਹੈਨਰੀ ਸਾਹਿਬ, please be silent.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੰਤਰੀ ਜੀ ਨੇ ਬੜਾ ਸਪੱਸ਼ਟ ਲਿਖਿਆ ਹੈ ਕਿ ਸਬੰਧਤ ਗੱਡੀਆਂ ਨੂੰ ਬੰਦ ਕਰਨਾ, ਗੱਡੀਆਂ ਨੂੰ ਪਾਸ ਕਰਨ ਤੋਂ ਰੋਕਣਾ ਪਰਮਿਟਾਂ ਦਾ ਨਵੀਨੀਕਰਨ ਨਾ ਕਰਨਾ । ਇਕ ਪਾਸੇ ਤਾਂ ਇਹ ਤਿੰਨ ਸ਼ਰਤਾਂ ਰੱਖ ਦਿੱਤੀਆਂ, ਨਾਲ ਕਹਿੰਦੇ ਹਨ ਕਿ ਅਸੀਂ ਗੱਡੀਆਂ ਨੂੰ ਇੰਪਾਊਂਡ ਨਹੀਂ ਕਰ ਸਕਦੇ । ਕਿਰਪਾ ਕਰਕੇ ਇਹ ਕਲੀਅਰ ਕਰਨ ਕਿ ਜੋ ਮੋਟਰ ਐਕਟ ਦੇ ਅੰਦਰ ਪਾਲਿਸੀ ਬਣੀ ਹੈ, ਉਸ ਅਨੁਸਾਰ ਜੇ ਬੱਸਾਂ ਨਹੀਂ ਪਕੜਦੇ ਤਾਂ ਲਿਖਦੇ ਕਿਉਂ ਹਨ ? ਚਲੋ ਮੰਤਰੀ ਜੀ ਇਹ ਹੀ ਦੱਸ ਦੇਣ ਕਿ ਇਹ ਜਿਹੜਾ ਪੈਸਾ ਬਕਾਇਆ ਖੜ੍ਹਾ ਹੈ, ਕੀ ਤੁਸੀਂ ਇਸ ਨੂੰ ਮੁਆਫ ਕਰਨ ਦੀ ਕੋਈ ਤਜਵੀਜ਼ ਰੱਖਦੇ ਹੋ ?

**ਮੰਤਰੀ :** ਸਪੀਕਰ ਸਾਹਿਬ, ਮੁਆਫ ਕਰਨ ਦੀ ਕੋਈ ਤਜਵੀਜ਼ ਨਹੀਂ ਹੈ । ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਜੋ ਅਦਾਰਾ ਹੈ, ਉਹ ਬਹੁਤ ਘਾਟੇ ਵਿੱਚ ਚਲਿਆ ਆ ਰਿਹਾ ਹੈ । ਹੁਣ ਉਪਰਾਲੇ ਕੀਤੇ ਗਏ ਹਨ ਕਿ ਇਸਦੇ ਵਿਚ ਸੁਧਾਰ ਕੀਤਾ ਜਾਵੇ । ਪਹਿਲੀ ਵਾਰ ਹੋਇਆ ਹੈ ਕਿ ਉਨ੍ਹਾਂ ਨੇ 6.50 ਕਰੋੜ ਰੁਪਏ ਜਮ੍ਹਾਂ ਕਰਵਾਏ ਹਨ । ਜੋ ਨਵੀਂ ਸਕੀਮ ਚਾਲੂ ਕੀਤੀ ਗਈ ਹੈ 'ਕਿਲੋਮੀਟਰ ਸਕੀਮ', ਇਸਦੇ ਵਿੱਚ ਸਾਨੂੰ ਇਕ ਰੁਪਿਆ ਪ੍ਰਤੀ ਕਿਲੋਮੀਟਰ ਬਚਤ ਹੁੰਦੀ ਹੈ ਜਦ ਕਿ ਇਸ ਵੇਲੇ ਜਿਹੜੀਆਂ ਸਾਡੀਆਂ ਬੱਸਾਂ ਚਲਦੀਆਂ ਹਨ, ਉਸਦੇ ਵਿਚ ਸਾਨੂੰ 2.96 ਰੁਪਏ ਪ੍ਰਤੀ ਕਿਲੋਮੀਟਰ ਘਾਟਾ ਪੈਂਦਾ ਹੈ । ਇਹ 'ਕਿਲੋਮੀਟਰ ਸਕੀਮ' ਘਾਟਾ ਪੂਰਾ ਕਰਨ ਲਈ ਚਾਲੂ ਕੀਤੀ ਗਈ ਹੈ । ਜਿਉਂ-ਜਿਉਂ ਘਾਟਾ ਪੂਰਾ ਹੁੰਦਾ ਜਾਵੇਗਾ, ਸਰਕਾਰੀ ਟੈਕਸ ਵੀ ਉਗਰਾਹ ਲਿਆ ਜਾਵੇਗਾ । ਬਾਕੀ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਬੱਸਾਂ ਨੂੰ ਇੰਪਾਊਂਡ ਕਿਉਂ ਨਹੀਂ ਕਰਦੇ ? ਜੇ ਬੱਸਾਂ ਬੰਦ ਕਰ ਦਿੱਤੀਆਂ ਤਾਂ ਲੋਕਾਂ ਨੂੰ ਪਰੇਸ਼ਾਨੀਆਂ ਦਾ ਸਾਹਮਣਾ ਕਰਨਾ ਪਵੇਗਾ ।

**ਸ਼੍ਰੀ ਅਵਤਾਰ ਹੈਨਰੀ :** ਸਪੀਕਰ ਸਾਹਿਬ, ਪ੍ਰਾਈਵੇਟ ਬੱਸ ਓਪਰੇਟਰਾਂ ਨਾਲ ਡਿਸਕਰੀਮਾਨੇਸ਼ਨ ਕਿਉਂ ਕੀਤੀ ਜਾ ਰਹੀ ਹੈ ? ਉਨ੍ਹਾਂ ਦੀਆਂ ਬੱਸਾਂ ਤਾਂ ਇੰਪਾਊਂਡ ਕਰ ਦਿੱਤੀਆਂ ਗਈਆਂ ਹਨ ਜਦ ਕਿ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਅਤੇ ਪੰਜਾਬ ਰੋਡਵੇਜ਼ ਦੀਆਂ ਬੱਸਾਂ ਇੰਪਾਊਂਡ ਨਹੀਂ ਕੀਤੀਆਂ ਗਈਆਂ । ਮੰਤਰੀ ਜੀ ਇਸ ਦਾ ਜਵਾਬ ਦੇਣ ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

**ਸਰਦਾਰ ਬਲਦੇਵ ਸਿੰਘ ਖਿਆਲਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ . . . . . .

**ਸ਼੍ਰੀ ਅਵਤਾਰ ਹੈਨਰੀ :** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਦਾ ਜਵਾਬ ਨਹੀਂ ਆਇਆ ।

**ਸ਼੍ਰੀ ਸਪੀਕਰ :** ਉਹ ਇਸ ਦਾ ਜਵਾਬ ਪਹਿਲਾਂ ਦੇ ਚੁੱਕੇ ਹਨ ।

**ਸ਼੍ਰੀ ਅਵਤਾਰ ਹੈਨਰੀ**: ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ . . . .

**ਸ਼੍ਰੀ ਸਪੀਕਰ**: ਮੈ ਤੁਹਾਨੂੰ ਇਸ ਕਰਕੇ ਟਾਈਮ ਦਿੱਤਾ ਸੀ ਕਿਉਂਕਿ ਤੁਸੀਂ ਟਰਾਂਸਪੋਰਟ ਨਾਲ ਸਬੰਧਿਤ ਹੋ ਪਰ ਤੁਸੀਂ ਉਹੀ ਕੁਐਸਚਨ ਪੁੱਛ ਰਹੇ ਹੋ ਜਿਸ ਦਾ ਜਵਾਬ ਪਹਿਲਾਂ ਮੰਤਰੀ ਜੀ ਦੇ ਚੁੱਕੇ ਹਨ । ਹੁਣ ਮੈਨੂੰ ਖਿਆਲਾ ਜੀ ਨੂੰ ਪੁੱਛ ਲੈਣ ਦਿਓ ।

**ਸ਼੍ਰੀ ਅਵਤਾਰ ਹੈਨਰੀ**: ਸਪੀਕਰ ਸਾਹਿਬ, ਪ੍ਰਾਈਵੇਟ ਬੱਸ ਉਪਰੇਟਰਾਂ ਦੀ ਗੱਡੀ ਇੰਪਾਊਂਡ ਕਰ ਦਿੱਤੀ ਜਾਂਦੀ ਹੈ ਪਰੰਤੂ ਪੈਪਸੂ ਜਾਂ ਰੋਡਵੇਜ਼ ਦੀਆਂ ਗੱਡੀਆਂ ਇਹ ਅਦਰ ਨਹੀਂ ਦਿੰਦੇ . . . . .

**ਸ਼੍ਰੀ ਸਪੀਕਰ**: ਹੈਨਰੀ ਜੀ, ਮੰਤਰੀ ਜੀ ਨੇ ਇਸ ਦਾ ਪਹਿਲਾਂ ਜਵਾਬ ਦੇ ਦਿੱਤਾ ਹੈ । (ਵਿਘਨ)

**ਸ਼੍ਰੀ ਅਵਤਾਰ ਹੈਨਰੀ** ਸਪੀਕਰ ਸਹਿਬ, ਸਾਨੂੰ ਸਪਲੀਮੈਂਟਰੀ ਪੁੱਛਣ ਦਾ ਅਧਿਕਾਰ ਹੈ ।

**ਸ਼੍ਰੀ ਸਪੀਕਰ**: ਇਸੇ ਕਰਕੇ ਮੈਂ ਤੁਹਾਨੂੰ ਸਪਲੀਮੈਂਟਰੀ ਪੁੱਛਣ ਲਈ ਕਿਹਾ ਸੀ ਪਰ ਤੁਸੀਂ ਉਹੀ ਕੁਐਸਚਨ ਪੁੱਛ ਰਹੇ ਹੋ ਜਿਸ ਦਾ ਜਵਾਬ ਆਲਰੇਡੀ ਆ ਚੁੱਕਾ ਹੈ । ਗੌਰਮਿੰਟ ਦੀਆਂ ਬੱਸਾਂ ਬਾਰੇ ਮੰਤਰੀ ਜੀ ਨੇ ਕਹਿ ਦਿੱਤਾ ਹੈ ਕਿ ਲੋਕਾਂ ਦੀ ਕਨਵੀਨੀਐਂਸ ਲਈ ਅਜਿਹਾ ਨਹੀਂ ਹੋ ਸਕਦਾ ।

**ਸ਼੍ਰੀ ਅਵਤਾਰ ਹੈਨਰੀ**: ਸਪੀਕਰ ਸਾਹਿਬ, ਗੌਰਮਿੰਟ ਅੰਡਰਟੇਕਿੰਗਜ਼ ਅਤੇ ਪ੍ਰਾਈਵੇਟ ਬੱਸ ਉਪਰੇਟਰਾਂ ਦੀਆਂ ਬੱਸਾਂ ਪੈਰਲਲ ਚਲਦੀਆਂ ਹਨ । ਪ੍ਰਾਈਵੇਟ ਗੱਡੀਆਂ ਦਾ ਤਾਂ ਚਲਾਨ ਕੱਟ ਦਿੱਤਾ ਜਾਂਦਾ ਹੈ ਪ੍ਰੰਤੂ ਜੇ ਉਹੀ ਊਣਤਾਈਆਂ ਗੌਰਮਿੰਟ ਅੰਡਰਟੇਕਿੰਗਜ਼ ਦੀਆਂ ਬੱਸਾਂ ਵਿਚ ਹੋਣ ਤਾਂ ਉਨ੍ਹਾਂ ਦਾ ਚਲਾਨ ਨਹੀਂ ਕੱਟਿਆ ਜਾਂਦਾ । ਇਸ ਦਾ ਕੀ ਕਾਰਨ ਹੈ ? ਮੈਂ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀਆਂ ਬੱਸਾਂ ਦੇ ਇਸ ਸਾਲ ਕਿੰਨੇ ਚਲਾਨ ਕੀਤੇ ਗਏ ? ਇਸਦਾ ਵੇਰਵਾ ਦਿੱਤਾ ਜਾਵੇ ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

**ਸਰਦਾਰ ਬਲਦੇਵ ਸਿੰਘ ਖਿਆਲਾ** ਸਪੀਕਰ ਸਾਹਿਬ, ਜੋ ਟਰਾਂਸਪੋਰਟ ਨੀਤੀ ਬਣਾਈ ਗਈ ਹੈ, ਉਸ ਵਿਚ ਕਾਨੂੰਨ ਸਭ ਲਈ ਇਕ ਬਣਿਆ ਹੈ, ਚਾਹੇ ਉਹ ਪ੍ਰਾਈਵੇਟ ਟਰਾਂਸਪੋਰਟ ਹੋਵੇ ਅਤੇ ਚਾਹ ਪੀ.ਆਰ.ਟੀ.ਸੀ. ਹੋਵੇ । ਕਾਨੂੰਨ ਵੱਖ-ਵੱਖ ਨਹੀਂ ਬਣਦਾ । ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਸਰਕਾਰੀ ਅਦਾਰੇ ਦੀਆਂ ਬੱਸਾਂ ਨੂੰ ਘਾਟਾ ਪਿਆ ਹੈ ਪਰ ਉਨ੍ਹਾਂ ਦੀਆ ਨਾ ਤਾਂ ਬੱਸਾਂ ਫੜੀਆਂ ਗਈਆਂ ਹਨ ਅਤੇ ਨਾ ਹੀ ਚਲਾਨ ਕੱਟੇ ਗਏ ਹਨ । ਘਾਟਾ ਤਾਂ ਪ੍ਰਾਈਵੇਟ ਉਪਰੇਟਰਾਂ ਨੂੰ ਵੀ ਪੈਂਦਾ ਹੈ, ਫਿਰ ਉਨ੍ਹਾਂ ਦੀਆਂ ਬੱਸਾਂ ਕਿਉਂ ਫੜੀਆਂ ਜਾ ਰਹੀਆਂ ਹਨ ? ਕੀ ਮੰਤਰੀ ਜੀ ਦੱਸਣਗੇ ਕਿ ਉਨ੍ਹਾਂ ਦੀਆਂ ਬੱਸਾਂ ਛੱਡ ਦਿੱਤੀਆਂ ਜਾਣਗੀਆਂ ?

**ਸ੍ਰੀ ਸਪੀਕਰ**: ਨਹੀਂ ਜੀ। ਇਹ ਕੋਈ ਸਪਲੀਮੈਂਟਰੀ ਨਹੀਂ ਹੈ। ਅਗਲਾ ਪ੍ਰਸ਼ਨ ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ।

**ਸ੍ਰੀ ਅਵਤਾਰ ਹੈਨਰੀ**: ਸਪੀਕਰ ਸਾਹਿਬ, ਇਹ ਜਿਹੜੀ . . . . .

**ਸ੍ਰੀ ਸਪੀਕਰ**: ਹੈਨਰੀ ਸਾਹਿਬ, ਬੈਠ ਜਾਓ। ਹੁਣ ਮੈਂ ਅਗਲਾ ਕੁਐਸਚਨ ਕਾਲ ਕਰ ਲਿਆ ਹੈ।

**ਸ੍ਰੀ ਅਵਤਾਰ ਹੈਨਰੀ**: ਸਪੀਕਰ ਸਾਹਿਬ, ਇਹ ਜਿਹੜੀ ਕਿਲੋਮੀਟਰ ਸਕੀਮ ਹੈ, ਉਥੇ ਇਕ ਪਰਮਿਟ ਤੇ ਦੋ ਦੋ ਬੱਸਾਂ ਚਲਾਈਆਂ ਜਾ ਰਹੀਆ ਹਨ। (ਵਿਘਨ) ਜਲੰਧਰ ਡਿਪੂ ਵਿਚ ਕੁਝ ਬੱਸਾਂ ਅੰਦਰ ਕੀਤੀਆਂ ਹੋਈਆਂ ਹਨ. . . . .

**ਸ੍ਰੀ ਸਪੀਕਰ**: ਮੈਂ ਅਗਲਾ ਕੁਐਸਚਨ ਕਾਲ ਕਰ ਲਿਆ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਪੀ. ਆਰ.ਟੀ.ਸੀ. ਦੀ ਰਿਪੋਰਟ ਤੇ ਜੋ ਅੱਜ ਬਹਿਸ ਹੋਣੀ ਹੈ, ਉਸ ਤੇ ਬਹਿਸ ਲਈ ਖੁੱਲ੍ਹਾ ਸਮਾਂ ਹੋਵੇਗਾ ?

**ਸ੍ਰੀ ਸਪੀਕਰ**: ਹਾਂ ਜੀ। ਅਗਲਾ ਸਵਾਲ

---

### ਸਰਕਾਰੀ ਸਕੂਲਾਂ ਵਿਚ ਅਧਿਆਪਕਾਂ ਦੀ ਘਾਟ

*1745. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਇਸ ਸਮੇਂ ਲੜਕਿਆਂ, ਲੜਕੀਆਂ ਦੇ ਅਤੇ ਸਹਿ-ਸਿੱਖਿਆ ਸੀਨੀਅਰ ਸੈਕੰਡਰੀ ਸਕੂਲਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ-ਕਿੰਨੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਵਿਚ ਅਧਿਆਪਕਾਂ/ ਲੈਕਚਰਾਰਾਂ ਦੀ ਕੋਈ ਘਾਟ ਹੈ, ਜੇਕਰ ਹੈ, ਤਾਂ ਕਦੋਂ ਤੋਂ ਹੈ ਅਤੇ ਉਨ੍ਹਾਂ ਦਾ ਵਿਸ਼ਾਵਾਰ, ਜ਼ਿਲ੍ਹਾਵਾਰ ਅਤੇ ਸਕੂਲਵਾਰ ਵੇਰਵਾ ਕੀ ਹੈ ?

**ਸਰਦਾਰ ਤੋਤਾ ਸਿੰਘ**: (ੳ) ਰਾਜ ਵਿਚ ਇਸ ਸਮੇਂ ਲੜਕੇ, ਲੜਕੀਆਂ ਅਤੇ ਸਹਿ-ਸਿੱਖਿਆ ਸੀਨੀਅਰ ਸੈਕੰਡਰੀ ਸਕੂਲਾਂ ਦੀ ਜ਼ਿਲ੍ਹਾਵਾਰ ਗਿਣਤੀ ਦਾ ਵੇਰਵਾ ਨਾਲ ਨੱਥੀ ਅਨੁਲੱਗ 'ੳ'* ਅਨੁਸਾਰ ਹੈ।

(ਅ) ਹਾਂ ਜੀ। ਇਸ ਸਬੰਧੀ ਵਿਸਥਾਰਪੂਰਵਕ ਵੇਰਵਾ ਨਾਲ ਨੱਥੀ ਅਨੁਲੱਗ 'ਅ'* ਅਨੁਸਾਰ ਹੈ।

---

*Placed in the Library.

श्रीमती लक्ष्मी कांता चावला : स्पीकर साहिब, मन्त्री जी ने बताया है कि राज्य में 94 स्कूल लड़कियों के 126 स्कूल, लड़कों के और 608 स्कूल को-एजुकेशन के हैं। स्पीकर साहिब, पिछले साल मन्त्री जी ने अंदोलन शुरु किया था कि लड़कों के स्कूल में महिला अध्यापक और लड़कियों के स्कूल में पुरुष अध्यापक नहीं होंगे। मेरा प्रश्न यह है कि अगर ऐसी बात है तो को-एजुकेशन खत्म होनी चाहिए। अगर लड़कियों के स्कूल में पुरुष अध्यापक और लड़कों के स्कूल में महिला अध्यापक नहीं रह सकते तो को-ऐजुकेशन किस नीति के अंतर्गत चलाई गई है ?

**ਮੰਤਰੀ** : ਸਪੀਕਰ ਸਾਹਿਬ, ਮੈਂ ਭੈਣ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਬੰਧੀ ਕੋਈ ਨਿਯਮ ਨਹੀਂ ਬਣਾਏ ਸਨ। ਸਿਰਫ ਹਦਾਇਤਾਂ ਦਿੱਤੀਆਂ ਗਈਆਂ ਸਨ ਕਿਉਂਕਿ ਲੋਕਾਂ ਦੀ ਮੰਗ ਸੀ ਕਿ ਕੁੜੀਆਂ ਦੇ ਸਕੂਲ ਵਿਚ ਲੇਡੀਜ਼ ਸਟਾਫ ਹੀ ਲਗਾਇਆ ਜਾਵੇ। ਇਸੇ ਕਰਕੇ ਅਸੀਂ ਲੇਡੀਜ਼ ਨੂੰ ਹੀ ਕੁੜੀਆਂ ਦੇ ਸਕੂਲ ਵਿਚ ਲਗਾ ਰਹੇ ਹਾਂ। ਐਸਾ ਅਸੀਂ ਨਹੀਂ ਕੀਤਾ ਕਿ ਮਰਦ ਲਾਉਣਾ ਹੀ ਨਹੀਂ ਪਰ ਜਿਥੇ ਲੇਡੀ ਸਟਾਫ ਨਹੀਂ ਮਿਲਦਾ, ਉਥੇ ਮਰਦ ਸਟਾਫ ਵੀ ਲਾਉਂਦੇ ਹਾਂ।

श्रीमती लक्ष्मी कांता चावला : मंत्री जी, मेरे अगले प्रश्न का भी साथ ही जवाब दे दें। स्पीकर साहिब, अमृतसर में पकड़ पकड़ कर अध्यापक निकाले गए, लड़कियों के स्कूलों से पुरुष अध्यापक और लड़कों के स्कूलों से महिला अध्यापक जब ये ऐसे निकाले दिये गए हैं तो सह-शिक्षा किस नीति के अंतर्गत रखी गई है ? इस को जारी रखना है या खत्म करना है ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਭੈਣ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਛੁੱਟੀ ਦਾ ਪ੍ਰਬੰਧ ਮੁੰਡਿਆਂ ਦੇ ਸਕੂਲਾਂ ਅਤੇ ਕੁੜੀਆਂ ਦੇ ਸਕੂਲਾਂ ਦਾ ਵੱਖਰਾ-ਵੱਖਰਾ ਕਰ ਦਿੱਤਾ ਹੈ। ਜੋ ਸਰਕਾਰ ਦੀ ਨੀਤੀ ਹੈ, ਉਸ ਅਨੁਸਾਰ ਉਹ ਹੋ ਗਿਆ ਹੈ ਅਤੇ ਇਹੀ ਚਲ ਰਿਹਾ ਹੈ। ਜਿਥੇ ਪੰਚਾਇਤਾਂ ਜਾਂ ਮਿਉਂਸਪਲ ਕਮੇਟੀਆਂ ਨੇ ਕੁੜੀਆਂ ਵਾਸਤੇ ਅੱਡ ਬਿਲਡਿੰਗਾਂ ਦਾ ਪ੍ਰਬੰਧ ਕਰ ਦਿੱਤਾ ਹੈ, ਉਥੇ ਕੁੜੀਆਂ ਨੂੰ ਭੇਜ ਦਿੱਤਾ ਹੈ। ਕੁੜੀਆਂ ਦੇ ਸਕੂਲ ਵਿਚ ਲੇਡੀ ਸਟਾਫ ਨੂੰ ਲਗਾ ਦਿੱਤਾ ਹੈ ਅਤੇ ਉਥੇ ਲੜਕੀਆਂ ਨੂੰ 15 ਮਿੰਟ ਪਹਿਲਾਂ ਛੁੱਟੀ ਦਿੱਤੀ ਜਾਂਦੀ ਹੈ ਅਤੇ ਲੜਕਿਆਂ ਨੂੰ 15 ਮਿੰਟ ਬਾਅਦ ਦਿੱਤੀ ਜਾਂਦੀ ਹੈ ਤਾਂ ਕਿ ਉਹ ਵੇਲੇ ਸਿਰ ਘਰ ਜਾ ਸਕਣ, ਨਹੀਂ ਤਾਂ ਮੁੰਡੇ ਰਸਤੇ ਵਿਚ ਖੜ੍ਹੇ ਰਹਿੰਦੇ ਸਨ ਅਤੇ ਇਸ ਨਾਲ ਮਾੜੀਆਂ ਘਟਨਾਵਾਂ ਵਾਪਰਦੀਆਂ ਸਨ।

श्रीमती लक्ष्मी कांता चावला : आगे मेरा दूसरा प्रश्न है। वैसे आप की यह नीति अमृतसर शहर में नहीं है। स्पीकर साहिब, सदन में कम-से-कम वह बात न आए जो वास्तव में नहीं हो रही। यह मेरी आप से प्रार्थना है।

[श्रीमती लक्ष्मी कांता चावला]
राज्य में 828 सीनीग्रर सैकंडरी स्कूलों में 1,500 से ज्यादा लैक्चरार नहीं है। जो 1990 से 1999 के दौरान पोस्टें खाली हुई हैं कैमिस्टरी की, बाईलोजी की, मैथ की, और भी कई सबजैक्टस हैं, वे अभी तक भी खाली पड़ी हैं। मेरा यह निवेदन है कि इन अध्यापकों के बिना अगर नकल नहीं होगी तो क्या होगा, जिस को आप ने रोकना है। इन अध्यापकों की पोस्टों को, अब तक आप ने क्यों नहीं भरा ? अब मंत्री जी यह आश्वासन दें कि क्या 30 जून तक, अगले सैशन से पहले ये सारे लैक्चरार स्कूलों में पहुंच जायेंगे ?

**ਮੰਤਰੀ** ਮਾਨਯੋਗ ਸਪੀਕਰ ਸਾਹਿਬ, ਮੈਂ ਭੈਣ ਜੀ ਨੂੰ ਭਰੋਸਾ ਦਿਵਾਉਣਾ ਚਾਹੁੰਦਾ ਹਾਂ ਕਿ ਸਾਡੇ ਕੋਲ 828 ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਵਿਚ 1,405 ਲੈਕਚਰਾਰਾਂ ਦੀਆਂ ਜਿਹੜੀਆਂ ਪੋਸਟਾਂ ਖਾਲੀ ਹਨ, ਉਥੇ 1,600 ਤੋਂ ਉਪਰ ਪਰਮੋਸ਼ਨਾਂ ਦਾ ਬੈਕਲਾਗ ਵੀ ਰਹਿੰਦਾ ਸੀ। ਲੈਕਚਰਾਰਾਂ ਦੀ ਸਿੱਧੀ ਭਰਤੀ ਕੀਤੀ ਨਹੀਂ ਜਾ ਸਕਦੀ। ਪਰਮੋਸ਼ਨਾਂ ਦਾ ਬੈਕਲਾਗ ਪੂਰਾ ਕਰਨ ਲਈ ਸੁਪਰੀਮ ਕੋਰਟ ਵਿਚ ਤਿੰਨ ਸਾਲ ਤੋਂ ਕੇਸ ਪੈਂਡਿੰਗ ਸੀ। ਹੁਣ ਸੁਪਰੀਮ ਕੋਰਟ ਦਾ ਫੈਸਲਾ ਹੋ ਗਿਆ ਹੈ। ਅਸੀਂ ਹੈਡ ਮਾਸਟਰਾਂ ਦੀ ਜਿਹੜੀ ਪਰਮੋਸ਼ਨ ਕਰਨੀ ਸੀ, ਉਹ ਇਸ ਹਫਤੇ ਵਿਚ ਸਾਰੀ ਮੁਕੰਮਲ ਹੋ ਜਾਵੇਗੀ। ਲੈਕਚਰਾਰਾਂ ਲਈ 'ਇਤਰਾਜ਼ ਨਹੀਂ ਹੈ' ਦਾ ਪਰੋਸੀਜਰ ਪੂਰਾ ਹੋ ਗਿਆ ਹੈ ਅੋਰ ਉਨ੍ਹਾਂ ਦੀ ਲਿਸਟ ਬਣ ਰਹੀ ਹੈ। ਅਸੀਂ ਅਪ੍ਰੈਲ ਦੇ ਵਿਚ ਲੈਕਚਰਾਰ ਭੇਜ ਦੇਣੇ ਹਨ। ਉਸ ਤੋਂ ਬਾਅਦ ਮਾਸਟਰ ਕਾਡਰ ਨੂੰ ਲੱਗਣਾ ਹੈ। ਸਾਡੀ ਕੋਸ਼ਿਸ਼ ਹੈ ਕਿ ਮਾਸਟਰ ਕਾਡਰ ਦੀ ਜਿਹੜੀ ਪਰਮੋਸ਼ਨ ਹੈ, ਉਸ ਨੂੰ 30 ਜੂਨ ਤੱਕ ਮੁਕੰਮਲ ਕਰ ਲਿਆ ਜਾਵੇ। ਇਹ ਸਾਡੀ ਕੋਸ਼ਿਸ਼ ਪੂਰੀ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** ਪਿੱਛੇ ਪੜ੍ਹਾਈ ਕਿਸ ਤਰ੍ਹਾਂ ਹੋਈ ਹੈ, ਮੰਤਰੀ ਜੀ ਉਹ ਵੀ ਦੱਸ ਦੇਣ।

**ਸ੍ਰੀ ਸਪੀਕਰ.** ਅਗਲਾ ਸਵਾਲ।

---

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ: 1991

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਪਟਿਆਲਾ ਨਦੀ ਨੂੰ ਸਾਫ ਕਰਨਾ ਅਤੇ ਇਸ ਦੇ ਕਿਨਾਰਿਆਂ ਦੀ ਮੁਰੰਮਤ/ਮਜ਼ਬੂਤ ਕਰਨਾ**

*1833. **ਸਰਦਾਰ ਜਗਤਾਰ ਸਿੰਘ ਰਾਜਲਾ** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਸਾਲਾਂ 1997-98 ਅਤੇ 1998-99 ਦੌਰਾਨ ਪਟਿਆਲਾ ਨਦੀ ਦੀ ਸਫ਼ਾਈ ਕੀਤੀ ਗਈ ਸੀ ਜਾਂ ਇਸ ਦੇ ਕਿਨਾਰਿਆਂ ਨੂੰ ਮਜ਼ਬੂਤ ਕੀਤਾ ਗਿਆ ਸੀ/ ਮੁਰੰਮਤ ਕੀਤੀ ਗਈ ਸੀ ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ;

(ਅ) ਕੀ ਉਕਤ ਕੰਮਾਂ ਲਈ ਗਬਨ ਦੇ ਕੋਈ ਕੇਸ ਸਰਕਾਰ ਦੇ ਧਿਆਨ ਵਿਚ ਆਏ ਹਨ ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ਅਤੇ ਇਸ ਸਬੰਧ ਵਿਚ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ:** (ੳ) ਹਾਂ ਜੀ, ਪਟਿਆਲਾ ਨਦੀ ਦੀ ਭੱਲ ਸਫ਼ਾਈ, ਕਿਨਾਰਿਆਂ ਦੀ ਮਜ਼ਬੂਤੀ ਅਤੇ ਲਾਈਨਿੰਗ ਤੇ ਕੀਤਾ ਗਿਆ ਸਲਾਨਾ ਖਰਚੇ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ —

| ਸਾਲ | ਡਿਗਿੰਗ/ਪੁਟਾਈ ਅਤੇ ਭੱਲ ਸਫਾਈ | | ਲਾਈਨਿੰਗ ਦਾ ਕੰਮ | |
|---|---|---|---|---|
| | ਲੰਬਾਈ (ਕਿ. ਮੀ.) | ਖਰਚਾ (ਲੱਖਾਂ ਵਿਚ) | ਲੰਬਾਈ (ਕਿ. ਮੀ.) | ਖਰਚਾ (ਲੱਖਾਂ ਵਿਚ) |
| 1 | 2 | 3 | 4 | 5 |
| 1997-98 | 8.00 | 28.45 | 0.91 | 13.15 |
| 1998-99 | 1.00 | 3.50 | — | — |

(ਅ) ਨਹੀਂ ਜੀ ।

**ਸਰਦਾਰ ਜਗਤਾਰ ਸਿੰਘ ਰਾਜਲਾ:** ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਪਟਿਆਲਾ ਨਦੀ ਦੀ ਸਫ਼ਾਈ ਬਾਰੇ ਜੋ ਜਵਾਬ ਦਿੱਤਾ ਹੈ, ਉਸ ਅਨੁਸਾਰ 1997-98 ਵਿਚ ਇਸ ਦੀ 8 ਕਿਲੋਮੀਟਰ ਸਫ਼ਾਈ ਹੋਈ ਅਤੇ 1998-99 ਵਿਚ ਇਕ ਕਿਲੋਮੀਟਰ ਸਫ਼ਾਈ ਹੋਈ। ਇਹ ਪਟਿਆਲਾ ਦੀ ਇਕ ਮੇਨ ਨਦੀ ਹੈ, ਜਿਸ ਨਾਲ ਕਿ 1988 ਵਿਚ ਬਹੁਤ ਨੁਕਸਾਨ ਹੋਇਆ ਅਤੇ ਫਿਰ 1993 ਵਿਚ ਵੀ ਬਹੁਤ ਨੁਕਸਾਨ ਹੋਇਆ' ਜਦੋਂ ਹੜ੍ਹ ਆਏ ਸਨ । ਕੀ ਮੰਤਰੀ ਸਾਹਿਬ ਕਿਰਪਾ ਕਰਕੇ ਦੱਸਣਗੇ ਕਿ ਆਉਣ ਵਾਲੇ ਸਮੇਂ ਵਿਚ ਇਸ ਦੀ ਕਿੰਨੀ ਸਫ਼ਾਈ ਹੋਵੇਗੀ ਅਤੇ ਸਫ਼ਾਈ ਵਾਸਤੇ ਕਿੰਨਾ ਪੈਸਾ ਆਉਣਾ ਹੈ ?

**ਮੰਤਰੀ:** ਸਪੀਕਰ ਸਾਹਿਬ, ਸੰਨ 1993 ਵਿਚ ਬੜਾ ਫਲੱਡ ਆਇਆ ਸੀ ਔਰ ਹੁਣ ਬਹੁਤ ਸਾਰਾ ਕੰਮ ਹੋ ਗਿਆ ਹੈ । ਇਕ ਲਾਈਨਿੰਗ ਦਾ ਕੰਮ ਰਹਿੰਦਾ ਸੀ, ਉਹ ਵੀ ਕਰ ਦਿੱਤਾ ਹੈ । ਹੁਣ ਉਥੇ ਕੋਈ ਹੋਰ ਕੰਮ ਕਰਨ ਦੀ ਜ਼ਰੂਰਤ ਨਹੀਂ ਹੈ ।

**ਸਰਦਾਰ ਜਗਤਾਰ ਸਿੰਘ ਰਾਜਲਾ:** ਸਪੀਕਰ ਸਾਹਿਬ, ਅੱਗੇ ਸਫ਼ਾਈ ਦਾ ਕੰਮ ਹੋਣ ਵਾਲਾ ਹੈ । ਉਥੇ ਨਦੀ ਬੰਦ ਪਈ ਹੈ, ਅੱਗੇ ਇਕਦਮ ਡਾਫ ਲੱਗਦੀ ਹੈ । ਕਿਰਪਾ ਕਰਕੇ ਮੰਤਰੀ ਸਾਹਿਬ ਦੱਸਣ ਕਿ ਇਹ ਸਫ਼ਾਈ ਕਦੋਂ ਕਰ ਦੇਣਗੇ ?

**ਮੰਤਰੀ** ਮੈਂ ਤਾਂ ਦੱਸ ਦਿੱਤਾ ਹੈ ਕਿ ਕੋਈ ਹੋਰ ਕੰਮ ਕਰਨ ਦੀ ਜ਼ਰੂਰਤ ਨਹੀਂ ਹੈ ।

———

### ਬਲਾਕ ਪਟਿਆਲਾ ਵਿਚ ਝੰਬੋ ਚੋਅ ਦੀ ਸਫਾਈ ਕਰਨਾ (ਭੱਲ ਕੱਢਣਾ)

*1884, **ਸਰਦਾਰ ਜਗਤਾਰ ਸਿੰਘ ਰਾਜਲਾ:** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਪੰਜ ਸਾਲਾਂ ਦੌਰਾਨ ਬਲਾਕ ਪਟਿਆਲਾ ਵਿਚ ਝੰਬੋ ਚੋਅ ਦੀ ਕਿੰਨੀ ਵਾਰ ਸਫਾਈ ਕੀਤੀ ਗਈ (ਭੱਲ ਕੱਢੀ ਗਈ) ਅਤੇ ਅਜਿਹੇ ਠੇਕੇਦਾਰਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਨੂੰ ਹਰ ਵਾਰ ਇਸ ਦੀ ਸਫਾਈ ਦਾ ਕੰਮ ਅਲਾਟ ਕੀਤਾ ਗਿਆ ਸੀ ਅਤੇ ਇਸ ਸਬੰਧ ਵਿਚ ਹਰ ਵਾਰ ਕਿੰਨਾ ਖਰਚ ਕੀਤਾ ਗਿਆ ?

**ਸਰਦਾਰ ਜਨਮੇਜਾ ਸਿੰਘ ਸੇਖੋਂ:** ਝੰਬੋ ਚੋਅ (ਪਟਿਆਲਾ ਬਲਾਕ) ਦੇ ਕਈ ਹਿੱਸਿਆਂ ਦੀ ਭੱਲ ਸਫਾਈ ਪਿਛਲੇ ਪੰਜ ਸਾਲਾਂ 1995 ਤੋਂ 1999 ਤੱਕ ਹਰ ਸਾਲ ਕਰਵਾਈ ਗਈ ਹੈ । ਸਬੰਧਤ ਠੇਕੇਦਾਰਾਂ ਦੇ ਨਾਂ ਅਤੇ ਸਾਲਾਨਾ ਖਰਚੇ ਦਾ ਵੇਰਵਾ ਨਾਲ ਨੱਥੀ ਅਨੁਲੱਗ ਅਨੁਸਾਰ ਹੈ :

### ਅਨੁਲੱਗ

| ਸਾਲ | ਖਰਚਾ (ਲੱਖਾਂ ਵਿਚ) | ਠੇਕੇਦਾਰਾਂ ਦੇ ਨਾਂ |
|---|---|---|
| 1 | 2 | 3 |
| 1995-96 | 11.60 | ਗਣਪਤ ਰਾਏ, ਹਰਭਜਨ ਸਿੰਘ, ਸਤੀਸ਼ ਕੁਮਾਰ ਅਤੇ ਗਦੋ ਮਾਜਰਾ ਕੋ-ਆਪਰੇਟਿਵ ਸੋਸਾਇਟੀ । |
| 1996-97 | 3.51 | ਸੰਜੀਵ ਸ਼ਰਮਾ, ਚੂੜਪੁਰ ਕਲਾਂ ਸੋਸਾਇਟੀ, ਪ੍ਰੇਮ ਸਿੰਘ, ਸੁਖਵਿੰਦਰ ਸਿੰਘ, ਸੰਜੀਵ ਕੁਮਾਰ, ਕਲਾਲੀ ਕੋ-ਆਪਰੇਟਿਵ ਸੋਸਾਇਟੀ, ਗਦੋ ਮਾਜਰਾ ਕੋ-ਆਪਰੇਟਿਵ ਸੋਸਾਇਟੀ ਅਤੇ ਚੂੜਪੁਰ ਕੋ-ਆਪਰੇਟਿਵ ਸੋਸਾਇਟੀ । |
| 1997-98 | 5.24 | ਸ੍ਰੀ ਜਗਦੀਸ਼ ਰਾਏ, ਦਿਨੇਸ਼ ਕੁਮਾਰ, ਅਜੀਤ ਕੁਮਾਰ, ਕ੍ਰਿਸ਼ਨ ਗੋਪਾਲ ਅਤੇ ਚੂੜਪੁਰ ਕੋ-ਓਪਰੇਟਿਵ ਸੋਸਾਇਟੀ । |

| 1 | 2 | 3 |
|---|---|---|
| 1998-99 | 31.15 | ਦਰਸ਼ਨ ਸਿੰਘ, ਪ੍ਰੇਮ ਸਿੰਘ, ਵਿਨੋਦ ਕੁਮਾਰ, ਓਮ ਪ੍ਰਕਾਸ਼, ਜਨਮਜਿੱਤ ਸਿੰਘ, ਸ਼ਾਮਲਾਲ, ਮਨਮੋਹਨ, ਰਾਜ ਕੁਮਾਰ, ਰਾਜਿੰਦਰ ਪਾਲ, ਸ਼ਾਮ ਲਾਲ, ਮਦਨ ਲਾਲ, ਕਾਕਾ ਸਿੰਘ, ਪ੍ਰਸ਼ਨ ਸਿੰਘ, ਲਾਲ ਚੰਦ, ਪੂਰਨ ਚੰਦ, ਓਮ ਪ੍ਰਕਾਸ਼ । |
| 1999-2000 | 40.01 | ਸ਼ਾਮ ਲਾਲ, ਰਾਮ ਪ੍ਰਕਾਸ਼, ਮਨਮੋਹਨ, ਰਾਜ ਕੁਮਾਰ, ਰਜਿੰਦਰ ਪਾਲ, ਮਦਨ ਲਾਲ, ਸੁਖਵਿੰਦਰ ਪਾਲ, ਪ੍ਰਸ਼ਨ ਸਿੰਘ, ਲਾਲ ਚੰਦ ਜਿੰਦਲ ਕਲੋਨੀ ਕੋਆਪਰੇਟਿਵ ਸੋਸਾਇਟੀ ਸਚਿਨ ਸ਼ਰਮਾ, ਓਮ ਪ੍ਰਕਾਸ਼ ਗੋਰਾ ਬਲਵਿੰਦਰ ਸਿੰਘ, ਦਰਸ਼ਨ ਸਿੰਘ ਅਤੇ ਵਿਨੋਦ ਕੁਮਾਰ । |

**ਸ਼੍ਰੀ ਸਪੀਕਰ** : ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ । ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਉਦਯੋਗਾਂ ਵਿਚ ਪੂੰਜੀ ਨਿਵੇਸ਼

*1977. **ਸਰਦਾਰ ਮਨਜੀਤ ਸਿੰਘ ਕਲਕੱਤਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1996-97 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਰਾਜ ਦੇ ਉਦਯੋਗਿਕ ਖੇਤਰ ਵਿਚ ਕੀਤੀ ਗਈ ਪੂੰਜੀ ਨਿਵੇਸ਼ ਦੇ ਸਾਲਵਾਰ ਵੇਰਵੇ ਕੀ ਕੀ ਹਨ;

(ਅ) ਕੀ ਜਿਨ੍ਹਾਂ ਉਦਯੋਗਾਂ ਲਈ ਪੂੰਜੀ ਨਿਵੇਸ਼ ਕੀਤੀ ਗਈ ਸੀ, ਉਨ੍ਹਾਂ ਨੂੰ ਹੁਣ ਤੱਕ ਸਥਾਪਿਤ ਕਰ ਦਿੱਤਾ ਗਿਆ ਹੈ ਅਤੇ ਇਨ੍ਹਾਂ ਨੇ ਉਤਪਾਦਨ ਕਰਨਾ ਸ਼ੁਰੂ ਕਰ ਦਿੱਤਾ ਹੈ ; ਜੇਕਰ ਨਹੀਂ, ਤਾਂ ਇਸ ਦੇ ਕਾਰਨ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਉਪਰੋਕਤ ਪੈਰਾ (ੳ) ਦੇ ਉੱਤਰ ਵਿਚ ਦੱਸੇ ਅਨੁਸਾਰ ਸਾਰੀਆਂ 8,218 ਇਕਾਈਆਂ ਦੇ ਸਥਾਪਤ ਹੋਣ ਉਪਰੰਤ ਉਤਪਾਦਨ ਸ਼ੁਰੂ ਹੋ ਗਿਆ ਸੀ ।

**ਸੂਚਨਾ**

ਉਦਯੋਗਿਕ ਖਤਰ ਵਿਚ ਸਾਲ 1996-97 ਤੋਂ 31-1-2000 ਤੱਕ
ਸਾਲਵਾਰ ਕੀਤੇ ਗਏ ਪੂੰਜੀ ਨਿਵੇਸ਼ ਦਾ ਵੇਰਵਾ

| ਲੜੀ ਨੰ | ਸਾਲ | ਸੈਕਟਰਵਾਈਜ਼ ਵੇਰਵਾ | | | | ਕੁੱਲ | |
|---|---|---|---|---|---|---|---|
| | | ਛੋਟੇ ਦਰਜੇ | | ਵੱਡੇ ਅਤੇ ਦਰਮਿਆਨੇ | | | |
| | | ਇਕਾਈਆਂ ਦੀ ਗਿਣਤੀ | ਪੂੰਜੀ ਨਿਵੇਸ਼ (ਰੁ: ਕਰੋੜਾਂ ਵਿਚ) | ਇਕਾਈਆਂ ਦੀ ਗਿਣਤੀ | ਪੂੰਜੀ ਨਿਵੇਸ਼ (ਰੁ: ਕਰੋੜਾਂ ਵਿਚ) | ਇਕਾਈਆਂ ਦੀ ਗਿਣਤੀ | ਪੂੰਜੀ ਨਿਵੇਸ਼ (ਰੁ: ਕਰੋੜਾਂ ਵਿਚ) |
| 1. | 1996-97 | 2427 | 304.62 | 70 | 549.85 | 2497 | 854.47 |
| 2. | 1997-98 | 2093 | 348.86 | 41 | 650.14 | 2134 | 999.00 |
| 3. | 1998-99 | 1995 | 487.24 | 41 | 756.23 | 2036 | 1243.47 |
| 4. | 1999-2000 (ਜਨਵਰੀ 2000 ਤੱਕ) | 1535 | 356.32 | 16 | 98.83 | 1551 | 455.15 |
| ਜੋੜ | | 8050 | 1497.04 | 168 | 2055.05 | 8218 | 3552.09 |

## ਜ਼ਿਲ੍ਹਾ ਮਾਨਸਾ ਵਿਚ ਯਾਦਗਾਰੀ ਗੇਟਾਂ ਦੀ ਉਸਾਰੀ ਤੇ ਖ਼ਰਚ

*1864. ਕਾਮਰੇਡ ਹਰਦੇਵ ਸਿੰਘ ਅਰਸ਼ੀ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ— :

(ੳ) ਕੀ ਸਰਕਾਰ ਨੇ ਸਾਲ 1999-2000 (ਮਿਤੀ ਅੰਤ ਤੱਕ) ਦੇ ਦੌਰਾਨ ਜ਼ਿਲ੍ਹਾ ਮਾਨਸਾ ਵਿਖੇ ਖਾੜਕੂਆਂ ਹੱਥੋਂ ਮਾਰੇ ਗਏ ਪੁਲਿਸ ਕਰਮਚਾਰੀਆਂ ਦੀ ਯਾਦ ਵਿਚ ਕੋਈ ਯਾਦਗਾਰੀ ਗੇਟਾਂ ਦੀ ਉਸਾਰੀ ਕੀਤੀ ਹੈ ; ਜੇਕਰ ਅਜਿਹਾ ਹੋਵੇ ਤਾਂ, ਇਹ ਕਿਥੇ-ਕਿਥੇ ਬਣਾਏ ਗਏ ਹਨ ਅਤੇ ਅਜਿਹੇ ਹਰ ਇਕ ਗੇਟ ਦੀ ਉਸਾਰੀ ਤੇ ਕਿੰਨਾ ਖ਼ਰਚ ਕੀਤਾ ਗਿਆ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਖ਼ਰਚ ਕਿਨ੍ਹਾਂ ਸਾਧਨਾਂ ਤੋਂ ਕੀਤਾ ਗਿਆ ਸੀ ;

(ੲ) ਉਕਤ ਗੇਟਾਂ ਦਾ ਉਦਘਾਟਨ ਕਰਨ ਵਾਲੇ ਵਿਅਕਤੀਆਂ ਦੇ ਨਾਂ ਕੀ ਹਨ ਅਤੇ ਹਰ ਇਕ ਗੇਟ ਦਾ ਉਦਘਾਟਨ ਕਿਸ ਮਿਤੀ ਨੂੰ ਕੀਤਾ ਗਿਆ ਅਤੇ ਹਰ ਇਕ ਗੇਟ ਦੇ ਉਦਘਾਟਨ ਸਮਾਰੋਹ ਤੇ ਕੁੱਲ ਕਿੰਨਾ ਖ਼ਰਚ ਕੀਤਾ ਗਿਆ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਜ਼ਿਲਾ ਮਾਨਸਾ ਵਿਚ ਅੱਤਵਾਦੀਆਂ ਦੁਆਰਾ ਮਾਰੇ ਗਏ ਪੁਲਿਸ ਕਰਮਚਾਰੀਆਂ ਦੀ ਯਾਦ ਵਿਚ ਕੋਈ ਵੀ ਯਾਦਗਾਰੀ ਗੇਟ ਗ੍ਰਹਿ ਵਿਭਾਗ ਵੱਲੋਂ ਨਹੀਂ ਬਣਾਇਆ ਗਿਆ ।

(ਅ) ਨਹੀਂ ਜੀ ।

(ੲ) ਨਹੀਂ ਜੀ ।

---

## ਪੇਸ਼ਾਵਰਾਨਾ ਅਧਿਆਪਕਾਂ ਦੀ ਬਦਲੀ

*2106. ਸ਼੍ਰੀ ਰਮੇਸ਼ ਚੰਦਰ ਡੋਗਰਾ : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿੱਚ ਸਾਲ 1999-2000 (ਮਿਤੀ ਅੰਤ ਤੱਕ) ਦੇ ਦੌਰਾਨ ਤਬਦੀਲ ਕੀਤੇ ਗਏ ਪੇਸ਼ਾਵਰਾਨਾ ਅਧਿਆਪਕਾਂ ਦੀ ਗਿਣਤੀ ਕਿੰਨੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਅਧਿਆਪਕਾਂ ਵਿੱਚ ਕੋਈ ਅਜਿਹੇ ਅਧਿਆਪਕਾਂ ਦੇ ਬਦਲੀ ਹੁਕਮ ਜ਼ਿਲ੍ਹਾ ਸਿੱਖਿਆ ਅਫਸਰਾਂ ਦੁਆਰਾ ਰੋਕ ਦਿੱਤੇ ਗਏ ਹਨ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਜ਼ਿਲ੍ਹਾਵਾਰ ਵੇਰਵੇ ਕੀ ਹਨ ?

**ਸਰਦਾਰ ਤੋਤਾ ਸਿੰਘ** : (ੳ) ਸਾਲ 1999-2000 (ਮਿਤੀ ਅੰਤ ਤੱਕ) ਦੇ ਦੌਰਾਨ ਤਬਦੀਲ ਕੀਤੇ ਗਏ ਪੇਸ਼ਾਵਰਾਨਾ ਅਧਿਆਪਕਾਂ/ਮਾਸਟਰਾਂ ਦੀ ਗਿਣਤੀ ਇਸ ਪ੍ਰਕਾਰ ਹੈ :—

(1) ਵੋਕੇਸ਼ਨਲ ਟੀਚਰ 5

(2) ਵੋਕੇਸ਼ਨਲ ਮਾਸਟਰ 26

(ਅ) ਕੇਵਲ ਸਰਕਾਰੀ ਮਿਡਲ ਸਕੂਲ ਥੋਥੜਾ, ਜ਼ਿਲ੍ਹਾ ਨਵਾਂ ਸ਼ਹਿਰ ਵਿਖੇ ਮਨਜ਼ੂਰ-ਸ਼ੁਦਾ ਵੋਕੇਸ਼ਨਲ ਟੀਚਰ (ਕਾਰਪੇਂਟਰ) ਦੀ ਆਸਾਮੀ ਨਾ ਹੋਣ ਕਰਕੇ ਬਦਲੀ ਲਾਗੂ ਨਹੀਂ ਹੋ ਸਕੀ ।

---

### ਦਿਹਾਤੀ ਫੋਕਲ ਪੁਆਇੰਟਾਂ ਵਿਖੇ ਉਦਯੋਗ ਸਥਾਪਿਤ ਕਰਨਾ

*1731. 1. ਸਰਦਾਰ ਗੁਰਦੀਪ ਸਿੰਘ ਭੁੱਲਰ
2. ਸਰਦਾਰ ਸੁਖਵਿੰਦਰ ਸਿੰਘ ਔਲਖ } : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਇਸ ਸਮੇਂ ਕੋਈ ਅਜਿਹੇ ਦਿਹਾਤੀ ਫੋਕਲ ਪੁਆਇੰਟ ਹਨ ਜਿਨ੍ਹਾਂ ਵਿਚ ਛੋਟੇ ਪੈਮਾਨੇ ਦੇ ਉਦਯੋਗ ਸਥਾਪਿਤ ਕੀਤੇ ਜਾ ਰਹੇ ਹਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ । ਰਾਜ ਵਿੱਚ 594 ਦਿਹਾਤੀ ਫੋਕਲ ਪੁਆਇੰਟ ਹਨ ਜਿੱਥੇ ਉਦਯੋਗ ਸਥਾਪਤ ਕਰਨ ਲਈ ਵਿਸ਼ੇਸ਼ ਉਤਸ਼ਾਹ ਦਿੱਤੇ ਗਏ ਹਨ । ਅਜਿਹੇ ਦਿਹਾਤੀ ਫੋਕਲ ਪੁਆਇੰਟਾਂ ਦੇ ਵੇਰਵੇ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ ।

### ਖਾਲਿਆਂ ਦੀ ਮੁਰੰਮਤ

*1732. 1. ਸਰਦਾਰ ਗੁਰਦੀਪ ਸਿੰਘ ਭੁੱਲਰ
2. ਸਰਦਾਰ ਸੁਖਵਿੰਦਰ ਸਿੰਘ ਔਲਖ } : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਟੁੱਟੇ-ਭੱਜੇ ਖਾਲਿਆਂ ਦੀ ਮੁਰੰਮਤ ਕਰਵਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ਅਤੇ ਅਜਿਹੇ ਟੁੱਟੇ-ਭੱਜੇ ਖਾਲਿਆਂ ਦੀ ਕਿਲੋਮੀਟਰਾਂ ਵਿਚ ਲੰਬਾਈ ਕਿੰਨੀ ਹੈ ਜਿਨ੍ਹਾਂ ਦੀ ਮੁਰਮਤ ਕਰਵਾਉਣ ਦੀ ਤਜਵੀਜ਼ ਹੈ ਅਤੇ ਇਸ ਤੇ ਕਿੰਨਾ ਖ਼ਰਚ ਆਉਣ ਦੀ ਸੰਭਾਵਨਾ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : (ੳ) ਹਾਂ ਜੀ ।

---

*Placed in the Library.

(ਅ) ਕੁੱਲ 33,372 ਕਿਲੋਮੀਟਰ ਬਣੇ ਖਾਲਿਆਂ ਵਿਚੋਂ 2,291 ਕਿਲੋਮੀਟਰ ਖਾਲੇ ਟੁੱਟੇ-ਭੱਜੇ ਹਨ ਜਿਨ੍ਹਾਂ ਦੀ ਮੁਰੰਮਤ ਕੀਤੀ ਜਾਣੀ ਹੈ। ਸਤੰਬਰ 1997 ਦੇ ਰੇਟਾਂ ਅਨੁਸਾਰ ਇਹਨਾਂ ਦੀ ਮੁਰੰਮਤ ਤੇ ਲਗਭਗ 100 ਕਰੋੜ ਰੁਪਏ ਖ਼ਰਚ ਆਉਣ ਦੀ ਸੰਭਾਵਨਾ ਹੈ।

---

**ਮਾਨਸਾ ਅਤੇ ਮੋਗਾ ਜ਼ਿਲ੍ਹਿਆਂ ਵਿਚ ਪੁਲਿਸ ਦੀਆਂ ਗੱਡੀਆਂ ਦੀ ਦੇਖ ਰੇਖ ਤੇ ਖਰਚਾ**

*1972. 1. ਕਾਮਰੇਡ ਅਜੈਬ ਸਿੰਘ ਰੌਂਤਾ
2. ਕਾਮਰੇਡ ਹਰਦੇਵ ਸਿੰਘ ਅਰਸ਼ੀ } : ਕੀ ਮੁੱਖ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ—

(ੳ) ਸਾਲਾਂ 1997, 1998, 1999 ਅਤੇ 2000 (ਮਿਤੀ ਅੰਤ ਤੱਕ) ਦੇ ਦੌਰਾਨ ਪੁਲਿਸ ਜ਼ਿਲ੍ਹਾ ਮਾਨਸਾ ਅਤੇ ਮੋਗਾ ਪਾਸ ਗੱਡੀਆਂ ਦੀ ਸਾਲ-ਵਾਰ ਅਤੇ ਸ਼੍ਰੇਣੀ-ਵਾਰ ਗਿਣਤੀ ਕਿੰਨੀ-ਕਿੰਨੀ ਸੀ ;

(ਅ) ਉਕਤ ਸਾਲਾਂ ਦੇ ਦੌਰਾਨ ਉਪਰੋਕਤ ਭਾਗ (ੳ) ਵਿਚ ਵਰਣਿਤ ਗੱਡੀਆਂ ਦੀ ਮੁਰੰਮਤ/ਦੇਖ ਰੇਖ ਅਤੇ ਪੈਟਰੋਲ/ਡੀਜ਼ਲ ਦੀ ਖਪਤ ਤੇ ਕੀਤੇ ਗਏ ਖ਼ਰਚੇ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸਾਲ 1997, 1998, 1999 ਅਤੇ 2000 ਦੌਰਾਨ ਪੁਲਿਸ ਜ਼ਿਲ੍ਹਾ ਮਾਨਸਾ ਅਤੇ ਮੋਗਾ ਪਾਸ ਗੱਡੀਆਂ ਦੀ ਸਾਲਵਾਰ ਅਤੇ ਸ਼੍ਰੇਣੀਵਾਰ ਗਿਣਤੀ ਨਾਲ ਨੱਥੀ ਅਨੁਲੱਗ 'ਏ' ਤੇ ਹੈ ਜੀ।

(ਅ) ਸਾਲ 1997, 1998, 1999 ਅਤੇ 2000 (ਮਿਤੀ ਅੰਤ ਤੱਕ) ਪੁਲਿਸ ਜ਼ਿਲ੍ਹਾ ਮਾਨਸਾ ਅਤੇ ਮੋਗਾ ਦੀਆਂ ਗੱਡੀਆਂ ਦੀ ਮੁਰੰਮਤ, ਦੇਖ ਰੇਖ ਅਤੇ ਪੈਟਰੋਲ/ਡੀਜ਼ਲ ਤੇ ਕੀਤੇ ਖ਼ਰਚੇ ਦਾ ਵੇਰਵਾ ਅਨੁਲੱਗ 'ਸ' ਤੇ ਹੈ ਜੀ।

**ਅਨੁਲੱਗ-ਏ**

ਸਾਲ 1997,98,99 ਅਤੇ 2000 ਦੌਰਾਨ ਪੁਲਿਸ ਜ਼ਿਲ੍ਹਾ ਮਾਨਸਾ ਅਤੇ ਮੋਗਾ ਪਾਸ ਗੱਡੀਆਂ ਦੀ ਸਾਲਵਾਰ ਅਤੇ ਸ਼੍ਰੇਣੀਵਾਰ ਗਿਣਤੀ ਇਸ ਪ੍ਰਕਾਰ ਹੈ :—

**ਜ਼ਿਲਾ ਮਾਨਸਾ**

| ਲੜੀ ਨੰ: | ਗੱਡੀ ਦੀ ਸ਼੍ਰੇਣੀ | 1997 | 1998 | 1999 | 2000 |
|---|---|---|---|---|---|
| 1 | 2 | 3 | 4 | 5 | 6 |
| 1. | ਅੰਬੇਸਡਰ ਕਾਰ | 4 | 5 | 4 | 4 |
| 2. | ਜਿਪਸੀ/ਜੀਪ | 16 | 20 | 14 | 14 |

[ਮੁੱਖ ਮੰਤਰੀ]

| 1 | 2 | 3 | 4 | 5 | 6 |
|---|---|---|---|---|---|
| 3. | ਮਿੰਨੀ ਬੱਸ | 3 | 3 | — | — |
| 4. | ਬੱਸ | 2 | 2 | 2 | 2 |
| 5. | ਪ੍ਰੀਜ਼ਨ ਵੈਨ .. | — | 1 | 1 | 1 |
| 6. | ਕੈਂਟਰ .. | 18 | 19 | 19 | 13 |
| 7. | ਟਰੈਕਟਰ ਬੁਲਟ ਪਰੂਫ .. | 7 | 7 | 7 | 7 |
| 8. | ਟਰੈਕਟਰ ਨਾਨ ਬੁਲਟ ਪਰੂਫ .. | 2 | 2 | 2 | 2 |
| 9. | ਮੋਟਰ ਸਾਇਕਲ | 20 | 20 | 20 | 20 |
| | | 72 | 79 | 69 | 63 |

ਜ਼ਿਲ੍ਹਾ ਮੋਗਾ

| 1 | 2 | 3 | 4 | 5 | 6 |
|---|---|---|---|---|---|
| 1. | ਅੰਬੈਸਡਰ ਕਾਰ | 2 | 2 | 2 | 2 |
| 2. | ਜਿਪਸੀ/ਜੀਪ | 12 | 14 | 14 | 12 |
| 3. | ਬੱਸ .. | 2 | 3 | 3 | 3 |
| 4. | ਮਿੰਨੀ ਬੱਸ .. | 5 | 5 | 5 | 5 |
| 5. | ਟਰੈਕਟਰ ਬੁਲਟ ਪਰੂਫ .. | 2 | 2 | 2 | 2 |
| 6. | ਟਰੈਕਟਰ ਨਾਨ ਬੁਲਟ ਪਰੂਫ .. | 2 | 2 | 2 | 2 |
| 7. | ਮੋਟਰ ਸਾਇਕਲ .. | 15 | 17 | 17 | 17 |
| 8. | ਐਲਵਨ ਨਿਸ਼ਾਨ .. | 19 | 19 | 19 | 15 |
| 9. | ਟਾਟਾ ਸੂਮੋ .. | — | 1 | 1 | 1 |
| | .. | 59 | 65 | 65 | 59 |

ਅਨੁਲੱਗ-ਸ

ਸਾਲ 1997, 1998, 1999 ਅਤੇ 2000 (ਮਿਤੀ ਅੰਤ ਤੱਕ) ਪੁਲਿਸ ਜ਼ਿਲ੍ਹਾ ਮਾਨਸਾ ਅਤੇ ਮੋਗਾ ਦੀਆਂ ਗੱਡੀਆਂ ਦੀ ਮੁਰੰਮਤ, ਦੇਖ-ਰੇਖ ਅਤੇ ਪਟਰੋਲ, ਡੀਜ਼ਲ ਤੇ ਹੇਠ ਲਿਖੇ ਅਨੁਸਾਰ ਖ਼ਰਚ ਕੀਤਾ ਗਿਆ :—

ਮਾਨਸਾ

| ਸਾਲ | ਮੁਰੰਮਤ ਅਤੇ ਦੇਖ-ਰੇਖ ਦਾ ਖ਼ਰਚਾ | ਪੈਟਰੋਲ ਅਤੇ ਡੀਜ਼ਲ ਦਾ ਖ਼ਰਚਾ | ਕੁੱਲ ਜੋੜ |
|---|---|---|---|
| 1 | 2 | 3 | 4 |
| 1997 .. | 27,12,950-60 | 29,96,514-26 | 57,09,464-86 |
| 1998 | 19,01,629-00 | 29,85,456-00 | 48,87,084-00 |
| 1999 | 10,69,332-22 | 26,49,214-34 | 37,18,546-56 |
| 2000 | 3,38,780-52 | 4,64,894-34 | 8,03,674-86 |
| ਕੁੱਲ ਜੋੜ .. | 60,22,691-34 | 90,96,078-94 | 1,51,18,770-28 |

ਮੋਗਾ

| ਸਾਲ | ਮੁਰੰਮਤ ਅਤੇ ਦੇਖ-ਰੇਖ ਦਾ ਖ਼ਰਚਾ | ਪੈਟਰੋਲ ਅਤੇ ਡੀਜ਼ਲ ਦਾ ਖ਼ਰਚਾ | ਕੁੱਲ ਜੋੜ |
|---|---|---|---|
| 1997 | 16,33,786-00 | 19,10,174-00 | 35,43,960-00 |
| 1998 .. | 13,69,178-00 | 24,32,135-00 | 38,01,313-00 |
| 1999 .. | 7,53,695-00 | 21,74,660-00 | 29,28,355-00 |
| 2000 .. | 38,870-00 | 1,46,071-00 | 1,84,941-00 |
| ਕੁੱਲ ਜੋੜ .. | 37,95,529-00 | 66,63,040-00 | 1,04,58,569-00 |

## ਪੰਜਾਬ ਭਵਨ ਅਤੇ ਕਪੂਰਥਲਾ ਹਾਊਸ, ਨਵੀਂ ਦਿੱਲੀ ਅਤੇ ਸਿਤਾਰ ਸਰਕਟ ਹਾਊਸ ਸ਼ਿਮਲਾ ਵਿਖੇ ਕਮਰਿਆਂ (ਸੂਟਸ) ਦੀ ਰਿਜ਼ਰਵੇਸ਼ਨ

*2044. 1. ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ
2. ਸ਼੍ਰੀ ਰਾਕੇਸ਼ ਕੁਮਾਰ ਪਾਂਡੇ
} ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ—

(ੳ) ਪੰਜਾਬ ਭਵਨ ਅਤੇ ਕਪੂਰਥਲਾ ਹਾਊਸ, ਨਵੀਂ ਦਿੱਲੀ ਅਤੇ ਸਿਤਾਰ ਸਰਕਟ ਹਾਊਸ, ਸ਼ਿਮਲਾ ਵਿਖੇ ਕਮਰੇ (ਸੂਟਸ) ਰਿਜ਼ਰਵ ਕਰਨ ਦਾ ਅਧਿਕਾਰ ਕਿਸ ਅਥਾਰਟੀ ਨੂੰ ਹੈ,

(ਅ) ਕੀ ਉਕਤ ਭਵਨਾਂ/ਹਾਊਸਿਜ਼ ਵਿਚ "ਪਹਿਲਾਂ ਆਵੇ, ਪਹਿਲਾ ਪਾਵੇ" ਦੇ ਆਧਾਰ ਤੇ ਰਿਜ਼ਰਵੇਸ਼ਨ ਕੀਤੀ ਜਾਂਦੀ ਹੈ; ਜੇਕਰ ਨਹੀਂ ਤਾਂ ਉਸ ਦੇ ਕੀ ਕਾਰਨ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਪੰਜਾਬ ਭਵਨ, ਨਵੀਂ ਦਿਲੀ ਅਤੇ ਸਿਤਾਰ ਸਰਕਟ ਹਾਊਸ ਸ਼ਿਮਲਾ ਦੇ ਕਮਰਿਆਂ ਨੂੰ ਬੁੱਕ ਕਰਨ ਦੇ ਅਧਿਕਾਰ ਪ੍ਰਮੁੱਖ ਸਕੱਤਰ, ਆਮ ਰਾਜ ਪ੍ਰਬੰਧ ਵਿਭਾਗ ਅਤੇ ਵਿਸ਼ੇਸ਼ ਸਕੱਤਰ, ਸਕੱਤਰੇਤ ਪ੍ਰਸ਼ਾਸ਼ਨ, ਪੰਜਾਬ ਨੂੰ ਹਨ । ਕਪੂਰਥਲਾ ਹਾਊਸ ਦੇ ਕਮਰੇ ਆਦਿ ਰਿਜ਼ਰਵ ਨਹੀਂ ਕੀਤੇ ਜਾਂਦੇ । ਇਹ ਹਾਊਸ ਕੇਵਲ ਮਾਨਯੋਗ ਰਾਜਪਾਲ ਅਤੇ ਮੁੱਖ ਮੰਤਰੀ ਜੀ ਦੀ ਵਰਤੋਂ ਲਈ ਰਾਖਵਾਂ ਹੈ ।

(ਅ) ਉਕਤ ਭਵਨਾਂ/ਹਾਊਸਿਜ ਵਿਖੇ 'ਪਹਿਲਾਂ ਆਵੇ, ਪਹਿਲਾਂ ਪਾਵੇ' ਦੇ ਆਧਾਰ ਤੇ ਰਿਜ਼ਰਵੇਸ਼ਨ ਨਹੀਂ ਕੀਤੀ ਜਾਂਦੀ, ਕਿਉਂਕਿ ਉਥੇ ਠਹਿਰਣ ਵਾਲੇ ਵਿਅਕਤੀ ਵੱਖ-ਵੱਖ ਸ਼੍ਰੇਣੀਆਂ ਹੁੰਦੇ ਦੇ ਹਨ ।

---

## ਸਿਤਾਰ ਸਰਕਟ ਹਾਊਸ ਸ਼ਿਮਲਾ ਦਾ ਵਿਸਤਾਰ ਅਤੇ ਮੁਰੰਮਤ

*2045. ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਿਤਾਰ ਸਰਕਟ ਹਾਊਸ ਸਿਮਲਾ ਵਿਚ ਇਸ ਸਮੇਂ ਕੁੱਲ ਕਿੰਨੇ ਕਮਰੇ ਹਨ;

(ਅ) ਕੀ ਉਕਤ ਸਰਕਟ ਹਾਊਸ ਦਾ ਨਿਕਟ ਭਵਿੱਖ ਵਿਚ ਵਿਸਤਾਰ ਕਰਨ ਜਾਂ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸਿਡਾਰ ਸਰਕਟ ਹਾਊਸ ਸ਼ਿਮਲਾ ਵਿਖੇ ਕੁੱਲ 12 ਕਮਰੇ ਹਨ ।

(ਅ) ਮੌਜੂਦਾ ਹਾਲਤ ਵਿਚ ਸਿਡਾਰ ਸਰਕਟ ਹਾਊਸ, ਸ਼ਿਮਲਾ ਦੀ ਇਮਾਰਤ ਵਿਚ ਵਾਧਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ । ਸਿਡਾਰ ਸਰਕਟ ਹਾਊਸ ਦੀ ਮੌਜੂਦਾ ਇਮਾਰਤ ਨੂੰ ਅਸੁਰੱਖਿਅਤ ਕਰਾਰ ਦੇ ਕੇ ਇਸ ਦੀ ਥਾਂ ਨਵੀਂ ਇਮਾਰਤ ਉਸਾਰਨ ਅਤੇ ਵਰਤਮਾਨ ਇਮਾਰਤ ਵਿਚ ਸਹੂਲਤਾਂ ਬਿਹਤਰ ਬਣਾਉਣ ਬਾਰੇ ਸੁਝਾਓ ਸਰਕਾਰ ਦੇ ਵਿਚਾਰ ਅਧੀਨ ਹੈ ।

---

**ਜ਼ਿਲ੍ਹਾ ਅੰਮ੍ਰਿਤਸਰ ਵਿਚ ਸਬ-ਡਿਵੀਜ਼ਨਲ ਮੈਜਿਸਟ੍ਰੇਟਾਂ ਦੀ ਮੁਅੱਤਲੀ**

*2046. **ਕਾਮਰੇਡ ਅਜੈਬ ਸਿੰਘ ਰੋਤਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਫਰਵਰੀ, 2000 ਦੇ ਮਹੀਨੇ ਵਿਚ ਜ਼ਿਲ੍ਹਾ ਅੰਮ੍ਰਿਤਸਰ ਦੇ ਕਿਸੇ ਸਬ-ਡਿਵੀਜ਼ਨਲ ਮੈਜਿਸਟ੍ਰੇਟਾਂ ਨੂੰ ਮੁਅੱਤਲ ਕੀਤਾ ਗਿਆ ਸੀ, ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਨਾਂ ਕੀ-ਕੀ ਹਨ ਅਤੇ ਉਹ ਕਿੱਥੇ-ਕਿੱਥੇ ਤਾਇਨਾਤ ਸਨ ਅਤੇ ਕਿਨ੍ਹਾਂ ਕਾਰਨਾਂ ਕਰਕੇ ਉਨ੍ਹਾਂ ਨੂੰ ਮੁਅੱਤਲ ਕੀਤਾ ਗਿਆ ਸੀ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜੀ ਹਾਂ । ਸ੍ਰੀ ਜੈ ਪਾਲ ਸਿੰਘ, ਪੀ. ਸੀ. ਐਸ. ਉਪ ਮੰਡਲ ਮੈਜਿਸਟ੍ਰੇਟ, ਅਜਨਾਲਾ ਜ਼ਿਲ੍ਹਾ, ਅੰਮ੍ਰਿਤਸਰ ਨੂੰ ਮਿਤੀ 25 ਫਰਵਰੀ, 2000 ਨੂੰ ਮੁਅੱਤਲ ਕੀਤਾ ਗਿਆ ਹੈ, ਉਸ ਨੂੰ ਮੁਅੱਤਲ ਸ਼ਿਕਾਇਤਾਂ ਦੇ ਆਧਾਰ ਤੇ ਕੀਤਾ ਗਿਆ ਹੈ ਕਿ ਉਸਨੇ ਮੰਦਰ ਨਾਲ ਲਗਦੇ ਮਕਾਨਾਂ ਨੂੰ ਕਾਹਲੀ ਵਿਚ, ਗੈਰ-ਜ਼ਿੰਮੇਵਾਰੀ ਨਾਲ ਅਤੇ ਬਦਲਾ ਲਊ ਭਾਵਨਾ ਨਾਲ ਢਾਹ ਦਿੱਤਾ ।

---

## UNSTARRED QUESTIONS AND ANSWERS

**ਰਾਜ ਵਿਚ ਇਸਤਰੀਆਂ ਦੇ ਸਰਕਾਰੀ ਕਾਲਜਾਂ ਦੀ ਗਿਣਤੀ**

492. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਰਾਜ ਵਿਚ ਇਸ ਸਮੇਂ ਇਸਤਰੀਆਂ ਦੇ ਸਰਕਾਰੀ ਕਾਲਜਾਂ ਦੀ ਗਿਣਤੀ ਕਿੰਨੀ ਹੈ ਅਤੇ 1 ਜਨਵਰੀ, 2000 ਤੱਕ ਹਰ ਇਕ ਕਾਲਜ ਵਿਚ ਵਿਦਿਆਰਥੀਆਂ ਦੀ ਗਿਣਤੀ ਕਿੰਨੀ ਹੈ;

(ਅ) ਕੀ ਉਕਤ ਕਾਲਜਾਂ ਵਿਚ 'ਮਾਪੇ-ਅਧਿਆਪਕ ਸੰਸਥਾਵਾਂ' ਹਨ; ਜੇਕਰ ਅਜਿਹਾ ਹੋਵੇ, ਤਾਂ ਹਰ ਕੇਸ ਵਿਚ ਇਸ ਫੰਡ ਵਿਚ ਵਿਦਿਆਰਥੀਆਂ ਦੁਆਰਾ ਕਿਸ ਦਰ ਤੇ ਚੰਦਾ ਦਿੱਤਾ ਜਾਣਾ ਲੋੜੀਂਦਾ ਹੈ ਅਤੇ ਮੌਜੂਦਾ ਦਰ ਕਿਸ ਸਮੇਂ ਤੋਂ ਲਾਗੂ ਹੈ ਅਤੇ ਪਹਿਲੀ ਦਰ ਕੀ ਸੀ;

[ਕਾਮਰੇਡ ਹਰਦੇਵ ਸਿੰਘ ਅਰਸ਼ੀ]

(ੲ) ਕੀ ਇਸ ਫੰਡ ਦਾ ਕੋਈ ਆਡਿਟ ਹੁਦਾ ਹੈ; ਜੇਕਰ ਅਜਿਹਾ ਹੋਵੇ, ਤਾਂ ਆਡਿਟ ਅਧਿਕਾਰੀ ਦਾ ਨਾਂ ਕੀ ਹੈ;

(ਸ) ਕੀ ਇਸਤਰੀਆਂ ਦੇ ਉਕਤ ਕਿਸੇ ਸਰਕਾਰੀ ਕਾਲਜ ਵਿਚ ਵਿਦਿਆਰਥੀਆਂ ਨੂੰ ਯੂਨਿਵਰਸਿਟੀ ਦੇ ਇਮਤਿਹਾਨਾਂ ਲਈ ਕਲੀਅਰ ਕਰਨ ਤੋਂ ਪਹਿਲਾਂ ਟੈਸਟ ਲੈਣ ਦੀ ਕੋਈ ਪ੍ਰਣਾਲੀ ਹੋਂਦ ਵਿਚ ਹੈ; ਜੇਕਰ ਅਜਿਹਾ ਹੋਵੇ, ਤਾਂ ਕੀ ਇਨ੍ਹਾਂ ਟੈਸਟਾਂ ਲਈ ਕੋਈ ਫ਼ੀਸ ਵਸੂਲੀ ਜਾਂਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਹਰ ਇਕ ਕੇਸ ਵਿਚ ਇਸ ਦੀ ਦਰ ਕੀ ਹੈ ?

**ਮਾਸਟਰ ਮੋਹਨ ਲਾਲ** : (ੳ) ਪੰਜਾਬ ਰਾਜ ਵਿਚ ਇਸ ਸਮੇਂ ਔਰਤਾਂ ਲਈ ਚਾਰ ਸਰਕਾਰੀ ਕਾਲਜ ਹਨ। ਇਨ੍ਹਾਂ ਕਾਲਜਾਂ ਵਿਚ ਮਿਤੀ 1 ਜਨਵਰੀ, 2000 ਨੂੰ ਪੜ੍ਹਦੇ ਵਿਦਿਆਰਥੀਆਂ ਦੀ ਗਿਣਤੀ ਹੇਠ ਪ੍ਰਕਾਰ ਹੈ :

| | | | |
|---|---|---|---|
| 1. | ਸਰਕਾਰੀ ਕਾਲਜ ਇਸਤਰੀਆਂ, ਪਟਿਆਲਾ | = | 2,570 |
| 2. | ਸਰਕਾਰੀ ਕਾਲਜ ਇਸਤਰੀਆਂ, ਲੁਧਿਆਣਾ। | = | 1,938 |
| 3. | ਐਸ.ਆਰ. ਸਰਕਾਰੀ ਕਾਲਜ ਇਸਤਰੀਆਂ, ਅੰਮ੍ਰਿਤਸਰ | = | 2,270 |
| 4. | ਜ.ਲ.ਨ. ਸਰਕਾਰੀ ਕਾਲਜ ਇਸਤਰੀਆਂ, ਮੰਡੀ ਗੋਬਿੰਦਗੜ੍ਹ (ਫਤਹਿਗੜ੍ਹ ਸਾਹਿਬ) | = | 481 |
| | ਕੁੱਲ ਜੋੜ | = | 7,259 |

(ਅ) ਹਾਂ ਜੀ। ਇਨ੍ਹਾਂ ਕਾਲਜਾਂ ਵਿਚ ਮਾਪੇ-ਅਧਿਆਪਕ ਐਸੋਸੀਏਸ਼ਨਜ਼ ਬਣੀਆਂ ਹੋਈਆਂ ਹਨ ਅਤੇ ਹਰ ਵਿਦਿਆਰਥੀ ਨੂੰ ਘੱਟੋ-ਘੱਟ ਰੁਪਏ 100/- ਸਲਾਨਾ ਰਾਸ਼ੀ ਅਦਾ ਕਰਨੀ ਹੁੰਦੀ ਹੈ। ਇਹ ਦਰ ਵਿਦਿਅਕ ਸਾਲ 1998-99 ਤੋਂ ਲਾਗੂ ਹੈ। ਇਸ ਤੋਂ ਪਹਿਲਾਂ ਇਸ ਮੰਤਵ ਲਈ ਕੋਈ ਦਰ ਸਰਕਾਰ ਵੱਲੋਂ ਪ੍ਰਮਾਣਤ ਨਹੀਂ ਸੀ।

(ੲ) ਇਸ ਫੰਡ ਦਾ ਚਾਰਟਡ ਅਕਾਊਂਟੈਂਟ ਵੱਲੋਂ ਆਡਿਟ ਕੀਤਾ ਜਾਣਾ ਹੁੰਦਾ ਹੈ।

(ਸ) ਇਹ ਸਾਰੇ ਕਾਲਜ ਆਪਣੇ ਪੱਧਰ ਤੇ ਘਰੇਲੂ ਪ੍ਰੀਖਿਆਵਾਂ ਲੈਂਦੇ ਹਨ ਜਿਨ੍ਹਾਂ ਦੇ ਅਧਾਰ ਤੇ ਵਿਦਿਆਰਥੀਆਂ ਨੂੰ ਯੂਨੀਵਰਸਿਟੀ ਪ੍ਰੀਖਿਆ ਵਿਚ ਬੈਠਣ ਲਈ ਯੋਗਤਾ ਹਾਸਲ ਹੁੰਦੀ ਹੈ। ਹਰ ਵਿਦਿਆਰਥੀ ਤੋਂ ਘਰੇਲੂ ਪ੍ਰੀਖਿਆ ਫੰਡ ਰੁ: 12/- ਵਸੂਲ ਕੀਤੇ ਜਾਂਦੇ ਹਨ।

---

**ਬੁਢਾਪਾ, ਵਿਧਵਾ ਪੈਨਸ਼ਨ ਅਤੇ ਅਪਾਹਜ ਵਿਅਕਤੀਆਂ ਨੂੰ ਪੈਨਸ਼ਨ ਦੇਣ ਲਈ ਕਸੌਟੀ**

493. **ਸ੍ਰੀ ਰਮੇਸ਼ ਚੰਦਰ ਡੋਗਰਾ** : ਕੀ ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬੱਚਿਆਂ ਦੇ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਰਾਜ ਵਿਚ ਬੁਢਾਪਾ, ਵਿਧਵਾ ਪੈਨਸ਼ਨ ਅਤੇ ਅਪਾਹਜ ਵਿਅਕਤੀਆਂ ਨੂੰ ਪੈਨਸ਼ਨ ਦੀ ਮਨਜ਼ੂਰੀ ਦੇਣ ਲਈ ਸਰਕਾਰ ਦੁਆਰਾ ਕੀ ਕਸੌਟੀ ਅਪਣਾਈ ਜਾ ਰਹੀ ਹੈ;

(ਅ) ਜ਼ਿਲ੍ਹਾ ਹੁਸ਼ਿਆਰਪੁਰ ਵਿਚ ਉਕਤ ਪੈਨਸ਼ਨਾਂ ਦੇਣ ਲਈ ਸਾਲਾਂ 1997-98, 1998-99 ਅਤੇ 1999-2000 (28 ਫਰਵਰੀ, 2000 ਤੱਕ) ਦੇ ਦੌਰਾਨ ਕਿੰਨੀਆਂ ਅਰਜ਼ੀਆਂ ਪ੍ਰਾਪਤ ਹੋਈਆਂ ਅਤੇ ਇਨ੍ਹਾਂ ਵਿਚੋਂ ਕਿੰਨੇ ਕੇਸ ਛਾਣ-ਬੀਣ ਦੌਰਾਨ ਰੱਦ ਕੀਤੇ ਗਏ ?

**ਸਰਦਾਰ ਗੋਬਿੰਦ ਸਿਘ ਕਾਂਝਲਾ** : (ੳ) ਅਨੁਲੱਗ 'ੳ' ਅਨੁਸਾਰ ।

(ਅ) ਅਨੁਲੱਗ 'ਅ' ਅਨੁਸਾਰ ।

**ਅਨੁਲੱਗ 'ੳ'**

ਰਾਜ ਵਿਚ ਬੁਢਾਪਾ ਪੈਨਸ਼ਨ, ਵਿਧਵਾ ਪੈਨਸ਼ਨ ਅਤੇ ਅਪਾਹਜ ਵਿਅਕਤੀਆਂ ਨੂੰ ਪੈਨਸ਼ਨ ਦੀ ਮਨਜ਼ੂਰੀ ਦੇਣ ਲਈ ਕਸੌਟੀ ਦੇ ਵੇਰਵੇ ।

1. **ਬੁਢਾਪਾ ਪੈਨਸ਼ਨ ਮਨਜ਼ੂਰ ਕਰਨ ਸਬੰਧੀ ਕਸੌਟੀ**

60 ਸਾਲ ਜਾਂ ਵੱਧ ਉਮਰ ਦੀਆਂ ਔਰਤਾਂ ਅਤੇ 65 ਸਾਲ ਜਾਂ ਵੱਧ ਉਮਰ ਦੇ ਪੁਰਸ਼ਾਂ ਜਿਨ੍ਹਾਂ ਦੀ ਮਾਸਕ ਆਮਦਨ ਰੁ: 1000/- (ਇਕੱਲੇ ਵਿਅਕਤੀ ਦੇ ਕੇਸ ਵਿਚ) ਤੋਂ ਘੱਟ ਹੋਵੇ ਅਤੇ ਜਿੱਥੇ ਪਤੀ-ਪਤਨੀ ਦੋਵੇਂ ਜਿਉਂਦੇ ਹੋਣ (ਜੋੜੇ ਦੇ ਕੇਸ ਵਿਚ) ਰੁ: 1500 ਤੋਂ ਘੱਟ ਹੋਵੇ, ਬੁਢਾਪਾ ਪੈਨਸ਼ਨ ਦੇ ਹੱਕਦਾਰ ਹਨ ।

2. **ਵਿਧਵਾ ਅਤੇ ਨਿਆਸ਼ਰਿਤ ਔਰਤਾਂ ਨੂੰ ਵਿੱਤੀ ਸਹਾਇਤਾ ਮਨਜ਼ੂਰ ਕਰਨ ਸਬੰਧੀ ਕਸੌਟੀ**

ਉਨ੍ਹਾਂ ਵਿਧਵਾ/ਨਿਆਸ਼ਰਿਤ ਔਰਤਾਂ ਜਿਨ੍ਹਾਂ ਦੀ ਉਮਰ 60 ਸਾਲ ਤੋਂ ਘੱਟ ਹੋਵੇ ਅਤੇ ਉਨ੍ਹਾਂ ਅਣ-ਵਿਆਹੀਆਂ ਔਰਤਾਂ ਜਿਨ੍ਹਾਂ ਦੀ ਉਮਰ 30 ਸਾਲ ਤੋਂ ਵੱਧ ਹੋਵੇ ਅਤੇ ਉਹ ਔਰਤਾਂ ਜਿਨ੍ਹਾਂ ਨੂੰ ਕਿਸੇ ਕਾਰਨ ਕਰਕੇ ਆਪਣੇ ਪਤੀ ਤੋਂ ਅਲੱਗ ਰਹਿਣਾ ਪੈ ਰਿਹਾ ਹੋਵੇ, ਵਿੱਤੀ ਸਹਾਇਤਾ ਦੀਆਂ ਹੱਕਦਾਰ ਹਨ, ਜਿਨ੍ਹਾਂ ਦੀ ਮਾਸਿਕ ਆਮਦਨ ਰੁ: 1000/- ਤੋਂ ਵੱਧ ਨਾ ਹੋਵੇ ।

3. **ਅਪੰਗ ਵਿਅਕਤੀਆਂ ਨੂੰ ਵਿੱਤੀ ਸਹਾਇਤਾ ਮਨਜ਼ੂਰ ਕਰਨ ਸਬਧੀ ਕਸੌਟੀ**

ਅਪੰਗ ਵਿਅਕਤੀ (ਨੇਤਰਹੀਣ, ਗੂੰਗੇ, ਬੋਲੇ, ਘੱਟ ਦਿਮਾਗ ਵਾਲੇ) ਅਤੇ ਪੁਰਾਣੀਆਂ ਬਿਮਾਰੀਆਂ ਵਾਲੇ ਜੋ ਅਪੰਗਤਾ ਕਾਰਨ ਦੂਸਰਿਆਂ ਤੇ ਨਿਰਭਰ ਹੋਣ, ਜਿਨ੍ਹਾਂ ਦੀ ਇਕੱਲੇ ਵਿਅਕਤੀ ਦੇ ਕੇਸ ਵਿਚ ਮਾਸਿਕ ਆਮਦਨ ਰੁ: 1000/- ਤੋਂ ਵੱਧ ਨਾ ਹੋਵੇ । ਪਤੀ-ਪਤਨੀ ਦੇ ਕੇਸ ਵਿਚ ਦੋਹਾਂ ਦੀ ਆਮਦਨ ਰੁ: ਰੁਪਏ 1,500/- ਤੋਂ ਵੱਧ ਨਾ ਹੋਵੇ । ਜੇ ਅਪੰਗ ਵਿਅਕਤੀ ਖੁਦ ਕਮਾਊ ਨਾ ਹੋਵੇ ਤਾਂ ਮਾਪਿਆਂ ਦੀ ਆਮਦਨ, ਜੇ ਉਨ੍ਹਾਂ ਦਾ ਇਕ ਬੱਚਾ ਹੋਵੇ ਤਾਂ 2500/- ਰੁ: ਪ੍ਰਤੀ ਮਹੀਨਾ ਤੱਕ ਸੀਮਤ ਹੋਵੇਗੀ ਅਤੇ ਜੇ ਦੋ ਜਾਂ ਉਸ ਤੋਂ ਵੱਧ ਬੱਚੇ ਹੋਣ ਤਾਂ ਆਮਦਨ ਪ੍ਰਤੀ ਮਹੀਨਾ ਰੁ: 3000/- ਤੱਕ ਸੀਮਤ ਹੋਵੇਗੀ, ਅਜਿਹੇ ਅਪੰਗ ਵਿਅਕਤੀ ਵਿੱਤੀ ਸਹਾਇਤਾ ਲੈਣ ਦੇ ਹੱਕਦਾਰ ਹੋਣਗੇ ।

ਨੋਟ : ਬੁਢਾਪਾ ਪੈਨਸ਼ਨ, ਵਿਧਵਾ ਅਤੇ ਨਿਆਸ਼ਰਿਤ ਔਰਤਾਂ ਨੂੰ ਵਿੱਤੀ ਸਹਾਇਤਾ ਅਤੇ ਅਪੰਗ ਵਿਅਕਤੀਆਂ ਨੂੰ ਵਿੱਤੀ ਸਹਾਇਤਾ ਦੀ ਦਰ ਰੁ: 200/- ਪ੍ਰਤੀ ਮਹੀਨਾ, ਪ੍ਰਤੀ ਵਿਅਕਤੀ ਹੈ ।

## ਅਨੁਲੱਗ 'ਅ'

ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸਾਲ 1997-98, 1998-99, 1999 ਤੋਂ 28 ਫ਼ਰਵਰੀ, 2000 ਤੱਕ ਬੁਢਾਪਾ ਪੈਨਸ਼ਨ ਵਿਧਵਾ ਪੈਨਸ਼ਨ, ਅਪੰਗ ਵਿਅਕਤੀਆਂ ਨੂੰ ਪੈਨਸ਼ਨ ਮੰਨਜ਼ੂਰ ਕਰਨ ਲਈ ਕਿੰਨੀਆਂ ਅਰਜ਼ੀਆਂ ਪ੍ਰਾਪਤ ਹੋਈਆਂ ਅਤੇ ਇਨ੍ਹਾਂ ਵਿਚੋਂ ਕਿੰਨੇ ਕੇਸ ਛਾਣ-ਬੀਣ ਦੌਰਾਨ ਰੱਦ ਹੋਏ, ਬਾਰੇ ਸੂਚਨਾ

ਸਕੀਮਵਾਰ ਸੂਚਨਾ ਹੇਠ ਲਿਖੇ ਅਨੁਸਾਰ ਦੱਸੀ ਜਾਂਦੀ ਹੈ :—

| ਸਮਾਂ | ਪ੍ਰਾਪਤ ਅਰਜ਼ੀਆਂ | | | ਰੱਦ ਕੀਤੀਆਂ ਅਰਜ਼ੀਆਂ | | |
|---|---|---|---|---|---|---|
| | ਬੁਢਾਪਾ ਪੈਨਸ਼ਨ | ਵਿਧਵਾ ਅਤੇ ਨਿਆਸ਼ਰਿਤ ਔਰਤਾਂ ਨੂੰ ਵਿੱਤੀ ਸਹਾਇਤਾ | ਅਪੰਗ ਵਿਅਕਤੀਆਂ ਨੂੰ ਵਿੱਤੀ ਸਹਾਇਤਾ | ਬੁਢਾਪਾ ਪੈਨਸ਼ਨ | ਵਿਧਵਾ ਅਤੇ ਨਿਆਸ਼ਰਿਤ ਔਰਤਾਂ ਦੀ ਵਿੱਤੀ ਸਹਾਇਤਾ | ਅਪੰਗ ਵਿਅਕਤੀਆਂ ਨੂੰ ਵਿੱਤੀ ਸਹਾਇਤਾ |
| 1 | 2 | 3 | 4 | 5 | 6 | 7 |
| 1997-98 .. | 51,545 | 3,449 | 1,293 | 13,331 | 566 | 356 |
| 1998-99 .. | 3,651 | 3,101 | 1,348 | 2,706 | 244 | 141 |
| 1999 ਤੋਂ 28-2-2000 .. | 1,118 | 197 | 103 | ਮਿਤੀ 2 ਜਨਵਰੀ, 1999 ਤੋਂ 28 ਫਰਵਰੀ, 2000 ਤੱਕ ਦੀਆਂ ਪ੍ਰਾਪਤੀ ਅਰਜ਼ੀਆਂ ਪੜਤਾਲ ਅਧੀਨ ਹਨ । | | |

## MATTERS RAISED DURING ZERO HOUR

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਕ ਬਹੁਤ ਹੀ ਅਹਿਮ ਮਸਲਾ ਇਸ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਔਰ ਪੰਜਾਬ ਸਰਕਾਰ ਦੇ ਕੋਲੋਂ ਇਹ ਵੀ ਮੰਗ ਕਰਦਾ ਹਾਂ ਕਿ ਉਸ ਇਸ ਦੇ ਬਾਰੇ ਸਦਨ ਦੇ ਵਿਚ ਸਪੱਸ਼ਟੀਕਰਨ ਦੇਵੇ। ਸਪੀਕਰ ਸਾਹਿਬ, ਲੰਮੇ ਅਰਸੇ ਤੋਂ ਊਧਮ ਸਿੰਘ ਨਗਰ ਦੇ ਬਾਰੇ ਸਾਰੇ ਦੇਸ਼ ਵਿੱਚ ਰੌਲਾ ਚਲਦਾ ਰਿਹਾ ਔਰ ਇਸ ਦੇ ਸਬੰਧ ਵਿਚ ਹੁਣ ਉਥੇ ਵਿਧਾਨ ਸਭਾ ਵਿਚ ਬਿੱਲ ਵੀ ਆ ਗਿਆ ਹੈ ਅਤੇ ਉਸ ਦੇ ਅਨੁਸਾਰ ਹਰਿਦੁਆਰ ਨੂੰ ਉਤਰਾਂਚਲ ਤੋਂ ਬਾਹਰ ਨਹੀਂ ਰੱਖਿਆ ਗਿਆ ਹੈ। ਸਾਡੇ ਪੰਜਾਬੀ, ਸਾਡੇ ਸਿੱਖ ਭਰਾ ਉਥੇ ਬਹੁਤ ਵੱਡੀ ਗਿਣਤੀ ਦੇ ਵਿੱਚ ਵਸਦੇ ਹਨ ਜਿਥੇ ਉਨ੍ਹਾਂ ਦੇ ਵੱਡੇ-ਵੱਡੇ ਫਾਰਮ ਹਨ ਔਰ ਉਹ ਲੋਕ ਵੀ ਉਤਰਾਂਚਲ ਪ੍ਰਦੇਸ਼ ਦੇ ਵਿੱਚ ਜਾਣਾ ਨਹੀਂ ਚਾਹੁੰਦੇ। ਉਥੇ ਪੰਜਾਬੀ ਲੋਕਾਂ ਨੇ ਬਹੁਤ ਵੱਡੀ ਗਿਣਤੀ ਦੇ ਵਿੱਚ ਅੰਦੋਲਨ ਵੀ ਕੀਤੀ ਔਰ ਇਸ ਦੇ ਵਿੱਚ ਪੰਜਾਬ ਦੀਆਂ ਸਾਰੀਆਂ ਪਾਰਟੀਆਂ ਨੇ ਉਨ੍ਹਾਂ ਦੀ ਮਦਦ ਵੀ ਕੀਤੀ। ਇਸ ਸਬੰਧ ਵਿਚ ਉਥੇ ਬੜਾ ਰੌਲਾ ਪੈਂਦਾ ਰਿਹਾ ਹੈ। ਪੰਜਾਬ ਦੇ ਉਥੋਂ ਦੇ ਕਿਸਾਨ ਚਾਹੁੰਦੇ ਹਨ ਕਿ ਉਨ੍ਹਾਂ ਨੂੰ ਇਸ ਪਹਾੜੀ ਇਲਾਕੇ ਦੇ ਵਿਚ ਸ਼ਾਮਲ ਨਾ ਕੀਤਾ ਜਾਵੇ, ਉਤਰਾਂਚਲ ਪ੍ਰਦੇਸ਼ ਦੇ ਵਿਚ ਸ਼ਾਮਲ ਨਾ ਕੀਤਾ ਜਾਵੇ ਲੇਕਿਨ ਇਸ ਦੇ ਬਾਰੇ ਬਿਲ ਆ ਗਿਆ ਹੈ ਅਤੇ ਹਰਿਦੁਆਰ ਨੂੰ ਬਾਹਰ ..

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਇਸ ਸਬੰਧ ਦੇ ਵਿੱਚ ਪੰਜਾਬ ਸਰਕਾਰ ਤੋਂ ਕੀ ਚਾਹੁੰਦੇ ਹੋ ?

**ਚੌਧਰੀ ਜਗਜੀਤ ਸਿੰਘ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਸੈਂਟਰ ਦੀ ਸਰਕਾਰ ਦੇ ਵਿੱਚ ਇਸ ਪਾਰਟੀ, ਅਕਾਲੀ ਪਾਰਟੀ ਦੀ ਸਾਂਝ ਹੈ। ਇਸ ਮਾਮਲੇ ਦੇ ਉਤੇ ਬੜਾ ਰੌਲਾ ਪੈਂਦਾ ਰਿਹਾ ਹੈ ਲੇਕਿਨ ਊਧਮ ਸਿੰਘ ਨਗਰ ਨੂੰ ਉਤਰਾਂਚਲ ਵਿਚੋਂ ਬਾਹਰ ਰਖਵਾਉਣ ਲਈ ਕੁਝ ਵੀ ਨਹੀਂ ਕਰ ਸਕੇ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਉਹ ਊਧਮ ਸਿੰਘ ਨਗਰ ਨੂੰ ਉਸ ਪਹਾੜੀ ਸੂਬੇ ਦੇ ਵਿਚ ਪਾਉਂਦੇ ਹਨ ਤਾਂ ਕੀ ਇਹ ਸੈਂਟਰ ਦੀ ਸਰਕਾਰ ਤੋਂ ਆਪਣੀ ਹਮਾਇਤ ਵਾਪਸ ਲੈਣਗੇ ? ਅਕਾਲੀ ਦਲ ਦੀ ਸਰਕਾਰ ਨੂੰ ਉਨ੍ਹਾਂ ਪੰਜਾਬੀਆਂ ਦੀ ਮਦਦ ਕਰਨੀ ਚਾਹੀਦੀ ਹੈ।

**ਸ੍ਰੀ ਸਪੀਕਰ** : ਹਾਂ ਜੀ, ਰੌਂਤਾ ਜੀ, ਤੁਸੀਂ ਆਪਣੀ ਗੱਲ ਦੱਸੋ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮੈਂ ਸਰਕਾਰ ਦੇ ਧਿਆਨ ਵਿੱਚ ਇੱਕ ਬਹੁਤ ਅਹਿਮ ਮਸਲਾ ਲਿਆਉਣਾ ਚਾਹੁੰਦਾ ਹਾਂ ..

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਇਹ ਬਹੁਤ ਅਹਿਮ ਮਸਲਾ ਹੈ। ਇਸ ਦੇ ਉਤੇ ਸਰਕਾਰ ਵੱਲੋਂ ਕੋਈ ਸਪੱਸ਼ਟੀਕਰਨ ਆਉਣਾ ਚਾਹੀਦਾ ਹੈ.... (ਵਿਘਨ)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਬੈਠ ਜਾਓ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਨੂੰ ਬਹੁਤ ਖੁਸ਼ੀ ਹੈ ਕਿ ਲੀਡਰ ਆਫ ਦਿ ਆਪੋਜ਼ੀਸ਼ਨ ਨੇ ਅੱਜ ਪੰਜਾਬੀਆਂ ਦੇ ਬਾਰੇ ਜਿਹੜੇ ਕਿ ਦੇਸ਼ ਦੇ ਦੂਜੇ ਸੂਬਿਆਂ ਦੇ ਵਿਚ ਵੱਸਦੇ ਹਨ, ਆਪਣਾ ਦਰਦ ਪ੍ਰਗਟਾਇਆ ਹੈ । ਪਰੰਤੂ ਇਸ ਦੇ ਬਾਰੇ ਇਹ ਆਪਣਾ ਆਫੀਸ਼ੀਅਲ ਸਟੈਂਡ ਦੱਸਣ ਕਿ ਇਨ੍ਹਾਂ ਦਾ ਆਪਣਾ ਸਟੈਂਡ ਕੀ ਹੈ । ਉਹ ਇਨ੍ਹਾਂ ਨੇ ਦੱਸਿਆ ਨਹੀਂ ਹੈ । ਸਪੀਕਰ ਸਾਹਿਬ, ਜਦੋਂ 1984 ਦੇ ਵਿੱਚ ਸ਼੍ਰੀਮਤੀ ਇੰਦਰਾ ਗਾਂਧੀ ਦੀ ਹੱਤਿਆ ਤੋਂ ਬਾਅਦ ਪੰਜਾਬੀਆਂ ਦਾ ਗਲਾ ਵੱਢਿਆ ਜਾ ਰਿਹਾ ਸੀ, ਉਨ੍ਹਾਂ ਦੇ ਗਲਾਂ ਦੇ ਵਿਚ ਟਾਇਰ ਪਾ ਕੇ ਜਲਾਇਆ ਜਾ ਰਿਹਾ ਸੀ, ਉਦੋਂ ਤਾਂ ਇਨ੍ਹਾਂ ਨੇ ਪੰਜਾਬੀਆਂ ਦੇ ਪ੍ਰਤੀ ਆਪਣਾ ਦਰਦ ਨਹੀਂ ਜਤਾਇਆ ਜਦੋਂ ਕਿ ਇੰਨੀ ਸ਼ਰਮਨਾਕ ਘਟਨਾ ਵਾਪਰ ਰਹੀ ਸੀ ਪਰ ਹੁਣ ਇਹ ਆਪਣਾ ਦਰਦ ਪੰਜਾਬੀਆਂ ਦੇ ਨਾਲ ਪ੍ਰਗਟਾਉਣ ਲੱਗੇ ਹਨ ਕਿ ਪੰਜਾਬੀਆਂ ਦਾ ਕੀ ਬਣੇਗਾ ?

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮੈਂ ਵੀ ਇਸ ਗੱਲ ਦੀ ਸਪੋਰਟ ਕਰਦਾ ਹਾਂ । ਮੈਂ ਇਕ ਅਹਿਮ ਮਸਲਾ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ । ਪੰਜਾਬ ਦੇ ਲੋਕਾਂ ਦੇ ਵਿੱਚ ਔਰ ਖਾਸ ਕਰਕੇ ਮੋਗਾ ਜ਼ਿਲ੍ਹੇ ਦੇ ਲੋਕਾਂ ਵਿਚ ਜਿਸ ਜ਼ਿਲ੍ਹੇ ਨਾਲ ਮੈਂ ਸਬੰਧਤ ਹਾਂ, ਰਾਸ਼ਨ ਕਾਰਡਾਂ ਦੇ ਮਾਮਲੇ ਵਿਚ ਬੜੀ ਰਿਜ਼ੈਂਟਮੈਂਟ ਪਾਈ ਜਾ ਰਹੀ ਹੈ । ਪੰਜਾਬ ਦੇ ਵਿਚ ਰਾਸ਼ਨ ਕਾਰਡ ਬਣਿਆਂ ਨੂੰ ਬਹੁਤ ਦੇਰ ਹੋ ਗਈ ਹੈ । ਸਪੀਕਰ ਸਾਹਿਬ, ਰਾਸ਼ਨ ਕਾਰਡ ਦੀ ਹਰ ਇਕ ਜਗ੍ਹਾ ਉਤੇ ਲੋੜ ਪੈਂਦੀ ਹੈ । ਜੇਕਰ ਪਾਸਪੋਰਟ ਬਣਾਉਣਾ ਹੈ ਤਾਂ ਉਸ ਦੀ ਕਾਪੀ ਚਾਹੀਦੀ ਹੁੰਦੀ ਹੈ । ਜੇਕਰ ਡਰਾਈਵਿੰਗ ਲਾਇਸੰਸ ਬਣਾਉਣਾ ਹੈ, ਅਸਲਾ ਲਾਇਸੰਸ ਬਣਾਉਣਾ ਹੈ ਤਾਂ ਉਸ ਦੇ ਲਈ ਵੀ ਰਾਸ਼ਨ ਕਾਰਡ ਚਾਹੀਦਾ ਹੈ । ਮੈਂ ਬੇਨਤੀ ਕਰਦਾ ਹਾਂ ਕਿ ਇਥੇ ਹਾਊਸ ਵਿਚ ਵਾਰ ਵਾਰ ਕਿਹਾ ਜਾਂਦਾ ਹੈ ਕਿ ਰਾਸ਼ਨ ਡਿਪੂ ਉਪਰ 14 ਚੀਜ਼ਾਂ ਪੰਜਾਬ ਦੇ ਲੋਕਾਂ ਲਈ ਭੇਜੀਆਂ ਜਾਂਦੀਆਂ ਹਨ ਪਰ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ, ਸਪੀਕਰ ਸਾਹਿਬ, ਕਿ ਸਾਡੇ ਗਰੀਬ ਲੋਕਾਂ ਦੀਆਂ ਧੀਆਂ, ਭੈਣਾਂ, ਆਮ ਕਰਕੇ ਸੜਕਾਂ ਕੰਢੇ ਦਰਖਤਾਂ ਦੀਆਂ ਛਿੱਲੜਾਂ ਲਾਹੁੰਦੀਆਂ ਦਿਖਦੀਆਂ ਹੋਣਗੀਆਂ । ਉਨ੍ਹਾਂ ਗਰੀਬ ਲੋਕਾਂ ਵਾਸਤੇ ਬਾਲਣ ਦਾ ਕੋਈ ਪ੍ਰਬੰਧ ਨਹੀਂ ......

**ਸ੍ਰੀ ਸਪੀਕਰ** : ਰਾਸ਼ਨ ਕਾਰਡ ਦੀ ਗੱਲ ਕਰ ਰਹੇ ਹੋ ਜਾਂ ਹੋਰ ਕੋਈ ?

**ਕਾਮਰੇਡ ਅਜੈਬ ਸਿੰਘ ਰੌਂਤਾ** : ਮੇਰੀ ਬੇਨਤੀ ਹੈ ਕਿ ਉਨ੍ਹਾਂ ਦੇ ਰਾਸ਼ਨ ਕਾਰਡ ਬਣਨੇ ਚਾਹੀਦੇ ਹਨ । ਉਥੇ ਹਰੇਕ ਪਰਿਵਾਰ ਲਈ 15-20 ਲੀਟਰ ਮਿੱਟੀ ਦਾ ਤੇਲ ਮੁਹੱਈਆ ਕਰੋ ਤਾਂ ਕਿ ਗਰੀਬ ਲੋਕ ਆਪਣੀ ਰੋਟੀ ਬਣਾਉਣ ਦਾ ਪ੍ਰਬੰਧ ਕਰ ਸਕਣ । ਮੇਰੀ ਸਰਕਾਰ ਅੱਗੇ ਪੁਰਜ਼ੋਰ ਬੇਨਤੀ ਹੈ, ਮੰਤਰੀ ਸਾਹਿਬ ਹਾਊਸ ਵਿਚ ਬੈਠੇ ਹਨ, ਇਹ ਆਸ਼ਵਾਸ਼ਨ ਦੇਣ ਕਿ ਪਿੰਡਾਂ ਦੇ ਗਰੀਬ ਲੋਕਾਂ ਦਾ ਜੋ ਮਾੜਾ ਹਾਲ ਹੈ, ਉਸ ਨੂੰ ਠੀਕ ਕਰਨ ਵਾਸਤੇ ਕਦਮ ਚੁੱਕੇ ਜਾਣਗੇ । ਸਰਕਾਰ 14 ਚੀਜ਼ਾਂ ਕਹਿੰਦੀ ਹੈ ਪਰ ਦੇਖਿਆ ਜਾਂਦਾ ਹੈ ਕਿ ਉਥੇ ਸਿਰਫ ਖੰਡ ਹੀ ਜਾਂਦੀ ਹੈ ਜਾਂ ਥੋੜ੍ਹਾ ਬਹੁਤ ਮਿੱਟੀ ਦਾ ਤੇਲ ਜਾਂਦਾ ਹੈ । ਇਹ 14 ਚੀਜ਼ਾਂ ਰਾਸ਼ਨ ਡਿਪੂਆਂ ਤੇ ਮੁਹੱਈਆ ਕੀਤੀਆਂ ਜਾਣ ਜਿਨ੍ਹਾਂ

ਵਿਚ ਕੱਪੜੇ, ਦਾਲਾਂ ਅਤੇ ਚਾਵਲ ਵਗੈਰਾ ਵੀ ਹੋਣ। ਇਸ ਕਰਕੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿੰਡਾਂ ਦੇ ਲੋਕਾਂ ਦੀ, ਗਰੀਬ ਲੋਕਾਂ ਦੀ ਇਸ ਗੱਲ ਨੂੰ ਮੱਦੇ-ਨਜ਼ਰ ਰੱਖਦੇ ਹੋਏ ਰਾਸ਼ਨ ਦਾ ਕੋਟਾ ਵਧਾਇਆ ਜਾਵੇ ਅਤੇ ਰਾਸ਼ਨ ਕਾਰਡ ਬਣਾਏ ਜਾਣ। ਮੇਰੀ ਸਰਕਾਰ ਅੱਗੇ ਇਹ ਬੇਨਤੀ ਹੈ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਮੈਂ ਹਾਊਸ ਦਾ ਧਿਆਨ ਇੱਕ ਬਹੁਤ ਹੀ ਅਹਿਮ ਮਸਲੇ ਵੱਲ ਲਿਜਾਣਾ ਚਾਹੁੰਦਾ ਹਾਂ। ਪੰਜਾਬ ਵਿਚ ਚਾਰ ਮਿਊਂਸਪਲ ਕਾਰਪੋਰੇਸ਼ਨਾਂ ਹਨ ਜਿਨ੍ਹਾਂ ਵਿਚੋਂ ਪਟਿਆਲਾ ਮਿਊਂਸਪਲ ਕਾਰਪੋਰੇਸ਼ਨ 1997 ਵਿਚ ਪੰਜਾਬ ਸਰਕਾਰ ਨੇ ਹੋਂਦ ਵਿਚ ਲਿਆਂਦੀ ਸੀ। ਬਾਕੀ ਤਿੰਨਾਂ ਨੂੰ ਤਾਂ ਕਾਰਪੋਰੇਸ਼ਨਾਂ ਵਾਲੀਆਂ ਸਹੂਲਤਾਂ ਮਿਲ ਰਹੀਆਂ ਹਨ, ਉਥੋਂ ਦੇ ਮੁਲਾਜ਼ਮਾਂ ਨੂੰ 15% ਹਾਊਸ ਰੈਂਟ ਮਿਲ ਰਿਹਾ ਹੈ ਪਰ ਪਟਿਆਲੇ ਦੀ ਕਾਰਪੋਰੇਸ਼ਨ ਦੇ ਮੁਲਾਜ਼ਮਾਂ ਨੂੰ ਇਹ ਅਜੇ ਤੱਕ ਨਹੀਂ ਮਿਲਿਆ।

**ਸ੍ਰੀ ਸਪੀਕਰ** : ਇਹ ਕੁਐਸਚਨ ਆਲਰੇਡੀ ਆ ਚੁੱਕਾ ਹੈ।

**ਸਰਦਾਰ ਜਗਤਾਰ ਸਿੰਘ ਰਾਜਲਾ** : ਮਾਨਯੋਗ ਮੁੱਖ ਮੰਤਰੀ ਸਾਹਿਬ ਨੇ 1998 ਵਿਚ ਕਿਹਾ ਸੀ ਕਿ ਉਥੇ 15% ਹਾਊਸ ਰੈਂਟ ਮੁਲਾਜ਼ਮਾਂ ਨੂੰ ਦੇਵਾਂਗੇ ਪਰ ਉਹ ਅਜੇ ਤੱਕ ਨਹੀਂ ਦਿੱਤਾ ਗਿਆ। ਕਿਰਪਾ ਕਰਕੇ ਸਰਕਾਰ ਇਸ ਬਾਰੇ ਧਿਆਨ ਦੇਵੇ। ਮੰਤਰੀ ਸਾਹਿਬ ਬੈਠੇ ਹਨ, ਉਹ ਆਸ਼ਵਾਸ਼ਨ ਦੇਣ ਕਿ ਕਦੋਂ ਤੱਕ ਇਸ ਨੂੰ ਲਾਗੂ ਕਰ ਦਿੱਤਾ ਜਾਵੇਗਾ, ਕਦੋਂ ਤੱਕ ਉਨ੍ਹਾਂ ਨੂੰ ਸਹੂਲਤਾਂ ਮੁਹੱਈਆ ਕੀਤੀਆਂ ਜਾਣਗੀਆਂ ਅਤੇ ਕਦੋਂ ਤੱਕ ਉਥੋਂ ਦੇ ਮੁਲਾਜ਼ਮਾਂ ਨੂੰ 15% ਹਾਊਸ ਰੈਂਟ ਦਿੱਤਾ ਜਾਵੇਗਾ ?

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੈਂ ਇਕ ਬਹੁਤ ਹੀ ਮਹੱਤਵਪੂਰਨ ਗੱਲ ਕਰਨੀ ਹੈ। ਪੰਜਾਬ ਦੀਆਂ ਪੰਚਾਇਤਾਂ ਵਿਚ ਬੜੀ ਵੱਡੀ ਰਿਜ਼ੈਂਟਮੈਂਟ ਹੈ ਕਿਉਂਕਿ ਉਨ੍ਹਾਂ ਨੂੰ ਲੁੱਟਿਆ ਜਾ ਰਿਹਾ ਹੈ। ਜਿਵੇਂ ਬਾਹਰ ਚਾਰਾ ਘੁਟਾਲਾ ਅਤੇ ਕਈ ਹੋਰ ਘੁਟਾਲੇ ਹੁੰਦੇ ਹਨ, ਉਸੇ ਤਰ੍ਹਾਂ ਪੰਜਾਬ ਵਿਚ ਵੀ ਇਕ ਬੜਾ ਵੱਡਾ ਘੁਟਾਲਾ ਹੋ ਰਿਹਾ ਹੈ। ਮੈਂ ਸਾਰੇ ਵਿਧਾਨ ਸਭਾ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ ਕਿ ਇਕ ਸ਼ਾਲੀਮਾਰ ਲੈਂਡ ਪ੍ਰਾਜੈਕਟ, ਚੰਡੀਗੜ੍ਹ ਬਣਿਆ ਹੈ। ਇਸ ਨੇ ਪੋਪਲਰ ਦੇ ਪੌਦੇ ਤਿਆਰ ਕੀਤੇ ਹਨ। ਉਹ ਪੌਦੇ ਪੰਚਾਇਤਾਂ ਨੂੰ 15/- ਰੁਪਏ ਦੇ ਹਿਸਾਬ ਨਾਲ ਵੇਚੇ ਜਾ ਰਹੇ ਹਨ ਜਦੋਂ ਕਿ ਮਾਰਕੀਟ ਵਿਚ ਪੋਪਲਰ ਦੇ ਪੌਦੇ ਦੀ ਕੀਮਤ 2/- ਰੁਪਏ ਤੋਂ ਲੈ ਕੇ 5/- ਰੁਪਏ ਤੱਕ ਵੱਧ ਤੋਂ ਵੱਧ ਹੈ। 10/-ਰੁਪਏ ਦਾ ਇਕ ਬੂਟੇ ਮਗਰ ਘੁਟਾਲਾ ਕੀਤਾ ਜਾ ਰਿਹਾ ਹੈ। ਜ਼ਬਰਦਸਤੀ ਪੰਚਾਇਤਾਂ ਤੋਂ ਰੇਜ਼ੋਲਿਊਸ਼ਨ ਪੁਆਏ ਜਾ ਰਹੇ ਹਨ। ਪੰਚਾਇਤਾਂ ਦਾ ਸਮਾਨ ਵਿਕਾਇਆ ਜਾ ਰਿਹਾ ਹੈ। ਮੇਰੇ ਹਲਕੇ ਦੀ ਇਕ ਪੰਚਾਇਤ ਪਿੰਡ ਰੱਲੇ ਦੀ ਨੇ ਬੇਨਤੀ ਕੀਤੀ ਹੈ ਕਿ ਸਾਡੀ ਅੱਠ ਕਿੱਲੇ ਜ਼ਮੀਨ ਮਾੜੀ ਹੈ, ਉਥੇ ਪੋਪਲਰ ਨਹੀਂ ਲਗ ਸਕਦਾ। ਪਹਿਲਾਂ ਕਿਹਾ ਗਿਆ ਕਿ ਪੌਦੇ ਮੁਫਤ ਲਾਵਾਂਗੇ। ਮਗਰੋਂ ਪੰਚਾਇਤ ਦੀਆਂ ਕਿੱਕਰਾਂ ਨੂੰ ਵੇਚ ਕੇ ਨਜਾਇਜ਼ ਤੌਰ ਤੇ ਜ਼ਬਰਦਸਤੀ ਪੈਸੇ ਭਰਾ ਲਏ। ਜੋ ਅਫਸਰ ਜਾਂਦੇ ਹਨ, ਉਹ ਕਹਿੰਦੇ ਹਨ ਕਿ ਫਟਾਫਟ ਪਾਣੀ ਦਾ ਪ੍ਰਬੰਧ ਕਰੋ ਜਦੋਂ ਕਿ ਉਥੇ ਬੋਰ ਨਹੀਂ, ਕੱਸੀ ਦਾ ਪਾਣੀ ਨਹੀਂ। ਉਥੇ ਇਕ ਮਾਤਾ ਦਾ ਮੰਦਰ ਬਣਿਆ ਹੋਇਆ ਹੈ। ਉਥੇ ਪਾਣੀ ਦੀ ਇਕ ਟੈਂਕੀ ਹੈ। ਜਦੋਂ ਬੰਦੇ ਪਾਣੀ

[ਸਰਦਾਰ ਬਲਦੇਵ ਸਿੰਘ ਖਿਆਲਾ]
ਦੀ ਟੈਂਕੀ ਲੈਣ ਗਏ ਤਾਂ ਮਗਰੋਂ ਨਾਭੇ ਦਾ ਇਕ ਪ੍ਰਿੰਸੀਪਲ ਉਥੇ ਜਾ ਪਹੁੰਚਿਆ ਅਖੇ ਤੁਸੀਂ ਬੂਟਿਆਂ ਦੀ ਰਾਖੀ ਨਹੀਂ ਕਰਦੇ। ਉਸ ਨੇ ਇਕ ਮੁਲਾਜ਼ਮ ਸਸਪੈਂਡ ਕਰ ਦਿੱਤਾ ਜੋ ਕਿ ਟੈਂਕੀ ਲੈਣ ਗਿਆ ਸੀ। ਪੰਚਾਇਤ ਕਹਿੰਦੀ ਹੈ ਕਿ ਬੂਟੇ ਨਹੀਂ ਲੱਗ ਸਕਦੇ, ਜ਼ਮੀਨ ਮਾੜੀ ਹੈ, ਪੋਪਲਰ ਨਹੀਂ ਹੁੰਦਾ। ਇਸ ਦੇ ਬਾਵਜੂਦ ਧੱਕੇ ਨਾਲ ਬੂਟੇ ਲਗਾਏ ਜਾ ਰਹੇ ਹਨ ਅਤੇ ਲੋਕਾਂ ਦਾ ਵੱਡਾ ਨੁਕਸਾਨ ਕੀਤਾ ਜਾ ਰਿਹਾ ਹੈ। ਸਾਰੇ ਅਫ਼ਸਰ ਨਾਲ ਮਿਲੇ ਹੋਏ ਹਨ, ਚੈਕਿੰਗ ਕਰ ਰਹੇ ਹਨ। ਜੇ ਭਿੱਖੀ ਬਲਾਕ ਦੇ ਵਿਚ ਦੇਖੀਏ ਤਾਂ ਉਥੇ ਪੌਦਾ 7,000 ਦਿੱਤਾ ਗਿਆ ਹੈ ਅਤੇ ਇਸ ਦੀ ਕੀਮਤ ਸਾਰੀ 22 ਲੱਖ ਰੁਪਏ ਬਣਦੀ ਹੈ ਪਰ ਲਈ ਜਾ ਰਹੀ ਹੈ 67 ਲੱਖ 500 ਰੁਪਏ। ਇਹ ਸਿਰਫ਼ ਇਕੱਲੇ ਇਸ ਬਲਾਕ ਦੀ ਗੱਲ ਨਹੀਂ ਸਾਰੇ ਪੰਜਾਬ ਵਿਚ ਇਸੇ ਤਰ੍ਹਾਂ ਹੋ ਰਿਹਾ ਹੈ। ਪ੍ਰਾਈਵੇਟ ਬੂਟੇ ਵਿਕਾਉਣ ਤੇ ਸਰਕਾਰ ਕਿਉਂ ਲੱਗੀ ਹੋਈ ਹੈ? ਇਹ ਬੜਾ ਵੱਡਾ ਘਪਲਾ ਹੈ। ਇਸ ਘਪਲੇ ਵਿੱਚ ਪੰਚਾਇਤਾਂ ਨੂੰ ਲੁੱਟਿਆ ਜਾ ਰਿਹਾ ਹੈ। ਮੈਂ ਮੰਗ ਕਰਦਾ ਹਾਂ ਕਿ ਹਾਊਸ ਦੀ ਇਕ ਕਮੇਟੀ ਬਣਾਉ ਜੋ ਕਿ ਇਸ ਦੀ ਇਨਕੁਆਰੀ ਕਰੇ। (ਥੰਪਿੰਗ) ਇਹ ਬੜਾ ਵੱਡਾ ਅਤੇ ਅਹਿਮ ਮਸਲਾ ਹੈ। ਇਹ ਦੂਸਰੇ ਮੈਂਬਰ ਸਾਹਿਬਾਨ ਦੇ ਹਲਕਿਆਂ ਵਿਚ ਵੀ ਹੋ ਰਿਹਾ ਹੈ। ਬੜੀ ਵੱਡੀ ਲੁੱਟ ਹੋ ਰਹੀ ਹੈ। ਇਸ ਦੇ ਲਈ ਸਬੰਧਤ ਮੰਤਰੀ ਬਿਆਨ ਦੇਣ, ਨਹੀਂ ਤਾਂ ਫਿਰ ਹਾਊਸ ਦੀ ਕਮੇਟੀ ਬਣਾ....

**ਸ਼੍ਰੀ ਸਪੀਕਰ :** ਖਿਆਲਾ ਸਾਹਿਬ, ਤੁਹਾਨੂੰ ਸੁਣ ਲਿਆ ਹੈ। ਹੁਣ ਤੁਸੀਂ ਬੈਠ ਜਾਉ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਹਾਊਸ ਦੀ ਇਕ ਕਮੇਟੀ ਬਣਾ ਦਿਉ। ਕਮੇਟੀ ਬਣਾਉਣ ਵਿੱਚ ਕੀ ਇਤਰਾਜ਼ ਹੈ?

**ਸ਼੍ਰੀ ਸਪੀਕਰ :** ਅਰਸ਼ੀ ਜੀ ਬੈਠ ਜਾਓ। ਹਾਂ ਜੀ, ਗਰੇਵਾਲ ਸਾਹਿਬ।

**ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੀ ਪਾਰਟੀ ਅਤੇ ਆਪਣੀ ਸਹਿਯੋਗੀ ਪਾਰਟੀ ਦੇ ਧਿਆਨ ਵਿਚ ਇਕ ਬਹੁਤ ਜ਼ਰੂਰੀ ਗੱਲ ਲਿਆਉਣੀ ਚਾਹੁੰਦਾ ਹਾਂ। ਅੱਜ ਊਧਮ ਸਿੰਘ ਨਗਰ ਦਾ ਮਸਲਾ ਚੌਧਰੀ ਜਗਜੀਤ ਸਿੰਘ ਹੋਰਾਂ ਨੇ ਉਠਾਇਆ ਹੈ। ਮੇਰੇ ਨਾਲ ਦੇ ਵੀਰ ਦੱਸਦੇ ਹਨ ਕਿ 1984 ਦੇ ਵਿਚ ਕਾਂਗਰਸ ਪਾਰਟੀ ਨੇ ਜੋ ਕੀਤਾ ਸੀ, ਅਸੀਂ ਉਹ 2000 ਦੇ ਵਿੱਚ ਕਰਾਂਗੇ। ਇਹ ਗਲ ਠੀਕ ਨਹੀਂ ਹੈ। ਤੁਸੀਂ ਸਰਕਾਰ ਤੋਂ ਕੀ ਚਾਹੁੰਦੇ ਹੋ? ਇਹ ਮਸਲਾ ਜਦੋਂ ਬਹੁਤ ਹੀ ਅਹਿਮ ਮੋੜ ਤੇ ਆਇਆ ਸੀ ਤਾਂ ਸਾਡੀ ਪਾਰਟੀ ਦੇ ਲੀਡਰ, ਪੰਜਾਬ ਦੇ ਮੁੱਖ ਮੰਤਰੀ ਨੇ ਹਾਊਸ ਵਿਚ ਵੀ ਅਤੇ ਹਾਊਸ ਤੋਂ ਬਾਹਰ ਵੀ ਪੰਜਾਬ ਵਾਸੀਆਂ ਨੂੰ, ਜਿਹੜੇ ਕਿ ਉੱਜੜ ਕੇ 1947 ਤੋਂ ਬਾਅਦ ਯੂ.ਪੀ. ਵਿਚ ਬੈਠੇ ਸੀ, ਉਨ੍ਹਾਂ ਦੀ ਹਿਫ਼ਾਜ਼ਤ ਦਾ ਵਿਸ਼ਵਾਸ ਦਿਵਾਇਆ ਸੀ ਅਤੇ ਪੰਜਾਬ ਵਿਚੋਂ ਬੜੀ ਵੱਡਾ ਹਾਈ ਪਾਵਰਡ ਡੈਲੀਗੇਸ਼ਨ ਉਹ ਪ੍ਰਾਈਮ ਮਨਿਸਟਰ ਕੋਲ ਲੈ ਕੇ ਗਏ ਸੀ। ਮੈਨੂੰ ਵੀ ਉਥੇ ਜਾਣ ਦਾ ਸੁਭਾਗ ਪ੍ਰਾਪਤ ਹੋਇਆ ਸੀ। ਉਥੇ ਬੜੀ ਸਪੱਸ਼ਟ ਗੱਲ ਕਹੀ ਗਈ ਸੀ ਕਿ ਲੋਕਾਂ ਦੀਆਂ ਭਾਵਨਾਵਾਂ

ਨਾਲ ਕਿਸੇ ਨੂੰ ਵੀ ਨਹੀਂ ਖੇਲਣ ਦਿੱਤਾ ਜਾਵੇਗਾ । ਸਾਡੇ ਵਿਚੋਂ ਕਈਆਂ ਨੇ ਇਤਰਾਜ਼ ਵੀ ਕੀਤਾ ਸੀ ਕਿ ਅਸੀਂ ਬਾਹਰ ਬੈਠੇ ਪੰਜਾਬੀਆਂ ਦਾ ਵਕਾਲਤਨਾਮਾ ਕਿਉਂ ਲਈ ਬੈਠੇ ਹਾਂ । ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਕਿਹਾ ਸੀ ਕਿ ਸ਼੍ਰੋਮਣੀ ਅਕਾਲੀ ਦਲ ਜਿੱਥੇ ਇਕ ਰਾਜਨੀਤਿਕ ਪਾਰਟੀ ਹੈ, ਉਥੇ ਸਿੱਖਾਂ ਦੀ ਅਤੇ ਪੰਜਾਬੀਆਂ ਦੀ ਇਕ ਨੁਮਾਇੰਦਾ ਜਮਾਤ ਵੀ ਹੈ । ਇਸ ਕਰਕੇ ਇਹ ਵਚਨਬੱਧ ਹੈ ਕਿ ਜਿੱਥੇ ਵੀ ਪੰਜਾਬੀਆਂ ਨੂੰ ਸੇਕ ਲੱਗੇਗਾ, ਅਕਾਲੀ ਦਲ ਉਨ੍ਹਾਂ ਦੇ ਬਚਾਅ ਲਈ ਅੱਗੇ ਆਵੇਗਾ । ਸੈਂਟਰ ਨੇ ਇਕ ਤਿੰਨ ਮੈਂਬਰੀ ਕਮੇਟੀ ਬਣਾਈ ਹੋਈ ਹੈ ਜਿਸ ਦੇ ਮੈਂਬਰ ਪੰਜਾਬ ਦੇ ਮੁੱਖ ਮੰਤਰੀ ਹਨ, ਯੂ.ਪੀ. ਦੇ ਮੁੱਖ ਮੰਤਰੀ ਹਨ ਅਤੇ ਯੂਨੀਅਨ ਡਿਫੈਂਸ ਮਨਿਸਟਰ ਜਾਰਜ ਫਰਨਾਂਡਿਜ਼ ਹਨ । ਉਹ ਕਮੇਟੀ ਬਣਨ ਤੋਂ ਬਾਅਦ ਵਿਸ਼ਵਾਸ਼ ਦਿੱਤਾ ਗਿਆ ਕਿ ਜਿੰਨਾ ਚਿਰ ਇਹ ਕਮੇਟੀ ਕੋਈ ਰਿਕੁਮੈਂਡੇਸ਼ਨ ਨਹੀਂ ਕਰਦੀ, ਉਨਾ ਚਿਰ ਊਧਮ ਸਿੰਘ ਨਗਰ ਦੇ ਸਬੰਧ ਵਿੱਚ ਕੋਈ ਵੀ ਕਦਮ ਨਹੀਂ ਚੁੱਕਿਆ ਜਾਵੇਗਾ ਲੇਕਿਨ ਅੱਜ ਬੜੀ ਵੱਡੀ ਬੇਇਨਸਾਫੀ ਹੋਈ ਹੈ । ਮੈਂ ਚਾਹੁੰਦਾ ਸੀ ਕਿ ਅੱਜ ਮੁੱਖ ਮੰਤਰੀ ਹਾਊਸ ਵਿਚ ਬੈਠੇ ਹੁੰਦੇ । ਉਤਰਾਂਚਲ ਦਾ ਬਿੱਲ ਕੱਲ੍ਹ ਯੂ.ਪੀ. ਵਿਧਾਨ ਸਭਾ ਨੇ ਪਾਸ ਕਰ ਦਿੱਤਾ ਹੈ । ਪਹਿਲਾਂ ਜਦੋਂ ਅਸੀਂ ਉਥੇ ਗਏ ਸੀ ਤਾਂ ਉਸ ਵੇਲੇ ਦੇ ਗ੍ਰਹਿ ਮੰਤਰੀ, ਜੋ ਅੱਜ ਵੀ ਹਨ, ਨੇ ਕਿਹਾ ਸੀ ਕਿ ਇਹ ਬਿੱਲ ਇੰਨ-ਬਿੰਨ ਪਾਸ ਹੋਵੇਗਾ । ਇਸ ਦੇ ਵਿਚੋਂ ਜੇ ਕੋਈ ਵੀ ਇਲਾਕਾ ਕੱਢਿਆ ਗਿਆ ਤਾਂ ਊਧਮ ਸਿੰਘ ਨਗਰ ਉਹ ਪਹਿਲਾ ਇਲਾਕਾ ਹੋਵੇਗਾ । ਅੱਜ ਉਹ ਬਿੱਲ ਸੈਂਟਰ ਵਿਚੋਂ ਪਾਸ ਹੋਣ ਵਾਲਾ ਹੈ । ਉਸ ਦੇ ਵਿਚੋਂ ਹਰਿਦੁਆਰ ਕੱਢਿਆ ਗਿਆ ਹੈ । ਮੈਂ ਆਪਣੀ ਸਹਿਯੋਗੀ ਪਾਰਟੀ (ਬੀ.ਜੇ.ਪੀ.) ਨੂੰ ਵੀ ਬੇਨਤੀ ਕਰਨੀ ਚਾਹਾਂਗਾ, ਤੁਸੀਂ ਕਰੋਕੋਡਾਇਲ ਦੇ ਟੀਅਰਜ਼ ਸੁੱਟਦੇ ਹੋ ਕਿਉਂਕਿ ਤੁਹਾਡੀ ਪਾਰਟੀ ਨੇ ਉਥੇ ਇਸ ਨੂੰ ਅਪੋਜ਼ ਕੀਤਾ ਹੈ । ਮੈਂ ਊਧਮ ਸਿੰਘ ਨਗਰ ਦੀ ਗੱਲ ਕਰ ਰਿਹਾ ਹਾਂ । ਤੁਹਾਡੀ ਪਾਰਟੀ ਨੇ ਉਥੇ ਊਧਮ ਸਿੰਘ ਨਗਰ ਦੇ ਵਿਰੁੱਧ ਵੋਟ ਪਾਈ ਹੈ । ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਤੁਹਾਡੀ ਉਥੋਂ ਵਾਲੀ ਪਾਰਟੀ ਨੇ ਤਾਂ ਊਧਮ ਸਿੰਘ ਨਗਰ ਨੂੰ ਉਤਰਾਂਚਲ ਦੇ ਵਿਚ ਸ਼ਾਮਲ ਕਰਨ ਦੇ ਹੱਕ ਵਿਚ ਵੋਟ ਪਾ ਦਿੱਤੀ ਹੈ, ਕੀ ਤੁਹਾਡੀ ਪੰਜਾਬ ਦੀ ਪਾਰਟੀ ਉਨ੍ਹਾਂ ਵਾਂਗੂ ਕਰੋਕੋਡਾਇਲ ਦੇ ਟੀਅਰਜ਼ ਸੁੱਟਣ ਲਈ ਤਿਆਰ ਹੈ ? ਇਹ ਮਸਲਾ ਕਿਸੇ ਇਨਡਵੀਜੂਅਲ ਦਾ ਨਹੀਂ ਹੈ । ਇਹ ਉਨ੍ਹਾਂ ਲੋਕਾਂ ਦਾ ਮਸਲਾ ਹੈ ਜਿਨ੍ਹਾਂ ਨੂੰ ਇਸ ਤੋਂ ਬਾਅਦ ਉਜਾੜਾ ਵੇਖਣਾ ਪਵੇਗਾ । ਅੱਜ ਇਨ੍ਹਾਂ ਦਾ ਉਜਾੜਾ ਕਿਉਂ ਹੋ ਰਿਹਾ ਹੈ, ਕਿਉਂਕਿ ਉਥੇ ਉਤਰਾਂਚਲ ਹੈ....

**ਸ੍ਰੀ ਸਪੀਕਰ** : ਗਰੇਵਾਲ ਸਾਹਿਬ, ਤੁਹਾਡੀ ਗੱਲ ਸੁਣ ਲਈ ਹੈ । ਹੁਣ ਤੁਸੀਂ ਬੈਠ ਜਾਓ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਆਪਾਂ ਨੂੰ ਇਸ ਚੀਜ਼ ਦਾ ਸੇਕ ਲੱਗੇਗਾ । ਆਪਾਂ ਇਸ ਚੀਜ਼ ਬਾਰੇ ਬਾਹਰ ਲੋਕਾਂ ਕੋਲ ਗੱਲ ਕੀਤੀ ਹੈ । ਸਪੀਕਰ ਸਾਹਿਬ, ਮੇਰੀ ਗੱਲ ਸੁਣ ਲਉ । ਸਪੀਕਰ ਸਾਹਿਬ, ਤੁਸੀਂ ਮੇਰੀ ਗੱਲ ਸੁਣ ਨਹੀਂ ਰਹੇ । ਇਹ ਲਗਾਤਾਰ ਨਹੀਂ....

**ਸ੍ਰੀ ਸਪੀਕਰ** : ਨਹੀਂ ਜੀ, ਇਸ ਤੋਂ ਬਾਅਦ ਕੁਝ ਵੀ ਕਹਿਣਾ ਅਲਾਊਡ ਨਹੀਂ । (ਵਿਘਨ) ਗਰੇਵਾਲ ਸਾਹਿਬ, ਬਿਲਕੁਲ ਅਲਾਊਡ ਨਹੀਂ ਹੈ । ਇਹ ਹੋਰ ਜੋ ਕੁਝ ਵੀ ਬੋਲਣ, ਉਹ ਰਿਕਾਰਡ ਨਾ ਕੀਤਾ ਜਾਵੇ ।

**ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ** : ** ** **

**ਸ੍ਰੀ ਸਪੀਕਰ** : ਗਰੇਵਾਲ ਸਾਹਿਬ, ਕੋਈ ਫਾਇਦਾ ਨਹੀਂ ਹੈ । ਇਹ ਰਿਕਾਰਡ ਨਹੀਂ ਹੋ ਰਿਹਾ । ਮੈਂ ਤੁਹਾਡਾ ਲੈਕਚਰ ਨਹੀਂ ਸੁਣਨਾ ਹੈ । ਤੁਸੀਂ ਕੋਈ ਠੇਕਾ ਲੈ ਲਿਆ ਹੈ ਰੋਜ਼ ਰੌਲਾ ਪਾਉਣ ਦਾ ?

**ਜਨ ਸਿਹਤ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ** : ਸਪੀਕਰ ਸਾਹਿਬ, ਇਥੇ ਬਰਾੜ ਸਾਹਿਬ ਨੇ ਬੜੀ ਸੋਹਣੀ ਗੱਲ ਕੀਤੀ ਸੀ ਕਿ ਇਹ ਇਕ ਪਵਿੱਤਰ ਹਾਊਸ ਹੈ ਪਰ ਇਹ ਪਵਿੱਤਰ ਸਦਨ ਕਿਥੇ ਰਹਿ ਗਿਆ ? ਜਿਸ ਨੂੰ ਤੁਸੀਂ ਰੋਕਦੇ ਹੋ ਉਹ ਮੈਂਬਰ ਬੋਲਣ ਤੋਂ ਰੁਕਦਾ ਹੀ ਨਹੀਂ ਹੈ ।

**ਸ੍ਰੀ ਸ਼ਿੰਗਾਰਾ ਰਾਮ ਸਹੁੰਗੜਾ** : ਸਪੀਕਰ ਸਾਹਿਬ, ਇਥੇ ਊਧਮ ਸਿੰਘ ਨਗਰ ਦਾ ਮਸਲਾ ਉਠਾਇਆ ਗਿਆ ਹੈ ਜਿਸ ਦੀ ਮੈਂ ਹਮਾਇਤ ਕਰਦਾ ਹਾਂ । ਇਸ ਤੋਂ ਇਲਾਵਾ ਪਟਿਆਲਾ ਜ਼ਿਲ੍ਹੇ ਦੇ ਸੁਨਾਮ ਦੇ ਇਲਾਕੇ ਵਿਚ 16 ਏਕੜ ਮਿਊਂਸਪਲ ਕਮੇਟੀ ਦੀ ਬੜੀ ਕੀਮਤੀ ਜ਼ਮੀਨ ਉਤੇ 2 ਧਿਰਾਂ ਦਾ ਝਗੜਾ ਚੱਲ ਰਿਹਾ ਹੈ । ਉਥੇ ਆਬਾਦੀਆਂ ਦੇ ਵਿਚਕਾਰ ਬੜਾ ਤਨਾਅ ਹੈ । ਇਸ ਝਗੜੇ ਕਰਕੇ 71 ਬੰਦਿਆਂ ਨੂੰ ਪਟਿਆਲਾ ਜੇਲ੍ਹ ਦੇ ਵਿਚ ਬੰਦ ਕੀਤਾ ਗਿਆ ਹੈ ਅਤੇ ਗ੍ਰਿਫਤਾਰੀਆਂ ਕੀਤੀਆਂ ਗਈਆਂ ਹਨ । ਪਟਿਆਲਾ ਸ਼ਹਿਰੀ ਅਕਾਲੀ ਦਲ (ਬਾਦਲ) ਦੇ ਪ੍ਰਧਾਨ ਸਰਦਾਰ ਪ੍ਰਿਥੀਪਾਲ ਸਿੰਘ ਵੀ ਗ੍ਰਿਫਤਾਰ ਹੋਏ ਜਿਸ ਦੀ ਸਰਦਾਰ ਸੁਖਦੇਵ ਸਿੰਘ ਢੀਂਡਸਾ ਨੇ ਨਿਖੇਧੀ ਕੀਤੀ । ਇਥੋਂ ਤੱਕ ਕਿ ਜਿਹੜੇ ਸ਼ਹਿਰ ਦੇ ਸ਼ਰਾਰਤੀ ਅਨਸਰ ਹਨ, ਉਨ੍ਹਾਂ ਨੇ ਸ਼ਹਿਰ ਦੇ ਵਿਚ ਜਲੂਸ ਕੱਢਿਆ ਅਤੇ ਨਾਅਰੇਬਾਜ਼ੀ ਕੀਤੀ । ਉਥੇ ਜਿਹੜੀ 16 ਏਕੜ ਕੀਮਤੀ ਜ਼ਮੀਨ ਹੈ, ਉਸ ਉਤੇ ਕੁਝ ਸ਼ਰਾਰਤੀ ਅਨਸਰ ਐਡਮਿਨਿਸਟ੍ਰੇਸ਼ਨ ਦੀ ਮਦਦ ਨਾਲ ਕਬਜ਼ਾ ਕਰਨਾ ਚਾਹੁੰਦੇ ਹਨ । ਮੈਂ ਇਸ ਕੀਮਤੀ ਜ਼ਮੀਨ ਨੂੰ ਬਚਾਉਣ ਲਈ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਦਾ ਧਿਆਨ ਇਕ ਅਹਿਮ ਮਸਲੇ ਵੱਲ ਲਿਆਉਣਾ ਚਾਹੁੰਦਾ ਹਾਂ । ਮੈਂ ਜੋ ਕੁਝ ਵੀ ਬੋਲਾਂਗਾ, ਉਹ ਰਿਕਾਰਡ ਦੀ ਬਿਨਾ ਤੇ ਬੋਲਾਂਗਾ ਅਤੇ ਕੋਈ ਵੀ ਗੱਲ ਗਲਤ ਨਹੀਂ ਹੋਵੇਗੀ । ਮੈਂ ਜ਼ਿੰਮੇਵਾਰੀ ਨਾਲ ਹਾਊਸ ਵਿਚ ਇਨਫਰਮੇਸ਼ਨ ਦੇਵਾਂਗਾ । ਸਪੀਕਰ ਸਾਹਿਬ, 3 ਸੋਸਾਇਟੀਆਂ ਅਤੇ 3 ਟਰੱਸਟ ਆਪਸ ਵਿਚ ਮਿਕਸਡ ਹਨ ਅਤੇ ਇਕੋ ਫੈਮਿਲੀ ਦੇ ਹਨ । (1) ਦੀ ਭਾਈਕਾ ਬਾਗ ਕੋਆਪਰੇਟਿਵ ਸੋਸਾਇਟੀ ਲਿਮਿਟਿਡ, ਪਿੰਡ ਦਿਆਲਪੁਰਾ ਭਾਈਕਾ, ਜ਼ਿਲਾ ਬਠਿੰਡਾ

**Not recorded as ordered by the Chair.

(2) ਦੀ ਦਿਆਲਪੁਰਾ ਭਾਈਕਾ ਕੋਆਪਰੇਟਿਵ ਐਗਰੀਕਲਚਰਲ ਸਰਵਿਸ ਸੋਸਾਇਟੀ ਲਿਮਿਟਿਡ, ਪਿੰਡ ਦਿਆਲਪੁਰਾ ਭਾਈਕਾ ਜ਼ਿਲ੍ਹਾ ਬਠਿੰਡਾ (3) ਮਾਲਵਾ ਲੈਂਡ ਐਂਡ ਇੰਡਸਟਰੀ ਪ੍ਰਾਈਵੇਟ ਲਿਮਿਟਿਡ ਪਿੰਡ ਬਾਗੜੀਆਂ ਜ਼ਿਲ੍ਹਾ ਸੰਗਰੂਰ ਜਿਹੜੇ ਟਰੱਸਟ ਕਾਇਮ ਕੀਤੇ ਹੋਏ ਹਨ, ਉਹ ਹਨ (1) ਭਾਈ ਗੁੱਦੜ ਸਿੰਘ ਟਰੱਸਟ, ਪਿੰਡ ਬਾਗੜੀਆਂ, ਜ਼ਿਲ੍ਹਾ ਸੰਗਰੂਰ, (2) ਮਾਈ ਰਾਜੀ ਟਰੱਸਟ, ਪਿੰਡ ਬਾਗੜੀਆਂ, ਜ਼ਿਲ੍ਹਾ ਸੰਗਰੂਰ ਅਤੇ (3) ਭਾਈ ਅਰਜਨ ਸਿੰਘ ਟਰੱਸਟ, ਪਿੰਡ ਬਾਗੜੀਆਂ, ਜ਼ਿਲ੍ਹਾ ਸੰਗਰੂਰ। ਇਨ੍ਹਾਂ ਦੇ ਕੋਲ 1,816 ਏਕੜ ਜ਼ਮੀਨ ਹੈ। ਇਹ ਤਿੰਨੇ ਟਰੱਸਟ 28 ਮਾਰਚ, 1972 ਨੂੰ ਹੀ ਰਜਿਸਟਰਡ ਹੋਏ ਸਨ। ਇਨ੍ਹਾਂ ਦੇ ਸੋਲ ਟਰੱਸਟੀਆਂ ਕੋਲ 1,816 ਏਕੜ ਜ਼ਮੀਨ ਹੈ ਜਦ ਕਿ ਪੰਜਾਬ ਦੇ ਵਿਚ ਕੋਈ ਵੀ ਬੰਦਾ 18 ਏਕੜ ਤੋਂ ਵੱਧ ਜ਼ਮੀਨ ਰੱਖ ਨਹੀਂ ਸਕਦਾ।

**ਸ੍ਰੀ ਸਪੀਕਰ** : ਤੁਸੀਂ ਹੁਣ ਬੈਠ ਜਾਓ।

**ਸਰਦਾਰ ਧਨਵੰਤ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਟਰੱਸਟੀਆਂ ਕੋਲ 1,816 ਏਕੜ ਜ਼ਮੀਨ ਹੈ ਜਦ ਕਿ 18 ਏਕੜ ਤੋਂ ਵੱਧ ਕੋਈ ਵਿਅਕਤੀ ਜ਼ਮੀਨ ਰੱਖ ਨਹੀਂ ਸਕਦਾ। ਕੀ ਸਰਕਾਰ ਇਨ੍ਹਾਂ ਇਲਲੀਗਲ ਟਰੱਸਟੀਆਂ ਦੇ ਖਿਲਾਫ ਕਾਰਵਾਈ ਕਰੇਗੀ ? ਸਪੀਕਰ ਸਾਹਿਬ, ਇਨ੍ਹਾਂ ਨੇ ਇਲਲੀਗਲ ਜ਼ਮੀਨ ਰੱਖੀ ਹੋਈ ਹੈ ਅਤੇ ਇਸ ਨੂੰ ਜ਼ਬਤ ਕਰਨਾ ਚਾਹੀਦਾ ਹੈ। ਇਹ ਮੇਰੀ ਹਾਊਸ ਵਿਚ ਮੰਗ ਹੈ।

**ਸਰਦਾਰ ਸਾਧੂ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੇ ਹਲਕੇ ਦਾ ਇੱਕ ਅਹਿਮ ਮਸਲਾ ਹੈ। ਮੇਰੇ ਹਲਕੇ ਵਿਚ ਗਿੱਲ ਪਿੰਡ ਹੈ ਜਿਸ ਵਿਚ ਪੋਲੀਕਲੀਨਕ ਅਤੇ ਡੇਅਰੀ ਟ੍ਰੇਨਿੰਗ ਸੈਂਟਰ ਬਣ ਰਹੇ ਹਨ। ਉਥੇ ਪੋਲੀਕਲੀਨਕ ਲਈ ਸਾਢੇ ਬਾਰ੍ਹਾਂ ਲੱਖ ਰੁਪਏ ਪਹਿਲਾਂ ਆਏ ਸੀ। ਉਹ ਲੱਗ ਚੁੱਕੇ ਹਨ। ਹੁਣ ਪਿਛਲੇ ਸਾਲ, ਡੇਢ ਸਾਲ ਤੋਂ ਕੰਮ ਬੰਦ ਪਿਆ ਹੈ। ਉਸ ਜਗ੍ਹਾ ਵਾਸਤੇ ਪਿੰਡ ਵਲੋਂ 4 ਏਕੜ ਜ਼ਮੀਨ ਵੀ ਮੁਫਤ ਦਿੱਤੀ ਗਈ ਹੈ ਅਤੇ ਉਥੇ 12-13 ਲੱਖ ਰੁਪਏ ਦੀ ਭਰਤੀ (ਮਿੱਟੀ) ਵੀ ਪਿੰਡਾਂ ਦੇ ਸਹਿਯੋਗ ਨਾਲ ਮੁਫ਼ਤ ਪਵਾਈ ਗਈ ਹੈ। ਹਰ ਰੋਜ਼ 40-50 ਟਰੈਕਟਰ ਕੰਮ ਕਰਦੇ ਹੁੰਦੇ ਸਨ। ਭਰਤੀ ਦਾ ਕੰਮ ਇਕ ਮਹੀਨਾ ਲਗਾਤਾਰ ਚਲਦਾ ਰਿਹਾ। ਕਰੋੜਾਂ ਰੁਪਏ ਦਾ ਪ੍ਰੋਜੈਕਟ ਹੋਣ ਕਰਕੇ ਮੇਰੀ ਮਗ ਹੈ ਕਿ ਪੰਜਾਬ ਸਰਕਾਰ ਇਸ ਦੇ ਲਈ ਬਜਟ ਵਿਚ ਪੈਸਾ ਰੱਖੇ ਤਾਂ ਕਿ ਕੰਮ ਪੂਰਾ ਕੀਤਾ ਜਾ ਸਕੇ।

**ਸ੍ਰੀ ਸਪੀਕਰ** : ਹਾਂ ਜੀ, ਸਰਦਾਰ ਅਵਤਾਰ ਸਿੰਘ ਬਰਾੜ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਇਕ ਬਹੁਤ ਅਹਿਮ ਮਸਲਾ ਹਾਊਸ ਦੇ ਸਾਹਮਣੇ ਲਿਆਉਣਾ ਚਾਹੁੰਦਾ ਹਾਂ। ਵਿਸ਼ੇਸ਼ ਤੌਰ ਤੇ ਮੰਤਰੀ ਰਾਜਾ ਸਾਹਿਬ ਦੀ ਕੰਸਟੀਚੂਐਂਸੀ ਨੂੰ ਇਹ ਮਸਲਾ ਰਲੇਟ ਕਰਦਾ ਹੈ। ਰਾਜਾ ਸਾਹਿਬ ਆਪਣੀ ਸੀਟ ਤੇ ਬੈਠੇ ਨਹੀਂ ਹਨ।

(ਇਕ ਆਵਾਜ਼ : ਰਾਜਾ ਸਾਹਿਬ, ਦੂਸਰੇ ਪਾਸੇ ਬੈਠੇ ਹਨ।)

[ਸਰਦਾਰ ਅਵਤਾਰ ਸਿੰਘ ਬਰਾੜ]

ਰਾਜਾ ਸਾਹਿਬ, ਤੁਸੀਂ ਆਪਣੀ ਸੀਟ ਤੇ ਆ ਜਾਓ। ਖੱਬਿਓਂ, ਸੱਜਿਓਂ ਕੁਝ ਕਹਿਣਾ ਪੈਂਦਾ ਹੈ।

(ਇਸ ਸਮੇਂ ਜਨ ਸਿਹਤ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ ਆਪਣੀ ਸੀਟ ਤੇ ਆ ਕੇ ਬੈਠ ਗਏ।)

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਦੱਸੋ, ਟਾਈਮ ਹੋ ਗਿਆ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, 11 ਮਹੀਨੇ ਪਹਿਲਾਂ 20 ਮਈ, 1999 ਨੂੰ ਇਕ ਸ਼ਹਿਰੀ ਸ੍ਰੀ ਬੰਤ ਰਾਮ ਜੋ ਮਾਰਕਿਟ ਕਮੇਟੀ ਦਾ ਸੀਨੀਅਰ ਵਾਈਸ ਪ੍ਰੈਜ਼ੀਡੈਂਟ ਵੀ ਰਿਹਾ ਸੀ, ਦੇ ਬਾਰੇ ਸ਼ਹਿਰ ਵਿਚ ਇਹ ਅਫਵਾਹ ਫੈਲ ਗਈ ਕਿ ਉਸ ਦਾ ਕਤਲ ਕਰ ਦਿੱਤਾ ਗਿਆ ਹੈ। ਉਥੋਂ ਦੇ ਲੋਕਾਂ ਨੇ ਸ਼ਹਿਰ ਬੰਦ ਕਰ ਦਿੱਤਾ ਅਤੇ ਪੁਲੀਟੀਕਲ ਬੰਦੇ ਵੀ ਉਥੇ ਸ਼ਹਿਰ ਵਿਚ ਜਾ ਪਹੁੰਚੇ। ਸਾਬਕਾ ਮੁੱਖ ਮੰਤਰੀ ਸ੍ਰੀਮਤੀ ਰਾਜਿੰਦਰ ਕੌਰ ਭੱਠਲ ਅਤੇ ਸ਼ਹਿਰ ਦੇ ਕਈ ਹੋਰ ਪਤਵੰਤੇ ਲੋਕ ਵੀ ਉਥੇ ਪੁੱਜੇ। ਛੇ, ਤਿੰਨ ਲਗਾਤਾਰ ਉਥੇ ਸ਼ਹਿਰ ਦੇ ਲੋਕ ਮੰਗ ਕਰਦੇ ਰਹੇ ਕਿ ਕਾਤਲਾਂ ਨੂੰ ਫੜਿਆ ਜਾਏ ਲੇਕਿਨ ਸਰਕਾਰ ਨੇ ਕੋਈ ਉਜਰ ਨਹੀਂ ਕੀਤਾ। ਸਪੀਕਰ ਸਾਹਿਬ, ਸਰਦਾਰ ਮਜ਼ਹੂਰ ਸਿੰਘ ਕਾਤਲ ਸੀ।

**ਸ੍ਰੀ ਸਪੀਕਰ** : ਇਹ ਬਹੁਤ ਪੁਰਾਣੀ ਗੱਲ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੀ ਗੱਲ ਸੁਣੋ। ਜਿਹੜੇ ਲੋਕ ਇਨਸਾਫ਼ ਦੀ ਮੰਗ ਕਰਦੇ ਹਨ, ਉਨ੍ਹਾਂ ਨੂੰ ਇਨਸਾਫ਼ ਦਿੱਤਾ ਜਾਵੇ। 14 ਵਪਾਰੀਆਂ ਤੇ ਅਤੇ ਸ੍ਰੀ ਸੁਸ਼ੀਲ ਕੁਮਾਰ ਜੈਨ ਹੋਰਾਂ ਤੇ ਅਜੇ ਤੱਕ ਮੁਕੱਦਮੇ ਚਲਦੇ ਪਏ ਹਨ।

**ਸ੍ਰੀ ਸਪੀਕਰ** : ਤੁਸੀਂ ਬੈਠੋ ! ਬੀਬੀ ਦਲਜੀਤ ਕੌਰ ਨੇ ਕੋਈ ਆਪਣੇ ਹਲਕੇ ਦੀ ਗੱਲ ਕਰਨੀ ਹੋਣੀ ਹੈ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਉਹ ਲੋਕ ਇਨਸਾਫ਼ ਦੀ ਮੰਗ ਕਰ ਰਹੇ ਹਨ। 14 ਬੰਦਿਆਂ ਤੇ ਅਜੇ ਤੱਕ ਮੁਕੱਦਮੇ ਖੜ੍ਹੇ ਹਨ ਅਤੇ ਉਹ ਲੋਕ ਜ਼ਮਾਨਤ ਤੇ ਹਨ। ਉਨ੍ਹਾਂ ਲੋਕਾਂ ਨੂੰ ਇਨਸਾਫ਼ ਦਿਵਾਇਆ ਜਾਏ। ਇਹ ਰਾਜਾ ਸਾਹਿਬ ਦੀ ਕੰਸਟੀਚੁਐਂਸੀ ਦਾ ਮਾਮਲਾ ਹੈ।

**ਸ੍ਰੀ ਸਪੀਕਰ** : ਹੁਣ ਤੁਸੀਂ ਬੈਠੋ। ਬੀਬੀ ਜੀ ਦੀ ਗੱਲ ਸੁਣੋ।

**ਸ੍ਰੀਮਤੀ ਦਲਜੀਤ ਕੌਰ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਨੂੰ ਤੁਹਾਡੇ ਰਾਹੀਂ ਇੱਕ ਗੱਲ ਦੱਸਣਾ ਚਾਹੁੰਦੀ ਸੀ ਪਰ ਬੜੇ ਅਫ਼ਸੋਸ ਦੀ ਗੱਲ ਹੈ ਕਿ ਮੁੱਖ ਮੰਤਰੀ ਸਾਹਿਬ ਅੱਜ ਬੈਠੇ ਨਹੀਂ ਹਨ। ਮੈਂ ਕੱਲ੍ਹ ਵੀ ਮੁੱਖ ਮੰਤਰੀ ਸਾਹਿਬ ਦੀ ਉਡੀਕ ਕੀਤੀ ਸੀ ਅਤੇ ਅੱਜ ਵੀ ਕੀਤੀ ਹੈ ਪਰ ਉਹ ਨਹੀਂ ਆਏ। ਹੁਣ ਮੈਂ ਇਸ ਪਵਿੱਤਰ ਹਾਊਸ ਵਿਚ ਆਪਣੇ ਹਲਕੇ ਦੀਆਂ ਕੁਝ ਤਕਲੀਫ਼ਾਂ ਦੱਸਣਾ ਚਾਹੁੰਦੀ ਹਾਂ।

ਮੇਰਾ ਖਿਆਲ ਹੈ, ਸਾਰਾ ਹਾਊਸ ਮੇਰ ਇਲਾਕੇ ਦੀਆਂ ਤਕਲੀਫਾਂ ਜ਼ਰੂਰ ਸੁਣੇਗਾ....

**ਸ਼੍ਰੀ ਸਪੀਕਰ** : ਬੀਬੀ ਜੀ, ਇਹ ਤਾਂ ਤੁਸਾਂ ਬਜਟ ਤੇ, ਗਵਰਨਰ ਐਡਰੈਸ ਤੇ ਗੱਲ ਕਰਨੀ ਸੀ । ਕੋਈ ਇੰਪਾਰਟੈਂਟ ਮਸਲਾ ਹੈ ਤਾਂ ਦੱਸ ਦਿਓ ।

**ਸ਼੍ਰੀਮਤੀ ਦਲਜੀਤ ਕੌਰ** : ਸਪੀਕਰ ਸਾਹਿਬ, ਸੁਣ ਤਾਂ ਲਓ । ਮੈਂ 3 ਸਾਲਾਂ ਵਿਚ ਬੋਲੀ ਨਹੀਂ....

**ਸ਼੍ਰੀ ਸਪੀਕਰ** : ਬੀਬੀ ਜੀ, ਮੈਂ ਤਾਂ ਹੀ ਤੁਹਾਨੂੰ ਟਾਈਮ ਦਿੱਤਾ ਹੈ ।

**ਸ਼੍ਰੀਮਤੀ ਦਲਜੀਤ ਕੌਰ** : ਸਪੀਕਰ ਸਾਹਿਬ, ਮੇਰੇ ਇਲਾਕੇ ਦੀ ਤਕਲੀਫ ਸੁਣ ਲਓ । ਪਨਵਾਇਰ ਦੇ ਵਿਚ ਐਮ. ਡੀ. ਗੁਰਪਾਲ ਸਿੰਘ ਤੇ ਈ. ਡੀ. ਵੇਦ ਪ੍ਰਕਾਸ਼ ਜੀ 200 ਕਰੋੜ ਰੁਪਏ ਦੀ ਘਪਲੇਬਾਜ਼ੀ ਕਰ ਰਹੇ ਹਨ । ਉਨ੍ਹਾਂ ਦੀ ਸੀ. ਬੀ. ਆਈ. ਤੋਂ ਜਾਂਚ ਕਰਾਈ ਜਾਵੇ । ਇਸ ਫੈਕਟਰੀ ਦੇ ਵਿਚ 1,300 ਵਰਕਰ ਕੰਮ ਕਰਦੇ ਹਨ ਤੇ ਵੇਦ ਪ੍ਰਕਾਸ਼ ਜੀ ਨੇ ਉਨ੍ਹਾਂ ਦਾ ਪ੍ਰਾਵੀਡੈਂਟ ਫੰਡ ਕੱਟ ਤਾਂ ਲਿਆ ਪਰ ਖਜ਼ਾਨੇ ਵਿਚ ਜਮ੍ਹਾਂ ਨਹੀਂ ਕਰਾਇਆ । ਇਸ ਗੱਲ ਦੀ ਤਫਤੀਸ਼ ਕਰਾਈ ਜਾਵੇ । ਸਪੀਕਰ ਸਾਹਿਬ, ਤੀਸਰੀ ਗੱਲ ਜੂਨ, 1999 ਤੋਂ ਉਨ੍ਹਾਂ ਵਰਕਰਾਂ ਨੂੰ ਤਨਖਾਹ ਨਹੀਂ ਮਿਲ ਰਹੀ । ਉਨ੍ਹਾਂ ਦਾ ਕੀ ਹੀਲਾ ਹੋਵੇਗਾ ? ਉਹ ਲੋਕ ਕਬੀਲਦਾਰ ਹਨ ਤੇ ਮਿਹਨਤ ਕਰਦੇ ਹਨ ਪਰ ਹੁਣ ਤੱਕ ਉਨ੍ਹਾਂ ਨੂੰ ਤਨਖਾਹਾਂ ਨਹੀਂ ਦਿੱਤੀਆਂ ਗਈਆਂ । ਇਸ ਤੋਂ ਇਲਾਵਾ ਜਿਹੜਾ ਉਨ੍ਹਾਂ ਦਾ ਪ੍ਰਾਵੀਡੈਂਟ ਫੰਡ ਹੈ, ਉਹ 3 ਕਰੋੜ 39 ਲੱਖ ਰੁਪਏ ਦੇ ਕਰੀਬ ਬਣਦਾ ਹੈ....

**ਸ਼੍ਰੀ ਸਪੀਕਰ** : ਬੀਬੀ ਜੀ, ਤੁਸੀਂ ਡਿਮਾਂਡਜ਼ ਤੇ ਗੱਲ ਕਰ ਲੈਣਾ...

**ਸ਼੍ਰੀਮਤੀ ਦਲਜੀਤ ਕੌਰ** : ਸਪੀਕਰ ਸਾਹਿਬ, ਮੈਂ ਹਾਊਸ ਨੂੰ ਤੇ ਮੁੱਖ ਮੰਤਰੀ ਜੀ ਨੂੰ ਅਪੀਲ ਕਰਦੀ ਹਾਂ ਕਿ ਉਨ੍ਹਾਂ ਵਰਕਰਾਂ ਦੀ ਸੁਣਵਾਈ ਕੀਤੀ ਜਾਵੇ ।

**ਸ਼੍ਰੀ ਸਪੀਕਰ** : ਅੱਛਾ ਬੀਬੀ ਜੀ । ਹਾਂ ਜੀ, ਮੋਫਰ ਸਾਹਿਬ, ਤੁਸੀਂ ਦੱਸੋ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਜੋ ਊਧਮ ਸਿੰਘ ਨਗਰ ਦਾ ਮਸਲਾ ਹੈ, ਉਸ ਬਾਰੇ ਸਭ ਤੋਂ ਪਹਿਲਾਂ ਮੈਂ ਸਾਰੀ ਆਪੋਜੀਸ਼ਨ ਨਾਲ ਸਹਿਮਤ ਹਾਂ । ਇਸ ਮਸਲੇ ਤੇ ਸਰਕਾਰ ਨੂੰ ਵੀ ਚਿੰਤਾ ਕਰਨੀ ਚਾਹੀਦੀ ਹੈ । ਇਸ ਤੋਂ ਬਾਅਦ ਸਪੀਕਰ ਸਾਹਿਬ, ਮੇਰੇ ਹਲਕੇ ਦਾ ਇਕ ਬਹੁਤ ਵਡਾ ਮਸਲਾ ਹੈ । ਮੈਂ ਪਿਛਲੇ ਹਫ਼ਤੇ ਇਸ ਬਾਰੇ ਕੁਐਸਚਨ ਵੀ ਕੀਤਾ ਸੀ । ਇਹ ਪੀਣ ਵਾਲੇ ਪਾਣੀ ਦੀ ਗੱਲ ਹੈ । ਰਾਜਾ ਨਰਿੰਦਰ ਸਿੰਘ ਜੀ ਬੈਠੇ ਹਨ । ਉਥੇ ਵਾਟਰ ਵਰਕਸ ਬਿਲਕੁਲ ਨਹੀਂ ਬਣ ਰਹੇ ਤੇ ਬਹੁਤ ਬੁਰਾ ਹਾਲ ਹੈ ।

**ਸ਼੍ਰੀ ਸਪੀਕਰ** : ਤੁਸੀਂ ਡਿਮਾਂਡਜ਼ ਤੇ ਬੋਲ ਲੈਣਾ । ਮੈਂ ਟਾਈਮ ਦੇ ਦੇਵਾਂਗਾ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੇਰੀ ਗੱਲ ਤਾਂ ਪੂਰੀ ਸੁਣ ਲਓ । ਬੜਾ ਇੰਪਾਰਟੈਂਟ ਮਸਲਾ ਹੈ । ਇਸਦੀ ਖ਼ਬਰ ਵੀ ਲੱਗੀ ਹੋਈ ਹੈ । ਉਥੇ ਜਿਹੜੀ ਨਗਰ ਕੌਂਸਲ ਹੈ, ਉਹ ਠੇਕੇ ਤੇ ਪਾਣੀ ਦਿੰਦੀ ਹੈ । 20,000/- ਰੁਪਏ ਇਕ ਸਾਲ ਦਾ ਠੇਕਾ ਹੈ । ਉਥੇ ਵਾਰਡਾਂ ਵਿਚ ਟੈਂਕਰ ਪਾਣੀ ਲਿਜਾ ਕੇ ਵੰਡਦੇ ਹਨ । ਹੁਣ ਉਥੇ ਠੇਕੇਦਾਰ ਇਕ ਘਰ ਤੋਂ 150/- ਰੁ: ਲੈਣ ਲੱਗ ਪਿਆ ਹੈ ਜਿਹੜਾ ਨਹੀਂ ਦਿੰਦਾ, ਉਹ ਉਸ ਦੇ ਭਾਂਡੇ ਭੰਨ ਦੇਂਦਾ ਹੈ । ਸਪੀਕਰ ਸਾਹਿਬ, ਇਸ ਬਾਰੇ ਖ਼ਬਰ ਤਾਂ ਦੇਖੋ, ਕਿੰਨੀ ਵੱਡੀ ਲੱਗੀ ਹੈ ।

**ਸ੍ਰੀ ਸਪੀਕਰ** : ਮੋਫਰ ਸਾਹਿਬ, ਤੁਸੀਂ ਬੈਠੋ । ਸੈਣੀ ਸਾਹਿਬ ਦੀ ਗੱਲ ਸੁਣ ਲਈਏ....

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਸ ਵਿਚ ਲਿਖਿਆ ਹੈ ।

"ਲੋਕਾਂ ਦਾ ਨਾ ਦੁੱਧ ਵਿਕਦਾ
ਬਾਦਲਾ ਤੇਰਾ ਵਿਕਦਾ ਪਾਣੀ ।"

**ਸ੍ਰੀ ਸਪੀਕਰ** : ਸੈਣੀ ਸਾਹਿਬ, ਤੁਸੀਂ ਦੱਸੋ ।

**ਸ੍ਰੀ ਸੱਤਿਆ ਪਾਲ ਸੈਣੀ** ਸਪੀਕਰ ਸਾਹਿਬ, ਮੈਂ ਹੁਣ ਤੱਕ ਆਪਣੇ ਇਲਾਕੇ ਦੇ ਬਾਰੇ ਸਿਰਫ ਪਾਣੀ ਦੀ ਗੱਲ ਕਰਦਾ ਰਿਹਾ ਹਾਂ ਪਰ ਕੀ ਕੋਈ ਇਲਾਕਾ ਐਸਾ ਹੈ ਜਿਸ ਵਿਚ 60 ਕਿਲੋਮੀਟਰ ਵਿਚ ਕੋਈ ਹਸਪਤਾਲ ਨਾ ਹੋਵੇ ਅੋਰ ਉਥੇ ਸੁਜਾਨਪੁਰ ਵਿਚ ਸਿਰਫ ਮਰਹਮ-ਪੱਟੀ ਕਰਨ ਦਾ ਹੀ ਪ੍ਰਬੰਧ ਹੈ । ਸਪੀਕਰ ਸਾਹਿਬ, ਮੈਂ ਹੈਲਥ ਡਿਪਾਰਟਮੈਂਟ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਉਹ ਇਲਾਕਾ ਵੀ ਪੰਜਾਬ ਦਾ, ਹਿੰਦੁਸਤਾਨ ਦਾ ਹਿੱਸਾ ਹੈ । ਉਸ ਵਿਚ ਵੀ ਹਸਪਤਾਲ ਦਾ ਕੋਈ ਨਾ ਕੋਈ ਪ੍ਰਬੰਧ ਜ਼ਰੂਰ ਕੀਤਾ ਜਾਵੇ । ਉਸ ਨੂੰ ਮਰਹਮ-ਪੱਟੀ ਵਾਲੇ ਹਸਪਤਾਲ ਤੋਂ ਉਪਰ ਚੁਕ ਕੇ ਪੂਰਾ ਹਸਪਤਾਲ ਬਣਾਇਆ ਜਾਵੇ ।

**ਸ੍ਰੀ ਸਪੀਕਰ** : ਹਾਂ ਜੀ, ਬੀਬੀ ਚਾਵਲਾ ਜੀ ।

श्रीमती लक्ष्मी कांता चावला: स्पीकर साहिब, धन्यवाद आपका : आज के इस सत्र के बाद सिर्फ शाम की मीटिंग है । मेरी इस हाऊस से प्रार्थना है, जैसे रौंता जी ने भी इस बारे में डिमांड उठाई थी कि जो विधान सभा के हास्टल की कन्टीन के कर्मचारी हैं, उनकी मांगे बहुत देर से लटकती आ रही हैं । चीफ सैक्रेटरी पंजाब का धन्यवाद है कि टेबल पर बैठ कर उनकी सारी जायज मांगें उन्होंने मान ली थी परन्तु अभी तक भी कुछ नहीं बना । आज से 6 महीने के बाद एक दिन या आधे दिन के लिए इन्होंने सैशन करना है चाहे यह बात भी इन्होंने मानी हुई है कि 110 दिन का सत्र होना चाहिए,

80 दिन का होना चाहिए। पर पता नहीं यह कब होना है, कब नहीं होना। कल से नया वर्ष शुरु होना है, बिक्रमी संवत 2057 शुरु होना है। उसके शुरु होने पर आज सब को बधाई है। स्पीकर साहिब, ऐसे मौके पर इस हाऊस के अंदर मैं यह कहना चाहती हूं कि जो वे कमजोर कर्मचारी है, उनको जो छुट्टी चाहिए....जो उनके वेतन में संशोधन चाहिए, जो प्रोमोशन चाहिये, चीफ सैक्रेटरी साहिब बहुत दिन पहले उन डिमांडज को स्वीकार कर चुके हैं। यह मेरी अपनी मांग नहीं है, इन सभी कर्मचारियों के विषय में मुख्य मंत्री जी आज ही सदन में वक्तव्य दें। (विघ्न)

**ਕਾਮਰੇਡ ਅਜੈਬ ਸਿੰਘ ਰੌਂਤਾ** ਸਪੀਕਰ ਸਾਹਿਬ....

**ਸ੍ਰੀ ਸਪੀਕਰ**: ਰੌਂਤਾ ਜੀ, ਤੁਸੀਂ ਅੱਗੇ ਬੋਲ ਚੁੱਕੇ ਹੋ। ਹੁਣ ਨਹੀਂ, ਡਿਮਾਂਡਜ਼ ਦੇ ਵੇਲੇ ਬੋਲ ਲੈਣਾ ਅਤੇ ਉਸ ਵੇਲੇ ਸਰਕਾਰ ਦੇ ਨੋਟਿਸ ਵਿਚ ਲੈ ਆਉਣਾ। ਹੁਣ ਰਵੀ ਇੰਦਰ ਜੀ ਨੂੰ ਬੋਲ ਲੈਣ ਦਿਓ। (ਵਿਘਨ) ਬੀਬੀ ਜੀ, ਬੈਠ ਜਾਓ।

**ਸਰਦਾਰ ਰਵੀ ਇੰਦਰ ਸਿੰਘ**: ਸਪੀਕਰ ਸਾਹਿਬ, ਹਾਊਸ ਦੇ ਵਿਚ ਐਸ਼ੋਰੈਂਸ ਦੇਣ ਦੇ ਬਾਅਦ, ਬੜੀ ਜਦੋ ਜਹਿਦ ਦੇ ਬਾਦ ਤੁਸੀਂ ਐਗਰੀ ਕੀਤਾ ਸੀ ਅਤੇ ਇਹ ਜਿਹੜਾ ਨਿਊ ਟਾਊਨਸ਼ਿਪ ਅਨੰਦਗੜ੍ਹ ਬਣਾ ਰਹੇ ਹਨ, ਉਸ ਦੇ ਬਾਰੇ ਤੁਸੀਂ ਮੈਨੂੰ ਕਿਹਾ ਸੀ ਕਿ ਮੈਂ ਐਂਡਰ ਰੂਲ 77 ਮੋਸ਼ਨ ਦੇ ਦੇਵਾਂ ਜੋ ਕਿ ਮੈਂ ਦੇ ਦਿੱਤਾ ਸੀ। ਅਸੀਂ ਕਈ ਮੈਂਬਰਾਂ ਨੇ ਉਹ ਸਾਈਨ ਕਰਕੇ ਦਿੱਤਾ ਸੀ ਲੇਕਿਨ ਬੜੇ ਅਫਸੋਸ ਦੀ ਗੱਲ ਹੈ ਕਿ ਸਾਡਾ ਉਹ ਮੋਸ਼ਨ ਨਹੀਂ ਲਿਆਦਾ ਗਿਆ, ਗੌਰਮਿੰਟ ਦਾ ਮੋਸ਼ਨ ਲੈ ਆਂਦਾ ਹੈ।

**ਸ੍ਰੀ ਸਪੀਕਰ** ਮੈਂ ਕਿਹਾ ਸੀ ਕਿ ਅਸੀਂ ਉਸ ਨੂੰ ਕਨਸਿਡਰ ਕਰ ਲਵਾਂਗੇ, ਉਸ ਤੇ ਵਿਚਾਰ ਕਰ ਲਵਾਂਗੇ। ਮੈਂ ਇਹ ਨਹੀਂ ਕਿਹਾ ਸੀ ਕਿ ਤੁਹਾਡਾ ਮੋਸ਼ਨ ਹੀ ਲੈਣਾ ਹੈ।

**ਸਰਦਾਰ ਰਵੀ ਇੰਦਰ ਸਿੰਘ**: ਸਾਰੇ ਹਾਊਸ ਦੇ ਰੂਲਜ਼ ਦੀਆਂ ਧੱਜੀਆਂ ਉਡਾ ਕੇ ਅਤੇ ਐਸ਼ਿਓਰੈਂਸ ਦੇ ਕੇ ਗੌਰਮਿੰਟ ਦਾ ਪੱਖ ਪੂਰਿਆ ਗਿਆ ਹੈ। ਮਿੱਤਲ ਸਾਹਿਬ ਨਾਲ ਮੇਰਾ ਲਹੂ ਦਾ ਰਿਸ਼ਤਾ ਹੈ ਲੇਕਿਨ ਉਹ ਜਿਹੜੀ ਤਨਖਾਹ ਲੈ ਰਹੇ ਹਨ, ਉਹ ਮੇਰੇ ਤੋਂ ਨਹੀਂ ਲੈ ਰਹੇ। ਇਹ ਤਾਂ ਬਹੁਤ ਜ਼ਿਆਦਤੀ ਹੈ......

**ਸ੍ਰੀ ਸਪੀਕਰ**, ਰਵੀ ਜੀ, ਕਮ ਸੇ ਕਮ ਤੁਹਾਨੂੰ ਤਾਂ ਇਹ ਗੱਲ ਨਹੀਂ ਕਹਿਣੀ ਚਾਹੀਦੀ। ਤੁਸੀਂ ਸਾਰਾ ਕੁਝ ਜਾਣਦੇ ਹੋ। ਜਦ ਆਫੀਸ਼ੀਅਲ ਮੋਸ਼ਨ ਆ ਰਿਹਾ ਹੈ ਤਾਂ ਫਿਰ ਆਪਾਂ ਨੂੰ ਕੀ ਇਤਰਾਜ਼ ਹੈ।

**ਸਰਦਾਰ ਰਵੀ ਇੰਦਰ ਸਿੰਘ**. ਰੈਜ਼ੋਲਿਊਸ਼ਨ ਦੀ ਜਿਹੜੀ ਵਰਡਿੰਗ ਹੈ, ਉਹ ਸਰਾਸਰ ਗਲਤ ਹੈ।

**ਸ੍ਰੀ ਸਪੀਕਰ** ਨਹੀਂ ਜੀ। ਰਵੀ ਜੀ, ਨਹੀਂ।

**ਸਰਦਾਰ ਰਵੀ ਇੰਦਰ ਸਿੰਘ:** ਸਪੀਕਰ ਸਾਹਿਬ, ਜੇ ਤੁਹਾਡੀ ਪਰਮਿਸ਼ਨ ਹੋਵੇ ਤਾਂ ਉਹ ਵਰਡਜ਼ ਮੈਂ ਪੜ੍ਹ ਦਿੰਦਾ ਹਾਂ। ਜੇ ਇਹ ਵਰਡਜ਼ ਤੁਹਾਡੇ ਸੈਂਟੀਮੈਂਟਸ ਦਾ ਪ੍ਰਗਟਾਵਾ ਕਰਦੇ ਹਨ ਤਾਂ ਮੈਂ ਮੰਨ ਲਵਾਂਗਾ। ਮੈਂ ਐਡਜਰਨਮੈਂਟ ਮੋਸ਼ਨ ਦਿੱਤਾ ਸੀ ਅਤੇ ਤੁਸੀਂ ਕਿਹਾ ਸੀ ਕਿ ਰੂਲ 77 ਦੇ ਅੰਦਰ ਦੇ ਦਿਓ, ਮੈਂ ਕਨਸਿਡਰ ਕਰ ਲਵਾਂਗਾ ਲੇਕਿਨ ਜਿਹੜਾ ਮੋਸ਼ਨ ਮੈਂ ਦਿੱਤਾ ਸੀ, ਤੁਸੀਂ ਬਿਲਕੁਲ ਉਸ ਦੇ ਉਲਟ ਭਾਵਨਾਵਾਂ ਵਾਲਾ ਰੈਜ਼ੋਲਿਊਸ਼ਨ ਲੈ ਆਏ ਹੋ। ਮੈਂ ਇਸ ਇਲਾਕੇ ਦਾ ਵਿਧਾਇਕ ਹਾਂ। ਇਹ ਤਾਂ ਸਾਡੇ ਨਾਲ ਬਹੁਤ ਜ਼ਿਆਦਤੀ ਹੋ ਰਹੀ ਹੈ।

**ਸ਼੍ਰੀ ਸਪੀਕਰ:** ਉਹ ਵਰਡਜ਼ ਮੈਂ ਪੜ੍ਹ ਕੇ ਸੁਣਾ ਦਿੰਦਾ ਹਾਂ——

On the days allotted for the transmission of Government business such business shall have precedence and Secretary shall arrange that business in such order and on such days as the Speaker after consultation with the Leader of the House may determine.

**Sardar Ravi Inder Singh:** That is a Government Resolution. This is a motion under Rule 77. It was an adjournment motion which you asked us to convert under Rule 77. We gave you a submission but you are 100 per cent correct for calling a Government Resolution. The Government did not propose to discuss this issue. This matter was raised by me and other members here in this House.

**Mr. Speaker:** A precedent is there......(Noises) (Interruptions)

ਇਹ ਇਸ ਕਰਕੇ ਹੋਇਆ ਕਿਉਂਕਿ ਪਹਿਲਾਂ ਹੀ ਪ੍ਰੈਸੀਡੈਂਟ ਹੈ। ਜੇ ਪ੍ਰੈਸੀਡੈਂਟ ਨਾ ਹੁੰਦਾ ਤਾਂ ਮੈਂ ਅਲਾਓ ਨਾ ਕਰਦਾ। ਇਸ ਦੇ ਵਿਚ ਸਾਨੂੰ ਕੀ ਇਤਰਾਜ਼ ਹੈ?

**ਕਾਮਰੇਡ ਹਰਦੇਵ ਸਿੰਘ ਅਰਸ਼ੀ:** ਸਪੀਕਰ ਸਾਹਿਬ......

**ਸ਼੍ਰੀ ਸਪੀਕਰ:** ਅਰਸ਼ੀ ਜੀ, ਜਦੋਂ ਰੈਜ਼ੋਲਿਊਸ਼ਨ ਆਵੇਗਾ, ਉਦੋਂ ਵੇਖ ਲੈਣਾ। ਆਫਟਰਨੂਨ ਸਿਟਿੰਗ ਹੈ, ਉਦੋਂ ਬੋਲ ਲੈਣਾ। ਹੁਣ ਟਾਈਮ ਕਿਸ ਗੱਲ ਲਈ ਵੇਸਟ ਕੀਤਾ ਜਾ ਰਿਹਾ ਹੈ?

**ਸਰਦਾਰ ਰਵੀ ਇੰਦਰ ਸਿੰਘ:** ਸਪੀਕਰ ਸਾਹਿਬ, ਮਸਲਾ ਬੜਾ ਇੰਪਾਰਟੈਂਟ ਸੀ, ਇਸ ਲਈ ਅਸੀਂ ਇਸ ਤੇ ਡਿਸਕਸ਼ਨ ਕਰਨੀ ਚਾਹੁੰਦੇ ਸੀ। ਤੁਹਾਡੀ ਬੜੀ ਮਿਹਰਬਾਨੀ ਹੋਈ ਹੈ ਜੋ ਤੁਸੀਂ ਆਫਟਰਨੂਨ ਸਿਟਿੰਗ ਵੇਲੇ ਬੋਲਣ ਵਾਸਤੇ ਕਹਿ ਦਿੱਤਾ ਹੈ। ਤੁਸੀਂ ਕਿਸੇ ਵਿੰਗੇ ਟੇਢੇ ਤਰੀਕੇ ਨਾਲ ਸਾਨੂੰ ਕੋਈ ਥੋੜ੍ਹਾ ਮੋਟਾ ਟਾਈਮ ਦੇ ਦਿਓਗੇ।

**ਸ਼੍ਰੀ ਸਪੀਕਰ:** ਇਸ ਦਾ ਪ੍ਰੈਸੀਡੈਂਟ ਪਹਿਲਾਂ ਮੌਜੂਦ ਹੈ। ਜੇ ਪ੍ਰੈਸੀਡੈਂਟ ਨਾ ਹੁੰਦਾ ਤਾਂ ਫਿਰ ਤੁਸੀਂ ਗਿਲਾ ਕਰਦੇ। ਜਦੋਂ ਇਹ ਸਰਕਾਰੀ ਬੈਂਚਾਂ ਵਲੋਂ ਰੈਜ਼ੋਲਿਊਸ਼ਨ ਆ ਰਿਹਾ ਹੈ ਤਾਂ ਮੈਂ ਕੀ ਕਰ ਸਕਦਾ ਹਾਂ?

**ਸਰਦਾਰ ਰਵੀ ਇੰਦਰ ਸਿੰਘ:** ਸਪੀਕਰ ਸਾਹਿਬ, ਤੁਹਾਡੇ ਕਹਿਣ ਦੇ ਮੁਤਾਬਿਕ ਮੈਂ ਦੁਪਹਿਰੇ ਵੀ ਆਪਣਾ ਪੁਆਇੰਟ ਰੇਜ਼ ਕਰ ਲਵਾਂਗਾ । ਲੇਕਿਨ ਹੁਣ ਮੇਰੀ ਬੇਨਤੀ ਹੈ ਕਿ ਮੈਂ ਤੁਹਾਡੇ ਕੋਲੋਂ ਕੁਝ ਪਾਸ ਮੰਗੇ ਸਨ ਲੇਕਿਨ ਤੁਸੀਂ ਉਹ ਸਵੇਰ ਦੇ ਸੈਸ਼ਨ ਦੇ ਦੇ ਦਿੱਤੇ । ਕੀ ਤੁਹਾਨੂੰ ਕੋਈ ਖਤਰਾ ਹੈ ਕਿ ਜੇ ਕੋਈ ਬੰਦੇ ਆ ਜਾਣਗੇ ਤਾਂ ਏਥੇ ਕੋਈ ਰੌਲਾ ਪੈ ਜਾਵੇਗਾ ? ਮੇਰੇ ਇਲਾਕੇ ਦੇ ਬੰਦਿਆਂ ਨੇ ਆਉਣਾ ਸੀ......

**ਸ੍ਰੀ ਸਪੀਕਰ:** ਨਹੀਂ ਜੀ, ਉਹ ਕੋਈ ਹੋਰ ਗੱਲ ਸੀ । ਹੁਣ ਧਿਆਨ ਦਿਵਾਊ ਮਤਾ । ਬੀਬੀ ਲਕਸ਼ਮੀ ਕਾਂਤਾ ਚਾਵਲਾ ਜੀ । ਚਲੋ ਜੀ, ਬੋਲੋ ਜੀ । (ਵਿਘਨ) ਛੱਜਲਵੱਡੀ ਜੀ, ਦੱਸੋ ਤੁਸੀਂ ਕੀ ਕਹਿਣਾ ਚਾਹੁੰਦੇ ਹੋ ?

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** ਸਪੀਕਰ ਸਾਹਿਬ, ਜੋ ਪੰਜਾਬ ਵਿਚ 25% ਰਿਜ਼ਰਵੇਸ਼ਨ ਸ਼ਡਿਊਲਡ ਕਾਸਟਸ ਸ੍ਰੇਣੀਆਂ ਲਈ ਕੀਤੀ ਹੋਈ ਹੈ, ਮਾਨਯੋਗ ਮੰਤਰੀ ਜੀ ਦੇ ਨੋਟਿਸ ਵਿਚ ਵੀ ਹੋਵੇਗਾ........

**ਸ੍ਰੀ ਸਪੀਕਰ:** ਛੱਜਲਵੱਡੀ ਜੀ, ਜਦੋਂ ਇਸ ਬਾਰੇ ਗੱਲ ਕਰਾਂਗੇ, ਉਦੋਂ ਤੁਸੀਂ ਇਹ ਗੱਲ ਕਹਿ ਲੈਣਾ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** ਇਨਡਾਇਰੈਕਟ ਤਰੀਕੇ ਨਾਲ ਰਾਏ ਸਿੱਖਾਂ ਨੂੰ ਅੌਰ ਰਾਜਪੂਤਾਂ ਨੂੰ 25% ਵਿਚ ਹੋਰ ਐਡ ਕੀਤਾ ਜਾ ਰਿਹਾ ਹੈ । ਜੇ ਚੋਰ ਦਰਵਾਜ਼ੇ ਰਾਹੀਂ ਅਜਿਹਾ ਕੀਤਾ ਗਿਆ ਤਾਂ ਮੈਂ ਹਾਊਸ ਤੋਂ ਰੀਜ਼ਾਈਨ ਕਰ ਦੇਵਾਂਗਾ । ਮੈਨੂੰ ਪਤਾ ਲੱਗਾ ਹੈ ਕਿ ਚੋਰ ਦਰਵਾਜ਼ੇ ਰਾਹੀਂ ਅਜਿਹਾ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ..... (ਵਿਘਨ) ਸਪੀਕਰ ਸਾਹਿਬ .... (ਵਿਘਨ)

**ਸ੍ਰੀ ਸਪੀਕਰ** ਬੀਬੀ ਲਕਸ਼ਮੀ ਕਾਂਤਾ ਚਾਵਲਾ ਜੀ, ਤੁਸੀਂ ਬੋਲੋ । (ਵਿਘਨ) ਨਹੀਂ ਜੀ, ਰਾਮ ਲਾਲ ਜੀ, ਤੁਸੀਂ ਬੈਠ ਜਾਓ । ਬਹੁਤ ਟਾਈਮ ਹੋ ਗਿਆ ਹੈ ।.... (ਵਿਘਨ) ਮੈਂ ਕਿਹਾ ਜੀ ਜਦੋਂ ਇਹ ਮਸਲਾ ਆਏਗਾ, ਉਦੋਂ ਤੁਸੀਂ ਬੋਲ ਲੈਣਾ ।.... (ਵਿਘਨ) ਮੈਂ ਕਿਹਾ ਜੀ, ਬਹੁਤ ਟਾਈਮ ਹੋ ਗਿਆ ਹੈ । ਹਾਂ ਜੀ, ਬੀਬੀ ਲਕਸ਼ਮੀ ਕਾਂਤਾ ਚਾਵਲਾ ਜੀ, ਬੋਲੋ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ:** ਸਪੀਕਰ ਸਾਹਿਬ, ਮੈਂ ਤਾਂ ਖੜ੍ਹੀ ਹਾਂ । ਪਹਿਲਾਂ ਤੁਸੀਂ ਇਨ੍ਹਾਂ ਨੂੰ ਚੁੱਪ ਕਰਾਓ, ਇਨ੍ਹਾਂ ਨੂੰ ਬਿਠਾਓ ।

**ਸ੍ਰੀ ਰਾਮ ਲਾਲ** ਅਸੀਂ ਆਪਣੀ ਗਰੀਬ ਕੌਮ ਦੀ ਰਾਖੀ ਕਰਨ ਵਾਸਤੇ ਏਥੇ ਆਏ ਹਾਂ । ਸਪੀਕਰ ਸਾਹਿਬ, ਤੁਸੀਂ ਸਾਨੂੰ ਇਕ ਮਿੰਟ ਸੁਣ ਤਾਂ ਲਓ । ਤੁਸੀਂ ਸਾਨੂੰ ਇਕ ਮਿੰਟ ਅਪਣੀ ਗੱਲ ਤਾਂ ਕਰਨ ਲਈ ਦਿਓ ।.... (ਵਿਘਨ)

**Mr. Speaker** Not allowed. Please sit down. (Noise)

**ਸ੍ਰੀ ਰਾਮ ਲਾਲ**: ਸਪੀਕਰ ਸਾਹਿਬ, ਮੈਨੂੰ ਇਕ ਮਿੰਟ ਜਰੂਰ ਸੁਣ ਲਓ। ਇਕ ਮਿੰਟ ਜ਼ਰੂਰ ਆਪਣੀ ਗੱਲ ਕਰਨ ਲਈ ਦਿੱਤਾ ਜਾਵੇ ਜੀ .. (ਵਿਘਨ)

**ਸ੍ਰੀ ਸਪੀਕਰ**: ਅੱਛਾ ਚਲੋ, ਦੱਸੋ ਜੀ। ਕੀ ਕਹਿਣਾ ਚਾਹੁੰਦੇ ਹੋ ?

**ਸ੍ਰੀ ਰਾਮ ਲਾਲ**: ਸਪੀਕਰ ਸਾਹਿਬ, ਅਸੀਂ ਇਥੇ ਅਨੁਸੂਚਿਤ ਜਾਤੀਆਂ ਦੀ ਰਾਖੀ ਕਰਨ ਲਈ ਆਏ ਹਾਂ, ਕੋਈ ਭੱਤੇ ਲੈਣ ਲਈ ਨਹੀਂ ਆਏ। ਮੈਂ ਇਕ ਮਿੰਟ ਤੋਂ ਵੱਧ ਟਾਈਮ ਨਹੀਂ ਲਵਾਂਗਾ। ਮੇਰੀ ਬੇਨਤੀ ਹੈ ਕਿ ਸਾਨੂੰ ਜਾਣਕਾਰੀ ਮਿਲੀ ਹੈ ਕਿ ਰਾਏ ਸਿੱਖਾਂ ਨੂੰ ਅਨਸੂਚਿਤ ਜਾਤੀਆਂ ਦੇ ਵਿਚ ਕਨਵਰਟ ਕੀਤਾ ਜਾ ਰਿਹਾ ਹੈ। ਅਗਰ ਰਾਏ ਸਿੱਖ ਇਹ ਸਰਟੀਫਿਕੇਟ ਦੇ ਦੇਣ, ਇਹ ਐਫੀਡੇਵਿਟ ਦੇ ਦੇਣ ਕਿ ਅਸੀਂ ਸ਼ੂਦਰ ਜਾਤੀ ਨਾਲ ਸਬੰਧ ਰੱਖਦੇ ਹਾਂ ਤਾਂ ਸਾਨੂੰ ਇਸ ਵਿਚ ਕੋਈ ਇਤਰਾਜ਼ ਨਹੀਂ। ਲੇਕਿਨ ਜੇ ਬਗੈਰ ਇਸ ਤਰ੍ਹਾਂ ਕੀਤਿਆਂ ਹੋ ਗਿਆ ਤਾਂ ਏਥੇ ਪੰਜਾਬ ਵਿਚ ਪਰਲੋ ਆ ਜਾਵੇਗੀ .. (ਵਿਘਨ)

**ਸ੍ਰੀ ਸਪੀਕਰ**: ਮੈਂ ਕਿਹਾ ਜੀ ਇਸ ਵਿਸ਼ੇ ਤੇ ਆਫਟਰਨੂਨ ਸਿਟਿੰਗ ਵਿਚ ਕਾਲ ਅਟੈਨਸ਼ਨ ਨੋਟਿਸ ਆਲਰੇਡੀ ਐਡਮਿਟਿਡ ਹੈ। ਉਸ ਵੇਲੇ ਤੁਸੀਂ ਕਹਿ ਲੈਣਾ।

**ਸ੍ਰੀ ਰਾਮ ਲਾਲ**: ** ** **

**ਸ੍ਰੀ ਸਪੀਕਰ**: ਨਹੀਂ ਜੀ। Not allowed .....(interruption)

**ਸਰਦਾਰ ਅਵਤਾਰ ਸਿੰਘ ਬਰਾੜ**: ਮੈਂ ਤਾਂ ਸਿਰਫ ਕਲੈਰੀਫਿਕੇਸ਼ਨ ਹੀ ਲੈਣੀ ਚਾਹੁੰਦਾ ਹਾਂ ਜੀ।

**ਸ੍ਰੀ ਸਪੀਕਰ**: ਬੀਬੀ ਲਕਸ਼ਮੀ ਕਾਂਤਾ ਚਾਵਲਾ ਜੀ। ਗਾਬੜੀਆ ਜੀ, ਤੁਸੀਂ ਬੈਠ ਜਾਓ। Pleasse sit down. (Interruption) ਬਰਾੜ ਸਾਹਿਬ, ਤੁਸੀਂ ਹੁਣ ਬੈਠ ਜਾਓ, ਪਹਿਲਾਂ ਹੀ ਬਹੁਤ ਟਾਈਮ ਹੋ ਗਿਆ ਹੈ। ਮੈਂ ਕਿਹਾ ਜੀ,ਛੱਜਲਵੱਡੀ ਜੀ, ਤੁਸੀਂ ਵੀ ਬੈਠ ਜਾਓ। (ਵਿਘਨ)

**ਸ੍ਰੀ ਰਾਮ ਲਾਲ**: ਸਪੀਕਰ ਸਾਹਿਬ, ਅਨੁਸੂਚਿਤ ਜਾਤੀਆਂ ਦੇ ਲੋਕਾਂ ਦੇ ਨਾਲ ਬਹੁਤ ਧੱਕਾ ਹੋ ਰਿਹਾ ਹੈ .... (ਵਿਘਨ) (ਸ਼ੋਰ)

**ਸ੍ਰੀ ਸਪੀਕਰ**: ਮੈਨੂੰ ਬੀਬੀ ਜੀ ਦੀ ਗੱਲ ਵੀ ਹੁਣ ਸੁਣ ਲੈਣ ਦਿਓ। ਸਹੂੰਗੜਾ ਜੀ, ਤਹਾਨੂੰ ਅੱਗੇ ਇਕ ਵਾਰ ਟਾਈਮ ਮਿਲ ਗਿਆ ਹੈ, ਇਸ ਕਰਕੇ ਤੁਸੀਂ ਹੁਣ ਬੈਠ ਜਾਓ। ਇਹ ਤਾਂ ਨਹੀਂ ਕਿ ਇਕ ਵਾਰ ਜਦੋਂ ਟਾਈਮ ਮਿਲ ਗਿਆ, ਹੁਣ ਦਬਾਰਾ (ਵਿਘਨ) ਸਰਦਾਰ ਸ਼ੇਰ ਸਿੰਘ ਜੀ, ਤੁਸੀਂ ਵੀ ਬੈਠ ਜਾਓ, ਕੋਈ ਡਿਸਕਸ਼ਨ ਤਾਂ ਨਹੀਂ ਚੱਲ ਰਹੀ। Please sit down. (ਵਿਘਨ) (ਸ਼ੋਰ)

**ਸਰਦਾਰ ਸ਼ੇਰ ਸਿੰਘ**: ** ** **

---

**Expunged as ordered by the Chair.

**ਸ੍ਰੀ ਸਪੀਕਰ**: ਨਹੀਂ ਜੀ। ਬੈਠ ਜਾਓ। ਬਿਲਕੁਲ ਅਲਾਊਡ ਨਹੀਂ ਹੈ।

**ਕੁਝ ਆਵਾਜ਼ਾਂ** ਸਪੀਕਰ ਸਾਹਿਬ, ਉਨ੍ਹਾਂ ਨੂੰ ਸੁਣ ਤਾਂ ਲਓ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਇਹ ਗੱਲ ਬਿਲਕੁਲ ਗਲਤ ਹੈ। ਸਾਡਾ ਤਾਂ ਪਹਿਲਾਂ ਦਾ ਹੱਕ ਮਾਰਿਆ ਹੋਇਆ ਹੈ। ਅਸੀਂ ਉਸ ਹੱਕ ਵਾਸਤੇ ਡਿਮਾਂਡ ਕਰ ਰਹੇ ਹਾਂ। ਇਹ ਕੋਈ ਨਵੀਂ ਮੰਗ ਨਹੀਂ ਹੈ।

**ਸ੍ਰੀ ਸਪੀਕਰ**: ਹੁਣ ਬੈਠ ਜਾਓ। ਤੁਹਾਡੀ ਗੱਲ ਸੁਣ ਲਈ ਹੈ। (ਸ਼ੋਰ) (ਵਿਘਨ) ਹੁਣ ਅਰਸ਼ੀ ਜੀ ਦੀ ਗੱਲ ਸੁਣ ਲਈਏ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਇਨ੍ਹਾਂ ਨੂੰ ਬਿਠਾਓ, ਸਾਡਾ ਬਿਜ਼ਨੈਸ ਰਹਿ ਜਾਵੇਗਾ

**ਸ੍ਰੀ ਸਪੀਕਰ**: ਸਰਦਾਰ ਸ਼ੇਰ ਸਿੰਘ ਨੇ ਜੋ ਕੁਝ ਵੀ ਬੋਲਿਆ ਹੈ, ਉਹ ਐਕਸਪੰਜ ਕਰ ਦਿੱਤਾ ਜਾਵੇ। (ਸ਼ੋਰ)

**ਸਰਦਾਰ ਮਨਜੀਤ ਸਿੰਘ ਕਲਕੱਤਾ**. ਸਪੀਕਰ ਸਾਹਿਬ . . . .

**ਸ੍ਰੀ ਸਪੀਕਰ**. ਕਲਕੱਤਾ ਜੀ, ਪਲੀਜ਼ ਬੈਠ ਜਾਓ। Sit down. ਬੀਬੀ ਲਕਸ਼ਮੀ ਕਾਂਤਾ ਚਾਵਲਾ ਜੀ, ਤੁਸੀਂ ਆਪਣੀ ਕਾਲ ਅਟੈਂਨਸ਼ਨ ਪੜ੍ਹੋ। (ਵਿਘਨ) (ਸ਼ੋਰ)

(ਇਸ ਸਮੇਂ ਸਰਦਾਰ ਸੋਹਨ ਸਿੰਘ ਬੋਦਲ, ਸਰਦਾਰ ਬਿਕਰਮਜੀਤ ਸਿੰਘ ਖਾਲਸਾ, ਸਰਦਾਰ ਰਣਜੀਤ ਸਿੰਘ ਛੱਜਲਵੱਡੀ, ਸ੍ਰੀ ਰਾਮ ਲਾਲ ਅਤੇ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾ ਇਜਾਜ਼ਤ** ਬੋਲ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ।) ਸਹੂੰਗੜਾ ਜੀ, ਬੈਠ ਜਾਓ।

(ਇਸ ਸਮੇਂ ਸਰਦਾਰ ਸੋਹਨ ਸਿੰਘ ਬੋਦਲ, ਸਰਦਾਰ ਬਿਕਰਮਜੀਤ ਸਿੰਘ ਖਾਲਸਾ, ਸਰਦਾਰ ਰਣਜੀਤ ਸਿੰਘ ਛੱਜਲਵਡੀ ਅਤੇ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ ਵੈਲ-ਆਫ਼-ਦੀ ਹਾਊਸ ਵਿਚ ਆ ਕੇ ਬਿਨਾਂ ਇਜਾਜ਼ਤ ****ਨਾਅਰੇ ਮਾਰ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤੇ ਗਏ।)

ਇਹ ਰਿਕਾਰਡ ਨਹੀਂ ਕਰਨਾ। ਚਲੋ, ਤੁਹਾਡੀ ਗੱਲ ਹੋ ਗਈ ਹੈ। ਹੁਣ ਤੁਸੀਂ ਆਪਣੀਆਂ ਸੀਟਾਂ ਤੇ ਚਲੇ ਜਾਓ। ਹੁਣ ਬੋਦਲ ਜੀ, ਚਲੋ ਆਪਣੀਆਂ ਸੀਟਾਂ ਤੇ ਚਲੋ, ਕੋਈ ਗੱਲ ਨਹੀਂ।

## SQUATTING ON THE FLOOR OF THE HOUSE

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਰਣਜੀਤ ਸਿੰਘ ਛੱਜਲਵੱਡੀ, ਸਰਦਾਰ ਬਿਕਰਮਜੀਤ ਸਿੰਘ ਖਾਲਸਾ, ਸਰਦਾਰ ਸੋਹਨ ਸਿੰਘ ਬੋਦਲ, ਅਤੇ ਬਹੁਜਨ ਸਮਾਜ ਪਾਰਟੀ ਦੇ ਮੈਂਬਰ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ ਰਾਏ ਸਿੱਖਾਂ ਅਤੇ ਰਾਜਪੂਤਾਂ ਨੂੰ

**Expunged/Not recorded as ordered by the Chair.

ਬਤੌਰ ਅਨੁਸੂਚਿਤ ਜਾਤੀਆਂ ਘੋਸ਼ਿਤ ਕਰਨ ਸਬੰਧੀ ਕੀਤੀ ਜਾ ਰਹੀ ਕਾਰਵਾਈ ਦੇ ਵਿਰੋਧ ਵਿਚ ਰੋਸ-ਵਜੋਂ ਵੈੱਲ-ਆਫ-ਦੀ ਹਾਊਸ ਵਿਚ ਧਰਨੇ ਤੇ ਬੈਠ ਗਏ ।)

**ਚੌਧਰੀ ਜਗਜੀਤ ਸਿੰਘ.** ਸਪੀਕਰ ਸਾਹਿਬ, ਸਰਕਾਰ ਸਥਿਤੀ ਸਪੱਸ਼ਟ ਕਰੇ....

**ਸ਼੍ਰੀ ਸਪੀਕਰ :** ਮੈਂ ਚੌਧਰੀ ਸਾਹਿਬ, ਕਿਸੇ ਨੂੰ ਕਮਪੈਲ ਨਹੀਂ ਕਰ ਸਕਦਾ ।

---

## SHORT ADJOURNMENT OF THE HOUSE

**ਸ਼੍ਰੀ ਸਪੀਕਰ:** ਸਦਨ 10 ਮਿੰਟਾਂ ਲਈ ਸਥੱਗਿਤ ਕੀਤਾ ਜਾਂਦਾ ਹੈ ।

*11.46 ਵਜੇ ਪੂਰਵ ਦੁਪਹਿਰ

(ਇਸ ਉਪਰੰਤ ਸਦਨ 11.56 ਵਜੇ ਪੂਰਵ ਦੁਪਹਿਰ ਤੱਕ *ਸਥਗਿਤ ਹੋ ਗਿਆ ।)

(ਸਦਨ 11.56 ਵਜੇ ਪੂਰਵ ਦੁਪਹਿਰ ਮੁੜ ਇਕੱਤਰ ਹੋਇਆ ।)

---

## MATTERS RAISED DURING ZERO HOUR (*Resumption*)

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** ਸਪੀਕਰ ਸਾਹਿਬ, ਮੈਂ ਗੱਲ ਕਹਿਣੀ ਚਾਹੁੰਦਾ ਹਾਂ ਕਿ ਊਧਮ ਸਿੰਘ ਨਗਰ ਦੇ ਮਾਮਲੇ ਤੇ ਗਠਿਤ ਕੀਤੀ ਤਿੰਨ ਮੈਂਬਰੀ ਕਮੇਟੀ ਵਲੋਂ ਕੀਤੀ ਗਈ ਕਮਿਟਮੈਂਟ ਸਬੰਧੀ ਸਰਕਾਰ ਵਲੋਂ ਕੋਈ ਸਟੇਟਮੈਂਟ ਨਹੀਂ ਆਈ ........

**ਸ਼੍ਰੀ ਸਪੀਕਰ :** ਗਰੇਵਾਲ ਜੀ , ਹੁਣ ਤੁਸੀਂ ਬੈਠ ਜਾਓ । ਕਾਲ ਅਟੈਨਸ਼ਨ ਨੋਟਿਸ ਚਾਵਲਾ ਜੀ ।

श्रीमती लक्ष्मी कांता चावला. अध्यक्ष महोदय, मैं पंजाब सरकार का ध्यान शिक्षा के क्षेत्र . . . . . (विघ्न)

(ਇਸ ਸਮੇਂ ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ, ਸਰਦਾਰ ਰਣਜੀਤ ਸਿੰਘ ਛੱਜਲਵੱਡੀ, ਸਰਦਾਰ ਜਗਤਾਰ ਸਿੰਘ ਰਾਜਲਾ, ਸਰਦਾਰ ਬਿਕਰਮਜੀਤ ਸਿੰਘ ਖਾਲਸਾ, ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ ਆਪਣੀਆਂ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਬਗੈਰ ਆਗਿਆ ਤੋਂ **** ਬੋਲ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ ।)

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** ** ** **

---

**Not recorded as ordered by the Chair.

(ਇਸ ਸਮੇਂ ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ, ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਸਰਦਾਰ ਜਗਤਾਰ ਸਿੰਘ ਰਾਜਲਾ, ਸਰਦਾਰ ਹਰਮੇਲ ਸਿੰਘ ਟੌਹੜਾ, ਸਰਦਾਰ ਸੁਰਜੀਤ ਸਿੰਘ ਕੋਹਲੀ, ਸਰਦਾਰ ਰਣਜੀਤ ਸਿੰਘ ਛੱਜਲਵੱਡੀ, ਸਰਦਾਰ ਬਿਕਰਮਜੀਤ ਸਿੰਘ ਖਾਲਸਾ, ਸ਼੍ਰੀਮਤੀ ਦਲਜੀਤ ਕੌਰ ਅਤੇ ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ ਵੈੱਲ ਆਫ ਦਿ ਹਾਊਸ ਵਿਚ ਆ ਕੇ ਬਗੈਰ ਆਗਿਆ ਤੋਂ **** ਬੋਲ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ ਅਤੇ ਸਦਨ ਵਿਚ ਕਾਫੀ ਸ਼ੋਰ ਸੀ।)

**ਸ਼੍ਰੀ ਸਪੀਕਰ** ਗਰੇਵਾਲ ਸਾਹਿਬ, ਤੁਸੀਂ ਪਹਿਲਾਂ ਕਾਫੀ ਕੁਝ ਕਹਿ ਦਿੱਤਾ ਹੈ। ਹੁਣ ਬੈਠ ਜਾਓ ਇਹ ਜੋ ਕੁਝ ਵੀ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ। (ਵਿਘਨ) (ਸ਼ੋਰ) ਗਰੇਵਾਲ ਸਾਹਿਬ, ਬੈਠ ਜਾਓ। (ਵਿਘਨ) ਇਹ ਰਿਕਾਰਡ ਨਾ ਕੀਤਾ ਜਾਵੇ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ**: ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਆਨਰੇਬਲ ਮੈਂਬਰ ਸਾਹਿਬਾਨ ਜੇ ਆਪਣੀ ਗੱਲ ਕਹਿਣਾ ਚਾਹੁੰਦੇ ਹਨ ਔਰ ਰਿਕਾਰਡ ਤੇ ਲਿਆਉਣਾ ਚਾਹੁੰਦੇ ਹਨ ਤਾਂ ਉਹ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਕਹਿਣ। ਇਹ ਮੇਰੀ ਬੇਨਤੀ ਹੈ। (ਵਿਘਨ)

**ਸ਼੍ਰੀ ਸਪੀਕਰ**: ਇਨ੍ਹਾਂ ਨੂੰ ਹੁਣੇ ਹੀ ਚੇਤੇ ਆਇਆ ਹੈ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ**: ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਇਹ ਇਥੇ ਖੜ੍ਹ ਕੇ ਬੋਲਣਗੇ ਤਾਂ ਕੋਈ ਗੱਲ ਰਿਕਾਰਡ ਤੇ ਨਹੀਂ ਆਵੇਗੀ, ਕੋਈ ਗੱਲ ਰਿਕਾਰਡ ਤੇ ਨਹੀਂ ਆਉਣੀ।

**ਸ਼੍ਰੀ ਸਪੀਕਰ** ਰਿਕਾਰਡ ਤੇ ਇਸ ਤਰ੍ਹਾਂ ਤਾਂ ਕੁਝ ਵੀ ਨਹੀਂ ਆਵੇਗਾ।

**ਸਥਾਨਕ ਸਰਕਾਰ ਕਿਰਤ ਤੇ ਰੋਜ਼ਗਾਰ ਮੰਤਰੀ** ਹੁਣ ਕਿਸੇ ਦੀ ਗੱਲ ਰਿਕਾਰਡ ਤੇ ਤਾਂ ਆਉਣੀ ਨਹੀਂ! ਅਗਰ ਗੌਰਮਿੰਟ ਨੇ ਆਪਣੀ ਤਰਫੋਂ ਕੋਈ ਪੱਖ ਪੇਸ਼ ਕਰਨਾ ਹੈ ਜਾਂ ਉਸ ਦਾ ਕੋਈ ਜਵਾਬ ਦੇਣਾ ਹੈ, ਉਹ ਤਦ ਹੀ ਦੇਵੇਗੀ ਜੇਕਰ ਕੁਝ ਰਿਕਾਰਡ ਤੇ ਆਉਂਦਾ ਹੈ।...... (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** ਉਨ੍ਹਾਂ ਦੀ ਗੱਲ ਤਾਂ ਸੁਣ ਲਓ।...... (ਸ਼ੋਰ) ਗਰੇਵਾਲ ਸਾਹਿਬ, ਆਪਾਂ ਇਸ ਤੇ ਕਾਫੀ ਬੋਲ ਚੁੱਕੇ ਹਾਂ। ਹੁਣ ਤੁਹਾਨੂੰ ਬਾਅਦ ਵਿਚ ਚੇਤਾ ਆ ਗਿਆ ਹੈ। ਹੁਣ ਤੁਹਾਨੂੰ ਦੁਬਾਰਾ ਚੇਤਾ ਆ ਗਿਆ ਹੈ।

(ਇਸ ਸਮੇਂ ਸਰਦਾਰ ਮਨਜੀਤ ਸਿੰਘ ਕਲਕੱਤਾ ਅਤੇ ਸਰਦਾਰ ਪ੍ਰੇਮ ਸਿੰਘ ਲਾਲਪੁਰਾ ਵੀ ਵੈੱਲ ਆਫ ਦੀ ਹਾਊਸ ਵਿਚ ਆ ਗਏ।)

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ**: ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਮੈਂ ਇਸ ਮਸਲੇ ਦੀ ਮੈਰਿਟ ਤੇ ਡੀ-ਮੈਰਿਟ ਦੀ

---

** Not recorded as ordered by the Chair.

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

ਗੱਲ ਕਰਦਾ ਹਾਂ . . . (ਵਿਘਨ) (ਸ਼ੋਰ) ਮੈਂ ਤੁਹਾਡੇ ਕੋਲੋਂ ਰੂਲਿੰਗ ਚਾਹੁੰਦਾ ਹਾਂ. . . . (ਵਿਘਨ) ਸਪੀਕਰ ਸਾਹਿਬ, ਕੀ ਅਸੀਂ ਦੂਸਰੀ ਸਟੇਟ ਦੇ ਮਾਮਲੇ ਨੂੰ ਇਥੇ ਡਿਸਕਸ ਕਰ ਸਕਦੇ ਹਾਂ ? . . . . (ਵਿਘਨ) (ਸ਼ੋਰ)

**ਸ੍ਰੀ ਸਪੀਕਰ** ਇਹ ਰਿਕਾਰਡ ਤੇ ਤਾਂ ਆ ਨਹੀਂ ਰਿਹਾ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ** ਕੀ ਅਸੀਂ ਇਹ ਡਿਸਕਸ ਕਰ ਸਕਦੇ ਹਾਂ ? ਕੋਈ ਸਵਾਲ ਜਵਾਬ ਕਰ ਸਕਦੇ ਹਾਂ ? . . . (ਵਿਘਨ) (ਸ਼ੋਰ)

**Mr. Speaker**: No. ਅਸੀਂ ਨਾ ਕੋਈ ਡਿਸਕਸ ਕਰ ਸਕਦੇ ਹਾਂ ਅੌਰ ਨਾ ਉਸ ਦਾ ਕੋਈ ਡਿਸੀਜ਼ਨ ਲੈ ਸਕਦੇ ਹਾਂ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਜ਼ੀਰੋ ਆਵਰ ਵਿਚ ਤੁਸੀਂ ਸਾਰਿਆਂ ਨੂੰ ਬੋਲਣ ਦਾ ਮੌਕਾ ਦਿੱਤਾ ਹੈ. . . . . . (ਵਿਘਨ) (ਸ਼ੋਰ)

**ਸ੍ਰੀ ਸਪੀਕਰ**: ਰਿਕਾਰਡ ਤੇ ਤਾਂ ਕੁਝ ਆ ਨਹੀਂ ਰਿਹਾ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ**: ਸਪੀਕਰ ਸਾਹਿਬ, ਤੁਸੀਂ ਆਲਰੇਡੀ ਇਹ ਮੁੱਦਾ ਉਠਾਉਣ ਦਾ ਮੌਕਾ ਦੇ ਦਿੱਤਾ ਹੈ । ਮੈਂ ਆਨਰੇਬਲ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਆਪੋ ਆਪਣੀਆਂ ਸੀਟਾਂ ਤੇ ਬੈਠਣ । Let us conduct rest of the business. ਹਾਊਸ ਦੇ ਕੰਮ ਨੂੰ ਚੱਲਣ ਦਿਉ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ they should come back to their seats. (ਵਿਘਨ) (ਸ਼ੋਰ)

**ਸ੍ਰੀ ਸਪੀਕਰ** ਚਲੋ ਹੁਣ ਆਪਣੀਆਂ ਸੀਟਾਂ ਤੇ ਚਲੇ ਜਾਉ । ਅਸੀਂ ਹੋਰ ਬਿਜ਼ਨਿਸ ਵੀ ਕਰਨਾ ਹੈ । ਹੁਣ ਬਹੁਤ ਹੋ ਗਿਆ ਹੈ । (ਵਿਘਨ) (ਸ਼ੋਰ)

**ਸਰਦਾਰ ਅਵਤਾਰ ਸਿੰਘ ਬਰਾੜ**: ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮਿੱਤਲ ਸਾਹਿਬ, ਤੇ ਟੰਡਨ ਸਾਹਿਬ, ਆਨਰੇਬਲ ਮੈਂਬਰਾਂ ਨੂੰ ਅਪੀਲ ਕਰ ਰਹੇ ਹਨ । ਇਹ ਉਨ੍ਹਾਂ ਦੀ ਪਾਰਟੀ ਦੇ ਹੀ ਹਨ, ਜਿਹੜੀ ਪਾਰਟੀ ਨਾਲ ਇਨ੍ਹਾਂ ਦੀ ਭਾਈਵਾਲੀ ਸਰਕਾਰ ਹੈ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ . . .(ਵਿਘਨ) ਮੈਂ ਅਜੇ ਗੱਲ ਕਰ ਰਿਹਾ ਸੀ, ਮੇਰੀ ਗੱਲ ਤਾਂ ਅਧੂਰੀ ਹੈ. . . .

**ਸ੍ਰੀ ਸਪੀਕਰ**. ਸੁਣਨ ਤਾਂ ਦਿਓ । ਮੈਂ ਤੁਹਾਨੂੰ ਕੀ ਸੁਣਾਂ ?

**ਸਰਦਾਰ ਅਵਤਾਰ ਸਿੰਘ ਬਰਾੜ**. ਮੇਰੀ ਗੱਲ ਅਜੇ ਅਧੂਰੀ ਰਹਿ ਗਈ ਹੈ . . . . . . (ਵਿਘਨ) (ਸ਼ੋਰ)

## SQUATTING ON THE FLOOR OF THE HOUSE

(ਇਸ ਸਮੇਂ ਸਰਦਾਰ ਪ੍ਰੇਮ ਸਿੰਘ ਲਾਲਪੁਰਾ, ਸਰਦਾਰ ਸੁਰਜੀਤ ਸਿੰਘ ਕੋਹਲੀ, ਸਰਦਾਰ ਬਿਕਰਮਜੀਤ ਸਿੰਘ ਖਾਲਸਾ, ਸ੍ਰੀਮਤੀ ਦਲਜੀਤ ਕੌਰ, ਸਰਦਾਰ ਹਰਮੇਲ ਸਿੰਘ ਟੌਹੜਾ, ਸਰਦਾਰ ਮਹੇਸ਼ ਇੰਦਰ ਗਰੇਵਾਲ, ਸਰਦਾਰ ਜਗਤਾਰ ਸਿੰਘ ਰਾਜਲਾ, ਸਰਦਾਰ ਮਨਜੀਤ ਸਿੰਘ ਕਲਕੱਤਾ, ਸਰਦਾਰ ਰਣਜੀਤ ਸਿੰਘ ਛੱਜਲਵੱਡੀ ਅਤੇ ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਮੈਂਬਰ, ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੀ ਸ਼ਿੰਗਾਰਾ ਰਾਮ ਸਹੁੰਗੜਾ, ਮੈਂਬਰ, ਬਹੁਜਨ ਸਮਾਜ ਪਾਰਟੀ ਊਧਮ ਸਿੰਘ ਨਗਰ ਦੇ ਮਾਮਲੇ ਤੇ ਗਠਿਤ ਕੀਤੀ ਤਿੰਨ ਮੈਂਬਰੀ ਕਮੇਟੀ ਵੱਲੋਂ ਕੀਤੀ ਗਈ ਕਮਿਟਮੈਂਟ ਸਬੰਧੀ ਸਰਕਾਰ ਵੱਲੋਂ ਕੋਈ ਸਟੇਟਮੈਂਟ ਨਾ ਦਿੱਤੇ ਜਾਣ ਵਿਰੁੱਧ ਰੋਸ ਵਜੋਂ ਵੈਲ ਆਫ ਦੀ ਹਾਊਸ ਵਿੱਚ ਧਰਨੇ ਤੇ ਬੈਠ ਗਏ ।)

**ਸਰਦਾਰ ਅਵਤਾਰ ਸਿੰਘ ਬਰਾੜ** : ** ** ** **

**Mr. Speaker** Not allowed.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ.....

**ਸ਼੍ਰੀ ਸਪੀਕਰ** : ਹਾਂ ਜੀ, ਅਰਸ਼ੀ ਜੀ ਦੱਸੋ ।

**ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ ਮੰਤਰੀ** : ਸਪੀਕਰ ਸਾਹਿਬ, ** ** ** ** ** ** (ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਕਾਹਨੂੰ ਖੜ੍ਹੇ ਹੋ ਗਏ ਹੋ ? ਤੁਸੀਂ ਤਾਂ ਬੈਠੋ । Not allowed,

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜਿਹੜੇ ਮੈਂਬਰ ਸਾਹਿਬਾਨ ਧਰਨੇ ਤੇ ਬੈਠੇ ਹਨ, ਉਨ੍ਹਾਂ ਦੇ ਸੈਂਟੀਮੈਂਟਸ ਸਮਝ ਆ ਸਕਦੇ ਹਨ । ਮੈਂ ਤਾਂ ਇਹ ਚਾਹੁੰਦਾ ਹਾਂ ਕਿ ਹਾਊਸ ਨੂੰ ਚਲਣਾ ਚਾਹੀਦਾ ਹੈ । ਮਾਨਯੋਗ ਮੈਂਬਰ ਜੋ ਕਿ ਐਜੀ-ਟੇਟਿਡ ਹੋਏ ਹਨ, ਉਨ੍ਹਾਂ ਦੀਆਂ ਭਾਵਨਾਵਾਂ, ਫੀਲਿੰਗਜ਼ ਜੋ ਹਨ, ਉਹ ਉਨ੍ਹਾਂ ਨੇ ਇਸ ਸਦਨ ਦੇ ਵਿਚ ਕਹਿ ਦਿੱਤੀਆਂ ਹਨ । ਮੈਂ ਇਹ ਕਹਿਣਾ ਚਾਹਾਂਗਾ ਕਿ ਇਸ ਹਾਊਸ ਦਾ ਹਾਲੇ ਕਾਫੀ ਬਿਜ਼ਨਿਸ ਡਿਊ ਹੈ । ਇਸ ਲਈ ਮੈਂ ਇਨ੍ਹਾਂ ਮੈਂਬਰਾਂ ਨੂੰ ਬੇਨਤੀ ਕਰਾਂਗਾ ਉਹ ਆਪਣੀਆਂ ਆਪਣੀਆਂ ਸੀਟਾਂ ਦੇ ਉਤੇ ਚਲੇ ਜਾਣ ਔਰ ਦੂਸਰਾ ਜੇਕਰ ਸਰਕਾਰ ਇਸ ਇਸ਼ੂ ਦੇ ਉਤੇ ਕਲੈਰੀਫਿਕੇਸ਼ਨ ਦੇਣ ਦੀ ਕਪੈਸਿਟੀ ਦੇ ਵਿਚ ਹੈ ਤਾਂ ਉਹ ਇਸ ਨੂੰ ਦੇ ਦੇਣੀ ਚਾਹੀਦੀ ਹੈ । ਇਸ ਦੇ ਨਾਲ ਮੈਂਬਰ ਸੈਟਿਸਫਾਈ ਹੋ ਸਕਦੇ ਹਨ ਅਤੇ ਹਾਊਸ ਦਾ ਕੰਮ ਚਲ ਸਕਦਾ ਹੈ । ਇਸ ਲਈ ਮੈਂ ਦੁਬਾਰਾ ਬੇਨਤੀ ਕਰਾਂਗਾ ਕਿ ਮਾਨਯੋਗ ਮੈਂਬਰ ਸਾਹਿਬਾਨ ਨੂੰ ਆਪਣੀਆਂ ਆਪਣੀਆਂ ਸੀਟਾਂ ਉਤੇ ਚਲੇ ਜਾਣਾ ਚਾਹੀਦਾ ਹੈ । ਮੈਂ ਤਾਂ ਸਿਰਫ ਰਿਕੁਐਸਟ ਹੀ ਕਰ ਸਕਦਾ ਹਾਂ । ਅਗਰ, ਟੰਡਨ ਸਾਹਿਬ, ਤੁਹਾਡੇ ਕੋਲ ਕੋਈ ਜਵਾਬ ਹੈ ਤਾਂ ਦੇ ਦਿਓ ।

---

**Expunged as ordered by the Chair.

**ਸ਼੍ਰੀ ਸਪੀਕਰ** : ਆਪਾਂ ਦੂਸਰੀ ਸਟੇਟ ਦੇ ਬਾਰੇ ਕੀ ਕਹਿ ਸਕਦੇ ਹਾਂ ?

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਹਾਊਸ ਦਾ ਜੋ ਬਿਜ਼ਨਿਸ ਹੈ, ਉਹ ਚਲਣਾ ਚਾਹੀਦਾ ਹੈ । ਅਸੀਂ ਸਾਰੇ ਮੈਂਬਰ ਜ਼ਿੰਮੇਂ-ਵਾਰ ਮੈਂਬਰ ਹਾਂ । It is a collective responsibility of each and every member whether he sits on these rows or on those rows. ਇਹ ਸਾਡੀ ਸਾਰਿਆਂ ਦੀ ਕੁਲੈਕਟਿਵ ਜ਼ਿੰਮੇਵਾਰੀ ਹੈ । ਸਪੀਕਰ ਸਾਹਿਬ, ਪਰਸੋਂ ਇਕ ਮਜ਼ਦੂਰ ਜਥੇਬੰਦੀ ਦਾ ਕੋਈ ਅਹੁਦੇਦਾਰ ਰਿਟਾਇਰ ਹੋਇਆ ਸੀ, ਮੈਂ ਉਸ ਮੌਕੇ ਦੇ ਉਤੇ ਗਿਆ ਸੀ । ਉਨ੍ਹਾਂ ਦੀ ਜਥੇਬੰਦੀ ਨੇ ਕਿਹਾ ਕਿ ਸਾਡੇ ਲਈ ਤਾਂ ਤੁਸੀਂ 'ਨੋ ਵਰਕ ਨੋ ਪੇਅ' ਦਾ ਰੂਲ ਬਣਾ ਦਿੰਦੇ ਹੋ ਪਰੰਤੂ ਹਰ ਰੋਜ਼ ਲੋਕ ਸਭਾ ਅਤੇ ਵਿਧਾਨ ਸਭਾਵਾਂ ਦੇ ਵਿੱਚ ਕੰਮ ਜਸਪੈਂਡ ਹੋ ਰਿਹਾ ਹੈ, ਕੀ ਉਥੇ ਵੀ ਇਸ ਤਰ੍ਹਾਂ ਦਾ ਕੋਈ ਕਾਨੂੰਨ ਤੁਸੀਂ ਲਾਗੂ ਕੀਤਾ ਹੈ ? ਇਹ ਮੈਂ ਕਹਿ ਨਹੀਂ ਰਿਹਾ, ਇਹ ਉਸ ਜਥੇਬੰਦੀ ਵੱਲੋਂ ਕਿਹਾ ਗਿਆ ਹੈ, ਇਹ ਉਨ੍ਹਾਂ ਦੀ ਫੀਲਿੰਗ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਅਗਰ ਇੱਥੇ ਵੀ ਇਸ ਤਰ੍ਹਾਂ ਹੋਵੇ ਤਾਂ ਉਹ ਸਾਡੇ ਬਾਰੇ ਕੀ ਸੋਚਣਗੇ ? (ਵਿਘਨ) ਇਕ ਮਿੰਟ ਮੇਰੀ ਗੱਲ ਤਾਂ ਸੁਣ ਲਓ । ਇਹ ਤਾਂ ਤੁਹਾਡੇ ਹੀ ਕੀਤੇ ਹੋਏ ਕੰਮ ਹਨ, ਲੋਕੀਂ ਤਾਂ ਹਾਲੇ ਉਨ੍ਹਾਂ ਦੇ ਬਾਰੇ ਹੀ ਪੁੱਛ ਰਹੇ ਹਨ । ਸਾਡੀ ਤਾਂ ਹਾਲੇ ਵਾਰੀ ਆਉਣੀ ਹੈ, ਫਿਰ ਲੋਕਾਂ ਨੇ ਪੁੱਛਣਾ ਹੈ । ਹਾਲੇ ਤਾਂ ਤੁਹਾਡੇ ਬਾਰੇ ਹੀ ਲੋਕਾਂ ਦੇ ਵਿਚ ਗੱਲਾਂ ਕੀਤੀਆਂ ਜਾ ਰਹੀਆਂ ਹਨ

**ਜੇਲ੍ਹ ਸਪਾਟਾ ਤੇ ਸਭਿਆਚਾਰਕ ਮਾਮਲੇ ਮੰਤਰੀ** : ਸਪੀਕਰ ਸਾਹਿਬ, ਮੈਂ ਵੀ....

**ਸ਼੍ਰੀ ਸਪੀਕਰ** : ਸਵਰਨਾ ਰਾਮ ਜੀ, ਜਦੋਂ ਮਿੱਤਲ ਸਾਹਿਬ ਖੜ੍ਹੇ ਹਨ ਤਾਂ ਤੁਸੀਂ ਕਾਹਦੇ ਲਈ ਖੜ੍ਹੇ ਹੋ ਗਏ ਹੋ ? ਤੁਸੀਂ ਬੈਠ ਜਾਓ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਮੈਂ ਇਨ੍ਹਾਂ ਮੈਂਬਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਆਪਣੀਆਂ ਆਪਣੀਆਂ ਸੀਟਾਂ ਦੇ ਉਤੇ ਚਲੇ ਜਾਣ । (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਦੇਖੋ, ਕਾਫ਼ੀ ਕੁਝ ਹੋ ਗਿਆ ਹੈ । ਤੁਸੀਂ ਜਿਹੜੇ ਆਪਣੇ ਖਿਆ-ਲਾਤ ਸਰਕਾਰ ਦੇ ਸਾਹਮਣੇ ਲਿਆਉਣੇ ਸਨ, ਉਹ ਆ ਗਏ ਹਨ । ਮੈਂ ਹਾਊਸ ਦੀ ਕਾਰਵਾਈ ਨੂੰ ਅੱਗੇ ਚਲਾਉਣਾ ਹੈ, ਕਾਫ਼ੀ ਬਿਜ਼ਨੈਸ ਹਾਲੇ ਰਹਿੰਦਾ ਹੈ । ਇਸ ਕਰਕੇ ਮੈਂ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਆਪਣੀਆਂ ਆਪਣੀਆਂ ਸੀਟਾਂ ਤੇ ਚਲੇ ਜਾਣ ।

(ਇਸ ਸਮੇਂ ਧਰਨੇ ਤੇ ਬੈਠੇ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਚਲੇ ਗਏ)

ਹਾਂ ਜੀ, ਬੀਬੀ ਲਕਸ਼ਮੀ ਕਾਂਤਾ ਚਾਵਲਾ ਜੀ, ਤੁਸੀਂ ਆਪਣੀ ਕਾਲ ਅਟੇਨਸ਼ਨ ਪੁੱਟ ਕਰੋ ।

———

## CALL ATTENTION NOTICES UNDER RULE 66

(क्रम संख्या 67)

श्रीमती लक्ष्मी कांता चावला : श्रीमान जी, मैं सरकार का ध्यान सार्वजनिक महत्व के अत्यावश्यक मामले की ओर आकर्षित करना चाहती हूं अर्थात : अमृतसर, जालन्धर, लुधियाना तथा अन्य छोटे नगरों के पब्लिक स्कूलों में दाखिले के समय प्राईमरी के छात्रों से दस हजार से लेकर पचास हजार रुपये तक कैपीटेशन फीस, बिल्डिंग फण्ड के नाम से लिया जा रहा है । मार्च 2000 के महीने में यह शिक्षा के नाम पर लूट जोरों पर चल रही है ।

सरकार इस लूट को निबन्धित करने के लिये उचित कार्यवाही कर सदन में वक्तव्य दें ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤ ਸਿੰਘ) : ਪੰਜਾਬ ਰਾਜ ਦੇ ਸਾਰੇ ਪ੍ਰਾਇਮਰੀ ਪੱਧਰ ਦੇ ਪਬਲਿਕ ਸਕੂਲਾਂ ਤੇ ਸਰਕਾਰ ਦਾ ਕਾਨੂੰਨੀ ਤੌਰ ਤੇ ਕੋਈ ਕੰਟਰੋਲ ਨਹੀਂ ਹੈ । ਪਬਲਿਕ ਪ੍ਰਾਈਵੇਟ ਸਕੂਲਾਂ ਵੱਲੋਂ ਸਾਲ ਦੇ ਸ਼ੁਰੂ ਵਿਚ ਫੰਡਾਂ ਵਿਚ ਭਾਰੀ ਵਾਧਾ ਕਰਨ ਕਰਕੇ ਆਮ ਜਨਤਾ ਦੇ ਹੁੰਦੇ ਸੋਸ਼ਣ ਨੂੰ ਰੋਕਣ ਅਤੇ ਅਜਿਹੇ ਸਕੂਲਾਂ ਦੇ ਕੰਟਰੋਲ ਕਰਨ ਲਈ ਇਕ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ।

श्रीमती लक्ष्मी कांता चावला : स्पीकर साहिब, मुझे लगता है कि जो विचार अधीन तजवीज है, यह बहुत वर्षों से है । पंजाब और हरियाणा हाई कोर्ट ने सभी डी. सीज. को आदेश दिए हैं । जो फैसला आया है, वह लुधियाना के केस में हुआ था । लुधियाना सेवा संघ का एक वकील है, उस ने माननीय पंजाब और हरियाणा हाई कोर्ट से वरड़िक्ट लिया है कि सभी ड़ी. सीज प्राईवेट स्कूलों की फीस निर्धारित करें । मैं मंत्री जी से प्रार्थना करती हूं और आश्वासन चाहती हूं कि जो स्कूल ज्यादा फीस लेंगे, उस स्कूल को हम पंजाब में चलने नहीं देंगे । वे स्कूल बिल्डिंग फंड के नाम पर पैसे लेते हैं जो बिल्डिंग बच्चों के पैसों से बनाई जाती है, वह प्राईवेट न रहे, वह ट्रस्ट की या सरकार की हो जाये । इस से यह समस्या दूर हो जायेगी । जिस तरह फीस बढ़ रही है, उससे गरीब आदमी के बच्चे स्कूलों में पढ़ नहीं सकते । मैं शिक्षा मंत्री जी से इतना चाहती हूं कि इस बात को लागू कर देना चाहिए । जानकारी के लिए बता दूं कि फरवरी में माननीय हाई कोर्ट का फैसला आया था और सारे स्कूलों ने फीस जनवरी में ही रसीदें काट कर ले ली हैं इस की जांच कराएं और सख्ती से सरकार इस ले बच्चों के माता पिता को इस तरह की लूट से बचाया जाए और इसे रोका जाए ।

**ਮੰਤਰੀ :** ਮੈਂ ਭੈਣ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਹਾਈ ਕੋਰਟ ਦੀ ਡਾਇਰੈਕਸ਼ਨ ਐਜੂਕੇਸ਼ਨ ਡਿਪਾਰਟਮੈਂਟ ਨੂੰ ਨਹੀਂ ਦਿੱਤੀ ਗਈ ਹੈ ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਇਹ ਚੀਜ਼ ਇਨ੍ਹਾਂ ਦੇ ਕੰਟਰੋਲ ਵਿਚ ਨਹੀਂ, ਕੋਈ ਨਿਯਮ ਨਹੀਂ ਬਣਿਆ ਅਤੇ ਨਾ ਕੋਈ ਐਕਟ ਬਣਿਆ ਹੈ। ਇਸ ਲਈ ਉਨ੍ਹਾਂ ਨੇ ਡੀ. ਸੀਜ਼. ਨੂੰ ਹਦਾਇਤ ਕੀਤੀ ਹੈ ਕਿ ਜਿਥੇ ਧਿਆਨ ਵਿਚ ਆਵੇ ਕਿ ਪੈਸਾ ਜ਼ਿਆਦਾ ਲਿਆ ਜਾ ਰਿਹਾ ਹੈ, ਉਥੇ ਕੰਟਰੋਲ ਕੀਤਾ ਜਾਵੇ। ਮੈਂ ਕੱਲ੍ਹ ਬੇਨਤੀ ਕੀਤੀ ਸੀ ਕਿ ਦੋ ਮਹੀਨਿਆਂ ਦੇ ਅੰਦਰ ਕੋਈ ਹੋਰ ਮਾਨਯੋਗ ਮੈਂਬਰ ਜਾਂ ਭੈਣ ਜੀ ਵੀ ਸੁਝਾਅ ਦੇਣ ਤਾਂ ਕਿ ਅਸੀਂ ਨਿਯਮ ਬਣਾ ਦੇਈਏ ਜਿਸ ਨਾਲ ਇਸ ਤੇ ਕੰਟਰੋਲ ਹੋਵੇ ਅਤੇ ਬੱਚਿਆਂ ਤੋਂ ਫੀਸਾਂ ਜ਼ਿਆਦਾ ਨਾ ਲਈਆਂ ਜਾਣ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਕੀ ਇਹ ਵਾਕਿਆ ਹੀ ਬਣਾਉਣਗੇ ?

**ਸ੍ਰੀ ਸਪੀਕਰ :** ਬਸ ਜੀ। ਅਸੀਂ ਕੰਮ ਨਿਬੇੜਨਾ ਹੈ। ਅਗਲੀ ਕਾਲ ਅਟੈਂਨਸ਼ਨ ਪੁੱਟ ਕਰੋ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਅਗਲੀ ਤਾਂ ਪੜ੍ਹਨੀ ਪੈਣੀ ਹੈ। ਇਹ ਤਾਂ ਮਜਬੂਰੀ ਹੈ।

(क्रम संख्या 68)

श्रीमती लक्ष्मी कांता चावला : श्रीमान जी, मैं सरकार का ध्यान सार्वजनिक महत्व के अत्यावश्यक मामले की ओर आकर्षित करना चाहती हूं अर्थात :—

> फरीदकोट को दशमेश इन्सटीच्यूट आफ रिसर्च एन्ड डैंटल साईंसिज के 240 विद्यार्थी उन को डिग्री की मान्यता न मिलने से बहुत परेशान हैं और उन का भविष्य अन्धेरे में है। कालिज प्रबन्धक उन की डिग्री को डैंटल कौंसल भारत से मान्यता नहीं दिला सके। इस से 240 डाक्टर आन्दोलन कर रहे हैं और भूख हड़ताल पर बैठे हैं।

सरकार इन डाक्टरों की डिग्री को मान्यता दिलाने के लिये उचित कार्यवाही कर सदन में वक्तव्य दे।

**ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ (ਸ੍ਰੀ ਮਨੋਰੰਜਨ ਕਾਲੀਆ) :** ਸਪੀਕਰ ਸਾਹਿਬ, ਬੀ. ਡੀ. ਐਸ. ਡਿਗਰੀ ਦੀ ਮਾਨਤਾ ਡੈਂਟਲ ਕੌਂਸਲ ਆਫ ਇੰਡੀਆ/ਸੈਂਟਰਲ ਗੌਰਮਿੰਟ ਵੱਲੋਂ ਡੈਂਟਿਸਟ ਐਕਟ ਅਧੀਨ ਸਬੰਧਿਤ ਸੰਸਥਾ ਤੋਂ ਸਾਰੀਆਂ ਸ਼ਰਤਾਂ ਦੇ ਲੋੜਾਂ ਪੂਰੀਆਂ ਕਰਨ ਤੋਂ ਬਾਅਦ ਦਿੱਤੀ ਜਾਂਦੀ ਹੈ। ਅਜਿਹੀ ਡਿਗਰੀ ਨੂੰ ਡੈਂਟਲ ਕੌਂਸਲ ਆਫ ਇੰਡੀਆ/ਭਾਰਤ ਸਰਕਾਰ ਤੋਂ ਮਾਨਤਾ ਦਿਵਾਉਣ ਲਈ ਰਾਜ ਸਰਕਾਰ ਦੀ ਕੋਈ

ਦਖਲਅੰਦਾਜ਼ੀ ਨਹੀਂ ਹੁੰਦੀ। ਸਬੰਧਿਤ ਸੰਸਥਾ ਦੀ ਇਹ ਆਪਣੀ ਹੀ ਜਿੰਮੇਵਾਰੀ ਹੈ ਕਿ ਉਹ ਆਪਣੇ ਵਿਦਿਆਰਥੀਆ ਦੀ ਡਿਗਰੀ ਨੂੰ ਡੈਂਟਲ ਕੌਂਸਲ ਆਫ ਇੰਡੀਆ ਤੇ ਸੈਂਟਰਲ ਗੌਰਮਿੰਟ ਵੱਲੋਂ ਸਾਰੀਆਂ ਸ਼ਰਤਾਂ ਤੇ ਲੋੜਾਂ ਪੂਰੀਆਂ ਕਰਵਾ ਕੇ ਮਾਨਤਾ ਦਿਵਾਏ। ਰਾਜ ਸਰਕਾਰ ਨੂੰ ਵੀ ਆਪਣੀਆਂ ਸੰਸਥਾਵਾਂ ਵਿੱਚ ਚਲਦੇ ਕੋਰਸਾਂ ਦੀਆਂ ਡਿਗਰੀਆਂ ਦੀ ਮਾਨਤਾ ਕੌਂਸਲ ਦੀਆਂ ਸ਼ਰਤਾਂ ਤੇ ਲੋੜਾਂ ਪੂਰੀਆਂ ਕਰਕੇ ਹੀ ਕਰਵਾਉਣੀ ਪੈਂਦੀ ਹੈ। ਇਸ ਲਈ ਸਬੰਧਿਤ ਸੰਸਥਾਵਾਂ ਨੂੰ ਚਾਹੀਦਾ ਹੈ ਕਿ ਉਹ ਆਪਣੀ ਪੱਧਰ ਤੇ ਡੈਂਟਲ ਕੌਂਸਲ ਆਫ ਇੰਡੀਆ ਤੇ ਸੈਂਟਰਲ ਗੌਰਮਿੰਟ ਨੂੰ ਉਨ੍ਹਾਂ ਦੀਆਂ ਸ਼ਰਤਾਂ ਤੇ ਲੋੜਾਂ ਪੂਰੀਆ ਕਰਕੇ ਡਿਗਰੀ ਨੂੰ ਮਾਨਤਾ ਦਿਵਾਉਣ ਲਈ ਪਹੁੰਚ ਕਰੇ।

ਰਾਜ ਸਰਕਾਰ ਦੇ ਪਾਸ ਤਾਜ਼ਾ ਸੂਚਨਾ ਅਨੁਸਾਰ ਭਾਰਤ ਸਰਕਾਰ ਦੇ ਸਿਹਤ ਮੰਤਰਾਲੇ ਨੇ ਇਕ ਮੀਟਿੰਗ ਮਿਤੀ 24 ਮਾਰਚ, 2000 ਨੂੰ ਕੀਤੀ ਹੈ ਜਿਸ ਵਿੱਚ ਡੈਂਟਲ ਕੌਂਸਲ ਆਫ ਇੰਡੀਆ, ਬਾਬਾ ਫਰੀਦ ਯੂਨੀਵਰਸਿਟੀ ਆਫ ਹੈਲਥ ਸਾਇੰਸਿਜ਼, ਫਰੀਦਕੋਟ ਅਤੇ ਕਾਲਜ ਮੈਨੇਜਮੈਂਟ ਦੇ ਪ੍ਰਤੀਨਿਧੀ ਹਾਜ਼ਰ ਸਨ। ਇਸ ਮੀਟਿੰਗ ਵਿਚ ਇਹ ਫੈਸਲਾ ਕੀਤਾ ਗਿਆ ਕਿ ਕਾਲਜ ਮੈਨੇਜਮੈਂਟ ਪੰਜਾਬ ਸਰਕਾਰ ਨੂੰ ਲਿਖਤੀ ਰੂਪ ਵਿੱਚ ਆਪਣੀ ਇਹ ਸਹਿਮਤੀ ਦੇਵੇ ਕਿ ਉਹ 1992, 1993, 1994, ਅਤੇ 1995 ਵਿਚ ਜੋ ਭਾਰਤ ਸਰਕਾਰ ਦੀ ਮਨਜ਼ੂਰੀ ਤੋਂ ਬਿਨਾਂ ਦਾਖਲੇ ਕੀਤੇ ਹਨ, ਆਉਣ ਵਾਲੇ ਸਾਲਾਂ ਵਿਚ ਐਡਜਸਟ ਕਰਨਗੇ। ਇਸ ਉਪਰੰਤ ਪੰਜਾਬ ਸਰਕਾਰ ਇਸ ਤੇ ਆਪਣੀਆਂ ਸਿਫਾਰਸ਼ਾਂ ਘੱਲੇਗੀ ਅਤੇ 'ਫਰੀ' ਅਤੇ 'ਪੇਡ' ਸੀਟਾਂ ਦਾ ਵੇਰਵਾ ਵੀ ਦੇਵੇਗੀ। ਜੇਕਰ ਭਾਰਤ ਸਰਕਾਰ ਇਸ ਤਜਵੀਜ਼ ਨਾਲ ਸਹਿਮਤ ਹੋ ਜਾਂਦੀ ਹੈ ਤਾਂ 1992 ਦਾਖਲਾ ਬੈਚ ਤੋਂ ਕਾਲਜ ਨੂੰ ਮਾਨਤਾ ਦੇਣ ਬਾਰੇ ਵਿਚਾਰ ਕੀਤਾ ਜਾ ਸਕਦਾ ਹੈ।

श्रीमती लक्ष्मी कांता चावला : स्पीकर साहिब, मंत्री जी ने जो उत्तर दिया है। उसके पहले भाग से मैं बिलकुल संतुष्ट नहीं हूं। अगर पंजाब में कोई फ्राड दुकाने खोलता है, गलत ट्रैवल एजेंसी खोलता है या दूध में पानी मिला कर बेचता है तो सरकार उसके खिलाफ कार्यवाही करती है। उनको चैक किया जाता है। गलत कमेटियां पोलिटीशियनों के आर्शीवाद से खुलती है। सन् 1992 से ऐसी संस्थायें चल रही हैं। क्या यह पंजाब की सरकार की किताबों में अपराधी नहीं है? कालेज वाले हर एक विद्यार्थी से डाक्टरी की कलास में दाखिल होने के लिए एक लाख रूपया लेते हैं और रसीद 60 हजार रूपये की देते हैं। मेरा निवेदन है, मैं आदरणीय मंत्री जी से निवेदन करना चाहती हूं कि जिस तरह बी. आर. ऐस. इस्टीट्यूट पंचकूला जे. ऐस. ऐस. मैडीकल कालेज, मेसूर और हिमाचल प्रदेश डैंटल कालेज, सुंदर नगर को पिछली तारीख से मान्यता दी गई है। इनको भी उसी तरह मान्यता देकर बच्चों का भविष्य नष्ट होने से बचाया जाये। जिन्होंने ये कालेज खोले हैं, पंजाब सरकार उनके विरूद्ध कार्यावाही करे डी. सी. आई कार्यावाही करे क्योंकि इस में बच्चों का कोई दोष नहीं है। सरकार ने एक बार भी ऊंगली नहीं उठाई कि यह संस्थायें

[श्रीमती लक्ष्मी कांता चावला]

गलत हैं। ऐसी 6 संसथायों का तो मुझे भी पता है जो इस तरह की फ़राड डिगरी दे रही हैं। मेरी मंत्री जी से यह प्रार्थना है कि इन सभी के खिलाफ जो हो सकता है, करें। डी. सी. आई. वाले बहुत सारी इंस्पैक्शन कर चुके हैं। मैं पूछना चाहती हूं कि जो आज इस धोखा धड़ी में अपराधी हैं। उनको सज़ा दिलवाने के लिए मंत्री जी क्या करेंगे ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਸ ਦੇ ਵਿਚ ਪੰਜਾਬੀ ਯੂਨੀਵਰਸਿਟੀ ਇਨਵਾਲਵਡ ਜਾਪਦੀ ਹੈ। ਮੈਂ ਇਸ ਦੇ ਬਾਰੇ ਪੂਰੀ ਘੋਖ ਕਰਵਾ ਕੇ ਜ਼ਿੰਮੇਵਾਰੀ ਫਿਕਸ ਕਰਵਾਵਾਂਗਾ। ਜਿਹੜਾ ਵੀ ਦੋਸ਼ੀ ਪਾਇਆ ਗਿਆ, ਉਸਨੂੰ ਸਜ਼ਾ ਜ਼ਰੂਰ ਦਿੱਤੀ ਜਾਵੇਗੀ। ਜਿੱਥੋਂ ਤੱਕ ਬੱਚਿਆਂ ਦੇ ਭਵਿਖ ਦਾ ਤੁਅੱਲਕ ਹੈ, ਜਿਸ ਤਰ੍ਹਾਂ ਕਿ ਮੈਂ ਅੱਗੇ ਵੀ ਅਰਜ਼ ਕੀਤੀ ਹੈ, ਜਿਹੜੀ ਕਾਲਜ ਮੈਨੇਜਮੈਂਟ ਹੈ, ਉਸ ਨੇ ਇਕ ਰਿਪਰੇਜ਼ੇਂਟੇਸ਼ਨ ਦੇਣੀ ਹੈ ਕਿ ਕੁੱਲ ਪੁਰਾਣੇ ਸਟੂਡੇਂਟਸ 240 ਹਨ। ਹਰ ਸਾਲ 60 ਸੀਟਾਂ ਉਨ੍ਹਾਂ ਨੂੰ ਭਰਨ ਦੀ ਇਜਾਜ਼ਤ ਹੈ। ਉਸ ਦੇ ਵਿਚ ਉਹ 22 ਸਟੂਡੈਂਟਸ ਪੁਰਾਣੇ ਅੰਡਜਸਟ ਕਰਨਗੇ। ਥਿਉਰੇਟੀਕਲੀ ਫਿਰ ਉਹ ਸਾਨੂੰ ਜਿਹੜੀ ਰਿਪਰੇਜ਼ੇਂਟੇਸ਼ਨ ਦੇਣਗੇ, ਅਸੀਂ ਉਸ ਤੇ ਪੂਰੀ ਤਰ੍ਹਾਂ ਵਿਚਾਰ ਕਰਕੇ ਅਤੇ ਰਿਕੁਮੈਂਡੇਸ਼ਨ ਕਰਕੇ ਪੰਜਾਬ ਸਰਕਾਰ ਵੱਲੋਂ ਸੇਂਟਰ ਗੌਰਮਿੰਟ ਨੂੰ ਭੇਜਾਂਗੇ। ਫਿਰ ਕੇਂਦਰੀ ਸਰਕਾਰ ਮਾਨਤਾ ਦੇਣ ਬਾਰੇ ਫੈਸਲਾ ਕਰੇਗੀ। ਅਗਲੇ ਸਾਲ ਲਈ ਐਡਮਿਸ਼ਨ ਹਾਲੇ ਨਹੀਂ ਹੋਈ ਹੈ। ਹਾਲੇ ਤੱਕ ਕਾਲਜ ਮੈਨੇਜਮੈਂਟ ਨੇ ਪੰਜਾਬ ਸਰਕਾਰ ਨੂੰ ਰਿਪਰੇਜ਼ੇਂਟੇਸ਼ਨ ਨਹੀਂ ਦਿੱਤੀ, ਜਿਵੇਂ ਕਿ ਸੇਂਟਰਲ ਗਰਮਿੰਟ ਨੇ ਨਿਰਦੇਸ਼ ਦਿੱਤੇ ਸਨ। ਜਦੋਂ ਪ੍ਰਤੀ ਬੇਨਤੀ ਆ ਜਾਵੇਗੀ, ਅਸੀਂ ਉਸ ਨੂੰ ਘੋਖ ਕੇ, ਪੜਤਾਲ ਕਰਕੇ ਅਤੇ ਰਿਕੁਮੈਂਡ ਕਰਕੇ ਉਹ ਕੇਂਦਰ ਸਰਕਾਰ ਨੂੰ ਭੇਜਾਂਗੇ ਕਿ ਇਨ੍ਹਾਂ ਡਿਗਰੀਆਂ ਨੂੰ ਮਾਨਤਾ ਦਿੱਤੀ ਜਾਵੇ ਤਾਂ ਕਿ ਸਟੂਡੈਂਟਸ ਦਾ ਭਵਿੱਖ ਖਰਾਬ ਨਾ ਹੋਵੇ।

**ਸਰਦਾਰ ਮਨਜੀਤ ਸਿੰਘ ਕਲੱਕਤਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਦ ਵਿਦਿਆਰਥੀਆਂ ਦੇ ਭਵਿੱਖ ਦਾ ਸਵਾਲ ਸਰਕਾਰ ਦੇ ਨੋਟਿਸ ਵਿਚ ਆ ਗਿਆ ਹੈ ਤਾਂ ਕੀ ਪੰਜਾਬ ਸਰਕਾਰ ਸੂਓ-ਮਾਟੋ ਦਖਲਅੰਦਾਜ਼ੀ ਕਰਕੇ ਇਸ ਦਾ ਹੱਲ ਕੱਢੇਗੀ ? ਇਸ ਨੂੰ ਹੱਲ ਕਰਵਾਉਣ ਲਈ ਕੀ ਉਹ ਯਤਨ ਕਰਨਗੇ ?

**ਸ਼੍ਰੀ ਸਪੀਕਰ** : ਮੰਤਰੀ ਜੀ, ਕੀ ਤੁਸੀਂ ਦਖਲਅੰਦਾਜ਼ੀ ਕਰਕੇ ਇਸ ਦਾ ਹੱਲ ਕਰੋਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਵਿਚ ਕਾਲਜ ਦੀ ਮੈਨੇਜਮੈਂਟ ਨੇ ਰਿਪਰੇਜ਼ੇਂ-ਟੇਸ਼ਨ ਦੇਣੀ ਹੁੰਦੀ ਹੈ ਅਤੇ ਉਸ ਉਤੇ ਅਸਾਂ ਹਮਦਰਦੀ ਨਾਲ ਵਿਚਾਰ ਕਰਕੇ ਸੇਂਟਰਲ ਗੌਰਮਿੰਟ ਨੂੰ ਭੇਜਣੀ ਹੁੰਦੀ ਹੈ।

---

(ਕ੍ਰਮ ਨੰ: 70)

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ

ਪਟਿਆਲਾ ਸ਼ਹਿਰ ਵਿੱਚ ਬਾਜਵਾ ਕਲੋਨੀ, ਹਰਗੋਬਿੰਦ, ਮਾਡਲ ਟਾਊਨ, ਇੰਦਰਾ ਕਲੋਨੀ, ਵਿਰਕ ਕਲੋਨੀ, ਅਨੰਦ ਨਗਰ ਅਤੇ ਤ੍ਰਿਪੜੀ ਟਾਊਨ ਵਿੱਚ ਸਫ਼ਾਈ ਦਾ ਬਹੁਤ ਹੀ ਮੰਦਾ ਹਾਲ ਹੈ । ਕਈ ਥਾਵਾਂ ਤੇ ਸੀਵਰੇਜ ਦਾ ਪਾਣੀ ਬਹੁਤ ਰੁਕ ਕੇ ਗਲੀਆਂ ਵਿੱਚ ਖੜ੍ਹਾ ਹੈ । ਅਜਿਹਾ ਹੋਣ ਨਾਲ ਸ਼ਹਿਰ ਵਿੱਚ ਗੰਦਗੀ, ਮੱਛਰ, ਮੱਖੀਆਂ ਦੀ ਭਰਮਾਰ ਹੈ ਅਤੇ ਕਈ ਪ੍ਰਕਾਰ ਦੀਆਂ ਭਿਆਨਕ ਬਿਮਾਰੀਆਂ ਫੈਲਣ ਦਾ ਡਰ ਬਣਿਆ ਹੋਇਆ ਹੈ । ਸਰਕਾਰ ਇਸ ਸਬੰਧੀ ਆਪਣੀ ਸਥਿਤੀ ਸਪਸ਼ਟ ਕਰੇ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ।

**ਸਥਾਨਕ ਸਰਕਾਰ, ਕਿਰਤ ਤੇ ਰੋਜਗਾਰ ਮੰਤਰੀ** (ਸ਼੍ਰੀ ਬਲਰਾਮਜੀ ਦਾਸ ਟੰਡਨ) : ਸਪੀਕਰ ਸਾਹਿਬ, ਇਹ ਕਹਿਣਾ ਠੀਕ ਨਹੀਂ ਹੈ ਕਿ ਪਟਿਆਲਾ ਸ਼ਹਿਰ ਦੇ ਬਾਜਵਾ ਕਲੋਨੀ ਹਰਗੋਬਿੰਦ ਨਗਰ, ਇੰਦਰਾ ਕਲੋਨੀ, ਮਾਡਲ ਟਾਊਨ, ਵਿਰਕ ਕਲੋਨੀ, ਆਨੰਦ ਨਗਰ ਅਤੇ ਤ੍ਰਿਪੜੀ ਟਾਊਨ ਵਿਚ ਸਫ਼ਾਈ ਦਾ ਪ੍ਰਬੰਧ ਮਾੜਾ ਹੈ । ਇਸ ਸਬੰਧ ਵਿਚ ਦੱਸਿਆ ਜਾਂਦਾ ਹੈ ਕਿ ਪਟਿਆਲਾ ਸ਼ਹਿਰ ਵਿਚ ਰਾਤ ਨੂੰ ਟੀਮਾਂ ਲਗਾ ਕੇ ਟਾਸਕ ਫੋਰਸ ਰਾਹੀਂ ਸਫ਼ਾਈ ਕਰਵਾਈ ਜਾਂਦੀ ਹੈ । ਆਨੰਦ ਨਗਰ 'ਬੀ' ਵਿਚ ਮੁਹੱਲਾ ਸੁਧਾਰ ਕਮੇਟੀ ਰਾਹੀਂ ਸਫ਼ਾਈ ਸੇਵਕ ਰੱਖੇ ਹੋਏ ਹਨ ਜੋ ਕਿ ਇਥੇ ਸਫਾਈ ਦਾ ਕੰਮ ਕਰਦੇ ਹਨ ਅਤੇ ਗੰਦ ਦੀ ਰਿਮੂਵਲ ਨਗਰ ਨਿਗਮ, ਵੱਲੋਂ ਕੀਤੀ ਜਾਂਦੀ ਹੈ । ਮਾਡਲ ਟਾਊਨ ਅਤੇ ਤ੍ਰਿਪੜੀ ਨਗਰ ਵਿਖੇ ਰੈਗੂਲਰ ਸਟਾਫ ਨਾਲ ਸਫ਼ਾਈ ਕਰਵਾਈ ਜਾਂਦੀ ਹੈ । ਮੱਛਰ ਅਤੇ ਮੱਖੀ ਦੀ ਰੋਕ ਥਾਮ ਲਈ, ਫੋਗਿੰਗ ਮਸ਼ੀਨ ਰਾਹੀਂ ਮੈਥਲੀਨ ਟੈਕਨੀਕਲ ਸਪਰੇਅ ਕੀਤੀ ਜਾਂਦੀ ਹੈ ।

ਪਟਿਆਲਾ ਸ਼ਹਿਰ ਦੀਆਂ ਬਾਹਰਲੀਆਂ ਕਲੋਨੀਆਂ ਵਿਚ ਟਾਸਕ ਫੋਰਸ ਰਾਹੀਂ ਸਫਾਈ ਕਰਵਾਈ ਜਾਂਦੀ ਹੈ । ਸਫ਼ਾਈ ਦੇ ਕੰਮ ਵਿਚ ਅੱਗੇ ਨਾਲੋਂ ਸੁਧਾਰ ਹੈ । ਜਿਥੋਂ ਤੱਕ ਸੀਵਰੇਜ ਦੇ ਪਾਣੀ ਦਾ ਰੁਕਣ ਦਾ ਸਵਾਲ ਹੈ, ਹੁਣ ਕਿਸੇ ਗਲੀ ਵਿਚ ਪਾਣੀ ਨਹੀਂ ਖੜਿਆ ਹੈ । ਸੀਵਰੇਜ ਦੀ ਸਫ਼ਾਈ ਵੀ ਕ੍ਰਮਵਾਰ ਕੀਤੀ ਜਾ ਰਹੀ ਹੈ ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਇਹ ਕਹਿਣਾ ਠੀਕ ਨਹੀਂ ਹੈ ਕਿ ਸ਼ਹਿਰ ਦੇ ਵਿਚ ਸਫ਼ਾਈ ਨਹੀਂ ਹੋ ਰਹੀ । ਮੇਰੇ ਹਲਕੇ ਸਮਾਣਾ ਅਤੇ ਪਟਿਆਲਾ ਵਿਚ 100 ਕਲੋਨੀਆਂ ਐਸੀਆਂ ਹਨ ਜਿਥੇ ਇਸ ਤਰ੍ਹਾਂ ਦੀ ਪ੍ਰਾਬਲਮ ਹੈ । ਕਿਰਪਾ ਕਰਕੇ ਇਹ ਮੇਰੇ ਨਾਲ ਟਾਈਮ ਫਿਕਸ ਕਰ ਲੈਣ, ਮੈਂ ਇਨ੍ਹਾਂ ਨੂੰ ਮੌਕਾ ਵਿਖਾ ਸਕਦਾ ਹਾਂ । ਇਹ ਆਨੰਦ ਨਗਰ ਅਤੇ ਬਾਜਵਾ ਕਲੋਨੀ ਨੂੰ ਹੀ ਵੇਖ ਆਉਣ, ਉਥੇ ਪਾਣੀ ਰੁਕਣ ਕਰਕੇ ਬੜਾ ਚਿੱਕੜ ਖੜ੍ਹਾ ਹੈ । ਪਟਿਆਲਾ ਦੀਆਂ ਬਾਹਰਲੀਆਂ ਕਲੋਨੀਆਂ ਵਿਚ ਪਹਿਲ ਦੇ ਆਧਾਰ ਤੇ ਸਫ਼ਾਈ ਦਾ ਕੰਮ ਹੋਣਾ ਚਾਹੀਦਾ ਹੈ, ਨਾ ਕਿ ਇਹ ਕਾਗਜ਼ਾਂ ਵਿਚ ਹੀ ਸਫਾਈ ਹੋਵੇ । ਇਨ੍ਹਾਂ ਕਲੋਨੀਆਂ ਦੇ ਵਿਚ ਸਫਾਈ ਦਾ ਪ੍ਰਬੰਧ ਹੋਣਾ ਚਾਹੀਦਾ ਹੈ, ਸੜਕਾਂ ਦਾ ਅੱਛਾ ਪ੍ਰਬੰਧ ਹੋਣਾ ਚਾਹੀਦਾ ਹੈ, ਪੀਣ ਦੇ ਪਾਣੀ ਦਾ ਪ੍ਰਬੰਧ ਹੋਣਾ ਚਾਹੀਦਾ ਹੈ ਅਤੇ ਸੀਵਰੇਜ ਦਾ ਪ੍ਰਬੰਧ ਹੋਣਾ ਚਾਹੀਦਾ ਹੈ । ਮੰਤਰੀ ਜੀ ਨੂੰ ਇਸ ਗੱਲ ਦਾ ਭਰੋਸਾ ਸਾਨੂੰ ਦੇਣਾ ਚਾਹੀਦਾ ਹੈ ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੀ ਸਪਲੀਮੈਂਟਰੀ ਦੇ ਵਿਚ ਬਹੁਤ ਸਾਰੀਆਂ ਗੱਲਾਂ ਕਹਿ ਦਿੱਤੀਆਂ ਹਨ ਜਦ ਕਿ ਗੱਲ ਸਿਰਫ ਇਨ੍ਹਾਂ ਕਲੋਨੀਆਂ ਵਿਚ ਸਫਾਈ ਦੀ ਸੀ । ਇਸ ਬਾਰੇ ਮੈਂ ਇਨ੍ਹਾਂ ਨੂੰ ਦੱਸ ਦਿੱਤਾ ਹੈ ਅਤੇ ਮੈਂ ਭਰੋਸਾ ਦਿੰਦਾ ਹਾਂ ਕਿ ਉਥੇ ਕੰਮ ਬਿਲਕੁਲ ਠੀਕ ਹੋ ਰਿਹਾ ਹੈ । ਜੇਕਰ ਕੋਈ ਕਮੀ ਹੈ ਤਾਂ ਇਹ ਮੇਰੇ ਨੋਟਿਸ ਵਿਚ ਲਿਆਉਣ ਅਤੇ ਅਗਰ ਜ਼ਰੂਰਤ ਪਈ ਤਾਂ ਮੈਂ ਦੇਖ ਵੀ ਆਵਾਂਗਾ ।

---

## FINANCIAL BUSINESS

## PRESENTATION OF THE EXCESS DEMANDS OVER GRANTS AND APPROPRIATIONS FOR THE YEARS FROM 1990-91 TO 1995-96

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿਤਲ)** : ਸ਼੍ਰੀਮਾਨ ਜੀ, ਮੈਂ, ਸਾਲਾਂ 1990-91, 1991-92, 1992-93, 1993-94 1994-95 ਅਤੇ 1995-96 ਲਈ ਗ੍ਰਾਂਟਾਂ ਅਤੇ ਨਮਿੱਤਣਾਂ ਤੋਂ ਵਾਧੂ ਮੰਗਾਂ ਪੇਸ਼ ਕਰਦਾ ਹਾਂ ।

---

## LEGISLATIVE BUSINESS

## 1. THE EAST PUNJAB MINISTERS SALARIES (AMENDMENT) BILL, 2000

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਸ਼੍ਰੀਮਾਨ ਜੀ, ਮੈਂ, ਪੂਰਬੀ ਪੰਜਾਬ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ ਪੇਸ਼ ਕਰਦਾ ਹਾਂ । ਸ਼੍ਰੀਮਾਨ ਜੀ, ਮੈ ਇਹ ਵੀ ਪ੍ਰਸਤਾਵ ਕਰਦਾ ਹਾਂ—

> ਕਿ ਪੂਰਬੀ ਪੰਜਾਬ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ—

> ਕਿ ਪੂਰਬੀ ਪੰਜਾਬ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਬਹਿਸ ।

(ਕੋਈ ਵੀ ਮੈਂਬਰ ਬੋਲਣ ਲਈ ਖੜ੍ਹਾ ਨਹੀਂ ਹੋਇਆ ।)

**ਸ਼੍ਰੀ ਸਪੀਕਰ** : ਪ੍ਰਸ਼ਨ ਹੈ

> ਕਿ ਪੂਰਬੀ ਪੰਜਾਬ ਮੰਤਰੀਆਂ ਦੀਆਂ ਤਨਖਾਹਾ (ਸੋਧਨਾ) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

**ਸ਼੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਚਾਰ ਕਰੇਗਾ

ਕਲਾਜ਼ 1 ਦੀ ਉਪ-ਕਲਾਜ਼ (2)

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ ਕਲਾਜ਼ (2) ਬਿਲ ਦਾ ਹਿੱਸਾ ਹੈ।

ਪ੍ਰਸਤਾਵ ਪ੍ਰਵਾਨ ਹੋਇਆ।

ਕਲਾਜ਼ 2

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 2 ਬਿੱਲ ਦਾ ਹਿੱਸਾ ਹੈ।

ਪ੍ਰਸਤਾਵ ਪ੍ਰਵਾਨ ਹੋਇਆ।

ਕਲਾਜ਼-3

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼-3 ਬਿਲ ਦਾ ਹਿੱਸਾ ਹੈ।

ਪ੍ਰਸਤਾਵ ਪ੍ਰਵਾਨ ਹੋਇਆ।

ਕਲਾਜ਼-1 ਦੀ ਉਪ-ਕਲਾਜ਼ (1)

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼-1 ਦੀ ਉਪ-ਕਲਾਜ਼ (1) ਬਿਲ ਦਾ ਹਿੱਸਾ ਹੈ।

ਪ੍ਰਸਤਾਵ ਪ੍ਰਵਾਨ ਹੋਇਆ।

ਸਿਰਲੇਖ

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ।

ਪ੍ਰਸਤਾਵ ਪ੍ਰਵਾਨ ਹੋਇਆ।

ਸਪੀਕਰ : ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ।

ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ੍ਰੀ ਮਦਨ ਮੋਹਨ ਮਿੱਤਲ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ :

ਕਿ ਪੂਰਬੀ ਪੰਜਾਬ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ ਪਾਸ ਕੀਤਾ ਜਾਵੇ।

ਸ਼੍ਰੀ ਸਪੀਕਰ : ਪ੍ਰਸਤਾਵ ਕੀਤਾ—

ਕਿ ਪੂਰਬੀ ਪੰਜਾਬ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ ਪਾਸ ਕੀਤਾ ਜਾਵ ।

ਸ਼੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਪੂਰਬੀ ਪੰਜਾਬ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿੱਲ ਪਾਸ ਕੀਤਾ ਜਾਵੇ

ਪ੍ਰਸਤਾਵ ਪ੍ਰਵਾਨ ਹੋਇਆ

---

## 2. THE SALARIES AND ALLOWANCES OF DEPUTY MINISTERS, PUNJAB (AMENDMENT) BILL, 2000

ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) ਸ੍ਰੀਮਾਨ ਜੀ. ਮੈਂ, ਪੰਜਾਬ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿਲ ਪੇਸ਼ ਕਰਦਾ ਹਾਂ ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸਤਾਵ ਕੀਤਾ—

ਕਿ ਪੰਜਾਬ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਬਹਿਸ ।

(ਕੋਈ ਵੀ ਮੈਂਬਰ ਬੋਲਣ ਲਈ ਖੜ੍ਹਾ ਨਹੀਂ ਹੋਇਆ ।)

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਪੰਜਾਬ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

ਸ੍ਰੀ ਸਪੀਕਰ : ਹੁਣ ਸਦਨ ਬਿੱਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

ਕਲਾਜ਼ 1 ਦੀ ਉਪ-ਕਲਾਜ਼ (2)

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (2) ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਕਲਾਜ਼ 2

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

ਪ੍ਰਸਤਾਵ ਪ੍ਰਵਾਨ ਹੋਇਆ।

ਕਲਾਜ਼ 3

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 3 ਬਿਲ ਦਾ ਹਿੱਸਾ ਹੈ।

ਪ੍ਰਸਤਾਵ ਪ੍ਰਵਾਨ ਹੋਇਆ।

ਕਲਾਜ਼-1 ਦੀ ਉਪ-ਕਲਾਜ਼ (1)

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼-1 ਦੀ ਉਪ-ਕਲਾਜ਼ (1) ਬਿੱਲ ਦਾ ਹਿੱਸਾ ਹੈ।

ਪ੍ਰਸਤਾਵ ਪ੍ਰਵਾਨ ਹੋਇਆ।

ਸਿਰਲੇਖ

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

ਪ੍ਰਸਤਾਵ ਪ੍ਰਵਾਨ ਹੋਇਆ।

**ਸ੍ਰੀ ਸਪੀਕਰ** : ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ੍ਰੀ ਮਦਨ ਮੋਹਨ ਮਿੱਤਲ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿੱਲ ਪਾਸ ਕੀਤਾ ਜਾਵੇ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿਲ ਪਾਸ ਕੀਤਾ ਜਾਵੇ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿੱਲ ਪਾਸ ਕੀਤਾ ਜਾਵੇ।

ਪ੍ਰਸਤਾਵ ਪ੍ਰਵਾਨ ਹੋਇਆ

———

## 3. THE PUNJAB GENERAL SALES TAX (THIRD AMENDMENT) BILL, 2000

**ਅਬਕਾਰੀ ਤੇ ਕਰ ਮੰਤਰੀ** (ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ) : ਸ੍ਰੀਮਾਨ ਜੀ, ਮੈਂ ਪੰਜਾਬ ਆਮ ਵਿਕਰੀ ਕਰ (ਤੀਜੀ ਸੋਧਨਾ) ਬਿਲ ਪੇਸ਼ ਕਰਦਾ ਹਾਂ ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

> ਕਿ ਪੰਜਾਬ ਆਮ ਵਿਕਰੀ ਕਰ (ਤੀਜੀ ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

> ਕਿ ਪੰਜਾਬ ਆਮ ਵਿਕਰੀ ਕਰ (ਤੀਜੀ ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਬਹਿਸ**

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, ਇਸ ਤੇ ਕੋਈ ਜ਼ਿਆਦਾ ਮਤਭੇਦ ਵਾਲੀ ਗੱਲ ਤਾਂ ਨਹੀਂ ਪਰ ਮੈਂ 2 ਮਿੰਟ ਵਿਚ ਹੀ ਕੁਝ ਸ਼ਬਦ ਇਸ ਅਮੈਂਡਮੈਂਟ ਬਾਰੇ ਕਹਿਣੇ ਹਨ । ਬੇਸ਼ੱਕ ਇਹ ਅਮੈਂਡਮੈਂਟ ਬੜੀ ਛੋਟੀ ਜਿਹੀ ਹੈ, ਪਰ ਇਹ ਛੋਟੇ ਟਰੇਡਰਜ਼ ਵਾਸਤੇ ਬਹੁਤ ਨੁਕਸਾਨਦੇਹ ਹੈ । ਇਸ ਦੇ ਐਕਟ ਵਿਚ ਪਹਿਲਾਂ ਇਹ ਵਿਵਸਥਾ ਸੀ ਕਿ ਅਸੈਸਮੈਂਟ ਦੇ ਬਾਅਦ ਸਬੰਧਤ ਡਿਪਾਰਟਮੈਂਟ ਜਿੰਨੀ ਵੀ ਡਿਮਾਂਡ ਕਰਦਾ ਸੀ ਜਾਂ ਪਨੈਲਟੀ ਲਾਉਂਦਾ ਸੀ, ਉਸਦੀ ਸਟੇਅ ਦੀ ਪ੍ਰੋਵੀਜ਼ਨ ਉਸ ਵਿਚ ਸੀ । ਅਗਰ ਡਿਪਾਰਟਮੈਂਟ ਡਿਮਾਂਡ ਕਰਦਾ ਸੀ ਜਾਂ ਪਨੈਲਟੀ ਲਾ ਦਿੰਦਾ ਸੀ ਤਾਂ ਟਰੇਡਰ ਕੋਲ ਇਹ ਹੱਕ ਸੀ ਕਿ ਉਹ ਕਮਿਸ਼ਨਰ ਜਾਂ ਟ੍ਰਿਬਿਊਨਲ ਲੈਵਲ ਤੇ ਸਟੇਅ ਲੈ ਸਕਦਾ ਸੀ । ਹੁਣ ਇਸ ਵਿਚ ਨਵੀਂ ਪ੍ਰੋਵੀਜ਼ਨ ਕਰ ਦਿੱਤੀ ਗਈ ਹੈ ਕਿ ਡਿਪਾਰਟਮੈਂਟ ਜੋ ਵੀ ਡਿਮਾਂਡ ਕਰਦਾ ਹੈ ਜਾਂ ਪਨਲਟੀ ਲਾਉਂਦਾ ਹੈ, ਉਸਦਾ 25% ਹਰ ਹਾਲਤ ਵਿਚ ਟਰੇਡਰ ਨੂੰ ਡਿਪਾਜ਼ਿਟ ਕਰਾਉਣਾ ਹੋਵੇਗਾ, ਜਿਸ ਵਿਚ ਸਟੇਅ ਦੀ ਪ੍ਰੋਵੀਜ਼ਨ ਨਹੀਂ ਰੱਖੀ ਗਈ । ਮੇਰਾ ਇਸ ਬਾਰੇ ਖਦਸ਼ਾ ਹੈ ਜਿਸ ਕਰਕੇ ਮੈਂ ਇਸ ਅਮੈਂਡਮੈਂਟ ਨਾਲ ਸਹਿਮਤ ਨਹੀਂ ਕਿ ਵੱਡੇ ਟਰੇਡਰਾਂ ਦੀ ਤਾਂ ਕਰੋੜਾਂ ਦੀ ਅਸੈਸਮੈਂਟ ਹੋਵੇਗੀ ਅਤੇ ਉਸਦਾ 25% ਭਰਨ ਵਿਚ ਉਨ੍ਹਾਂ ਦਾ ਕੋਈ ਨੁਕਸਾਨ ਨਹੀਂ ਹੋਵੇਗਾ ਪਰ ਛੋਟੇ ਟਰੇਡਰਾਂ ਨੂੰ ਲੁੱਟਣ ਦਾ ਇਹ ਇਕ ਰਾਹ ਖੁੱਲ੍ਹ ਗਿਆ ਹੈ । ਇਸ ਮਹਿਕਮੇ ਵਿਚ ਲੁੱਟਣ ਖੋਹਣ ਦਾ ਕੰਮ ਤਾਂ ਵੈਸੇ ਵੀ ਜ਼ਿਆਦਾ ਹੁੰਦਾ ਹੈ । ਡਿਪਾਰਟਮੈਂਟ ਵਾਲੇ ਕਿਸੇ ਨੂੰ ਵੀ ਡਰਾ ਧਮਕਾ ਸਕਦੇ ਹਨ ਕਿ ਤੇਰੀ ਏਨੀ ਅਸੈਸਮੈਂਟ ਹੋ ਜਾਵੇਗੀ. ਏਨੀ ਪਨੈਲਟੀ ਹੋ ਜਾਵੇਗੀ ਅਤੇ ਉਸ ਵਿਚਾਰੇ ਨੂੰ ਉਹ ਜਮ੍ਹਾਂ ਕਰਾਉਣੀ ਪੈਣੀ ਹੈ । ਇਸਦੇ ਨਾਲ ਹੀ ਸਟੇਅ ਦੀ ਪ੍ਰੋਵੀਜ਼ਨ ਨਾ ਹੋਣ ਕਰਕੇ ਉਸ ਲਈ ਬੜੀਆਂ ਮੁਸ਼ਕਲਾਂ ਖੜੀਆਂ ਹੋ ਸਕਦੀਆਂ ਹਨ । ਬਾਕੀ ਜਿਹੜੀਆਂ ਅਪੀਲਾਂ ਹਨ, ਮੰਤਰੀ ਸਾਹਿਬ ਵੀ ਇਸ ਨਾਲ

ਸਹਿਮਤ ਹਨ, ਕਿ ਉਹ ਕਮਿਸ਼ਨਰ ਅਤੇ ਟ੍ਰਿਬਿਊਨਲ ਲੇਵਲ ਤੇ ਸਾਲਾਂ-ਬੱਧੀ ਲਟਕਦੀਆਂ ਰਹਿੰਦੀਆਂ ਹਨ । ਉਸ ਦੇ ਫੈਸਲੇ ਨੂੰ ਵੀ ਕੋਈ ਟਾਈਮ ਬੱਧ ਨਹੀਂ ਕੀਤਾ ਗਿਆ, ਕੇਸ ਦਾ ਕੋਈ ਸਮਾਂ ਨਿਸ਼ਚਿਤ ਨਹੀਂ ਕੀਤਾ ਗਿਆ. ...

**ਆਬਕਾਰੀ ਤੇ ਕਰ ਮੰਤਰੀ** (ਬੈਠੇ, ਬੈਠੇ) : ਸਮਾਂ ਨਿਸ਼ਚਿਤ ਕਰ ਦਿੱਤਾ ਗਿਆ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਜੇ ਸਮਾਂ ਨਿਸ਼ਚਿਤ ਹੋ ਗਿਆ ਹੈ ਤਾਂ ਠੀਕ ਹੈ । ਬਾਕੀ ਇਸ ਨੂੰ ਮੈਂ ਸਮਝਦਾ ਹਾਂ ਕਿ ਤੁਸੀਂ ਥੋੜ੍ਹਾ ਜਿਹਾ ਰੀਵਿਊ ਕਰੋ ਔਰ ਜਿਹੜਾ ਪਹਿਲਾਂ ਟਰੇਡਰ ਕੋਲ ਸਟੇਅ ਲੈਣ ਦਾ, ਕਮਿਸ਼ਨਰ ਅਤੇ ਟ੍ਰਿਬਿਊਨਲ ਲੈਵਲ ਤੱਕ ਜਾਣ ਦਾ ਹੱਕ ਸੀ, ਉਸ ਨੂੰ ਕਾਇਮ ਰੱਖਣਾ ਚਾਹੀਦਾ ਹੈ । ਮੇਰਾ ਇਸ ਅਮੈਂਡਮੈਂਟ ਤੋਂ ਪ੍ਰਭਾਵ ਹੈ ਕਿ ਉਸਦੇ ਉਸ ਹੱਕ ਨੂੰ ਖ਼ਤਮ ਕਰ ਦਿੱਤਾ ਗਿਆ ਹੈ, ਮੈਂ ਇਸ ਕਰਕੇ ਇਸ ਦੇ ਨਾਲ ਇਤਫਾਕ ਨਹੀਂ ਰੱਖਦਾ ।

**ਸ੍ਰੀ ਰਮੇਸ਼ ਚੰਦਰ ਡੋਗਰਾ** (ਦਸੂਹਾ) : ਸਪੀਕਰ ਸਾਹਿਬ, ਮੈਂ ਇਸ ਅਮੈਂਡਮੈਂਟ ਦਾ ਕੜਾ ਵਿਰੋਧ ਕਰਦਾ ਹਾਂ । I stand to oppose this amendment. ਕਿਉਂਕਿ ਇਹ ਜਿਹੜੀ ਅਮੈਂਡਮੈਂਟ ਹੈ, ਇਸ ਨਾਲ ਛੋਟੇ ਵਪਾਰੀ ਨੂੰ ਬਹੁਤ ਜ਼ਿਆਦਾ ਨੁਕਸਾਨ ਹੋਣਾ ਹੈ । ਮੈਨੂੰ ਇਕ ਗੱਲ ਦੀ ਸਮਝ ਨਹੀਂ ਆਉਂਦੀ ਕਿ ਮਿੱਤਲ ਸਾਹਿਬ ਅਤੇ ਉਨ੍ਹਾਂ ਦੇ ਹੋਰ ਸਾਥੀ ਜ ਕਿ ਆਪਣੇ ਆਪ ਨੂੰ ਵਪਾਰੀਆਂ ਦੇ ਨੁਮਾਇੰਦੇ ਕਹਾਉਂਦੇ ਹਨ, ਇਹ ਜਿਹੜੀ ਅਮੈਂਡਮੈਂਟ ਇਥੇ ਲਿਆਂਦੀ ਗਈ ਹੈ, ਉਸ ਦੇ ਨਾਲ ਇਹ ਕਿਵੇਂ ਆਪਣੀ ਸਹਿਮਤੀ ਦਾ ਪ੍ਰਗਟਾਵਾ ਕਰਦੇ ਹਨ । ਮੈਨੂੰ ਇਸ ਗੱਲ ਤੇ ਹੈਰਾਨੀ ਹੋ ਰਹੀ ਹੈ । ਟਰੇਡਰ ਕਦੇ ਵੀ ਇਸ ਤਰ੍ਹਾਂ ਦੀ ਰਿਕੁਐਸਟ ਨਹੀਂ ਕਰੇਗਾ ਕਿ ਪਹਿਲਾਂ ਮੇਰਾ 25% ਪੈਸਾ ਬਤੌਰ ਪਨੈਲਿਟੀ ਜਮ੍ਹਾਂ ਕਰਨਾ ਲਵੋ । ਇਹ ਜਿਹੜੀ ਅਮੈਂਡਮੈਂਟ ਸਰਕਾਰੀ ਲੈਵਲ ਤੇ ਹੋ ਰਹੀ ਹੈ, ਇਸ ਦੇ ਪ੍ਰਤੀ ਖਾਸ ਕਰਕੇ ਬੀ. ਜੇ. ਪੀ. ਦਾ ਜੋ ਰਵੱਈਆ ਹੈ, ਉਸ ਤੇ ਮੈਨੂੰ ਬਹੁਤ ਦੁਖ ਹੈ । ਇਹ ਜਮਾਤ ਹਮੇਸ਼ਾ ਵਪਾਰੀਆਂ ਦਾ ਨੁਮਾਇੰਦਾ ਆਪਣੇ ਆਪ ਨੂੰ ਕਹਾਉਂਦੀ ਰਹੀ ਹੈ ਲੇਕਿਨ ਇਹੀ ਜਮਾਤ ਉਨ੍ਹਾਂ ਦੇ ਗਲਾਂ ਵਿਚ ਰੱਸਾ ਪਾ ਕੇ ਖਿੱਚਦੀ ਰਹੀ ਹੈ । ਇਸ ਦਾ ਖਮਿਆਜ਼ਾ ਇਨ੍ਹਾਂ ਨੂੰ ਜ਼ਰੂਰ ਭੁਗਤਣਾ ਪਵੇਗਾ । ਪਹਿਲਾਂ ਪਾਰਲੀਮੈਂਟ ਦੇ ਇਲੈਕਸ਼ਨਾਂ ਵਿਚ ਇਹ ਭੁਗਤ ਵੀ ਚੁੱਕੇ ਹਨ ਅਤੇ ਅਗਲੇ ਸਮੇਂ ਵਿਚ ਵੀ ਇਹ ਭੁਗਤਣਗੇ । ਸੋ, ਇਹ ਜਿਹੜੀ 25% ਪਨੈਲਿਟੀ ਵਾਲੀ ਪ੍ਰੋਵੀਜ਼ਨ ਪਾਈ ਹੈ, ਮੈਂ ਇਸ ਦਾ ਕੜਾ ਵਿਰੋਧ ਕਰਦਾ ਹਾਂ ।

**ਸ੍ਰੀ ਜਗਦੀਸ਼ ਸਾਹਨੀ** (ਬਟਾਲਾ) : ਸਪੀਕਰ ਸਾਹਿਬ, ਇਹ ਜਿਹੜੀ ਅਮੈਂਡਮੈਂਟ ਲਿਆਂਦੀ ਗਈ ਹੈ, ਇਸ ਦੇ ਬਾਰੇ ਕੋਸ਼ਿਸ਼ ਤਾਂ ਬਹੁਤ ਕੀਤੀ ਗਈ ਕਿ ਇਹ ਕਿਸੇ ਤਰੀਕੇ ਨਾਲ, ਕਿਸੇ ਠੀਕ ਢੰਗ ਨਾਲ ਸਿਰੇ ਲੱਗ ਜਾਵੇ ਪਰ ਪ੍ਰੈਕਟੀਕਲੀ 25% ਪੈਨੈਲਿਟੀ ਜਮ੍ਹਾਂ ਕਰਵਾਉਣ ਨਾਲ ਵਪਾਰੀਆਂ ਨੂੰ ਉਨ੍ਹਾਂ ਦਾ ਰਾਈਟ ਨਹੀਂ ਮਿਲਣਾ । ਜੇ ਕਿਸੇ ਦੀ ਇਕ ਕਰੋੜ ਰੁਪਏ ਦੀ ਪਨੈਲਿਟੀ ਹੈ ਤਾਂ ਉਹ ਪਹਿਲਾਂ 25 ਲੱਖ ਰੁਪਿਆ ਜਮ੍ਹਾਂ ਕਰਵਾਏਗਾ, ਫਿਰ ਹੀ ਅੱਗੇ ਅਪੀਲ ਲਈ ਜਾਵੇਗਾ । ਉਸ ਦਾ ਇਹ 25%

[ਸ਼੍ਰੀ ਜਗਦੀਸ਼ ਸਾਹਨੀ]
ਪੈਸਾ ਕਈ ਸਾਲਾਂ ਤੱਕ ਫਸਿਆ ਰਹਿਣਾ ਹੈ । ਇਹ ਮੇਰਾ ਜ਼ਾਤੀ ਤਜਰਬਾ ਹੈ । ਮੇਰੇ ਕਈ ਕੇਸ ਅਜੇ ਤੱਕ ਪੈਂਡਿੰਗ ਪਏ ਹਨ । ਜੇ ਇਕ ਗਰੀਬ ਵਪਾਰੀ ਨੂੰ ਕਹੀਏ ਕਿ ਉਹ ਪਹਿਲਾਂ 25% ਪੈਨੈਲਿਟੀ ਜਮ੍ਹਾਂ ਕਰਵਾਏ ਅਤੇ ਫਿਰ ਅਪੀਲ ਕਰੇ ਤਾਂ ਇਸ ਦੇ ਵਿਚ ਉਸ ਦਾ ਭਲਾ ਨਹੀਂ ਹੋਵੇਗਾ । ਮਹਿਕਮੇ ਵਾਲੇ ਕੋਸ਼ਿਸ਼ ਕਰਦੇ ਹਨ, ਐਕਸ ਪਾਰਟੀ ਫੈਸਲਾ ਕਰਵਾਉਣ ਦੀ । ਇਸ ਵਿਚ ਵੀ 25% ਪਹਿਲਾਂ ਪੈਨੈਲਿਟੀ ਜਮ੍ਹਾਂ ਕਰਵਾਉਣ ਦੀ ਜ਼ਰੂਰਤ ਹੈ । ਇਸ ਕਰਕੇ ਜਿਹੜੀ ਪਹਿਲਾਂ ਤੋਂ ਚੱਲੀ ਆ ਰਹੀ ਪ੍ਰੋਵੀਜ਼ਨ ਹੈ, ਉਹ ਹੀ ਰਹਿਣੀ ਚਾਹੀਦੀ ਹੈ । ਅਪੀਲ ਅੱਗੇ ਅਸਿਸਟੈਂਟ ਕਮਿਸ਼ਨਰ ਅਤੇ ਉਸ ਤੋਂ ਅੱਗੇ ਕਮਿਸ਼ਨਰ ਤੱਕ ਜਾ ਸਕਦੀ ਹੈ । ਇਹ ਜਿਹੜੀ ਅਮੈਂਡਮੈਂਟ ਹੈ ਕਿ ਪਹਿਲਾਂ 25% ਪੈਨੈਲਿਟੀ ਜਮ੍ਹਾਂ ਕਰਵਾ ਕੇ ਫਿਰ ਅਪੀਲ ਕੀਤੀ ਜਾਵੇ, ਮੈਂ ਇਸ ਦਾ ਵਿਰੋਧ ਕਰਦਾ ਹਾਂ । ਵਪਾਰੀਆਂ ਤੇ ਤਾਂ ਪਹਿਲਾਂ ਹੀ ਕਾਫੀ ਜ਼ਿਆਦਾ ਬੋਝ ਹੈ । ਪਿਛਲੀ ਸਰਕਾਰ ਨੇ ਕਾਫੀ ਟੈਕਸ ਲਾਏ ਅਤੇ ਉਗਰਾਹੇ ਹਨ । ਇਸ ਵੇਲੇ ਪਬਲਿਕ ਸਾਡੇ ਨਾਲ ਜਾ ਰਹੀ ਹੈ ਲੇਕਿਨ ਜੇ ਅਸੀਂ ਇਹ ਅਮੈਂਡਮੈਂਟ ਪਾ ਦਿੱਤੀ ਤਾਂ ਇਹ ਚੀਜ਼ ਸਾਡੇ ਵੀ ਵਿਰੁੱਧ ਜਾਵੇਗੀ ।

**श्रीमती लक्ष्मी कांता चावला (अमृतसर केंद्रीय)** : स्पीकर साहिब, यह जो तीसरी अमैंडमेंट है . . . वैसे तो यह अजीब सी बात है क्योंकि सरकार ज्यादा काम तो आरडीनैंस के द्वारा ही कर लेती है । पहले तो यह प्रवृति कम होनी चाहिये कि एक अध्यादेश लाया जाए, हाऊस की मीटिंग की न जाए और फिर हमारे अंगूठे लगा लिए जायें । एक हथियार होता है जो उसी के ऊपर वापिस आकर चलता है जो उसे चलाता है । यह अमैंडमैंट भी वैसी ही है । यह हमारे व्यापारी वर्ग पर शिकंजा कसने की तैयारी है । यह जो 25% पैसे पहले लेने वाली बात है और फिर उसके बाद अपील करने वाली बात है, मैं इस का विरोध करती हूं । फाईनली यह सरकार के भी विरूद्ध है । इस लिए मैं इस का विरोध करती हू ।

**ਆਬਕਾਰੀ ਤੇ ਕਰ ਮੰਤਰੀ** (ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ) : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਇਹ ਥੋੜ੍ਹੀ ਜਿਹੀ ਕਨਫਿਊਜ਼ਨ ਹੈ ਕਿ ਪਹਿਲਾਂ ਬਗੈਰ ਕਿਸੇ ਪੈਨੈਲਿਟੀ ਤੋਂ ਅਪੀਲ ਸੁਣੀ ਜਾਂਦੀ ਸੀ । ਇਹ ਇਕ ਭੁਲੇਖਾ ਹੈ । ਇਸ ਦੇ ਵਿਚ ਡਿਸਕਰੀਸ਼ਨ ਪਹਿਲਾਂ ਇੰਨੀ ਜ਼ਿਆਦਾ ਸੀ ਕਿ ਅਸੀਂ 0% ਤੋਂ ਲੈ ਕੇ 100% ਤੱਕ ਪੈਨੈਲਿਟੀ ਲਾ ਸਕਦੇ ਸੀ । ਉਸ ਡਿਸਕਰੀਸ਼ਨ ਨੂੰ ਰਿਡਿਊਸ ਕਰਨ ਵਾਸਤੇ ਅਸੀਂ ਇਹ ਕੰਮ ਕੀਤਾ ਹੈ । ਪਹਿਲਾਂ 25% ਤੋਂ ਘੱਟ ਵੀ ਅਤੇ 25% ਤੋਂ ਵੱਧ ਵੀ ਪੈਨੈਲਿਟੀ ਲੱਗ ਸਕਦੀ ਸੀ . . . (ਵਿਘਨ)

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਹੁਣ ਬੋਲਿਆ ਹੈ ਉਹ "ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼" ਵਿਚ ਕਲੀਅਰ ਨਹੀਂ ਕੀਤਾ ।

**ਸ੍ਰੀ ਸਪੀਕਰ** : ਡੋਗਰਾ ਸਾਹਿਬ, ਬੈਠ ਜਾਓ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, 'ਸਟੇਟਮੈਂਟ ਆਫ ਆਬਜੈਕਟਸ ਐਂਡ ਰੀਜ਼ਨਜ਼' ਦੇ ਵਿਚ ਇਹ ਕਲੀਅਰ ਨਹੀਂ ਕੀਤਾ ਗਿਆ ਕਿ Appeal can be entertained without payment of tax or penalty.

**ਸ੍ਰੀ ਸਪੀਕਰ** : ਹੁਣ ਉਹ ਕਲੀਅਰ ਕਰਨ ਲੱਗੇ ਹੋਏ ਹਨ ।

**Shri Romesh Chander Dogra** Why it was not cleared in the 'Statement of Objects & Reasons'?

**ਆਬਕਾਰੀ ਤੇ ਕਰ ਮੰਤਰੀ** : ਮੈਂ ਜ਼ਾ ਦੁਬਾਰਾ ਰਿਪੀਟ ਕਰ ਦਿੰਦਾ ਹਾਂ । ਅੱਗੇ 25% ਤੋਂ ਘੱਟ ਵੀ ਪੈਨੈਲਿਟੀ ਲੱਗ ਸਕਦੀ ਸੀ ਅਤੇ ਵੱਧ ਵੀ ਲੱਗ ਸਕਦੀ ਸੀ । ਹੁਣ ਅਸੀਂ 25% ਕਰ ਦਿੱਤੀ ਹੈ । ਕਈ ਮੈਂਬਰ ਸਾਹਿਬਾਨ ਨੂੰ ਸ਼ਾਇਦ ਇਸ ਦੇ ਬਾਰੇ ਭੁਲੇਖਾ ਹੈ ਕਿ ਅੱਗੇ ਬਗੈਰ ਪੇਨੈਲਿਟੀ ਤੋਂ ਹੁੰਦਾ ਸੀ । ਮੈਂ ਇਥੇ ਇਹ ਸਪਸ਼ਟ ਕਰ ਦਿੰਦਾ ਹਾਂ ਕਿ ਇਹ ਪੈਨੇਲਿਟੀ ਪਹਿਲਾ ਵੀ ਹੁੰਦੀ ਸੀ ਪਰ ਇਹ ਡਿਸਕ੍ਰੀਸ਼ਨਰੀ ਸੀ ।

**ਸ੍ਰੀ ਜਗਦੀਸ਼ ਸਾਹਨੀ** : ਮਗਰ ਹੁਣ ਜਦੋਂ ਕਾਨੂੰਨ ਬਣ ਜਾਏਗਾ ਤਾਂ ਲੋਕਾਂ ਤੋਂ ਚਾਰਜ ਕਰਨੀ ਇਨ੍ਹਾਂ ਨੇ ਸ਼ੁਰੂ ਕਰ ਦੇਣੀ ਹੈ । ਭਾਵੇਂ ਇਹ ਡਿਸਕ੍ਰੀਸ਼ਨਰੀ ਸੀ ਪਰ ਇਸ ਨੂੰ ਕੋਈ ਚਾਰਜ ਨਹੀਂ ਸੀ ਕਰ ਰਿਹਾ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਆਮ ਵਿਕਰੀ ਕਰ (ਤੀਜੀ ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

**ਸ੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

ਕਲਾਜ਼ 1 ਦੀ ਉਪ ਕਲਾਜ਼ (2)

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (2) ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਕਲਾਜ਼ਾਂ 2 ਤੋਂ 5

**ਸ੍ਰੀ ਸਪੀਕਰ** : ਕਲਾਜ਼ਾਂ 2 ਤੋਂ 5 ਤੱਕ ਕੋਈ ਸੋਧਨਾ ਨਹੀਂ ਹੈ । ਜੇਕਰ ਸਦਨ ਸਹਿਮਤ ਹੋਵੇ ਤਾਂ ਸਾਰੀਆਂ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਤੋਂ 5 ਬਿਲ ਦਾ ਹਿੱਸਾ ਹਨ ।

ਪ੍ਰਸਤਾਵ ਪ੍ਰਵਾਨ ਹੋਇਆ ।

**ਕਲਾਜ 1 ਦੀ ਉਪ-ਕਲਾਜ਼ (1)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (1) ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

**ਸਿਰਲੇਖ**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

ਪ੍ਰਸਤਾਵ ਪ੍ਰਵਾਨ ਹੋਇਆ ।

**ਸ੍ਰੀ ਸਪੀਕਰ** : ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਆਬਕਾਰੀ ਤੇ ਕਰ ਮੰਤਰੀ** (ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ —

ਕਿ ਪੰਜਾਬ ਆਮ ਵਿਕਰੀ ਕਰ (ਤੀਜੀ ਸੋਧਨਾ) ਬਿਲ ਪਾਸ ਕੀਤਾ ਜਾਵੇ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ —

ਕਿ ਪੰਜਾਬ ਆਮ ਵਿਕਰੀ ਕਰ (ਤੀਜੀ ਸੋਧਨਾ) ਬਿਲ ਪਾਸ ਕੀਤਾ ਜਾਵੇ

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਆਮ ਵਿਕਰੀ ਕਰ (ਤੀਜੀ ਸੋਧਨਾ) ਬਿਲ ਪਾਸ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

**ਸ੍ਰੀ ਸਪੀਕਰ** : ਅਟਸ਼ੀ ਸਾਹਿਬ, ਮੈਨੂੰ ਯਾਦ ਹੈ ਕਿ ਪਿਛਲੀ ਵਾਰੀ ਬਿਲ ਪਾਸ ਕਰਦੇ ਸਮੇਂ ਮਤਭੇਦ ਹੋ ਗਿਆ ਸੀ । ਵਿਰੋਧੀ ਪਾਰਟੀਆਂ ਵਾਲੇ ਚੁੱਪ ਰਹੇ ਔਰ ਬਿਲ ਯੂਨਾਨੀਮਸਲੀ ਪਾਸ ਹੋ ਗਿਆ ਜਿਹੜਾ ਕਿ ਮਗਰੋਂ ਮੈਨੂੰ ਕ੍ਰੈਕਟ ਕਰਨਾ ਪਿਆ । ਮੈਂ ਕਿਸੇ ਦੀ ਸਾਈਡ ਕਵਰ ਨਹੀਂ ਕਰ ਰਿਹਾ ।

— — —

## 4. THE PUNJAB GENERAL SALES TAX (FOURTH AMENDMENT) BILL, 2000

**ਆਬਕਾਰੀ ਤੇ ਕਰ ਮੰਤਰੀ** (ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ) : ਸ੍ਰੀਮਾਨ ਜੀ, ਮੈਂ ਪੰਜਾਬ ਆਮ ਵਿਕਰੀ ਕਰ (ਚੌਥੀ ਸੋਧਨਾ), ਬਿਲ ਪੇਸ਼ ਕਰਦਾ ਹਾਂ ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਆਮ ਵਿਕਰੀ ਕਰ (ਚੌਥੀ ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ —

ਕਿ ਪੰਜਾਬ ਆਮ ਵਿਕਰੀ ਕਰ (ਚੌਥੀ ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਬਹਿਸ**

**ਸ੍ਰੀ ਰਮੇਸ਼ ਚੰਦਰ ਡੋਗਰਾ** (ਦਸੂਹਾ) : ਸਪੀਕਰ ਸਾਹਿਬ, ਵੈਸੇ 10% ਦਾ ਫਰਕ ਤਾਂ ਕੋਈ ਬਹੁਤ ਨਹੀਂ ਪੈਂਦਾ । 10% ਇਧਰੋਂ ਅਬਾਲਿਸ਼ ਕਰ ਲਿਆ ਔਰ ਦੂਸਰੇ ਪਾਸੇ ਸਕਿਓਰਟੀ ਸੈੱਸ ਦੇ ਰੂਪ ਵਿਚ ਲਗਾ ਦਿੱਤਾ । ਇਹ ਜਿਹੜੀ ਅਮਾਊਂਟ ਹੋਏਗੀ Will it be sufficient for the pension ? ਅਗਰ ਇਹ ਅਮਾਊਂਟ ਘੱਟ ਜਾਂਦੀ ਹੈ ਔਰ ਲੋਕ ਪੈਨਸ਼ਨ ਵਗੈਰਾ ਲੈਣ ਵਾਲੇ ਜ਼ਿਆਦਾ ਹੋ ਜਾਂਦੇ ਹਨ ਤਾਂ ਕੀ ਸਰਕਾਰ ਹੋਰ ਕਿਸੇ ਪਾਸਿਉਂ ਇਸ ਅਮਾਊਂਟ ਨੂੰ ਪੂਰਾ ਕਰੇਗੀ, ਇਸ ਨੂੰ ਕੰਪਨਸੇਟ ਕਰੇਗੀ ? This is my only Point.

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਆਮ ਵਿਕਰੀ ਕਰ (ਚੌਥੀ ਸੋਧਨਾ), ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ-ਕਲਾਜ਼ (2)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (2) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 2**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ ।

[ਸ੍ਰੀ ਸਪੀਕਰ]

ਪ੍ਰਸਤਾਵ ਪ੍ਰਵਾਨ ਹੋਇਆ ।

**ਕਲਾਜ਼ 1 ਦੀ ਉਪ-ਕਲਾਜ਼ (1)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (1) ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ

**ਸਿਰਲੇਖ**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

ਪ੍ਰਸਤਾਵ ਪ੍ਰਵਾਨ ਹੋਇਆ ।

**ਸ੍ਰੀ ਸਪੀਕਰ** : ਹੁਣ ਆਬਕਾਰੀ ਤੇ ਕਰ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਆਬਕਾਰੀ ਤੇ ਕਰ ਮੰਤਰੀ** (ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਆਮ ਵਿਕਰੀ ਕਰ (ਚੌਥੀ ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਆਮ ਵਿਕਰੀ ਕਰ (ਚੌਥੀ ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਆਮ ਵਿਕਰੀ ਕਰ (ਚੌਥੀ ਸੋਧਨਾ) ਬਿਲ ਪਾਸ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

---

5. THE PUNJAB SOCIAL SECURITY BILL, 2000

**ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ** (ਸਰਦਾਰ ਗੋਬਿੰਦ ਸਿੰਘ ਕਾਂਝਲਾ) : ਸ੍ਰੀਮਾਨ ਜੀ, ਮੈਂ ਪੰਜਾਬ ਸਮਾਜਿਕ ਸੁਰੱਖਿਆ ਬਿਲ ਪੇਸ਼ ਕਰਦਾ ਹਾਂ ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਸਮਾਜਿਕ ਸੁਰੱਖਿਆ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸਤਾਵ ਕੀਤਾ—

ਕਿ ਪੰਜਾਬ ਸਮਾਜਿਕ ਸੁਰੱਖਿਆ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਬਹਿਸ

**ਚੌਧਰੀ ਜਗਜੀਤ ਸਿੰਘ** (ਕਰਤਾਰਪੁਰ, ਐਸ. ਸੀ.) : ਸਪੀਕਰ ਸਾਹਿਬ, ਇਹ ਜਿਹੜਾ ਬਿਲ ਲਿਆਂਦਾ ਗਿਆ ਹੈ ਸੋਸ਼ਲ ਸਕਿਊਰਟੀ ਵਾਸਤੇ, ਇਸ ਵਿਚ ਮੈਂ 2-3 ਪੁਆਇੰਟ ਤੁਹਾਡੀ ਮਾਰਫਤ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ । ਇਕ ਤਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਜਿਹੜੀ ਇਸ ਵਿਚ ਉਗਰਾਹੀ ਹੋਵੇਗੀ ਜਾਂ ਪੈਸਾ ਇਕੱਠਾ ਹੋਵੇਗਾ, ਉਸ ਨੂੰ ਕਿਸੇ ਹੋਰ ਪਰਪਜ਼ ਵਾਸਤੇ ਖਰਚ ਨਾ ਕੀਤਾ ਜਾਵੇ, ਕਿਧਰੇ ਹੋਰ ਘਲਿਆ ਨਾ ਜਾਵੇ । ਉਹ ਇਸੇ ਮਹਿਕਮੇ ਵਿਚ ਇਸੇ ਕੰਮ ਵਾਸਤੇ ਹੀ ਲੱਗਣਾ ਚਾਹੀਦਾ ਹੈ । ਦੂਸਰੀ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਪੰਚਾਇਤਾਂ ਨੂੰ, ਪੰਚਾਇਤ ਸੰਮਤੀਆਂ ਨੂੰ ਜਾਂ ਮਿਊਂਸਪਲ ਕਮੇਟੀਆਂ ਨੂੰ ਲਿਕਰ (ਸ਼ਰਾਬ) ਦੇ ਟੈਕਸ ਦਾ ਕੁਝ ਹਿੱਸਾ ਮਿਲਦਾ ਹੈ ਪਰ ਵੇਖਣ ਵਿਚ ਆਇਆ ਹੈ ਕਿ ਸਾਲਾਂ ਬੱਧੀ ਉਹ ਪੈਸਾ ਨਾ ਮਿਊਂਸਪਲ ਕਮੇਟੀਆਂ ਨੂੰ ਮਿਲਦਾ ਹੈ ਅਤੇ ਨਾ ਹੀ ਪੰਚਾਇਤਾਂ ਨੂੰ ਮਿਲਦਾ ਹੈ । ਸੋ, ਇਸ ਤਰ੍ਹਾਂ ਦੀ ਗੱਲ ਨਾ ਹੋਵੇ ਕਿ ਅਸੀਂ ਪੈਸਾ ਇਕੱਠਾ ਕਰ ਲਈਏ ਅਤੇ ਉਸ ਨੂੰ ਇਧਰਲੇ ਪਾਸ ਠੀਕ ਨਾ ਲਗਾਈਏ ।

ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਹ ਪੈਸਾ ਉਨ੍ਹਾਂ ਵਾਸਤੇ ਹੈ ਜਿਨ੍ਹਾਂ ਨੂੰ ਕਿ ਪਹਿਲਾਂ ਹੀ ਪੈਨਸ਼ਨਾਂ ਲੱਗੀਆਂ ਹੋਈਆਂ ਹਨ । ਇਸ ਤੋਂ ਇਲਾਵਾ, ਸਪੀਕਰ ਸਾਹਿਬ, ਪੰਜਾਬ ਵਿਚ ਸਾਰੇ ਜ਼ਿਲ੍ਹਿਆਂ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਪੈਨਸ਼ਨਾਂ ਦੀਆਂ ਅਰਜ਼ੀਆਂ ਪੈਂਡਿੰਗ ਪਈਆਂ ਹੋਈਆਂ ਹਨ । ਲੇਕਿਨ ਇਸ ਪੈਸੇ ਨਾਲ ਤਾਂ ਪਹਿਲੀਆਂ ਪੈਨਸ਼ਨਾਂ ਦੀ ਹੀ ਪੂਰਤੀ ਕਰਨੀ ਹੈ । ਜਿਹੜੀਆਂ ਨਵੀਆਂ ਅਰਜ਼ੀਆਂ ਹਨ ਜਾਂ ਜਿਹੜੀਆਂ ਹੋਰ ਅੱਗੇ ਨੂੰ ਯੋਗ ਵਿਅਕਤੀਆਂ ਦੀਆਂ ਅਰਜ਼ੀਆਂ ਆਉਣਗੀਆਂ, ਉਨ੍ਹਾਂ ਵਾਸਤੇ ਹੋਰ ਕੀ ਉਪਬੰਧ ਕੀਤਾ ਜਾਵੇਗਾ ਤਾਂ ਕਿ ਉਹ ਵੀ ਸਾਰੀਆਂ ਇਸ ਦਾਇਰੇ ਵਿਚ ਆ ਸਕਣ ? ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਹ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਪੈਂਡਿੰਗ ਪਈਆਂ ਹੋਈਆਂ ਅਰਜ਼ੀਆਂ ਦਾ ਵੀ ਜਲਦੀ ਨਿਪਟਾਰਾ ਕਰ ਦੇਣਾ ਚਾਹੀਦਾ ਹੈ ਕਿਉਂਕਿ ਬਹੁਤ ਸਾਰੇ ਗਰੀਬ, ਬਜ਼ੁਰਗ, ਵਿਡੋਅ ਅਤੇ ਹੈਂਡੀਕੈਪਡ ਵਿਅਕਤੀ ਹਰ ਰੋਜ਼ ਦਫਤਰਾਂ ਵਿਚ ਗੇੜੇ ਮਾਰਦੇ ਰਹਿੰਦੇ ਹਨ ਕਿ ਉਨ੍ਹਾਂ ਨੂੰ ਪੈਨਸ਼ਨ ਕਦੋਂ ਲੱਗੇਗੀ । ਉਨ੍ਹਾਂ ਦੀਆਂ ਅਰਜ਼ੀਆਂ ਦੀ ਵੈਰੀਫਿਕੇਸ਼ਨ ਕਰਨ ਵਾਸਤੇ ਕਿਹਾ ਗਿਆ ਹੈ । ਇਹ ਵੈਰੀਫਿਕੇਸ਼ਨ ਉਨ੍ਹਾਂ ਦੀ ਕਦੋਂ ਹੋਵੇਗੀ ਕਿ ਪੈਨਸ਼ਨਾਂ ਠੀਕ ਹਨ ਜਾਂ ਨਹੀਂ ? ਇਸ ਬਾਰੇ ਵੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਵੈਰੀ-ਫਿਕੇਸ਼ਨ ਦਾ ਕੰਮ ਹੈ, ਉਸਦੇ ਲਈ ਵੀ ਟਾਈਮ ਮੁਕੱਰਰ ਕੀਤਾ ਜਾਵੇ ਕਿ ਫਲਾਣੇ ਸਮੇਂ ਤੱਕ ਇਹ ਸਾਰੀਆਂ ਦਰਖਾਸਤਾਂ ਦੀ ਪੜਤਾਲ ਕਰ ਲੈਣਗੇ ਤਾਂ ਕਿ ਜੋ ਲੋਕ ਪੈਨਸ਼ਨਾਂ ਲਈ ਯੋਗ ਹਨ, ਉਨ੍ਹਾਂ ਨੂੰ ਸਮੇਂ ਸਿਰ ਪੈਨਸ਼ਨ ਲੱਗ ਸਕੇ । ਇਸ ਦੇ ਨਾਲ ਨਾਲ ਜਿਹੜੀਆਂ ਪੈਨਸ਼ਨਾਂ ਲੱਗੀਆਂ ਹੋਈਆਂ ਹਨ, ਉਨ੍ਹਾਂ ਦੀਆਂ ਕਾਪੀਆਂ ਵਿਚ ਕੋਈ ਪੈਸਾ ਨਹੀਂ ਗਿਆ ਭਾਵੇਂ ਕਿ ਬੈਂਕਾਂ ਵਿਚ ਅਕਾਊਂਟ ਜ਼ਰੂਰ ਖੋਲ੍ਹ ਦਿੱਤੇ ਗਏ ਹਨ । ਉਨ੍ਹਾਂ ਦੇ ਅਕਾਊਂਟ ਵਿਚ ਪੈਸੇ ਚਲੇ ਜਾਣ ਤਾਂ ਕਿ ਲੋਕ ਇਸਦਾ ਫਾਇਦਾ ਉਠਾ

[ਚੌਧਰੀ ਜਗਜੀਤ ਸਿੰਘ]

ਸਕਣ । ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਬੁਢਾਪਾ ਪੈਨਸ਼ਨ ਹੈ, ਇਹ ਹੁਣ 200/- ਰੁਪਏ ਮਿਲਦੀ ਹੈ । ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਵੇਲੇ ਇਹ 150/- ਰੁਪਏ ਤੋਂ 200/- ਰੁਪਏ ਕੀਤੀ ਗਈ ਸੀ । ਇਹ ਸਰਕਾਰ ਇਸ ਨੂੰ 300/- ਰੁਪਏ ਕਰ ਦੇਵੇ ਤਾਂ ਜੋ ਬਜ਼ੁਰਗਾਂ ਨੂੰ ਰਾਹਤ ਮਿਲ ਸਕੇ । ਇਸਦੇ ਨਾਲ ਹੀ ਜੋ ਅਸੀਂ ਵਿਧਵਾ ਪੈਨਸ਼ਨ ਲਗਾਉਂਦੇ ਹਾਂ, ਇਸ ਸਬੰਧ ਵਿਚ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਸਾਡੀਆਂ ਭੈਣਾਂ ਨਾਲ ਇਹ ਦੁਖਾਂਤ ਵਾਪਰਦਾ ਹੈ, ਇਸਦੇ ਲਈ ਵੀ ਕੋਈ ਟਾਈਮ ਖਾਸ ਕਰਕੇ ਮੁਕੱਰਰ ਕਰ ਲੈਣਾ ਚਾਹੀਦਾ ਹੈ ਅਤੇ ਉਸ ਭੈਣ ਨੂੰ ਇਕ ਮਹੀਨੇ ਦੇ ਅੰਦਰ-ਅੰਦਰ ਪੈਨਸ਼ਨ ਲੱਗ ਜਾਣੀ ਚਾਹੀਦੀ ਹੈ । ਕਈ ਸਾਡੀਆਂ ਬਦਕਿਸਮਤ ਭੈਣਾਂ ਇਸ ਤਰ੍ਹਾਂ ਦੀਆਂ ਵੀ ਹੁੰਦੀਆਂ ਹਨ, ਜਿਨ੍ਹਾਂ ਦੇ ਦੋ-ਦੋ, ਤਿੰਨ-ਤਿੰਨ ਬੱਚੇ ਹੁੰਦੇ ਹਨ, ਉਨ੍ਹਾਂ ਬੱਚਿਆਂ ਨੂੰ ਵੀ ਪੈਨਸ਼ਨ ਲੱਗਣੀ ਹੁੰਦੀ ਹੈ । ਉਸ ਵਿਧਵਾ ਅਤੇ ਉਸ ਦੇ ਬੱਚਿਆਂ ਨੂੰ ਪੈਨਸ਼ਨ ਲਗਾਉਣ ਲਈ ਕੋਈ ਟਾਈਮ ਮੁਕੱਰਰ ਕਰ ਦੇਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਨੂੰ ਸਮੇਂ ਸਿਰ ਪੈਨਸ਼ਨ ਮਿਲ ਸਕੇ । ਜਿਹੜੇ ਬੱਚੇ ਪੜ੍ਹਦੇ ਹਨ ਉਹ ਸਮੇਂ ਸਿਰ ਸਕੂਲ ਵਿਚ ਦਾਖਲ ਹੋ ਸਕਣ, ਅਤੇ ਉਨ੍ਹਾਂ ਨੂੰ ਮਦਦ ਮਿਲ ਸਕੇ । ਇਸ ਲਈ ਮੈਂ ਸਮਝਦਾ ਹਾਂ ਕਿ ਇਹ ਬਹੁਤ ਜ਼ਰੂਰੀ ਗੱਲ ਹੈ । ਸਰਕਾਰ ਨੂੰ ਇਸ ਸਬੰਧੀ ਟਾਈਮ ਜ਼ਰੂਰ ਫਿਕਸ ਕਰ ਦੇਣਾ ਚਾਹੀਦਾ ਹੈ ਤਾਂ ਕਿ ਇਸ ਤਰ੍ਹਾਂ ਦੇ ਲੋਕਾਂ ਨੂੰ ਰਾਹਤ ਮਿਲ ਸਕੇ, ਧੰਨਵਾਦ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਸਮਾਜਿਕ ਸੁਰੱਖਿਆ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ-ਕਲਾਜ਼ (2)**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (2) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ਾਂ 2 ਤੋਂ 13**

**ਸ੍ਰੀ ਸਪੀਕਰ** : ਕਲਾਜ਼ਾਂ 2 ਤੋਂ 13 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤ ਹੋਵੇ ਤਾਂ ਸਾਰੀਆਂ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ ।

(ਆਵਾਜ਼ਾਂ : ਹਾਂ ਜੀ, ਹਾਂ ਜੀ)

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਤੋਂ 13 ਬਿਲ ਦਾ ਹਿੱਸਾ ਹਨ ।

ਪ੍ਰਸਤਾਵ ਪ੍ਰਵਾਨ ਹੋਇਆ ।

ਕਲਾਜ਼ 1 ਦੀ ਉਪ-ਕਲਾਜ਼ (1)

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (1) ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਸਿਰਲੇਖ

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਸਿਰਲੇਖ ਬਿੱਲ ਦਾ ਸਿਰਲੇਖ ਬਣੇ ।

ਪ੍ਰਸਤਾਵ ਪ੍ਰਵਾਨ ਹੋਇਆ ।

ਸ੍ਰੀ ਸਪੀਕਰ : ਹੁਣ ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ ।

**ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ (ਸਰਦਾਰ ਗੋਬਿੰਦ ਸਿੰਘ ਕਾਂਝਲਾ)** : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਸਮਾਜਿਕ ਸੁਰੱਖਿਆ ਬਿੱਲ ਪਾਸ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸਤਾਵ ਕੀਤਾ—

ਕਿ ਪੰਜਾਬ ਸਮਾਜਿਕ ਸੁਰੱਖਿਆ ਬਿਲ ਪਾਸ ਕੀਤਾ ਜਾਵੇ ।

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਪੰਜਾਬ ਸਮਾਜਿਕ ਸੁਰੱਖਿਆ ਬਿਲ ਪਾਸ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

---

## DISCUSSION ON REPORTS

ਸ੍ਰੀ ਸਪੀਕਰ : ਕਾਮਰੇਡ ਹਰਦੇਵ ਸਿੰਘ ਅਰਸ਼ੀ ਅਤੇ ਕਾਮਰੇਡ ਅਜੈਬ ਸਿੰਘ ਰੌਂਤਾ ਵਲੋਂ ਨਿਮਨ ਲਿਖਤ ਰਿਪੋਰਟਾਂ ਤੇ ਬਹਿਸ ਕਰਨ ਲਈ ਨੋਟਿਸ ਦਿਤਾ ਗਿਆ ਹੈ :—

1. ਸਾਲ 1997-98 ਲਈ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ ਦਾ ਸਲਾਨਾ ਵਿਵਰਣ, ਜੋ ਮਿਤੀ 9 ਮਾਰਚ, 2000 ਨੂੰ ਸਦਨ ਦੀ ਮੇਜ ਤੇ ਰੱਖਿਆ ਗਿਆ ਸੀ;
2. ਸਾਲ 1997-98 ਲਈ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦਾ ਸਲਾਨਾ ਵਿਵਰਣ ਅਤੇ ਇਸ ਦੀ ਸਮੀਖਿਆ, ਜੋ ਮਿਤੀ 9 ਮਾਰਚ, 2000 ਨੂੰ ਸਦਨ ਦੀ ਮੇਜ ਤੇ ਰਖੇ ਗਏ ਸਨ ।

[ਸ਼੍ਰੀ ਸਪੀਕਰ]

ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਦੋਨਾਂ ਰਿਪੋਰਟਾਂ ਤੇ ਇਕੱਠੀ ਬਹਿਸ ਕਰ ਲਈ ਜਾਵੇ ।

(ਅਵਾਜ਼ਾਂ : ਹਾਂ ਜੀ, ਹਾਂ ਜੀ)

ਕਾਮਰੇਡ ਹਰਦੇਵ ਸਿੰਘ ਅਰਸ਼ੀ ਜੀ, ਤੁਸੀਂ ਦੋਵੇਂ ਰਿਪੋਰਟਾਂ ਤੇ ਇਕੱਠੀ ਬਹਿਸ ਲਈ ਮੂਵ ਕਰ ਦੇਵੋ । ਜਿਨ੍ਹਾਂ ਨੇ ਰਿਪੋਰਟਾਂ ਤੇ ਬੋਲਣਾ ਹੋਵੇਗਾ, ਬੋਲ ਲੈਣਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਚਲੋ ਠੀਕ ਹੈ ਜੀ, ਮੈਂ ਦੋਵੇਂ ਰਿਪੋਰਟਾਂ ਇਕੱਠੀਆਂ ਹੀ ਪੇਸ਼ ਕਰ ਦਿੰਦਾ ਹਾਂ ।

ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ —

1. ਕਿ ਸਾਲ 1997-98 ਲਈ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ ਦਾ ਸਲਾਨਾ ਵਿਵਰਣ ਜੋ ਮਿਤੀ 9 ਮਾਰਚ, 2000 ਨੂੰ ਸਦਨ ਦੀ ਮੇਜ਼ ਤੇ ਰੱਖਿਆ ਗਿਆ ਸੀ, ਤੇ ਬਹਿਸ ਕੀਤੀ ਜਾਵੇ ।
2. ਕਿ ਸਾਲ 1997-98 ਲਈ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦਾ ਸਲਾਨਾ ਵਿਵਰਣ ਅਤੇ ਇਸ ਦੀ ਸਮੀਖਿਆ, ਜੋ ਮਿਤੀ 9 ਮਾਰਚ, 2000 ਨੂੰ ਸਦਨ ਦੀ ਮੇਜ਼ ਤੇ ਰੱਖੇ ਗਏ ਸਨ, ਤੇ ਬਹਿਸ ਕੀਤੀ ਜਾਵੇ ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ –

1. ਕਿ ਸਾਲ 1997-98 ਲਈ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ ਦਾ ਸਲਾਨਾ ਵਿਵਰਣ ਜੋ ਮਿਤੀ 9 ਮਾਰਚ, 2000 ਨੂੰ ਸਦਨ ਦੀ ਮੇਜ਼ ਤੇ ਰੱਖਿਆ ਗਿਆ ਸੀ, ਤੇ ਬਹਿਸ ਕੀਤੀ ਜਾਵੇ ।
2. ਕਿ ਸਾਲ 1997-98 ਲਈ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦਾ ਸਲਾਨਾ ਵਿਵਰਣ ਅਤੇ ਇਸ ਦੀ ਸਮੀਖਿਆ, ਜੋ ਮਿਤੀ 9 ਮਾਰਚ, 2000 ਨੂੰ ਸਦਨ ਦੀ ਮੇਜ਼ ਤੇ ਰੱਖੇ ਗਏ ਸਨ, ਤੇ ਬਹਿਸ ਕੀਤੀ ਜਾਵੇ ।

ਬਹਿਸ

ਜਿਹੜੇ ਟਰਾਂਸਪੋਰਟ ਬਾਰੇ ਬੋਲਣ ਲਈ ਕਾਹਲੇ ਸਨ, ਉਹ ਹੁਣ ਕਹਿ ਲੈਣ

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਹੀਂ ਲਵਾਂਗਾ । ਅਸੀਂ ਕਾਫੀ ਚਿੰਤਿਤ ਹਾਂ ਬਿਜ਼ਨਸ ਪਿਆ ਹੈ ਅਤੇ ਚਾਹੁੰਦੇ ਹਾਂ ਕਿ ਇਹ ਸਾਰਾ ਸਮੇਂ ਸਿਰ ਕੰਪਲੀਟ ਹੋ ਜਾਵੇ । ਮੈਂ ਸੰਖੇਪ ਵਿੱਚ ਹੀ ਆਪਣੀ ਗੱਲ ਰੱਖਾਂਗਾ । ਸਮੇਂ ਨੂੰ ਦੇਖਦਿਆਂ ਹੋਇਆਂ ਮੈਂ ਕੁਝ ਪੁਆਇੰਟ ਹੀ ਰੱਖਣੇ ਚਾਹੁੰਦੇ ਹਾਂ । ਸਪੀਕਰ ਸਾਹਿਬ, ਸਾਲ 1997-98 ਦੀ ਪੁੱਡਾ ਦੀ ਰਿਪੋਰਟ ਲੇਅ ਹੋਈ ਸੀ ਅਤੇ ਉਹ ਮੈਂ ਪੜ੍ਹੀ ਹੈ । ਕੁਝ ਗੱਲਾਂ ਤਾਂ ਉਸ ਵਿੱਚ ਤਸੱਲੀਬਖਸ਼ ਹਨ, ਕਿਉਂਕਿ ਇਹ ਰਿਪੋਰਟ ਲੇਟੈਸਟ ਨਹੀਂ ਹੈ ਅਤੇ ਪੁਰਾਣੀ ਹੈ ਪਰ ਕੁਝ ਗੱਲਾਂ ਇਹੋ ਜਿਹੀਆਂ ਹਨ ਜਿਨ੍ਹਾਂ ਤੇ ਇਤਰਾਜ ਹਨ ਅਤੇ ਕੁਝ ਤੇ ਸੀਰੀਅਸ ਇਤਰਾਜ਼ ਹਨ ਆਨਰੇਬਲ ਮਨਿਸਟਰ ਸਾਹਿਬਾ ਵੀ ਬੈਠੇ ਹਨ । ਇਸ ਕਰਕੇ ਉਹ ਕਿਰਪਾ ਕਰਕੇ ਜ਼ਰੂਰ ਨੋਟ ਕਰਨ । ਮੇਰਾ ਪਹਿਲਾ ਇਤਰਾਜ਼ ਇਹ ਹੈ ਕਿ ਪੁੱਡਾ ਆਪਣੇ ਵੱਲੋਂ ਇੰਟਰਨਲ ਆਡਿਟ ਕਰਵਾਉਂਦਾ ਹੈ । ਇਸ ਲਈ ਮੇਰਾ ਸੁਝਾਓ ਹੈ ਅਤੇ ਮੇਰਾ ਇਹ ਵਿਚਾਰ ਹੈ ਕਿ ਇਹ ਜ਼ਿਆਦਾ ਬੈਟਰ ਹੋਵੇਗਾ ਕਿ ਇਹ ਆਡਿਟ ਸੀ.ਏ.ਜੀ. ਤੋਂ ਕਰਵਾਇਆ ਜਾਵੇ । ਮੇਰਾ ਦੂਸਰਾ ਪੁਆਇੰਟ ਸਫਾ ਨੰ : 2

ਦਾ ਅਨੁਲੱਗ-2, ਜਿਹੜਾ ਕਿ ਬੜਾ ਸੀਰੀਅਸ ਹੈ, ਇਹ ਐਕਟ 1995 ਵਿੱਚ ਪਿਛਲੀ ਸਰਕਾਰ ਨੇ ਬਣਾਇਆ ਸੀ ਅਤੇ ਇਸ ਦੇ ਪੈਰ੍ਹਾ 1 ਵਿੱਚ ਬੜਾ ਸਾਫ ਲਿਖਿਆ ਹੋਇਆ ਹੈ ਕਿ ਪੁੱਡਾ ਇਸ ਦੇ ਪਿਛਲੇ ਵਿਭਾਗ ਤੋਂ ਬਣਿਆ । 1-4-1991 ਤੋਂ ਇਸ ਪੰਜਾਬ ਸਰਕਾਰ ਦੇ ਬੋਰਡ ਦੀ ਕਿੰਨੀ ਸੰਪੱਤੀ ਸੀ, ਕਿੰਨੀਆਂ ਲੈਣਦਾਰੀਆਂ ਸਨ ਅਤੇ ਕਿੰਨੀਆਂ ਦੇਣਦਾਰੀਆਂ ਸਨ, ਉਸ ਦਾ ਨਿਪਟਾਰਾ ਨਹੀਂ ਕੀਤਾ ਗਿਆ । ਇਹ ਸਾਰੀ ਅਮਾਊਂਟ ਅਜੇ ਤੱਕ ਮਿਲਾਈ ਨਹੀਂ ਜਾ ਸਕੀ । ਇਸ ਕਰਕੇ ਇਹ ਬੜਾ ਹੀ ਚਿੰਤਾ ਵਾਲਾ ਮਾਮਲਾ ਹੈ । ਇਹ ਗੱਲ ਮਹਿਕਮੇ ਦੇ ਨੋਟਿਸ ਵਿੱਚ ਵੀ ਹੈ ਪਰ ਇਸ ਮਹਿਕਮੇ ਵੱਲੋਂ ਹਾਲੇ ਤੱਕ ਕੋਈ ਹਿਸਾਬ ਕਿਤਾਬ ਨਹੀਂ ਮਿਲਾਇਆ ਗਿਆ । ਆਡਿਟ ਵਾਲਿਆਂ ਨੂੰ ਵੀ ਇਹੀ ਇਤਰਾਜ਼ ਹੈ ਕਿ ਪਿਛਲੇ ਵਿਭਾਗ ਨੇ ਸਾਰੀ ਦੀ ਸਾਰੀ ਪ੍ਰਾਪਰਟੀ ਜਾਂ ਲਾਇਬਿਲਟੀ ਪੁੱਡਾ ਨੂੰ ਕਿਉਂ ਟਰਾਂਸਫਰ ਨਹੀਂ ਕੀਤੀ ? ਇਹ ਆਡਿਟ ਆਬਜੈਕਸ਼ਨ ਕਿਉਂ ਬਣਿਆ ? ਸਪੀਕਰ ਸਾਹਿਬ, ਇਸੇ ਤਰ੍ਹਾਂ ਅਨੁਲੱਗ-ਏ ਦਾ ਪੈਰਾ ਨੰ : 4 ਵੀ ਕਾਫ਼ੀ ਸੀਰੀਅਸ ਹੈ ਜਿਹੜਾ ਕਿ ਮੈਂ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ । 1998-99 ਬਾਰੇ ਮੈਂ ਕਹਿ ਨਹੀਂ ਸਕਦਾ ਪਰ amount in transit ਇਸ ਵਿੱਚ ਪੰਜ ਕਰੋੜ ਵੀਹ ਲੱਖ ਇੱਕ ਹਜਾਰ ਛੇ ਸੌ ਚੌਦਾਂ ਰੁਪਏ ਹੈ । ਇਹ ਟਰਾਂਜ਼ਿਟ ਵਿੱਚ ਵਿਖਾਈ ਗਈ ਹੈ । ਪੁੱਡਾ ਦੇ ਰਿਕਾਰਡ ਦਾ ਵੇਰਵਾ ਠੀਕ ਨਹੀਂ ਹੈ । ਰਕਮ ਇੱਕ ਥਾਂ ਤੋਂ ਦੂਜੇ ਬੈਂਕ ਜਾਂ ਪਾਰਟੀ ਕੋਲ ਜਾਣੀ ਹੈ ਜਾਂ ਇੰਡਵਿਜੂਅਲ ਕੋਲ ਜਾਣੀ ਹੈ ? ਇੱਕ ਥਾਂ ਤੇ ਤਾਂ ਰਕਮ ਕੱਢੀ ਦਿਖਾ ਦਿੱਤੀ ਗਈ ਪਰ ਉਸ ਦੇ ਪਹੁੰਚਣ ਦੀ ਕੋਈ ਰਸੀਦ ਨਹੀਂ ਹੈ । ਇਸ ਕਰਕੇ ਮੈਂ ਕਹਿ ਸਕਦਾ ਹਾਂ ਕਿ ਇਸ ਵਿੱਚ ਹੇਰਾ ਫੇਰੀ ਦੇ ਚਾਂਸਿਜ ਜਿਆਦਾ ਲਗਦੇ ਹਨ । ਇਹ ਹਾਲੇ ਤੱਕ ਟਰਾਂਜ਼ਿਟ ਵਿੱਚ ਕਿਉਂ ਹੈ ਇਸ ਦੇ ਬਾਰੇ ਬਾਰ ਬਾਰ ਆਡਿਟ ਰਿਪੋਰਟ ਤੇ ਇਤਰਾਜ਼ ਉਠ ਰਿਹਾ ਹੈ । ਇਸ ਨੂੰ ਕਾਫ਼ੀ ਸੀਰੀਅਸਲੀ ਲੈਣਾ ਚਾਹੀਦਾ ਹੈ । ਇਸੇ ਤਰ੍ਹਾਂ ਇਸ ਦੇ ਪੈਰ੍ਹਾ ਤਿੰਨ ਵਿਚ ਜੋ ਬੜਾ ਸਾਫ ਕਿਹਾ ਗਿਆ ਹੈ, ਉਹ ਬੜਾ ਹੀ ਚਿੰਤਾ ਦਾ ਸਵਾਲ ਹੈ ਜਿਸ ਵੇਲੇ ਅਮਾਊਂਟ ਡਰਾਅ ਕੀਤੀ ਜਾਂਦੀ ਹੈ ਤਾਂ ਉਹ ਕਿੰਨੀ ਜਮ੍ਹਾਂ ਅਤੇ ਕਿੰਨੀ ਖਰਚ ਹੋਈ, ਉਸ ਦੀ ਲੈਜਰ ਵਿਚ ਐਂਟਰੀ ਕੀਤੀ ਜਾਂਦੀ ਹੈ । ਜੇਕਰ ਇੰਡਵਿਜੂਅਲ ਜਾਂ ਸਬੰਧਿਤ ਵਿਅਕਤੀ ਆਪਣੀ ਅਮਾਊਂਟ ਮਿਲਾਉਣ ਵਾਸਤੇ ਆ ਜਾਵੇ ਤਾਂ ਤੇ ਐਂਟਰੀ ਹੋ ਜਾਂਦੀ ਹੈ । ਨਹੀਂ ਤਾਂ ਬੁੱਕ ਵਿੱਚ ਐਂਟਰੀ ਨਹੀਂ ਹੁੰਦੀ ਜਿਸ ਨਾਲ ਫੰਡਜ਼ ਦੀ ਮਿਸਯੂਟੇਲਾਈਜ਼ੇਸ਼ਨ, ਦੁਰਵਰਤੋਂ ਜਾਂ ਹੇਰਾਫੇਰੀ ਦੇ ਚਾਂਸਿਜ ਲਗਦੇ ਹਨ । ਇਹ ਵਾਰ-ਵਾਰ ਇਤਰਾਜ਼ ਉਠਦੇ ਰਹੇ ਹਨ । ਇਸ ਨੂੰ ਦੂਰ ਕਰਨਾ ਚਾਹੀਦਾ ਹੈ ।

ਸਪੀਕਰ ਸਾਹਿਬ, ਇਹ ਠੀਕ ਹੈ ਔਰ ਖੁਸ਼ੀ ਦੀ ਗੱਲ ਹੈ ਕਿ ਪੁੱਡਾ ਬਣਿਆ ਹੈ ।

ਮੈਂ ਇਸ ਵੇਲੇ ਇਸ ਰਿਪੋਰਟ ਦੇ ਮੁਤਾਬਿਕ, ਜੋ ਮੇਰੇ ਕੋਲ ਹੈ, ਕਹਿ ਸਕਦਾ ਹਾਂ ਕਿ 13 ਕਰੋੜ ਰੁਪਿਆ ਸਾਡੇ ਕੋਲ ਨੈਟ ਪਰਾਫਿਟ ਦਾ ਹੈ । ਨੈਚੁਰਲੀ ਪਰਾਫਿਟ ਤਾਂ ਹੋਣਾ ਹੀ ਹੈ ਪਰ ਇਹ ਪਰਾਫਿਟ ਬੜਾ ਥੋੜ੍ਹਾ ਹੈ । ਤੁਸੀਂ ਏਕੜਾਂ ਵਿੱਚ ਜ਼ਮੀਨ ਲੈਂਦੇ ਹੋ ਤੇ ਫਿਰ ਉਸ ਨੂੰ ਸੋਨੇ ਦੇ ਭਾਅ ਗਜ਼ਾਂ ਤੇ ਫੁੱਟਾਂ ਵਿੱਚ ਵੇਚਦੇ ਹੋ ਤਾਂ ਨੈਚੁਰਲੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਪਰਾਫਿਟ ਵਧੇਗਾ । ਮੈਂ ਸਮਝਦਾ ਹਾਂ ਕਿ ਜਿੰਨਾ ਪਰਾਫਿਟ ਕਮਾਇਆ ਗਿਆ ਹੈ, ਇਹ ਬਹੁਤ ਘੱਟ ਹੈ, ਇਹ ਹੋਰ ਵਿਖਾਇਆ ਜਾਣਾ ਚਾਹੀਦਾ ਸੀ । ਇਹ ਅੱਗੇ ਜਾ ਕੇ ਜ਼ਿਕਰ ਹੋ ਜਾਵੇਗਾ ।

ਸਪੀਕਰ ਸਾਹਿਬ, ਇੱਕ ਹੋਰ ਗੱਲ ਹੈ, ਇਸ ਨੂੰ ਜ਼ਰੂਰ ਤੁਸੀਂ ਐਗਜ਼ਾਮਿਨ ਕਰੋ ਤਾਂ ਕਿ ਸਾਡੀ ਸਰਕਾਰ ਨੂੰ ਇਸ ਵਿੱਚੋਂ ਕੁਝ ਮਿਲੇ । ਇਸ ਵੇਲੇ ਇਸ ਵਿੱਚੋਂ ਕੁਝ ਨਹੀਂ ਮਿਲ ਰਿਹਾ । ਇਸ ਵਿੱਚ ਪੁੱਡਾ ਨੂੰ 83 ਕਰੋੜ ਰੁਪਿਆ ਫੀਸ ਦਾ ਮਿਲ ਗਿਆ ਹੈ । ਇੱਕ ਤਬਾਦਲਾ ਨੀਤੀ ਹੈ । ਪਹਿਲਾਂ ਇਹ ਪਲਾਟਾਂ ਵਿੱਚ ਸੀ ਅਤੇ ਹੁਣ ਇਨ੍ਹਾਂ ਨੇ ਇਸ ਵਿਚ ਮਕਾਨਾਂ ਦੀ ਪ੍ਰੋਵੀਜ਼ਨ ਵੀ ਕਰ ਦਿੱਤੀ ਹੈ । ਅਗਰ ਕਿਸੇ 'ਏ' ਨੇ ਆਪਣਾ ਮਕਾਨ 'ਬੀ' ਨੂੰ ਟਰਾਂਸਫਰ ਕਰਨਾ ਹੈ ਤਾਂ ਇਹ 10 ਪ੍ਰਤੀਸ਼ਤ ਫੀਸ ਲੈ ਕੇ ਆਪਣੀਆਂ ਕਿਤਾਬਾਂ ਵਿੱਚ ਉਹ ਟਰਾਂਸਫਰ ਕਰ ਦਿੰਦੇ ਹਨ । ਅਗਰ ਇਹ ਬਰ੍ਹ ਰਜਿਸਟਰੀ ਕਰਨ ਤਾਂ ਫਿਰ ਉਸ ਤੇ 6 ਪ੍ਰਤੀਸ਼ਤ ਅਸ਼ਟਾਮ ਦਾ ਖ਼ਰਚਾ ਲੱਗੇਗਾ ਔਰ ਨੈਚੁਰਲੀ ਗੌਰਮਿੰਟ ਦੇ ਹੈੱਡ ਵਿੱਚ ਜਾਵੇਗਾ । ਇਸ ਵਿੱਚੋਂ ਫਿਰ ਗੌਰਮਿੰਟ ਨੂੰ ਰੈਵੇਨਿਊ ਆਵੇਗਾ । ਇਹ ਥੋੜ੍ਹਾ ਜਿਹਾ ਐਗਜ਼ਾਮਿਨ ਕਰਨ ਕਿ ਇਸ ਦਾ ਥੋੜ੍ਹਾ ਜਿਹਾ ਹਿੱਸਾ ਸਰਕਾਰ ਨੂੰ ਵੀ ਦਿੱਤਾ ਜਾ ਸਕਦਾ ਹੈ ਔਰ ਜਿਹੜੇ 10 ਪ੍ਰਤੀਸ਼ਤ ਫੀਸ ਲੈ ਕੇ ਟਰਾਂਸਫਰ ਕਰਨ ਦੇ ਤਿੰਨ ਚਾਂਸਿਜ਼ ਹਨ, ਉਹ ਮੇਰਾ ਖਿਆਲ ਹੈ ਕਿ ਕਿਸੇ ਹੋਰ ਅਦਾਰੇ ਵਿੱਚ ਤਾਂ ਹੈ ਨਹੀਂ । ਇਹ ਤਿੰਨ ਦੀ ਬਜਾਏ ਇਕ ਵਾਰੀ ਹੋ ਜਾਵੇ । ਇਹ ਚਾਂਸ ਇੱਕ ਵਾਰੀ ਕਰ ਦਿੱਤਾ ਜਾਵੇ । ਇਹ ਛੋਟਾ ਜਿਹਾ ਸੁਝਾਅ ਹੈ ਤਾਂ ਕਿ ਇਸ ਤੇ ਦੁਬਾਰਾ ਵਿਚਾਰ ਕਰ ਸਕੋ ।

ਇੱਕ, ਸਪੀਕਰ ਸਾਹਿਬ, ਹੋਰ ਮੁੱਦਾ ਹੈ । ਵੈਸੇ ਤਾਂ ਇਹ ਕੰਟਰੋਵਰਸੀ ਵਾਲਾ ਹੈ । ਮੈਂ ਇਸ ਨੂੰ ਦੁਬਾਰਾ ਨਹੀਂ ਲਵਾਂਗਾ ਕਿਉਂਕਿ ਇਹ ਬੜੀ ਵਾਰ ਡਿਸਕਸ ਹੋ ਗਿਆ ਹੈ । ਸ਼ਡਿਊਲ ਏ, ਸਫ਼ਾ 6 ਤੇ 10 ਕਰੋੜ ਰੁਪਿਆ ਕ੍ਰਿਕਟ ਸਟੇਡੀਅਮ ਨੂੰ ਸ਼ੋਅ ਕੀਤਾ ਹੈ । ਇਹ ਕਿਉਂ ਦਿਖਾਇਆ ਗਿਆ ਹੈ, ਇਸ ਦਾ ਪਹਿਲਾਂ ਬੜਾ ਜ਼ਿਕਰ ਹੋ ਗਿਆ ਹੈ, ਇਸ ਕਰਕੇ ਮੇਰਾ ਇਸ ਤੇ ਬਹਿਸ ਕਰਨ ਦਾ ਇਰਾਦਾ ਨਹੀਂ । ਹਾਂ ਪਰ ਜਿਸ ਚੀਜ਼ ਦਾ ਮੈਨੂੰ ਦੁੱਖ ਹੈ, ਮੈਂ ਤਾਂ ਇਸ ਨੂੰ ਪੜ੍ਹ ਕੇ ਬੜਾ ਚਿੰਤਤ ਹੋ ਗਿਆ ਕਿ ਸ਼ਡਿਊਲ 'ਐਫ' ਦੇ ਪਾਰਟ 'ਵੀ' ਵਿੱਚ 52 ਕਰੋੜ ਰੁਪਿਆ ਕ੍ਰਿਕਟ ਸਟੇਡੀਅਮ ਨੂੰ ਦਿਖਇਆ ਗਿਆ ਹੈ । ਮੈਂ ਬੜਾ ਹੈਰਾਨ ਹੋਇਆ ਕਿ 10 ਕਰੋੜ ਰੁਪਏ ਦੀ ਚਰਚਾ ਤਾਂ ਬੜੀ ਸੁਣੀ ਸੀ ਪਰ ਇਹ 52 ਕਰੋੜ ਰੁਪਿਆ ਕਿਥੋਂ ਆ ਗਿਆ ਪਰ ਬਾਅਦ ਵਿੱਚ ਪਤਾ ਲੱਗਿਆ ਕਿ ਅਸਲੀਅਤ ਇਹ ਹੈ ਕਿ ਲਾਪਰਵਾਹੀ ਨਾਲ ਜਿਹੜਾ ਪੰਜਾਬੀ ਵਰਸ਼ਨ ਹੈ, ਉਸ ਵਿੱਚ ਗਲਤੀ ਹੋ ਗਈ ਔਰ ਇੰਗਲਿਸ਼ ਵਿੱਚ ਇਹ ਬਿਲਕੁਲ ਠੀਕ ਹੈ । ਇਹ ਕਿਸੇ ਹੋਰ ਪਰਪਜ਼ ਵਾਸਤੇ ਹੈ । ਜਿਸ ਵੇਲੇ ਟਰਾਂਸਲੇਟ ਕਰਨ ਲੱਗੇ ਤਾਂ ਲਾਪਰਵਾਹੀ ਹੋ ਗਈ ਤੇ ਇਹ 52 ਕਰੋੜ ਰੁਪਿਆ ਲਿਖਿਆ ਗਿਆ । ਇਸ ਤਰ੍ਹਾਂ ਦੀਆਂ ਜਿਹੜੀਆਂ ਮਿਸਟੇਕਸ ਹੁੰਦੀਆਂ ਹਨ, ਉਨ੍ਹਾਂ ਨੂੰ ਜ਼ਰੂਰ ਧਿਆਨ ਵਿੱਚ ਲਉ ਤਾਂ ਕਿ ਇਹ ਅੱਗੇ ਵਾਸਤੇ ਨਾ ਹੋਣ, ਇਹ ਮੇਰੀ ਬੇਨਤੀ ਹੈ । ਜਦੋਂ ਪਹਿਲਾਂ ਆਲਰੇਡੀ ਕ੍ਰਿਕਟ ਸਟੇਡੀਅਮ ਨੂੰ ਪੈਸੇ ਦੇ ਦਿੱਤੇ ਤਾਂ ਫਿਰ ਬਾਰ ਬਾਰ ਉਸ ਐਂਟਰੀ ਨੂੰ ਕੰਟੀਨਿਊ ਕਿਉਂ ਕਰ ਰਹੇ ਹੋ ? ਬਹੁਤ

ਵਾਰੀ ਇਸ ਖਰਚੇ ਨੂੰ ਦਿਖਾ ਦਿੱਤਾ ਹੈ, ਹੁਣ ਇਸ ਐਂਟਰੀ ਨੂੰ ਸਮਾਪਤ ਕਰੋ । ਇਹ ਬਹੁਤ ਸਮੇਂ ਤੋਂ ਪੈਂਡਿੰਗ ਚਲਿਆ ਆਉਂਦਾ ਹੈ । ਜਦੋਂ ਇੱਕ ਵਾਰੀ ਪੈਸਾ ਦੇ ਦਿੱਤਾ ਤਾਂ ਮੈਂ ਸਮਝਦਾ ਹਾਂ ਕਿ ਇਹ ਚੀਜ਼ ਹੁਣ ਜ਼ਰੂਰ ਬੰਦ ਕਰੋ । ਇਹ ਠੀਕ ਨਹੀਂ । ਪੁੱਡਾ ਦੇ ਜਿਹੜੇ ਬਾਇ ਲਾਅਜ਼ ਹਨ, ਉਨ੍ਹਾਂ ਮੁਤਾਬਿਕ ਅਸੀਂ ਇਸ ਤਰ੍ਹਾਂ ਦੀ ਚੀਜ਼ ਦੇ ਨਹੀਂ ਸਕਦੇ । ਮੈਂ ਸੁਝਾਅ ਦੇਣਾ ਚਾਹੁੰਦਾ ਹਾਂ ਕਿ ਜਦ ਸਟੇਡੀਅਮ ਨੂੰ ਗਰਾਂਟ ਹੀ ਦੇ ਦਿੱਤੀ ਹੈ, ਜੇ ਗਰਾਂਟ ਦੇ ਦਿੱਤੀ ਜਾਏ ਤਾਂ ਘੱਟੋ-ਘੱਟ ਉਸ ਵਿੱਚ ਥੋੜ੍ਹਾ ਜਿਹਾ ਗੌਰਮਿੰਟ ਦਾ ਚੈੱਕ ਜ਼ਰੂਰ ਹੋਣਾ ਚਾਹੀਦਾ ਹੈ ਪਰ ਇਹ ਜਿਥੇ ਗਰਾਂਟ ਦਿੱਤੀ ਹੈ, ਉਹ ਕ੍ਰਿਕਟ ਸਟੇਡੀਅਮ ਤਾਂ ਸੌ ਪ੍ਰਤੀਸ਼ਤ ਪ੍ਰਾਈਵੇਟ ਹੈ। ਪ੍ਰਾਈਵੇਟ ਹੋਣ ਦੇ ਬਾਵਜੂਦ ਉਹ ਕਿਸ ਤਰ੍ਹਾਂ ਮਨੋਰੰਜਨ ਟੈਕਸ ਨਹੀਂ ਦਿੰਦਾ ਰਿਹਾ ? ਉਥੇ ਕਿੰਨੇ ਫੰਕਸ਼ਨ ਹੋਏ ਪਰ ਕਿਸੇ ਤਰ੍ਹਾਂ ਦੀ ਰਿਸੀਟ ਮਿਲ ਨਹੀਂ ਰਹੀ । ਜਦੋਂ ਉਥੋਂ ਕੁਝ ਮਿਲਣਾ ਹੀ ਨਹੀਂ ਤਾਂ ਫਿਰ ਗਰਾਂਟ ਦੇਣ ਦਾ ਕੋਈ ਫਾਇਦਾ ਨਹੀਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਇੱਕ ਹੋਰ ਪਿਛਲੇ ਸਮੇਂ ਵਿੱਚ ਕਿਤੇ ਜ਼ਮੀਨ ਦੀ ਦੁਰਵਰਤੋਂ ਹੋਈ ਹੈ ਔਰ ਮੈਂ ਸਮਝਦਾ ਹਾਂ ਕਿ ਭਵਿੱਖ ਵਿੱਚ ਵੀ ਹੋ ਸਕਦੀ ਹੈ । ਮੈਂ ਫੋਰਸਫੁਲੀ ਕਹਿਣਾ ਚਾਹੁੰਦਾ ਹਾਂ ਕਿ ਫਾਰ ਐਗਜ਼ਾਂਪਲ ਕਿਸੇ ਨੂੰ 400 ਏਕੜ ਜਗ੍ਹਾ ਦਿੱਤੀ ਗਈ ਔਰ ਉਸ ਵਿੱਚ ਇੰਫਰਾਸਟ੍ਰਕਚਰ ਲਾਇਆ, ਸੀਵਰੇਜ ਲਗਾਇਆ, ਵਾਟਰ ਸਪਲਾਈ ਦਿੱਤੀ, ਇਲੈਕਟ੍ਰੀਸਿਟੀ ਦਿੱਤੀ । ਇਹ ਸਾਰੀਆਂ ਚੀਜ਼ਾਂ ਕਰਕੇ ਇਹ ਉਸ ਨੂੰ ਡਿਵੈਲਪ ਕਰ ਲੈਂਦੇ ਹਨ । ਉਸ 400 ਏਕੜ ਜਗ੍ਹਾਂ ਵਿਚੋਂ ਅੱਗੇ ਲੋਕਾਂ ਵਾਸਤੇ 240 ਏਕੜ ਰਹਿ ਗਈ ਅਤੇ ਬਾਕੀ ਜਗ੍ਹਾ ਕੋਈ ਪਾਰਕ ਵਾਸਤੇ ਜਾਂ ਹੋਰ ਕਿਸੇ ਪਰਪਜ਼ ਵਾਸਤੇ ਰੱਖ ਲਈ ਜਾਂਦੀ ਹੈ । ਨੈਚੁਰਲੀ 240 ਏਕੜ ਦਾ ਖਰਚਾ ਉਨ੍ਹਾਂ ਲੋਕਾਂ ਤੋਂ ਵਸੂਲ ਕਰ ਲਿਆ ਅਤੇ ਉਸ ਦੀ ਡਿਵੈਲਪਮੈਂਟ ਦਾ ਪੈਸਾ ਵੀ ਉਨ੍ਹਾਂ ਤੋਂ ਵਸੂਲ ਕਰ ਲਿਆ । ਉਹ ਜਗ੍ਹਾ ਪਾਰਕ ਵਾਸਤੇ ਰਹਿ ਗਈ ਔਰ ਪੇਮੈਂਟ ਆਲਰੇਡੀ 400 ਏਕੜ ਦੀ ਉਨ੍ਹਾਂ ਤੋਂ ਹੋ ਗਈ ਪਰ ਪਿੱਛੇ ਮੋਹਾਲੀ ਵਿੱਚ ਪੁੱਡਾ ਵਲੋਂ ਪਾਰਕ ਦੀ ਜਗ੍ਹਾ ਕਿਸੇ ਸੋ ਕਾਲਡ ਸਕੂਲ ਨੂੰ ਨਾ ਮਾਤਰ ਪੈਸੇ ਲੈ ਕੇ ਦੇ ਦਿੱਤੀ ਜਾਂ ਲੀਜ਼ ਤੇ ਦੇ ਦਿੱਤੀ । ਉਹ ਸਕੂਲ ਪ੍ਰਾਈਵੇਟ ਹੈ ਔਰ ਥੋੜ੍ਹਾ ਜਿਹਾ ਪੈਸਾ ਉਨ੍ਹਾਂ ਤੋਂ ਵਸੂਲ ਕਰ ਲਿਆ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀ ਦੁਰਵਰਤੋਂ ਪਿਛਲੇ ਸਮੇਂ ਵਿੱਚ ਹੋਈ ਹੈ । ਮੇਰੀ ਰਿਕੁਐਸਟ ਹੈ ਕਿ ਅੱਗੇ ਤੋਂ ਘੱਟੋ-ਘੱਟ ਇਸ ਤਰ੍ਹਾਂ ਦੀ ਜੋ ਬੜੀ ਅਹਿਮ ਪਰਾਪਰਟੀ ਹੈ, ਉਹ ਟਰਾਂਸਫਰ ਨਾ ਕੀਤੀ ਜਾਵੇ ।

ਅੱਗੇ ਸਪੀਕਰ ਸਾਹਿਬ, ਸ਼ਡਿਊਲ 'ਜੀ' ਦੇ ਨੰਬਰ 3-4 ਵਿੱਚ ਬੈਂਕਾਂ ਵਿੱਚ ਜੋ ਰਕਮ ਜਮ੍ਹਾਂ ਪਈ ਹੈ, ਉਹ 52 ਕਰੋੜ 52 ਲੱਖ 58 ਹਜ਼ਾਰ 754 ਰੁਪਿਆ (52,52,58,754.00 ਰੁਪਿਆ) ਹੈ । ਇਸ ਦੇ ਬਾਵਜੂਦ ਕਿ ਇੰਨੀ ਰਕਮ ਬੈਂਕਾਂ ਵਿੱਚ ਜਮ੍ਹਾਂ ਪਈ ਹੈ, ਇਹ ਤੁਹਾਡੀ ਰਿਪੋਰਟ ਬੋਲਦੀ ਹੈ, ਤੁਸੀਂ ਓਵਰਡਰਾਫਟਿੰਗ ਲਿਆ ਰਹੇ ਹੋ ।

*1.05 ਵਜੇ ਬਾਅਦ ਦੁਪਹਿਰ : (*ਇਸ ਸਮੇਂ ਪ੍ਰੋਫੈਸਰ ਜਗੀਰ ਸਿੰਘ ਭੁੱਲਰ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਦੂਸਰੇ ਪਾਸੇ ਇਹ ਓਵਰਡਰਾਫਟ ਲੈ ਰਹੇ ਹਨ ਔਰ ਉਹ ਵੀ 9 ਕਰੋੜ 51 ਲੱਖ 55 ਹਜ਼ਾਰ 669 ਰੁਪਏ ਦਾ ਹੈ । ਇਹ ਤਾਂ ਕੋਈ ਲਾਜੀਕਲ ਗੱਲ ਨਹੀਂ ਹੈ ਅਤੇ ਇਸ ਦੇ ਨਾਲ ਅਸੀਂ ਕਨਵਿੰਸ ਨਹੀਂ ਹੋ ਸਕੇ । ਇਕ ਪਾਸੇ ਤੁਹਾਡੀ ਮੇਜਰ ਅਮਾਊਂਟ ਬੈਂਕਾਂ ਦੇ ਵਿਚ ਹੈ ਔਰ ਦੂਜੇ ਪਾਸੇ ਤੁਸੀਂ ਓਵਰਡਰਾਫਟ ਲਈ ਜਾ ਰਹੇ ਹੋ । ਇਸ ਦੇ ਉਤੇ ਤੁਹਾਨੂੰ ਕਾਫੀ ਸਾਰਾ ਵਿਆਜ ਵੀ ਦੇਣਾ ਪੈ ਰਿਹਾ ਹੈ । ਮੈਂ ਸਮਝਦਾ ਹਾਂ ਕਿ ਇਸ ਦੇ ਉਤੇ ਜ਼ਰੂਰ 14 ਲੱਖ ਰੁਪਿਆ ਵਿਆਜ ਓਵਰਡਰਾਫਟ ਤੇ ਤੁਹਾਨੂੰ ਦੇਣਾ ਪੈ ਰਿਹਾ ਹੈ । ਮੈਂ ਸਮਝਦਾ ਹਾਂ ਕਿ ਚੀਜ਼ ਵੀ ਇਤਰਾਜ਼ ਵਾਲੀ ਹੈ ਅਤੇ ਇਸ ਨੂੰ ਜ਼ਰੂਰ ਚੈੱਕ ਕੀਤਾ ਜਾਣਾ ਚਾਹੀਦਾ ਹੈ ।

ਪੇਜ਼-12 ਸ਼ਡਿਊਲਡ 'ਐਫ' ਤੇ ਤੁਸੀਂ ਜਿਹੜੇ ਪਾਰਟ 'ਸੀ' ਦੇ ਵਿਚ ਡਿਪਾਜ਼ਿਟ ਵਰਕ ਦਿਖਾਏ ਹਨ 8 ਕਰੋੜ 7 ਲੱਖ 26 ਹਜ਼ਾਰ 937 ਰੁਪਏ ਦੇ, ਇਹ ਤੁਹਾਡੀ ਲੈਣਦਾਰੀ ਬਾਕੀ ਹੈ । ਚੇਅਰਮੈਨ ਸਾਹਿਬ, ਡਿਪਾਜ਼ਿਟ ਵਰਕ ਦਾ ਮਤਲਬ ਤਾਂ ਇਹੋ ਹੁੰਦਾ ਹੈ ਕਿ ਇਨ੍ਹਾਂ ਨੇ ਕਿਸੇ ਦਾ ਕੋਈ ਕੰਮ ਕੀਤਾ ਹੈ । ਕੰਮ ਤਕਰੀਬਨ 9 ਕਰੋੜ ਰੁਪਏ ਦਾ, 10 ਕਰੋੜ ਰੁਪਏ ਦਾ ਹੋ ਗਿਆ, ਉਸ ਦੇ ਵਿਚੋਂ ਇੱਕ ਸ਼ੇਅਰ ਮਿਲ ਗਿਆ ਅਤੇ ਬਾਕੀ ਜਿਹੜਾ ਸ਼ੇਅਰ ਹੈ, ਉਹ ਬਾਕੀ ਹੈ । ਇਹ ਮੈਨੂੰ ਸਮਝ ਨਹੀਂ ਆਈ ਕਿ ਡਿਪਾਜ਼ਿਟ ਵਰਕ ਦੀ ਇਹ ਰਕਮ ਕਿਉਂ ਖੜ੍ਹੀ ਹੈ ? ਇਸ ਤੇ ਉਤੇ ਘੱਟੋ ਘੱਟ 12 ਲੱਖ ਰੁਪਿਆ ਮਹੀਨਾ ਵਿਆਜ ਦੇਣਾ ਪੈ ਰਿਹਾ ਹੈ । ਇਹ ਸਪਸ਼ਟ ਜ਼ਰੂਰ ਕਰੋ ਕਿ ਇਸ ਦਾ ਕਾਰਨ ਕੀ ਹੈ ।

ਇਸੇ ਤਰ੍ਹਾਂ ਪੇਜ਼ 7, ਸ਼ਡਿਊਲ 'ਪੀ' ਤੇ ਐਲ.ਆਈ.ਸੀ. ਦੀ ਪ੍ਰਿੰਸੀਪਲ ਰਕਮ ਔਰ ਜਿਹੜੀ ਜਮ੍ਹਾਂ ਇੰਟਰੈਸਟ ਹੈ, ਉਹ ਰਕਮ ਹੈ । ਇਹ ਪੈਸਾ ਘੱਟੋ ਘੱਟ ਕੋਈ 9 ਕਰੋੜ ਰੁਪਏ ਦੇ ਕਰੀਬ ਬਣਦਾ ਹੈ । ਪੰਜਾਬ ਦਾ ਜਿਹੜਾ ਮੂਲ ਤੇ ਇੰਟਰੈਸਟ ਹੈ ਉਹ 19 ਕਰੋੜ ਤੇ 88 ਲੱਖ ਰੁਪਏ ਬਣਦਾ ਹੈ । ਫਿਰ ਇਹ ਲਾਜੀਕਲੀ ਗੱਲ ਸਮਝ ਨਹੀਂ ਆਉਂਦੀ ਕਿ ਜੇਕਰ ਤੁਹਾਡੇ ਕੋਲ ਖਾਤੇ ਦੇ ਵਿਚ ਪਹਿਲਾਂ ਹੀ ਇੰਨੀ ਅਮਾਊਂਟ ਪਈ ਹੈ ਤਾਂ ਫਿਰ ਇੰਨੀ ਵੱਡੀ ਦੋ ਅਦਾਰਿਆਂ ਦੀ ਦੇਣਦਾਰੀ ਕਿਉਂ ਹੈ, ਪੰਜਾਬ ਸਰਕਾਰ ਦੀ ਵੀ ਅਤੇ ਐਲ. ਆਈ. ਸੀ. ਦੀ ਵੀ । ਉਸ ਦਾ ਖਾਹਮਖਾਹ ਵਿਆਜ ਜਿਹੜਾ ਤੁਹਾਡੇ ਜ਼ਿੰਮੇ ਪੈ ਰਿਹਾ ਹੈ, ਇਸ ਦੀ ਕੋਈ ਤੁੱਕ ਨਹੀਂ ਹੈ । ਇਹ ਪੈਸਾ ਕਾਹਦੇ ਵਾਸਤੇ ਰੱਖਿਆ ਹੋਇਆ ਹੈ ? ਮੈਨੂੰ ਲੱਗਦਾ ਹੈ ਕਿ ਅੱਗੇ ਜਾ ਕੇ ਇਸ ਦੇ ਉਤੇ ਤੁਹਾਨੂੰ ਪੀਨਲ ਇੰਟਰਸਟ ਵੀ ਪੈ ਸਕਦਾ ਹੈ । ਇਹ ਵੀ ਸਪਸ਼ਟ ਨਹੀਂ ਕੀਤਾ ਕਿ ਇਹ ਕਰਜ਼ਾ ਕਦੋਂ ਤੱਕ ਹੈ ? ਪੂਰਾ ਇਕ ਤਰ੍ਹਾਂ ਦੇ ਨਾਲ ਕਮਰਸ਼ੀਅਲ ਅਦਾਰਾ ਹੈ । ਜੇਕਰ ਇਸ ਨੂੰ ਕਮਰਸ਼ੀਅਲ ਐਂਗਲ ਤਾਂ ਹੀ ਚਲਾਉਗੇ ਤਾਂ ਫਿਰ ਹੀ ਇਹ ਪ੍ਰਾਗਰੈਸ ਕਰੇਗਾ । ਅਗਰ ਜਿਸ ਤਰ੍ਹਾਂ ਜੀ ਹੁਣ ਤੁਹਾਡੀ ਸਥਿਤੀ ਹੈ ਅਤੇ ਜਿਸ ਤਰ੍ਹਾਂ ਤੁਸੀਂ ਅਕਾਊਂਟਸ ਦਾ ਵੇਰਵਾ ਹੁਣ ਦਿੱਤਾ ਹੋਇਆ ਹੈ ਇਸ ਦੇ ਵਿਚ ਪਤਾ ਨਹੀਂ ਕਿੰਨੀਆਂ ਕੁ ਗੱਲਾਂ ਰਹਿ ਵੀ ਗਈਆਂ ਹੋਣਗੀਆਂ । ਇਸ ਤਰੀਕੇ ਨਾਲ ਮੈਂ ਸਮਝਦਾ ਹਾਂ ਕਿ ਇਸ ਦਾ ਭਵਿੱਖ ਵੀ ਕੋਈ ਬਹੁਤਾ ਜ਼ਿਆਦਾ ਸੇਫ ਨਹੀਂ ਹੋਵੇਗਾ ।

ਇਸੇ ਤਰ੍ਹਾਂ, ਚੇਅਰਮੈਨ ਸਾਹਿਬ, ਪੇਜ ਛੇ ਦੇ ਉਤੇ ਸ਼ਡਿਊਲ 'ਏ' ਅਤੇ ਪੇਜ 70 ਦੇ ਆਖਰ ਵਿੱਚ ਇਕ ਸੀਰੀਅਲ ਨੰਬਰ 11 ਹੈ। ਇੱਕ 2 ਕਰੋੜ ਰੁਪਏ ਦੇ ਲਗਭਗ ਪੁਰਾਣੀ ਹਾਊਸਿੰਗ ਬੋਰਡ ਦੀ ਰਿਕਵਰੀ ਖੜ੍ਹੀ ਹੈ। ਕੋਈ ਕਰਜ਼ੇ ਵਗੈਰਾ ਦਿੱਤੇ ਹੋਣੇ ਹਨ ਕੁੱਝ ਕਰਜ਼ੇ ਵਸੂਲ ਹੋ ਗਏ ਹਨ ਔਰ ਕੁਝ ਕਝ ਬਾਕੀ ਖੜ੍ਹੇ ਹਨ। ਫਰਜ਼ ਕਰ ਲਵੋ ਕਿ ਕੁਝ ਕੁ ਰਿਕਵਰੀ ਤੁਹਾਨੂੰ ਆ ਗਈ। ਮੁਆਫ ਕਰਨਾ, ਉਹ ਰਿਕਵਰੀ ਸੀ ਜਿਹੜੀ ਮੈਂ ਪਹਿਲਾਂ ਅਮਾਉਂਟ ਬੋਲੀ ਹੈ ਇਥੇ ਮੇਰੇ ਕਹਿਣ ਦਾ, ਸਵਾਲ ਪੁੱਟ ਕਰਨ ਦਾ ਮਕਸਦ ਇਹ ਹੈ ਕਿ ਫਰਜ਼ ਕਰ ਲਵੋ ਤੁਹਾਡੇ ਕੋਲ ਕੋਈ ਰਕਮ ਆ ਗਈ ਤਾਂ ਘੱਟੋ ਘੱਟ ਉਸ ਨੂੰ ਫਿਰ ਤੁਹਾਨੂੰ ਆਪਣਾ ਜਿਹੜਾ ਕੈਪੀਟਲ ਰਿਜ਼ਰਵ ਹੈ, ਉਸ ਦੇ ਵਿਚ ਪਾਉਣੀ ਚਾਹੀਦੀ ਹੈ। ਇਸ ਤਰ੍ਹਾਂ ਦਾ ਕਰੰਟ ਖਾਤਾ, ਜਿਹੜਾ ਚਲਦਾ ਫਿਰਦਾ ਹੈ, ਉਸ ਦੇ ਵਿਚ ਇਹ ਨਹੀਂ ਰੱਖਣੀ ਚਾਹੀਦੀ ਹੈ। ਅੱਗੇ ਵੇਰਵਾ ਨਹੀਂ ਦਿੱਤਾ ਅਤੇ ਇਸੇ ਤਰ੍ਹਾਂ ਜਿਹੜੇ ਹੋਰ ਅਲਾਟੀ ਹਨ, ਉਨ੍ਹਾਂ ਦਾ ਕਿਤੇ ਵੀ ਵੇਰਵਾ ਨਹੀਂ ਹੈ ਅਤੇ ਨਾ ਹੀ ਇਹ ਦੱਸਿਆ ਗਿਆ ਹੈ ਕਿ ਇਹ ਕਿੰਨੇ ਕੁ ਡਿਊਜ਼ ਹਨ। ਡਿਊਜ਼ ਦੇ ਵਿਚੋਂ ਹੋਰ ਕਿੰਨੀ ਰਿਕਵਰੀ ਆ ਗਈ ਹੈ ਨਾ ਇਸ ਦਾ ਹੀ ਕੋਈ ਜ਼ਿਕਰ ਹੈ।

ਇਸੇ ਤਰ੍ਹਾਂ ਪੇਜ 13 ਸ਼ਡਿਊਲ 'ਬੀ' ਤੇ ਕੋਈ 6 ਕਰੋੜ 71 ਲੱਖ 50 ਹਜ਼ਾਰ 373 ਰੁਪਏ ਦੀ ਰਕਮ ਜਿਹੜੀ ਹੈ, ਇਹ ਅਲਾਟੀਆਂ ਦੇ ਵੱਲ ਖੜ੍ਹੀ ਹੈ। ਇਹ ਓਵਰਡਿਊ ਹੈ। ਓਵਰਡਿਊ ਦਾ ਮਤਲਬ ਇਹ ਹੁੰਦਾ ਹੈ ਕਿ ਹੁਣ ਤੋਂ ਨਹੀਂ, ਪਿਛਲੇ ਸਮੇਂ ਤੋਂ ਇਹ ਲਗਾਤਾਰ ਬਕਾਇਆ ਚਲੀ ਆਉਂਦੀ ਹੈ। ਸੋ ਇੰਨੀ ਵੱਡੀ ਮੇਜਰ ਰਕਮ ਇੰਨੀ ਵੱਡੀ ਰਾਸ਼ੀ ਜਿਹੜੀ ਲਗਾਤਾਰ ਬਕਾਇਆ ਤੁਰੀ ਆਉਂਦੀ ਹੈ ਪੁਰਾਣੇ ਅਲਾਟੀਆਂ ਦੇ ਮਾਮਲੇ ਵਿਚ, ਉਸ ਦੇ ਲਈ ਪੁੱਡਾ ਵੱਲੋਂ ਹੁਣ ਤੱਕ ਕੀ ਐਫਰਟਸ ਕੀਤੇ ਗਏ ਹਨ ? ਇਸ ਨੂੰ ਤੁਸੀਂ ਕੁਲੈਕਟ ਕਰਨ ਲਈ ਕੀ ਐਫਰਟਸ ਕਰ ਰਹੇ ਹੋ ?

ਇਸੇ ਤਰ੍ਹਾਂ 11 ਲੱਖ 18 ਹਜ਼ਾਰ ਰੁਪਏ ਦੀ ਗੱਲ ਹੈ। ਇਹ ਬੜੀ ਚਿੰਤਾ ਵਾਲਾ ਮਾਮਲਾ ਹੈ ਕਿ ਭਾਵੇਂ ਰਕਮ ਥੋੜ੍ਹੀ ਹੈ ਪਰ ਹੜ੍ਹਾਂ ਕਾਰਨ ਇਸ ਦਾ ਨੁਕਸਾਨ ਹੋ ਗਿਆ ਹੈ। ਹੜ੍ਹਾਂ ਦੇ ਵੇਲੇ ਤਾਂ ਸਾਰੇ ਅਦਾਰੇ ਆਪੋ ਆਪਣੀ ਪ੍ਰਾਪਰਟੀ ਦਾ ਖਿਆਲ ਰੱਖਦੇ ਹਨ, ਤੁਹਾਨੂੰ ਵੀ ਆਪਣੇ ਸਟੋਰਾਂ ਦਾ ਖਿਆਲ ਰੱਖਣਾ ਚਾਹੀਦਾ ਸੀ। ਇਸੇ ਤਰ੍ਹਾਂ ਇਕ ਹੋਰ ਥੋੜ੍ਹੀ ਜਿਹੀ ਰਕਮ ਹੈ, 35 ਹਜ਼ਾਰ ਰੁਪਿਆ ਜੋ ਕਿ ਤੁਹਾਡੀ ਮੋਹਾਲੀ ਦੀ ਨੋਟੀਫਾਈਡ ਏਰੀਆ ਕਮੇਟੀ ਵੱਲ ਬਕਾਇਆ ਹੈ। ਇਹ ਕਿਉਂ ਨਹੀਂ ਉਗਰਾਹੀ ਜਾ ਰਹੀ ? 50% ਤਨਖਾਹਾਂ ਦੀ ਰਕਮ ਜਿਹੜੀ 2 ਕਰੋੜ 73 ਲੱਖ ਰੁਪਿਆ ਹੈ, ਇਹ ਸਟੇਟ ਸਰਕਾਰ ਦੇ ਕੋਲੋਂ ਲੈਣੀ ਹੈ। ਇਹ ਸਟੇਟ ਸਰਕਾਰ ਦੇ ਉਤੇ ਵੀ ਬੜਾ ਇਤਰਾਜ਼ ਹੈ ਕਿ ਇਕ ਪਾਸੇ ਜਿਹੜਾ ਪੈਸਾ ਤੁਸੀਂ ਦੇਣਾ ਹੈ, ਉਹ ਨਹੀਂ ਦੇ ਰਹੇ ਔਰ ਜਿਹੜਾ ਪੈਸਾ ਤੁਸੀਂ ਇਸ ਅਦਾਰੇ ਤੋਂ ਲੈਣਾ ਹੈ, ਉਹ ਵਿਆਜ ਸਮੇਤ ਉਗਰਾਹ ਰਹੇ ਹੋ। ਇਹ ਵੀ ਸਰਕਾਰ ਨਾਲ ਮਿਲ ਕੇ ਜਿਹੜੀ ਪੁੱਡਾ ਦੀ ਅਥਾਰਿਟੀ ਹੈ, ਉਸ ਨੂੰ ਆਪਣੀ ਗੱਲ ਕਲੀਅਰ ਕਰਨੀ ਚਾਹੀਦੀ ਹੈ। ਇਸੇ ਤਰ੍ਹਾਂ ਡੀ.ਜੀ.ਪੀ ਵੱਲ ਬਕਾਏ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਦੀ ਗੱਲ ਹੈ । ਚਲੋ ਕਦੇ ਵਿਸ਼ੇਸ਼ ਹਾਲਾਤ ਟੈਰੋਰਿਜ਼ਮ ਵੇਲੇ ਹੋ ਸਕਦੇ ਹਨ ਕਿਉਂਕਿ ਉਸ ਵੇਲੇ ਫੋਰਸ ਬੜੀ ਸੀ ਅਤੇ ਪੈਰਾ ਮਿਲਟਰੀ ਫੋਰਸਿਜ਼ ਵੀ ਬੜੀਆਂ ਸਨ ਜਿਸ ਕਰਕੇ ਅਕਾਮੋਡੇਸ਼ਨ ਦੀ ਬੜੀ ਪ੍ਰਾਬਲਮ ਸੀ ਹੋ ਸਕਦਾ ਹੈ ਕਿ ਤੁਹਾਡੇ ਕਿਤੇ ਬਣਾਏ ਮਕਾਨ ਡਿਫਰੈਂਟ ਕੈਟਾਗਰੀਜ਼ ਦੇ ਖਾਲੀ ਹੋਣਗੇ ਉਹ ਉਨ੍ਹਾਂ ਨੇ ਫੋਰਸੀਬਲੀ ਆਕੂਪਾਈ ਕਰ ਲਏ ਔਰ ਉਨ੍ਹਾਂ ਦੇ ਵਿਚ ਉਹ ਕਾਫੀ ਸਮਾਂ ਰਹੇ । ਤੁਹਾਡੀ ਇਸ ਕਿਤਾਬ ਦੇ ਵਿਚ ਘੱਟੋ-ਘੱਟ 28 ਲੱਖ 18 ਹਜ਼ਾਰ ਰੁਪਏ ਦਾ ਪੰਜਾਬ ਪੁਲਿਸ ਵੱਲ ਬਕਾਇਆ ਲਿਖਿਆ ਹੈ । ਇਹ ਜੋ ਬਕਾਇਆ ਖੜ੍ਹਾ ਹੈ, ਇਹ ਤੁਹਾਨੂੰ ਉਗਰਾਹ ਲੈਣਾ ਚਾਹੀਦਾ ਹੈ ।

ਅੱਗੇ 23 ਪੇਜ਼ ਤੇ ਮੁਕੰਮਲ ਕੰਮਾਂ ਦਾ ਵੇਰਵਾ ਦਿੱਤਾ ਹੈ । ਜਿਹੜੇ ਵਰਕਸ ਕੰਪਲੀਟ ਹੋਏ ਹਨ ਅਤੇ ਜਿਨ੍ਹਾਂ ਤੇ ਦੁਬਾਰਾ ਖਰਚ ਦਾ ਚਾਂਸ ਨਹੀਂ ਹੈ ਤਕਰੀਬਨ 23 ਤੋਂ ਲੈ ਕੇ 30 ਪੇਜ਼ ਤੱਕ ਇਹ ਸਾਰੀ ਲਿਸਟ ਹੈ । ਤੁਹਾਡੇ ਕੋਲ ਵੀ ਮੰਤਰੀ ਸਾਹਿਬਾ, ਇਹ ਕਿਤਾਬ ਹੋਵੇਗੀ, ਇਹ ਦੇਖ ਲਓ । ਇਹ 23 ਪੇਜ ਤੋਂ ਲੈ ਕੇ 30 ਪੇਜ਼ ਤੱਕ ਕੰਮ ਮੁਕੰਮਲ ਦਿਖਾ ਦਿੱਤੇ ਫੇਰ ਵੀ ਉਨ੍ਹਾਂ ਤੇ 35 ਲੱਖ 68 ਹਜ਼ਾਰ ਰੁਪਿਆ ਖਰਚ ਆਇਆ ਹੈ । ਕੰਮ ਕਹਿ ਰਹੇ ਹੋ ਕਿ ਮੁਕੰਮਲ ਹਨ ਤਾਂ ਫੇਰ ਖਰਚਾ ਕਰਨ ਦੀ ਕੋਈ ਤੁਕ ਨਹੀਂ ਹੈ । ਇਹ ਮੈਨੂੰ ਸਮਝ ਨਹੀਂ ਆਈ । ਜੇ ਕੰਮ 1997-98 ਵਿਚ ਹੋ ਗਿਆ ਹੈ, ਇਹ ਪੁਰਾਣਾ ਕੰਮ ਹੈ ਤਾਂ ਇਹ ਸੀ.ਏ. ਵੱਲੋਂ ਜ਼ਰੂਰ ਸਰਟੀਫਾਈ ਹੋਣਾ ਚਾਹੀਦਾ ਸੀ ਜੋ ਕਿ ਬੁਕਸ ਵਿਚ ਸ਼ੋਅ ਨਹੀਂ ਕੀਤਾ ਹੈ ।

ਪੇਜ 5 ਤੇ ਲਾਭ ਹਾਨੀ ਦਾ ਕੋਈ ਵੇਰਵਾ ਨਹੀਂ, ਲਾਭ ਹਾਨੀ ਦਾ ਕੋਈ ਖਾਤਾ ਨਹੀਂ ਹੈ । ਬਹੁਤ ਸਾਰੀਆਂ ਅਰਬਨ ਐਸਟੇਟਸ ਜੋ ਹਨ, ਉਨ੍ਹਾਂ ਦੀ ਦੇਖ ਭਾਲ ਤੇ ਜੋ ਖਰਚ ਕੀਤਾ ਹੈ, ਉਹ 6 ਕਰੋੜ 71 ਲੱਖ ਰੁਪਿਆ ਹੈ । ਮੇਰਾ ਇਹ ਇਤਰਾਜ਼ ਹੈ ਕਿ ਸਟੇਟ ਜਿਹੜੀ ਡਿਵੈਲਪਮੈਂਟ ਕਰਦੀ ਹੈ ਉਹ ਜੇਕਰ ਮੁਕੰਮਲ ਹੋ ਗਈ ਹੈ ਤਾਂ ਕੰਪਲੀਸ਼ਨ ਤੋਂ ਬਾਅਦ ਉਹ ਤੁਸੀਂ ਲੋਕਲ ਗੌਰਮਿੰਟ ਨੂੰ ਟਰਾਂਸਫਰ ਕਰਨੀ ਹੈ । ਜੇ ਕੰਮ ਕੰਪਲੀਟ ਹੋ ਗਿਆ ਹੈ ਤਾਂ ਫੇਰ ਉਸ ਦੀ ਦੇਖ-ਰੇਖ ਦਾ ਖਰਚਾ ਤੁਸੀਂ ਖਾਹ-ਮਖਾਹ ਆਪਣੇ ਤੇ ਕਿਉਂ ਪਾ ਰਹੇ ਹੋ ? ਜੋ ਕੰਮ ਕੰਪਲੀਟ ਹੋ ਗਿਆ ਹੈ, ਆਫਟਰ ਕੰਪਲੀਸ਼ਨ ਉਹ ਜਿਸ ਵਿਭਾਗ ਨੂੰ ਦੇਣੀ ਹੈ, ਲੋਕਲ ਗੌਰਮਿੰਟ ਨੂੰ ਦੇਣੀ ਹੈ ਤਾਂ ਉਹ ਤੁਸੀਂ ਉਸ ਨੂੰ ਟਰਾਂਸਫਰ ਕਿਉਂ ਨਹੀਂ ਕਰਦੇ ? ਇਸ ਦੀ ਪੜਤਾਲ ਕਰਨੀ ਚਾਹੀਦੀ ਹੈ । ਅੱਗੇ ਇਤਰਾਜ਼ ਇਹ ਹੈ ਕਿ ਜਿੰਨੀਆਂ ਸਕੀਮਾਂ ਹਨ, ਉਨ੍ਹਾਂ ਦਾ ਕਿੰਨਾ ਪ੍ਰਾਫਿਟ ਤੇ ਕਿੰਨਾ ਲਾਸ ਹੈ ਇਸ ਦੇ ਵੇਰਵੇ ਇਸ ਸਾਰੇ ਅਕਾਊਂਟ ਵਿਚ ਨਹੀਂ ਹਨ । ਜਨਰਲ ਤਾਂ ਦੇ ਦਿੱਤੇ, ਇਕੱਲੀ-ਇਕੱਲੀ ਸਕੀਮ ਜੋ ਕੰਪਲੀਟ ਹੋਈ ਹੈ, ਉਸ ਦਾ ਲਾਭ ਕਿੰਨਾ ਹੈ ਅਤੇ ਹਾਨੀ ਕਿੰਨੀ ਹੈ, ਇਹ ਨਹੀਂ ਦਿੱਤਾ । ਅਕਾਊਂਟਸ ਦਾ ਪਰਾਪਰ ਤਰੀਕਾ ਇਹ ਹੁੰਦਾ ਹੈ । ਤੁਹਾਡੀ ਰਿਪੋਰਟ ਵਿਚ ਮੈਨੂੰ ਇਸ ਤੇ ਇਤਰਾਜ ਹੈ । ਅੱਗੇ ਤੋਂ ਰਿਪੋਰਟ ਲਿਆ ਕਰੋ ਤਾਂ ਪਲੀਜ਼ ਇਸੇ ਤਰ੍ਹਾਂ ਕਰਿਆ ਕਰੋ ।

ਸਫ਼ਾ ਨੰ: 70 ਲੜੀ ਨੰ: 8 ਤੇ ਪੰਜਾਬ ਸਰਕਾਰ ਵੱਲੋਂ ਹੁੱਡਕੋ ਤੋਂ ਲਏ ਕਰਜ਼ਿਆਂ ਦੀ ਤੁਹਾਡੀ ਰਿਪੋਰਟ ਵਿਚ ਮੈਨੂੰ ਇਤਰਾਜ਼ ਹੈ ਕਿ ਅਕਾਊਂਟਸ ਆਪਸ ਵਿਚ ਮਿਲਾਏ

ਨਹੀਂ । ਇਹ ਮਿਲਾਨ ਨਹੀਂ ਹੋ ਰਿਹਾ ਹੈ । ਮੈਂ ਸਮਝਦਾ ਹਾਂ ਕਿ ਰਿਪੋਰਟ ਵਿਚ ਇਸ ਤੋਂ ਜ਼ਿਆਦਾ ਚਿੰਤਾ ਵਾਲਾ ਮਾਮਲਾ ਹੋਰ ਕੋਈ ਨਹੀਂ ਹੋ ਸਕਦਾ । ਕੋਰਟ ਦੇ ਕੇਸਾਂ ਦੀਆਂ ਜੋ ਦੇਣਦਾਰੀਆਂ ਹਨ ਉਨ੍ਹਾਂ ਦਾ ਵੀ ਪ੍ਰਬੰਧ ਨਹੀਂ ਕੀਤਾ ਗਿਆ । ਇਸੇ ਤਰ੍ਹਾਂ ਜੋ ਪੁਰਾਣੀਆਂ ਅਰਬਨ ਅੰਸਟੇਟਾਂ ਹਨ, ਉਨ੍ਹਾਂ ਤੋਂ ਜੋ ਟਰਾਂਸਫਰ ਵਾਲੀ ਰਕਮ ਲਈ ਹੈ ਜਾਂ ਹੋਰ ਪ੍ਰਾਪਤੀਆਂ ਹਨ, ਉਨ੍ਹਾਂ ਦਾ ਵੀ ਮਿਲਾਨ ਨਹੀਂ ਹੋ ਰਿਹਾ ਹੈ ਹੋਰ ਵੀ ਕਈ ਖਾਤੇ ਹਨ ਜਿਹੜੇ ਕਲੀਅਰ ਨਹੀਂ ਹੋ ਰਹੇ । ਜਿਨੀਆਂ ਵੀ ਗੱਲਾਂ ਹਨ ਜਿੰਨੀ ਮੇਰੀ ਸਮਝ ਹੈ ਪੜ੍ਹਨ-ਸਮਝਣ ਦੀ, ਮੈਨੂੰ ਇਹ ਸਾਰਾ ਕੁਝ ਸੀਰੀਅਸ ਲੱਗ ਰਿਹਾ ਹੈ । ਮੈਂ ਸੁਝਾਅ ਦੇਣਾ ਚਾਹੁੰਦਾ ਹਾਂ । ਤੁਸੀਂ ਲਗਾਤਾਰ ਕੰਮ ਕਰਨਾ ਹੈ । ਬੈਂਕ ਤੋਂ ਕਰਜ਼ਾ ਲੈਣ ਦੀ ਬਜਾਏ ਕੋਈ ਹੋਰ ਇੰਤਜ਼ਾਮ ਕਰਨਾ ਚਾਹੀਦਾ ਹੈ । ਮੈਨੂੰ ਨਹੀਂ ਲਗਦਾ ਕਿ ਇਸ ਤਰ੍ਹਾਂ ਤੁਸੀਂ ਕੀਤਾ ਹਵੇ । ਹੋ ਸਕਦਾ ਹੈ ਪਿਛਲੇ ਸਾਲ ਕੋਈ ਐਸੀ ਪ੍ਰੋਵੀਜ਼ਨ ਕਰ ਲਈ ਹੋਵੇ ਜੇਕਰ ਕਰ ਲਈ ਹੈ ਤਾਂ ਚੰਗੀ ਗੱਲ ਹੈ । ਸਟੇਟ ਗੌਰਮਿੰਟ ਤੋਂ ਐਲ. ਆਈ.ਸੀ. ਤੋਂ ਜਾਂ ਬੈਂਕਸ ਤੋਂ ਜਿਹੜਾ ਤੁਸੀਂ ਲੋਨ ਲੈਂਦੇ ਹੋ, ਉਹ ਬੜਾ ਕੌਸਟਲੀ ਪੈਂਦਾ ਹੈ । ਤੁਹਾਡਾ ਅਦਾਰਾ ਇਕ ਕਮਰਸ਼ੀਅਲ ਅਦਾਰਾ ਹੈ ਬੈਟਰ ਹੋਵੇਗਾ ਕਿ ਲੋਨ ਦੀ ਬਜਾਏ ਤੁਸੀਂ ਬੈਂਕਾਂ ਨਾਲ ਆਪਣੀ ਲਿਮਿਟ ਮੁਕੱਰਰ ਕਰੋ । ਉਸ ਨਾਲ ਖਰਚਾ ਘੱਟ ਪੈਂਦਾ ਹੈ ਜਦੋਂ ਲੋੜ ਹੋਵੇਗੀ ਕਢਾ ਲਓ ਤੇ ਜਦੋਂ ਪੈਸੇ ਆ ਗਏ ਤਾਂ ਉਸ ਹੈਡ ਹੇਠ ਜਮ੍ਹਾਂ ਕਰਾ ਦਿਓ । ਇਹ ਮੇਰਾ ਸੁਝਾਅ ਹੈ । ਅਲਾਟੀਜ਼ ਦੀ ਲੈਜਰ ਹੈ ਉਹ ਜ਼ਰੂਰ ਮੁਕੰਮਲ ਕੀਤੀ ਜਾਵੇ ਤਾਂ ਕਿ ਸੈਟਲਮੈਂਟ ਜਾਂ ਹੋਰ ਹਿਸਾਬ-ਕਿਤਾਬ ਇਮੀਜੀਏਟ ਕਲੀਅਰ ਕੀਤਾ ਜਾ ਸਕੇ ।

ਅੱਗੇ ਪੇਜ 17 ਤੋਂ 22 ਤੱਕ ਸਟਾਕ ਪਿਆ ਹੈ । ਇਹ ਕਾਫੀ ਮੇਜਰ ਰਕਮ ਹੈ । ਪਿਛਲਾ 3 ਕਰੋੜ 22 ਲੱਖ ਰੁਪਏ ਦਾ ਤੇ ਅੰਤਿਮ ਸਟਾਕ 3 ਕਰੋੜ 85 ਲੱਖ ਰੁਪਏ ਦਾ ਹੈ । ਇਸ ਵਿਚ ਲਿਸਟ ਦਿੱਤੀ ਹੈ । ਕਾਫੀ ਸਟਾਕ ਅਜਿਹਾ ਹੈ ਜਿਹੜਾ ਵਰਤਿਆ ਨਹੀਂ ਗਿਆ । ਇਸ ਤਰ੍ਹਾਂ ਮੰਨ ਲਈਏ ਕਿ ਇਹ ਲੱਖਾਂ ਰੁਪਿਆਂ ਦੀ ਵੇਸਟੇਜ ਹੋ ਰਹੀ ਹੈ । ਸਟਾਕ ਤੇ ਪੈਸਾ ਖਰਚ ਹੋ ਰਿਹਾ ਹੈ ਜੋ ਕਿ ਭਵਿੱਖ ਵਿਚ ਵਰਤਿਆ ਨਹੀਂ ਜਾਵੇਗਾ । ਉਸ ਵਾਸਤੇ ਬੈਟਰ ਹੈ ਕਿ ਉਸ ਨੂੰ ਡਿਸਪੋਜ਼ ਆਫ ਕਰੋ ਉਸ ਦੀ ਆਕਸ਼ਨ ਕਰੋ, ਜੋ ਮਰਜ਼ੀ ਕਰੋ । ਇਹ ਬਲਾਕ ਕਰਕੇ ਰੱਖਿਆ ਪੈਸਾ ਠੀਕ ਨਹੀਂ ਹੈ । ਮੈਂ ਆਖਿਰ ਵਿਚ ਬੇਨਤੀ ਕਰਾਂਗਾ ਕਿ ਇਹ ਭੈੜੀ ਪਰੰਪਰਾ ਹੈ, ਇਨ੍ਹਾਂ ਗੱਲਾਂ ਨੂੰ ਛੱਡ ਦਿੱਤਾ ਜਾਵੇ । ਮੈਨੂੰ ਬਠਿੰਡੇ ਦਾ ਐਕਸਪੀਰੀਐਂਸ ਹੈ । ਇਨ੍ਹਾਂ ਦੀ ਸਕੀਮ 3 ਵਿਚ ਬਹੁਤ ਸਾਰੇ, ਚੇਅਰਮੈਨ ਸਾਹਿਬ, ਹਾਊਸਿਜ਼ ਬਣੇ ਹੋਏ ਹਨ । ਉਨ੍ਹਾਂ ਤੇ ਬਹੁਤ ਜ਼ਿਆਦਾ ਨਜਾਇਜ਼ ਕਬਜ਼ੇ ਹੋਏ ਹੋਏ ਹਨ ਅਤੇ ਡਿਸਟ੍ਰਿਕਟ ਐਡਮਿਨਿਸਟ੍ਰੇਸ਼ਨ ਦੇ ਹੱਥ ਖੜ੍ਹੇ ਹਨ । ਹਾਲਾਂਕਿ ਦੋ-ਤਿੰਨ ਵਾਰੀ ਐਡਰਟਸ ਕੀਤੇ ਹਨ ਲੇਕਿਨ ਉਹ ਮਕਾਨ ਖਾਲੀ ਨਹੀਂ ਕਰਵਾ ਸਕੇ । ਚੇਅਰਮੈਨ ਸਾਹਿਬ, ਮੈਂ ਇਕੋ ਹੀ ਗੱਲ ਹੋਰ ਕਹਿਣੀ ਚਾਹੁੰਦਾ ਹਾਂ । ਇਥੇ ਹੀ ਇਨ੍ਹਾਂ ਦੀ ਆਪਣੀ ਪ੍ਰਾਪਰਟੀ ਹੈ. ਲੈਂਡ ਹੈ । ਉਸ ਦੇ ਵਿਚ ਹੀ ਗਾਰਾ ਬਣਾ ਕੇ ਉਥੋਂ ਹੀ ਇੱਟਾਂ ਬਣਾ ਲੈਂਦੇ ਹਨ, ਉਥੋਂ ਹੀ ਇੱਟਾਂ ਬਣਾ ਕੇ ਪਕਾ ਲੈਂਦੇ ਹਨ । ਇਨ੍ਹਾਂ ਦੀ ਪ੍ਰਾਪਰਟੀ ਵਿਚੋਂ ਇੱਟਾਂ ਲੈ ਕੇ ਉਥੇ ਨਜ਼ਾਇਜ਼ ਕਬਜ਼ਾ ਹੋ ਰਿਹਾ ਹੈ । ਨਜਾਇਜ਼ ਮਕਾਨ ਬਣੇ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਹਨ । ਪਤਾ ਨਹੀਂ ਕਿੰਨੇ ਕਿੰਨੇ ਲੋਕ ਨਾਜਾਇਜ਼ ਤੌਰ ਤੇ ਉਥੇ ਬੈਠੇ ਹਨ । ਇਹ ਮੈਂ ਬਠਿੰਡੇ ਦੀ ਐਗਜ਼ਾਂਪਲ ਦਿੱਤੀ ਹੈ । ਇਸੇ ਤਰ੍ਹਾਂ ਮੋਹਾਲੀ ਵਿੱਚ ਡਿਫਰੈਂਟ ਪਲਾਸਿਜ਼ ਤੇ ਪਤਾ ਨਹੀਂ ਕਿੰਨਾ ਕੁ ਘਾਲਾ-ਮਾਲਾ ਹੋਵੇਗਾ, ਇਹ ਮੈਂ ਹੁਣ ਮੈਨਸ਼ਨ ਨਹੀਂ ਕਰ ਸਕਦਾ । ਇਹ ਸੈਕਿੰਡ ਮੀਟਿੰਗ ਦੇ ਵਿੱਚ ਸ਼ਾਇਦ ਡਿਸਕਸ ਹੋਵੇਗਾ । ਇਸ ਦੇ ਕਾਰਨ ਗਵਰਨਮੈਂਟ ਦਾ ਕਾਫੀ ਮਾੜਾ ਪ੍ਰਭਾਵ ਪੈਂਦਾ ਹੈ । ਪੁੱਡਾ ਜੋ ਕੰਮ ਹੁਣ ਕਰਨ ਲੱਗ ਪਿਆ ਹੈ, ਜਿਸ ਵੇਲੇ ਇਸ ਦੀ ਸਥਾਪਤੀ ਹੋਈ ਸੀ, ਇਹ ਉਸ ਵੇਲੇ ਇਸ ਤਰ੍ਹਾਂ ਨਹੀਂ ਕਰਦਾ ਸੀ । ਪੁੱਡਾ ਬਾਰੇ ਹੁਣ ਤਾਂ ਮੈਂ ਦੋਸ਼ ਲਾ ਕੇ ਕਹਿ ਸਕਦਾ ਹਾਂ ਕਿ ਪੁੱਡਾ ਹੁਣ ਪੰਜਾਬ ਦੇ ਵਿਚ ਇਕ ਪ੍ਰਾਪਰਟੀ ਡੀਲਰ ਦੀ ਤਰ੍ਹਾਂ ਹੈ । ਇਸ ਦਾ ਅਸਲ ਮਕਸਦ ਸੀ ਕਿ ਹਾਊਸਿੰਗ ਦੀ ਜ਼ਿੰਮੇਵਾਰੀ ਨਿਭਾਈ ਜਾਵੇ । ਹੁਣ ਇਸ ਪ੍ਰਾਪਰਟੀ ਡੀਲਰ ਦੇ ਕੰਮ ਬਾਰੇ ਆਪਾਂ ਡਿਸਕਸ ਕਰ ਲੈਂਦੇ ਹਾਂ । ਸਰਕਾਰ ਦੀ ਕੋਈ ਜ਼ਮੀਨ ਵੇਚਣੀ ਹੋਵੇ ਤਾਂ ਵਿੱਚ ਵਿਚੋਲਾ ਬਣ ਕੇ ਇਸ ਤਰ੍ਹਾਂ ਕੰਮ ਕਰਦਾ ਹੈ ਕਿ 0.5% ਇਸ ਨੂੰ ਮਿਲ ਜਾਂਦਾ ਹੈ । ਬਾਕੀ ਇਹ ਸਰਕਾਰ ਦੇ ਖਜ਼ਾਨੇ ਵਿੱਚ ਜਮ੍ਹਾਂ ਕਰਵਾ ਲੈਂਦੇ ਹਨ । ਜੇ ਕਿਤੇ ਨਵਾਂ ਸ਼ਹਿਰ ਬਣਾਉਣਾ ਹੈ ਤਾਂ ਜ਼ਮੀਨ ਅਕਵਾਇਰ ਕਰਨ ਦਾ ਕੰਮ ਸਰਕਾਰ ਕਰਦੀ ਹੈ, ਮੁੜ ਕੇ ਜਿਹੜੇ ਪ੍ਰਾਈਵੇਟ ਕਲੋਨਾਈਜ਼ਰ ਹਨ, ਉਨ੍ਹਾਂ ਨੂੰ ਇਹ ਟਰਾਂਸਫਰ ਕਰ ਦੇਣਗੇ । ਵਿਚੋਂ ਥੋੜ੍ਹਾ ਬਹੁਤਾ ਕਮਿਸ਼ਨ ਇਹ ਪੁੱਡਾ ਵਾਲੇ ਆਪ ਲੈ ਲੈਣਗੇ । ਇਸ ਤਰ੍ਹਾਂ ਦੇ ਪ੍ਰਾਪਰਟੀ ਡੀਲਰ ਤਾਂ ਸਾਡੇ ਬਜ਼ਾਰਾਂ ਦੇ ਵਿੱਚ ਵੀ ਬਹੁਤ ਬੈਠੇ ਹਨ, ਪ੍ਰਾਈਵੇਟ ਡੀਲਰ ਬੈਠੇ ਹਨ । ਇਸ ਅਦਾਰੇ ਦਾ ਇਹ ਕੰਮ ਨਹੀਂ ਸੀ । ਲੋਕਾਂ ਨੂੰ ਮਕਾਨਾਂ ਦੀ ਬੜੀ ਜ਼ਰੂਰਤ ਹੈ, ਪਾਪੂਲੇਸ਼ਨ ਬਹੁਤ ਵਧ ਰਹੀ ਹੈ । ਮਕਾਨਾਂ ਦੀ ਸਕੀਮ ਬਣਾਉਣ ਲੱਗੇ, ਮੈਂ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਦੇ ਖਰਚੇ ਇਨ੍ਹਾਂ ਤੇ ਪੈਂਦੇ ਹਨ, ਇਨ੍ਹਾਂ ਕਰਕੇ ਤਾਂ, ਚੇਅਰਮੈਨ ਸਾਹਿਬ, ਜਿਹੜਾ ਕੋਈ ਸਾਧਾਰਨ ਬੰਦਾ ਹੈ, ਉਹ ਤਾਂ ਵਿਚਾਰਾ ਇਸ ਸਕੀਮ ਵਿਚੋਂ ਮਕਾਨ ਲੈ ਹੀ ਨਹੀਂ ਸਕਦਾ । ਇਸ ਕਰਕੇ ਜਿੰਨੇ ਵੀ ਮਕਾਨ ਤੁਸੀਂ ਬਣਾਉ, ਉਨ੍ਹਾਂ ਦਾ ਇਕ ਤਕੜਾ ਪਰਸੈਂਟੇਜ ਇਨ੍ਹਾਂ ਗਰੀਬ ਲੋਕਾਂ ਲਈ ਰੱਖਿਆ ਜਾਵੇ । ਅੱਗੇ ਐਮ. ਆਈ. ਜੀ., ਐਚ. ਆਈ. ਜੀ. ਅਤੇ ਐਲ. ਆਈ. ਜੀ. ਮਕਾਨ ਹੁੰਦੇ ਸਨ । ਮੈਂ ਸਮਝਦਾ ਹਾਂ ਕਿ ਜਿੰਨੇ ਵੀ ਤੁਸੀਂ ਮਕਾਨ ਬਣਾਉ, ਪਰਟੀਕੁਲਰ ਇਨਕਮ ਲਿਮਿਟ ਰੱਖ ਕੇ ਇਨ੍ਹਾਂ ਵਾਸਤੇ ਆਪਣੀਆਂ ਸਕੀਮਾਂ ਵਿਚ ਵੀ ਮਕਾਨ ਬਣਾਉ ਤਾਂ ਹੀ ਪੁੱਡਾ ਜ਼ਿਆਦਾ ਚੰਗਾ ਕੰਮ ਕਰ ਸਕੇਗਾ । ਜਿਹੜੀਆਂ ਪੁੱਡਾ ਦੇ ਵਿਚ ਬੇਕਾਇਦਗੀਆਂ ਅਤੇ ਇਰਰੈਗੂਲੇਰਿਟੀਜ਼ ਹਨ, ਇਹ ਦੂਰ ਕਰਨੀਆਂ ਚਾਹੀਦੀਆਂ ਹਨ । ਇਹ ਮੈਂ ਆਪਣੇ ਕੋਲੋਂ ਨਹੀਂ ਕਹੀਆਂ, ਇਹ ਇਸ ਰਿਪੋਰਟ ਦੇ ਵਿਚ ਹੈ ਜਿਸਨੂੰ ਕਿ ਤੁਸੀਂ ਸੀ. ਏ. ਤੋਂ ਸਰਟੀਫਾਈ ਕਰਵਾ ਕੇ ਦਿੱਤਾ ਹੈ, ਜੋ ਉਨ੍ਹਾਂ ਨੇ ਮੈਨਸ਼ਨ ਕੀਤੀਆਂ ਹਨ, ਮੈਂ ਉਨ੍ਹਾਂ ਤੇ ਹੀ ਇਸ਼ਾਰਾ ਕੀਤਾ ਹੈ । ਮੈਨੂੰ ਆਸ ਹੈ ਕਿ ਇਨ੍ਹਾਂ ਗੱਲਾਂ ਤੇ ਧਿਆਨ ਦਿੱਤਾ ਜਾਵੇਗਾ, ਜਿਸ ਵੇਲੇ ਮੰਤਰੀ ਸਾਹਿਬ ਜੀ ਬੋਲਣਗੇ । ਬਹੁਤ-ਬਹੁਤ ਧੰਨਵਾਦ ।

**ਸ੍ਰੀ ਜਗਦੀਸ਼ ਸਾਹਨੀ** : ਚੇਅਰਮੈਨ ਸਾਹਿਬ, ਮੈਂ ਵੀ ਪੁੱਡਾ ਦੇ ਬਾਰੇ ਵਿਚਾਰ ਰੱਖਣੇ ਹਨ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਚੇਅਰਮੈਨ ਸਾਹਿਬ, ਮੇਰੀ ਇਕ ਰਿਕੁਐਸਟ ਹੈ ਜੀ। ਕਾਮਰੇਡ ਅਜੈਬ ਸਿੰਘ ਰੌਂਤਾ ਜੀ ਵਲੋਂ ਵੀ ਜਿਹੜੀ ਸੈਕਿੰਡ ਰਿਪੋਰਟ ਹੈ ਉਸ ਦੀ ਬਹਿਸ 5-7 ਮਿੰਟ ਵਿਚ ਮੁੱਕਾ ਦਿੱਤੀ ਜਾਵੇ ਤਾਂ ਕਿ ਦੋਨਾਂ ਰਿਪੋਰਟਾਂ ਤੇ ਬਹਿਸ ਇਕੱਠੀ ਹੋ ਜਾਵੇ ਉਹ ਜ਼ਿਆਦਾ ਸਮਾਂ ਨਾ ਲੈਣ।

**ਸ੍ਰੀ ਜਗਦੀਸ਼ ਸਾਹਨੀ** : ਚੇਅਰਮੈਨ ਸਾਹਿਬ, ਮੈਂ ਪੁੱਡਾ ਦੇ ਬਾਰੇ ਵਿਚਾਰ ਰੱਖਣੇ ਚਾਹੁੰਦਾ ਹਾਂ।

**ਸ੍ਰੀ ਸਭਾਪਤੀ** : ਤੁਸੀਂ ਬਾਅਦ ਵਿਚ ਬੋਲ ਲੈਣਾ ਜੀ।

**ਕਾਮਰੇਡ ਅਜੈਬ ਸਿੰਘ ਰੌਂਤਾ** (ਨਿਹਾਲ ਸਿੰਘ ਵਾਲਾ, ਐਸ. ਸੀ.) : ਚੇਅਰਮੈਨ ਸਾਹਿਬ, ਮੈਂ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀ ਆਡਿਟ ਰਿਪੋਰਟ ਜੋ 9 ਮਾਰਚ, 2000 ਨੂੰ ਸਦਨ ਦੀ ਮੇਜ਼ ਤੇ ਰੱਖੀ ਗਈ ਸੀ, ਤੇ ਬੋਲਦੇ ਹੋਏ ਇਸ ਅਦਾਰੇ ਵਿਚ ਘਾਟੇ ਦੇ ਕਾਰਨ ਅਤੇ ਉਨ੍ਹਾਂ ਨੂੰ ਦੂਰ ਕਰਨ ਬਾਰੇ ਕੁਝ ਸੁਝਾਅ ਚੰਦ ਸ਼ਬਦਾਂ ਵਿਚ ਹਾਊਸ ਦੇ ਸਾਹਮਣੇ ਤੁਹਾਡੇ ਰਾਹੀਂ ਰੱਖਣੇ ਚਾਹੁੰਦਾ ਹਾਂ। ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀ 1997-98 ਦੀ ਇਹ ਆਡਿਟ ਰਿਪੋਰਟ ਅਤਿਅੰਤ ਚਿੰਤਾਜਨਕ ਹੈ। ਪਬਲਿਕ ਸੈਕਟਰ ਦਾ ਇੰਨਾ ਵੱਡਾ ਅਦਾਰਾ 2 ਅਰਬ 35 ਕਰੋੜ 8 ਲੱਖ 94 ਹਜ਼ਾਰ 606 ਰੁਪਏ ਦੇ ਘਾਟੇ ਵਿਚ ਚੱਲ ਰਿਹਾ ਹੈ। 1998 ਵਿਚ ਘਾਟੇ ਦੇ 29 ਕਰੋੜ 91 ਲੱਖ 94 ਹਜ਼ਾਰ 104 ਰੁਪਏ ਹੋਰ ਜੁੜਣਗੇ। ਫਿਰ, ਚੇਅਰਮੈਨ ਸਾਹਿਬ, 1999 ਦਾ 29 ਕਰੋੜ ਹੋਰ ਜੋੜ ਦੇਈਏ ਤਾਂ ਇਹ ਘਾਟਾ ਤਕਰੀਬਨ 3 ਅਰਬ ਬਣ ਜਾਂਦਾ ਹੈ। ਘਾਟੇ ਦਾ ਮੁੱਖ ਕਾਰਨ ਕੀ ਹੈ ? ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਫਿਕਸਡ ਕਾਸਟ, ਜਿਸ ਵਿਚ ਤਨਖਾਹਾਂ, ਰੋਡ ਟੈਕਸ, ਡੀਜ਼ਲ ਆਦਿ ਸ਼ਾਮਲ ਹਨ ਅਤੇ ਵੈਰੀਏਬਲ ਖਰਚਾ ਜਿਵੇਂ ਸਪੇਅਰ ਪਾਰਟਸ ਅਤੇ ਰਿਪੇਅਰ ਵਗੈਰਾ ਹਨ, ਜੇ ਇਨ੍ਹਾਂ ਸਾਰੀਆਂ ਗੱਲਾਂ ਨੂੰ ਵੇਖੀਏ ਤਾਂ ਪਤਾ ਲੱਗ ਜਾਵੇਗਾ। ਇਸੇ ਤਰ੍ਹਾਂ ਮੁਫ਼ਤ ਸਫ਼ਰ ਕਰਨ ਦੀ ਸਹੂਲਤ ਦੇਣ ਦਾ ਤਕਰੀਬਨ 20 ਕਰੋੜ ਰੁਪਿਆ ਬਣਦਾ ਹੈ। ਇਹ 20 ਕਰੋੜ ਰੁਪਏ ਦਾ ਘਾਟਾ ਉਨ੍ਹਾਂ ਤੇ ਕਾਫ਼ੀ ਭਾਰ ਪਾ ਰਿਹਾ ਹੈ। ਫਿਰ ਘਾਟੇ ਵਾਲੇ ਜਿਹੜੇ ਰੂਟਸ ਹਨ, ਉਨ੍ਹਾਂ ਤੇ ਜਿਹੜੀਆਂ ਬੱਸਾਂ ਚਲਦੀਆਂ ਹਨ, ਉਨ੍ਹਾਂ ਦੀ ਵਜ੍ਹਾ ਕਰਕੇ ਵੀ ਘਾਟਾ ਪੈਂਦਾ ਹੈ। ਮਿਸਾਲ ਵਜੋਂ ਪਟਿਆਲਾ ਤੋਂ ਦਿੱਲੀ ਇਕ ਬੱਸ ਚਲਦੀ ਹੈ। ਉਹ ਵਾਇਆ ਘਨੌਰ ਚਲਦੀ ਹੈ। ਲੋਕ ਸਿੱਧੇ ਰੂਟਸ ਜਿਹੜੇ ਹਨ, ਉਨ੍ਹਾਂ ਦੁਆਰਾ ਸਫ਼ਰ ਕਰਨਾ ਜ਼ਿਆਦਾ ਪਸੰਦ ਕਰਦੇ ਹਨ। ਉਹ 'ਵਾਇਆ' ਵਾਲੇ ਰੂਟਾਂ ਤੇ ਸਫ਼ਰ ਕਰਨਾ ਪਸੰਦ ਨਹੀਂ ਕਰਦੇ। ਜਦੋਂ ਇਹ ਕਿਹਾ ਜਾਂਦਾ ਹੈ ਕਿ ਇਹ ਬੱਸ ਪਟਿਆਲਾ ਤੋਂ ਦਿੱਲੀ ਵਾਇਆ ਘਨੌਰ ਜਾਵੇਗੀ ਤਾਂ ਸਵਾਰੀਆਂ ਉਸ ਤੇ ਚੜ੍ਹਨਾ ਪਸੰਦ ਨਹੀਂ ਕਰਦੀਆਂ। ਚੇਅਰਮੈਨ ਸਾਹਿਬ, ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਹਰ ਰੋਜ਼ ਜੋ ਘਾਟਾ ਇਸ ਬੱਸ ਨੂੰ ਪੈਂਦਾ ਹੈ, ਉਹ 2000/- ਰੁਪਏ ਦਾ ਪੈਂਦਾ ਹੈ। ਜੇ ਫਿਰ ਆਪਾਂ ਮਹੀਨੇ ਦਾ ਹਿਸਾਬ ਲਾਈਏ ਤਾਂ ਮੇਰਾ ਖਿਆਲ ਹੈ ਕਿ ਇਹ ਤਕਰੀਬਨ 8 ਲੱਖ ਰੁਪਿਆ ਘਾਟਾ ਪੈਂਦਾ ਹੈ। ਮੈਂ ਸਮਝਦਾ ਹਾਂ ਕਿ ਸਾਲ ਦਾ ਇਹ ਜੋ 8 ਲੱਖ ਰੁਪਏ ਦਾ ਘਾਟਾ ਪੈਂਦਾ ਹੈ, ਇਹ ਘਾਟਾ

[ਕਾਮਰੇਡ ਅਜੈਬ ਸਿੰਘ ਰੌਤਾ]

ਇਕ ਬੰਦੇ ਨੂੰ ਖੁਸ਼ ਕਰਨ ਵਾਸਤੇ ਪਾਇਆ ਜਾ ਰਿਹਾ ਹੈ । ਫੇਰ ਸਰਕਾਰੀ ਤੌਰ ਤੇ ਇਕੱਠ ਕਰਨ ਵਾਸਤੇ ਸਰਕਾਰੀ ਬੱਸਾਂ ਦਾ ਇਸਤੇਮਾਲ ਕੀਤਾ ਜਾਂਦਾ ਹੈ ਅਤੇ ਸਰਕਾਰੀ ਵਹੀਕਲਜ਼ ਦਾ ਇਸਤੇਮਾਲ ਕੀਤਾ ਜਾਂਦਾ ਹੈ । ਜਿਸ ਤਰ੍ਹਾਂ ਪਿਛੇ ਆਨੰਦਪੁਰ ਸਾਹਿਬ ਵਿਖੇ ਸਰਕਾਰ ਨੇ ਇਕੱਠ ਕੀਤਾ ਸੀ । ਜਿਹੜੀਆਂ ਉਥੇ ਸਰਕਾਰੀ ਬੱਸਾਂ ਲੱਗੀਆਂ ਸਨ ਉਨ੍ਹਾਂ ਬੱਸਾਂ ਦੀ 10 ਮਹੀਨੇ ਹੋ ਗਏ ਹਨ, ਹਾਲੇ ਤੱਕ ਸਰਕਾਰ ਵਲੋਂ ਪੇਮੈਂਟ ਨਹੀਂ ਕੀਤੀ ਗਈ । ਇਹ ਹੀ ਕਾਰਣ ਹੈ ਕਿ ਇਹ ਕਾਰਪੋਰੇਸ਼ਨ ਘਾਟੇ ਵਿਚ ਚੱਲ ਰਹੀ ਹੈ । ਇਸ ਨੂੰ ਅਸੀਂ ਹਾਊਸ ਦੇ ਵਿਚ ਇਸੇ ਕਰਕੇ ਡਿਸਕਸ ਕਰ ਰਹੇ ਹਾਂ । ਇਥੇ ਅਸੀਂ ਇਕ ਸਵਾਲ ਵਿਚ ਪੁੱਛਿਆ ਸੀ ਕਿ ਸਟੇਟ ਦੇ ਵਿਚ ਕਿੰਨੀਆਂ ਬੱਸਾਂ ਵਿਦਾਊਟ ਰੂਟ ਤੋਂ ਚੱਲ ਰਹੀਆਂ ਹਨ । ਜਦੋਂ ਸਰਕਾਰ ਵੱਲੋਂ ਛਾਪੇ ਮਾਰੇ ਗਏ ਤਾਂ ਪਤਾ ਲੱਗਾ ਕਿ ਇਕ ਰੂਟ ਤੇ 6-6 ਬੱਸਾਂ ਚੱਲ ਰਹੀਆਂ ਹਨ । ਇਨ੍ਹਾਂ ਵਿਦਆਊਟ ਰੂਟ ਦੀਆਂ ਬੱਸਾਂ ਨੂੰ ਪਕੜਿਆ ਗਿਆ ਅਤੇ ਉਨ੍ਹਾਂ ਦੇ ਚਲਾਨ ਕੀਤੇ ਗਏ । ਇਸ ਤੋਂ ਸਰਕਾਰ ਨੂੰ 5 ਲੱਖ ਰੁਪਏ ਦਾ ਮੁਨਾਫ਼ਾ ਹੋਇਆ । ਇਸ ਗੱਲ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਇਹ ਜਿਹੜੀ ਸਰਕਾਰ ਦੀ ਮਿਸਮੈਨੇਜਮੈਂਟ ਹੈ, ਇਸ ਨੂੰ ਖ਼ਤਮ ਕਰਨਾ ਚਾਹੀਦਾ ਹੈ । ਬੇਲੋੜੇ ਖਰਚਿਆਂ ਅਤੇ ਕੁਰੱਪਟ ਅਫਸਰਾਂ ਕਰਕੇ ਇਹ ਕਾਰਪੋਰੇਸ਼ਨ ਘਾਟੇ ਵਿਚ ਚੱਲ ਰਹੀ ਹੈ । ਪਿੱਛੇ ਬੱਸ ਸਟੈਂਡ ਬਠਿੰਡੇ, ਦੇ ਸਾਈਕਲ ਸਟੈਂਡ ਦੀ ਖੁੱਲ੍ਹੀ ਬੋਲੀ ਹੋਈ । ਇਹ ਖੁੱਲ੍ਹੀ ਬੋਲੀ 42-43 ਹਜ਼ਾਰ ਰੁਪਏ ਦੀ ਗਈ । ਇਸ ਬੋਲੀ ਲਈ ਸਿਕਿਉਰਟੀ ਵੀ ਲੈ ਲਈ ਗਈ ਪਰ ਉਥੇ ਐਸ. ਜੀ. ਪੀ. ਸੀ. ਦੇ ਇਕ ਸਾਬਕਾ ਮੈਂਬਰ ਨੂੰ ਉਹ ਠੇਕਾ ਦੇਣ ਵਾਸਤੇ ਉਸ ਸਾਈਕਲ ਸਟੈਂਡ ਦਾ ਠੇਕਾ ਦੁਬਾਰਾ ਕੀਤਾ ਗਿਆ । ਉਹ 30-31 ਹਜ਼ਾਰ ਰੁਪਏ ਦੇ ਵਿਚ ਦਿੱਤਾ ਗਿਆ । ਪਹਿਲੇ ਦਿੱਤੀ ਹੋਈ ਸਿਕਿਉਰਟੀ ਨੂੰ ਵਾਪਸ ਕੀਤਾ ਗਿਆ ਜਦ ਕਿ ਰੂਲਜ਼ ਦੇ ਮੁਤਾਬਿਕ ਲਈ ਗਈ ਸਿਕਿਉਰਟੀ ਵਾਪਸ ਨਹੀਂ ਕੀਤੀ ਜਾਂਦੀ । ਇਹ ਸਾਰਾ ਕੁਝ ਪੁਲੀਟੀਕਲ ਦਬਾਅ ਪਾ ਕੇ ਕੀਤਾ ਗਿਆ । ਇਨ੍ਹਾਂ ਕਾਰਣਾਂ ਕਰਕੇ ਹੀ ਕਾਰਪੋਰੇਸ਼ਨ ਨੂੰ ਘਾਟਾ ਪੈਂਦਾ ਹੈ ਅਤੇ ਸਰਕਾਰ ਦੀਆਂ ਲੈਣਦਾਰੀਆਂ ਨੂੰ ਵੱਟੇ ਖਾਤੇ ਵਿਚ ਪਾ ਦਿੱਤਾ ਜਾਂਦਾ ਹੈ । ਪਿੱਛੇ ਸੈਂਟਰਲ ਗੌਰਮਿੰਟ ਨੇ ਡੀ. ਟੀ. ਸੀ. ਬੱਸਾਂ ਦਾ ਜਿਹੜਾ ਘਾਟਾ ਸੀ, ਉਸ ਨੂੰ ਮੁਆਫ਼ ਕਰ ਦਿੱਤਾ ਔਰ ਉਹ ਬੱਸਾਂ ਚਲਾਉਣ ਦੇ ਯੋਗ ਹੋ ਸਕੇ । ਦੂਜੀਆਂ ਸਟੇਟਾਂ ਦੇ ਵਿਚ ਰੋਡ ਟੈਕਸ ਬਹੁਤ ਹੀ ਘੱਟ ਹੈ ਜਦ ਕਿ ਪੰਜਾਬ ਅਤੇ ਹਰਿਆਣਾ ਵਿਚ ਰੋਡ ਟੈਕਸ ਬਹੁਤ ਜ਼ਿਆਦਾ ਹੈ ਜਿਸ ਕਰਕੇ ਸਟੇਟ ਟ੍ਰਾਂਸਪੋਰਟ ਘਾਟੇ ਵਿਚ ਜਾਂਦੀ ਹੈ । ਇਸ ਗੱਲ ਵੱਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ।

ਸੜਕਾਂ ਦੀ ਹਾਲਤ ਮਾੜੀ ਹੋਣ ਕਰਕੇ ਬੱਸਾਂ ਦੀ ਮੁਰੰਮਤ ਜ਼ਿਆਦਾ ਹੁੰਦੀ ਹੈ ਉਹ ਖਰਾਬ ਜਲਦੀ ਹੁੰਦੀਆਂ ਹਨ ਇਸ ਤਰ੍ਹਾਂ ਦੇ ਬੇਲੋੜੇ ਖਰਚਿਆਂ ਨੂੰ ਖ਼ਤਮ ਕੀਤਾ ਜਾਵੇ । ਬੱਸਾਂ ਦੇ ਫਿਟਨੈੱਸ ਸਰਟੀਫਿਕੇਟ ਧਿਆਨ ਨਾਲ ਇਸ਼ੂ ਕੀਤੇ ਜਾਣੇ ਚਾਹੀਦੇ ਹਨ । ਐਕਸੀਡੈਂਟਲ ਖਰਚੇ ਬਹੁਤ ਜ਼ਿਆਦਾ ਹਨ । ਡਰਾਈਵਿੰਗ ਲਾਇਸੈਂਸ ਵੀ ਸਾਨੂੰ ਪਤਾ ਹੈ ਕਿ ਕਿਸ ਤਰ੍ਹਾਂ ਲਏ ਜਾਂਦੇ ਹਨ । ਇਨ੍ਹਾਂ ਡਰਾਈਵਰਜ਼ ਨੂੰ ਪਰਾਪਰ ਟਰੇਨਿੰਗ

ਦੇਣੀ ਚਾਹੀਦੀ ਹੈ । ਜੀ. ਟੀ. ਰੋਡ ਦੀਆਂ ਸੜਕਾਂ ਕਾਫ਼ੀ ਹਦ ਤੱਕ ਠੀਕ ਹਨ ਪਰ ਜਿਹੜੀਆਂ ਸ਼ਹਿਰੀ ਸੜਕਾਂ ਹਨ, ਉਹ ਬਹੁਤ ਹੀ ਖਰਾਬ ਹਨ । ਇਨ੍ਹਾਂ ਸੜਕਾਂ ਦੀ ਜਿਹੜੀ ਮੰਦੀ ਹਾਲਤ ਹੈ, ਉਸ ਦੇ ਵਿਚ ਸਰਕਾਰ ਨੂੰ ਸੁਧਾਰ ਲਿਆਉਣਾ ਚਾਹੀਦਾ ਹੈ । ਮੰਦੀ ਹਾਲਤ ਵਿਚ ਸੜਕਾਂ ਹੋਣ ਕਰਕੇ ਬੱਸਾਂ ਉਤੇ ਬੁਰਾ ਅਸਰ ਪੈਂਦਾ ਹੈ ਜਿਸ ਕਰਕੇ ਟਰਾਂਸਪੋਰਟ ਦੇ ਐਕਸੀਡੈਂਟ ਹੋਣ ਦੇ ਆਸਾਰ ਵੱਧ ਜਾਂਦੇ ਹਨ ਅਤੇ ਕਈ ਜਾਨਾਂ ਚਲੀਆਂ ਜਾਂਦੀਆਂ ਹਨ । ਇਹ ਸਭ ਕੁਝ ਸੜਕਾਂ ਦੀ ਖਸਤਾ ਹਾਲਤ ਹੋਣ ਕਰਕੇ ਅਤੇ ਬੱਸਾਂ ਦੀ ਹਾਲਤ ਠੀਕ ਨਾ ਹੋਣ ਕਰਕੇ ਹੁੰਦਾ ਹੈ । ਅਗਰ ਇਨ੍ਹਾਂ ਕਮਜ਼ੋਰੀਆਂ ਨੂੰ ਦੂਰ ਕਰ ਲਿਆ ਜਾਵੇ ਤਾਂ ਇਹ ਸਰਕਾਰੀ ਟਰਾਂਸਪੋਰਟ ਅਦਾਰੇ ਮੁਨਾਫ਼ੇ ਵਿਚ ਜਾ ਸਕਦੇ ਹਨ ।

ਪ੍ਰਾਈਵੇਟ ਟੂਰਿਸਟ ਬੱਸਾਂ ਮੁਨਾਫੇ ਵਿਚ ਕਿਉਂ ਚਲਦੀਆਂ ਹਨ ? ਇਸ ਦਾ ਕਾਰਣ ਇਹ ਹੈ ਕਿ ਉਹ ਲੋਕਾਂ ਨੂੰ ਸਹੂਲਤਾਂ ਜ਼ਿਆਦਾ ਦਿੰਦੇ ਹਨ ਅਤੇ ਟਾਈਮ ਤੇ ਪਹੁੰਚਾ ਦਿੰਦੇ ਹਨ । ਇਥੇ ਇਕ ਸਵਾਲ ਕੀਤਾ ਗਿਆ ਸੀ ਕਿ ਸਟਟ ਦੇ ਵਿਚ ਕਿੰਨੀਆਂ ਟੂਰਿਸਟ ਬੱਸਾਂ ਕਿਹੜੇ-ਕਿਹੜੇ ਰੂਟਸ ਤੇ ਨਜਾਇਜ ਤੌਰ ਤੇ ਚੱਲ ਰਹੀਆਂ ਹਨ, ਕਿਨੀਆਂ ਬੱਸਾਂ ਦਾ ਹੁਣ ਤੱਕ ਸਰਕਾਰ ਵੱਲੋਂ ਚਲਾਨ ਕੀਤਾ ਗਿਆ ਅਤੇ ਉਨ੍ਹਾਂ ਦੀ ਸਰਕਾਰ ਵੱਲੋਂ ਚੈਕਿੰਗ ਕੀਤੀ ਗਈ । ਇਨ੍ਹਾਂ ਟੂਰਿਸਟ ਬੱਸਾਂ ਦਾ ਚਲਾਨ ਵੀ ਘੱਟ ਹੁੰਦਾ ਹੈ ਅਤੇ ਇਹ ਸਰਕਾਰੀ ਬੱਸਾਂ ਤੋਂ ਪਹਿਲੇ ਸਵਾਰੀਆਂ ਨੂੰ ਚੁੱਕ ਲੈਂਦੀਆਂ ਹਨ ਜਿਸ ਕਰਕੇ ਟੂਰਿਸਟ ਬੱਸਾਂ ਭਰੀਆਂ ਹੋਈਆਂ ਜਾਂਦੀਆਂ ਹਨ । ਚੇਅਰਮੈਨ ਸਾਹਿਬ, ਸੂਮੋ ਟੈਕਸੀਆਂ ਵਾਲੇ ਆਵਾਜ਼ਾਂ ਮਾਰਦੇ ਫਿਰਦੇ ਹਨ ਕਿ ਆਓ ਦਿੱਲੀ ਚੱਲੀਏ ਜਿਸ ਨੇ ਦਿੱਲੀ ਚਲਣਾ ਹੈ । ਅਸੀਂ ਵੀ ਟਰਾਂਸਪੋਰਟ ਨੂੰ ਲਾਹੇ ਵਾਲੇ ਪਾਸੇ ਲਿਜਾ ਸਕਦੇ ਹਾਂ । ਚੇਅਰਮੈਨ ਸਾਹਿਬ, ਅੰਗਹੀਣਾਂ ਵਾਸਤੇ, ਐਮ. ਐਲ. ਏਜ਼. ਵਾਸਤੇ, ਵਿਦਿਆਰਥੀਆਂ ਵਾਸਤੇ, ਸਟਾਫ਼ ਵਾਸਤੇ ਅਤੇ ਓਲਡ ਏਜ ਪਰਸਨਜ਼ ਵਾਸਤੇ ਫਰੀ ਬੱਸ ਸੇਵਾ ਦਿੱਤੀ ਜਾ ਰਹੀ ਹੈ । ਓਲਡ ਏਜ਼ ਪਰਸਨਜ਼ ਵਾਸਤੇ ਹੁਣ ਅੱਧੀ ਟਿਕਟ ਕਰ ਦਿੱਤੀ ਗਈ ਹੈ । ਇਸ ਨਾਲ ਸਰਕਾਰ ਉਤੇ ਟੋਟਲ 20 ਕਰੋੜ ਰੁਪਏ ਦਾ ਖ਼ਰਚਾ ਪੈਂਦਾ ਹੈ । ਸਰਕਾਰ ਦੇ ਖਜ਼ਾਨੇ ਵਿਚੋਂ ਇਹ ਪੈਸਾ ਟਰਾਂਸਪੋਰਟ ਡਿਪਾਰਟਮੈਂਟ ਨੂੰ ਦੇਣਾ ਚਾਹੀਦਾ ਹੈ । ਇਹ ਡਿਪਾਰਟਮੈਂਟ ਤੇ ਬੋਝ ਨਹੀਂ ਬਣਨਾ ਚਾਹੀਦਾ । ਇਹ ਪੰਜਾਬ ਸਰਕਾਰ ਦਾ ਫਰਜ਼ ਬਣਦਾ ਹੈ ਕਿ ਉਹ ਡਿਪਾਰਟਮੈਂਟ ਪਾਸ ਇਹ ਪੈਸਾ ਜਮ੍ਹਾਂ ਕਰਾਏ । ਇਹ ਕਹਿੰਦੇ ਹਨ ਕਿ ਸਰਕਾਰੀ ਅਦਾਰੇ ਘਾਟੇ ਵਿਚ ਜਾਂਦੇ ਹਨ ਅਤੇ ਇਸ ਬਾਰੇ ਬੜਾ ਰੌਲਾ ਪਾਇਆ ਜਾ ਰਿਹਾ ਹੈ ਪਰ ਮੈਂ ਇਸ ਨੂੰ ਚੈਲਿੰਜ ਕਰਦਾ ਹਾਂ ਕਿ ਜੇਕਰ ਰੂਟਸ ਦੀ ਰੇਸ਼ੋ 50 : 50 ਕਰ ਦਿਓ, ਪੀ. ਆਰ. ਟੀ. ਸੀ. ਵਾਲਿਆਂ ਨੂੰ 50% ਰੂਟ ਦੇ ਦਿਓ ਅਤੇ ਪ੍ਰਾਈਵੇਟ ਵਾਲਿਆਂ ਨੂੰ ਵੀ 50% ਰੂਟ ਦੇ ਦਿਓ ਤਾਂ ਫਿਰ ਦੇਖੋ ਕਿਵੇਂ ਘਾਟਾ ਪੈਂਦਾ ਹੈ । ਇਨ੍ਹਾਂ ਦੀ ਨੀਯਤ ਸਾਫ਼ ਨਹੀਂ ਹੈ । ਪਿੱਛੇ ਇਕ ਟੈਕਸ ਸਕੈਂਡਲ ਸਾਡੇ ਨੋਟਿਸ ਵਿਚ ਆਇਆ ਹੈ । ਇਕ-ਇਕ ਰੁਪਏ ਦੀ ਪਰਚੀ ਕਿਤਨੇ ਜ਼ਿਆਦਾ ਪੈਸਿਆਂ ਦੀ ਵੇਚੀ ਗਈ । ਡੀ. ਐਮ., ਕੰਡਕਟਰ, ਟਰਾਂਸਪੋਰਟ ਵਿਭਾਗ ਦੇ ਅਫਸਰ ਅਤੇ ਮੰਤਰੀ ਨੇ ਰਲ ਕੇ ਹੇਰਾਫੇਰੀ ਕੀਤੀ ਹੈ । ਇਨ੍ਹਾਂ ਸਾਰਿਆਂ ਨੇ ਟਰਾਂਸਪੋਰਟ ਨੂੰ ਮੁਨਾਫ਼ੇ ਵਿਚ ਜਾਣ ਨਹੀਂ ਦਿੱਤਾ ।

[ਕਾਮਰੇਡ ਅਜੈਬ ਸਿੰਘ ਰੌਂਤਾ]

ਚੇਅਰਮੈਨ ਸਾਹਿਬ, ਕਿਲੋਮੀਟਰ ਦੀ ਸਕੀਮ ਇਨ੍ਹਾਂ ਨੇ ਚਲਾਈ ਹੋਈ ਹੈ। ਪੀ. ਆਰ. ਟੀ. ਸੀ. ਦੀ ਕਿਲੋਮੀਟਰ ਸਕੀਮ ਬਾਰੇ ਇਨ੍ਹਾਂ ਨੇ ਗੱਲ ਕਹੀ ਹੈ। ਮਾਲਕਾਂ ਦਾ 7/- ਰੁਪਏ, ਸਟਾਫ਼ ਦਾ 1.25 ਰੁਪਏ ਅਤੇ ਰੋਡ ਟੈਕਸ ਦਾ 3.50 ਰੁਪਏ ਖਰਚਾ ਬਣਦਾ ਹੈ। ਪਿਛਲੇ ਸਾਲ ਖਰਚਾ ਤਕਰੀਬਨ 12/- ਰੁਪਏ ਸੀ ਅਤੇ ਇਸ ਸਾਲ ਖਰਚਾ 13/- ਰੁਪਏ ਆਇਆ ਹੈ। ਸਿਰਫ਼ ਇਕ ਰੁਪਿਆ ਸਾਡਾ ਬਚਿਆ ਹੈ। ਪੀ. ਆਰ. ਟੀ. ਸੀ. ਵਾਲਿਆਂ ਨੂੰ 1987-88 ਤੋਂ ਕੋਈ ਧੇਲਾ ਨਹੀਂ ਦਿੱਤਾ ਗਿਆ। ਉਹ ਬੈਂਕਾਂ ਤੋਂ ਕਰਜ਼ਾ ਲੈ ਕੇ ਕੰਮ ਚਲਾ ਰਹੇ ਹਨ ਔਰ ਕਦੇ ਡੀਫਾਲਟਰ ਨਹੀਂ ਹੋਏ। ਇਹ ਜਿਹੜਾ ਘਾਟਾ ਹੈ, ਉਹ ਵਧਿਆ ਹੈ। ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਪੀ. ਆਰ. ਟੀ. ਸੀ. ਵਿਚ ਆਪਣਾ ਹਿੱਸਾ ਪਾਵੇ। ਬਹੁਤ-ਬਹੁਤ ਧੰਨਵਾਦ।

**ਸ੍ਰੀ ਜਗਦੀਸ਼ ਸਾਹਨੀ (ਬਟਾਲਾ)** : ਚੇਅਰਮੈਨ ਸਾਹਿਬ, ਮੈਂ ਪੁੱਡਾ ਦੇ ਬਾਰੇ ਕੁਝ ਸੁਝਾਓ ਦੇਣਾ ਚਾਹੁੰਦਾ ਹਾਂ। ਕਾਮਰੇਡ ਹਰਦੇਵ ਸਿੰਘ ਅਰਸ਼ੀ ਜੀ ਨੇ ਠੀਕ ਕਿਹਾ ਹੈ ਕਿ ਇਹ ਇਕ ਬਹੁਤ ਵੱਡਾ ਅਦਾਰਾ ਹੈ ਔਰ ਅਸੀਂ ਦੇਖਦੇ ਹਾਂ ਕਿ ਛੋਟੇ-ਛੋਟੇ ਜੋ ਪ੍ਰਾਪਰਟੀ ਡੀਲਰ ਹਨ ਪੁੱਡਾ ਉਨ੍ਹਾਂ ਨਾਲੋਂ ਵੱਧ ਪੈਸਾ ਕਮਾ ਰਿਹਾ ਹੈ। ਪੁੱਡਾ ਵਾਲੇ ਘੱਟ ਰੇਟ ਤੇ ਜ਼ਮੀਨ ਐਕੁਆਇਰ ਕਰਕੇ ਉਸ ਨੂੰ ਡਿਵੈਲਪ ਕਰਕੇ ਉਚੇ ਰੇਟ ਤੇ ਵੇਚਦੇ ਹਨ। ਉਨ੍ਹਾਂ ਨੂੰ 13 ਕਰੋੜ ਰੁਪਏ ਦਾ ਪ੍ਰਾਫਿਟ ਆਇਆ ਹੈ। ਚੇਅਰਮੈਨ ਸਾਹਿਬ, 13 ਕਰੋੜ ਰੁਪਿਆ ਇਨ੍ਹਾਂ ਕੋਲ ਹਾਰਡ ਕੈਸ਼ ਨਹੀਂ ਹੈ। ਇਹ ਰੁਪਿਆ ਪ੍ਰਾਪਰਟੀ ਦੀ ਸ਼ੇਪ ਵਿਚ ਹੈ ਜਿਹੜੀ ਕਿ ਇਹ ਹੋਲਡ ਕਰ ਰਹੇ ਹਨ। ਪੁੱਡਾ ਨੇ ਆਪਣਾ ਖਰਚਾ ਵਧਾਇਆ ਹੈ ਅਤੇ ਇਸ ਤੇ ਕੋਈ ਚੈੱਕ ਨਹੀਂ ਹੈ। ਮੈਂ ਪਿੱਛੇ ਵੀ ਇਕ ਦਿਨ ਵਿਧਾਨ ਸਭਾ ਵਿਚ ਖੜ੍ਹੇ ਹੋ ਕੇ ਪੁੱਡਾ ਦੀਆਂ ਕਾਰਾਂ ਬਾਰੇ ਦੱਸਿਆ ਸੀ they own a fleet of cars. ਅਨਨਸੈਸਰੀ ਕਾਰਾਂ ਖੜ੍ਹੀਆਂ ਹਨ ਅਤੇ ਖਰੀਦੀਆਂ ਜਾਂਦੀਆਂ ਹਨ। ਇਨ੍ਹਾਂ ਨੂੰ ਕੋਈ ਪੁੱਛੇ ਕਿ ਕਿਸ ਪਰਪਜ਼ ਵਾਸਤੇ ਏਨੀਆਂ ਕਾਰਾਂ ਖਰੀਦੀਆਂ ਗਈਆਂ ਹਨ? ਇਹ ਸਿਰਫ਼ ਐਂਟਰਟੇਨਮੈਂਟ ਲਈ ਖਰੀਦੀਆਂ ਗਈਆਂ ਹਨ, ਗੈਸਟਾਂ ਲਈ ਬਣਾਈਆਂ ਗਈਆਂ ਹਨ। ਜਦੋਂ ਪੰਜਾਬ ਗੌਰਮਿੰਟ ਦੀਆਂ ਸਟਾਫ਼ ਕਾਰਾਂ ਏਨੀਆਂ ਹਨ ਤਾਂ ਇਨ੍ਹਾਂ ਕਾਰਾਂ ਨੂੰ ਲੈਣ ਦੀ ਕੀ ਲੋੜ ਸੀ? ਜਦੋਂ ਦੀ ਪੁੱਡਾ ਦੀ ਸਥਾਪਨਾ ਹੋਈ ਹੈ, ਉਸਦਾ ਚੇਅਰਮੈਨ ਕੋਈ ਨਾ ਕੋਈ ਕੈਬਨਿਟ ਮੰਤਰੀ ਰਿਹਾ ਹੈ। They are holding one car and one telephone as Chairman. ਜਿਸ ਥਾਂ ਤੇ ਚੇਅਰਮੈਨ ਨੇ ਬੈਠਣਾ ਹੈ, ਸੈਕਟਰੀਏਟ ਵਿਚ ਪੰਜਾਬ ਗੌਰਮਿੰਟ ਨੇ ਉਸਨੂੰ ਸਥਾਨ ਦਿੱਤਾ ਹੋਇਆ ਹੈ ਆਫਿਸ ਦਿੱਤਾ ਹੋਇਆ ਹੈ। ਉਸਦੀ ਸਾਰੀ ਸਰਕੁਲੇਸ਼ਨ ਉਥੋਂ ਚਲਣੀ ਹੈ, ਐਡਮਨਿਸਟ੍ਰੇਸ਼ਨ ਉਥੋਂ ਚਲਣੀ ਹੈ। ਇਸ ਦੇ ਬਾਵਜੂਦ ਵੀ ਉਸ ਦੇ ਵਾਸਤੇ ਆਫਿਸ ਤੇ ਲੱਖਾਂ ਰੁਪਏ ਲਾਉਣੇ ਕਿੰਨੀ ਕੁ ਚੰਗੀ ਗੱਲ ਹੈ? ਉਥੇ ਟੈਲੀਫੋਨ ਦਾ ਖਰਚਾ ਹੀ ਲੱਖਾਂ ਰੁਪਏ ਆ ਰਿਹਾ ਹੈ। ਵਾਈਸ ਚੇਅਰਮੈਨ ਨੂੰ ਵੀ 2 ਕਾਰਾਂ ਪ੍ਰੋਵਾਈਡ ਕੀਤੀਆਂ ਗਈਆਂ ਹਨ। ਇਸ ਦੇ ਵਾਈਸ ਚੇਅਰਮੈਨ ਵੀ ਆਈ. ਏ. ਐਸ. ਅਫਸਰ, ਤਕਰੀਬਨ ਹਾਈ ਰੈਂਕ ਦੇ ਅਫਸਰ ਰਹੇ ਹਨ। ਉਨ੍ਹਾਂ ਕੋਲ ਆਲਰੇਡੀ ਕਾਰ ਹੁੰਦੀ ਹੈ। ਇਕ ਕਾਰ ਐਕਸਟਰਾ ਉਸ ਨੂੰ ਵੀ ਪ੍ਰੋਵਾਈਡ ਕਰ ਦਿੱਤੀ। ਚੇਅਰਮੈਨ ਸਾਹਿਬ, ਪੁੱਡਾ ਦੇ ਖਰਚਿਆਂ ਤੇ ਕੋਈ ਚੈੱਕ ਨਾ ਹੋਣ ਕਰਕੇ ਪੁੱਡਾ ਦੀ ਹਰ ਚੀਜ਼ ਨੂੰ ਬੇਤਰਤੀਬੀ

ਨਾਲ ਵਰਤਿਆ ਗਿਆ । ਅੱਗੇ ਹਾਸੇ ਦੀ ਗੱਲ ਹੈ ਕਿ ਇਸ ਦਾ ਕੋਈ ਕ੍ਰਾਈਟੇਰੀਆ ਕਿਤੇ ਸਟੈਂਡ ਨਹੀਂ ਕਰਦਾ । ਪੁੱਡਾ ਨੇ ਆਪ ਏਨੀਆਂ ਕਲੋਨੀਆਂ ਬਣਾਈਆਂ ਹਨ, ਮੁਹਾਲੀ ਪੂਰਾ ਹੀ ਇਸ ਦਾ ਵਸਾਇਆ ਹੋਇਆ ਹੈ, ਪਰ ਇਸ ਵੱਲੋਂ ਆਪਣਾ ਹੈਡ ਆਫਿਸ ਬਣਾਉਣ ਦੀ ਕੋਈ ਕੋਸ਼ਿਸ਼ ਨਹੀਂ ਕੀਤੀ ਗਈ । They are still running their Headquarters in a rented building. ਜਿਥੇ ਹੁਣ ਪੁੱਡਾ ਦਾ ਆਫਿਸ ਹੈ, ਪਹਿਲਾਂ ਇਹ ਰੈਂਟਿਡ ਬਿਲਡਿੰਗ 20-25 ਪੈਸੇ ਪ੍ਰਤੀ ਸੁਕੇਅਰ ਫੁੱਟ ਦੇ ਦਰਮਿਆਨ ਰੈਂਟ ਤੇ ਚਲਦੀ ਸੀ ਪਰ ਫੇਰ ਇਕ ਦਮ ਹੀ ਕਿਸੇ ਅਫਸਰ ਦੀ ਡੀਡ ਚੇਂਜ ਹੋਈ, ਮਾਲਕੀ ਚੇਂਜ ਹੋਈ, ਜਿਹੜੇ ਅਫਸਰ ਬੈਠੇ ਹਨ ਮੈਂ ਕਿਸੇ ਬਾਰੇ ਪਰਟੀਕੁਲਰ ਕੁਝ ਨਹੀਂ ਕਹਿਣਾ ਚਾਹੁੰਦਾ, ਹੈਰਾਨਗੀ ਦੀ ਗੱਲ ਹੋਈ ਕਿ ਉਸਨੂੰ ਫੇਰ ਅੱਗੇ 80 ਪੈਸੇ ਰੈਂਟ ਤੋਂ ਚੇਂਜ ਕੇ ਰੁ: 5-20 ਪੈਸੇ ਕਰ ਦਿੱਤਾ ਗਿਆ । They have entered into an agreement with that party. ਇਸ ਦੇ ਨਾਲ ਹੀ ਡੀਡ ਵਿਚ ਪ੍ਰੋਵੀਜ਼ਨ ਕਰ ਦਿੱਤੀ ਗਈ ਕਿ ਰੈਂਟ ਹਰ 3 ਸਾਲ ਬਾਅਦ ਫੇਰ ਵਧਾਵਾਂਗੇ । ਚੇਅਰਮੈਨ ਸਾਹਿਬ, ਇਹ ਤਾਂ ਇਕ ਤਰ੍ਹਾਂ ਨਾਲ ਪੁੱਡਾ ਨੂੰ ਲੁਟਾਉਣ ਦੀ ਕੋਸ਼ਿਸ਼ ਕੀਤੀ ਗਈ । ਇਨ੍ਹਾਂ ਦੇਖਿਆ ਕਿ ਅਗਰ ਕੋਈ ਕਮਾਈ ਕਰਦਾ ਹੈ ਤਾਂ ਉਸ ਨੂੰ ਲੁਟਾ ਦਿਉ, ਕੋਈ ਗੱਲ ਨਹੀਂ ।

ਅੱਗੇ, ਚੇਅਰਮੈਨ ਸਾਹਿਬ, ਜਿਵੇਂ ਪੰਜਾਬ ਦਾ ਬੱਚਾ-ਬੱਚਾ ਜਾਣਦਾ ਹੈ ਕਿ ਕਪੂਰਥਲਾ ਵਿਚ ਕੋਈ ਵੀ ਪ੍ਰਾਪਰਟੀ ਜੋ ਵੀ ਅੱਜ ਦੀ ਡੇਟ ਵਿਚ ਵਿਕਦੀ ਹੈ, ਉਹ 5 ਲੱਖ ਰੁਪਏ ਕਿੱਲਾ ਤੋਂ ਵੱਧ ਨਹੀਂ ਹੈ । ਚਾਹੇ ਉਹ ਸ਼ਹਿਰ ਵਿਚ ਹੋਵੇ ਅਤੇ ਚਾਹੇ ਉਹ ਸ਼ਹਿਰ ਤੋਂ ਬਾਹਰ ਦੀ ਹੋਵੇ । ਅਸੀਂ ਪੁੱਡਾ ਦੇ ਅਫਸਰਾਂ ਦੇ ਧੰਨ ਧੰਨ ਜਾਈਏ, ਇਨ੍ਹਾਂ ਨੇ ਉਥੇ 200 ਕਿੱਲਾ ਪੈਲੀ ਐਕੁਆਇਰ ਕਰਨ ਲਈ 15 ਲੱਖ ਰੁਪਿਆ ਪ੍ਰਤੀ ਕਿੱਲਾ ਪੇਮੈਂਟ ਕੀਤੀ । ਕਾਗਜ਼ਾਂ ਵਿਚ ਲਿਸਟਾਂ ਦੀਆਂ ਲਿਸਟਾਂ ਬੰਦਿਆਂ ਦੇ ਨਾਵਾਂ ਦੀਆਂ ਬਣਾ ਕੇ ਦੇ ਦਿੱਤੀਆਂ ਗਈਆਂ । 300 ਬੰਦਿਆਂ ਦੇ ਨਾਂ ਦੇ ਦਿੱਤੇ ਗਏ ਜਿਨ੍ਹਾਂ ਵਿਚ 2 ਮੰਤਰੀ ਵੀ ਸਾਡੇ ਹਨ ਜਿਹੜੇ ਉਥੋਂ ਦੇ ਹਨ ਅਤੇ ਬੀਬੀ ਜਗੀਰ ਕੌਰ ਵੀ ਉਥੋਂ ਦੇ ਹਨ ਜਿਨ੍ਹਾਂ ਦਾ ਨਾਂ ਹੈ । ਕੀ ਚੇਅਰਮੈਨ ਸਾਹਿਬ, ਕਪੂਰਥਲਾ ਵਿਚ ਕੋਈ ਐਸੀ ਪ੍ਰਾਪਰਟੀ ਲਾਈ ਕਰਦੀ ਹੈ ਜਿਸ ਦੀ ਕੀਮਤ 15 ਲੱਖ ਰੁਪਏ ਪ੍ਰਤੀ ਕਿੱਲਾ ਹੋਵੇ ? ਫੇਰ 200 ਕਿੱਲਾ ਤੁਸੀਂ ਲੈਣ ਜਾਉ, ਤੇ ਇਕੱਠਾ ਸੌਦਾ ਕਰਨਾ ਹੋਵੇ ਤਾਂ ਜਿਸ ਕਿੱਲੇ ਦਾ 5 ਲੱਖ ਰੁਪਿਆ ਮਿਲਦਾ ਹੈ, ਉਹ ਵੀ ਤੁਹਾਨੂੰ 3 ਲੱਖ ਰੁਪਏ ਕੀਮਤ ਤੇ ਮਿਲ ਜਾਵੇਗਾ । ਪਰ ਪੁੱਡਾ ਨੇ ਕਿਸੇ ਗੱਲ ਦੀ ਕੋਈ ਪਰਵਾਹ ਨਹੀਂ ਕੀਤੀ । ਹੈਰਾਨਗੀ ਦੀ ਗੱਲ ਹੈ ਕਿ ਸਰਕਾਰੀ ਮਾਲ ਨੂੰ ਇਸ ਤਰ੍ਹਾਂ ਲੁਟਾਇਆ ਗਿਆ ਜਿਸ ਤਰ੍ਹਾਂ ਭੇਡਾਂ-ਬੱਕਰੀਆਂ ਖਾ ਜਾਂਦੀਆਂ ਹਨ । 23 ਕਰੋੜ 3 ਲੱਖ ਰੁਪਏ ਦੀ ਪੇਮੈਂਟ ਇਕਦਮ ਕਰ ਦਿੱਤੀ ਗਈ । ਫੇਰ ਪੈਸੇ ਕਿਥੋਂ ਬਚਦੇ ਹਨ ?

ਚੇਅਰਮੈਨ ਸਾਹਿਬ, ਪੁੱਡਾ ਨੂੰ ਬਣਾਉਣ ਦਾ ਜੋ ਮੰਤਵ ਸੀ ਕਿ ਗਰੀਬ ਅਤੇ ਬੇਘਰੇ ਲੋਕਾਂ ਨੂੰ ਘੱਟ ਕੀਮਤ ਤੇ ਸਸਤੇ ਮਕਾਨ ਬਣਾ ਕੇ ਦੇਣੇ ਹਨ, ਉਹ ਮੰਤਵ ਇਸ ਦਾ ਅੱਜ ਨਹੀਂ ਰਿਹਾ । ਜਿਵੇਂ ਅਰੋੜਾ ਜੀ ਨੇ ਵੀ ਕਿਹਾ ਕਿ ਪੁੱਡਾ ਨੇ ਪ੍ਰਾਪਰਟੀ ਡੀਲਰ ਦਾ ਕੰਮ ਵੀ ਕੀਤਾ ਅਤੇ ਨਾਲ ਦੀ ਨਾਲ ਇਹ ਕੋਸ਼ਿਸ਼ ਵੀ ਕੀਤੀ ਕਿ ਜੋ

[ਸ੍ਰੀ ਜਗਦੀਸ਼ ਸਾਹਨੀ]

ਏਥੇ ਬੱਚਤ ਹੋਣੀ ਹੈ, ਉਸਨੂੰ ਖੂਬ ਉਡਾਇਆ ਜਾਵੇ । ਇਕ ਪਾਸੇ ਤਾਂ ਪੰਜਾਬ ਗੌਰਮਿੰਟ ਭੁੱਖੀ ਮਰਦੀ ਪਈ ਹੈ ਅਤੇ ਦੂਜੇ ਪਾਸੇ ਇਹ ਲੁੱਟ ਚਲ ਰਹੀ ਹੈ । ਚੇਅਰਮੈਨ ਸਾਹਿਬ, ਮੰਤਰੀ ਜੀ ਹੁਣ ਆਏ ਹਨ । ਪੁੱਡਾ ਨੇ ਹਰ ਪੱਖ ਵਿਚ ਬੇਤਰੀਬੀਆਂ ਕੀਤੀਆਂ ਹਨ । ਤੁਸੀਂ ਦੇਖੋ ਕਿ ਇਨ੍ਹਾਂ ਨੇ ਜਿਹੜੀਆ ਅਰਬਨ ਅੰਸਟੇਟਸ ਬਣਾ ਕੇ ਦਿੱਤੀਆਂ ਹਨ, ਉਨ੍ਹਾਂ ਵਿਚ ਕਿਤੇ ਕੋਈ ਸੜਕਾਂ ਠੀਕ ਨਹੀਂ, ਕਿਤੇ ਸੀਵਰੇਜ ਨਹੀਂ ਚਲਦਾ ਪਿਆ । ਏਥੇ ਗੱਲ ਕੀਤੀ ਗਈ ਸੀ ਕਿ ਪੁੱਡਾ ਜਦੋਂ ਜ਼ਮੀਨ ਨੂੰ ਐਕੁਆਇਰ ਕਰਦਾ ਹੈ, ਉਦੋਂ ਹਰ ਪੱਖੋਂ ਉਸਨੇ ਦੇਖਣਾ ਹੀ ਹੁੰਦਾ ਹੈ ਕਿ ਮਾਡਰਨ ਕਾਲੋਨੀ ਬਣਨੀ ਹੈ ਅਤੇ ਲੋਕਾਂ ਨੂੰ ਹਰ ਤਰ੍ਹਾਂ ਦੀ ਸਹੂਲਤ ਮਿਲਣੀ ਚਾਹੀਦੀ ਹੈ । ਮੈਂ ਬਟਾਲਾ ਦੀ ਗੱਲ ਹੀ ਦੱਸਦਾ ਹਾਂ । ਮੈਂ ਬਟਾਲਾ ਦਾ ਬਾਸ਼ਿੰਦਾ ਹਾਂ । ਉਥੇ ਵੀ ਪੁੱਡਾ ਨੇ ਲੋਅ ਲਾਇੰਗ ਏਰੀਆ ਵਿਚ ਪੁੱਡਾ ਦੀ ਕਾਲੋਨੀ ਵਸਾ ਦਿੱਤੀ । ਅੱਜ ਪੁੱਡਾ ਕਹਿ ਦਿੰਦਾ ਹੈ ਕਿ ਉਹ ਤਾਂ ਸਾਡੇ ਤੋਂ ਪਹਿਲਾਂ ਹੀ ਵੱਸ ਗਈ ਸੀ । ਜਦ ਇਸ ਤਰ੍ਹਾਂ ਦੀਆਂ ਇਰਰੈਗੂਲੈਰਿਟੀਜ਼ ਚੱਲ ਰਹੀਆਂ ਹਨ ਤਾਂ ਅਸੀਂ ਇਸ ਤੋਂ ਵਧੀਆ ਕਾਰਗੁਜ਼ਾਰੀ ਦੀ ਤਵੱਕੋ ਕਿਸ ਤਰ੍ਹਾਂ ਕਰ ਸਕਦੇ ਹਾਂ ? ਅੱਜ ਇਹੋ ਜਿਹੀਆਂ ਆਰਗੇਨਾਈਜ਼ੇਸ਼ਨਜ਼ ਸਾਡੇ ਗਲੇ ਦਾ ਜੰਜਾਲ ਬਣ ਰਹੀਆਂ ਹਨ । ਇਸ ਦੇ ਵਿਚ ਜੋ ਕਰੋੜਾਂ ਰੁਪਏ ਦੇ ਘਾਲੇ-ਮਾਲੇ ਹੋਏ ਹਨ, ਉਨ੍ਹਾਂ ਦੀ ਛਾਣਬੀਣ ਕੀਤੀ ਜਾਣੀ ਚਾਹੀਦੀ ਹੈ । ਜਿਹੜੀ ਜ਼ਮੀਨ ਕਪੂਰਥਲੇ ਲਈ ਗਈ ਹੈ, ਉਸ ਦੀ ਛਾਣਬੀਣ ਕੀਤੀ ਜਾਵੇ । ਇਸ ਦੇ ਪਿੱਛੇ ਬੜੇ ਵੱਡੇ ਹੱਥ ਨਜ਼ਰ ਆਉਂਦੇ ਹਨ । ਕੋਈ ਇਕ ਅਫ਼ਸਰ ਤਾਂ ਇੰਨੀ ਵੱਡੀ ਪੇਮੈਂਟ ਕਰ ਨਹੀਂ ਸਕਦਾ । 23 ਕਰੋੜ ਰੁਪਏ ਦੀ ਪੇਮੈਂਟ ਕੀਤੀ ਗਈ ਹੈ । ਜੇ ਇਹ 23 ਕਰੋੜ ਰੁਪਿਆਂ ਲੋਕਾਂ ਦੇ ਭਲੇ ਵਾਸਤੇ ਖ਼ਰਚ ਕੀਤਾ ਜਾਵੇ ਤਾਂ ਸਾਡੀ ਬੱਲੇ ਬੱਲੇ ਹੋ ਜਾਣੀ ਹੈ । ਜੋ ਪੁੱਡਾ ਵਾਸਤੇ ਬਿਲਡਿੰਗ ਰੈਂਟ ਆਊਟ ਕੀਤੀ ਗਈ ਹੈ ਅਤੇ ਜੋ ਉਸ ਦਾ ਰੈਂਟ ਵਧਾਇਆ ਗਿਆ ਹੈ, 80 ਪੈਸੇ ਤੋਂ 5 ਰੁਪਏ 20 ਪੈਸੇ ਰੈਂਟ ਕੀਤਾ ਗਿਆ ਹੈ, ਇਸ ਇਰਰੈਗੂਲੈਰਿਟੀ ਨਾਲ ਜੋ ਵੀ ਸਬੰਧਤ ਹਨ, ਉਨ੍ਹਾਂ ਨੂੰ ਪੁੱਛਿਆ ਜਾਵੇ । ਅਫ਼ਸਰ ਸਾਡੀ ਐਡਮਨਿਸਟ੍ਰੇਸ਼ਨ ਦੀ ਰੀੜ੍ਹ ਦੀ ਹੱਡੀ ਹਨ । ਜੇ ਕਿਸੇ ਪੁਲੀਟੀਕਲ ਪਰੈਸ਼ਰ ਕਰਕੇ ਹੋਇਆ ਹੈ ਤਾਂ ਇਨ੍ਹਾਂ ਅਫ਼ਸਰਾਂ ਨੂੰ ਵੀ ਚਾਹੀਦਾ ਹੈ ਕਿ ਉਹ ਆ ਕੇ ਸਾਰੀ ਗੱਲ ਦੱਸਣ ਕਿ ਕਿਸ ਗੱਲ ਕਰਕੇ ਅਤੇ ਕਿਸ ਸੋਚ ਕਰਕੇ ਉਨ੍ਹਾਂ ਨੇ ਇਹ ਕੰਮ ਕੀਤਾ । ਇਕ ਹੋਰ ਗੱਲ ਹੈ ਕਿ ਜਿਸ ਮੰਤਵ ਲਈ ਪੁੱਡਾ ਬਣਾਇਆ ਗਿਆ ਸੀ, ਉਹੀ ਕੰਮ ਇੰਪਰੂਵਮੈਂਟ ਟਰੱਸਟ ਵੀ ਕਰ ਰਹੇ ਹਨ। ਇਸ ਤਰ੍ਹਾਂ ਕਰਕੇ ਦੋ ਪੈਰੇਲਲ ਲਾਈਨਾਂ ਚਲਾਈਆਂ ਜਾ ਰਹੀਆਂ ਹਨ - ਇਕ ਪਾਸੇ ਪੁੱਡਾ ਅਤੇ ਦੂਸਰੇ ਪਾਸੇ ਇੰਪਰੂਵਮੈਂਟ ਟਰੱਸਟਸ । ਮੇਰੇ ਖ਼ਿਆਲ ਵਿਚ ਇੰਪਰੂਵਮੈਂਟ ਟਰੱਸਟਾਂ ਨੂੰ ਪੁੱਡਾ ਵਿਚ ਮਰਜ ਕਰ ਦੇਣਾ ਚਾਹੀਦਾ ਹੈ ਕਿਉਂਕਿ ਇਹ ਇਕ ਵੱਡਾ ਅਦਾਰਾ ਹੈ । ਇਸ ਦਾ ਆਪਣਾ ਸਾਰਾ ਅਮਲਾ ਫੈਲਾ ਹੈ ਅਤੇ ਇਸ ਦਾ ਆਪਣਾ ਮਨਿਸਟਰ ਵੀ ਹੈ । ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਇੰਪਰੂਵਮੈਂਟ ਟਰੱਸਟਾਂ ਨੂੰ ਪੁੱਡਾ ਵਿਚ ਮਰਜ ਕਰਕੇ ਅਤੇ ਪੂਰੀ ਤਰ੍ਹਾਂ ਦੇਖਭਾਲ ਕਰਕੇ ਲੋਕਾਂ ਦੀ ਭਲਾਈ ਵਾਸਤੇ ਉਹ ਕੰਮ ਕਰੇ ।

**ਸ੍ਰੀ ਰਮੇਸ਼ ਚੰਦਰ ਡੋਗਰਾ (ਦਸੂਹਾ) :** ਚੇਅਰਮੈਨ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਵੀ ਪੁੱਡਾ ਦੀ 1997-98 ਦੀ ਰਿਪੋਰਟ ਤੇ ਬੋਲਣ ਦਾ ਸਮਾਂ ਦਿੱਤਾ ਹੈ ਜਿਹੜੀ ਕਿ ਕਾਮਰੇਡ ਹਰਦੇਵ ਸਿੰਘ ਅਰਸ਼ੀ ਜੀ ਨੇ ਟੇਬਲ ਤੇ ਲੇਅ

ਕੀਤੀ ਹੈ । ਮੇਰੇ ਸਾਹਮਣੇ ਪੁੱਡਾ ਦੀ ਇਹ 1997-98 ਦੀ ਅਕਾਊਂਟਸ ਸਟੇਟਮੈਂਟ ਪਈ ਹੈ । ਸਾਹਨੀ ਸਾਹਿਬ ਨੇ ਪੁੱਡਾ ਦੇ ਸਬੰਧ ਵਿਚ ਜੋ ਸ਼ਬਦ ਕਹੇ ਹਨ, ਮੈਂ ਉਨ੍ਹਾਂ ਦੇ ਨਾਲ ਸਹਿਮਤ ਹਾਂ , ਪੇਜ 2-3 ਤੇ ਹੀ ਇਸ ਆਰਗੇਨਾਈਜ਼ੇਸ਼ਨ ਦੀ ਰਿਪੋਰਟ ਦਾ ਖੁਲਾਸਾ ਦੇ ਦਿੱਤਾ ਗਿਆ ਹੈ । ਚਾਰਟਰਡ ਅਕਾਊਂਟੈਂਟਸ ਵੱਲੋਂ ਰਿਪੋਰਟ ਦਿੱਤੀ ਗਈ ਹੈ ਅਤੇ ਮੈਂ ਬੜਾ ਹੈਰਾਨ ਹਾਂ ਕਿ ਇਸ ਆਰਗੇਨਾਈਜ਼ੇਸ਼ਨ ਦੇ ਆਪਣੇ ਅਕਾਊਂਟੈਂਟਸ ਵੀ ਹੋਣ, ਚੇਅਰਮਨ ਵੀ ਹੋਵੇ ਅਤੇ ਈ. ਓ. ਵੀ ਹੋਣ । ਹਰ ਲੇਵਲ ਤੇ ਅਫ਼ਸਰ ਰੱਖ ਕੇ ਉਸ ਦੇ ਬਾਅਦ ਵੀ ਇਹ ਕਹਿੰਦੇ ਹਨ—

'Bank reconciliation and bank certificates of the following Estate Offices have not been provided to us for verification: E.O. Ludhiana, E. O. Patiala, E. O. Mohali and E. O. Amritsar.'

ਇਥੇ ਹੀ ਬੱਸ ਨਹੀਂ। ਇਕ ਹੋਰ ਗੱਲ ਵੀ ਹੈ । There has been no periodical reconciliation of banks and subsidiary accounts with control accounts. ਇਸ ਤੋਂ ਸਾਬਤ ਹੁੰਦਾ ਹੈ ਕਿ ਇਹ ਆਰਗੇਨਾਈਜ਼ੇਸ਼ਨ ਬਹੁਤ ਜ਼ਿਆਦਾ ਪ੍ਰਾਫਿਟ ਅਰਨ ਕਰ ਸਕਦੀ ਹੈ । ਕਰਦੀ ਰਹੀ ਵੀ ਹੈ ਲੇਕਿਨ ਜੇ ਇਹ ਆਰਗੇਨਾਈਜ਼ੇਸ਼ਨ ਬਹੁਤ ਜ਼ਿਆਦਾ ਖ਼ਰਚਾ ਕਰਦੀ ਜਾਵੇ ਤਾਂ ਪ੍ਰਾਫਿਟ ਘੱਟ ਜਾਵੇਗਾ । ਬੜੀਆਂ ਘੱਟ ਆਰਗੇਨਾਈਜ਼ੇਸ਼ਨਜ਼ ਹਨ ਪੰਜਾਬ ਵਿਚ ਜਿਨ੍ਹਾਂ ਦਾ ਪ੍ਰਾਫਿਟ ਬਹੁਤ ਜ਼ਿਆਦਾ ਹੈ । ਜ਼ਿਆਦਾ ਤਾਂ ਘਾਟੇ ਵਿਚ ਹੀ ਜਾਂਦੀਆਂ ਹਨ । ਜੇ ਕੋਈ ਆਰਗੇਨਾਈਜ਼ੇਸ਼ਨ ਲਾਹੇ ਵਿਚ ਜਾਂਦੀ ਹੈ ਤਾਂ ਖ਼ਰਚਾ ਜ਼ਿਆਦਾ ਕਰਨ ਨਾਲ ਉਸ ਦਾ ਪ੍ਰਾਫਿਟ ਵੇਸਟ ਹੋ ਜਾਂਦਾ ਹੈ । ਇਸੇ ਤਰ੍ਹਾਂ 7 ਪੁਆਇੰਟ ਹੋਰ ਵੀ ਹਨ, ਇਨ੍ਹਾਂ ਦੋ ਪੁਆਇੰਟਾਂ ਨੂੰ ਛੱਡ ਕੇ । ਸਭ ਤੋਂ ਅਹਿਮ ਗੱਲ ਮੈਂ ਸਮਝਦਾ ਹਾਂ ਇਹ ਹੈ ਕਿ 'Due to this, financial implication of merger are not reflected in the balance sheet.' ਪੁਰਾਣੀ ਆਰਗੇਨਾਈਜ਼ੇਸ਼ਨ ਨੂੰ ਅਤੇ ਨਵੀਂ ਆਰਗੇਨਾਈਜ਼ੇਸ਼ਨ ਨੂੰ ਮਰਜ਼ ਕੀਤਾ ਔਰ ਉਹ ਮਰਜਰ ਇਕ ਲੇਟੈਸਟ ਬੇਲੇਂਸ ਸ਼ੀਟ ਵਿਚ ਨਹੀਂ ਆਈ ਹੈ । 1998-99 ਦੀ ਸਟੇਟਮੈਂਟ ਵਿਚ ਆ ਗਈ ਹੋਵੇ ਤਾਂ ਮੈਂ ਕਹਿ ਨਹੀਂ ਸਕਦਾ । ਪੁੱਡਾ ਨੂੰ ਬਣਾਉਣ ਦਾ ਮੇਨ ਮੰਤਵ ਇਹ ਸੀ ਕਿ ਗਰੀਬ ਲੋਕਾਂ ਨੂੰ ਵਸਾਉਣ ਦੇ ਯਤਨ ਕੀਤੇ ਜਾਣ ਲੇਕਿਨ ਇਹ ਸੰਸਥਾ ਦੂਸਰੇ ਪਾਸੇ ਵੱਲ ਤੁਰ ਪਈ ਹੈ । ਇਹ ਬੜਾ ਪ੍ਰਾਫਿਟ ਅਰਨ ਕਰਦੀ ਹੈ । ਬੜਾ ਧਨ ਇਕੱਠਾ ਕਰਦੀ ਹੈ ਲੇਕਿਨ ਉਸ ਧਨ ਦਾ ਇਹ ਦੁਰਉਪਯੋਗ ਕਰਦੀ ਹੈ । 5 ਲੱਖ ਰੁਪਏ ਏਕੜ ਵਾਲੀ ਜ਼ਮੀਨ ਦਾ ਮੁਆਵਜ਼ਾ ਜੇਕਰ 15 ਲੱਖ ਰੁਪਿਆ ਦਿੱਤਾ ਜਾਵੇ ਤਾਂ ਇਹ ਧਨ ਦਾ ਦੁਰਉਪਯੋਗ ਹੀ ਹੈ । ਜਦੋਂ ਇਹ ਜ਼ਮੀਨ ਖ਼ਰੀਦਦੀ ਹੈ ਤਾਂ ਇਕ ਏਕੜ ਦਾ ਰੇਟ ਹੁੰਦਾ ਹੈ ਅਤੇ ਜਦੋਂ ਇਹ ਸੇਲ ਕਰਦੀ ਹੈ ਤਾਂ ਫਿਰ ਗਜ਼ਾਂ ਦਾ ਰੇਟ ਹੁੰਦਾ ਹੈ । ਪ੍ਰਾਪਰਟੀ ਦੇ ਰੇਟ ਤਾਂ ਹਰ ਸਾਲ ਵਧਦੇ ਹੀ ਜਾਂਦੇ ਹਨ । ਇਸ ਤਰ੍ਹਾਂ ਨਾਲ ਇਸ ਦਾ ਪ੍ਰਾਫਿਟ ਵੀ ਵਧਦਾ ਰਹਿੰਦਾ ਹੈ । ਤੁਸੀਂ ਅੰਦਾਜ਼ਾ ਲਗਾਓ ਕਿ ਇਹ ਕਿੰਨੀ ਵੱਡੀ ਪਾਫਿਟੇਬਲ ਆਰਗੇਨਾਈਜ਼ੇਸ਼ਨ ਹੋਵੇਗੀ । It can really earn laurels, not for itself but for the government also, provided there is an honesty that should prevail on the government organisation. ਚੈਕਿੰਗ ਉਥੇ ਕੋਈ ਹੈ ਨਹੀਂ, ਆਪੋ-ਧਾਪੀ ਪਈ ਹੋਈ ਹੈ । ਚੇਅਰਮੈਨ ਸਾਹਿਬ, ਮੈਂ ਪਿਛਲੀ ਵਾਰੀ ਡਿਸਕਸ਼ਨ ਦੇ ਵਿਚ ਇਹ ਕਿਹਾ ਸੀ, ਇਕ ਕੁਐਸਚਨ ਦੇ ਵਿਚ ਕਿਹਾ

[ਸ਼੍ਰੀ ਰਮੇਸ਼ ਚੰਦਰ ਡੋਗਰਾ]

ਸੀ, ਕਿ ਜਿੱਥੇ ਏਨਾ ਵੱਡਾ ਇਸ ਅਦਾਰੇ ਦਾ ਪਰਾਫਿਟ ਹੈ, ਉਥੇ ਇਸ ਨੂੰ ਖਰਚ ਘਟਾਉਣ ਦਾ ਵੀ ਯਤਨ ਕਰਨਾ ਚਾਹੀਦਾ ਹੈ। ਜਿਸ ਤਰ੍ਹਾਂ ਸਾਹਨੀ ਸਾਹਿਬ ਨੇ ਕਿਹਾ ਕਿ ਗੱਡੀਆਂ ਇਨ੍ਹਾਂ ਕੋਲ ਬਹੁਤ ਜ਼ਿਆਦਾ ਹਨ ਅਤੇ ਇਨ੍ਹਾਂ ਦੀ ਉਥੇ ਵੇਸਟੇਜ਼ ਬਹੁਤ ਜ਼ਿਆਦਾ ਹੈ, ਇਹ ਗੱਲ ਬਿਲਕੁਲ ਠੀਕ ਹੈ। ਇੱਕ-ਇੱਕ ਗੱਡੀ ਤੇ ਬਹੁਤ ਜ਼ਿਆਦਾ ਵੇਸਟਫੁਲ ਐਕਸਪੈਂਡੀਚਰ ਕੀਤਾ ਜਾਂਦਾ ਹੈ। ਮੈਂ ਇਸ ਬਾਰੇ ਕੁਐਸਚਨ ਵੀ ਕੀਤਾ ਸੀ। ਇੱਕ ਅੰਬੈਂਸਡਰ ਕਾਰ ਤੇ 99 ਹਜ਼ਾਰ ਰੁਪਏ ਦਾ ਇਕ ਸਾਲ ਦੇ ਵਿਚ ਪੈਟਰੋਲ ਖਰਚ ਕੀਤਾ ਗਿਆ ਸੀ ਅਤੇ 99 ਹਜ਼ਾਰ ਰੁਪਿਆ ਹੀ ਉਸ ਦੀ ਮੇਨਟੀਨੈਂਸ ਤੇ ਐਕਸਪੈਂਡੀਚਰ ਹੋਇਆ। ਇਹ ਮੇਰੇ ਪ੍ਰਸ਼ਨ ਦੇ ਜਵਾਬ ਵਿੱਚ ਮੰਤਰੀ ਜੀ ਨੇ ਦੱਸਿਆ ਸੀ। ਉਨ੍ਹਾਂ ਕੋਲ ਚੰਡੀਗੜ੍ਹ ਅਤੇ ਮੁਹਾਲੀ ਦੇ ਵਿੱਚ 31 ਗੱਡੀਆਂ ਹਨ ਅਤੇ ਇਨ੍ਹਾਂ ਤੇ ਏਨਾ ਵੱਡਾ ਹੀ ਖ਼ਰਚ ਕੀਤਾ ਜਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਇਹ ਬਹੁਤ ਜ਼ਿਆਦਾ ਐਕਸਪੈਂਡੀਚਰ ਹੈ ਜਿਹੜਾ ਕਿ ਚਿੰਤਾ ਦਾ ਵਿਸ਼ਾ ਹੈ। ਜ਼ਰੂਰੀ ਨਹੀਂ ਹੈ ਕਿ ਏਨਾ ਵੱਡਾ ਗੱਡੀਆਂ ਦਾ ਫਲੀਟ ਉਥੇ ਰੱਖਿਆ ਜਾਵੇ। ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਪੁੱਡਾ ਨੇ ਕਿਰਾਏ ਤੇ ਬਹੁਤ ਸਾਰੇ ਮਕਾਨ ਅਤੇ ਦੁਕਾਨਾਂ ਲਈਆਂ ਹੋਈਆਂ ਹਨ। ਇਸ ਮਹਿਕਮੇ ਦੇ ਮੰਤਰੀ ਜੀ ਬੜੇ ਸੂਝਵਾਨ ਹਨ, ਉਨ੍ਹਾਂ ਨੇ ਇਕ ਸਵਾਲ ਦੇ ਜਵਾਬ ਵਿਚ ਇਹ ਗੱਲ ਆਖੀ ਸੀ ਕਿ ਪੁੱਡਾ ਕੋਸ਼ਿਸ਼ ਕਰ ਰਿਹਾ ਹੈ ਅਤੇ ਇਹ ਆਪਣੇ ਦਫ਼ਤਰ ਵਾਸਤੇ ਬਿਲਡਿੰਗ ਤਿਆਰ ਕਰੇਗਾ ਅਤੇ ਦਫਤਰਾਂ ਨੂੰ ਉਥੇ ਹਾਊਸ ਕੀਤਾ ਜਾਵੇਗਾ ਇਹ ਬੜੀ ਅੱਛੀ ਗੱਲ ਹੈ ਜੇਕਰ ਜਲਦੀ ਤੋਂ ਜਲਦੀ ਇਹ ਕੰਮ ਕਰ ਲਿਆ ਜਾਵੇ।

ਚੇਅਰਮੈਨ ਸਾਹਿਬ, ਇਕ ਹੋਰ ਬੜੀ ਵੱਡੀ ਗੱਲ ਹੈ ਕਿ ਜਿਹੜੇ ਝੁੱਗੀ ਝੌਂਪੜੀਆਂ ਵਿੱਚ ਲੋਕ ਰਹਿੰਦੇ ਹਨ, ਉਨ੍ਹਾਂ ਕੋਲ ਰਹਿਣ ਵਾਸਤੇ ਕੋਈ ਇੰਤਜ਼ਾਮ ਨਹੀਂ ਹੈ ਇਸੇ ਤਰ੍ਹਾਂ ਕਲਾਸ-4 ਇੰਪਲਾਈਜ਼ ਹਨ। ਪੁੱਡਾ ਨੂੰ ਚਾਹੀਦਾ ਹੈ ਕਿ ਕਲਾਸ-4 ਇੰਪਲਾਇਜ਼ ਅਤੇ ਝੁੱਗੀ ਝੌਂਪੜੀਆਂ ਵਾਲੇ ਲੋਕਾਂ ਵਾਸਤੇ ਲੋਅ ਇਨਕਮ ਗਰੁੱਪ ਮਕਾਨ ਬਣਾਵੇ ਜਿਵੇਂ ਕਿ ਐਚ. ਆਈ. ਜੀ. ਜਾਂ ਐਮ. ਆਈ. ਜੀ. ਕੈਟੇਗਰੀਜ਼ ਵਾਸਤੇ ਮਕਾਨ ਬਣਾਏ ਜਾਂਦੇ ਹਨ। ਲੋ ਇਨਕਮ ਗਰੁੱਪ ਵਾਸਤੇ ਵੀ ਹਾਊਸਿਜ਼ ਦੀ ਉਸਾਰੀ ਹੋਣੀ ਚਾਹੀਦੀ ਹੈ ਤਾਂ ਕਿ ਗਰੀਬ ਲੋਕਾਂ ਨੂੰ ਵੀ ਪੁੱਡਾ ਦਾ ਫਾਇਦਾ ਮਿਲ ਸਕੇ ਅਤੇ ਲੋਕਾਂ ਨੂੰ ਮਕਾਨ ਮਿਲ ਸਕਣ।

ਚੇਅਰਮੈਨ ਸਾਹਿਬ, ਇਕ ਹੋਰ ਗੱਲ ਮੈਂ ਬੜੇ ਅਫ਼ਸੋਸ ਦੇ ਨਾਲ ਪੁੱਡਾ ਦੇ ਪ੍ਰਤੀ ਕਹਿਣਾ ਚਾਹੁੰਦਾ ਹਾਂ ਜਿਸ ਬਾਰੇ ਮੈਨੂੰ ਰਾਤ ਨੂੰ ਹੀ ਪਤਾ ਲੱਗਾ ਹੈ। ਮੁਹਾਲੀ ਦੇ ਵਿੱਚ ਇਕ ਪਿੰਡ ਕੁੰਭੜਾ ਹੈ, ਬਾਅਦ ਵਿਚ ਉਸ ਨੂੰ ਸੈਕਟਰ-69 ਵਿਚ ਕਨਵਰਟ ਕਰ ਦਿੱਤਾ ਗਿਆ ਹੈ। ਜਦੋਂ ਉਹ ਸੈਕਟਰ ਬਣਾਇਆ ਗਿਆ ਤਾਂ ਇਸ ਪਿੰਡ ਨੂੰ ਉਸ ਵਿਚ ਹੀ ਮਰਜ ਕਰ ਲਿਆ ਗਿਆ। ਇਸ ਪਿੰਡ ਵਿਚ ਇੱਕ ਸ਼ਿਵਾਲਾ ਸੀ ਜਿਸ ਦੀ ਦੋ ਕੈਨਾਲ ਅਤੇ ਛੇ ਮਰਲੇ ਜਗ੍ਹਾ ਸੀ। ਇਹ ਬੜਾ ਹੀ ਪ੍ਰਾਚੀਨ ਸ਼ਿਵਾਲਾ ਸੀ। ਉਸ ਦੀ ਉਸਾਰੀ ਕਰਨ ਵੇਲੇ ਉਸ ਦੇ ਵਿਚ ਨਾਨਕਸ਼ਾਹੀ ਇੱਟ ਲੱਗੀ ਹੋਈ ਹੈ। ਪਰਾਣੇ

ਰੇਵੀਨਿਊ ਰਿਕਾਰਡ ਦੇ ਵਿਚ ਵੀ ਇਹ ਗੱਲ ਦਰਸਾਈ ਹੋਈ ਹੈ । ਲੋਕਾਂ ਨੇ ਦੱਸਿਆ ਕਿ ਅੱਜ ਤੋਂ ਕੋਈ ਇਕ ਹਫਤਾ ਪਹਿਲਾਂ ਉਸ ਮੰਦਰ ਨੂੰ ਡੀਮੋਲਿਸ਼ ਕਰ ਦਿੱਤਾ ਹੈ । ਜਿਥੇ ਸ਼ਿਵ ਜੀ ਦੀ ਮੂਰਤੀ ਦੀ ਸਥਾਪਨਾ ਹੋਈ ਸੀ, ਉਸ ਨੂੰ ਛੱਡ ਦਿੱਤਾ ਗਿਆ ਹੈ । ਇਸ ਮੰਦਰ ਦੇ 5-6 ਕਮਰੇ ਸਨ, ਉਹ ਵੀ ਢਾਹ ਦਿੱਤੇ ਗਏ ਹਨ । ਜਿਹੜਾ ਉਥੇ ਖੂਹ ਸੀ, ਉਹ ਵੀ ਬੰਦ ਕਰ ਦਿੱਤਾ ਗਿਆ ਹੈ । ਜਦੋਂ ਲੋਕਾਂ ਨੇ ਆਬਜੈਕਸ਼ਨ ਰੇਜ਼ ਕੀਤਾ ਔਰ ਐਡਮਨਿਸਟ੍ਰੇਸ਼ਨ ਕੋਲ ਗੱਲ ਪਹੁੰਚੀ ਤਾ ਐਡੀਸ਼ਨਲ ਚੀਫ ਐਡਮਨਿਸਟ੍ਰੇਟਰ ਨੇ ਜਵਾਬ ਦਿੱਤਾ ਕਿ ਇਹ ਮੰਦਰ ਨਹੀਂ, ਇਹ ਖੰਡਰ ਹੈ । ਉਸ ਅਫਸਰ ਨੇ ਇਸ ਗੱਲ ਦੀ ਕੋਈ ਪਰਵਾਹ ਨਹੀਂ ਕੀਤੀ ਕਿ ਅਜਿਹਾ ਕਹਿਣ ਦੇ ਨਾਲ ਲੋਕਾਂ ਨੂੰ ਤਕਲੀਫ ਹੋਵੇਗੀ ਔਰ ਲੋਕੀਂ ਕੀ ਮਹਿਸੂਸ ਕਰਨਗੇ । ਬਜਾਏ ਇਸ ਦੇ ਕਿ ਇਸ ਦਾ ਕੋਈ ਹੱਲ ਕੱਢਿਆ ਜਾਂਦਾ, ਉਸ ਮੰਦਰ ਨੂੰ ਢਾਹ ਦਿੱਤਾ ਗਿਆ । ਇਹ ਗੱਲ ਮੈਂ ਰਾਤ ਹੀ ਪੁੱਡਾ ਦੇ ਚੇਅਰਮੈਨ ਦੇ ਨੋਟਿਸ ਵਿਚ ਵੀ ਲਿਆਂਦੀ ਸੀ । ਮੈਂ ਬੇਨਤੀ ਕਰਦਾ ਹਾਂ ਕਿ ਮੰਤਰੀ ਜੀ ਵੀ ਇਸ ਗੱਲ ਵੱਲ ਧਿਆਨ ਦੇਣ । ਇਹ ਧਾਰਮਿਕ ਮਾਮਲਾ ਹੈ । ਪੁੱਡਾ ਦੇ ਵਿੱਚ ਇਕ ਮਹੰਤ ਰਾਮ ਦਾਸ ਨਾਂ ਦਾ ਵਿਅਕਤੀ ਹੈ ਜਿਸ ਨੇ ਮਰਨ ਵਰਤ ਰੱਖ ਲਿਆ ਹੈ । ਇਸ ਮੰਦਰ ਦੇ ਪੰਜ ਕਮਰੇ ਢਾਹੇ ਗਏ ਹਨ । ਉਥੇ ਇਹ ਸਥਿਤੀ ਬਣ ਚੁੱਕੀ ਹੈ । ਚਾਰ ਦਿਨ ਤੋਂ ਉਸ ਨੇ ਮਰਨ ਵਰਤ ਰੱਖਿਆ ਹੋਇਆ ਹੈ, ਉਸ ਦੀ ਹਾਲਤ ਹੁਣ ਬਹੁਤ ਮਾੜੀ ਹੈ । ਉਸ ਦੇ ਮਰਨ ਵਰਤ ਦੇ ਮਗਰੋਂ ਲਛਮਣ ਦਾਸ ਨਾਂ ਦਾ ਇਕ ਹੋਰ ਵਿਅਕਤੀ ਮਰਨ ਵਰਤ ਤੇ ਜਾਣ ਲਈ ਤਿਆਰ ਬੈਠਾ ਹੈ । ਇਸ ਤਰ੍ਹਾਂ ਲਾਅ ਐਂਡ ਆਰਡਰ ਦੀ ਸਥਿਤੀ ਖਰਾਬ ਹੋਵੇਗੀ । ਚੇਅਰਮੈਨ ਸਾਹਿਬ, ਮੈਂ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਹ ਕ੍ਰਿਪਾ ਕਰਕੇ ਇਸ ਵੱਲ ਆਪਣਾ ਧਿਆਨ ਦੇਣ ਔਰ ਜਲਦੀ ਤੋਂ ਜਲਦੀ ਇਸ ਮਸਲੇ ਨੂੰ ਸਾਰਟ-ਆਊਟ ਕਰਨ ਦਾ ਪ੍ਰਯਤਨ ਕਰਨ । ਇਹ ਜਿਹੜੀ ਸਮੱਸਿਆ ਖੜ੍ਹੀ ਹੋਈ ਹੈ, ਇਹ ਧਾਰਮਿਕ ਸਮੱਸਿਆ ਦੇ ਤੌਰ ਤੇ ਨਾ ਉਠ ਖੜ੍ਹੀ ਹੋਵੇ ਅਤੇ ਉਸ ਨਾਲ ਹੋਰ ਤਕਲੀਫ ਨਾ ਵਧੇ, ਇਸ ਲਈ ਇਸ ਨੂੰ ਦੂਰ ਕਰਨ ਲਈ ਅੱਜ ਹੀ ਕਦਮ ਚੁੱਕੇ ਜਾਣੇ ਚਾਹੀਦੇ ਹਨ । ਅਥਾਰਿਟੀ ਨੂੰ ਕਹਿਣਾ ਚਾਹੀਦਾ ਹੈ ਕਿ ਇਸ ਨੂੰ ਸੋਲਵ ਕੀਤਾ ਜਾਵੇ । ਅੰਤ ਵਿਚ, ਚੇਅਰਮੈਨ ਸਾਹਿਬ, ਮੈਂ ਇਹ ਸ਼ਬਦ ਕਹਿੰਦਾ ਹਾਂ ਕਿ ਇਹ ਪਰਾਫਿਟ ਵਾਲੀ ਆਰਗੇਨਾਈਜ਼ੇਸ਼ਨ ਹੈ, ਇਸ ਦੇ ਪਰਾਫਿਟ ਨੂੰ ਬਰਬਾਦ ਨਾ ਕੀਤਾ ਜਾਵੇ ਸਗੋਂ ਇਸ ਦਾ ਉਪਯੋਗ ਕੀਤਾ ਜਾਵੇ । ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ । ਜੈ ਹਿੰਦ ।

**ਸ੍ਰੀ ਸਭਾਪਤੀ :** ਸਰਦਾਰ ਅਜੀਤ ਇੰਦਰ ਸਿੰਘ ਮੋਫਰ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ) :** ਧੰਨਵਾਦ, ਚੇਅਰਮੈਨ ਸਾਹਿਬ ਕਿ ਜਿਹੜੀ ਪੁੱਡਾ ਦੀ ਸਾਲ 1997-98 ਦੀ ਐਨੂਅਲ ਰਿਪੋਰਟ ਆਈ ਹੈ ਅਤੇ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੀ ਰਿਪੋਰਟ ਆਈ ਹੈ. ਉਸ ਉਤੇ ਬੋਲਣ ਦਾ ਤੁਸੀਂ ਮੈਨੂੰ ਮੌਕਾ ਦਿੱਤਾ ਹੈ । ਪਹਿਲਾਂ ਮੈਂ ਪੁੱਡਾ ਬਾਰੇ ਗੱਲ ਕਰਦਾ ਹਾਂ ਕਿ ਪੁੱਡਾ ਦਾ ਪਰਾਫਿਟ ਬੜਾ ਘੱਟ ਹੁੰਦਾ ਜਾ ਰਿਹਾ ਹੈ । 13 ਕਰੋੜ ਰੁਪਏ ਦਾ ਵਿਵਰਣ ਆਇਆ ਹੈ ਇਸ ਰਿਪੋਰਟ ਵਿਚ । ਇਸ ਅਦਾਰੇ ਨੂੰ ਬਣਾਉਣ ਵੇਲੇ ਸੋਚਿਆ ਇਹ ਗਿਆ ਸੀ

[ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ]

ਕਿ ਪੰਜਾਬ ਦੇ ਵਿਚ ਜਿਤਨੀ ਵੀ ਅਰਬਨ ਡਿਵੈਲਪਮੈਂਟ ਕੀਤੀ ਜਾਣੀ ਹੈ, ਉਹ ਇਸ ਵੱਲੋਂ ਕੀਤੀ ਜਾਵੇਗੀ। ਇਸ ਵਾਸਤੇ ਬਕਾਇਦਾ ਨਾਰਮਜ਼ ਵੀ ਫਿਕਸ ਕੀਤੇ ਗਏ ਸਨ। ਲੇਕਿਨ ਅਫਸੋਸ ਦੀ ਗੱਲ ਹੈ ਕਿ 1998 ਤੱਕ ਪਹੁੰਚਦੇ ਪਹੁੰਚਦੇ ਹਰ ਸਾਲ ਪਰਾਫਿਟ ਘਟਦਾ ਜਾ ਰਿਹਾ ਹੈ ਅਤੇ ਸਰਕਾਰ ਦੀ ਲਾਇਬਿਲਟੀ ਵਧਦੀ ਜਾ ਰਹੀ ਹੈ। ਮੈਂ ਮਾਨਯੋਗ ਇੰਚਾਰਜ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਸ ਉੱਤੇ ਜ਼ਰੂਰ ਗੌਰ ਕਰਨ ਅਤੇ ਇਹ ਵੀ ਵੇਖਣ ਕਿ ਕਿਸ ਤਰੀਕੇ ਨਾਲ ਲੈਪਸ ਹੋਏ ਹਨ। ਇਸ ਬਾਰੇ ਐਮ. ਐਲ. ਏ. ਸਾਹਿਬਾਨ ਨੇ ਇਥੇ ਸਦਨ ਵਿਚ ਦੱਸਿਆ ਹੈ ਕਿ ਖ਼ਰਚ ਬਹੁਤ ਜ਼ਿਆਦਾ ਕੀਤਾ ਜਾ ਰਿਹਾ ਹੈ ਪਰ ਪਰਾਫਿਟ ਵੱਲ ਬਿਲਕੁਲ ਹੀ ਵੇਖਿਆ ਨਹੀਂ ਜਾ ਰਿਹਾ। ਅਕਾਊਂਟੇਬਿਲਟੀ ਅਤੇ ਆਡਿਟ ਰਿਪੋਰਟ ਵੱਲ ਵਿਚਾਰ ਨਹੀਂ ਕੀਤਾ ਜਾਂਦਾ। ਮੇਰੀ ਗੁਜ਼ਾਰਿਸ਼ ਹੈ ਕਿ ਤੁਸੀਂ ਪਰਾਪਰਲੀ ਸਾਰੀ ਰਿਪੋਰਟ ਨੂੰ ਥਰੈਸ਼-ਆਊਟ ਕਰ ਲਵੋ ਅਤੇ ਉਸ ਦੇ ਅਧਾਰ ਤੇ ਸਟੈਪ-ਬਾਈ-ਸਟੈਪ ਆਮਦਨ ਵਧਾਉਣ ਵਾਲੇ ਪਾਸੇ ਦੀ ਗੱਲ, ਉਸ ਦੇ ਵਿਚ ਡਿਵੈਲਪਮੈਂਟ ਕਰਨੇ ਦੀ ਗੱਲ, ਜਿਥੇ ਬੇਨਿਯਮੀਆਂ ਹਨ ਜਾ ਗਲਤ ਕੰਮ ਹੋਇਆ ਹੈ, ਉਸ ਦੀ ਗੱਲ ਅਤੇ ਜਿਥੇ ਕਿਤੇ ਕਿਸੇ ਅਫ਼ਸਰ ਜਾਂ ਕਰਮਚਾਰੀ ਨੇ ਘਪਲਾ ਕੀਤਾ, ਉਸ ਨੂੰ ਸਜ਼ਾ ਦੇਣ ਵਾਲੀ ਗੱਲ ਇਹ ਸਾਰਾ ਕੁਝ ਪਰਾਪਰਲੀ ਵੇਖਿਆ ਜਾਵੇ। ਇਹ ਇਕ ਬੜਾ ਹੀ ਇੰਪਾਰਟੈਂਟ ਅਦਾਰਾ ਹੈ ਅਤੇ ਇਸ ਤੋਂ ਪੂਰਨ ਤੌਰ ਤੇ ਪੰਜਾਬ ਨੂੰ ਫ਼ਾਇਦਾ ਹੋਣਾ ਚਾਹੀਦਾ ਹੈ।

ਦੂਸਰਾ, ਜੋ ਪੰਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀ ਗੱਲ ਆਈ ਹੈ, ਚੇਅਰਮੈਨ ਸਾਹਿਬ, ਇਸ ਦੇ ਵਿਚ ਇਕ ਬੜੀ ਖਤਰਨਾਕ ਗੱਲ ਨਜ਼ਰ ਆ ਰਹੀ ਹੈ। ਹੁਣ ਇਸ ਦੀ ਆਮਦਨ ਵੱਲ ਸੋਚਣ ਦਾ ਤਾਂ ਮਸਲਾ ਹੀ ਨਹੀਂ ਰਿਹਾ। ਜੇਕਰ ਸਰਕਾਰ ਇਸ ਅਦਾਰੇ ਨੂੰ ਬਚਾ ਸਕਦੀ ਹੈ ਤਾਂ ਭਾਵੇਂ ਬਚਾ ਲਵੇ। ਇਹ ਹੁਣ ਤੱਕ 3 ਅਰਬ ਰੁਪਏ ਘਾਟੇ ਵਿਚ ਜਾ ਰਿਹਾ ਹੈ। (ਆਵਾਜ਼ਾਂ : ਨਹੀਂ ਦੋ ਅਰਬ ਰੁਪਏ ਹੈ।) ਚਲੋ, ਹੋਰ ਛੇ ਮਹੀਨਿਆਂ ਨੂੰ ਇਹ ਉਥੇ ਪਹੁੰਚ ਜਾਵੇਗਾ। ਚੇਅਰਮੈਨ ਸਾਹਿਬ, ਜਿਵੇਂ ਜਿਵੇਂ ਬਿਉਰੋਕਰੇਸੀ ਇਹਨਾਂ ਨੂੰ ਸਕੀਮ ਦੱਸੀ ਜਾਂਦੀ ਹੈ, ਇਹ ਦਵਾ-ਦਵ ਉਹ ਲਾਗੂ ਕਰੀ ਜਾਂਦੇ ਹਨ ਇਕ ਕੇ. ਐਮ. (ਕਿਲੋਮੀਟਰ) ਸਕੀਮ ਸ਼ੁਰੂ ਕਰ ਦਿੱਤੀ, ਬੱਸਾਂ ਖਰੀਦ ਲਈਆਂ। ਚੇਅਰਮੈਨ, ਸਾਹਿਬ ਇਕ ਪੁਲੀਟੀਕਲ ਬੰਦੇ ਦੀ ਇਕ ਪ੍ਰਾਈਵੇਟ ਕੰਪਨੀ ਹੈ, ਉਸ ਬੰਦੇ ਕੋਲ ਜਿਤਨੀਆਂ ਪ੍ਰਾਈਵੇਟ ਬੱਸਾਂ ਦਾ ਫਲੀਟ ਹੈ, ਮੇਰਾ ਖਿਆਲ ਹੈ ਕਿ ਉਸ ਤੋਂ ਉਸ ਦੀ ਆਮਦਨ ਜਿਹੜੀ ਹੈ, ਉਹ ਸਾਰੇ ਪ੍ਰਾਈਵੇਟ ਸੈਕਟਰ ਵਿਚ ਜਿਤਨੀ ਹੋਰ ਕੰਮਾਂ ਵਾਲਿਆਂ ਨੂੰ ਆਮਦਨ ਹੈ, ਉਸ ਨਾਲੋਂ ਵੀ 10-20% ਵੱਧ ਹੋਵੇਗੀ। ਉਸ ਕੋਲ ਟ੍ਰਾਂਸਪੋਰਟ ਦੇ ਸਾਰੇ ਸਾਧਨ ਮੌਜੂਦ ਹਨ ਅਤੇ ਉਹ ਬਕਾਇਦਾ ਤੌਰ ਤੇ ਬੜੇ ਹੀ ਸਹੀ ਚਲ ਰਹੇ ਹਨ। ਜੇਕਰ ਅਸੀਂ ਸਰਕਾਰੀ ਟ੍ਰਾਂਸਪੋਰਟਰ ਨੂੰ ਵੇਖੀਏ ਤਾਂ ਉਥੇ ਬੜੇ ਸੀਨੀਅਰ ਅਫ਼ਸਰ ਲਗਾਏ ਜਾਂਦੇ ਹਨ, ਐਕਸਪਰਟ ਲਗਾਏ ਜਾਂਦੇ ਹਨ, ਟਰੇਂਡ ਵਿਅਕਤੀ ਲਗਾਏ ਜਾਂਦੇ ਹਨ, ਉਨ੍ਹਾਂ ਕੋਲ ਵੱਡੀਆਂ ਵਰਕਸ਼ਾਪਾਂ ਵੀ ਹਨ ਪਰ ਕਿਸੇ ਇਕ ਵੀ ਡਿਪੂ ਵਿਚ ਪਰਾਫਿਟ ਨਹੀਂ ਦਿਸੇਗਾ ਕਿਸ ਦੀ ਅਕਾਊਂਟੇਬਿਲਟੀ ਹੈ, ਕੋਈ ਪੁੱਛਦਾ ਹੀ ਨਹੀਂ। ਚੇਅਰਮੈਨ ਸਾਹਿਬ, ਇਹ ਸਭ

ਕੁੱਝ ਹੈਡ ਆਫ ਦੀ ਡਿਪਾਰਟਮੈਂਟ ਜਿਹੜਾ ਮੰਤਰੀ ਇੰਚਾਰਜ ਹੁੰਦਾ ਹੈ, ਉਸ ਨੇ ਚੈੱਕ ਕਰਨਾ ਹੁੰਦਾ ਹੈ। ਇਸ ਸਬੰਧ ਵਿਚ ਇਥੇ ਇਕ ਕੁਐਸਚਨ ਵੀ ਆਇਆ ਸੀ। ਟੈਕਸ ਦੀ ਗੱਲ ਲੈ ਲਓ। ਜਿਹੜਾ ਅਸੀਂ ਟੈਕਸ ਕੁਲੈਕਟ ਕਰਦੇ ਹਾਂ ਉਹ ਪੰਜਾਬ ਰੋਡਵੇਜ਼ ਦਾ ਤਾਂ ਬੜਾ ਥੋੜ੍ਹਾ ਹੈ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦਾ ਜਿਹੜਾ 6.8 ਕਰੋੜ ਰੁਪਏ ਦਾ ਟੈਕਸ ਹੈ, ਉਸ ਨੂੰ ਉਹ ਇਵੇਡ ਕਰ ਰਹੇ ਹਨ। ਕੁਲੈਕਟ ਤਾਂ ਉਹ ਹੋਣਾਂ ਨਹੀਂ, ਫੇਰ ਅਸੀਂ ਕਿਹੜੀ ਸਾਈਡ ਨੂੰ ਜਾ ਰਹੇ ਹਾਂ। ਇਹ ਜਿਹੜਾ ਪੈਪਸੂ ਰੋਡਵੇਜ਼ ਦਾ ਅਦਾਰਾ ਹੈ, ਇਹ ਬੜਾ ਪੁਰਾਣਾ ਹੈ ਅਤੇ ਇਸ ਤੇ ਬੜਾ ਵੱਡਾ ਰਿਪਿਊਟ ਪੰਜਾਬ ਸਰਕਾਰ ਦਾ ਖੜ੍ਹਾ ਹੈ। ਇਸ ਲਈ ਤੁਸੀਂ ਆਪ ਸੋਚੋ ਕਿ ਜਦੋਂ ਤੁਹਾਡੀ ਇਹ ਗੱਲ 'ਬਾਹਰ ਜਾਣੀ ਹੈ ਕਿ ਪੰਜਾਬ ਦਾ ਏਡਾ ਵੱਡਾ ਅਦਾਰਾ ਫੇਲ੍ਹ ਹੋ ਰਿਹਾ ਹੈ ਤਾਂ ਕਿੰਨੀ ਮਾੜੀ ਗੱਲ ਹੋਵੇਗੀ ਜੇ ਤੁਹਾਡੇ ਕੋਲ ਕੋਈ ਚਾਰਾ ਨਹੀਂ ਰਹਿਣਾ, ਜੋ ਇਸ ਨੂੰ ਕਲੋਜ਼-ਅੱਪ ਕਰਨਾ ਪੈਣਾ ਹੈ ਅਤੇ ਜੋ ਸਰਕਾਰ ਇਸ ਨੂੰ ਚਲਾ ਨਹੀਂ ਸਕਦੀ ਤਾਂ ਇਸ ਨੂੰ ਪੰਜਾਬ ਰੋਡਵੇਜ਼ ਨਾਲ ਕਲੱਬ ਕਰ ਲੈਣਾ ਚਾਹੀਦਾ ਹੈ। ਇਹ ਜ਼ਰੂਰੀ ਨਹੀਂ ਕਿ ਇਸ ਨੂੰ ਚਾਲੂ ਰੱਖਿਆ ਜਾਵੇ। ਇਹ ਹਰ ਸਾਲ ਘਾਟੇ ਵਿਚ ਜਾ ਰਿਹਾ ਹੈ, ਜੋ ਸਾਨੂੰ ਰਿਪੋਰਟਾਂ ਆ ਰਹੀਆਂ ਹਨ। ਇਸ ਲਈ ਇਸਦੀ ਜ਼ਿੰਮੇਵਾਰੀ ਫਿਕਸ ਹੋਣੀ ਚਾਹੀਦੀ ਹੈ ਕਿ ਕਿਸ ਦੇ ਟਾਈਮ ਵਿਚ ਲੈਪਸਿਜ਼ ਆਏ ਹਨ। ਮੇਰੀ ਬੇਨਤੀ ਹੈ ਕਿ ਜੋ ਇਥੇ ਡਿਸਕਸ ਹੁੰਦਾ ਹੈ, ਸਬੰਧਤ ਮੰਤਰੀ ਸਾਹਿਬ ਉਸ ਨੂੰ ਸੁਣ ਕੇ ਜੋ ਲੈਪਸਿਜ਼ ਹਨ, ਉਨ੍ਹਾਂ ਨੂੰ ਦੂਰ ਕਰਨ ਤਾਂ ਕਿ ਅੱਗੇ ਨੂੰ ਜਦੋਂ ਸਦਨ ਵਿਚ ਰਿਪੋਰਟ ਆਵੇ ਤਾਂ ਉਸਨੂੰ ਪੜ੍ਹ ਕੇ ਅਸੀਂ ਕਹਿ ਸਕੀਏ ਕਿ ਇਹ ਗੱਲਾਂ ਠੀਕ ਹੋਈਆਂ ਹਨ। ਬਹੁਤ ਬਹੁਤ ਧੰਨਵਾਦ।

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ (ਲੁਧਿਆਣਾ ਪੱਛਮੀ) : ਚੇਅਰਮੈਨ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਪੁੱਡਾ ਦੀ ਜਿਹੜੀ ਐਨੂਅਲੀ ਰਿਪੋਰਟ 1997-98 ਦੀ ਪੇਸ਼ ਹੋਈ ਹੈ, ਇਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਕਈ ਗੱਲ ਰਿਪੀਟ ਨਹੀਂ ਕਰਨੀ ਚਾਹੁੰਦਾ ਪਰ ਆਨਰੇਬਲ ਮਨਿਸਟਰ ਦੇ ਨੋਟਿਸ ਵਿਚ ਕੁਝ ਗੱਲਾਂ ਜ਼ਰੂਰ ਲਿਆਉਣੀਆਂ ਚਾਹਾਂਗਾ ਅਤੇ ਮੈਡਮ ਨੂੰ ਰਿਕੁਐਸਟ ਕਰਾਂਗਾ ਕਿ ਉਹ ਇਨ੍ਹਾਂ ਨੂੰ ਧਿਆਨ ਨਾਲ ਸੁਣ ਲੈਣ ਕਿਉਂਕਿ ਇਹ ਉਨ੍ਹਾਂ ਦੇ ਕੰਮ ਆਉਣਗੀਆਂ ਜਦੋਂ ਉਨ੍ਹਾਂ ਨੇ ਇਸ ਵਿਭਾਗ ਦੇ ਕੰਮ ਕਾਰ ਵਿਚ ਸੁਧਾਰ ਲਿਆਉਣ ਦਾ ਉਪਰਾਲਾ ਕਰਨਾ ਹੈ। ਅੱਜ ਸਭ ਤੋਂ ਵੱਡਾ ਸੰਤਾਪ ਇਹ ਹੈ ਕਿ ਇਸ ਅਦਾਰੇ ਵਿਚ ਅਕਾਊਂਟੇਬਿਲਟੀ ਕੋਈ ਨਹੀਂ। ਇਸਦਾ ਇਨਸਟਾਂਸ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਸਾਡੇ ਲੁਧਿਆਣੇ ਵਿਚ ਦੁਗਰੀ ਰੋਡ ਤੇ ਐਲ. ਆਈ. ਜੀ. ਮਕਾਨ ਅਰਬਨ ਐਸਟੇਟ ਵਿਚ ਬਣੇ ਹਨ ਅਤੇ ਉਹ ਪੁੱਡਾ ਨੇ ਬਣਾਏ ਹਨ। ਮੈਂ, ਚੇਅਰਮੈਨ ਸਾਹਿਬ, ਤੁਹਾਨੂੰ ਬੇਨਤੀ ਕਰਾਂਗਾ ਕਿ ਤੁਸੀਂ ਕਦੇ ਉਥੇ ਜਾ ਕੇ ਵੇਖਣਾ ਕਿ ਜਿਹੜੀ ਰੋਡ ਉਥੋਂ ਲੰਘ ਰਹੀ ਹੈ ਅਤੇ ਜਿਸ ਨੇ ਮੇਨ ਰੋਡ ਬਣਨਾ ਹੈ, ਉਸ ਰੋਡ ਤੋਂ ਇਹ ਮਕਾਨ ਕੇਵਲ 6 ਫੁਟ ਦੀ ਵਿੱਥ ਤੇ ਹਟਵੇਂ ਬਣੇ ਹਨ। ਜਿਸਦਾ ਨਤੀਜਾ ਇਹ ਹੋਵੇਗਾ ਕਿ ਜਦੋਂ ਸੜਕ ਚੌੜੀ ਕਰਨ ਦੀ ਲੋੜ ਪਵੇਗੀ ਤਾਂ ਇਹ ਸਾਰੇ ਮਕਾਨ ਹੀ ਐਕੁਆਇਰ ਹੋ ਜਾਣਗੇ। ਜਿਸ ਕਰਕੇ ਬੜਾ ਸੰਤਾਪ ਇਸ ਗੱਲ ਦਾ ਹੋਵੇਗਾ ਕੋਈ ਵੀ ਅਦਾਰਾ ਹੋਵੇ, ਜੋ ਉਹ ਪ੍ਰਾਫਿਟ ਅਰਨਿੰਗ ਨਾ ਹੋਵੇ, ਤਾਂ ਉਹ ਬਹੁਤੀ ਦੇਰ

[ਸਰਦਾਰ ਮਹਸ਼ਇੰਦਰ ਸਿੰਘ ਗਰੇਵਾਲ]

ਚੱਲ ਨਹੀਂ ਸਕਦਾ। ਆਫਟਰ ਆਲ ਇਹ ਜਿਹੜਾ ਅਦਾਰਾ ਚੱਲ ਰਿਹਾ ਹੈ, ਇਹ ਘਾਟੇ ਵਿਚ ਨਹੀਂ ਜਾਣਾ ਚਾਹੀਦਾ। ਇਹ ਠੀਕ ਹੈ ਕਿ ਇਸ ਦਾ ਮੋਟਿਵ ਹੈ ਕਿ ਬੇ-ਘਰਿਆਂ ਨੂੰ ਘਰ ਪ੍ਰੋਵਾਈਡ ਕਰਦੇ ਹਨ ਪਰ ਇਸਦੇ ਨਾਲ ਨਾਲ ਇਹ ਲਾਸਿਜ਼ ਵਿਚ ਨਹੀਂ ਬਲਕਿ ਪ੍ਰਾਫਿਟ ਵਿਚ ਜਾਣਾ ਚਾਹੀਦਾ ਹੈ। ਸਾਹਨੀ ਸਾਹਿਬ ਨੇ ਗੱਲ ਕੀਤੀ ਕਿ 15 ਲੱਖ ਰੁਪਏ ਏਕੜ ਦੇ ਹਿਸਾਬ ਨਾਲ ਬਤੌਰ ਕੰਪਨਸੇਸ਼ਨ ਦੇ ਦਿੱਤੇ। ਮੈਂ ਕਹਾਂਗਾ ਕਿ ਬੜੀ ਖੁਸ਼ੀ ਦੀ ਗੱਲ ਹੈ ਕਿ ਕਿਸੇ ਜ਼ਮੀਨ ਦੇ ਮਾਲਕ ਨੂੰ 15 ਲੱਖ ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਮਿਲ ਜਾਣ। ਮੈਂ ਕਹਿਣਾ ਚਾਹੁੰਦਾ ਹਾਂ ਕਿ 15 ਲੱਖ ਰੁਪਏ ਪ੍ਰਤੀ ਏਕੜ ਦੇਣਾ ਕੋਈ ਜੁਰਮ ਨਹੀਂ ਪਰ ਇਹ ਕਿਸ ਸਿਚੂਏਸ਼ਨ ਵਿਚ ਦਿੱਤੇ ਗਏ, ਇਹ ਇਕ ਸ਼ੱਕ ਕਰੀਏਟ ਕਰਨ ਦਾ ਵਿਸ਼ਾ ਹੈ। ਅੱਜ ਤੱਕ ਜਿੰਨੀ ਵੀ ਪੁੱਡਾ ਨੇ ਲੈਂਡ ਐਕੁਆਇਰ ਕੀਤੀ ਹੈ ਜਾਂ ਜੋ ਐਕੁਆਇਰ ਕੀਤੀ ਲੈਂਡ ਤੇ ਕੰਪਨਸੇਸ਼ਨ 'ਇਨਹਾਂਸ ਕਰਨ ਸਬੰਧੀ ਕੋਰਟ ਵੱਲੋਂ ਫੈਸਲੇ ਕੀਤੇ ਗਏ ਹਨ' ਉਸ ਮੁਤਾਬਿਕ ਕੀ ਪਹਿਲਾਂ ਕਦੇ ਕਿਸੇ ਨੂੰ 15 ਲੱਖ ਰੁਪਏ ਏਕੜ ਦੇ ਹਿਸਾਬ ਨਾਲ ਪੈਸੇ ਦਿੱਤੇ ਗਏ ਹਨ ? ਮੁੱਖ ਮੰਤਰੀ ਜੀ ਨੇ ਐਲਾਨ ਕੀਤਾ ਕਿ ਅਸੀਂ ਲੈਂਡ ਕੰਪਨਸੇਸ਼ਨ ਐਕਟ ਨੂੰ ਫਾਲੋ ਨਹੀਂ ਕਰਾਂਗੇ ਬਲਕਿ ਅਸੀਂ ਨੈਗੋਸ਼ੀਏਸ਼ਨ ਫਾਲੋ ਕਰਾਂਗੇ ਅਤੇ ਇਸਦੇ ਲਈ ਅਸੀਂ ਕਮੇਟੀਆਂ ਬਣਾ ਦਿੱਤੀਆਂ ਹਨ, ਜਿਨ੍ਹਾਂ ਵਿਚ ਸਬੰਧਤ ਹਲਕੇ ਦਾ ਐਮ.ਐਲ.ਏ. ਵੀ ਮੈਂਬਰ ਹੋਵੇਗਾ। ਮੈਂ ਬੇਨਤੀ ਕਰਦਾ ਹਾਂ ਕਿ ਕਪੂਰਥਲਾ ਦੇ ਚਾਰ ਐਮ.ਐਲ.ਏ. ਹਨ ਅਤੇ ਉਹ ਸਾਰੇ ਹੀ ਵਜ਼ੀਰ ਹਨ। ਜਦੋਂ ਇਹ ਡੀਲ ਫਾਈਨੇਲਾਈਜ਼ ਹੋਈ ਤਾਂ ਉਦੋਂ ਐਮ.ਐਲ.ਏ. ਦੇ ਖਾਨੇ ਵਿਚ ਕੋਈ ਬੈਠਾ ਨਹੀਂ ਸੀ। ਡਿਪਟੀ ਕਮਿਸ਼ਨਰ ਨੇ ਕਮੇਟੀ ਬਣਾ ਕੇ 15 ਲੱਖ ਰੁਪਏ ਕੰਪਨਸੇਸ਼ਨ ਦੇ ਦਿੱਤਾ ਅਤੇ ਹੈਰਾਨੀ ਦੀ ਗੱਲ ਇਹ ਹੈ ਕਿ 14% ਇੰਟਰੈਸਟ ਵੀ ਦਿੱਤਾ ਹੈ। ਜਿਸ ਦਿਨ ਸੈਕਸ਼ਨ 4 ਦਾ ਨੋਟੀਫਿਕੇਸ਼ਨ ਹੋ ਗਿਆ, ਉਸੇ ਦਿਨ ਤੋਂ ਜ਼ਮੀਨ ਦਾ ਕਬਜ਼ਾ ਨਹੀਂ ਲਿਆ ਗਿਆ। ਇਹ ਇਤਿਹਾਸ ਵਿਚ ਪਹਿਲੀ ਵਾਰ ਹੋਇਆ ਹੈ। ਜਦ ਵੀ ਇੰਟਰਸਟ ਕਲਕੁਲੇਟ ਹੁੰਦਾ ਹੈ, ਉਹ ਇੰਟਰਸਟ from the date of possession ਹੁੰਦਾ ਹੈ। ਜਿਸ ਦਿਨ ਸੈਕਸ਼ਨ 4 ਦਾ ਨੋਟੀਫਿਕੇਸ਼ਨ ਹੋ ਗਿਆ, ਉਸੇ ਦਿਨ ਤੋਂ ਲੈਂਡ ਓਨਰ ਨੂੰ ਇੰਟਰੈਸਟ ਦਿੱਤਾ ਗਿਆ ਪਰ ਲੈਂਡ ਓਨਰ ਫਿਰ ਵੀ ਲੈਂਡ ਕਲਟੀਵੇਟ ਕਰ ਰਿਹਾ ਹੈ। ਅਣਗਹਿਲੀ ਕਿਉਂ ਕੀਤੀ ਜਾ ਰਹੀ ਹੈ। ਆਫਟਰਆਲ ਅਸੀਂ ਲੋਕਾਂ ਦੇ ਨੁਮਾਇੰਦੇ ਹਾਂ ਅਤੇ ਉਨ੍ਹਾਂ ਅੱਗੇ ਆਂਸਰੇਬਲ ਹਾਂ। ਦੂਸਰੇ ਪਾਸੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਕੁਆਲਿਟੀ ਆਫ ਵਰਕ ਕੀ ਹੈ ? ਪੁੱਡਾ ਲੈਂਡ ਐਕੁਆਇਰ ਕਰਦਾ ਹੈ, ਫਿਰ ਉਥੇ ਸੜਕਾਂ ਬਣਾਉਂਦਾ ਹੈ ਅਤੇ ਪਾਰਕ ਬਣਾਉਂਦਾ ਹੈ ਪਰ ਦੁੱਖ ਵਾਲੀ ਗੱਲ ਇਹ ਹੈ ਕਿ ਉਨ੍ਹਾਂ ਦੀ ਸੰਭਾਲ ਨਹੀਂ ਕਰਦਾ। ਡੋਗਰਾ ਸਾਹਿਬ ਉਲਾਂਭਾ ਦੇ ਕੇ ਚਲੇ ਗਏ ਹਨ ਕਿ ਪੁਰਾਣਾ ਮੰਦਿਰ ਢਾਹ ਦਿੱਤਾ ਗਿਆ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਲੁਧਿਆਣੇ ਵਿਚ ਇੱਕ ਡੇਢ ਏਕੜ ਦਾ ਪਾਰਕ ਛੱਡਿਆ ਗਿਆ ਸੀ। ਅੱਜ ਢਾਈ ਸਾਲ ਬੀਤ ਚੁੱਕੇ ਹਨ. ਉਸ ਸਥਾਨ ਨੂੰ ਕਿਸੇ ਧਾਰਮਿਕ ਸਥਾਨ ਦੇ ਤੌਰ ਤੇ ਦੱਬ ਲਿਆ ਗਿਆ ਹੈ ਅਤੇ ਪੁੱਡਾ ਉਹ ਜ਼ਮੀਨ ਪਾਰਕ ਵਾਸਤੇ ਖਾਲੀ ਨਹੀਂ ਕਰਵਾ ਸਕਿਆ। ਜੇ ਅਸੀਂ ਇੰਨੇ ਹੀ ਇਨਕੇਪੇਬਲ ਹਾਂ ਕਿ ਅਸੀਂ ਆਪਣੀ ਪ੍ਰਾਪਰਟੀ ਪ੍ਰੋਟੈਕਟ ਨਹੀਂ ਕਰ ਸਕਦੇ ਤਾਂ ਫਿਰ ਮੇਰੇ ਹਿਸਾਬ ਨਾਲ ਪੁੱਡਾ ਕੋਈ ਵੀ ਪ੍ਰਾਫਿਟ ਨਹੀਂ ਕਮਾ ਸਕਦਾ।

**ਸ੍ਰੀ ਸਭਾਪਤੀ** : ਹੁਣ ਵਾਈਂਡ ਅੱਪ ਕਰੋ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਪੁੱਡਾ ਨੇ ਹਾਊਸਿਜ਼ ਬਣਾਏ ਅਤੇ ਉਹ ਸੀ.ਆਰ.ਪੀ.ਐਫ. ਨੂੰ ਅਲਾਟ ਕਰ ਦਿੱਤੇ । ਸੀ.ਆਰ.ਪੀ.ਐਫ, ਤਾਂ ਚਲੀ ਗਈ ਅਤੇ ਉਥੇ ਹੁਣ ਇਲਲੀਗਲ ਆਕੂਪੈਂਟਸ ਹੋ ਗਏ ਹਨ । ਅੱਜ ਵੀ ਮੰਤਰੀ ਜੀ ਇਹ ਐਸ਼ਿਓਰੈਂਸ ਨਹੀਂ ਦੇ ਸਕਦੇ ਕਿ ਉਹ ਨਜਾਇਜ਼ ਕਬਜ਼ੇ ਖਾਲੀ ਕਰਵਾ ਲਏ ਜਾਣਗੇ । ਮੈਂ ਇਹ ਰਿਪੋਰਟ ਡਿਸਕਸ ਕਰਦਿਆਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇੰਨੀ ਲਾਪਰਵਾਹੀ ਤੇ ਬੇਦਰਦੀ ਨਾਲ ਪ੍ਰਾਪਰਟੀ ਨੂੰ ਕਿਉਂ ਮੈਨੇਜ ਕੀਤਾ ਜਾਂਦਾ ਹੈ । ਜੇ ਕਿਸੇ ਬੰਦੇ ਦੀ ਪ੍ਰਾਪਰਟੀ ਸੌ ਸਾਲ ਵੀ ਖਾਲੀ ਰਹਿ ਜਾਵੇ ਤਾਂ ਵੀ ਉਥੇ ਕੋਈ ਝਾਕ ਨਹੀਂ ਸਕਦਾ ਪਰ ਪੁੱਡਾ ਦੀ ਪ੍ਰਾਪਰਟੀ ਤੇ ਨਜਾਇਜ਼ ਕਬਜ਼ੇ ਹੋ ਜਾਂਦੇ ਹਨ ਅਤੇ ਜਿਨ੍ਹਾਂ ਨੂੰ ਹਾਊਸਿਜ਼ ਅਲਾਟ ਹੋ ਜਾਂਦੇ ਹਨ, ਉਹ ਬਾਹਰ ਫਿਰਦੇ ਰਹਿੰਦੇ ਹਨ । ਮੈਂ ਇਸ ਰਿਪੋਰਟ ਤੇ ਬਹਿਸ ਕਰਦਿਆਂ ਇਹ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਸਭ ਤੋਂ ਪਹਿਲਾਂ ਅਸੀਂ ਮੈਨੇਜਮੈਂਟ ਨੂੰ ਕੰਟਰੋਲ ਕਰੀਏ । ਅਨਵਾਂਟਿਡ ਐਕਸਪੈਂਡੀਚਰ ਨੂੰ ਮੈਨੇਜਮੈਂਟ ਕੰਟਰੋਲ ਨਹੀਂ ਕਰ ਰਹੀ । ਇਸ ਕਰਕੇ ਇਸ ਨੂੰ ਕੰਟਰੋਲ ਕਰਨਾ ਚਾਹੀਦਾ ਹੈ । ਬੈਲੈਂਸ ਸ਼ੀਟਾਂ ਤਾਂ ਰੁਟੀਨ ਦੇ ਤੌਰ ਤੇ ਹਰ ਸਾਲ ਬਣਦੀਆਂ ਹੀ ਰਹਿੰਦੀਆਂ ਹਨ ।

**ਸ੍ਰੀ ਸਭਾਪਤੀ** : ਗਰੇਵਾਲ ਜੀ, ਵਾਈਂਡ ਅੱਪ ਕਰੋ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਚੇਅਰਮੈਨ ਸਾਹਿਬ, ਅੱਜ ਵੇਖਣ ਵਾਲੀ ਗੱਲ ਇਹ ਹੈ ਕਿ ਪੁੱਡਾ ਕੋਲ ਇਸ ਸਮੇਂ 55 ਕਾਰਾਂ ਹਨ । ਇਨ੍ਹਾਂ ਵਿਚੋਂ ਸੱਤ ਕਾਰਾਂ ਵੀ. ਆਈ.ਪੀਜ਼ ਵਾਸਤੇ ਰੱਖੀਆਂ ਹੋਈਆਂ ਹਨ । ਮੈਨੂੰ ਤਾਂ ਅਜੇ ਤੱਕ ਵੀ.ਆਈ.ਪੀਜ਼ ਦੀ ਡੈਫੀਨੇਸ਼ਨ ਦਾ ਪਤਾ ਨਹੀਂ ਚੱਲਿਆ ਕਿਉਂਕਿ ਪੁੱਡਾ ਦੇ ਚੇਅਰਮੈਨ ਕਨਸਰਨਡ ਮਨਿਸਟਰ ਹਨ ਜਿਨ੍ਹਾਂ ਨੂੰ by virtue of her office ਕਾਰ ਮਿਲੀ ਹੋਈ ਹੈ ।

**ਸ੍ਰੀ ਸਭਾਪਤੀ** : ਗਰੇਵਾਲ ਜੀ, ਹੁਣ ਖਤਮ ਕਰੋ । ਇਹ ਸਾਰੀਆਂ ਗੱਲਾਂ ਹੋ ਚੁੱਕੀਆਂ ਹਨ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਚੇਅਰਮੈਨ ਸਾਹਿਬ, ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਹ ਸਾਰੇ ਹੈੱਡਜ਼ ਸੁਪਰਫਲੂਅਸ ਹਨ । ਇਸ ਲਈ ਅਨਵਾਂਟਿਡ ਐਕਸਪੈਂਡੀਚਰ ਬੰਦ ਕੀਤਾ ਜਾਵੇ । ਮੈਂ ਕਹਿਣਾ ਚਾਹੁੰਦਾ ਹਾਂ ਕਿ ਪੁੱਡਾ ਸਭ ਤੋਂ ਪਹਿਲਾਂ ਜ਼ਮੀਨ ਐਕੁਆਇਰ ਕਰਦਾ ਹੈ ਅਤੇ ਫਿਰ ਉਥੇ ਕਾਲੋਨੀ ਬਣਾਉਂਦਾ ਹੈ । ਇਸ ਵਿਚ 15% ਪ੍ਰਾਫਿਟ ਲਗਾਇਆ ਜਾਂਦਾ ਹੈ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਅਨਵਾਂਟਿਡ ਐਕਸਪੈਂਡੀਚਰ ਬੰਦ ਕੀਤਾ ਜਾਵੇ ਅਤੇ ਕਮਾਏ ਹੋਏ ਧਨ ਨਾਲ ਕੁਆਲਿਟੀ ਆਫ ਵਰਕ ਅੱਪ ਟੂ ਮਾਰਕ ਕੀਤਾ ਜਾਵੇ । ਫਿਰ ਪੁੱਡਾ ਕਾਲੋਨੀ ਵਿਚ ਸੜਕਾਂ ਬਣਾਉਂਦਾ ਹੈ, ਸੀਵਰੇਜ ਪਾਉਂਦਾ ਹੈ, ਪਲਾਟ ਕੱਟਦਾ ਹੈ ਅਤੇ ਡਿਵੈਲਪ ਕਰਦਾ ਹੈ ਪਰ ਜਦ ਛੇ ਸਾਲ ਬਾਅਦ ਕਾਲੋਨੀ ਡਿਵੈਲਪ ਹੁੰਦੀ ਹੈ, ਉਦੋਂ ਤੱਕ ਸੜਕਾਂ ਟੁੱਟ ਜਾਂਦੀਆਂ ਹਨ ।

**ਸ੍ਰੀ ਸਭਾਪਤੀ** : ਗਰੇਵਾਲ ਜੀ, ਹੁਣ ਖਤਮ ਕਰੋ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਚੇਅਰਮੈਨ ਸਾਹਿਬ, ਇਸ ਰਿਪੋਰਟ ਨੂੰ ਡਿਸਕਸ ਕਰਦਿਆਂ ਮੇਰੇ ਕਹਿਣ ਦਾ ਭਾਵ ਇਹ ਹੈ ਕਿ ਬੈਲੇਂਸ ਸ਼ੀਟਾਂ ਬਣਾਉਣ ਦਾ ਕੋਈ ਫਾਇਦਾ ਨਹੀਂ ਔਰ ਐਕਚੂਅਲ ਜੋ ਕੁਝ ਹੋ ਰਿਹਾ ਹੈ, ਉਸ ਨੂੰ ਕਰਬ ਕਰਨ ਦੀ ਲੋੜ ਹੈ। ਮੇਰਾ ਖਿਆਲ ਹੈ ਕਿ ਪਹਿਲਾਂ ਇਹ ਮਹਿਕਮਾ ਚੀਫ ਮਨਿਸਟਰ ਸਾਹਿਬ ਕੋਲ ਹੁੰਦਾ ਸੀ ਅਤੇ ਹੁਣ ਤਾਂ ਹੋਲ ਟਾਈਮ ਮਨਿਸਟਰ ਸਾਹਿਬਾ ਕੋਲ ਹੈ। ਹੁਣ ਸ਼ਾਇਦ ਇਸ ਵਿਚ ਸੁਧਾਰ ਹੋ ਜਾਵੇ। ਅੱਜ ਲੋਕਾਂ ਨੂੰ ਘਰ ਦੇਣ ਵਾਲੀ ਇਸ ਸੰਸਥਾ ਕੋਲ ਆਪਣਾ ਘਰ ਨਹੀਂ ਹੈ। ਮਾਹਨੀ ਸਾਹਿਬ ਨੇ ਜਿਸ ਤਰ੍ਹਾਂ ਕਿਹਾ ਸੀ, 80 ਪੈਸੇ ਪ੍ਰਤੀ ਸੁਕੇਅਰ ਫੁੱਟ ਤੋਂ ਕਿਰਾਇਆ ਵਧਾ ਕੇ ਸਾਢੇ ਪੰਜ ਰੁਪਏ ਬਿਲਡਿੰਗ ਕਿਰਾਏ ਦਾ ਰੇਟ ਕਰ ਦਿੱਤਾ ਹੈ। ਇਹ ਠੀਕ ਹੈ ਕਿ ਇਹ ਰੇਟ ਵਧਾਉਣਾ ਚਾਹੀਦਾ ਹੈ ਪਰ ਮੰਤਰੀ ਜੀ ਨੇ ਇਕ ਸਵਾਲ ਦੇ ਜਵਾਬ ਵਿਚ ਕਿਹਾ ਸੀ ਕਿ ਅਸੀਂ ਮਾਰਕੀਟ ਰੇਟ ਕੰਸੀਡਰ ਕੀਤਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਮਾਰਕੀਟ ਰੇਟ ਤਾਂ 25/- ਰੁਪਏ ਹੈ। ਫਿਰ ਇਹ ਪੰਜ ਰੁਪਏ ਕਿਸ ਤਰ੍ਹਾਂ ਵਧਾਇਆ ਗਿਆ ਹੈ, ਇਸ ਦੀ ਕੋਈ ਜਸਟੀਫਿਕੇਸ਼ਨ ਨਹੀਂ ਹੈ।

**ਸ੍ਰੀ ਸਭਾਪਤੀ** : ਗਰੇਵਾਲ ਜੀ, ਖਤਮ ਕਰੋ।

**1.59 ਵਜੇ ਬਾਅਦ ਦੁਪਹਿਰ**

(ਇਸ ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਮੈਂ ਇਨਾ ਹੀ ਕਹਿੰਦਾ ਹੋਇਆ ਬੇਨਤੀ ਕਰਾਂਗਾ ਕਿ ਜਿਹੜੀਆਂ ਕਮੀਆਂ ਪੇਸ਼ੀਆਂ ਹਨ, ਉਨ੍ਹਾਂ ਨੂੰ ਦੂਰ ਕਰਨਾ ਚਾਹੀਦਾ ਹੈ ਤਾਂ ਕਿ ਕੰਮ ਦਰੁਸਤ ਹੋ ਸਕੇ। ਆਂਧਰਾ ਪ੍ਰਦੇਸ਼ ਵਿਚ ਹਰ ਡਿਪਾਰਟਮੈਂਟ ਦੀ ਪਰਫਾਰਮੈਂਸ ਦੋ ਮਹੀਨੇ ਬਾਅਦ ਇੰਟਰਨੈੱਟ ਤੇ ਡਿਸਪਲੇਅ ਕੀਤੀ ਜਾਂਦੀ ਹੈ। ਜਿਸ ਤੋਂ ਦੇਖ ਕੇ ਲੋਕ ਗਰਮਿੰਟ ਨੂੰ ਕੁਐਸਚਨ ਕਰ ਸਕਦੇ ਹਨ। ਮੈਂ, ਸਪੀਕਰ ਸਾਹਿਬ, ਤੁਹਾਡੇ ਆਉਂਦਿਆਂ ਹੀ ਬੋਲਣਾ ਬੰਦ ਕਰਨ ਲੱਗਿਆ ਸੀ ਪਰ ਇਹ ਨਾ ਕਹਿਣਾ ਕਿ ਮੇਰੇ ਆਉਣ ਤੇ ਦੋ ਮਿੰਟ ਲੈ ਗਿਆ। ਅੱਜ ਲੋੜ ਹੈ ਟਰਾਂਸਪੇਰੈਂਸੀ ਦੇਣ ਦੀ। ਲੋਕ ਸਾਨੂੰ ਸਾਈਲੈਂਟਲੀ ਆਬਜ਼ਰਵ ਕਰਦੇ ਹਨ, ਅੱਜ ਇਸ ਵੱਲ ਧਿਆਨ ਦੇਣ ਦੀ ਲੋੜ ਹੈ।

ਮੈਂ ਇੱਕ ਗੱਲ ਹੋਰ ਕਹਾਂਗਾ ਕਿ ਅਗਰ ਕੋਈ ਵੀ ਇੰਟਰਨੈਸ਼ਨਲ ਲੀਡਰ ਇੰਡੀਆ ਵਿਚ ਆਇਆ ਹੈ ਤਾਂ ਉਸ ਨੇ ਹਮੇਸ਼ਾ ਪੰਜਾਬ ਵਿਜ਼ਟ ਕੀਤੀ ਲੇਕਿਨ ਹੁਣ ਜਦੋਂ ਬਿੱਲ ਕਲਿੰਟਨ ਸਾਹਿਬ ਇੰਡੀਆ ਆਏ ਤਾਂ ਅੱਜ ਪੰਜਾਬ ਦੀ ਕਮਜ਼ੋਰੀ ਹੈ ਕਿ ਉਹ ਪੰਜਾਬ ਨਹੀਂ ਆਏ। ਉਹ ਆਂਧਰਾ ਪ੍ਰਦੇਸ਼ ਗਏ, ਉਹ ਮੁੰਬਈ ਗਏ। ਉਹ ਪੰਜਾਬ ਕਿਉਂ ਨਹੀਂ ਆਏ ਕਿਉਂਕਿ ਸਾਡੇ ਕੋਲ ਉਨ੍ਹਾਂ ਨੂੰ ਦਿਖਾਉਣ ਲਈ ਕੁਝ ਰਿਹਾ ਹੀ ਨਹੀਂ। ਇਥੇ ਕੋਈ ਡਵੈੱਲਪਮੈਂਟ ਨਹੀਂ ਹੈ। ਸਾਡੀ ਐਗਰੀਕਲਚਰ ਜਿਹੜੀ ਕਿ ਵਰਲਡ ਵਾਈਡ ਪਰੋਮੀਨੈਂਟ ਸੀ, ਅਸੀਂ ਉਸ ਵਿਚ ਵੀ ਸਫਰ ਕਰਨ ਲੱਗ ਪਏ ਹਾਂ। ਮੈਂ ਕਹਾਂਗਾ ਕਿ ਇਹ ਚਿੰਤਾ ਦਾ ਵਿਸ਼ਾ ਹੈ ਅਤੇ ਇਹ ਧਿਆਨ ਮੰਗਦਾ ਹੈ। ਇੰਨਾ ਕੁਝ ਕਹਿ ਕੇ ਮੈਂ ਸਮਾਪਨ ਗ੍ਰਹਿਣ ਕਰਦਾ ਹਾਂ। ਧੰਨਵਾਦ।

**ਸ੍ਰੀ ਸਪੀਕਰ** . ਬੀਬੀ ਉਪਿੰਦਰਜੀਤ ਕੌਰ ਜੀ । ਸਿਰਫ 5-7 ਮਿੰਟ ਹੀ ਲੈਣਾ ।

**ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ** (ਡਾਕਟਰ ਉਪਿੰਦਰਜੀਤ ਕੌਰ) : ਮਾਨਯੋਗ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਮਾਨਯੋਗ ਮੈਂਬਰ ਸਾਹਿਬਾਨ ਸ੍ਰੀ ਅਰਸ਼ੀ ਜੀ, ਸ੍ਰੀ ਡੋਗਰਾ ਜੀ, ਸਰਦਾਰ ਗਰੇਵਾਲ ਜੀ, ਸਰਦਾਰ ਮੋਫਰ ਜੀ ਅਤੇ ਸ੍ਰੀ ਜਗਦੀਸ਼ ਸਾਹਨੀ ਜੀ ਦਾ ਧੰਨਵਾਦ ਕਰਦੀ ਹਾਂ ਕਿ ਉਨ੍ਹਾਂ ਨੇ ਇਸ ਰਿਪੋਰਟ ਨੂੰ ਬੜੇ ਧਿਆਨ ਨਾਲ ਵਾਚਿਆ ਹੈ, ਸਮੀਖਿਆ ਕੀਤੀ ਹੈ ਅਤੇ ਪੁੱਡਾ ਦੀ ਫੰਕਸ਼ਨਿੰਗ ਨੂੰ ਇੰਪਰੂਵ ਕਰਨ ਦੇ ਲਈ ਆਪਣੇ ਸੁਝਾਅ ਦਿੱਤੇ ਹਨ। ਸਭ ਤੋਂ ਪਹਿਲਾਂ ਮੈਂ ਸਤਿਕਾਰਯੋਗ ਮੈਂਬਰ ਸਾਹਿਬਾਨ ਨੂੰ ਯਕੀਨ ਦਿਵਾਉਂਦੀ ਹਾਂ ਕਿ ਜੋ ਉਨ੍ਹਾਂ ਨੇ ਸੁਝਾਅ ਦਿੱਤੇ ਹਨ, ਉਸ ਦਿਸ਼ਾ ਵਿਚ ਅਸੀਂ ਕਾਰਵਾਈ ਕਰਾਂਗੇ ਤੇ ਪੁੱਡਾ ਦੀ ਫੰਕਸ਼ਨਿੰਗ ਨੂੰ ਇੰਪਰੂਵ ਕਰਨ ਦੇ ਲਈ ਭਰਪੂਰ ਪ੍ਰਯਾਸ ਕੀਤਾ ਜਾਵੇਗਾ । ਕੁਝ ਮੁੱਖ ਮੁੱਦੇ ਉਠੇ ਹਨ । ਅਰਸ਼ੀ ਜੀ ਨੇ ਇਕ ਚੰਗਾ ਸੁਝਾਅ ਦਿੱਤਾ ਕਿ ਪੁੱਡਾ ਦੇ ਜੋ ਅਕਾਊਂਟਸ ਹਨ, ਇਨ੍ਹਾਂ ਨੂੰ ਸੀ.ਏ.ਜੀ. ਤੋਂ ਆਡਿਟ ਕਰਵਾਇਆ ਜਾਵੇ । ਇਨ੍ਹਾਂ ਦਾ ਇਹ ਸੁਝਾਅ ਪ੍ਰਵਾਨ ਹੈ । ਅੱਗੇ ਹੀ ਇਸ ਸਬੰਧ ਵਿਚ ਕਾਰਵਾਈ ਕੀਤੀ ਜਾ ਰਹੀ ਹੈ । ਅਰਸ਼ੀ ਜੀ ਨੇ ਇਕ ਹੋਰ ਨੁਕਤਾ ਉਠਾਇਆ ਹੈ ਕਿ ਜਿਨ੍ਹਾਂ ਆਡੀਟਰਜ਼ ਨੇ ਪੁੱਡਾ ਦੀ ਰਿਪੋਰਟ ਨੂੰ ਆਡਿਟ ਕੀਤਾ ਹੈ, ਉਨ੍ਹਾਂ ਵੱਲੋਂ ਵੀ ਉਸ ਨੁਕਤੇ ਬਾਰੇ ਕੁਮੈਂਟਸ ਕੀਤੇ ਗਏ ਹਨ । ਕੁਝ ਮਜਬੂਰੀਆਂ ਹੁੰਦੀਆਂ ਹਨ । 31 ਮਾਰਚ ਨੂੰ ਖਾਤੇ ਖਤਮ ਹੁੰਦੇ ਹਨ ਔਰ ਜਿਨ੍ਹਾਂ ਨੇ ਪੈਸੇ ਅੱਗੇ ਦੇਣੇ ਹਨ, ਉਹ ਉਸ ਨੂੰ ਡੈਬਿਟ ਕਰ ਲੈਂਦੇ ਹਨ । ਜਿਨ੍ਹਾਂ ਪਾਸ ਰੁਪਿਆ ਪਹੁੰਚਿਆ ਨਹੀਂ, ਉਨ੍ਹਾਂ ਨੂੰ ਅੱਡ ਆਪਣੇ ਖਾਤੇ ਵਿਚ ਉਸੇ ਆਡਿਟ ਦੇ ਵਿਚ ਦਰਸਾਇਆ ਨਹੀਂ ਗਿਆ । ਬਜਟ ਵਿਚ ਵਕਫਾ ਪੈ ਜਾਂਦਾ ਹੈ ਜਿਸ ਨੂੰ ਅਸੀਂ Amount-in-transit ਆਖਦੇ ਹਾਂ ਇਸ ਸਬੰਧੀ ਬਕਾਇਦਾ ਯਤਨ ਹੋ ਰਿਹਾ ਹੈ ਔਰ ਅਸੀਂ ਜਿਹੜੀ ਰਕਮ ਹੈ, ਉਸ ਦੇ ਕੁਆਂਟਿਮ ਨੂੰ ਘਟਾਇਆ ਹੈ । ਜਿਹੜੀ ਰਕਮ 1997-98 ਵਿਚ 52 ਲੱਖ ਰੁਪਿਆ ਸੀ, 1998-99 ਵਿਚ ਉਸ ਨੂੰ ਘਟਾ ਕੇ 13 ਲੱਖ 93 ਹਜ਼ਾਰ ਰੁਪਿਆ ਕਰ ਦਿੱਤਾ ਹੈ ਇਸ ਸਬੰਧੀ ਬਕਾਇਦਾ ਕਾਰਵਾਈ ਹੋ ਰਹੀ ਹੈ ।

ਇਸੇ ਤਰ੍ਹਾਂ ਇੰਟਰ-ਡਿਪਾਰਟਮੈਂਟਲ ਡਿਫਰੈਂਸਿਜ਼ ਜਿਹੜੇ ਹਨ, ਜਿਹੜੇ 1997-98 ਵਿਚ 35. 25 ਲੱਖ ਸਨ, ਉਹ ਘੱਟ ਕੇ ਤਿੰਨ ਲੱਖ ਰੁਪਏ ਕ੍ਰੈਡਿਟ ਹੋ ਗਏ । ਸੋ, ਇਸ ਦਿਸ਼ਾ ਦੇ ਵਿਚ ਕਾਰਵਾਈ ਹੋ ਰਹੀ ਹੈ । ਇੱਕ ਜੋ ਪਹਿਲੀ ਹੀ ਮੱਦ ਸੀ, ਅਸੈੱਟਸ ਐਂਡ ਲਾਇਬਿਲਟੀਜ਼ ਦੀ, ਉਸ ਦੀ ਪਰਾਪਰ ਰੀਕਾਂਨਸਾਈਲੇਸ਼ਨ ਨਹੀਂ ਹੋਈ । ਉਸ ਦੀ ਡਿਸਕਸ਼ਨ ਕਰਨ ਤੋਂ ਪਹਿਲਾਂ ਮੈਂ ਦੱਸਣਾ ਚਾਹੁੰਦੀ ਹਾਂ ਕਿ ਇਹ ਅਦਾਰਾ ਪਹਿਲਾ ਡਾਇਰੈਕਟੋਰੇਟ, ਪੰਜਾਬ ਹਾਊਸਿੰਗ ਐਂਡ ਅਰਬਨ ਡਿਵੈਲਪਮੈਂਟ ਹੁੰਦਾ ਸੀ । ਉਹ ਬਾਅਦ ਦੇ ਵਿਚ ਅਰਬਨ ਹਾਊਸਿੰਗ ਡਿਪਾਰਟਮੈਂਟ ਦੇ ਵਿਚ ਮਰਜ ਕਰ ਦਿੱਤਾ ਗਿਆ ਔਰ 1995 ਦ ਵਿਚ ਅਰਬਨ ਹਾਊਸਿੰਗ ਡਿਵੈਲਪਮੈਂਟ ਡਿਪਾਰਟਮੈਂਟ ਨੂੰ ਪੁੱਡਾ ਦੇ ਵਿਚ ਮਰਜ ਕਰ ਦਿੱਤਾ ਗਿਆ ਸੀ, ਜੋ ਖਾਤੇ ਅਰਬਨ ਹਾਊਸਿੰਗ ਡਿਵੈਲਪਮੈਂਟ ਡਿਪਾਰਟਮੈਂਟ ਦੇ ਸਨ, ਉਸ ਦੇ ਜੋ ਪਹਿਲਾਂ ਅਸੈਟਸ/ਲਾਇਬਿਲਟੀਜ਼ ਸਨ,ਉਨ੍ਹਾਂ ਨੂੰ ਵਖਰਾ ਨਹੀਂ ਦਰਸਾਇਆ ਗਿਆ ਔਰ ਉਹ ਇਸੇ ਤਰ੍ਹਾਂ ਹੀ ਟਰਾਂਸਫਰ ਹੁੰਦੇ ਗਏ ਜਿਸ ਕਰਕੇ ਉਨ੍ਹਾਂ ਦੀ ਜਿਹੜੀ ਕੀਮਤ ਸੀ, ਉਸ ਨੂੰ ਵੱਖਰਾ ਵੱਖਰਾ ਦਰਸਾਇਆ ਨਹੀਂ ਗਿਆ ਔਰ ਪੁੱਡਾ ਦੇ ਅਕਾਊਂਟਸ ਦੇ ਵਿਚ ਉਹ

[ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ]

ਸ਼ਾਮਿਲ ਨਹੀਂ ਕੀਤਾ ਜਾ ਸਕਿਆ। ਇਸ ਦੇ ਬਾਰੇ ਦੋ ਵੱਖ ਵੱਖ ਰਾਵਾਂ ਹਨ। ਇਕ ਇਹ ਹੈ ਕਿ ਜਦੋਂ ਅਸੈੱਟਸ 1995 ਦੇ ਵਿਚ ਟਰਾਂਸਫਰ ਹੋਈਆਂ, ਉਸ ਸਮੇਂ ਦੀ ਕੀਮਤ ਤੇ ਉਨ੍ਹਾਂ ਦੀ ਵੈਲਿਊਏਸ਼ਨ ਕੀਤੀ ਜਾਵੇ, ਜਾਂ ਇਹ ਪਤਾ ਕੀਤਾ ਜਾਵੇ ਕਿ ਜਦੋਂ ਹਾਊਸਿੰਗ ਬੋਰਡ ਨੇ ਉਸ ਨੂੰ ਐਕੁਆਇਰ ਕੀਤਾ. ਉਸ ਸਮੇਂ ਉਸ ਦੀ ਕੀਮਤ ਕੀ ਸੀ। ਇਸ ਸਬੰਧੀ ਵੱਖ ਵੱਖ ਰਾਵਾਂ ਹਨ ਔਰ ਹੁਣ ਇੰਟਰਨੈਸ਼ਨਲ ਰਿਨਾਊਂਡ ਜਿਹੜੇ ਫਾਈਨੈਂਸ਼ੀਅਲ ਕੰਸਲਟੈਂਟਸ ਹਨ, ਉਨ੍ਹਾਂ ਦੀ ਰਾਇ ਲਈ ਜਾ ਰਹੀ ਹੈ ਔਰ ਬਕਾਇਦਾ ਯਤਨ ਹੈ ਕਿ ਆਉਣ ਵਾਲੇ ਸਮੇਂ ਦੇ ਵਿਚ ਪੁੱਡਾ ਦੇ ਖਾਤੇ ਦੇ ਵਿਚ ਖੇਤਰਾਂ ਦੇ ਅਸੈੱਟਸ ਨੂੰ ਦਰਸਾ ਸਕੀਏ।

ਬਾਕੀ ਇਕ ਮੈਂਬਰ ਨੇ ਐਂਗੁਇਸ਼ ਜਾਹਿਰ ਕੀਤੀ ਹੈ ਕਿ ਪੁੱਡਾ ਨੇ ਜਿਹੜੇ ਮਕਾਨ ਬਣਾ ਕੇ ਦਿੱਤੇ ਹਨ, ਉਨ੍ਹਾਂ ਦੇ ਉਤੇ ਨਜਾਇਜ ਕਬਜ਼ੇ ਹਨ। ਇਹ ਦਰੁੱਸਤ ਹੈ ਕਿ ਇਨ੍ਹਾਂ ਮਕਾਨਾਂ ਦੇ ਉਤੇ ਕੁਝ ਲੋਕਾਂ ਦੇ ਨਾਜਇਜ਼ ਕਬਜ਼ੇ ਹਨ। ਕੁਝ ਵਿਸ਼ੇਸ਼ ਹਾਲਾਤ ਪੈਦਾ ਹੋਏ ਜਿਨ੍ਹਾਂ ਕਰਕੇ ਦੰਗਾ ਪੀੜਤ ਮੁਲਕ ਦੇ ਵੱਖ ਵੱਖ ਖੇਤਰਾਂ ਦੇ ਵਿਚੋਂ ਆ ਕੇ ਇਨ੍ਹਾਂ ਅਰਬਨ ਅਸਟੇਟਾਂ ਦੇ ਵਿਚ ਵਸੇ। ਉਨ੍ਹਾਂ ਨੂੰ ਸਰਕਾਰ ਵੱਲੋਂ ਅਕਾਮੋਡੇਟ ਕਰਨ ਦੀ ਨੀਤੀ ਬਣਾਈ ਗਈ ਪਰੰਤੂ ਜਦੋਂ ਘਰ ਘਟ ਗਏ ਜਾਂ ਜਿਨ੍ਹਾਂ ਨੂੰ ਮਕਾਨ ਨਹੀਂ ਮਿਲੇ, ਉਨ੍ਹਾਂ ਨੇ ਨਜਾਇਜ਼ ਕਬਜ਼ੇ ਕਰ ਲਏ। ਉਨ੍ਹਾਂ ਨੂੰ ਰੋਕਣ ਲਈ ਬਕਾਇਦਾ ਨੀਤੀ ਦਾ ਐਲਾਨ ਕੀਤਾ ਗਿਆ ਹੈ ਅਤੇ ਜੋ ਨਜਾਇਜ਼ ਕਬਜ਼ੇ ਹਨ, ਉਨ੍ਹਾਂ ਨੂੰ ਖਤਮ ਕਰਨ ਸਬੰਧੀ ਵੀ ਛੇਤੀ ਤੋਂ ਛੇਤੀ ਯਤਨ ਕੀਤਾ ਜਾਵੇਗਾ।

ਇਸ ਤਰ੍ਹਾਂ ਕਾਮਰੇਡ ਹਰਦੇਵ ਸਿੰਘ ਅਰਸ਼ੀ ਜੀ ਵਲੋਂ ਇਕ ਚੀਜ਼ ਉਠਾਈ ਗਈ ਹੈ ਕਿ ਪੁੱਡਾ ਬੈਂਕਾਂ ਤੋਂ ਲਿਮਟ ਨਹੀਂ ਲੈ ਰਿਹਾ, ਲਿਮਟ ਫਿਕਸ ਨਹੀਂ ਕਰਵਾ ਰਿਹਾ। ਇਸ ਸਬੰਧੀ ਮੇਰੀ ਬੇਨਤੀ ਹੈ ਕਿ ਪੁੱਡਾ ਦਾ ਸਦਾ ਇਹ ਯਤਨ ਰਿਹਾ ਹੈ ਕਿ ਇਕਨਾਮੀਕਲ ਵੇਅ ਦੇ ਵਿਚ ਪੁੱਡਾ ਦੇ ਖਰਚਿਆਂ ਨੂੰ ਚਲਾਇਆ ਜਾਵੇ। ਪੁੱਡਾ ਨੇ ਬੈਂਕਾਂ ਦੇ ਨਾਲ ਲਿਮਟ ਫਿਕਸ ਕੀਤੀ ਹੈ 12.5% ਐਨੂਅਲ ਰੇਟ ਆਫ ਇੰਟਰਸਟ ਉਤੇ ਔਰ ਪੁੱਡਾ ਨੇ ਜਿਨ੍ਹਾਂ ਸੰਸਥਾਵਾਂ ਜਿਸ ਤਰ੍ਹਾਂ ਐਲ. ਆਈ. ਸੀ. ਹੈ ਜਾਂ ਹੁੱਡਕੋ ਹੈ, ਤੋਂ ਹਾਇਰ ਰੇਟ ਆਫ ਇੰਟਰਸਟ ਉਤੇ ਕਰਜ਼ੇ ਲਏ ਹੋਏ ਸਨ, ਉਨ੍ਹਾਂ ਨੂੰ ਉਹ ਕਰਜ਼ੇ ਵਾਪਸ ਕੀਤੇ ਹਨ। ਹੁੱਡਕੋ ਤੋਂ ਦੁਬਾਰਾ ਲੋਅਰ ਰੇਟ ਆਫ ਇੰਟਰਸਟ ਤੇ ਜਿਹੜਾ ਕਿ ਪਹਿਲਾਂ 17-18% ਸੀ ਹੁਣ 13% ਤੇ ਕਰਜ਼ਾ ਲਿਆ ਹੈ। ਇਸ ਕਰਕੇ ਪੁੱਡਾ ਨੇ ਸੇਵਿੰਗ ਕਰਨ ਦਾ ਉਪਰਾਲਾ ਕੀਤਾ ਹੈ ਅਤੇ ਐਲ. ਆਈ. ਸੀ. ਦੇ ਜਿੰਨੇ ਵੀ ਲੋਨ ਸਨ, ਉਨ੍ਹਾਂ ਦੀ ਮੁਕੰਮਲ ਤੌਰ ਤੇ ਅਦਾਇਗੀ ਕਰ ਦਿੱਤੀ ਹੈ।

ਬਾਕੀ ਜੋ ਇਤਰਾਜ਼ ਉਠਾਇਆ ਗਿਆ ਸੀ ਇਕ ਪਾਸੇ ਅਸੀਂ ਲੋਨ ਲੈਂਦੇ ਹਾਂ ਅਤੇ ਦੂਸਰੇ ਪਾਸੇ ਫਿਕਸਡ ਡਿਪਾਜ਼ਿਟ ਕਰਦੇ ਹਾਂ, ਇਹ ਬਹੁਤ ਹੀ ਸਹੀ ਸੁਝਾਅ ਧਿਆਨ ਦੇ ਵਿਚ ਆਇਆ ਹੈ ਔਰ ਇਸ ਸਬੰਧੀ ਅਸੀਂ ਪਹਿਲਾਂ ਹੀ ਕਾਰਵਾਈ ਕੀਤੀ ਹੈ। ਜਿਹੜੀ 1997 ਦੇ ਵਿਚ ਸਾਡੀ ਫਿਕਸਡ ਡਿਪਾਜ਼ਿਟ 52 ਕਰੋੜ ਰੁਪਏ ਸੀ, ਉਹ 31 ਮਾਰਚ, 2000 ਨੂੰ ਘੱਟ ਕੇ 8 ਕਰੋੜ ਰੁਪਏ ਰਹਿ ਗਈ ਹੈ। ਪੁੱਡਾ ਨੇ ਹੁਣ ਕਦੇ ਓਵਰਡਰਾਫਟ

ਦੀ ਫੈਸਿਲਟੀ ਅਵੇਲ ਨਹੀਂ ਕੀਤੀ ਹੈ । ਜਿਹੜਾ ਅਰਸ਼ੀ ਜੀ ਵਲੋਂ 52 ਕਰੋੜ ਰੁਪਏ ਦਾ ਰੈਫਰੈਂਸ ਆਇਆ ਹੈ, ਉਹ ਅਰਨੈਸਟ ਮਨੀ ਹੈ । ਜਿਹੜੇ ਮਕਾਨਾਂ ਦੇ ਐਪਲੀਕੈਂਟਸ ਹੁੰਦੇ ਹਨ, ਉਨ੍ਹਾਂ ਤੋਂ ਉਹ ਲਈ ਜਾਂਦੀ ਹੈ ਔਰ ਉਨ੍ਹਾਂ ਨੂੰ ਬਾਅਦ ਵਿਚ ਉਹ ਵਾਪਸ ਕੀਤੀ ਜਾਣੀ ਹੁੰਦੀ ਹੈ । ਇਕ ਇਹ ਵੀ ਮੁੱਦਾ ਉਠਾਇਆ ਗਿਆ ਸੀ ਕਿ ਜਿਹੜੀਆਂ ਅਰਬਨ ਅਸਟੇਟਸ ਮੁਕੰਮਲ ਹੋ ਜਾਂਦੀਆਂ ਹਨ, ਉਨ੍ਹਾਂ ਨੂੰ ਲੋਕਲ ਬਾਡੀਜ਼ ਨੂੰ ਟਰਾਂਸਫਰ ਕੀਤਾ ਜਾਵੇ । ਪੁੱਡਾ ਵਲੋਂ ਇਸ ਸਬੰਧੀ ਵੀ ਬਕਾਇਦਾ ਕਾਰਵਾਈ ਕੀਤੀ ਜਾ ਰਹੀ ਹੈ । ਮੈਂ ਇਸ ਪਵਿੱਤਰ ਸਦਨ ਨੂੰ ਇਹ ਵੀ ਦੱਸਣਾ ਚਾਹਾਂਗੀ ਕਿ ਜਿੱਥੋਂ ਤੱਕ ਪੁੱਡਾ ਦਾ ਸਬੰਧ ਹੈ, ਬਹੁਤ ਧਿਆਨ ਦੇ ਨਾਲ ਕੰਮ ਕੀਤਾ ਜਾ ਰਿਹਾ ਹੈ ਅਤੇ ਪੁੱਡਾ ਦੇ ਪਾਰਟ ਉਤੇ ਕਦੇ ਵੀ ਡਿਫਾਲਟ ਨਹੀਂ ਆਇਆ । ਪੁੱਡਾ ਵਲੋਂ ਹਮੇਸ਼ਾ ਸਮੇਂ ਸਿਰ ਮੂਲ ਰਕਮ ਅਤੇ ਵਿਆਜ ਦੀ ਅਦਾਇਗੀ ਕੀਤੀ ਜਾਂਦੀ ਹੈ ।

ਸ੍ਰੀ ਜਗਦੀਸ਼ ਸਾਹਨੀ ਵਲੋਂ ਮੁੱਦਾ ਉਠਾਇਆ ਗਿਆ ਹੈ ਅਤੇ ਡੋਗਰਾ ਸਾਹਿਬ ਨੇ ਵੀ ਉਨ੍ਹਾਂ ਦਾ ਸਮਰਥਨ ਕੀਤਾ ਹੈ ਕਿ ਪੁੱਡਾ ਦੇ ਪਾਸ ਬਹੁਤ ਜ਼ਿਆਦਾ ਗੱਡੀਆਂ ਹਨ । ਸਵੀਕਾਰ ਕਰਦੇ ਹਾਂ ਕਿ ਪੁੱਡਾ ਦੇ ਪਾਸ 52 ਗੱਡੀਆਂ ਹਨ । ਪੁੱਡਾ ਇਕ ਬਹੁਤ ਵੱਡਾ ਅਦਾਰਾ ਹੈ । ਵੱਖ ਵੱਖ ਸ਼ਹਿਰਾਂ ਦੇ ਵਿਕਾਸ ਕਾਰਜ ਪੁੱਡਾ ਵਲੋਂ ਕੀਤੇ ਜਾਂਦੇ ਹਨ । ਇਕ ਵਾਰ ਵਾਰ ਚੀਜ਼ ਦੁਹਰਾਈ ਗਈ ਹੈ ਕਿ ਪੁੱਡਾ ਦੇ ਚੇਅਰਮੈਨ ਕੋਲ, ਵਾਈਸ ਚੇਅਰਮੈਨ ਕੋਲ ਗੱਡੀ ਹੈ in addition to ਜੋ ਸਰਕਾਰ ਵਲੋਂ ਦਿਤੀ ਗਈ ਹੈ । ਮੈਂ ਸਾਰੇ ਹਾਊਸ ਨੂੰ ਵਿਸ਼ਵਾਸ ਵਿਚ ਲੈ ਕੇ ਇਸ ਗੱਲ ਨੂੰ ਸਪੱਸ਼ਟ ਕਰਨਾ ਚਾਹੁੰਦੀ ਹਾਂ ਕਿ ਨਾ ਪੁੱਡਾ ਦੇ ਮੌਜੂਦਾ ਚੇਅਰਪਰਸਨ ਕੋਲ ਸਰਕਾਰੀ ਗੱਡੀ ਤੋਂ ਇਲਾਵਾ ਪੁੱਡਾ ਦੀ ਗੱਡੀ ਹੈ ਤੇ ਨਾ ਹੀ ਵਾਈਸ ਚੇਅਰਮੈਨ ਕੋਲ ਹੈ । ਵਾਈਸ ਚੇਅਰਮੈਨ ਨੇ ਸਰਕਾਰੀ ਗੱਡੀ ਵਾਪਸ ਕੀਤੀ ਹੋਈ ਹੈ ਤੇ ਉਹ ਪੁੱਡਾ ਦੀ ਗੱਡੀ ਵਰਤ ਰਿਹਾ ਹੈ । ਚੇਅਰਮੈਨ ਕੋਲ ਵੀ ਸਰਕਾਰੀ ਗੱਡੀ ਹੈ । ਜੋ ਗੱਡੀ ਵਰਕਸ਼ਾਪ ਵਿਚ ਜਾਂਦੀ ਹੈ, ਕਦੇ ਲੋੜ ਪੈਂਦੀ ਹੈ ਤਾਂ ਜ਼ਰੂਰ ਪੁੱਡਾ ਦੀ ਗੱਡੀ ਲੈ ਕੇ ਵਰਤੀ ਜਾਂਦੀ ਹੈ । ਸਾਨੂੰ ਇਸ ਗੱਲ ਦਾ ਪੂਰਨ ਅਹਿਸਾਸ ਹੈ ਕਿ ਪੁੱਡਾ ਦਾ ਧਨ ਲੋਕਾਂ ਵਲੋਂ ਕੰਟਰੀਬਿਊਟ ਕੀਤਾ ਧਨ ਹੈ ਅਤੇ ਸਾਡੀ ਸਮੂਹਿਕ ਜ਼ਿੰਮੇਵਾਰੀ ਹੈ ਕਿ ਅਸੀਂ ਜਾਗਰੂਕ ਹੋ ਕੇ ਇਸ ਦੀ ਸੰਭਾਲ ਕਰੀਏ ਤੇ ਵੱਧ ਤੋਂ ਵੱਧ ਸੰਜਮ ਨਾਲ ਕੰਮ ਕਰੀਏ । ਬਾਕੀ ਪਬਲਿਕ ਅੰਡਰਟੇਕਿੰਗਜ਼ ਕਮੇਟੀ ਜਿਸ ਵਿਚ ਗਰੇਵਾਲ ਸਾਹਿਬ ਸ਼ਾਮਲ ਹਨ ਅਤੇ ਸਾਹਨੀ ਜੀ ਵੀ ਸ਼ਾਮਲ ਹਨ, ਵਲੋਂ ਜਿਹੜੀਆਂ ਸਿਫਾਰਸ਼ਾਂ ਪੇਸ਼ ਕੀਤੀਆਂ ਗਈਆਂ ਹਨ, ਉਨ੍ਹਾਂ ਨੂੰ ਵੀ ਅਸੀਂ ਸਵੀਕਾਰ ਕਰਦੇ ਹਾਂ । ਆਉਣ ਵਾਲੇ ਸਾਲ ਵਿਚ ਉਸ ਅਨੁਸਾਰ ਅਸੀਂ ਗੱਡੀਆਂ ਦੀ ਗਿਣਤੀ ਘਟਾਉਣ ਦਾ ਯਤਨ ਕਰਾਂਗੇ ਲੇਕਿਨ ਇਹ ਜ਼ਰੂਰ ਯਕੀਨੀ ਬਣਾਵਾਂਗੇ ਕਿ ਪੁੱਡਾ ਦੀ ਕਾਰਜ ਕੁਸ਼ਲਤਾ ਬਕਾਇਦਾ ਕਾਇਮ ਰਹੇ ।

ਇਕ ਹੋਰ ਮੁੱਦਾ ਉਠਿਆ, ਉਹ ਸ਼ਾਇਦ ਮੰਦ-ਭਾਵਨਾ ਹੈ ਕਿ ਪੁੱਡਾ ਨੇ ਕਿਰਾਏ ਫਜ਼ੂਲ ਵਧਾ ਦਿੱਤੇ ਹਨ । ਅਜਿਹਾ ਨਹੀਂ ਹੈ । ਜੇ ਦੋਸ਼ ਹੈ ਤਾਂ ਇਹ ਬਿਲਕੁਲ ਬੇਬੁਨਿਆਦ ਹੈ । ਇਸੇ ਪਵਿੱਤਰ ਸਦਨ ਵਿਚ ਇਸ ਮੁੱਦੇ ਤੇ ਸਵਾਲ ਉਠਾਇਆ ਗਿਆ ਸੀ । ਮੈਂ ਵੇਰਵੇ ਸਹਿਤ ਉਸ ਦਾ ਉੱਤਰ ਪੇਸ਼ ਕੀਤਾ ਸੀ ਕਿ ਅੱਜ ਤੋਂ 25 ਸਾਲ

ਪਹਿਲਾਂ ਜਾਂ 19 ਸਾਲ ਪਹਿਲਾਂ ਲਾਸਟ ਐਗਰੀਮੈਂਟ ਕੀਤਾ ਗਿਆ। ਜਦੋਂ ਬਿਲਡਿੰਗ ਦੇ ਮਾਲਕ ਨੇ ਉਸ ਨੂੰ ਖਾਲੀ ਕਰਾਉਣ ਦਾ ਡਰਾਵਾ ਦਿੱਤਾ, ਤਦ ਰੇਟ ਰਿਵਾਈਜ਼ ਕੀਤਾ ਗਿਆ। ਇਸ ਤਰ੍ਹਾਂ ਨਾਲ ਬਕਾਇਦਾ ਅਸੈੱਸ ਕਰਕੇ ਅੱਜ ਪੁੱਡਾ 5/- ਰੁਪਏ ਜਾਂ 5.25 ਰੁਪਏ ਦੇ ਹਿਸਾਬ ਨਾਲ ਉਨ੍ਹਾਂ ਇਮਾਰਤਾਂ ਦਾ ਕਿਰਾਇਆ ਦੇ ਰਿਹਾ ਹੈ ਜਿਨ੍ਹਾਂ ਦਾ ਅੱਜ ਮਾਰਕੀਟ ਰੈਂਟ ਲਗਭਗ 20/- ਰੁਪਏ ਪ੍ਰਤੀ ਸੁਕੇਅਰ ਫੁੱਟ ਹੈ।

**ਸ਼੍ਰੀ ਸਪੀਕਰ.** ਵਾਈਂਡ ਅੱਪ ਕਰੋ।

**ਸ਼੍ਰੀ ਜਗਦੀਸ਼ ਸਾਹਨੀ:** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ। ਜੋ ਭੈਣ ਜੀ ਨੇ ਦੱਸਿਆ ਹੈ, ਉਹ ਕਿਰਾਇਆ ਠੀਕ ਹੋ ਸਕਦਾ ਹੈ। ਮੈਂ ਅਰਜ਼ ਕੀਤੀ ਸੀ ਕਿ ਜਿਸ ਵੇਲੇ ਕੋਈ ਰੈਂਟ ਤੇ ਬਿਲਡਿੰਗ ਲੈਂਦਾ ਹੈ ਅਤੇ ਮਕਾਨ ਮਾਲਕ ਕਿਰਾਏ ਤੇ ਬਿਲਡਿੰਗ ਦਿੰਦਾ ਹੈ ਤਾਂ ਤਿੰਨ ਸਾਲ ਬਾਅਦ ਉਸ ਦਾ ਕਿਰਾਇਆ ਵੱਧ ਜਾਂਦਾ ਹੈ। ਜਦੋਂ ਪਹਿਲਾਂ ਕੇਵਲ 80 ਪੈਸੇ ਰੈਂਟ ਸੀ ਤਾਂ ਬਾਦ ਵਿਚ ਇਕਦਮ ਉਹ 5.20 ਰੁਪਏ ਕਿਵੇਂ ਹੋ ਗਿਆ? In between ਕਿਹੜਾ ਕਰਾਈਟੇਰੀਆ ਇਸਤੇਮਾਲ ਕੀਤਾ ਗਿਆ ਸੀ? Without any criteria ਇਹ ਕਿਰਾਇਆ ਵਧਾਇਆ ਗਿਆ। ਇਸ ਦੀ ਮਾਲਕੀ ਬਦਲ ਗਈ ਸੀ, the ownership has been changed and to give the benefit to that new owner, they have done this. ਇਹ ਕਿਰਾਇਆ 25/- ਰੁਪਏ ਵੀ ਹੋ ਸਕਦਾ ਹੈ ਅਤੇ 50/- ਰੁਪਏ ਵੀ ਹੋ ਸਕਦਾ, ਹੈ, ਅਸੀਂ ਇਸ ਤੇ ਕਿੰਤੂ-ਪ੍ਰੰਤੂ ਨਹੀਂ ਕਰਦੇ ਲੇਕਿਨ ਇਸ ਪਾਰਟੀਕੂਲਰ ਕੇਸ ਵਿਚ ਆਨਰਸ਼ਿਪ ਬਦਲਣ ਤੋਂ ਬਾਅਦ ਇਹ ਕਿਰਾਇਆ ਵਧਾਇਆ ਗਿਆ।

**ਸ਼੍ਰੀ ਸਪੀਕਰ:** ਵਾਈਂਡ ਅੱਪ ਕਰੋ।

**ਮੰਤਰੀ:** ਸਾਹਨੀ ਸਾਹਿਬ ਨੇ ਫ਼ਰਮਾਇਆ ਹੈ ਕਿ ਮਾਲਕੀ ਬਦਲ ਗਈ, ਇਸ ਦੀ ਮੈਨੂੰ ਜਾਣਕਾਰੀ ਨਹੀਂ। ਇਹ ਕੋਈ ਤਿੰਨ ਸਾਲ ਪਹਿਲਾਂ ਨਹੀਂ ਸੀ, ਇਹ ਜਿਹੜਾ 80 ਪੈਸੇ ਕਿਰਾਇਆ ਸੀ, ਇਹ ਅੱਜ ਤੋਂ 15 ਸਾਲ ਪਹਿਲਾਂ ਸੀ, ਅਤੇ ਕਿਸੇ ਕੇਸ ਵਿਚ 20 ਸਾਲ ਜਾਂ 25 ਸਾਲ ਪਹਿਲਾਂ ਸੀ। ਇਸ ਸਮੇਂ ਦੌਰਾਨ ਪ੍ਰਾਈਸਿਜ਼ ਵੀ ਕਾਫੀ ਵਧੀਆਂ। ਜੋ ਪੁੱਡਾ ਦੇ ਰੇਟ ਫਿਕਸ ਕੀਤੇ ਗਏ, ਉਸ ਮੁਤਾਬਿਕ ਕਿਸੇ ਨਾਲ ਕੋਈ ਲਿਹਾਜ਼ ਨਹੀਂ ਕੀਤਾ ਗਿਆ।

ਅੱਗੇ ਕਪੂਰਥਲਾ ਅਰਬਨ ਐਸਟੇਟ ਦੀ ਚਰਚਾ ਹੋਈ। ਮੈਂ ਸਭ ਤੋਂ ਪਹਿਲਾਂ ਭਰੋਸਾ ਦਿਵਾਉਂਦੀ ਹਾਂ ਕਿ ਉਸ ਜ਼ਿਲ੍ਹੇ ਦੇ ਚਾਰ ਐਮ. ਐਲ. ਏਜ਼. ਦਾ ਉਸ ਅਰਬਨ ਐਸਟੇਟ ਵਿਚ ਇਸ ਸਮੇਂ ਕੋਈ ਪਲਾਟ ਨਹੀਂ ਹੈ।

**ਕੁਝ ਆਵਾਜ਼ਾਂ:** ਐਮ. ਐਲ. ਏ. ਨਹੀਂ, ਇਹ ਸਾਰੇ ਵਜ਼ੀਰ ਹਨ।

**ਮੰਤਰੀ:** ਐਮ. ਐਲ. ਏ. ਕਹਿ ਲਓ, ਵਜ਼ੀਰ ਕਹਿ ਲਓ। ਇਹ ਅਕਾਲੀ ਪਾਰਟੀ ਦੇ ਹਨ ਅਤੇ ਇਨ੍ਹਾਂ ਵਿਚੋਂ ਉਥੇ ਕਿਸੇ ਦਾ ਕੋਈ ਪਲਾਟ ਨਹੀਂ ਹੈ। ਉਥੇ

ਕਿਸੇ ਐਮ. ਐਲ. ਏ. ਦਾ ਪਲਾਟ ਨਹੀਂ ਹੈ ਅਤੇ ਨਾ ਹੀ ਕਪੂਰਥਲੇ ਦੇ ਕਿਸੇ ਮਨਿਸਟਰ ਦਾ ਕੋਈ ਪਲਾਟ ਹੈ। ਮੇਰੇ ਕਿਸੇ ਰਿਸ਼ਤੇਦਾਰ ਦਾ ਵੀ ਕੋਈ ਪਲਾਟ ਉਥੇ ਨਹੀਂ ਹੈ। ਇਸ ਦੇ ਵਿਚ ਕਿਸੇ ਦੀ ਕੋਈ ਮੈਲਾਫਾਈਡ ਇਨਟੈਂਸ਼ਨ ਨਹੀਂ। ਡੀ. ਸੀ ਵਲੋਂ ਨਿਯੁਕਤ ਕੀਤੀ ਕਮੇਟੀ ਨੇ....

**ਸ੍ਰੀ ਸਪੀਕਰ:** ਬੀਬੀ ਜੀ, ਵਾਈਂਡ-ਅੱਪ ਕਰੋ।

**ਮੰਤਰੀ:** ਸੋ, ਡੀ. ਸੀ. ਦੀ ਕਮੇਟੀ ਵਲੋਂ 10 ਲੱਖ ਰੁਪਿਆ ਪ੍ਰਤੀ ਏਕੜ ਰਿਕੁਮੈਂਡ ਕੀਤਾ ਗਿਆ ਸੀ। ਉਸ ਦਾ 30% ਸੋਲੇਸ਼ੀਅਮ ਪੈਂਦਾ ਹੈ। ਪਲੱਸ ਜਿਹੜੇ ਲੋਕ ਹਾਈ ਕੋਰਟ ਵਿਚ ਚਲੇ ਗਏ ਤੇ ਸਮਾਂ ਲੰਬਾ ਪੈ ਗਿਆ। ਇਸ ਕਰਕੇ ਰੇਟ ਆਫ ਇੰਟਰਸਟ ਵੀ ਪੈ ਗਿਆ। ਸੋ ਇਹ ਕੀਮਤ ਨਿਸ਼ਚਿਤ ਕੀਤੀ ਗਈ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ:** ਉਨ੍ਹਾਂ ਵਿਚੋਂ ਹਾਈ ਕੋਰਟ ਵਿਚ ਕੋਈ ਨਹੀਂ ਗਿਆ। ਇਹ ਤਾਂ ਪੇਮੈਂਟ ਤਿੰਨ ਮਹੀਨੇ ਪਹਿਲਾਂ ਕੀਤੀ ਗਈ ਹੈ।....

**ਮੰਤਰੀ:** ਮੈਂ ਇਸ ਦੇ ਬਾਰੇ ਪੂਰੀ ਜਾਂਚ ਕਰਵਾ ਕੇ ਦੱਸ ਦੇਵਾਂਗੀ। ਪਤਾ ਕਰਵਾ ਲੈਂਦੇ ਹਾਂ ਕਿ ਅਜਿਹਾ ਕਿਉਂ ਹੋਇਆ।

ਇੱਕ ਸ਼ਿਵਾਲੇ ਦਾ ਮੁੱਦਾ ਜਿਹੜਾ ਡੋਗਰਾ ਸਾਹਿਬ ਨੇ ਉਠਾਇਆ ਹੈ, ਇਹ ਪੁੱਡਾ ਦੇ ਏ. ਸੀ. ਏ. ਦੇ ਬਾਰੇ ਹੈ ਅਤੇ ਇਹ ਮੁੱਦਾ ਉਠਾ ਕੇ ਮੇਰੇ ਤੇ ਵੀ ਹਮਲਾ ਕੀਤਾ ਗਿਆ ਹੈ। ਸਭ ਤੋਂ ਪਹਿਲਾਂ ਮੈਂ ਇਸ ਪਵਿੱਤਰ ਸਦਨ ਦੇ ਵਿਚ ਬੇਨਤੀ ਕਰਨੀ ਚਾਹਾਂਗੀ ਕਿ ਜੋ ਪੁੱਡਾ ਦਾ ਕੋਈ ਅਧਿਕਾਰੀ ਕਾਰਜ ਕਰਦਾ ਹੈ ਤਾਂ ਉਸ ਦਾ ਕੋਈ ਨਿੱਜੀ ਹਿੱਤ ਨਹੀਂ ਹੁੰਦਾ, ਬਲਕਿ ਸਰਕਾਰ ਦੀ ਨੀਤੀ ਨੂੰ ਲਾਗੂ ਕਰਨ ਦੇ ਲਈ ਉਹ ਆਪਣਾ ਕਰਤੱਵ ਨਿਭਾਉਂਦਾ ਹੈ। ਜਿੱਥੋਂ ਤੱਕ ਇਸ ਸ਼ਿਵਾਲੇ ਦਾ ਤੁਅੱਲਕ ਹੈ, ਜਿਹੜਾ ਕਿ ਸੈਕਟਰ-69 ਦੇ ਵਿਚ ਪੈਂਦਾ ਹੈ, ਜੋ ਰੈਵੇਨਿਊ ਰਿਕਾਰਡ ਹੈ, ਉਸ ਦੇ ਵਿਚ ਇਹ ਜੋ 8 ਕਨਾਲ 6 ਮਰਲੇ ਜ਼ਮੀਨ ਹੈ, ਇਹ ਕਿਸੇ ਪ੍ਰਾਈਵੇਟ ਇੰਡਵਿਜੂਅਲ ਦੇ ਨਾਂ ਦਰਸਾਈ ਗਈ ਹੈ। 1995 ਦੇ ਵਿਚ ਇਹ ਨੋਟੀਫਿਕੇਸ਼ਨ ਹੋਇਆ ਅਤੇ ਜ਼ਮੀਨ ਐਕਵਾਇਰ ਕਰਨ ਦਾ ਪ੍ਰਾਸੈਸ ਸ਼ੁਰੂ ਹੋਇਆ। ਡੀ. ਸੀ. ਨੇ ਜਦੋਂ ਲੈਂਡ ਐਕਵਾਇਰ ਕਰਨੀ ਹੋਵੇ ਤਾਂ ਉਹ 'ਨੋ ਓਬਜੈਕਸ਼ਨ ਸਰਟੀਫਿਕੇਟ, ਜਾਰੀ ਕਰਦਾ ਹੈ। ਜੇ ਕੋਈ ਧਾਰਮਿਕ ਜਗ੍ਹਾ ਹੋਵੇ, ਉਸ ਸਬੰਧ ਵਿਚ 'ਨੋ ਓਬਜੈਕਸ਼ਨ ਸਰਟੀਫਿਕੇਟ, ਜਾਰੀ ਨਹੀਂ ਕੀਤਾ ਜਾਂਦਾ। ਡੀ. ਸੀ. ਵਲੋਂ ਅਜਿਹਾ ਨਹੀਂ ਕੀਤਾ ਗਿਆ। ਜਿਹੜਾ ਵਿਅਕਤੀ ਇਸ ਜ਼ਮੀਨ ਦਾ ਮਾਲਕ ਸੀ, ਜੋ ਸਾਡੇ ਪਾਸ ਰੈਵੇਨਿਊ ਰਿਕਾਰਡ ਉਪਲਬੱਧ ਹੈ, ਜੋ ਮੇਰੇ ਕੋਲ ਹੁਣ ਤੱਕ ਸੂਚਨਾ ਉਪਲਬਧ ਹੈ. ਮੈਂ ਉਸ ਦੇ ਆਧਾਰ ਤੇ ਦੱਸ ਰਹੀ ਹਾਂ ਕਿ ਉਹ ਵਿਅਕਤੀ ਮੁਆਵਜ਼ਾ ਲੈ ਕੇ ਇਥੋਂ ਚਲਾ ਗਿਆ ਹੈ। ਪੁੱਡਾ ਨੇ ਇਸੇ ਸੈਕਟਰ ਵਿਚ ਆਪਣੀ ਸਕੀਮ ਅਨੁਸਾਰ ਕੰਮ ਕਰਨਾ ਸ਼ੁਰੂ ਕੀਤਾ।......

**ਸ੍ਰੀ ਜਗਦੀਸ਼ ਸਾਹਨੀ:** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ....

**ਸ੍ਰੀ ਸਪੀਕਰ:** ਮਨਿਸਟਰ ਸਾਹਿਬ ਨੂੰ ਗੱਲ ਕਰ ਲੈਣ ਦਿਉ। ਸਾਹਨੀ ਸਾਹਿਬ, ਬੈਠ ਜਾਉ।

**ਮੰਤਰੀ**: ਸਪੀਕਰ ਸਾਹਿਬ, ਮੈਨੂੰ ਗੱਲ ਮੁਕੰਮਲ ਕਰ ਲੈਣ ਦਿਉ ।

**ਸ੍ਰੀ ਜਗਦੀਸ਼ ਸਾਹਨੀ**: ਸਪੀਕਰ ਸਾਹਿਬ, ਮੰਤਰੀ ਜੀ ਵਲੋਂ ਨਾਲ ਹੀ ਕਲੈਰੀ-ਫਿਕੇਸ਼ਨ ਦੇਣੀ ਚਾਹੀਦੀ ਹੈ । ਮੈਂ ਇਸ ਬਾਰੇ ਕਲੈਰੀਫਿਕੇਸ਼ਨ ਚਾਹੁੰਦਾ ਹਾਂ ।

**ਸ੍ਰੀ ਸਪੀਕਰ**: ਬੀਬੀ ਜੀ, ਜਲਦੀ ਵਾਈਂਡ-ਅੱਪ ਕਰਨਾ । ਸਾਹਨੀ ਸਾਹਿਬ, ਬੈਠ ਜਾਉ । ਆਪਾਂ ਐਵੇਂ ਹੀ ਸਮਾਂ ਖਰਾਬ ਨਾ ਕਰੀਏ ।

**ਸ੍ਰੀ ਜਗਦੀਸ਼ ਸਾਹਨੀ**: ਇਸ ਦੇ ਨਾਲ ਸਾਡੇ ਸੈਂਟੀਮੈਂਟਸ ਜੁੜੇ ਹੋਏ ਹਨ । ਇਹ ਮਾਮਲਾ ਤੁਅੱਲਕ ਰੱਖਦਾ ਹੈ....

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ .....

**ਸ੍ਰੀ ਰਮੇਸ਼ ਚੰਦਰ ਡੋਗਰਾ** : ਜੇ ਕੋਈ ਧਾਰਮਿਕ ਸਥਾਨ ਢਾਹਿਆ ਜਾਵੇ ਤਾਂ ਕੋਈ ਰੈਲਿਸ਼ ਨਹੀਂ ਕਰਦਾ .. (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਡੋਗਰਾ ਜੀ, ਸਾਹਨੀ ਸਾਹਿਬ ਤੇ ਸੱਤਿਆ ਪਾਲ ਸੈਣੀ ਜੀ ਨੂੰ ਸੁਣ ਲਓ ।

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਮੇਰੀ ਇਸ ਸਬੰਧ ਵਿਚ ਬੇਨਤੀ ਹੈ ਕਿ ....(ਵਿਘਨ)

**ਮੰਤਰੀ** : ਪਹਿਲਾਂ ਮੇਰੀ ਬੇਨਤੀ ਸੁਣ ਲਉ । ਫਿਰ ਤੁਸੀਂ ਕੁਮੈਂਟ ਕਰਨਾ । ਸਾਹਨੀ ਸਾਹਿਬ ਮੈਂ ਧਾਰਮਿਕ ਸਥਾਨਾਂ ਦਾ ਬੜਾ ਸਤਿਕਾਰ ਕਰਦੀ ਹਾਂ ....

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਸਪੀਕਰ ਸਾਹਿਬ, ਮੈਂ ਉਸੇ ਬਾਰੇ ਬੋਲਣ ਲੱਗਾ ਹਾਂ ..

**ਸ੍ਰੀ ਸਪੀਕਰ** : ਇਥੇ ਪੁਆਇੰਟ ਆਫ ਆਰਡਰ ਰੇਜ਼ ਕਰਨ ਦੀ ਲੋੜ ਨਹੀਂ ਹੈ । ਮੰਤਰੀ ਸਾਹਿਬਾ, ਨੂੰ ਸੁਣ ਲਉ । ਜੇ ਤਸੱਲੀ ਨਾ ਹੋਈ ਤਾਂ ਫਿਰ ਕਹਿ ਲੈਣਾ ।

**ਮੰਤਰੀ** : ਜਿਹੜਾ ਇਸ ਸ਼ਿਵਾਲੇ ਬਾਰੇ ਲਿਖਿਆ ਹੋਇਆ ਹੈ ਕਿ ....(ਵਿਘਨ)

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਇਹ ਗਲਤ ਗੱਲ ਹੈ ....

**ਮੰਤਰੀ** : ਪਹਿਲਾਂ ਮੈਨੂੰ ਕਹਿ ਲੈਣ ਦਿਓ, ਸੈਣੀ ਸਾਹਿਬ, ਤੁਸੀਂ ਬਾਅਦ ਵਿਚ ਆਪਣੇ ਵਿਚਾਰ ਦੇ ਦੇਣਾ ਜੀ ।

ਜਿੱਥੋਂ ਤੱਕ ਮੈਨੂੰ ਰੈਵੇਨਿਊ ਰਿਕਾਰਡ ਰਾਹੀਂ ਸੂਚਨਾ ਪ੍ਰਾਪਤ ਹੋਈ ਹੈ, ਪੁੱਡਾ ਨੇ ਉਸ ਖੂਹ ਨੂੰ ਪੂਰਾ ਭਰ ਦਿੱਤਾ ਹੈ, ਮੰਦਰ ਦੇ ਆਲੇ ਦੁਆਲੇ ਦੇ ਏਰੀਆ ਨੂੰ ਪੁੱਡਾ ਨੇ ਢਾਹ ਦਿੱਤਾ ਹੈ ਅਤੇ ਆਲੇ ਦੁਆਲੇ ਦੀ ਜਮੀਨ ਉਤੇ ਕਬਜ਼ਾ ਕਰ ਲਿਆ ਹੈ । ਇਸ ਸਬੰਧੀ ਕੀਤੀ ਗਈ ਕਾਰਵਾਈ ਨੂੰ ਮੇਰੇ ਨੋਟਿਸ ਵਿਚ ਆਉਣ ਤੇ ਰੋਕ ਦਿੱਤਾ

ਗਿਆ ਕਿਉਂਕਿ ਇਸ ਦੇ ਵਿਚ ਲੋਕਾਂ ਦੇ ਧਾਰਮਿਕ ਜਜ਼ਬਾਤ ਜੁੜੇ ਹੋਏ ਸਨ । ਕੋਸ਼ਿਸ਼ ਕੀਤੀ ਗਈ ਕਿ ਲੋਕਾਂ ਦੇ ਧਾਰਮਿਕ ਜਜ਼ਬਾਤਾਂ ਨੂੰ ਠੇਸ ਨਾ ਪਹੁੰਚੇ । ਇਸ ਮੁੱਦੇ ਤੇ ਦੁਬਾਰਾ ਵਿਚਾਰ ਕਰਨ ਲਈ ਕੰਮ ਬੰਦ ਕਰ ਦਿੱਤਾ ਗਿਆ ਹੈ । ਇਸ ਸੈਕਟਰ ਦੇ ਵਿਚ ਜਿਹੜਾ ਗੁਰਦੁਆਰਾ ਆਉਂਦਾ ਸੀ, ਉਸ ਦੇ ਆਲੇ ਦੁਆਲੇ ਦੀ ਜਗ੍ਹਾ ਨੂੰ ਛੱਡ ਦਿੱਤਾ ਗਿਆ । ਇਸੇ ਤਰ੍ਹਾਂ ਹੀ ਪਟਿਆਲਾ ਵਿਖੇ ਵੀ ਕੀਤਾ ਗਿਆ । ਇਹ ਮੁੱਦਾ ਸਰਕਾਰ ਦੇ ਵਿਚਾਰ ਅਧੀਨ ਹੈ । ਇਸ ਉਤੇ ਲੋੜੀਂਦੀ ਕਾਰਵਾਈ ਕੀਤੀ ਜਾਵੇਗੀ । ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ । ਮੈਂ ਦੱਸਣਾ ਚਾਹੁੰਦੀ ਹਾਂ ਕਿ ਪੁੱਡਾ ਇਕ ਵਪਾਰਕ ਅਦਾਰਾ ਹੈ । ਇਹ ਮੁਨਾਫਾ ਕਮਾ ਰਿਹਾ ਹੈ, ਕਾਫੀ ਵੱਡੀਆਂ ਸਹੂਲਤਾਂ ਲੋਕਾਂ ਨੂੰ ਪ੍ਰੋਵਾਈਡ ਕਰ ਰਿਹਾ ਹੈ ਅਤੇ ਗਰੀਬ ਲੋਕਾਂ ਨੂੰ ਮਕਾਨ ਬਣਾ ਕੇ ਦੇ ਰਿਹਾ ਹੈ । ਇਥੇ ਕਿਹਾ ਗਿਆ ਸੀ ਕਿ ਪੁੱਡਾ ਵਲੋਂ ਕੀਮਤਾਂ ਬਹੁਤ ਵਧਾਈਆਂ ਜਾ ਰਹੀਆਂ ਹਨ ਪਰ ਅਸੀਂ ਖਾਸ ਕਰਕੇ ਗਰੀਬ ਲੋਕਾਂ ਦਾ ਧਿਆਨ ਰੱਖਦੇ ਹਾਂ । ਇਨ੍ਹਾਂ ਨੂੰ ਅਸੀਂ ਮੋਹਾਲੀ ਵਿਖੇ 100/- ਰੁਪਿਆ ਪ੍ਰਤੀ ਗਜ਼ ਦੇ ਹਿਸਾਬ ਨਾਲ ਮਕਾਨ ਬਣਾ ਕੇ ਦੇ ਰਹੇ ਹਾਂ । ਜਦੋਂ ਅਸੀਂ ਕੀਮਤਾਂ ਫਿਕਸ ਕਰਦੇ ਹਾਂ, ਉਸ ਵਕਤ ਅਸੀਂ ਕਾਸਟ ਆਫ ਦੀ ਲੈਂਡ, ਕਾਸਟ ਆਫ ਕੰਸਟ੍ਰਕਸ਼ਨ, ਰੇਟ ਆਫ ਇੰਟਰੈਸਟ ਅਤੇ ਐਡਮਿਨਿਸਟ੍ਰੇਟਿਵ ਚਾਰਜਿਜ਼ ਨੂੰ ਇਨਕਲੂਡ ਕਰਦੇ ਹਾਂ । ਸਟੇਟ ਦੀ ਤਰੱਕੀ ਦੇ ਵਿਚ ਪੁੱਡਾ ਬਹੁਤ ਵੱਡਾ ਯੋਗਦਾਨ ਪਾ ਰਿਹਾ ਹੈ । ਧੰਨਵਾਦ ।

**ਸ੍ਰੀ ਜਗਦੀਸ਼ ਸਾਹਨੀ**: ਸਪੀਕਰ ਸਾਹਿਬ, ਉਥੇ ਪੁੱਡਾ ਨੇ 6 ਕਨਾਲ ਜ਼ਮੀਨ ਲੈ ਲਈ ਹੈ ਅਤੇ 2 ਕਨਾਲ 6 ਮਰਲੇ ਜ਼ਮੀਨ ਹਾਲੇ ਮੰਦਰ ਦੀ ਪਈ ਹੈ । ਇਹ ਮੰਦਰ 200 ਸਾਲ ਪੁਰਾਣਾ ਹੈ ਅਤੇ ਛੋਟੀ ਇੱਟ ਦਾ ਬਣਿਆ ਹੋਇਆ ਹੈ । 6 ਕਨਾਲ ਦੇ ਪੈਸੇ ਮਾਲਿਕ ਲੈ ਕੇ ਚਲਾ ਗਿਆ ਪਰ ਜਿਹੜੀ ਮੰਦਰ ਦੀ 2 ਕਨਾਲ 6 ਮਰਲੇ ਜ਼ਮੀਨ ਪਈ ਹੈ, ਉਥੇ ਚਾਰ ਦੀਵਾਰੀ ਬਣਾ ਕੇ ਉਸ ਨੂੰ ਮੰਦਰ ਲਈ ਛੱਡ ਦਿੱਤਾ ਜਾਵੇ।

**ਸ੍ਰੀ ਰਮੇਸ਼ ਚੰਦਰ ਡੋਗਰਾ**: ਸਪੀਕਰ ਸਾਹਿਬ, ਇਹ ਜਿਹੜਾ ਮੰਦਰ ਦੀ ਜ਼ਮੀਨ ਦਾ ਮੁੱਦਾ ਬੀਬੀ ਜੀ ਨੇ ਇਥੇ ਹਾਊਸ ਦੇ ਵਿਚ ਉਠਾਇਆ ਹੈ, ਇਸ ਦੇ ਰੇਫਰੈਂਸ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਕੱਲ੍ਹ ਰਾਤੀਂ ਮੈਂ ਇਸ ਮੰਦਰ ਦੇ ਕਾਗਜ਼ ਦੇਖੇ ਹਨ ਜਿਸ ਦੇ ਵਿਚ 2 ਕਨਾਲ 6 ਮਰਲੇ ਜ਼ਮੀਨ ਮੰਦਰ ਦੀ ਹੈ । ਇਸ ਤੋਂ ਇਲਾਵਾ ਇਸ ਮੰਦਰ ਦੇ 5 ਕਮਰੇ ਬਣੇ ਹੋਏ ਸਨ ਜਿਹੜੇ ਪੁੱਡਾ ਨੇ ਢਾਹ ਦਿੱਤੇ ਹਨ ਅਤੇ ਗੁਰਦੁਆਰੇ ਦੇ ਕਮਰੇ ਵੀ ਢਾਹ ਦਿੱਤੇ ਹਨ । ਉਥੇ ਬਾਬਾ ਜੀ ਦੀ ਬੀੜ ਦੀ ਥਾਂ ਨੂੰ ਛੱਡ ਦਿੱਤਾ ਗਿਆ ਹੈ ਜਿਹੜਾ ਕਿ ਇਕ ਕਮਰਾ ਹੈ । ਉਥੇ ਸੜਕਾਂ ਬਣ ਰਹੀਆਂ ਹਨ । ਉਥੇ ਜਿਹੜਾ ਖੂਹ ਸੀ, ਉਸ ਨੂੰ ਬੰਦ ਕਰ ਦਿੱਤਾ ਗਿਆ ਹੈ । ਇਸ ਗੱਲ ਵੱਲ ਮਨਿਸਟਰ ਸਾਹਿਬਾ ਧਿਆਨ ਦੇਣ । ਉਥੇ ਜਿਹੜੀ ਮੰਦਰ ਦੀ 2 ਕਨਾਲ 6 ਮਰਲੇ ਜ਼ਮੀਨ ਹੈ, ਇਸ ਦੇ ਨਾਲ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਜੁੜੀਆਂ ਹੋਈਆਂ ਹਨ । ਇਹ ਜ਼ਮੀਨ ਲੋਕਾਂ ਦੇ ਸਪੁਰਦ ਕਰ ਦਿੱਤੀ ਜਾਵੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਜਿਥੋਂ ਤੱਕ ਮੈਂ ਜਾਣਦਾ ਹਾਂ, ਬਹੁਤ ਸਾਰੇ ਲੋਕ ਧਾਰਮਿਕ ਭਾਵਨਾ ਦਾ ਨਜਾਇਜ਼ ਫਾਇਦਾ ਵੀ ਉਠਾਉਂਦੇ ਹਨ ਅਤੇ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਉਸ ਦੀ ਦੁਰਵਰਤੋਂ ਕਰਦੇ ਹਨ। ਜਿਸ ਵਕਤ ਜ਼ਮੀਨ ਨੂੰ ਐਕਵਾਇਅਰ ਕਰਨ ਦੀ ਸਰਕਾਰ ਦੀ ਕੋਈ ਸਕੀਮ ਹੋਵੇ, ਉਸ ਵਕਤ ਧਾਰਮਿਕ ਸਥਾਨ ਨੂੰ ਛੱਡ ਦੇਣਾ ਚਾਹੀਦਾ ਹੈ ਅਤੇ ਉਸ ਥਾਂ ਦੀ ਆਦਰ ਕਰਨੀ ਚਾਹੀਦੀ ਹੈ। ਜਿਸ ਵਕਤ ਦਫ਼ਾ 4 ਦੇ ਨੋਟਿਸ ਇਸ਼ੂ ਹੁੰਦੇ ਹਨ, ਉਸ ਵਕਤ ਇਸ ਗੱਲ ਨੂੰ ਯਕੀਨੀ ਬਣਾਇਆ ਜਾਣਾ ਚਾਹੀਦਾ ਹੈ ਅਤੇ ਜਿਥੇ ਕੋਈ ਧਾਰਮਿਕ ਸਥਾਨ ਆਉਂਦਾ ਹੋਵੇ, ਉਥੇ ਮੰਦਰ/ਗੁਰਦੁਆਰੇ ਨੂੰ ਛੱਡ ਦਿੱਤਾ ਜਾਵੇ।

**ਸ੍ਰੀ ਸੱਤਿਆ ਪਾਲ ਸੈਣੀ:** ਸਪੀਕਰ ਸਾਹਿਬ, ਮੇਰੀ ਗੱਲ ਇਕ ਮਿੰਟ ਸੁਣ ਲਓ। ਜ਼ਿਲ੍ਹਾ ਗੁਰਦਾਸਪੁਰ ਦੀ ਗੱਲ ਸੁਣ ਕੇ ਸੁੱਟਿਆ ਨਾ ਕਰੋ। ਇਹ ਬੜੀ ਹੀ ਇੰਪਾਰਟੈਂਟ ਗੱਲ ਹੈ। 2 ਕਨਾਲ, 6 ਮਰਲੇ ਜਿਹੜੀ ਜਗ੍ਹਾ ਸਿਵਾਲੇ ਦੀ ਹੈ, ਉਥੇ ਪਿੱਪਲ ਲੱਗਾ ਹੋਇਆ ਸੀ। ਹਵੇਲੀ ਵਿਚ 5 ਕਮਰੇ ਸਨ। ਐਡਮਨਿਸਟ੍ਰੇਸ਼ਨ ਨੇ ਬੁਲਡੋਜ਼ਰ ਫੇਰ ਕੇ ਉਹ ਪੰਜ ਕਮਰੇ ਢਾਹ ਦਿੱਤੇ ਅਤੇ ਉਨ੍ਹਾਂ ਕਮਰਿਆਂ ਦੀਆਂ ਇੱਟਾਂ ਨਾਲ ਉਹ ਸੜਕ ਬਣਾ ਰਹੇ ਹਨ। ਸਰਕਾਰ ਨੇ ਉਥੇ ਇਕ ਹੋਰ ਕੰਮ ਕੀਤਾ ਕਿ ਜਿਹੜਾ ਦਰੱਖਤ ਲੱਗਾ ਹੋਇਆ ਸੀ ਜੋ ਕਿ ਉਹ ਲੱਖਾਂ ਰੁਪਏ ਦਾ ਦਰਖਤ ਸੀ, ਉਸ ਨੂੰ ਕਟਾ ਦਿੱਤਾ ਹੈ। ** **

---

## EXTENSION OF TIME OF THE SITTING

**ਸ੍ਰੀ ਸਪੀਕਰ:** ਸੈਣੀ ਸਾਹਿਬ, ਤੁਸੀਂ ਗਲਤ ਬੋਲ ਰਹੇ ਹੋ। ਸੈਣੀ ਸਾਹਿਬ, ਨਹੀਂ no, no. ਪਹਿਲਾਂ ਮੇਰੀ ਬੇਨਤੀ ਸੁਣ ਲਓ। ਬਿਜ਼ਨਿਸ ਮੇਰੇ ਕੋਲ ਜ਼ਿਆਦਾ ਹੈ।

ਜੇ ਹਾਊਸ ਦੀ ਸਹਿਮਤੀ ਹੋਵੇ ਤਾਂ ਅੱਧਾ ਘੰਟਾ ਹਾਊਸ ਦਾ ਸਮਾਂ ਵਧਾ ਲਿਆ ਜਾਵੇ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

**ਸ੍ਰੀ ਸਪੀਕਰ** : ਹਾਊਸ ਦੀ ਸਿਟਿੰਗ ਦਾ ਸਮਾਂ ਅੱਧੇ ਘੰਟੇ ਲਈ ਵਧਾਇਆ ਜਾਂਦਾ ਹੈ।

---

## DISCUSSION ON REPORTS (*Resumption*)

**ਉਚੇਰੀ ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਜੋ ਗੱਲ ਕਹੀ ਹੈ ਕਿ ਹਿੰਦੂ ਹਿੰਦੁਸਤਾਨ ਵਿਚ ਦੂਜੀ ਸ਼੍ਰੇਣੀ ਦਾ ਸ਼ਹਿਰੀ ਹੈ, ਇਹ ਸ਼ਬਦ ਕਟਾ ਦਿੱਤੇ ਜਾਣ। ਬਾਕੀ ਠੀਕ ਹੈ। (ਵਿਘਨ)

**ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ** : ਸਪੀਕਰ ਸਾਹਿਬ, ਮੈਂ ਹਾਊਸ ਨੂੰ ਯਕੀਨ ਦਿਵਾਉਣਾ ਚਾਹੁੰਦੀ ਹਾਂ ਕਿ ਜਿਥੋਂ ਤਕ ਇਸ ਮੁੱਦੇ ਦਾ ਸਵਾਲ ਹੈ,

---

**Expunged as ordered by the Chair.

ਇਸ ਸਬੰਧੀ ਰੈਵੇਨਿਊ ਡਿਪਾਰਟਮੈਂਟ ਦਾ ਮੁਕੰਮਲ ਰਿਕਾਰਡ ਦੇਖਿਆ ਜਾਵੇਗਾ। ਸ੍ਰੀ ਰਮੇਸ਼ ਚੰਦਰ ਡੋਗਰਾ, ਸ੍ਰੀ ਜਗਦੀਸ਼ ਸਾਹਨੀ, ਸ੍ਰੀ ਸੱਤਿਆ ਪਾਲ ਸੈਣੀ ਜੀ ਇਸ ਸਬੰਧੀ ਜੋ ਆਪਣੇ ਹੱਕ ਵਿਚ ਤੱਥ ਪੇਸ਼ ਕਰ ਸਕਦੇ ਹਨ, ਉਹ ਕਰਨ ਅਤੇ ਸਾਰਾ ਕੁਝ ਦੇਖ ਕੇ ਇਨ੍ਹਾਂ ਦੇ ਸਹਿਯੋਗ ਨਾਲ ਅੰਤਮ ਫੈਸਲਾ ਕੀਤਾ ਜਾਵੇਗਾ। (ਥੰਪਿੰਗ) ਸਾਡੀ ਬਿਲਕੁਲ ਮਨਸ਼ਾ ਨਹੀਂ ਹੈ ਕਿ ਕਿਸੇ ਧਰਮ ਨੂੰ ਠੇਸ ਪਹੁੰਚਾਈ ਜਾਵੇ। ਸਾਡੀ ਮਨਸ਼ਾ ਧਾਰਮਿਕ ਜਜ਼ਬਾਤ ਨੂੰ ਠੇਸ ਪਹੁੰਚਾਉਣ ਦੀ ਨਹੀਂ ਹੈ। ਜਿਨ੍ਹਾਂ ਨੇ ਮਰਨ ਵਰਤ ਰੱਖਿਆ ਹੋਇਆ ਹੈ, ਉਹ ਉਸ ਨੂੰ ਵਾਪਿਸ ਲੈ ਲੈਣ। ਸਤਿਕਾਰਯੋਗ ਮੈਂਬਰ ਸਾਹਿਬਾਨ ਇਸ ਸਬੰਧੀ ਲੋੜੀਂਦੀ ਕਾਰਵਾਈ ਕਰਨ। ਸਪੀਕਰ ਸਾਹਿਬ, ਮੈਂ ਹਾਊਸ ਨੂੰ ਇਹ ਬੇਨਤੀ ਕਰਦੀ ਹਾਂ ਕਿ ਮੁੱਖ ਮੰਤਰੀ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਦੀ ਸਰਕਾਰ ਸਾਰੇ ਧਰਮਾਂ ਦਾ ਸਤਿਕਾਰ ਕਰਦੀ ਹੈ ਅਤੇ ਇਹ ਸਤਿਕਾਰ ਬਕਾਇਦਾ ਕਾਇਮ ਰੱਖਿਆ ਜਾਵੇਗਾ। ਧੰਨਵਾਦ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਹਿੰਦੂ ਸਿੱਖ ਦਾ ਪੰਜਾਬ ਵਿਚ ਬਰਾਬਰ ਦਾ ਰਾਈਟ ਹੈ....(ਵਿਘਨ)

(ਇਸ ਸਮੇਂ ਸ਼੍ਰੀ ਸੱਤਿਆ ਪਾਲ ਸੈਣੀ ਬਿਨਾਂ ਇਜਾਜ਼ਤ ** ** ਬੋਲ ਰਹੇ ਸਨ ਜੋ ਕਿ ਰਿਕਾਰਡ ਨਹੀਂ ਕੀਤਾ ਗਿਆ।)

**ਸ੍ਰੀ ਸਪੀਕਰ** : ਸੈਣੀ ਸਾਹਿਬ, ਬੈਠ ਜਾਉ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਜੋ ਬੀਬੀ ਜੀ ਨੇ ਕਿਹਾ ਹੈ, ਉਸ ਗੱਲ ਨੂੰ ਟਾਈਮ-ਬਾਊਂਡ ਕਰ ਦਿਉ। (ਵਿਘਨ)

**ਸ੍ਰੀ ਸਪੀਕਰ** : ਸੈਣੀ ਸਾਹਿਬ, ਤੁਸੀਂ ਬੈਠ ਜਾਉ। ਬੀਬੀ ਜੀ ਬੋਲ ਚੁੱਕੇ ਹਨ।

**ਸ੍ਰੀ ਸੱਤਿਆ ਪਾਲ ਸੈਣੀ** : ** ** **

**ਸ੍ਰੀ ਸਪੀਕਰ** : ਹਾਂ ਜੀ, ਸਰਦਾਰ ਰਘਬੀਰ ਸਿੰਘ ਜੀ। ਜਿਹੜਾ ਸੈਣੀ ਸਾਹਿਬ ਬੋਲ ਰਹੇ ਹਨ, ਬਿਲਕੁਲ ਰਿਕਾਰਡ ਨਾਂ ਕੀਤਾ ਜਾਵੇ। ਸੈਣੀ ਸਾਹਿਬ, ਬੈਠ ਜਾਓ ਰਿਕਾਰਡ ਨਹੀਂ ਹੋ ਰਿਹਾ। (ਵਿਘਨ)

**ਟਰਾਂਸਪੋਰਟ ਮੰਤਰੀ (ਸਰਦਾਰ ਰਘਬੀਰ ਸਿੰਘ)** : ਸਪੀਕਰ ਸਾਹਿਬ, ਮੈਂ ਬੜਾ ਧੰਨਵਾਦੀ ਹਾਂ ਸਤਿਕਾਰਯੋਗ ਮੈਂਬਰ ਸਾਹਿਬਾਨ ਦਾ ਜਿਨ੍ਹਾਂ ਨੇ ਪੈਪਸੂ ਰੋਡ ਟਰਾਂਸਪੋਰਟ

---

**Not recorded as ordered by the Chair.

[ਟਰਾਂਸਪੋਰਟ ਮੰਤਰੀ]

ਕਾਰਪੋਰੇਸ਼ਨ ਦੀ ਐਨੂਅਲ ਰਿਪੋਰਟ ਤੇ ਆਪਣੇ ਵਿਚਾਰ ਰੱਖੇ ਹਨ ਤੇ ਸੁਝਾਓ ਵੀ ਦਿੱਤੇ ਹਨ ਕਿ ਕਿਨ੍ਹਾਂ ਗੱਲਾਂ ਤੇ ਚੱਲ ਕੇ ਟਰਾਂਸਪੋਰਟ ਦੀ ਇਹ ਕਾਰਪੋਰੇਸ਼ਨ ਮੁਨਾਫੇ ਵੱਲ ਜਾ ਸਕਦੀ ਹੈ । ਜਿਸ ਤਰ੍ਹਾਂ ਦੱਸਿਆ ਗਿਆ ਹੈ, ਸਭ ਤੋਂ ਪਹਿਲਾਂ ਘਾਟੇ ਬਾਰੇ ਸ਼ੰਕਾ ਹੀ ਨਹੀਂ ਬਲਕਿ ਬੜੀ ਚਿੰਤਾ ਪ੍ਰਗਟ ਕੀਤੀ ਗਈ ਕਿ ਜੇ ਇਸ ਤਰ੍ਹਾਂ ਦਾ ਅਦਾਰਾ ਵੀ ਘਾਟੇ ਵਿਚ ਚਲਾ ਗਿਆ ਤਾਂ ਇਕ ਦਿਨ ਬੰਦ ਹੋ ਜਾਵੇਗਾ । ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਕਹਿਣਾ ਚਾਹੁੰਦਾ ਹਾਂ ਇਹ ਜੋ ਸਰਕਾਰੀ ਜਾਂ ਕਿ ਅਰਧ-ਸਰਕਾਰੀ ਅਦਾਰੇ ਹਨ, ਇਨ੍ਹਾਂ ਦਾ ਮੁੱਖ ਮੰਤਵ ਲੋਕਾਂ ਨੂੰ ਸਹੂਲਤਾਂ ਪ੍ਰਦਾਨ ਕਰਨਾ ਹੈ । ਸਰਕਾਰ ਮੁਫਤ ਸਫਰ ਕਰਨ ਦੀਆਂ ਸਹੂਲਤਾਂ ਲੋਕਾਂ ਨੂੰ ਪ੍ਰਦਾਨ ਕਰਦੀ ਹੈ ਅਤੇ ਉਹ ਲੋਕ ਸਿਰਫ ਸਰਕਾਰੀ ਬੱਸਾਂ ਵਿਚ ਹੀ ਜਾਂਦੇ ਹਨ । ਪ੍ਰਾਈਵੇਟ ਬੱਸਾਂ ਬਾਰੇ ਕਿਹਾ ਜਾਂਦਾ ਹੈ ਕਿ ਪ੍ਰਾਈਵੇਟ ਬੱਸਾਂ ਵਾਲੇ ਮੁਨਾਫੇ ਵਿਚ ਹਨ ਤੇ ਸਰਕਾਰੀ ਕੰਪਨੀਆਂ ਘਾਟੇ ਵਿਚ ਹਨ । ਪਹਿਲੀ ਗੱਲ ਤਾਂ ਇਹ ਹੈ ਕਿ ਜੋ ਲੋਕਾਂ ਨੂੰ ਸਰਕਾਰ ਵੱਲੋਂ ਮੁਫਤ ਸਫਰ ਕਰਨ ਦੀ ਸਹੂਲਤ ਦਿੱਤੀ ਜਾਂਦੀ ਹੈ, ਪਹਿਲਾਂ ਉਸ ਦੇ ਲਈ ਸਬੰਧਤ ਡਿਪਾਰਟਮੈਂਟ ਤੋਂ ਸਾਨੂੰ ਪੈਸੇ ਨਹੀਂ ਸੀ ਆਏ । ਹੁਣ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਫੈਸਲਾ ਕੀਤਾ ਹੈ ਕਿ ਪੁਲਿਸ ਦਾ ਜੋ ਡਿਪਾਰਟਮੈਂਟ ਹੈ, ਉਹ 100 ਰੁਪਿਆ ਆਪਣੇ ਹਰ ਅਫ਼ਸਰ ਤੋਂ ਜਾਂ ਸਿਪਾਹੀ ਤੋਂ ਲਏ ਅਤੇ ਉਹ ਪੈਸੇ ਟਰਾਂਸਪੋਰਟ ਡਿਪਾਰਟਮੈਂਟ ਨੂੰ ਰੈਗੂਲਰ ਤੌਰ ਤੇ ਦੇਵੇ । ਏਸੇ ਤਰ੍ਹਾਂ ਦੂਸਰੇ ਡਿਪਾਰਟਮੈਂਟ ਵੀ ਹਨ ਜਿਵੇਂ ਭਲਾਈ ਦਾ ਮਹਿਕਮਾ ਹੈ ਜਾਂ ਸਟੂਡੈਂਟਸ ਹਨ, ਉਨ੍ਹਾਂ ਤੋਂ ਸਾਰੇ ਪੈਸੇ ਲਏ ਜਾਣਗੇ ਅਤੇ ਸਾਡੇ ਟਰਾਂਸਪੋਰਟ ਡਿਪਾਰਟਮੈਂਟ ਨੂੰ ਦਿੱਤੇ ਜਾਣਗੇ । ਇਸ ਨਾਲ ਘਾਟੇ ਦਾ ਜੋ ਮੁੱਖ ਕਾਰਨ ਹੈ, ਉਸ ਵਿਚ ਕਾਫੀ ਸੁਧਾਰ ਹੋਵੇਗਾ ।

ਦੂਜਾ, ਜਦੋਂ ਇਹ ਚੌਥੇ ਪੇ ਕਮਿਸ਼ਨ ਦੀ ਰਿਪੋਰਟ ਨੂੰ ਲਾਗੂ ਕੀਤਾ ਗਿਆ ਤਾਂ ਇਕ ਦਮ ਤਨਖਾਹਾਂ ਵਿਚ ਵਾਧਾ ਹੋ ਗਿਆ । ਉਹ ਵੀ ਇਸ ਕਾਰੋਬਾਰ ਵਿਚ ਘਾਟ ਦਾ ਵੱਡਾ ਕਾਰਨ ਬਣਿਆ । ਏਥੇ ਸਾਹਮਣੇ ਪ੍ਰਾਈਵੇਟ ਬੱਸਾਂ ਵਾਲੇ ਵੀ ਸਾਡੇ ਵੀਰ ਬੈਠੇ ਹਨ । ਆਪਣੇ ਡਰਾਈਵਰ ਨੂੰ ਇਹ 2500 ਰੁਪਏ ਜਾਂ 3000/- ਰੁਪਏ ਤੋਂ ਵੱਧ ਤਨਖਾਹ ਨਹੀਂ ਦਿੰਦੇ ਜਦ ਕਿ ਸਰਕਾਰੀ ਡਰਾਈਵਰ ਕੋਈ 12,000/- ਰੁਪਏ ਤੋਂ 15,000/- ਰੁਪਏ ਮਹੀਨੇ ਦੀ ਤਨਖਾਹ ਲੈਂਦੇ ਹਨ । ਸਾਡੇ ਸਰਕਾਰੀ ਅਦਾਰਿਆਂ ਦਾ ਪ੍ਰਾਈਵੇਟ ਵਾਲਿਆਂ ਨਾਲ ਮੇਲ ਨਹੀਂ ਹੋ ਸਕਦਾ । ਸਰਕਾਰ ਦਾ ਮਨਸ਼ਾ ਲੋਕਾਂ ਨੂੰ ਸਹੂਲਤਾਂ ਦੇਣ ਦਾ ਹੈ । ਇਹ ਸਰਕਾਰੀ ਬੱਸਾਂ ਕੇਵਲ ਮੁਨਾਫ਼ਾ ਕਮਾਉਣ ਵਾਸਤੇ ਨਹੀਂ ਚਲਾਈਆਂ ਜਾਂਦੀਆਂ, ਇਹ ਉਸ ਰਾਜ ਦੇ ਲੋਕਾਂ ਨੂੰ ਸਹੂਲਤ ਦੇਣ ਵਾਸਤੇ ਚਲਾਈਆਂ ਜਾਂਦੀਆਂ ਹਨ । ਇਸ ਲਈ ਪ੍ਰਾਈਵੇਟ ਬੱਸਾਂ ਨਾਲ ਉਨ੍ਹਾਂ ਦਾ ਮੁਕਾਬਲਾ ਕਰਨਾ ਯੋਗ ਨਹੀਂ । ਇਹ ਠੀਕ ਹੈ ਕਿ ਕਈ ਊਣਤਾਈਆਂ ਸਾਡੇ ਡਿਪਾਰਟਮੈਂਟ ਦੀਆਂ ਮੇਰੇ ਧਿਆਨ ਵਿਚ ਲਿਆਂਦੀਆਂ ਗਈਆਂ ਹਨ । ਹੁਣ ਕਿਉਂਕਿ ਟਾਈਮ ਵੀ ਘੱਟ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਰੇ ਮੈਂਬਰ ਸਾਹਿਬਾਨ ਨੇ ਜਿੰਨੇ ਵੀ ਸੁਝਾਉ ਦਿੱਤੇ ਹਨ, ਅਸੀਂ ਉਨ੍ਹਾਂ ਸੁਝਾਵਾਂ ਤੇ ਗੌਰ ਕਰਾਂਗੇ ਅਤੇ ਜੋ ਇਸ ਡਿਪਾਰਟਮੈਂਟ ਵਿਚ, ਊਣਤਾਈਆਂ ਹਨ ਉਨ੍ਹਾਂ ਨੂੰ ਦੂਰ

ਕਰਨ ਦਾ ਯਤਨ ਕਰਾਂਗੇ । ਇਨ੍ਹਾਂ ਨੂੰ ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਜਿਸ ਬਾਰੇ ਇਕ ਮੇਰੇ ਵੀਰ ਕਾਮਰੇਡ ਸਾਹਿਬ ਨੇ ਕਿਹਾ ਹੈ ਕਿ ਸਰਕਾਰੀ ਇਕੱਠਾਂ ਵਿਚ ਪੰਜਾਬ ਰੋਡਵੇਜ਼ ਅਤੇ ਪੀ. ਆਰ. ਟੀ. ਸੀ. ਦੀਆਂ ਬੱਸਾਂ ਵਰਤੀਆਂ ਗਈਆਂ । ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਨੇ ਸਰਕਾਰੀ ਇਕੱਠਾਂ ਵਾਸਤੇ ਕਦੇ ਵੀ ਸਰਕਾਰੀ ਬੱਸਾਂ ਨਹੀਂ ਵਰਤੀਆਂ । ਇਹ ਕਾਂਗਰਸੀ ਵੀਰ ਹੀ ਹਨ ਜਿਹੜੇ ਕਿ ਸਰਕਾਰੀ ਬੱਸਾਂ ਨੂੰ ਵਰਤਦੇ ਰਹੇ ਹਨ । ਅਸੀਂ ਕਦੇ ਕੋਈ ਸਰਕਾਰੀ ਬੱਸ ਨਹੀਂ ਵਰਤੀ ।....(ਵਿਘਨ) ਆਨੰਦਪੁਰ ਸਾਹਿਬ ਲਈ ਜੋ ਸਰਕਾਰੀ ਬੱਸਾਂ ਵਰਤੀਆਂ ਹਨ ਤਾਂ ਉਨ੍ਹਾਂ ਨੂੰ ਪੇਮੈਂਟ ਵੀ ਕੀਤੀ ਗਈ ਹੈ । ਇਹ ਪਹਿਲੀ ਵਾਰ ਹੋਇਆ ਹੈ ਕਿ ਸਰਕਾਰੀ ਬੱਸਾਂ ਨੂੰ ਪੇਮੈਂਟ ਕੀਤੀ ਗਈ ਹੈ ।

ਜਿਹੜੇ ਇਲਲੀਗਲ ਰੂਟ ਚੱਲਦੇ ਹਨ, ਉਨ੍ਹਾਂ ਬਾਰੇ ਵੀ ਇਥੇ ਚਰਚਾ ਹੋਈ ਹੈ । ਉਸ ਪਾਸੇ ਵੀ ਅਸੀਂ ਧਿਆਨ ਕੀਤਾ ਹੈ । ਬਾਦਲ ਸਾਹਿਬ ਨੇ ਇਥੇ ਹਾਊਸ ਵਿਚ ਸਾਫ ਕਿਹਾ ਹੈ ਕਿ ਬਿਨਾ ਰੂਟ ਪਰਮਿਟ ਤੋਂ ਬੱਸਾਂ ਨਹੀਂ ਚੱਲਣ ਦਿੱਤੀਆਂ ਜਾਣਗੀਆਂ ਅਤੇ ਸਰਕਾਰੀ ਟ੍ਰਾਂਸਪੋਰਟ ਅਦਾਰਿਆਂ ਨੂੰ ਘਾਟਾ ਨਹੀਂ ਪੈਣ ਦਿੱਤਾ ਜਾਵੇਗਾ । ਇਸ ਲਈ ਕੋਈ ਚਿੰਤਾ ਵਾਲੀ ਗੱਲ ਨਹੀਂ ਹੈ ਕਿ ਇਹ ਅਦਾਰੇ ਬੰਦ ਹੋ ਜਾਣਗੇ । ਇਹ ਅਦਾਰੇ ਚੱਲਦੇ ਰਹਿਣਗੇ ।

ਇਕ ਜਿਹੜੀ ਕਿਲੋਮੀਟਰ ਸਕੀਮ ਚਲਾਈ ਹੈ, ਉਸ ਤੋਂ ਵੀ ਇਹ ਨਾ ਸਮਝਿਆ ਜਾਵੇ ਕਿ ਸਾਰਾ ਕੁਝ ਹੀ ਪ੍ਰਾਈਵੇਟ ਹੋ ਜਾਵੇਗਾ । ਜਿਵੇਂ ਜਿਵੇਂ ਘਾਟਾ ਪੂਰਾ ਹੁੰਦਾ ਜਾਵੇਗਾ, ਤਿਵੇਂ ਤਿਵੇਂ ਸਰਕਾਰੀ ਬੱਸਾਂ ਵਿਚ ਵਾਧਾ ਕੀਤਾ ਜਾਂਦਾ ਰਹੇਗਾ ਭਾਵੇਂ ਉਹ ਪੰਜਾਬ ਰੋਡਵੇਜ਼ ਦੀਆਂ ਬੱਸਾਂ ਹਨ ਅਤੇ ਭਾਵੇਂ ਪੀ. ਆਰ. ਟੀ. ਸੀ. ਦੀਆਂ ਹਨ । ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਆਪਣੇ ਸਾਥੀ ਮੈਂਬਰ ਸਾਹਿਬਾਨ ਦਾ ਧੰਨਵਾਦ ਕਰਦਾ ਹਾਂ ਅਤੇ ਉਨ੍ਹਾਂ ਦੇ ਜਿਹੜੇ ਸੁਝਾਓ ਹਨ, ਉਨ੍ਹਾਂ ਤੇ ਅਸੀਂ ਅਮਲ ਕਰਨ ਦੀ ਕੋਸ਼ਿਸ਼ ਕਰਾਂਗੇ ।

---

## FINANCIAL BUSINESS

### 1. EXCESS DEMANDS OVER GRANTS AND APPROPRIATIONS FOR THE YEARS FROM 1990-91 TO 1995-96.

(i) Discussion and Voting on the Excess Demands over Grants of the Expenditure charged on revenue of the State.

**ਸ੍ਰੀ ਸਪੀਕਰ** : ਜੇ ਕੋਈ ਮਾਨਯੋਗ ਮੈਂਬਰ ਕਿਸੇ ਚਾਰਜਡ ਆਇਟਮ ਤੇ ਬੋਲਣਾ ਚਾਹੁੰਦਾ ਹੈ ਤਾਂ ਬੋਲ ਸਕਦਾ ਹੈ ।

(ਕੋਈ ਮੈਂਬਰ ਬੋਲਣ ਲਈ ਨਹੀਂ ਉੱਠਿਆ ।)

(ii) Discussion and voting on the Excess Demands over Grants.

**ਸ੍ਰੀ ਸਪੀਕਰ** : ਅੱਜ ਦੇ ਏਜੰਡੇ ਤੇ ਸਾਲ 1990-91, 1991-92, 1992-93, 1993-94, 1994-95 ਅਤੇ 1995-96 ਦੀਆਂ ਕੁੱਲ 32 ਮੰਗਾਂ ਹਨ । ਜੇਕਰ ਸਾਰੇ

[ਸ੍ਰੀ ਸਪੀਕਰ]
ਮਾਨਯੋਗ ਮੈਂਬਰ ਸਹਿਮਤ ਹੋਣ ਤਾਂ ਇਹ ਸਾਰੀਆਂ ਮੰਗਾਂ ਪੜ੍ਹੀਆਂ ਅਤੇ ਪ੍ਰਸਤਾਵ ਕੀਤੀਆਂ ਸਮਝੀਆਂ ਜਾਣ ।

(ਆਵਾਜ਼ਾਂ ਹਾਂ ਜੀ, ਹਾਂ ਜੀ ।)

ਮੰਗ ਨੰ: 13

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 5,96,370 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1991 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਉਦਯੋਗ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 15

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,03,29,92,615 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1991 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 18

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 26,941 ਰੁਪਏ ਤੋਂ ਵੱਧ ਨਾ ਹੋਵੇ 31 ਮਾਰਚ, 1991 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪਰਸੋਨਲ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 21

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 69,50,72,249 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1991 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਕਾਰਜ ਦੇ ਸਬੰਧ ਵਿਚ ਕੀਤੀ ਗਈ ਸੀ ।

ਸਾਲ 1991-92 ਲਈ ਗ੍ਰਾਂਟਾਂ ਅਤੇ ਨਮਿੱਤਣਾਂ ਤੋਂ ਵਾਧੂ ਮੰਗਾਂ

ਮੰਗ ਨੰ: 8

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 2,31,46,766 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1992 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਵਿੱਤ ਦੇ ਸਬੰਧ ਵਿਚ ਕੀਤੀ ਗਈ ਸੀ ।

## DISCUSSION AND VOTING ON THE EXCESS DEMANDS OVER GRANTS

### ਮੰਗ ਨੰ: 12

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 16,70,792 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 1992 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਕੀਤੀ ਗਈ ਸੀ ।

### ਮੰਗ ਨੰ: 15

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 2,07,89,612 ਰੁਪਏ ਅਤੇ ਪੂੰਜੀਗਤ ਲੇਖੇ ਤੇ 22,52,08,448 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1992 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਗਈ ਸੀ ।

### ਮੰਗ ਨੰ: 17

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 34,81,386 ਰੁਪਏ ਅਤੇ ਪੂੰਜੀਗਤ ਲੇਖੇ ਤੇ 2,44,88,375 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1992 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਕੀਤੀ ਗਈ ਸੀ ।

### ਮੰਗ ਨੰ: 19

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 6,48,42,215 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1992 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਯੋਜਨਾਬੰਦੀ ਦੇ ਸਬੰਧ ਵਿਚ ਕੀਤੀ ਗਈ ਸੀ ।

### ਮੰਗ ਨੰ: 21

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,32,65,10,892 ਰੁਪਏ ਤੋਂ ਵੱਧ ਨਾ ਹੋਵੇ 31 ਮਾਰਚ, 1992 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਕਾਰਜ ਦੇ ਸਬੰਧ ਵਿਚ ਕੀਤੀ ਗਈ ਸੀ ।

### ਮੰਗ ਨੰ: 25

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 25,446 ਰੁਪਏ ਤੋਂ ਵੱਧ ਨਾ ਹੋਵੇ 31 ਮਾਰਚ, 1992 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਮਾਜਿਕ ਅਤੇ ਇਸਤਰੀਆਂ ਦੀ

[ਸ੍ਰੀ ਸਪੀਕਰ]
ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿਚ ਕੀਤੀ ਗਈ ਸੀ ।

ਸਾਲ 1992-93 ਲਈ ਗ੍ਰਾਂਟਾਂ ਅਤੇ ਨਮਿੱਤਣਾਂ ਤੋਂ ਵਾਧੂ ਮੰਗਾਂ

ਮੰਗ ਨੰ: 12

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 2,85,70,62,363 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1993 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 15

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 3,77,29,502 ਰੁਪਏ ਅਤੇ ਪੂੰਜੀਗਤ ਲੇਖੇ ਤੇ 65,51,89,07 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1993 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 21

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,30,96,69,333 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1993 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਕਾਰਜ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 29

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 59,45,688 ਰਪਏ ਤੋਂ ਵੱਧ ਨਾ ਹੋਵੇ, 31 ਮਾਰਚ, 1993 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਟ੍ਰਾਂਸਪੋਰਟ ਦੇ ਸਬੰਧ ਵਿਚ ਕੀਤੀ ਗਈ ਸੀ ।

ਸਾਲ 1993-94 ਲਈ ਗ੍ਰਾਂਟਾਂ ਅਤੇ ਨਮਿੱਤਣਾਂ ਤੋਂ ਵਾਧੂ ਮੰਗਾਂ

ਮੰਗ ਨੰ: 13

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,60,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1994 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਉਦਯੋਗ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 15

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 23,40,79,842 ਰੁਪਏ ਅਤੇ ਪੂੰਜੀਗਤ ਲੇਖੇ ਤੇ 11,16,80,372 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1994 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਗਈ ਸੀ।

ਮੰਗ ਨੰ: 21

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,08,73,64,225 ਰੁਪਏ ਅਤੇ ਪੂੰਜੀਗਤ ਲੇਖੇ ਤੇ 1,51,24,153 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1994 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਕਾਰਜ ਦੇ ਸਬੰਧ ਵਿਚ ਕੀਤੀ ਗਈ ਸੀ।

ਮੰਗ ਨੰ: 29

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,05,05,033 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1994 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਟ੍ਰਾਂਸਪੋਰਟ ਦੇ ਸਬੰਧ ਵਿਚ ਕੀਤੀ ਗਈ ਸੀ।

ਸਾਲ 1994-95 ਲਈ ਗ੍ਰਾਂਟਾਂ ਅਤੇ ਨਮਿੱਤਣਾਂ ਤੋਂ ਵਾਧੂ ਮੰਗਾਂ

ਮੰਗ ਨੰ: 12

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,96,97,400 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1995 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਕੀਤੀ ਗਈ ਸੀ।

ਮੰਗ ਨੰ: 15

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 17,45,13,209 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 1995 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਗਈ ਸੀ।

ਮੰਗ ਨੰ: 19

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,25,98,25,053 ਰਪਏ ਤੋਂ ਵੱਧ ਨਾ ਹੋਵੇ, 31 ਮਾਰਚ, 1995 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਯੋਜਨਾਬੰਦੀ ਦੇ ਸਬੰਧ ਵਿਚ ਕੀਤੀ ਗਈ ਸੀ।

[ਸ੍ਰੀ ਸਪੀਕਰ]

ਮੰਗ ਨੰ: 21

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,49,88,17,790 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1995 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਕਾਰਜ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 22

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 10,74,55,657 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1995 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 2"

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 35,445 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1995 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਕੀਤੀ ਗਈ ਸੀ ।

ਸਾਲ 1995-96 ਲਈ ਗ੍ਰਾਂਟਾਂ ਅਤੇ ਨਮਿੱਤਣਾਂ ਤੋਂ ਵਾਧੂ ਮੰਗਾਂ

ਮੰਗ ਨੰ: 8

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 4,74,79,133 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1996 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਵਿੱਤ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 10

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 63,05,106 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 1996 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਮ ਪ੍ਰਬੰਧ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 12

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 24,46,40,578 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1996 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 15

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 15,79,18,424 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1996 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 18

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,99,184 ਰੁਪਏ ਤੋਂ ਵਧ ਨਾ ਹੋਵੇ, 31 ਮਾਰਚ, 1996 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪਰਸੋਨਲ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 21

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,54,70,35,998 ਰੁਪਏ ਅਤੇ ਪੂੰਜੀਗਤ ਲੇਖੇ ਤੇ 2,00,45,672 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1996 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਕਾਰਜ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 22

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 28,04,44,988 ਰੁਪਏ ਤੋਂ ਵੱਧ ਨਾ ਹਵੇ, 31 ਮਾਰਚ, 1996 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਮਾਲ ਅਤੇ ਪੁਨਰਵਾਸ ਦ ਸਬੰਧ ਵਿਚ ਕੀਤੀ ਗਈ ਸੀ ।

**ਸ੍ਰੀ ਸਪੀਕਰ** : ਜੇਕਰ ਮਾਨਯੋਗ ਮੈਂਬਰ ਸਾਹਿਬਾਨ ਸਹਿਮਤ ਹੋਣ ਤਾਂ ਕੀ ਇਹ ਸਾਰੀਆਂ ਮੰਗਾਂ ਸਦਨ ਦੀ ਵੋਟ ਲਈ ਇਕੱਠੀਆਂ ਹੀ ਰੱਖ ਦਿੱਤੀਆਂ ਜਾਣ ?

(ਆਵਾਜ਼ਾਂ : ਹਾਂ ਜੀ, ਹਾਂ ਜੀ ।)

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਮੰਗ ਨੰ: 13

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 5,96,370 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1991 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਉਦਯੋਗ ਦੇ ਸਬੰਧ ਵਿਚ ਕੀਤੀ ਗਈ ਸੀ ।

[ਸ੍ਰੀ ਸਪੀਕਰ]

ਮੰਗ ਨੰ: 15

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,03,28,92,615 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1991 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 18

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 26,941 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1991 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪਰਸੋਨਲ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 21

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 69,50,72,249 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1991 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਕਾਰਜ ਦੇ ਸਬੰਧ ਵਿਚ ਕੀਤੀ ਗਈ ਸੀ ।

ਸਾਲ 1991-92 ਲਈ ਗ੍ਰਾਂਟਾਂ ਅਤੇ ਨਮਿੱਤਣਾਂ ਤੋਂ ਵਾਧੂ ਮੰਗਾਂ

ਮੰਗ ਨੰ: 8

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 2,31,46,766 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1992 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਵਿੱਤ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 12

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 16,70,792 ਰੁਪਏ ਤੋਂ ਵੱਧ ਨਾ ਹੋਵੇ. 31 ਮਾਰਚ, 1992 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 15

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 2,07,89,612 ਰੁਪਏ ਅਤੇ ਪੂੰਜੀਗਤ ਲੇਖੇ ਤੇ 22,52,08,448 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ,

1992 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਗਈ ਸੀ।

ਮੰਗ ਨੰ: 17

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 34,81,386 ਰੁਪਏ ਅਤੇ ਪੂੰਜੀਗਤ ਲੇਖੇ ਤੇ 2,44,88,375 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1992 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਥਾਨਕ ਸਰਕਾਰ, ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਦੇ ਸਬੰਧ ਵਿਚ ਕੀਤੀ ਗਈ ਸੀ।

ਮੰਗ ਨੰ: 19

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 6,48,42,215 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1992 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਯੋਜਨਾਬੰਦੀ ਦੇ ਸਬੰਧ ਵਿਚ ਕੀਤੀ ਗਈ ਸੀ।

ਮੰਗ ਨੰ: 21

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,32,65,10,892 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1992 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਕਾਰਜ ਦੇ ਸਬੰਧ ਵਿਚ ਕੀਤੀ ਗਈ ਸੀ।

ਮੰਗ ਨੰ: 25

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 25,446 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1992 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਮਾਜਿਕ ਅਤੇ ਇਸਤਰੀਆਂ ਦੀ ਭਲਾਈ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਸਬੰਧ ਵਿਚ ਕੀਤੀ ਗਈ ਸੀ।

ਸਾਲ 1992-93 ਲਈ ਗ੍ਰਾਂਟਾਂ ਅਤੇ ਨਮਿੱਤਣਾਂ ਤੋਂ ਵਾਧੂ ਮੰਗਾਂ

ਮੰਗ ਨੰ: 12

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 2,85,70,62,363 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1993 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਕੀਤੀ ਗਈ ਸੀ।

[ਸ਼੍ਰੀ ਸਪੀਕਰ]

ਮੰਗ ਨੰ: 15

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 3,77,29,502 ਰੁਪਏ ਅਤੇ ਪੂੰਜੀਗਤ ਲੇਖੇ ਤੇ 65,51,89,07 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1993 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 21

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,30,96,69,333 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1993 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਕਾਰਜ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 29

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 59,45,688 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1993 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਟਰਾਂਸਪੋਰਟ ਦੇ ਸਬੰਧ ਵਿਚ ਕੀਤੀ ਗਈ ਸੀ ।

ਸਾਲ 1993-94 ਲਈ ਗ੍ਰਾਂਟਾਂ ਅਤੇ ਨਮਿੱਤਣਾ ਤੋਂ ਵਾਧੂ ਮੰਗਾਂ

ਮੰਗ ਨੰ: 13

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,60,00,000 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1994 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਉਦਯੋਗ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 15

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 23,40,,79,842 ਰੁਪਏ ਅਤੇ ਪੂੰਜੀਗਤ ਲੇਖੇ ਤੇ 11,16,80,372 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1994 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 21

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 108,73,64,225 ਰੁਪਏ ਅਤੇ ਪੂੰਜੀਗਤ ਲੇਖੇ ਤੇ 1,51,24,153 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1994 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਕਾਰਜ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 29

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,05,05,033 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1994 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਟ੍ਰਾਂਸਪੋਰਟ ਦੇ ਸਬੰਧ ਵਿਚ ਕੀਤੀ ਗਈ ਸੀ ।

ਸਾਲ 1994-95 ਲਈ ਗ੍ਰਾਂਟਾਂ ਅਤੇ ਨਮਿੱਤਣਾਂ ਤੋਂ ਵਾਧੂ ਮੰਗਾਂ

ਮੰਗ ਨੰ: 12

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,96,97,400 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1995 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਹਿ ਮਾਮਲੇ ਅਤੇ ਨਿਆਂ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 15

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 17,45,13,209 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1995 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 19

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,25,98,25,053 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1995 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਯੋਜਨਾਬੰਦੀ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 21

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,49,88,17,790 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1995 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਕਾਰਜ ਦੇ ਸਬੰਧ ਵਿਚ ਕੀਤੀ ਗਈ ਸੀ ।

[ਸ੍ਰੀ ਸਪੀਕਰ]

ਮੰਗ ਨੰ: 22

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 10,74,55,657 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ,1995 ਨੂੰ ਖਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 27

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 35,445 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1995 ਨੂੰ ਖਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਦੇ ਸਬੰਧ ਵਿਚ ਕੀਤੀ ਗਈ ਸੀ ।

ਸਾਲ 1995-96 ਲਈ ਗ੍ਰਾਂਟਾਂ ਅਤੇ ਨਮਿੱਤਣਾਂ ਤੋਂ ਵਾਧੂ ਮੰਗਾਂ

ਮੰਗ ਨੰ: 8

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 4,74,79,133 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1996 ਨੂੰ ਖਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਵਿੱਤ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 10

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 63,05,106 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1996 ਨੂੰ ਖਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਆਮ ਪ੍ਰਬੰਧ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 12

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 24,46,40,578 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1996 ਨੂੰ ਖਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਗ੍ਰਹਿ ਮਾਮਲੇ ਤੇ ਨਿਆਂ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 15

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 15,79,18,424 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1996 ਨੂੰ ਖਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਸਿੰਜਾਈ ਅਤੇ ਬਿਜਲੀ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 18

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,99,184 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1996 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਪਰਸੋਨਲ ਅਤੇ ਪ੍ਰਬੰਧਕੀ ਸੁਧਾਰ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 21

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 1,54,70,35,998 ਰੁਪਏ ਅਤੇ ਪੂੰਜੀਗਤ ਲੇਖੇ ਤੇ 2,00,45,672 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1996 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਲੋਕ ਕਾਰਜ ਦੇ ਸਬੰਧ ਵਿਚ ਕੀਤੀ ਗਈ ਸੀ ।

ਮੰਗ ਨੰ: 22

ਕਿ ਇਕ ਵਾਧੂ ਰਕਮ ਜੋ ਮਾਲੀਆ ਲੇਖੇ ਤੇ 28,04,44,988 ਰੁਪਏ ਤੋਂ ਵੱਧ ਨਾ ਹੋਵੇ, 31 ਮਾਰਚ, 1996 ਨੂੰ ਖ਼ਤਮ ਹੋਏ ਸਾਲ ਲਈ ਰਾਜਪਾਲ ਨੂੰ ਉਨ੍ਹਾਂ ਖ਼ਰਚਿਆਂ ਦੇ ਭੁਗਤਾਨ ਲਈ ਦਿੱਤੀ ਜਾਵੇ ਜਿਨ੍ਹਾਂ ਦੀ ਅਦਾਇਗੀ ਮਾਲ ਅਤੇ ਪੁਨਰਵਾਸ ਦੇ ਸਬੰਧ ਵਿਚ ਕੀਤੀ ਗਈ ਸੀ ।

ਪ੍ਰਸਤਾਵ ਪ੍ਰਵਾਨ ਹੋਇਆ ।

## 2. THE PUNJAB APPROPRIATION (NO. 3) BILL, 2000

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ਼੍ਰੀ ਮਦਨ ਮੋਹਨ ਮਿੱਤਲ): ਸ਼੍ਰੀਮਾਨ ਜੀ, ਮੈਂ ਪੰਜਾਬ ਨਮਿੱਤਣ (ਨੰ: 3) ਬਿਲ ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਨਮਿੱਤਣ (ਨੰ: 3) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਨਮਿੱਤਣ (ਨੰ: 3) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਬਹਿਸ

(ਕੋਈ ਵੀ ਮੈਂਬਰ ਬੋਲਣ ਲਈ ਖੜ੍ਹਾ ਨਹੀਂ ਹੋਇਆ ।)

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਨਮਿੱਤਣ (ਨੰ: 3) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

**ਸ੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

ਕਲਾਜ਼ 2

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਕਲਾਜ਼ 3

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 3 ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਅਨੁਸੂਚੀ 1 ਤੋਂ ਅਨੁਸੂਚੀ 6**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਅਨੁਸੂਚੀ 1 ਤੋਂ ਅਨੁਸੂਚੀ 6 ਬਿਲ ਦਾ ਹਿੱਸਾ ਹਨ ।

**ਪ੍ਰਸਤਾਵ ਪ੍ਰਵਾਨ ਹੋਇਆ ।**

ਕਲਾਜ਼ 1

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸਿਰਲੇਖ**

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ** : ਹੁਣ ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ੍ਰੀ ਮਦਨ ਮੋਹਨ ਮਿੱਤਲ): ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਨਮਿੱਤਣ (ਨੰ: 3) ਬਿਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ

ਕਿ ਪੰਜਾਬ ਨਮਿੱਤਣ (ਨੰ: 3) ਬਿਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ

ਕਿ ਪੰਜਾਬ ਨਮਿੱਤਣ (ਨੰ: 3) ਬਿਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

---

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਂਬਰਾਂ ਦੀ ਰਾਏ ਹੈ ਕਿ ਹੁਣ 2-50 ਵਜ ਚੱਲੇ ਹਨ । ਇਸ ਲਈ ਸਦਨ ਨੂੰ ਅੱਜ 4-00 ਵਜੇ ਤੱਕ ਸਥਗਿਤ ਕਰ ਦਿੱਤਾ ਜਾਵੇ ।

**ਸ੍ਰੀ ਸਪੀਕਰ** : ਠੀਕ ਹੈ ਜੀ । ਹੁਣ ਸਦਨ ਅੱਜ ਮੰਗਲਵਾਰ, ਮਿਤੀ 4 ਅਪ੍ਰੈਲ, 2000 ਦੇ 4-00 ਵਜੇ ਸ਼ਾਮ ਤੱਕ ਸਥੱਗਿਤ ਕੀਤਾ ਜਾਂਦਾ ਹੈ ।

| | |
|---|---|
| *2-49 ਵਜੇ ਬਾਅਦ ਦੁਪਹਿਰ | (ਇਸ ਉਪ੍ਰੰਤ ਸਦਨ ਅੱਜ ਮੰਗਲਵਾਰ, 4 ਅਪ੍ਰੈਲ, 2000 ਦੇ 4-00 ਵਜੇ ਸ਼ਾਮ ਤੱਕ ਸਥਗਿਤ* ਹੋ ਗਿਆ ।) |

---

# APPENDIX
# TO
# PUNJAB VIDHAN SABHA DEBATES

*Dated the 4th April, 2000 (M.S.)*

Vol. IX. No. 15

## STARRED QUESTIONS AND ANSWERS

**ਗਰਾਮ ਪੰਚਾਇਤ ਰਾਮਪੁਰ ਜ਼ਿਲ੍ਹਾ ਹੁਸ਼ਿਆਰਪੁਰ ਦੁਆਰਾ ਦਰਖਤਾਂ ਦੀ ਨਿਲਾਮੀ**

**1995. ਸ੍ਰੀ ਰਮੇਸ਼ ਚੰਦਰ ਡੋਗਰਾ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਗਰਾਮ ਪੰਚਾਇਤ ਰਾਮਪੁਰ, ਬਲਾਕ ਦਸੂਹਾ, ਜ਼ਿਲ੍ਹਾ ਹੁਸ਼ਿਆਰਪੁਰ ਨੇ ਫਰਵਰੀ 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਖੈਰ ਜਾਂ ਹੋਰ ਦਰੱਖਤਾਂ ਦੀ ਨਿਲਾਮੀ ਕੀਤੀ ਸੀ ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ਅਤੇ ਨਿਲਾਮੀ ਕਿਸ-ਕਿਸ ਮਿਤੀ ਨੂੰ ਕੀਤੀ ਗਈ ਸੀ ਅਤੇ ਹਰ ਕੇਸ ਵਿਚ ਨਿਲਾਮੀ ਤੋਂ ਕਿੰਨੀ-ਕਿੰਨੀ ਰਕਮ ਪ੍ਰਾਪਤ ਹੋਈ ?

(ਅ) ਉਕਤ ਪੰਚਾਇਤ ਦੁਆਰਾ ਸ਼ੁਰੂ ਕੀਤੇ ਗਏ/ਸ਼ੁਰੂ ਕੀਤੇ ਜਾਣੇ ਪ੍ਰਸਤਾਵਿਤ ਪ੍ਰੋਜੈਕਟਾਂ, ਜਿਨ੍ਹਾਂ ਤੇ ਉਕਤ ਰਕਮ ਖਰਚੀ ਜਾਣੀ ਪ੍ਰਸਤਾਵਿਤ ਹੈ, ਦੇ ਵੇਰਵੇ ਕੀ ਹਨ ?

**ਸਰਦਾਰ ਨਿਰਮਲ ਸਿੰਘ ਕਾਹਲੋਂ** : (ੳ) ਹਾਂ ਜੀ, ਮਿਤੀ 5 ਮਾਰਚ, 1998 ਨੂੰ 1311 ਖੈਰ ਦੇ ਦਰੱਖਤਾਂ ਦੀ ਨਿਲਾਮੀ 25 ਲੱਖ ਵਿਚ ਕੀਤੀ ਗਈ ਅਤੇ 26 ਫਰਵਰੀ, 2000 ਨੂੰ 3510 ਖੈਰ, 67 ਸ਼ੀਸਮ ਅਤੇ 13 ਫੁਟਕਲ ਦਰੱਖਤਾਂ ਦੀ ਨਿਲਾਮੀ 76 ਲੱਖ 5 ਹਜ਼ਾਰ ਵਿੱਚ ਕੀਤੀ ਗਈ ।

(ਅ) ਇਸ ਰਕਮ ਨਾਲ ਕੀਤੇ ਗਏ ਅਤੇ ਕੀਤੇ ਜਾਣ ਵਾਲੇ ਕੰਮਾਂ ਦਾ ਵੇਰਵਾ ਅਨੁਲੱਗ (ੳ) ਤੇ ਰੱਖਿਆ ਜਾਂਦਾ ਹੈ ।

### ਅਨੁਲੱਗ (ੳ)

ਸਰਪੰਚ ਗਰਾਮ ਪੰਚਾਇਤ ਰਾਮਪੁਰ ਬਲਾਕ ਦਸੂਹਾ ਵਲੋਂ ਹੁਣ ਤੱਕ ਕੀਤਾ ਗਿਆ ਖਰਚਾ ਮੱਦ ਅਨੁਸਾਰ ਹੇਠ ਲਿਖੇ ਅਨੁਸਾਰ ਹੈ :—

| ਜਿਸ ਮੱਦ ਤੇ ਖਰਚਾ ਕੀਤਾ ਗਿਆ | | ਖਰਚ ਕੀਤੀ ਗਈ ਰਕਮ |
|---|---|---|
| 1 | | 2 |
| ਸਟੇਸ਼ਨਰੀ ਦੀ ਖਰੀਦ | .. | 1,146·00 |
| ਖਰੀਦ ਟੂਲਜ਼ ਅਤੇ ਪਲਾਂਟ | .. | 53,589-00 |
| ਫੁਟਕਲ ਖਰਚੇ | | 58,491-00 |

| 1 | | 2 |
|---|---|---|
| ਖਰੀਦ ਖੇਡਾਂ ਦਾ ਸਮਾਨ | .. | 14,671-00 |
| ਫਰਨੀਚਰ ਦੀ ਖਰੀਦ | .. | 74,890-00 |
| ਪੁਲੀਆਂ ਵਾਸਤੇ ਸਮਾਨ ਦੀ ਖਰੀਦ | .. | 2,84,267-00 |
| ਗਲੀਆਂ ਨਾਲੀਆਂ ਅਤੇ ਰਸਤੇ ਬਣਾਉਣ ਲਈ | .. | 3,39,627-00 |
| ਸਲੈਵ ਪੁਆਈ ਅਤੇ ਡੰਗੇ ਰੀਟੇਨਿੰਗ ਅਤੇ ਕਾਜਵੇ | .. | 8,68,785-00 |
| ਸਲੈਵ ਪੁਆਈ ਅਤੇ ਡੰਗੇ ਰੀਟੇਨਿੰਗ ਅਤੇ ਕਾਜਵੇ | .. | 6,35,559-00 |
| ਸਲੈਵ ਪੁਆਈ ਅਤੇ ਡੰਗੇ ਰੀਟੇਨਿੰਗ ਅਤੇ ਕਾਜਵੇ | .. | 4,91,937-00 |
| ਸਲੈਪ ਪੁਆਈ ਅਤੇ ਡੰਗੇ ਰੀਟੇਨਿੰਗ ਅਤੇ ਕਾਜਵੇ | .. | 2,95,070-00 |
| ਤਨਖਾਹ ਆਦਿ ਤੇ ਖਰਚਾ | .. | 1,52,100-00 |
| ਪੰਚਾਇਤ ਘਰ ਦੀ ਉਸਾਰੀ | .. | 1,33,444-00 |
| ਪੰਚਾਇਤ ਘਰ ਦੀ ਉਸਾਰੀ | .. | 1,33,291-00 |
| ਪੰਚਾਇਤ ਘਰ ਦੀ ਉਸਾਰੀ | .. | 21,630-00 |
| ਖੂਹ ਤੇ ਵੌਲੀਆਂ ਦੀ ਬਣਾਈ | .. | 2,15,377-00 |
| ਪੰਚਾਇਤ ਦੇ ਦਰੱਖਤਾਂ ਦੀ ਨੰਬਰੇਸ਼ਨ ਦੀ ਮਜ਼ਦੂਰੀ | .. | 62,052-00 |
| ਸਕੂਲਾਂ ਦੇ ਖਰਚੇ ਸਬੰਧੀ | .. | 2,837-00 |
| ਡਿਸਪੈਂਸਰੀ ਦੀ ਉਸਾਰੀ ਅਤੇ ਮੁਰੰਮਤ | .. | 12,988-00 |
| ਵਕੀਲ ਦੀ ਫੀਸ | | 69,800-00 |
| ਖੇਡਾਂ ਦਾ ਮੈਦਾਨ ਪੱਧਰਾ ਕਰਨ ਲਈ | .. | 1,15,114-00 |
| ਕੁੱਲ ਜੋੜ | .. | 40,36,665-00 |

ਸਰਪੰਚ ਗਰਾਮ ਪੰਚਾਇਤ ਰਾਮਪੁਰ, ਵਲੋਂ ਸ਼ੁਰੂ ਕੀਤੇ ਜਾਣੇ ਪ੍ਰਸਤਾਵਿਤ ਪ੍ਰੋਜੈਕਟਾਂ ਦੀ ਤਜਵੀਜ਼ :

| ਲੜੀ ਨੰਬਰ | ਪ੍ਰਸਤਾਵਿਤ ਪ੍ਰੋਜੈਕਟ ਦਾ ਨਾਂ | | ਆਉਣ ਵਾਲੀ ਅਨੁਮਾਨਤ ਲਾਗਤ (ਲੱਖਾਂ ਵਿਚ) |
|---|---|---|---|
| 1. | ਲੈਵਲਿੰਗ ਸਕੂਲ ਗਰਾਊਂਡ | | 0.60 |
| 2. | ਰਿਪੇਅਰ ਸਿਵਲ ਡਿਸਪੈਂਸਰੀ | .. | 1.50 |
| 3. | ਕਮਿਊਨਿਟੀ ਸੈਂਟਰ ਦੀ ਰਿਪੇਅਰ | .. | 3.50 |
| 4. | ਗਲੀਆਂ ਨਾਲੀਆਂ ਦੀ ਉਸਾਰੀ | .. | 6.00 |
| 5. | ਦੋ ਸ਼ਮਸ਼ਾਨਘਾਟ ਸ਼ੈਡ | .. | 1.00 |
| 6. | ਰਿਪੇਅਰ ਪ੍ਰਾ: ਸਕੂਲ ਬਿਲਡਿੰਗ ਰਾਮਪੁਰ | .. | 1.00 |
| 7. | ਨਵੀਂ ਸਕੂਲ ਬਿਲਡਿੰਗ ਹਲੇੜ | .. | 2.50 |
| | ਕੁਲ ਜੋੜ | .. | 16.10 |

## FATAL ACCIDENT INVOLVING TRACTORS AND TROLLEYS

*1996. **Shri Ramesh Chander Dogra** : Will the Chief Minister be pleased to State :—

The year wise number and detail of fatal accidents involving Tractors and Trolleys which took place in the years 1997, 1998 and 1999 together with the preventive measures taken by the Government to avoid recurrence such accidents in future ?

**ਮੁੱਖ ਮੰਤਰੀ** : ਘਾਤਕ ਸੜਕ ਦੁਰਘਟਨਾਵਾਂ ਜਿਨ੍ਹਾਂ ਵਿੱਚ ਟਰੈਕਟਰ, ਅਤੇ ਟਰਾਲੀਆਂ ਸ਼ਾਮਲ ਹਨ, ਦਾ ਸਾਲਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| | | |
|---|---|---|
| 1997 | .. | 142 |
| 1998 | .. | 110 |
| 1999 | .. | 131 |

ਘਾਤਕ ਦੁਰਘਟਨਾਵਾਂ ਦੀ ਸੂਚੀ ਨਾਲ ਝੰਡੀ 'ੳ' ਤੇ ਨੱਥੀ ਕੀਤੀ ਜਾਂਦੀ ਹੈ ।

ਅਜਿਹੀਆਂ ਦੁਰਘਟਨਾਵਾਂ ਨੂੰ ਭਵਿੱਖ ਵਿੱਚ ਹੋਣ ਤੋਂ ਰੋਕਣ ਲਈ ਸਰਕਾਰ ਦੁਆਰਾ ਹੇਠ ਦਰਸਾਏ ਗਏ ਉਪਾਅ ਕੀਤੇ ਗਏ ਹਨ :—

(ੳ) ਹਰ ਸਾਲ ਦੇ ਜਨਵਰੀ ਮਹੀਨੇ ਵਿਚ ਪੁਲਿਸ ਦੁਆਰਾ ਦੂਜੇ ਵਿਭਾਗਾਂ ਦੀ ਸਹਾਇਤਾ ਨਾਲ "ਸੜਕ ਸੁਰੱਖਿਆ ਹਫਤਾ" ਮਨਾਇਆ ਜਾਂਦਾ ਹੈ ।

(ਅ) ਮੋਬਾਇਲ ਵੈਨਾਂ ਰਾਹੀਂ ਪਬਲਿਕ ਅਨਾਊਸਮੈਂਟ ਅਤੇ ਮਹੱਤਵਪੂਰਨ ਥਾਵਾਂ ਤੇ ਟ੍ਰੈਫਿਕ ਸਾਈਨ, ਸੜਕ ਸੁਰੱਖਿਆ ਸਲੋਗਨ ਲਗਾਏ ਜਾਂਦੇ ਹਨ ।

(ੲ) ਰੋਡ ਸਾਈਨ ਡੂ ਐਂਡ ਡੂ ਨਾਟ ਦੇ ਬੈਨਰ ਮਹੱਤਵਪੂਰਨ ਥਾਵਾਂ ਤੇ ਅਤੇ ਟ੍ਰੈਫਿਕ ਜੰਕਸ਼ਨਾਂ ਤੇ ਲਗਾਏ ਜਾਂਦੇ ਹਨ ।

(ਸ) ਮਹੱਤਵਪੂਰਨ ਥਾਵਾਂ ਅਤੇ ਪੈਟਰੋਲ ਪੰਪਾਂ ਤੇ ਅਤੇ ਮਹੱਤਵਪੂਰਨ ਸੜਕਾਂ ਤੇ ਟ੍ਰੈਫਿਕ ਸਾਈਨ ਅਤੇ ਸੜਕ ਸੁਰੱਖਿਆ ਸਲੋਗਨ ਲਗਾਏ ਜਾਂਦੇ ਹਨ ।

(ਹ) ਬੱਚਿਆਂ, ਡਰਾਈਵਰਾਂ ਅਤੇ ਹੋਰ ਸੜਕ ਵਰਤੋਂ ਵਾਲਿਆਂ ਨੂੰ ਸੜਕ ਸੁਰੱਖਿਆ ਦੇ ਪਹਿਲੂਆਂ ਬਾਰੇ ਸਿਖਾਇਆ ਜਾਂਦਾ ਹੈ ।

(ਕ) ਡਰਾਈਵਰਾਂ ਦੇ ਮੁਫਤ ਮੈਡੀਕਲ ਚੈਕ ਅਪ ਅਤੇ ਅੱਖਾਂ ਦੇ ਟੈਸਟ ਕੀਤੇ ਜਾਂਦੇ ਹਨ ।

(ਖ) ਓਵਰ ਸਪੀਡਿੰਗ, ਓਵਰ ਲੋਡਿੰਗ ਅਤੇ ਅਣ-ਅਧਿਕਾਰਤ ਪਾਰਕਿੰਗ ਨੂੰ ਚੈਕ ਕੀਤਾ ਜਾਂਦਾ ਹੈ ।

(ਗ) ਹੋਮ ਗਾਰਡਜ਼ ਵਾਲਿਆਂ ਨੂੰ ਸੜਕ ਸੁਰੱਖਿਆ ਸਬੰਧੀ ਲੈਕਚਰ ਅਤੇ ਟ੍ਰੇਨਿੰਗ ਦਿਤੀ ਜਾਂਦੀ ਹੈ ।

(ਘ) ਪੁਲਿਸ ਵਲੋਂ ਅਤੇ ਸਵੈ-ਸੇਵੀ ਸੰਸਥਾਵਾਂ ਵਲੋਂ ਪ੍ਰੈਕਟੀਕਲ ਟ੍ਰੇਨਿੰਗ ਸਿੱਖਿਆ ਮੁਹਿੰਮ ਚਲਾਈ ਜਾਂਦੀ ਹੈ ।

———

# APPENDIX-II
# TO
# PUNJAB VIDHAN SABHA DEBATES

*Dated the 4th April, 2000 (M.S.)*

VOL. IX NO. 15

## STARRED QUESTIONS AND ANSWERS

### INVESTMENT BY N.R.Is. IN INDUSTRIES IN THE STATE

***1976. Sardar Manjit Singh Calcutta, M.L.A.** : Will the Chief Minister be pleased to State the number of applications received from the Non-Resident Indians (N.R.Is.) for setting up of industry in the State together with the details of capital investment made by them since the year 1996-97.

**Parkash Singh Badal Chief Minister** . Since the year 1996-97, 18 proposals from N.R.Is. have been received in P.S.I.D.C. for setting up Large and Medium Industry in ths State with a capital investment of Rs. 611.91 crores, Out of this two projects with capital investment Rs. 16.26 crores have gone into production during this period. The details of these projects are placed on the table of House (Annexure 'A').

Besides 228 applications have also been received from N.R.Is. for allotment of Industrial plots during this period. Out of this allotment of 34 plots have been made to N.R.Is. in different Focal Points. Details of these projects are placed on the Table of the House (Annexure 'B').

**ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ** : ਸਾਲ 1996-97 ਤੋਂ ਰਾਜ ਵਿਚ ਵੱਡੇ ਅਤੇ ਦਰਮਿਆਨੇ ਉਦਯੋਗ ਸਥਾਪਤ ਕਰਨ ਲਈ ਨਾਨ ਰੈਜ਼ੀਡੈਂਟ ਇੰਡੀਅਨ ਵੱਲੋਂ 611.91 ਕਰੋੜ ਰੁਪਏ ਦੀ ਕੈਪੀਟਲ ਇਨਵੈਸਟਮੈਂਟ ਦੀਆਂ 18 ਤਜਵੀਜ਼ਾਂ ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ ਵਿਖੇ ਪ੍ਰਾਪਤ ਹੋਈਆਂ ਹਨ । ਇਸ ਸਮੇਂ ਦੌਰਾਨ ਇਹਨਾਂ ਵਿਚੋਂ ਦੋ ਪ੍ਰੋਜੈਕਟ ਜਿਨ੍ਹਾਂ ਦੀ ਕੈਪੀਟਲ ਇਨਵੈਸਟਮੈਂਟ 16.26 ਕਰੋੜ ਹੈ. ਪ੍ਰੋਡਕਸ਼ਨ ਵਿਚ ਆ ਚੁੱਕੇ ਹਨ । ਇਹਨਾਂ ਪ੍ਰੋਜੈਕਟਾਂ ਦੀ ਡਿਟੇਲ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ । (ਅਨੈਕਸਚਰ-ਏ)*

ਉਪਰੋਕਤ ਤੋਂ ਇਲਾਵਾ ਇਸ ਸਮੇਂ ਦੌਰਾਨ ਨਾਨ ਰੈਜ਼ੀਡੈਂਟ ਇੰਡੀਅਨ ਵੱਲੋਂ 228 ਪ੍ਰਤੀ ਬੇਨਤੀਆਂ ਇੰਡਸਟਰੀਅਲ ਪਲਾਟ ਅਲਾਟ ਕਰਾਉਣ ਲਈ ਪ੍ਰਾਪਤ ਹੋਈਆਂ ਹਨ । ਜਿਨ੍ਹਾਂ ਵਿਚੋਂ 34 ਪਲਾਟ ਨਾਨ ਰੈਜ਼ੀਡੈਂਟ ਇੰਡੀਅਨ ਨੂੰ ਵੱਖ ਵੱਖ ਫੋਕਲ ਪੁਆਇੰਟਾਂ ਵਿਚ ਅਲਾਟ ਕਰ ਦਿੱਤੇ ਗਏ ਹਨ । ਇਨ੍ਹਾਂ 34 ਪ੍ਰੋਜੈਕਟਾਂ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ (ਅਨੈਕਸਚਰ-ਬੀ)*

---

*Placed in the Library.

1... 4-9-2000—305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

—0—

ANNEXURE

TO



# PUNJAB VIDHAN SABHA

## DEBATES

*4th April, 2000*

VOL. IX-NO. 15

OFFICIAL REPORT

CONTENTS

*Tuesday, the 4th April, 2000*



Punjab Vidhan Sabha, Secretariat, Chandigarh.

Price Rs.————

## PUNJAB VIDHAN SABHA

*Tuesday, the 4th April, 2000*

**Annexure**

*This Annexure contains Unstarred Questions (Converted as such from being Starred Questions) and Answers for the meeting dated 4th April, 2000.*

## UNSTARRED QUESTIONS (CONVERTED AS SUCH FROM BEING STARRED QUESTIONS) AND ANSWERS.

### ਭ੍ਰਿਸ਼ਟਾਚਾਰ ਦੇ ਕੇਸਾਂ ਵਿਚ ਚੌਕਸੀ ਪੜਤਾਲ

*1723 (ਸੀ.ਯੂ.) **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲਾਂ 1997-98, 1998-99 ਅਤੇ 1999-2000 (ਮਿਤੀ ਅੰਤ ਤੱਕ) ਦੇ ਦੌਰਾਨ ਰਾਜ ਸਰਕਾਰ ਦੁਆਰਾ ਨਿਯਮਿਤ ਪੜਤਾਲ ਲਈ ਚੌਕਸੀ ਵਿਭਾਗ ਨੂੰ ਕਿੰਨੇ-ਕਿੰਨੇ ਭ੍ਰਿਸ਼ਟਾਚਾਰ ਦੇ ਕੇਸ ਭੇਜੇ ਗਏ ਅਤੇ ਅਜਿਹੇ ਹਰ ਇਕ ਕੇਸ ਦੇ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਵਿਚੋਂ ਅਜਿਹੇ ਕੇਸਾਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਵਿਚ ਪੜਤਾਲਾਂ ਮੁਕੰਮਲ ਹੋ ਚੁੱਕੀਆਂ ਹਨ, ਹਰ ਕੇਸ ਵਿਚ ਦੋਸ਼ੀ ਪਾਏ ਗਏ ਵਿਅਕਤੀਆਂ ਵਿਰੁੱਧ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸਾਲ 1997, 1998 ਅਤੇ 1999 ਦਸੰਬਰ 31, 1999 ਤੱਕ) ਦੇ ਦੌਰਾਨ ਰਾਜ ਸਰਕਾਰ ਦੁਆਰਾ ਕ੍ਰਮਵਾਰ 232, 122 ਤੇ 45 ਨਿਯਮਤ ਪੜਤਾਲਾਂ ਦਰਜ ਕੀਤੀਆਂ ਗਈਆਂ । ਇਨ੍ਹਾਂ ਵਿਚੋਂ ਸਾਲ 1997 ਵਿੱਚ 72 ਪੜਤਾਲਾਂ ਵਿਚਾਰਨ ਉਪਰੰਤ ਠੱਪ ਕੀਤੀਆਂ ਗਈਆਂ, 35 ਪੜਤਾਲਾਂ ਵਿੱਚ ਮੁਕੱਦਮੇ ਦਰਜ ਕੀਤੇ ਗਏ, 47 ਪੜਤਾਲਾਂ ਵਿੱਚ ਵਿਭਾਗੀ ਕਾਰਵਾਈ ਲਈ ਸਬੰਧਤ ਪ੍ਰਬੰਧਕੀ ਵਿਭਾਗ ਨੂੰ ਲਿਖਿਆ ਗਿਆ ਅਤੇ 78 ਪੜਤਾਲਾਂ ਪੜਤਾਲ ਅਧੀਨ ਹਨ ।

ਸਾਲ 1998 ਵਿਚ 28 ਪੜਤਾਲਾਂ ਵਿਚਾਰਨ ਉਪਰੰਤ ਠੱਪ ਕੀਤੀਆਂ, ਇੱਕ ਮੁਕੱਦਮਾ ਦਰਜ ਹੋਇਆ, 12 ਵਿੱਚ ਵਿਭਾਗੀ ਕਾਰਵਾਈ ਲਈ ਲਿਖਿਆ ਗਿਆ ਅਤੇ 81 ਪੜਤਾਲਾਂ ਪੜਤਾਲ ਅਧੀਨ ਹਨ । ਸਾਲ 1999 (ਦਸੰਬਰ ਤੱਕ) 1 ਪੜਤਾਲ ਠੱਪ ਕੀਤੀ ਅਤੇ ਬਾਕੀ ਪੜਤਾਲਾਂ ਪੜਤਾਲ ਅਧੀਨ ਹਨ ।

(ਅ) ਦੋਸ਼ੀਆਂ ਵਿਰੁੱਧ ਕੀਤੀ ਗਈ ਕਾਰਵਾਈ ਬਾਰੇ ਸੂਚਨਾ ਅਨੁਲੱਗ 'ੳ' ਅਨੁਸਾਰ ਨਾਲ ਨੱਥੀ ਕੀਤੀ ਜਾਂਦੀ ਹੈ ।

---

Placed in the Library.

ਅਸ਼ਟਾਮ ਡਿਊਟੀ ਫੀਸਾਂ ਦੀ ਚੋਰੀ

*1724 (ਸੀ.ਯੂ.) ਕਾਮਰੇਡ ਹਰਦੇਵ ਸਿੰਘ ਅਰਸ਼ੀ : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਜੂਨ, 1999 ਦੇ ਮਹੀਨੇ ਦੇ ਦੌਰਾਨ ਬਠਿੰਡਾ ਸ਼ਹਿਰ ਵਿਚ ਵੱਡੇ ਪੈਮਾਨੇ ਤੇ ਅਸ਼ਟਾਮ ਡਿਊਟੀ ਫੀਸਾਂ ਦੀ ਚੋਰੀ ਹੋਣ ਦੇ ਕਈ ਕੇਸ ਸਰਕਾਰ ਦੇ ਧਿਆਨ ਵਿਚ ਆਏ ਹਨ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ਅਤੇ ਉਨ੍ਹਾਂ ਵਿਚ ਕਿੰਨੀ ਰਕਮ ਸ਼ਾਮਲ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਅਸ਼ਟਾਮ ਡਿਊਟੀ ਦੀ ਚੋਰੀ ਵਿੱਚ ਸ਼ਾਮਲ ਵਿਅਕਤੀਆਂ ਦੇ ਨਾਂ ਅਤੇ ਪਤੇ ਕੀ-ਕੀ ਹਨ ਅਤੇ ਉਨ੍ਹਾਂ ਵਿਰੁੱਧ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਸੇਵਾ ਸਿੰਘ ਸੇਖਵਾਂ :** (ੳ) ਮਹੀਨਾ ਜੂਨ, 1999 ਦੌਰਾਨ ਬਠਿੰਡਾ ਸ਼ਹਿਰ ਵਿਚ ਅਸਟਾਮ ਡਿਊਟੀ ਦੀ ਚੋਰੀ ਦੀ ਕੋਸ਼ਿਸ਼ ਦੇ ਕੁੱਲ ਸੱਤ ਕੇਸ ਸਰਕਾਰ ਦੇ ਧਿਆਨ ਵਿੱਚ ਆਏ ਹਨ। ਇਨ੍ਹਾਂ ਕੇਸਾਂ ਦਾ ਵੇਰਵਾ ਅਤੇ ਰਕਮ ਦਾ ਵਿਸਥਾਰ ਅਨੁਲੱਗ 'ੳ' ਤੇ ਦਿੱਤਾ ਜਾਂਦਾ ਹੈ।

(ਅ) ਵਿਸਥਾਰ ਅਨੁਲੱਗ 'ੳ' ਤੇ ਉਪਲੱਬਧ ਹੈ। ਕਸੂਰਵਾਰਾਂ ਦੇ ਵਿਰੁੱਧ ਭਾਰਤੀ ਅਸ਼ਟਾਮ ਐਕਟ, 1899 ਦੇ ਸੈਕਸ਼ਨ 47-ਏ ਦੇ ਤਹਿਤ ਕਾਰਵਾਈ ਕੀਤੀ ਗਈ ਹੈ।

## ਅਨੁਲੱਗ 'ੳ'

| ਲੜੀ ਨੰ: | ਵਸੀਕਾ ਨੰ: | ਵਸੀਕਾ ਰਜਿਸਟਰਡ ਹੋਣ ਦੀ ਮਿਤੀ | ਵੇਚਣ ਵਾਲੇ ਦਾ ਨਾਂ ਅਤੇ ਪਤਾ | ਖਰੀਦਣ ਵਾਲੇ ਦਾ ਨਾਂ ਅਤੇ ਪਤਾ | ਕਿਸਮ ਵਸੀਕਾ | ਵਸੀਕੇ ਵਿੱਚ ਦਰਸਾਈ ਰਕਮ | ਰਜਿਸਟਰੀ ਸਮੇਂ ਅਦਾ ਕੀਤੀ ਸਟੈਂਪ ਡਿਊਟੀ | ਕੁਲੈਕਟਰ (ਏ. ਡੀ. ਸੀ.) ਵੱਲੋਂ ਭਾਰਤੀ ਅਸ਼ਟਾਮ ਐਕਟ, 1899 ਦੇ ਸੈਕਸ਼ਨ 47-ਏ ਤਹਿਤ ਕਾਰਵਾਈ ਅਨੁਸਾਰ ਵਾਧੂ ਅਸ਼ਟਾਮ ਡਿਊਟੀ ਦੀ ਕੀਤੀ ਗਈ ਵਸੂਲੀ |
|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 |
| 1. | 1949 | 7.6.99 | ਜਸਵੀਰ ਕੌਰ ਵਿਧਵਾ ਕਰਤਾਰ ਸਿੰਘ ਪੁੱਤਰ ਦਾਨ ਸਿੰਘ ਮਕਾਨ ਨੰ: 556, ਗਲੀ ਨੰ: 10, ਪਰਤਾਪ ਨਗਰ, ਬਠਿੰਡਾ । | ਸ੍ਰੀਮਤੀ ਸਰੋਜ ਸ਼ਰਮਾ ਪਤਨੀ ਓਮ ਪ੍ਰਕਾਸ਼ ਪੁੱਤਰ ਭਗਤ ਰਾਮ, ਪ੍ਰਤਾਪ ਨਗਰ, ਗਲੀ ਨੰ: 11, ਬਠਿੰਡਾ । | ਬੈਨਾਮਾ | ਰਕਮ ਰੁ: 38,000 | ਸਟੈਂਪ ਡਿਊਟੀ ਰੁ: 2,280 | 1,540 |

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| 2. | 2077 | 9.6.99 | ਜਰਨੈਲ ਸਿੰਘ ਪੁੱਤਰ ਲਾਲ ਸਿੰਘ, ਵਾਸੀ ਕੋਟ ਫੱਤਾ । | ਜਗਜੀਤ ਸਿੰਘ, ਮਲਕੀਅਤ ਸਿੰਘ, ਨੇਕ ਸਿੰਘ ਪੁੱਤਰ ਗੰਗਾ ਸਿੰਘ ਪੁੱਤਰ ਬਖਤੌਰ ਸਿੰਘ ਪਿੰਡ ਕੋਟ ਫੱਤਾ । | -ਉਹੀ- | 60,625 | 3,660 | 500 |
| 3. | 2159 | 11.6.99 | ਚੰਦ ਸਿੰਘ ਪੁੱਤਰ ਦਲੀਪ ਸਿੰਘ ਪਿੰਡ ਅਬਲੂ । | ਗੁਰਚਰਨ ਸਿੰਘ, ਬਲਦੇਵ ਸਿੰਘ, ਗੁਰਦੀਪ ਸਿੰਘ ਪੁੱਤਰ ਰਨਧੋਲ ਸਿੰਘ ਪੁੱਤਰ ਦਾਨ ਸਿੰਘ ਬਰਾਬਰ ਹਿੱਸਾ ਪਿੰਡ ਅਬਲੂ । | -ਉਹੀ- | 83,000 | 5,000 | 7,020 |
| 4. | 2066 | 9.6.99 | ਸਰੂਪ ਸਿੰਘ ਪੁੱਤਰ ਅੱਲਾ ਸਿੰਘ, 116, ਦਸ਼ਮੇਸ਼ ਨਗਰ, ਫਿਰੋਜ਼ਪੁਰ । | ਹਾਕਮ ਰਾਏ ਪੁੱਤਰ ਦਿਵਾਨ ਚੰਦ 1/2 ਹਿੱਸਾ ਕਲਾਵੰਤੀ ਪਤਨੀ ਹਾਕਮ ਰਾਏ ਪੁੱਤਰ ਦਿਵਾਨ ਚੰਦ 1/2 ਹਿੱਸਾ ਵਾਸੀਆਨ ਗਲੀ ਕੌਰ ਚੰਦ-ਵਾਲੀ, ਟਿੱਬੀ ਸਾਹਿਬ ਰੋਡ, ਮੁਕਤਸਰ । | -ਉਹੀ- | 4,25,000 | 25,500 | 3,000 |
| 5. | 2164 | 14.6.99 | ਸੇਵਕ ਰਾਮ ਪੁੱਤਰ ਰਿਖੀ ਰਾਮ ਅਗਰਵਾਲ ਕਲੋਨੀ ਬਠਿੰਡਾ ਡਾਇਰੈਕਟਰ, ਭੁਪਿੰਦਰਾ ਫਲੌਰ ਮਿਲਜ਼, ਬਠਿੰਡਾ । | ਦਰਸ਼ਨ ਸਿੰਘ ਪੁੱਤਰ ਹਰਨੇਕ ਸਿੰਘ ਪੁੱਤਰ ਬੱਗਾ ਸਿੰਘ, ਸਾਕਨ, ਦਾਣਾ ਮੰਡੀ, ਬਠਿੰਡਾ 1/2 ਹਿੱਸਾ ਕੁਲਵੰਤ ਸਿੰਘ ਪੁੱਤਰ ਦਰਬਾਰਾ ਸਿੰਘ ਪੁੱਤਰ ਕਿਰਪਾਲ ਸਿੰਘ ਸਾਕਨ, ਬੁਰਜ ਮਹਿਮਾ 1/2 ਹਿੱਸਾ । | ਬੈਨਾਮਾ | 4,95,000 | 29,700 | 30,300 |

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| 6. | 2370 | 24.6.99 | ਦਰਸ਼ਨ ਕੁਮਾਰ ਪੁੱਤਰ ਜਗਨ ਨਾਥ ਪੁੱਤਰ ਬਾਬੂ ਰਾਮ ਵਾਸੀ ਬਠਿੰਡਾ ਨਵੀਂ ਬਸਤੀ, ਡਾਇਰੈਕਟਰ ਭੁਪਿੰਦਰਾ ਫਲੋਰ ਮਿਲਜ਼ ਪ੍ਰਾ: ਲਿਮ: ਬਠਿੰਡਾ। | ਮਹਿੰਦਰ ਸਿੰਘ ਪੁੱਤਰ ਗੁਰਬਖਸ਼ ਸਿੰਘ ਪੁੱਤਰ ਚੰਦਾ ਸਿੰਘ 500/10309 ਹਿੱਸਾ ਪਰਮਿੰਦਰ ਸਿੰਘ ਪੁੱਤਰ ਜਸਵੀਰ ਸਿੰਘ ਪੁੱਤਰ ਹਰਨੇਕ ਸਿੰਘ 500/10309 ਹਿੱਸਾ ਰਾਜੀਵ ਕੁਮਾਰ ਪੁੱਤਰ ਸਾਧੂ ਰਾਮ ਪੁੱਤਰ ਦੇਸ ਰਾਜ 500/10309 ਹਿੱਸਾ, ਜੀਵਨ ਕੁਮਾਰ ਪੁੱਤਰ ਗਿਆਨ ਚੰਦ, ਪੁੱਤਰ ਬਨਾਰਸੀ ਦਾਸ 500/10309 ਹਿੱਸਾ, ਬਲਰਾਜ ਗੋਇਲ ਪੁੱਤਰ ਮੁਰਾਰੀ ਲਾਲ ਪੁੱਤਰ ਲੱਖੀ ਰਾਮ 250/10309 ਹਿੱਸਾ ਰੋਹਿਤ ਕੁਮਾਰ ਪੁੱਤਰ ਸੁਰਿੰਦਰ ਕੁਮਾਰ ਪੁੱਤਰ ਬਸੰਤ ਲਾਲ 250/10309 ਹਿੱਸਾ ਨਰੋਤਮ ਸਿੰਘ ਪੁੱਤਰ ਜਗੀਰ ਸਿੰਘ ਪੁੱਤਰ ਸਰਵਨ ਸਿੰਘ 250/10309 ਹਿੱਸਾ, ਗੁਰਚਰਨ ਸਿੰਘ ਪੁੱਤਰ ਵਰਿਆਮ ਸਿੰਘ ਪੁੱਤਰ ਸੁੰਦਰ ਸਿੰਘ ਸਾਕਨ, ਜੱਸੀ ਪੌਂ ਪਾਲੀ 250/10309 ਹਿੱਸਾ ਸੁਧੀਰ ਕੁਮਾਰ | -ਉਹੀ- | 49,00,000 | 2,94,000 | 3,19,500 |

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| | | | | ਪੁੱਤਰ ਬਚਨ ਦਾਸ ਪੁੱਤਰ ਲੱਭੂ ਰਾਮ 200/10309 ਹਿੱਸਾ, ਕਾਮਨੀ ਰਾਣੀ ਪਤਨੀ ਰਾਜੇਸ਼ ਕੁਮਾਰ ਪੁੱਤਰ ਹੰਸ ਰਾਜ' 250/10309 ਹਿੱਸਾ, ਮੱਖਣ ਲਾਲ ਪੁੱਤਰ ਮੇਲਾ ਰਾਮ ਪੁੱਤਰ ਜੀਊਣਾ ਰਾਮ ਸਾਕਨ, ਰਾਮਾ ਮੰਡੀ, 500/10309 ਹਿੱਸਾ, ਰਾਜਿੰਦਰ ਕੁਮਾਰ ਪੁੱਤਰ ਜਗਨ ਨਾਥ ਪੁੱਤਰ ਬਾਬੂ ਰਾਮ 952/10309 ਹਿੱਸਾ ਹਰੀਸ਼ ਕੁਮਾਰ ਪੁੱਤਰ ਚੰਦਰ ਪਾਲ 250/10309 ਹਿੱਸਾ ਕੁਲਵੰਤ ਸਿੰਘ ਪੁੱਤਰ ਦਰਬਾਰਾ ਸਿੰਘ ਸਾਕਨ ਬੁਰਜ ਮਹਿਮਾ 1000/10309 ਹਿੱਸਾ, ਹਰਨੇਕ ਸਿੰਘ ਪੁੱਤਰ ਮੁਨਸ਼ੀ ਸਿੰਘ ਸਾਕਨ ਡੋਡ 1000/10309 ਹਿੱਸਾ, ਹੁਕਮ ਚੰਦ ਪੁੱਤਰ ਹਰੀ ਰਾਮ ਪੁੱਤਰ ਰਾਜਾ ਰਾਮ 750/10309 | | | | |

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| | | | | ਹਿੱਸਾ, ਵਿਪਨ ਕੁਮਾਰ ਪੁੱਤਰ ਧਰਮਵੀਰ 750/10309 ਹਿੱਸਾ ਰਾਮ ਕਿਸ਼ਨ ਪੁੱਤਰ ਜਗਨ ਨਾਥ ਪੁੱਤਰ ਗਨਪਤ ਰਾਏ 1000/10309 ਹਿੱਸਾ, ਗੁਰਜੰਟ ਸਿੰਘ ਪੁੱਤਰ ਦਰਬਾਰਾ ਸਿੰਘ 657/10309 ਹਿੱਸਾ, ਸਾਕਨ ਬਠਿੰਡਾ । | | | | |
| 7. | 2371 | 24.6.99 | ਦਰਸ਼ਨ ਕੁਮਾਰ ਪੁੱਤਰ ਜਗਨ ਨਾਥ ਪੁੱਤਰ ਬਾਬੂ ਰਾਮ ਵਾਸੀ ਬਠਿੰਡਾ ਡਾਇਰੈਕਟਰ ਭੁਪਿੰਦਰਾ ਫਲੋਰ ਮਿਲਜ਼ ਪ੍ਰਾ: ਲਿਮ:, ਬਠਿੰਡਾ । | ਦਰਸ਼ਨ ਕੁਮਾਰ ਪੁੱਤਰ ਬਾਬੂ ਰਾਮ ਬਠਿੰਡਾ 1000/10309 ਹਿੱਸਾ ਬਠਿੰਡਾ ਸੋਮਾ ਰਾਣੀ ਪਤਨੀ ਰੋਸ਼ਨ ਲਾਲ ਪੁੱਤਰ ਮਾਘੀ ਰਾਮ 500/10309 ਹਿੱਸਾ ਬਠਿੰਡਾ ਤਰਲੋਚਨ ਕੁਮਾਰ ਪੁੱਤਰ ਰਾਜ ਕੁਮਾਰ ਪੁੱਤਰ ਡਿਪਟੀ ਰਾਮ 500/10309 ਹਿੱਸਾ ਬਠਿੰਡਾ ਨਰਿੰਦਰ ਸਿੰਘ ਪੁੱਤਰ ਨਛੱਤਰ ਸਿੰਘ ਪੁੱਤਰ ਪਿਆਰਾ ਸਿੰਘ | ਬੇਨਾਮਾ | 49,00,000 | 2,94,000 | 3,19,500 |

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| | | | | 1000/10309 ਹਿੱਸਾ ਮੂਲਾ<br>ਸਿੰਘ ਵਾਲਾ ਗੁਰਵਿੰਦਰ ਸਿੰਘ<br>ਪੁੱਤਰ ਦਰਸ਼ਨ ਸਿੰਘ ਪੁੱਤਰ<br>ਹਰਨੇਕ ਸਿੰਘ 1000/10309<br>ਹਿੱਸਾ ਬਠਿੰਡਾ, ਮੁਕੇਸ਼ ਕੁਮਾਰ<br>ਪੁੱਤਰ ਵਿਜੈ ਕੁਮਾਰ ਪੁੱਤਰ ਵਿਲਾਇਤੀ<br>ਰਾਮ 500/10309 ਹਿੱਸਾ, ਅਸ਼ੋਕ<br>ਕੁਮਾਰ ਪੁੱਤਰ ਰੂਪ ਚੰਦ ਪੁੱਤਰ<br>ਨਰਾਇਣ ਦਾਸ 500/10309 ਹਿੱਸਾ<br>ਸ਼ਸ਼ੀ ਪਤਨੀ ਕਿਸ਼ਨ ਚੰਦ ਪੁੱਤਰ<br>ਸ਼ੰਭੂ ਰਾਮ 1000/10309 ਹਿੱਸਾ,<br>ਗੁਰਜ਼ੰਟ ਸਿੰਘ ਪੁੱਤਰ ਬਲਦੇਵ ਸਿੰਘ<br>ਪੁੱਤਰ ਕਿਰਪਾਲ ਸਿੰਘ 500/10309<br>ਹਿੱਸਾ ਭਰਪੂਰ ਸਿੰਘ ਪੁੱਤਰ ਕਰਨੈਲ<br>ਸਿੰਘ ਪੁੱਤਰ ਬੇਲਾ ਸਿੰਘ 500/10309<br>ਹਿੱਸਾ, ਰਮੇਸ਼ ਕੁਮਾਰ ਪੁੱਤਰ ਬਾਬੂ<br>ਰਾਮ ਪੁੱਤਰ ਸੰਤ ਰਾਮ 1000/10309<br>ਹਿੱਸਾ ਅੰਮ੍ਰਿਤ ਅਗਰਵਾਲ ਪੁੱਤਰ<br>ਸੁਰਿੰਦਰ ਕੁਮਾਰ ਪੁੱਤਰ ਮੋਹਨ ਲਾਲ | | | | |

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| | | | | 619/10309 ਹਿੱਸਾ ਵਿਵੇਕ ਅਗਰਵਾਲ ਪੁੱਤਰ ਸੁਰਿੰਦਰ ਕੁਮਾਰ, ਮੋਹਨ ਲਾਲ 619/10309 ਹਿੱਸਾ ਸਵਰਨ ਕਾਂਤਾ ਪਤਨੀ ਕਸਤੂਰੀ ਲਾਲ ਪੁੱਤਰ ਜਗਨ ਨਾਥ 500/10309 ਹਿੱਸਾ ਆਤਮਾ ਰਾਮ ਪੁੱਤਰ ਬਨਾਰਸੀ ਦਾਸ ਪੁੱਤਰ ਨਰਾਇਣਾ ਮੱਲ 500/10309 ਹਿੱਸਾ ਵਾਸੀ ਬਠਿੰਡਾ । | | | | |
| | | | | | ਕੁੱਲ ਜੋੜ | | 6,81,360 | |

## ਰੂਟ ਪਰਮਿਟ ਜਾਰੀ ਕਰਨੇ

*1725 (ਸੀ.ਯੂ). ਕਾਮਰੇਡ ਹਰਦੇਵ ਸਿੰਘ ਅਰਸ਼ੀ : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲਾਂ 1998-99 ਅਤੇ 1999-2000 (ਮਿਤੀ ਅੰਤ ਤੱਕ) ਦੇ ਦੌਰਾਨ ਮਿੰਨੀ ਬੱਸ ਪਰਮਿਟਾਂ ਤੋਂ ਇਲਾਵਾ ਲੰਬੇ ਰੂਟਾਂ ਲਈ ਜਾਰੀ ਕੀਤੇ ਗਏ ਰੂਟ ਪਰਮਿਟਾਂ ਦੀ ਕੁੱਲ ਗਿਣਤੀ ਅਤੇ ਵੇਰਵੇ ਕੀ-ਕੀ ਹਨ ;

(ਅ) ਅਜਿਹੇ ਵਿਅਕਤੀਆਂ/ਟ੍ਰਾਂਸਪੋਰਟ ਕੰਪਨੀਆਂ ਦੇ ਨਾਂ ਅਤੇ ਪਤੇ ਕੀ-ਕੀ ਹਨ ਜਿਨ੍ਹਾਂ ਨੂੰ ਉਪਰੋਕਤ ਭਾਗ (ੳ) ਵਿਚ ਵਰਣਿਤ ਪਰਮਿਟ ਜਾਰੀ ਕੀਤੇ ਗਏ ਹਨ ?

**ਸਰਦਾਰ ਰਘਬੀਰ ਸਿੰਘ** : (ੳ) ਸਾਲਾਂ 1998-99 ਅਤੇ 1999-2000 (31-10-99) ਤੱਕ ਲੰਬੇ ਰੂਟਾਂ ਦੀਆਂ ਬੱਸਾਂ ਲਈ ਹੇਠ ਲਿਖੇ ਰੂਟ ਪਰਮਿਟ ਜਾਰੀ ਕੀਤੇ ਗਏ ।

| 1998-99 | 1999-2000 (31-10-99 ਤੱਕ) |
|---|---|
| 29 | 51 |

ਪਰਮਿਟਾਂ ਦੇ ਵੇਰਵੇ ਅਨੁਲੱਗ ਵਿਚ ਦਿੱਤੇ ਗਏ ਹਨ ।

(ਅ) ਉਪਰ ਪੈਰ੍ਹਾ (ੳ) ਵਿਚ ਦਰਸਾਏ ਪਰਮਿਟ ਜਿਨ੍ਹਾਂ ਨੂੰ ਅਲਾਟ ਕੀਤੇ ਗਏ ਉਨ੍ਹਾਂ ਦੇ ਨਾਂ ਪਤੇ ਅਨੁਲੱਗ ਵਿਚ ਦਿੱਤੇ ਗਏ ਹਨ ।

## ਅਨੁਲੱਗ

1-4-1998 ਤੋਂ 31-10-1999 ਤੱਕ ਜਾਰੀ ਸਟੇਜ਼ ਕੈਰਿਜ ਪਰਮਿਟ ਧਾਰੀਆਂ ਦੇ ਨਾਂ ਪਤਿਆ ਦਾ ਵੇਰਵਾ ।

| ਲੜੀ ਨੰ: | ਰੂਟ ਦਾ ਨਾਮ | ਇਕ ਪਾਸੇ ਦੇ ਕਿਲੋ ਮੀ: | ਜਾਰੀ ਕੀਤੇ ਪਰਮਿਟ | ਵਾਪਸੀ ਫੇਰੇ | ਕੁੱਲ ਮਾਈਲੇਜ਼ | ਜਾਰੀ ਕੀਤੇ ਪਰਮਿਟ ਧਾਰੀਆਂ/ਟਰਾਂਸਪੋਰਟ ਕੰਪਨੀਆਂ ਦੇ ਨਾਂ ਅਤੇ ਪਤੇ | ਵਿਸ਼ੇਸ਼ ਕਥਨ |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| **1-4-98 ਤੋਂ 31-3-99** | | | | | | | |
| 1. | ਚੰਡੀਗੜ੍ਹ-ਅਬੋਹਰ ਵਾਇਆ ਪਟਿਆਲਾ, ਸੰਗਰੂਰ । | 322 | 2 | 1 | 664 | ਜੀ.ਐਮ.,ਪੀ.ਆਰ.ਟੀ.ਸੀ., ਚੰਡੀਗੜ੍ਹ | ਐਸ.ਟੀ.ਸੀ. ਪੰਜਾਬ |
| 2. | ਮੋਹਾਲੀ-ਪਟਿਆਲਾ ਵਾਇਆ ਬਨੂੜ, ਰਾਜਪੁਰਾ । | 78 | 1 | 1 | 156 | ਅੰਬਾਲਾ ਬੱਸ ਸਿੰਡੀਕੇਟ ਪ੍ਰਾਈਵੇਟ ਲਿਮਟਿਡ ਰੋਪੜ | ਸਟੇਟ |
| 3. | ਸੰਗਰੂਰ ਲਹਿਰਾ ਵਾਇਆ ਮੂਨਕ ਚੀਮਾਂ | 58 | 1 | 1 | 116 | ਜੈਨ ਮੋਟਰਜ਼ ਰਜਿ. ਪਟਿਆਲਾ ਹੈਡ ਆਫਿਸ ਪਾਤੜਾਂ । | ਐਸ.ਟੀ.ਸੀ. ਪੰਜਾਬ |

| 1 | 2 | 3 | 4 | | 5 | 7 | 8 |
|---|---|---|---|---|---|---|---|
| 4. | ਮੁਬਾਰਕਪੁਰ-ਪਟਿਆਲਾ ਵਾਇਆ ਜ਼ੀਰਕਪੁਰ, ਰਾਜਪੁਰਾ । | 67 | 1 | 2 | 268 | ਜੀ. ਐਮ., ਪੀ. ਆਰ. ਟੀ. ਪਟਿਆਲਾ-1 | -ਉਹੀ- |
| 5. | ਸੰਗਰੂਰ-ਲਹਿਰਾ ਵਾਇਆ ਨਮੋਲ ਚੀਮਾਂ | 58 | 1 | 1 | 116 | ਰਾਮ ਸਿੰਘ, ਰਘਬੀਰ ਸਿੰਘ ਅਤੇ ਮੱਘਰ ਸਿੰਘ, ਮਾਰਫਤ ਕੁਲਦੀਪ ਸਿੰਘ ਵਾਰਡ ਨੰ: 15 ਮਾਨਸਾ । | -ਉਹੀ- |
| 6. | ਪਟਿਆਲਾ-ਅੰਬਾਲਾ ਸਿਟੀ ਵਾਇਆ ਸਨੌਰ ਪੰਘਰ, ਨਨੀਉਲਾ । | 53 | 1 | 3 | 318 | ਜੀ. ਐਮ., ਪੀ. ਆਰ. ਟੀ. ਸੀ. ਪਟਿਆਲਾ-1 | -ਉਹੀ- |
| 7. | ਸੰਗਰੂਰ ਅਬੋਹਰ ਵਾਇਆ ਬਰਨਾਲਾ ਬਠਿੰਡਾ । | 190 | 1 | 1/2 | 190 | ਮਹਿੰਦਰ ਸਿੰਘ ਪੁੱਤਰ ਪ੍ਰੀਤਮ ਸਿੰਘ ਸ਼੍ਰੀਮਤੀ ਅਮਰਜੀਤ ਕੌਰ ਪਤਨੀ ਜਗਜੀਤ ਸਿੰਘ ਅਤੇ ਮਹਿੰਦਰ ਕੌਰ ਪਤਨੀ ਬਲਦੇਵ ਸਿੰਘ ਪਿੰਡ ਕਿਲਾ ਰਾਏਪੁਰ । | ਹਾਈਕੋਰਟ ਵਲੋਂ |
| 8. | ਆਨੰਦਪੁਰ ਸਾਹਿਬ ਤੋਂ ਫਤਹਿਗੜ੍ਹ ਸਾਹਿਬ ਵਾਇਆ ਰੋਪੜ । | 93 | 1 | 1 | 181 | ਜੀ.ਐਮ., ਪੰਜਾਬ ਰੋਡਵੇਜ਼, ਰੋਪੜ | ਐਸ. ਟੀ. ਸੀ. ਪੰਜਾਬ । |
| 9. | ਮੋਹਾਲੀ-ਕਪੂਰਥਲਾ ਵਾਇਆ ਰੋਪੜ | 166 | 1 | 1 | 332 | ਹਰਜੀਤ ਸਿੰਘ, ਬਲਵਿੰਦਰ ਸਿੰਘ ਜਸਵਿੰਦਰ ਸਿੰਘ, ਪਿੰਡ ਤੇ ਡਾਕ : ਲਿਬੜਾ, ਲੁਧਿਆਣਾ । | ਸਟੇਟ/ਹਾਈਕੋਰਟ |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| | | | 1 | ½ | 166 | ਅਜੀਤਗੜ੍ਹ ਟਰਾਂਸਪੋਰਟ ਕੰਪਨੀ ਰਜਿ:, ਐਸ.ਏ.ਐਸ. ਨਗਰ (ਮੋਹਾਲੀ) । | -ਉਹੀ- |
| | | | 1 | ½ | 166 | ਕਪੂਰਥਲਾ ਬੱਸ ਟਰਾਂਸਪੋਰਟਜ਼ ਰਜਿ:, ਕਪੂਰਥਲਾ | -ਉਹੀ- |
| | | | 1 | ½ | 166 | ਕੁਲਦੀਪ ਸਿੰਘ, ਗੁਰਦੇਵ ਸਿੰਘ ਅਜੈਬ ਸਿੰਘ, ਜੋਗਿੰਦਰ ਸਿੰਘ, ਮਕਾਨ ਨੰ: 2396 ਫੇਜ਼-1, ਮੋਹਾਲੀ । | -ਉਹੀ- |
| 10. | ਚੰਡੀਗੜ੍ਹ-ਪਟਿਆਲਾ ਵਾਇਆ ਬਨੂੜ | 70 | 1 | 2 | 280 | ਜੀ.ਐਮ., ਪੰਜਾਬ ਰੋਡਵੇਜ਼, ਚੰਡੀਗੜ੍ਹ | ਐਸ.ਟੀ.ਸੀ. ਪੰਜਾਬ |
| 11. | ਚੰਡੀਗੜ੍ਹ-ਅੰਮ੍ਰਿਤਸਰ ਵਾਇਆ ਨਵਾਂਸ਼ਹਿਰ | 234 | 1 | 1 | 468 | -ਉਹੀ- | -ਉਹੀ- |
| 12. | ਪਟਿਆਲਾ-ਸਮਾਣਾ ਵਾਇਆ ਸੰਨਸਰਵਾਲ | 36 | 2 | 6 | 432 | ਜੀ.ਐਮ.,ਪੀ.ਆਰ.ਟੀ.ਸੀ. ਪਟਿਆਲਾ-2 | -ਉਹੀ- |
| 13. | ਕਪੂਰਥਲਾ-ਸੁਲਤਾਨਪੁਰ ਵਾਇਆ ਸੰਧਰ ਜੰਗੀਰ ਨਾਸੀਪੁਰ ਕਾਨੜ, ਮਸੀਤਾ | 38 | 1 | 3 | 228 | ਡੋਗਰਾਂਵਾਲਾ ਬੱਸ ਸਰਵਿਸ ਰਜਿ. ਪਿੰਡ ਡੋਗਰਾਂਵਾਲ, ਜ਼ਿਲ੍ਹਾ ਕਪੂਰਥਲਾ । | -ਉਹੀ- |
| 14. | ਪਠਾਨਕੋਟ-ਹੁਸ਼ਿਆਰਪੁਰ ਵਾਇਆਂ ਮੁਕੇਰੀਆ ਦਸੂਹਾ, ਗੜਦੀਵਾਲਾ | 101 | 1 | 1 | 202 | ਪ੍ਰਿਤਪਾਲ ਸਿੰਘ ਪੁੱਤਰ ਦਯਾਪਾਲ ਸਿੰਘ ਸਾਹਮਣੇ ਐਸ ਡੀ.ਐਮ. ਕੋਰਟ ਡਲਹੌਜ਼ੀ ਰੋਡ ਪਠਾਨਕੋਟ । | ਸਟੇਟ ਟਰਾਂਸਪੋਰਟ ਐਪੀਲੇਟ ਟ੍ਰਿਬਿਊਨਲ ਪੰਜਾਬ । |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 15. | ਮਾਨਸਾ–ਤਲਵੰਡੀ ਸਾਬੋ | 42 | 1 | 1 | 84 | ਬਠਿੰਡਾ ਬੱਸ ਕੰਪਨੀ ਰਜਿ: ਬਠਿੰਡਾ | ਐਸ. ਟੀ.ਸੀ., ਪੰਜਾਬ |
| 16. | ਬਟਾਲਾ–ਮਲੋਟ ਵਾਇਆ ਫਰੀਦਕੋਟ | 239 | 4 | 2 | 956 | ਪੰਜਾਬ ਰੋਡਵੇਜ਼, ਮੁਕਤਸਰ । | –ਉਹੀ– |
| 17. | ਅਬੋਹਰ ਅੰਮ੍ਰਿਤਸਰ ਵਾਇਆ ਮਲੋਟ | 232 | 4 | 2 | 928 | –ਉਹੀ– | –ਉਹੀ– |
| 1-4-99 ਤੋਂ 31–10–99 | | | | | | | |
| 1. | ਚੰਡੀਗੜ੍ਹ-ਪਟਿਆਲਾ ਵਾਇਆ ਮੋਹਾਲੀ ਬਨੂੜ, ਰਾਜਪੁਰਾ । | 72 | 1 | 2 | 203 | ਜੀ.ਐਮ., ਪੰਜਾਬ ਰੋਡਵੇਜ਼, ਚੰਡੀਗੜ੍ਹ | ਐਸ.ਟੀ.ਸੀ., ਪੰਜਾਬ |
| 2. | ਚੰਡੀਗੜ੍ਹ–ਪਟਿਆਲਾ ਵਾਇਆ ਲਾਂਡਰਾਂ, ਚੁੰਨੀ, ਸਰਹੰਦ । | 83 | 1 | 2 | 322 | –ਉਹੀ– | –ਉਹੀ– |
| 3. | ਚੰਡੀਗੜ੍ਹ-ਜਵਾਲਾ ਜੀ ਵਾਇਆ ਰੋਪੜ ਨੰਗਲ । | 205 | 2 | 1 | 410 | ਜੀ.ਐਮ.,ਪੀ.ਆਰ.ਟੀ.ਸੀ., ਚੰਡੀਗੜ੍ਹ | –ਉਹੀ– |
| 4. | ਪਾਤੜਾਂ, ਨੈਣਾ ਦੇਵੀ ਵਾਇਆ ਸਮਾਣਾ ਪਟਿਆਲਾ, ਰੋਪੜ | 215 | 1 | 1 | 430 | ਜੀ.ਐਮ.,ਪੀ.ਆਰ.ਟੀ.ਸੀ., ਪਟਿਆਲਾ–1 | –ਉਹੀ– |
| 5. | ਬਰਨਾਲਾ ਨੈਣਾ ਦੇਵੀ ਵਾਇਆ ਸੰਗਰੂਰ ਪਟਿਆਲਾ, ਸਰਹੰਦ | 254 | 2 | 1 | 508 | ਜੀ.ਐਮ.,ਪੀ.ਆਰ.ਟੀ.ਸੀ., ਬਰਨਾਲਾ | –ਉਹੀ– |
| 6. | ਪਟਿਆਲਾ-ਧਰਮਸ਼ਾਲਾ ਵਾਇਆ ਲੁਧਿਆਣਾ ਹੁਸ਼ਿਆਰਪੁਰ | 298 | 2 | 1 | 596 | ਜੀ.ਐਮ.,ਪੀ.ਆਰ.ਟੀ.ਸੀ., ਲੁਧਿਆਣਾ | –ਉਹੀ– |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 7. | ਕਪੂਰਥਲਾ ਸਜੌਲੀ ਵਾਇਆ ਜਲੰਧਰ ਫਗਵਾੜਾ | 305 | 2 | 1 | 610 | ਜੀ.ਐਮ.,ਪੀ.ਆਰ.ਟੀ.ਸੀ. ਕਪੂਰਥਲਾ | –ਉਹੀ |
| 8. | ਨਾਭਾ-ਪਟਿਆਲਾ ਵਾਇਆ ਰਾਮਗੜ੍ਹ ਕਲਿਆਣਾ, ਬੂਹੀ | 35 | 1 | 3 | 210 | ਜਗਦੀਪ ਸਿੰਘ ਪੁੱਤਰ ਅਮਰਜੀਤ ਸਿੰਘ ਪਿੰਡ ਭਾਗੋ ਮਾਜਰਾ ਜ਼ਿਲ੍ਹਾ ਪਟਿਆਲਾ । | -ਉਹੀ- ਸਟੇਟ ਪੰਜਾਬ |
| 9. | ਪਟਿਆਲਾ-ਸ਼ਿਮਲਾ-ਸੰਜੌਲੀ | 199 | 2 | 2 | 210 | ਦਾਰਾ ਸਿੰਘ ਪੁੱਤਰ ਮਲਕੀਅਤ ਸਿੰਘ ਪਿੰਡ ਦਿੱਤੂਪੁਰ । | -ਉਹੀ- |
| 10. | ਚੰਡੀਗੜ੍ਹ-ਦਿੱਲੀ ਵਾਇਆ ਅੰਬਾਲਾ | 260 | 2 | 1 | 520 | ਜੀ.ਐਮ.,ਪੀ.ਆਰ.ਟੀ.ਸੀ., ਚੰਡੀਗੜ੍ਹ | –ਉਹੀ- |
| 11. | ਲੁਧਿਆਣਾ-ਮਨਾਲੀ ਵਾਇਆ ਰੋਪੜ ਵਾਇਆ ਕੀਰਤਪੁਰ ਸਾਹਿਬ । | 378 | 2 | 1 | 756 | ਜੀ. ਐਮ., ਪੰਜਾਬ ਰੋਡਵੇਜ਼, ਲੁਧਿਆਣਾ | -ਉਹੀ– |
| 12. | ਪਟਿਆਲਾ-ਦਿੱਲੀ ਵਾਇਆ ਅੰਬਾਲਾ ਕਰਨਾਲ । | 271 | 2 | 1 | 542 | ਜੀ.ਐਮ.,ਪੀ.ਆਰ.ਟੀ.ਸੀ., ਪਟਿਆਲਾ-2 | -ਉਹੀ- |
| 13. | ਸੰਗਰੂਰ ਰਾਮਾ ਮੰਡੀ ਵਾਇਆ ਬਰਨਾਲਾ ਰਾਮਪੁਰਾ । | 140 | 1 | 1 | 280 | ਹੰਸਾਲੀ ਟਰਾਂਸਪੋਰਟ ਕੰਪਨੀ ਰਜਿ: ਹੰਸਾਲੀ, ਫਤਿਹਗੜ੍ਹ ਸਾਹਿਬ । | ਐਸ.ਟੀ.ਸੀ. ਪੰਜਾਬ |
| | | | 1 | 1 | 280 | ਸਰਦਾਰ ਬੱਸ ਸਰਵਿਸ ਰਜਿ., ਸੰਗਰੂਰ | -ਉਹੀ- |
| | | | 1 | 1 | 280 | ਨੈਸ਼ਨਲ ਟਰਾਂਸਪੋਰਟਜ਼, ਰਾਮਪੁਰਾ ਫੂਲ ਬਠਿੰਡਾ। | -ਉਹੀ- |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| | | | 1 | 1 | 280 | ਹਾਈਟੈਕ ਟਰਾਂਸਪੋਰਟ ਕੰਪਨੀ ਰਜਿ: ਰਾਮਪੁਰਾ ਫੂਲ, ਜ਼ਿਲ੍ਹਾ ਬਠਿੰਡਾ | -ਉਹੀ- |
| 14. | ਲੁਧਿਆਣਾ-ਚੰਡੀਗੜ੍ਹ ਵਾਇਆ ਖੰਨਾ ਸਰਹੰਦ | 112 | 2 | 2 | 448 | ਜੀ.ਐਮ.,ਪੀ.ਆਰ.ਟੀ.ਸੀ., ਲੁਧਿਆਣਾ | -ਉਹੀ- |
| 15. | ਪਟਿਆਲਾ-ਲੁਧਿਆਣਾ ਵਾਇਆ ਨਾਭਾ ਮਲੇਰਕੋਟਲਾ । | 111 | 3 | 3 | 666 | -ਉਹੀ- | -ਉਹੀ- |
| 16. | ਸੰਗਰੂਰ-ਚਿੰਤਪੁਰਨੀ ਵਾਇਆ ਮਲੇਰਕੋਟਲਾ ਲੁਧਿਆਣਾ | 214 | 2 | 2 | 856 | ਜੀ.ਐਮ.,ਪੀ.ਆਰ.ਟੀ.ਸੀ., ਸੰਗਰੂਰ | -ਉਹੀ- |
| 17. | ਭਾਲਾਂ-ਨੈਣਾਂ ਦੇਵੀ ਵਾਇਆ ਭਾਖੜਾ | 51 | 2 | 2 | 204 | ਜੀ. ਐਮ., ਪੰਜਾਬ ਰੋਡਵੇਜ਼, ਨੰਗਲ | -ਉਹੀ- |
| 18. | ਬਟਾਲਾ-ਡੇਰਾ ਬਾਬਾ ਨਾਨਕ ਵਾਇਆ ਕਿਲਾ ਲਾਲ ਸਿੰਘ | 30 | 1 | 4 | 240 | ਹਰਮੀਤ ਸਿੰਘ ਪੁੱਤਰ ਇੰਦਰਜੀਤ ਸਿੰਘ ਜੰਡਿਆਲਾ ਗੁਰੂ, ਅੰਮ੍ਰਿਤਸਰ । | -ਉਹੀ- ਸਟੇਟ ਪੰਜਾਬ |
| 19. | ਪੱਟੀ-ਖੇਮਕਰਨ ਵਾਇਆ ਚੀਮਾ, ਬਰਵਾਲਾ ਕੋਟ ਬੁੱਢਾ, ਭੰਗਾਲਾਂ ਗਜ਼ਲ | 37 | 1 | 11 | 111 | ਦੀ ਸੁਖਮਨੀ (ਟੀ.ਏ.) ਟਰਾਂਸਪੋਰਟ ਕੰਪਨੀ ਮਾਰਫਤ ਸੰਘਾ ਵਾਇਨਾਂਸ ਸਾਹਮਣੇ ਡੇਅਲੀ ਅਜੀਤ ਜਲੰਧਰ | -ਉਹੀ- |
| 20. | ਅੰਮ੍ਰਿਤਸਰ-ਬਠਿੰਡਾ ਵਾਇਆ ਜੈਤੋਂ | 184 | 3 | 12 | 552 | ਮੋਹਿੰਦਰ ਟਰਾਂਸਪੋਰਟ ਕੰਪਨੀ ਰਜਿ: ਅੰਮ੍ਰਿਤਸਰ । | ਐਸ.ਟੀ.ਸੀ. |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 21. | ਅਬੋਹਰ-ਅੰਮ੍ਰਿਤਸਰ ਵਾਇਆ ਮਲੋਟ | 232 | 1 | 1/2 | 232 | ਅਪਨਾ ਟਰੈਵਲਜ਼ ਪ੍ਰਾ. ਲਿਮ: | ਐਸ.ਟੀ.ਸੀ. ਪੰਜਾਬ |
| 22. | ਬਟਾਲਾ-ਮਲੋਟ ਵਾਇਆ ਫਰੀਦਕੋਟ | 239 | 1 | 1/2 | 239 | -ਉਹੀ- | -ਉਹੀ- |
| 23. | ਬਠਿੰਡਾ-ਖਨੌਰੀ | 159 | 3 | 2 | 636 | ਪੀ.ਆਰ.ਟੀ.ਸੀ., ਬਠਿੰਡਾ | -ਉਹੀ- |
| 24. | ਬਠਿੰਡਾ-ਗਿੱਦੜਬਾਹਾ | 32 | 1 | 4 | 256 | ਪੀ.ਆਰ.ਟੀ.ਸੀ., ਬਠਿੰਡਾ-2 | -ਉਹੀ- |
| 25. | ਬਠਿੰਡਾ-ਕੋਠੇ ਅਬਲੂ | 28 | 1 | 4 | 224 | ਮਧੀਰ ਟਰਾਂਸਪੋਰਟ ਕੰਪਨੀ ਰਜਿ: ਮਧੀਰ | -ਉਹੀ- |
| 26. | ਬਠਿੰਡਾ-ਬੁਢਲਾਡਾ | 85 | 2 | 2 | 240 | ਪੀ.ਆਰ.ਟੀ.ਸੀ., ਬਠਿੰਡਾ | -ਉਹੀ- |
| 27. | ਬਠਿੰਡਾ ਅੰਮ੍ਰਿਤਸਰ ਵਾਇਆ ਜੈਤੋਂ | 184 | 2 | 1 | 368 | ਰਾਜ ਟਰਾਂਸਪੋਰਟ ਕੰਪਨੀ ਪ੍ਰਾ: ਲਿ: ਅੰਮ੍ਰਿਤਸਰ । | ਸਟੇਟ ਪੰਜਾਬ |
| | | | 51 | | | | |

**ਸ਼ਹੀਦ ਭਗਤ ਸਿੰਘ ਯਾਦਗਾਰ ਅਜਾਇਬ ਘਰ ਵਿਚੋਂ ਕਾਮਰੇਡ**

**ਪੰਡਿਤ ਕਿਸ਼ੋਰੀ ਲਾਲ ਦੀ ਫੋਟੋ ਨੂੰ ਉਤਾਰਨਾ**

*1726. (ਸੀ. ਯੂ.) **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲਿਆਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ ਜੂਨ, 1999 ਦੇ ਮਹੀਨੇ ਵਿੱਚ ਕੋਈ ਸ਼ਿਕਾਇਤ ਪ੍ਰਾਪਤ ਹੋਈ ਹੈ ਜਿਸ ਵਿੱਚ ਇਹ ਦੋਸ਼ ਲਗਾਇਆ ਗਿਆ ਹੈ ਕਿ ਪਿੰਡ ਖੱਟਕੜ ਕਲਾਂ ਨੇੜੇ ਸ਼ਹੀਦ ਭਗਤ ਸਿੰਘ ਯਾਦਗਾਰ ਅਜ਼ਾਇਬ ਘਰ ਵਿਚੋਂ ਸ਼ਹੀਦੇ-ਆਜ਼ਮ ਸਰਦਾਰ ਭਗਤ ਸਿੰਘ ਦੇ ਨਿਕਟ ਸਾਥੀ ਸਵਰਗਵਾਸੀ ਕਾਮਰੇਡ ਪੰਡਿਤ ਕਿਸ਼ੋਰੀ ਲਾਲ ਦੀ ਫੋਟੋ "ਫਾਲਤੂ" ਕਹਿ ਕੇ ਉਤਾਰ ਦਿੱਤੀ ਗਈ ਹੈ, ਜੇਕਰ ਅਜਿਹਾ ਹੋਵੇ ਤਾਂ ਉਸ ਦੀ ਇੱਕ ਕਾਪੀ ਅਤੇ ਉਸ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਸਦਨ ਦੀ ਮੇਜ਼ ਤੇ ਰੱਖੇ ਜਾਣ ?

**ਚੌਧਰੀ ਸਵਰਨਾ ਰਾਮ** : ਹਾਂ ਜੀ । ਸ੍ਰੀ ਸੱਤਪਾਲ ਡਾਂਗ, ਸਾਬਕਾ ਐਮ.ਐਲ.ਏ. ਦੀ ਦੀ ਦਰਖਾਸਤ ਮਿਤੀ 6.6.99 ਦੀ ਕਾਪੀ ਅਤੇ ਇਸ ਤੇ ਡਿਪਟੀ ਕਮਿਸ਼ਨਰ, ਨਵਾਂ ਸ਼ਹਿਰ ਵੱਲੋਂ ਦਿੱਤੀ ਗਈ ਰਿਪੋਰਟ ਦੀ ਕਾਪੀ ਕ੍ਰਮਵਾਰ ਅਨੁਲੱਗ 'ੳ' ਅਤੇ 'ਅ' ਤੇ ਰੱਖੀ ਜਾਂਦੀ ਹੈ ।

**(Annexure-A)**

Dated 6-6-99

SATYA PAL DANG, Eakta Bhawan
CHHEHARTA (Amritsar)
PIN-143105.

Dear Shri Badal Sahib,

You have personally proclaimed more than once that your Govt. will houonr all martyrs, Freedom fighters notwithstancing their political convictions. Here is something which makes mockery of these proclaimations.

Late Comrade Pandit Kishori Lal was a very close comrade of Shaheed-e-Azam Bhagat Singh. Alongwith Bhagat Singh and others, he too was sentenced to death in the Lahore conspiracy case. Only because of his young age this was changed to life imprisonment. After India achieved independence, Comrade Pandit Kishori Lal did not give up life of sacrifices and hardships. He fought shoulder to shoulder with Martyr Karnail Singh Isroo for liberation of Goa and its merger with India. Till the day on which he breathed his last i. e. 11-7-90, he struggled and made sacrifices for toiling sections of our people.

ਫੇਜ਼ 10 ਐਸ.ਏ.ਐਸ. ਨਗਰ (ਮੁਹਾਲੀ) ਵਿਖੇ ਸਥਿਤ ਆਈ.ਟੀ.ਆਈ. ਟ੍ਰੇਨਿੰਗ ਸੈਂਟਰ ਨੂੰ ਬਦਲਣਾ

*1865. (ਸੀ.ਯੂ.) (1) ਕਾਮਰੇਡ ਅਜੈਬ ਸਿੰਘ ਰੌਂਤਾ
(2) ਕਾਮਰੇਡ ਹਰਦੇਵ ਸਿੰਘ ਅਰਸ਼ੀ : ਕੀ ਤਕਨੀਕੀ

ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ ਸਾਲ 1999 ਦੌਰਾਨ ਮਕਾਨ ਨੰ: 2442, ਫੇਜ਼ 10, ਮੁਹਾਲੀ ਵਿਖੇ ਸਥਿਤ ਆਈ. ਟੀ.ਆਈ. ਟ੍ਰੇਨਿੰਗ ਸੈਂਟਰ ਨੂੰ ਬਦਲਣ ਲਈ ਇਲਾਕੇ ਦੇ ਵਸਨੀਕਾਂ ਤੋਂ ਕੋਈ ਪ੍ਰਤੀ ਬੇਨਤੀਆਂ ਪ੍ਰਾਪਤ ਹੋਈਆਂ ਸਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਇਕ ਕਾਪੀ ਅਤੇ ਉਸ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਸਦਨ ਦੀ ਮੇਜ਼ ਤੇ ਰੱਖੇ ਜਾਣ ?

**ਸਰਦਾਰ ਜਗਦੀਸ਼ ਸਿੰਘ ਗਰਚਾ :** ਹਾਂ, ਸ੍ਰੀਮਾਨ ਜੀ,

1. ਰਿਲੇਟਿਡ ਇੰਸਟਰਕਸ਼ਨਜ਼ ਸੈਂਟਰ, ਕੋਠੀ ਨੰ: 2442, ਐਸ.ਏ.ਐਸ. ਨਗਰ ਫੇਜ਼-10, ਮੁਹਾਲੀ ਨੂੰ ਤਬਦੀਲ ਕਰਨ ਵਾਸਤੇ ਸਿਟੀਜ਼ਨ ਵੇਲਫੇਅਰ ਕੌਂਸਲ ਅਤੇ ਕਨਜ਼ੂਮਰ ਫੋਰਮ ਐਸ.ਏ.ਐਸ. ਨਗਰ, ਮੁਹਾਲੀ ਵਲੋਂ ਪ੍ਰਤੀ ਬੇਨਤੀਆਂ ਪ੍ਰਾਪਤ ਹੋਈਆਂ ਸਨ (ਕਾਪੀਆਂ ਨੱਥੀ ਹਨ)

2. ਪ੍ਰੈਜ਼ੀਡੈਂਟ ਮਿਉਂਸਿਪਲ ਕੌਂਸਲ ਐਸ.ਏ.ਐਸ. ਨਗਰ, ਮੁਹਾਲੀ ਵਲੋਂ ਇਸ ਸੈਂਟਰ ਨੂੰ ਇਥੋਂ ਨਾ ਬਦਲਣ ਬਾਰੇ ਪ੍ਰਤੀ ਬੇਨਤੀ ਪ੍ਰਾਪਤ ਹੋਈ ਸੀ। (ਕਾਪੀ ਨੱਥੀ ਹੈ)

ਫਿਰ ਵੀ ਇਸ ਸੈਂਟਰ ਨੂੰ ਇਸ ਇਮਾਰਤ ਵਿਚੋਂ ਨਾਨ-ਰੇਜ਼ੀਡੈਂਸ਼ਲ ਏਰੀਏ ਵਿਚ ਤਬਦੀਲ ਕਰਨ ਸਬੰਧੀ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

## Citizen Welfare Council (Regd.)
## Phase 10 S.A.S. Nagar (Mohali)

**Chairman .—** S. Ripudaman Singh Roop (Advocate), 2249, Phase-10, Mohali, Phone 673160, 677854.

**President :—** Er. Kirpal Singh Lallpura, 2210, Phase 10, Mohali, Phone 679198.

**Senior Vice President :—** S. Randhir Singh 2255, Phase 10, Mohali, Phone 262255.

**General Secretary :—** Trilcki Nath Sharma, 678, Phase 10, Mohali, Phone 676119.

Ref. 55/99-105 Date 12 Jan. 1999

[ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ]

ਸੇਵਾ ਵਿਖੇ

ਡਾਇਰੈਕਟਰ ਸਾਹਿਬ,
ਟੈਕਨੀਕਲ ਐਜੂਕੇਸ਼ਨ ਅਤੇ ਇੰਡਸਟਰੀਅਲ ਟ੍ਰੇਨਿੰਗ ਪੰਜਾਬ ।
ਸੈਕਟਰ 36, ਚੰਡੀਗੜ੍ਹ ।

ਵਿਸ਼ਾ :— ਕੋਠੀ ਨੰ: 2442, ਫੇਸ–10, ਮੁਹਾਲੀ ਤੋਂ ਆਈ.ਟੀ.ਆਈ. ਉਠਾਉਣ ਬਾਰੇ ।

ਸ਼੍ਰੀਮਾਨ ਜੀ,

ਬੇਨਤੀ ਹੈ ਕਿ ਆਪ ਦੇ ਵਿਭਾਗ ਦਾ ਟ੍ਰੇਨਿੰਗ ਸੈਂਟਰ (ਆਈ.ਟੀ.ਆਈ) ਕੋਠੀ ਨੰਬਰ 2442, ਫੇਜ਼–10 ਮੁਹਾਲੀ ਵਿਖੇ ਸਥਿਤ ਹੈ, ਜੋ ਇਸ ਫੇਜ਼ ਦੇ ਵਸਨੀਕਾਂ ਲਈ ਇਕ ਮੁਸੀਬਤ ਬਣਿਆ ਹੋਇਆ ਹੈ । ਜੋ ਇਸ ਪ੍ਰਕਾਰ ਹਨ :—

1. ਟ੍ਰੇਨਿੰਗ ਲਈ ਆਉਂਦੇ ਵਿਦਿਆਰਥੀ ਕੋਠੀਆਂ ਦੇ ਵਸਨੀਕਾਂ ਲਈ ਛੱਡੇ ਇਕ ਛੋਟੇ ਜਿਹੇ ਪਾਰਕ ਵਿਚ ਬੈਠੇ ਰਹਿੰਦੇ ਹਨ । ਜਿਨ੍ਹਾਂ ਕਾਰਨ ਕੋਠੀਆਂ ਦੀਆਂ ਇਸਤਰੀਆਂ, ਬੱਚੇ ਅਤੇ ਨੌਜਵਾਨ ਲੜਕੀਆਂ ਉਸ ਪਾਰਕ ਦੀ ਵਰਤੋਂ ਨਹੀਂ ਕਰ ਸਕਦੇ ।

2. ਟ੍ਰੇਨਿੰਗ ਲਈ ਆਉਂਦੇ ਨੌਜਵਾਨ ਲੜਕੇ ਰਾਹ ਜਾਂਦੀਆਂ ਨੌਜਵਾਨ ਲੜਕੀਆਂ ਤੇ ਇਸਤਰੀਆਂ ਨੂੰ ਆਵਾਜ਼ੇ ਕਸਦੇ ਰਹਿੰਦੇ ਹਨ । ਜਿਸ ਨਾਲ ਨੌਜਵਾਨ ਲੜਕੀਆਂ ਦਾ ਲੰਘਣਾ ਵੜਨਾ ਮੁਸ਼ਕਲ ਹੈ ।

3. ਕੁਝ ਸਮੇਂ ਤੋਂ ਟ੍ਰੇਨਿੰਗ ਲਈ ਆਉਂਦੇ ਨੌਜਵਾਨ ਲੜਕੇ ਉਸ ਬਲਾਕ ਦੀਆਂ ਗਲੀਆਂ ਵਿਚ ਆਮ ਹੀ ਘੁੰਮਦੇ ਫਿਰਦੇ ਰਹਿੰਦੇ ਹਨ ।

4. ਟ੍ਰੇਨਿੰਗ ਦੇ ਵਿਦਿਆਰਥੀਆਂ ਦਾ ਰੌਲਾ–ਰੱਪਾ ਅਤੇ ਗਾਲੀ–ਗਲੋਚ ਆਲੇ ਦੁਆਲੇ ਵਿਚ ਸ਼ੋਰ ਪ੍ਰਦੂਸ਼ਨ ਪੈਦਾ ਕਰਦਾ ਹੈ । ਜਿਸ ਨਾਲ ਵਸਨੀਕਾਂ ਦੀ ਪ੍ਰਾਈਵੇਸੀ ਖ਼ਤਮ ਹੁੰਦੀ ਹੈ ।

5. ਉਂਜ ਵੀ ਰਿਹਾਇਸ਼ੀ ਮਕਾਨਾਂ, ਕੋਠੀਆਂ ਵਿਚ ਦਫ਼ਤਰ/ਕਮਰਸ਼ੀਅਲ ਅਦਾਰੇ ਪੁੱਡਾ ਦੇ ਨਿਯਮਾਂ ਮੁਤਾਬਿਕ ਚਲਾਏ ਨਹੀਂ ਜਾ ਸਕਦੇ ।

ਉਪਰੋਕਤ ਕਾਰਨਾਂ ਕਰਕੇ ਇਸ 2442, ਫੇਜ਼–10 ਮੁਹਾਲੀ ਦੀ ਕੋਠੀ ਵਿਚੋਂ ਤੁਰੰਤ ਆਈ.ਟੀ.ਆਈ. ਦਾ ਟ੍ਰੇਨਿੰਗ ਕੇਂਦਰ ਬਦਲਿਆ ਜਾਵੇ । ਜੇਕਰ ਕੋਈ ਮਾੜੀ ਦੁਰਘਟਨਾ (ਜ਼ਿਲ੍ਹਾ ਸੰਗਰੂਰ ਦੀ ਕਿਰਨਜੀਤ ਕਾਂਡ ਵਰਗੀ) ਵਾਪਰ ਗਈ ਤਾਂ ਇਹ ਸਭ ਕਾਸੇ ਦੇ ਜ਼ਿੰਮੇਵਾਰੀ ਆਪ ਦੀ ਹੋਵੇਗੀ ।

ਯੋਗ ਕਾਰਵਾਈ ਲਈ :—

1. ਮੁੱਖ ਮੰਤਰੀ, ਪੰਜਾਬ, ਚੰਡੀਗੜ੍ਹ ।
2. ਰਾਜਪਾਲ, ਪੰਜਾਬ, ਚੰਡੀਗੜ੍ਹ ।
3. ਮੁੱਖ ਸਕੱਤਰ, ਪੰਜਾਬ, ਚੰਡੀਗੜ੍ਹ ।
4. ਸਕੱਤਰ, ਟੈਕਨੀਕਲ ਐਜੂਕੇਸ਼ਨ, ਪੰਜਾਬ ।
5. ਚੀਫ ਐਡਮਨਿਸਟਰੇਟਿਵ ਪੁੱਡਾ, ਪੰਜਾਬ, ਚੰਡੀਗੜ੍ਹ ।
6. ਐਡੀਸ਼ਨਲ ਚੀਫ ਐਡਮਨਿਸਟਰੇਟਿਵ, ਮੁਹਾਲੀ ।
7. ਐਸ.ਡੀ.ਐਮ., ਮੁਹਾਲੀ ।

ਵਿਸ਼ਵਾਸ਼ਪਾਤਰ,
ਸਹੀ/-
(ਤਰਲੋਕੀ ਨਾਥ ਸ਼ਰਮਾ)
General Secretary,
Citizen Welfare Council (Regd.)
Phase 10 S.A.S. Nagar Mohali.

## Consumer Forum (Regd.) S.A.S. Nagar (Mohali)

H.O.
143, Phase 3-A,
S.A.S. Nagar (Mohali)
Phone : 678785

Administrative Office :
1260, Phase V, S,A.S. Nagar (Mohali)
Phone : 674655

Ref. No. 4CF. 99.4-11

Date 12 January, 1999

ਸੇਵਾ ਵਿਖੇ

ਡਾਇਰੈਕਟਰ ਸਾਹਿਬ,
ਟੈਕਨੀਕਲ ਐਜੂਕੇਸ਼ਨ ਪੰਜਾਬ,
ਚੰਡੀਗੜ੍ਹ ।

ਵਿਸ਼ਾ :— ਕੋਠੀ ਨੰ: 2442 ਫੇਜ਼-10 ਮੁਹਾਲੀ ਤੋਂ ਆਈ.ਟੀ.ਆਈ ਦਾ ਟ੍ਰੇਨਿੰਗ ਸੈਂਟਰ ਉਠਾਉਣ ਬਾਰੇ ।

ਸ਼੍ਰੀਮਾਨ ਜੀ,

ਬੇਨਤੀ ਹੈ ਕਿ ਆਪ ਦੇ ਵਿਭਾਗ ਦਾ ਟ੍ਰੇਨਿੰਗ ਸੈਂਟਰ (ਆਈ.ਟੀ.ਆਈ) ਕੋਠੀ ਨੰ: 2442 ਫੇਜ਼-10 ਮੁਹਾਲੀ ਵਿਖੇ ਸਥਿਤ ਹੈ, ਜੋ ਉਸ ਫੇਜ਼ ਦੇ ਵਸਨੀਕਾਂ ਲਈ ਇਕ ਮੁਸੀਬਤ ਬਣਿਆ ਹੋਇਆ ਹੈ ਜੋ ਇਸ ਪ੍ਰਕਾਰ ਹਨ :—

1. ਟ੍ਰੇਨਿੰਗ ਲਈ ਆਉਂਦੇ ਵਿਦਿਆਰਥੀ ਕੋਠੀਆਂ ਦੇ ਵਸਨੀਕਾਂ ਲਈ ਛੱਡੇ ਇਕ ਛੋਟੇ ਜਿਹੇ ਪਾਰਕ ਵਿਚ ਬੈਠੇ ਰਹਿੰਦੇ ਹਨ, ਜਿਨ੍ਹਾਂ ਕਾਰਨ ਕੋਠੀਆਂ ਦੀਆਂ ਇਸਤਰੀਆਂ, ਬੱਚੇ ਤੇ ਨੌਜਵਾਨ ਲੜਕੀਆਂ ਉਸ ਪਾਰਕ ਦੀ ਵਰਤੋਂ ਨਹੀਂ ਕਰ ਸਕਦੇ ।

[ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ]

2. ਟ੍ਰੇਨਿੰਗ ਲਈ ਆਉਂਦੇ ਨੌਜਵਾਨ ਲੜਕੇ ਰਾਹ ਜਾਂਦੀਆਂ ਨੌਜਵਾਨ ਲੜਕੀਆਂ ਇਸਤਰੀਆਂ ਨੂੰ ਆਵਾਜ਼ੇ ਕਸਦੇ ਰਹਿੰਦੇ ਹਨ । ਜਿਸ ਨਾਲ ਨੌਜਵਾਨ ਲੜਕੀਆਂ ਦਾ ਲੰਘਣਾ ਵੜਨਾ ਮੁਸ਼ਕਲ ਹੈ ।

3. ਹੁਣ ਕੁਝ ਸਮੇਂ ਤੋਂ ਟ੍ਰੇਨਿੰਗ ਲਈ ਆਉਂਦੇ ਨੌਜਵਾਨ ਲੜਕੇ ਉਸ ਬਲਾਕ ਦੀਆਂ ਗਲੀਆਂ ਵਿੱਚ ਆਮ ਹੀ ਘੁੰਮਦੇ ਫਿਰਦੇ ਰਹਿੰਦੇ ਹਨ ।

4. ਟ੍ਰੇਨਿੰਗ ਦੇ ਵਿਦਿਆਰਥੀਆਂ ਦਾ ਰੌਲਾ-ਰੱਪਾ ਅਤੇ ਗਾਲੀ-ਗਲੋਚ ਆਲੇ ਦੁਆਲੇ ਵਿੱਚ ਸ਼ੋਰ ਪ੍ਰਦੂਸ਼ਨ ਪੈਦਾ ਕਰਦਾ ਹੈ । ਜਿਸ ਨਾਲ ਵਸਨੀਕਾਂ ਦੀ ਪ੍ਰਾਈਵੇਸੀ ਖ਼ਤਮ ਹੁੰਦੀ ਹੈ ।

5. ਉਂਜ ਵੀ ਰਿਹਾਇਸ਼ੀ ਮਕਾਨਾਂ, ਕੋਠੀਆਂ ਵਿਚ ਦਫਤਰੀ/ਕਮਰਸ਼ੀਅਲ ਅਦਾਰੇ ਪੁੱਡੇ ਦੇ ਨਿਯਮਾਂ ਮੁਤਾਬਕ ਚਲਾਏ ਨਹੀਂ ਜਾ ਸਕਦੇ ।

ਉਪਰੋਕਤ ਕਾਰਨਾਂ ਕਰਕੇ ਇਸ 2442 ਫੇਜ਼-10 ਮੁਹਾਲੀ ਦੀ ਕੋਠੀ ਵਿਚੋਂ ਤੁਰੰਤ ਆਈ.ਟੀ.ਆਈ. ਦਾ ਟ੍ਰੇਨਿੰਗ ਕੇਂਦਰ ਬਦਲਿਆ ਜਾਵੇ । ਜੇਕਰ ਕੋਈ ਮਾੜੀ ਘਟਨਾ (ਜ਼ਿਲ੍ਹਾ ਸੰਗਰੂਰ ਦੀ ਕਿਰਨਜੀਤ ਕਾਂਡ ਵਾਂਗ) ਵਾਪਰ ਗਈ ਤਾਂ ਇਸ ਦੇ ਜ਼ਿੰਮੇਵਾਰ ਆਪ ਹੋਵੋਗੇ ।

ਉੱਤਰ ਦੀ ਉਡੀਕ ਰਹੇਗੀ ।

ਧੰਨਵਾਦ ਸਹਿਤ,

ਆਪ ਜੀ ਦਾ ਵਿਸ਼ਵਾਸਪਾਤਰ

ਸਹੀ/-

(ਨਾਗਰ ਸਿੰਘ ਤੂੜ)

President

Consumer Forum (Regd.)

S.A.S. Nagar (Mohali)

ਕਾਪੀ : ਸੂਚਨਾ ਅਤੇ ਯੋਗ ਕਾਰਵਾਈ ਲਈ :

1. ਮੁੱਖ ਮੰਤਰੀ, ਪੰਜਾਬ, ਚੰਡੀਗੜ੍ਹ ।
2. ਰਾਜਪਾਲ, ਪੰਜਾਬ, ਚੰਡੀਗੜ੍ਹ ।
3. ਮੁੱਖ ਸਕੱਤਰ, ਪੰਜਾਬ ਸਿਵਲ ਸਕੱਤਰੇਤ, ਚੰਡੀਗੜ੍ਹ ।
4. ਸਕੱਤਰ, ਟੈਕਨੀਕਲ ਐਜੂਕੇਸ਼ਨ, ਪੰਜਾਬ, ਚੰਡੀਗੜ੍ਹ ।

ਸੇਵਾ ਵਿਖੇ,

ਮਾਨਯੋਗ ਟੈਕਨੀਕਲ ਸਿੱਖਿਆ ਮੰਤਰੀ ਜੀ,

ਪੰਜਾਬ, ਚੰਡੀਗੜ੍ਹ ।

ਵਿਸ਼ਾ :— ਮੁਹਾਲੀ ਫੇਜ਼-10 ਵਿਚ ਚੱਲ ਰਹੀ ਟੈਕਨੀਕਲ ਸੰਸਥਾ ਨਾ ਬਦਲਣ ਸਬੰਧੀ ।

—

ਸ੍ਰੀ ਮਾਨ ਜੀ,

ਬੇਨਤੀ ਹੈ ਕਿ ਅੱਜ ਮਿਤੀ 23-2-99 ਦੇ ਅਖਬਾਰ ਵਿਚ ਛਪੀ ਖਬਰ ਦੇ ਆਧਾਰ ਪਰ ਕਿ 2442 ਕੋਠੀ ਫੇਜ਼ 10 ਮੁਹਾਲੀ ਵਿਚ ਚੱਲ ਰਹੀ ਟੈਕਨੀਕਲ ਸੰਸਥਾ ਕਿਸੇ ਹੋਰ ਥਾਂ ਬਦਲੀ ਜਾਵੇ । ਇਸ ਸਬੰਧ ਵਿੱਚ ਸਮੂਹ ਮੁਹਾਲੀ ਵਾਸੀਆਂ ਵਲੋਂ ਆਪ ਜੀ ਨੂੰ ਬੇਨਤੀ ਹੈ ਕਿ ਕੋਠੀ ਨੰ: 2442 ਫੇਜ਼-10 ਮੁਹਾਲੀ ਵਿੱਚ ਚੱਲ ਰਹੀ ਟੈਕਨੀਕਲ ਸੰਸਥਾ ਮੁਹਾਲੀ ਵਾਸੀਆਂ ਦੇ ਬੱਚਿਆਂ ਦੇ ਹਿੱਤ ਵਿਚ ਹੈ ਅਤੇ ਕੁਝ ਵਿਅਕਤੀ ਨਿੱਜੀ ਤੌਰ ਤੇ ਇਸ ਤੌਰ ਤੇ ਇਸ ਦਾ ਵਿਰੋਧ ਕਰ ਰਹੇ ਜੋ ਕਿ ਆਮ ਲੋਕਾਂ ਦੇ ਹਿੱਤ ਵਿਚ ਨਹੀਂ ਹੈ ।

ਸੋ, ਮੇਰੀ ਸਮੂਹ ਮੁਹਾਲੀ ਵਾਸੀਆਂ ਵੱਲੋਂ ਬੇਨਤੀ ਹੈ ਕਿ ਮੁਹਾਲੀ ਕੋਠੀ ਨੰ: 2442 ਫੇਜ਼-10 ਵਿੱਚ ਚੱਲ ਰਹੀ ਟੈਕਨੀਕਲ ਸੰਸਥਾ ਇੱਥੋਂ ਨਾ ਬਦਲੀ ਜਾਵੇ ।

ਆਪ ਜੀ ਦੇ ਵਿਸ਼ਵਾਸਪਾਤਰ,

ਸਹੀ/-

President

Municipal Council

SAS Nagar.

ਕਾਪੀ :—

ਡਾਇਰੈਕਟਰ, ਟੈਕਨੀਕਲ ਸਿੱਖਿਆ, ਪੰਜਾਬ ਚੰਡੀਗੜ੍ਹ ।

ਨੰ: ਐਸ ਟੀ 872 ਮਿਤੀ : 23-2-99

[ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ]

ਸੇਵਾ ਵਿਖੇ,

ਸਤਿਕਾਰਯੋਗ ਡਾਇਰੈਕਟਰ,
ਟੈਕਨੀਕਲ ਐਜੂਕੇਸ਼ਨ, ਪੰਜਾਬ,
ਚੰਡੀਗੜ੍ਹ ।

ਵਿਸ਼ਾ :— ਮੁਹਾਲੀ ਫੇਜ਼ 10 ਵਿਚ ਚੱਲ ਰਿਹਾ ਟੈਕਨੀਕਲ ਅਦਾਰਾ ਨਾ ਬਦਲਣ ਬਾਰੇ ।

---

ਸ੍ਰੀਮਾਨ ਜੀ,

ਬੇਨਤੀ ਹੈ ਮੁਹਾਲੀ ਫੇਜ਼ 10 ਦੀ ਕੋਠੀ ਨੰ: 2442 ਵਿਖੇ ਇਕ ਬੱਚਿਆਂ ਲਈ ਸਿੱਖਿਆ ਕੇਂਦਰ ਚੱਲ ਰਿਹਾ ਹੈ ਕੁਝ ਲੋਕ ਨਿੱਜੀ ਤੌਰ ਪਰ ਉਸ ਦਾ ਵਿਰੋਧ ਕਰ ਰਹੇ ਹਨ, ਜਿਸ ਦਾ ਕੋਈ ਅਧਾਰ ਨਹੀਂ ਹੈ । ਇਹ ਸਿੱਖਿਆ ਕੇਂਦਰ ਸਮੂਹ ਮੁਹਾਲੀ ਵਾਸੀਆਂ ਦੇ ਬੱਚਿਆਂ ਲਈ ਬਹੁਤ ਹੀ ਚੰਗਾ ਕੇਂਦਰ ਹੈ ।

ਅਸੀਂ ਮੁਹਾਲੀ ਦੇ ਨਿਮਨ ਲਿਖਤ ਮਿਉਂਸਪਲ ਕੌਂਸਲਰ ਅਤੇ ਫੇਜ਼ 10 ਦੇ ਵਸਨੀਕ ਲੋਕਾਂ ਦੇ ਹਿੱਤ ਵਿਚ ਇਥੇ ਹੀ ਰੱਖਣਾ ਚਾਹੁੰਦੇ ਹਾਂ ਤਾਂ ਜੋ ਇਥੇ ਬੱਚੇ ਸਿੱਖਿਆ ਪ੍ਰਾਪਤ ਕਰਕੇ ਆਪਣਾ ਭਵਿੱਖ ਬਣਾ ਸਕਣ ।

ਸੋ ਸਾਡੀ ਜਾਤੀ ਬੇਨਤੀ ਹੈ ਕਿ ਕੁਝ ਲੋਕਾਂ ਦੀ ਸ਼ਰਾਰਤ ਤੇ ਨਿੱਜੀ ਅਧਾਰ ਪਰ ਕੋਈ ਗੱਲ ਸੁਣ ਕੇ ਇਸ ਸਿਖਲਾਈ ਕੇਂਦਰ ਨੂੰ ਇਥੋਂ ਤਬਦੀਲ ਨਾ ਕੀਤਾ ਜਾਵੇ ਅਤੇ ਇਸ ਸਿਖਲਾਈ ਕੇਂਦਰ ਨੂੰ ਇਥੇ ਹੀ ਚਲਦਾ ਰਹਿਣ ਦਿੱਤਾ ਜਾਵੇ ।

ਧੰਨਵਾਦੀ ਹੋਵਾਂਗੇ ।

ਆਪ ਜੀ ਦੇ ਸੁਭਚਿੰਤਕ,

ਸਹੀ/-
ਕੁਲਵੰਤ ਸਿੰਘ,
ਮਿਉਂਸਪਲ ਕੌਂਸਲਰ
ਐਸ.ਏ.ਐਸ. ਨਗਰ
(ਮੁਹਾਲੀ) ।

ਸਹੀ/-
ਹਰਬੰਸ ਕੌਰ
ਮਿਉਂਸਪਲ ਕੌਂਸਲਰ
ਐਸ.ਏ.ਐਸ. ਨਗਰ
(ਮੁਹਾਲੀ) ।

ਸਹੀ/-
ਅਮਰੀਕ ਸਿੰਘ
ਮਿਉਂਸਪਲ ਕੌਂਸਲਰ
ਐਸ.ਏ.ਐਸ. ਨਗਰ
(ਮੁਹਾਲੀ) ।

ਸਹੀ/-
ਜਸਵਿੰਦਰ ਕੌਰ
2251, ਫੇਜ਼ 10,

ਸਹੀ/
ਮਾਨ ਸਿੰਘ
ਮਿਉਸਪਲ ਕੌਂਸਲਰ,
ਐਸ.ਏ.ਐਸ. ਨਗਰ
(ਮੁਹਾਲੀ) ।

ਸਹੀ/-
ਸ.ਸ. ਬਰਨਾਲਾ
ਮਿਉਂਸਪਲ ਕੌਂਸਲਰ,
ਐਸ.ਏ.ਐਸ. ਨਗਰ
(ਮੁਹਾਲੀ) ।

ਸਹੀ-
ਸੁਰਿੰਦਰ ਕੌਰ,
2245 ਫੇਜ਼ 10,

ਸਹੀ/-
ਅਮਨਦੀਪ ਸਿੰਘ
2258 ਫੇਜ਼ 10,

ਸਹੀ/-
ਕਮਲਜੀਤ,
2256 ਫੇਜ਼ 10,

---

## ਖੁਰਾਕ ਅਤੇ ਸਪਲਾਈਜ਼ ਵਿਭਾਗ ਦੇ ਅਫਸਰਾਂ ਵਿਰੁੱਧ ਸ਼ਿਕਾਇਤਾਂ

*1870. (ਸੀ.ਯੂ.) (1) ਕਾਮਰੇਡ ਅਜੈਬ ਸਿੰਘ ਰੌਂਤਾ,
(2) ਕਾਮਰੇਡ ਹਰਦੇਵ ਸਿੰਘ ਅਰਸ਼ੀ } : ਕੀ ਖੁਰਾਕ

ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਰਕਾਰ ਨੂੰ ਖੁਰਾਕ ਅਤੇ ਸਪਲਾਈਜ਼ ਵਿਭਾਗ ਦੇ ਕਿਸੇ ਅਫਸਰ ਵਿਰੁੱਧ ਸਬਡਿਵੀਜ਼ਨ ਬੁਢਲਾਡਾ (ਮਾਨਸਾ) ਦੇ ਰਾਈਸ ਸ਼ੈਲਰਾਂ ਦੇ ਮਾਲਕਾਂ ਵਲੋਂ ਜਨਵਰੀ, 1999 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਉਕਤ ਸ਼ਿਕਾਇਤਾਂ ਦੀਆਂ ਪੜਤਾਲਾਂ ਕਰਵਾਈਆਂ ਗਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ?

ਸ਼੍ਰੀ ਮਦਨ ਮੋਹਨ ਮਿੱਤਲ : (ੳ) ਹਾਂ ਜੀ, ਬਰੇਟਾ ਰਾਈਸ ਮਿਲਰਜ਼ ਐਸੋਸੀਏਸ਼ਨ ਜ਼ਿਲ੍ਹਾ ਮਾਨਸਾ ਤੋਂ ਮਈ, 1999 ਵਿੱਚ ਸ਼ਿਕਾਇਤਾਂ ਪ੍ਰਾਪਤ ਹੋਈਆਂ ਸਨ ਨਾ ਕਿ ਜਨਵਰੀ, 1999 ਵਿੱਚ ।

(ਅ) ਉਕਤ ਸ਼ਿਕਾਇਤਾਂ ਦੇ ਸਬੰਧ ਵਿੱਚ ਦੱਸਿਆ ਜਾਂਦਾ ਹੈ ਕਿ ਬਰੇਟਾ ਰਾਈਸ ਮਿਲਰਜ਼ ਐਸੋਸੀਏਸ਼ਨ ਜ਼ਿਲ੍ਹਾ ਮਾਨਸਾ ਤੋਂ ਮਈ, 1999 ਵਿੱਚ ਖੁਰਾਕ ਤੇ ਸਪਲਾਈਜ਼ ਵਿਭਾਗ ਦੇ ਅਧਿਕਾਰੀਆਂ ਵਿਰੁੱਧ ਸ਼ਿਕਾਇਤਾਂ ਪ੍ਰਾਪਤ ਹੋਈਆਂ ਸਨ, ਜਿਨ੍ਹਾਂ ਵਿੱਚ ਮੁੱਖ ਤੌਰ ਤੇ ਹੇਠ ਲਿਖੇ ਦੂਸ਼ਣ ਲਗਾਏ ਗਏ ਸਨ :—

(1) ਵਿਭਾਗੀ ਅਮਲੇ ਵਲੋਂ ਉਨ੍ਹਾਂ ਦੀ ਬਕਾਇਆ ਰਹਿੰਦੀ ਲੇਵੀ ਲਗਾਉਣ ਦੀ ਪ੍ਰਵਾਨਗੀ ਨਹੀਂ ਦਿੱਤੀ ਗਈ ।

(2) ਨਿਰੀਖਕ ਖੁਰਾਕ ਤੇ ਸਪਲਾਈਜ਼ ਬਰੇਟਾ ਵਲੋਂ ਜ਼ਿਲ੍ਹਾ ਖੁਰਾਕ ਤੇ ਸਪਲਾਈਜ਼ ਕੰਟਰੋਲਰ ਮਾਨਸਾ ਦੇ ਕਹਿਣ ਤੇ ਉਨ੍ਹਾਂ ਦੇ ਰਜਿਸਟਰ ਮਿਤੀ 14-5-99 ਤੱਕ ਤਸਦੀਕ ਨਹੀਂ ਕੀਤੇ ਅਤੇ ਇਸ ਸਬੰਧੀ ਉਨ੍ਹਾਂ ਨੂੰ ਕਾਫੀ ਤੰਗ ਕੀਤਾ ਗਿਆ ।

(3) ਉਪਰੋਕਤ ਦੀ ਆੜ ਵਿੱਚ ਵਿਭਾਗੀ ਕਰਮਚਾਰੀਆਂ ਨੇ ਰਿਸ਼ਵਤ ਦੀ ਮੰਗ ਕੀਤੀ ।

ਉਪਰੋਕਤ ਦੱਸੇ ਦੂਸ਼ਣਾਂ ਬਾਰੇ ਸਥਿਤੀ ਹੇਠ ਦੱਸੇ ਅਨੁਸਾਰ ਸਪੱਸ਼ਟ ਕੀਤੀ ਜਾਂਦੀ ਹੈ :—

(1) ਡਿਪਟੀ ਡਾਇਰੈਕਟਰ, ਮੁੱਖ ਦਫਤਰ ਦੀ ਮੁਢਲੀ ਪੜਤਾਲ ਅਨੁਸਾਰ 13 ਰਾਈਸ ਮਿਲਰਾਂ ਵਲੋਂ ਕੁੱਲ ਮਿਲਾ ਕੇ 3350 ਟਨ ਲੇਵੀ ਸਰਕਾਰ ਨੂੰ ਭੁਗਤਾਈ ਜਾਣੀ ਸੀ, ਜਿਸ ਵਿਰੁੱਧ ਉਨ੍ਹਾਂ ਵਲੋਂ 3103 ਟਨ ਲੇਵੀ

[ਖੁਰਾਕ ਅਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੀ ਮੰਤਰੀ]

ਭੁਗਤਾਈ ਗਈ ਜੋ ਕੁੱਲ ਬਣਦੀ ਲੈਵੀ ਦਾ 92% ਹੈ ਪਰ ਦੂਜੇ ਪਾਸੇ ਕਸਟਮ ਮਿਲਿੰਗ ਦਾ ਕੰਮ ਕੇਵਲ 55% ਹੀ ਰਾਈਸ ਮਿਲਰਾਂ ਵੱਲੋਂ ਕੀਤਾ ਗਿਆ ਹੈ। ਵਿਭਾਗ ਦੀਆਂ ਹਦਾਇਤਾਂ ਅਨੁਸਾਰ ਲੈਵੀ ਅਤੇ ਕਸਟਮ ਮਿਲਿੰਗ ਦਾ ਕੰਮ ਮਿੱਥੇ ਅਨੁਪਾਤ ਵਿੱਚ ਕੀਤਾ ਜਾਣਾ ਸੀ ਤਾਂ ਜੋ ਕਸਟਮ ਮਿਲਿੰਗ ਤੇ ਪ੍ਰਤੀਕੂਲ ਪ੍ਰਭਾਵ ਨਾ ਪਵੇ, ਪਰ ਰਾਈਸ ਮਿਲਰਜ਼ ਵਲੋਂ ਅਜਿਹਾ ਨਾ ਕਰਕੇ ਸਰਕਾਰੀ ਹਦਾਇਤਾਂ ਦੀ ਉਲੰਘਣਾ ਕੀਤੀ ਗਈ ਹੈ, ਜਿਸ ਕਰਕੇ ਆਪਣੇ ਬਚਾਓ ਲਈ ਮਿਲਰਜ਼ ਐਸੋਸੀਏਸ਼ਨ ਵਲੋਂ ਸ਼ਿਕਾਇਤ ਕੀਤੀ ਗਈ, ਜੋ ਕਿ ਉਕਤ ਦੱਸੇ ਅਨੁਸਾਰ ਨਿਰਾਧਾਰ ਅਤੇ ਨਿਰਮੂਲ ਹੈ।

(2) ਮੁੱਢਲੀ ਪੜਤਾਲ ਰਿਪੋਰਟ ਅਤੇ ਜ਼ਿਲ੍ਹਾ ਖੁਰਾਕ ਤੇ ਸਪਲਾਈ ਕੰਟਰੋਲਰ ਮਾਨਸਾ ਵਲੋਂ ਦਿੱਤੇ ਸਪੱਸ਼ਟੀਕਰਨ ਅਨੁਸਾਰ ਇਸ ਦੋਸ਼ ਵਿੱਚ ਕੋਈ ਸਚਾਈ ਨਹੀਂ ਹੈ। ਕੁਝ ਰਾਈਸ ਮਿਲਰਜ਼ ਵਲੋਂ ਰਿਕਾਰਡ ਤਸਦੀਕ ਕਰਾਉਣ ਤੋਂ ਇਨਕਾਰੀ ਕੀਤੀ ਗਈ, ਜਿਸ ਕਾਰਨ ਜ਼ਿਲ੍ਹਾ ਖੁਰਾਕ ਤੇ ਸਪਲਾਈਜ਼ ਕੰਟਰੋਲਰ ਵਲੋਂ ਰਿਕਾਰਡ ਚੈਕ ਕਰਨ ਸਬੰਧੀ ਹਦਾਇਤਾਂ ਕੀਤੀਆਂ ਗਈਆਂ ਸਨ। ਸ਼ੈਲਰਾਂ ਦੀ ਚੈਕਿੰਗ ਕਰਨ ਦੇ ਆਦੇਸ਼ ਸਾਰੇ ਜ਼ਿਲ੍ਹੇ ਦੇ ਸ਼ੈਲਰਾਂ ਤੇ ਲਾਗੂ ਸਨ ਨਾ ਕਿ ਕੇਵਲ ਬਰੇਟਾ ਮਿੱਲ ਮਾਲਕਾਂ ਤੇ। ਬਰੇਟਾ ਵਿਖੇ ਕਈ ਰਾਈਸ ਮਿਲਰਜ਼ ਵਲੋਂ ਐਫ.ਸੀ.ਆਈ. ਦੀ ਅਲਾਟਮੈਂਟ ਤੋਂ ਬਿਨਾਂ ਹੀ ਮਿਲਿੰਗ ਦਾ ਕੰਮ ਕੀਤਾ ਗਿਆ, ਜਿਸ ਕਾਰਨ ਸਬੰਧਤ ਫਰਮਾਂ ਨੂੰ ਕਾਰਨ ਦੱਸੋ ਨੋਟਿਸ ਜਾਰੀ ਕੀਤੇ ਗਏ।

(3) ਰਾਈਸ ਮਿਲਰਜ਼ ਐਸੋਸੀਏਸ਼ਨ ਬਰੇਟਾ ਵਲੋਂ ਸ਼ਿਕਾਇਤਾਂ ਵਿੱਚ ਲਗਾਏ ਦੂਸ਼ਣਾਂ ਦੀ ਸਚਾਈ ਜਾਨਣ ਲਈ ਡਾਇਰੈਕਟਰ, ਖੁਰਾਕ ਤੇ ਸਪਲਾਈ ਪੰਜਾਬ ਵਲੋਂ ਸਾਰੇ ਮਾਮਲੇ ਦੀ ਡੂੰਘਾਈ ਨਾਲ ਘੋਖ ਕੀਤੀ ਗਈ ਹੈ। ਉਨ੍ਹਾਂ ਵਲੋਂ ਰਾਈਸ ਮਿਲਰਜ਼ ਨੂੰ ਜਿਨ੍ਹਾਂ ਵਲੋਂ ਐਫੀਡੈਵਿਟਾਂ ਰਾਹੀਂ ਦੂਸ਼ਣ ਲਗਾਏ ਗਏ ਸਨ, ਨੂੰ ਬੁਲਾ ਕੇ ਨਿੱਜੀ ਪੱਧਰ ਤੇ ਸੁਣਿਆ ਗਿਆ ਅਤੇ ਉਨ੍ਹਾਂ ਵਲੋਂ ਲਿਖਤੀ ਬਿਆਨ ਵੀ ਲਏ ਗਏ। ਸ਼ਿਕਾਇਤ-ਕਰਤਾਵਾਂ ਵਲੋਂ ਆਪਣੇ ਬਿਆਨਾਂ ਰਾਹੀਂ ਸਪੱਸ਼ਟ ਕੀਤਾ ਗਿਆ ਹੈ ਕਿ ਉਨ੍ਹਾਂ ਸਾਰਿਆਂ ਨੇ ਖਾਲੀ ਅਸ਼ਟਾਮ ਪੰਜਾਬ ਰਾਈਸ ਮਿਲਰਜ਼ ਐਸੋਸੀਏਸ਼ਨ ਦਾ ਮੈਂਬਰ ਬਣਨ ਵਾਸਤੇ ਦਿੱਤੇ ਸਨ, ਜਿਹੜੇ ਕਿ ਬਾਅਦ ਵਿੱਚ ਐਸੋਸੀਏਸ਼ਨ ਵਲੋਂ ਗਲਤ ਪ੍ਰਯੋਗ ਕੀਤੇ ਗਏ। ਸ਼ਿਕਾਇਤ-ਕਰਤਾਵਾਂ ਵਲੋਂ ਇਹ ਵੀ ਸਪਸ਼ਟ ਕੀਤਾ ਗਿਆ ਸੀ ਕਿ ਉਨ੍ਹਾਂ ਨੇ ਕਿਸੇ ਨੂੰ ਕੋਈ ਪੈਸਾ ਨਹੀਂ ਦਿੱਤਾ ਅਤੇ ਨਾ ਹੀ ਕਿਸੇ ਅਧਿਕਾਰੀ/ਕਰਮਚਾਰੀਆਂ ਵਲੋਂ ਪੈਸਿਆਂ ਦੀ ਮੰਗ ਕੀਤੀ ਗਈ ਅਤੇ ਉਹ ਹੁਣ ਕੀਤੀਆਂ ਗਈਆਂ ਸ਼ਿਕਾਇਤਾਂ ਤੇ ਜੋ ਗਲਤਫਹਿਮੀ ਨਾਲ ਹੋਈਆਂ ਸਨ, ਹੁਣ ਕੋਈ ਕਾਰਵਾਈ ਕਰਾਉਣਾ ਨਹੀਂ ਚਾਹੁੰਦੇ।

ਉਪਰੋਕਤ ਦਰਸਾਈ ਗਈ ਵਿਸਥਾਰ-ਪੂਰਵਕ ਸਥਿਤੀ ਦੇ ਸਨਮੁੱਖ ਇਸ ਮਾਮਲੇ ਨੂੰ ਠੱਪ ਕਰ ਦਿੱਤਾ ਗਿਆ ਹੈ।

---

## ਜ਼ਿਲ੍ਹਾ ਮੁਕਤਸਰ ਵਿਚ ਜਲ ਘਰਾਂ (ਵਾਟਰ ਵਰਕਸ) ਦੀ ਉਸਾਰੀ/ਦੇਖ-ਰੇਖ

1895. (ਸੀ.ਪ੍ਰ.) ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵਿੱਤੀ ਸਾਲ 1997-98 ਦੌਰਾਨ ਜ਼ਿਲ੍ਹਾ ਮੁਕਤਸਰ ਵਿਚ ਜਲ ਘਰਾਂ (ਵਾਟਰ ਵਰਕਸ) ਦੀ ਉਸਾਰੀ ਤੇ ਸਰਕਾਰ ਦੁਆਰਾ ਕੁੱਲ ਕਿੰਨਾ ਖਰਚਾ ਕੀਤਾ ਗਿਆ ਅਤੇ ਅਜਿਹੇ ਜਲ ਘਰਾਂ (ਵਾਟਰ ਵਰਕਸ) ਦੀ ਦੇਖ-ਰੇਖ ਤੇ ਹੁਣ ਤੱਕ ਕੀਤੇ ਗਏ ਖਰਚੇ ਦੇ ਵੇਰਵੇ ਕੀ ਹਨ ?

ਰਾਜਾ ਨਰਿੰਦਰ ਸਿੰਘ : ਸੂਚਨਾ ਅਨੈਕਸਚਰ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ ।

### ਅਨੈਕਸਚਰ 'ੳ'

ਵਿੱਤੀ ਸਾਲ 1997-98 ਦੌਰਾਨ ਜ਼ਿਲ੍ਹਾ ਮੁਕਤਸਰ ਲਈ ਜਲ ਸਪਲਾਈ ਸਕੀਮਾਂ ਕੰਸਟਰਕਸ਼ਨ/ਸਟਰੈਂਨਥਨਿਗ ਤੇ ਕੀਤੇ ਗਏ ਖਰਚੇ ਦਾ ਵੇਰਵਾ

| ਲੜੀ ਨੰ: | ਕੰਮਾਂ ਦਾ ਵੇਰਵਾ | ਸਕੀਮਾਂ ਦੀ ਗਿਣਤੀ | ਅਸਲ ਕੰਮਾਂ ਉਪਰ ਸਾਲ 1997-98 ਦੌਰਾਨ ਹੋਇਆ ਖਰਚਾ (ਲੱਖਾਂ ਵਿੱਚ) | ਇਨ੍ਹਾਂ ਸਕੀਮਾਂ ਦੀ ਦੇਖਭਾਲ ਉਪਰ ਮਿਤੀ 31-12-99 ਤੱਕ ਹੋਇਆ ਖਰਚਾ (ਲੱਖਾਂ ਵਿੱਚ) |
|---|---|---|---|---|
| 1 | 2 | 3 | 4 | 5 |
| 1. | ਮੁੱਖ ਮੰਤਰੀ ਰਾਹਤ ਫੰਡਜ਼ ਅਧੀਨ ਮੁੜ ਨਵੇਂ ਵਾਟਰ ਸਪਲਾਈ ਸਕੀਮਾਂ ਦੀ ਉਸਾਰੀ/ਆਗੁਮੈਨਟੇਸ਼ਨ | 9 | 80.53 | 44.67 |
| 2. | ਵਾਟਰ ਸਪਲਾਈ ਸਕੀਮਾਂ ਦੀ ਆਗੁਮੈਨਟੇਸ਼ਨ ਰੂਰਲ ਡਿਵੈਲਪਮੈਂਟ ਫੰਡ ਤਹਿਤ | 2 | 12.28 | 15.09 |
| 3. | ਸਬਮਿਸ਼ਨ ਪ੍ਰੋਜੈਕਟ, ਰਾਜੀਵ ਗਾਂਧੀ ਨੈਸ਼ਨਲ ਡਰਿੰਕਿਗ ਵਾਟਰ ਮਿਸ਼ਨ ਤਹਿਤ ਵਾਟਰ ਸਪਲਾਈ ਸਕੀਮਾਂ ਦੀ ਮੁੜ ਉਸਾਰੀ ਕਰਨ ਲਈ | 7 | 26.76 | 51.19 |

[ਜਨ ਸਿਹਤ ਮੰਤਰੀ]

| | | | | |
|---|---|---|---|---|
| 4. | ਜ਼ਿਲ੍ਹਾ ਪਲੈਨਿੰਗ ਬੋਰਡ, ਫੰਡਜ਼ ਤਹਿਤ ਵਾਟਰ ਸਪਲਾਈ ਸਕੀਮਾਂ ਦੀ ਮਸ਼ੀਨਰੀ ਬਦਲਣ ਨਾਲ ਖਾਲ ਆਦਿ ਤਿਆਰ ਕਰਨ ਲਈ | 12 | 22.90 | 67.18 |
| 5. | ਜ਼ਿਲ੍ਹਾ ਪਲੈਨਿੰਗ ਬੋਰਡ ਫੰਡਜ਼ ਤਹਿਤ ਰਹਿੰਦੀਆਂ ਅਬਾਦੀਆਂ ਵਿੱਚ ਪਾਈਪ ਲਾਈਨ ਆਦਿ ਵਿਛਾਉਣ ਲਈ | 22 | 35.42 | 141.75 |
| | ਕੁੱਲ ਜੋੜ : | 52 | 177.89 | 319.88 |

---

**ਜਨ ਸਿਹਤ ਵਿਭਾਗ ਦੁਆਰਾ ਫੰਡਜ਼ ਦੀ ਐਲੋਕੇਸ਼ਨ**

*1897. (ਸੀ.ਯੂ.) **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1998-99 ਦੇ ਦੌਰਾਨ ਜਨ ਸਿਹਤ ਵਿਭਾਗ ਦੁਆਰਾ ਫੰਡਜ਼ ਦੀ ਸਰਕਲ-ਵਾਰ ਵੰਡ ਕਿੰਨੀ-ਕਿੰਨੀ ਕੀਤੀ ਗਈ ਅਤੇ ਉਕਤ ਫੰਡਜ਼ ਵਿਚੋਂ ਮਾਨਸਾ ਮੰਡਲ ਨੂੰ ਕਿੰਨੇ ਫੰਡ ਐਲੋਕੇਟ ਕੀਤੇ ਗਏ ?

**ਰਾਜਾ ਨਰਿੰਦਰ ਸਿੰਘ** : ਸਾਲ 1998-99 ਦੇ ਦੌਰਾਨ ਜਨ ਸਿਹਤ ਵਿਭਾਗ ਵਲੋਂ ਸਰਕਲ-ਵਾਰ ਐਲੋਕੇਟ ਕੀਤੇ ਗਏ ਫੰਡਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ : | ਸਰਕਲ ਦਾ ਨਾਂ | ਐਲੋਕੇਟ ਕੀਤੇ ਫੰਡ (ਰੁਪਏ ਲੱਖਾਂ ਵਿੱਚ) |
|---|---|---|
| 1. | ਫਿਰੋਜ਼ਪੁਰ | 422.32 |
| 2. | ਹੁਸ਼ਿਆਰਪੁਰ | 896.61 |
| 3. | ਗੁਰਦਾਸਪੁਰ | 971.19 |
| 4. | ਫਰੀਦਕੋਟ | 1047,26 |
| 5. | ਬਠਿੰਡਾ | 611.02 |
| 6. | ਸੰਗਰੂਰ | 783.99 |
| 7. | ਪਟਿਆਲਾ | 1746.13 |
| 8. | ਪਟਿਆਲਾ (ਮਕੈਨੀਕਲ) | 204.91 |
| | ਜੋੜ : | 6683.43 |

ਉਪਰੋਕਤ ਫੰਡਾਂ ਵਿਚੋਂ ਸਾਲ 1998-99 ਦੌਰਾਨ ਮਾਨਸਾ ਡਵੀਜ਼ਨ ਨੂੰ 171.68 ਲੱਖ ਰੁਪਏ ਐਲੋਕੇਟ ਕੀਤੇ ਗਏ ਸਨ।

---

**ਖਾਦੀ ਦੀਆਂ ਵਸਤੂਆਂ ਤੇ ਵਿਕਰੀ ਕਰ ਲਗਾਉਣਾ**

*1898. (ਸੀ.ਯੂ.) **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਆਬਕਾਰੀ ਅਤੇ ਕਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਰਕਾਰ ਨੇ ਰਾਜ ਵਿਚ ਖਾਦੀ ਯੂਨਿਟਾਂ ਦੁਆਰਾ ਤਿਆਰ ਕੀਤੀਆਂ ਜਾਂਦੀਆਂ ਵਸਤੂਆਂ ਵਿਚੋਂ ਕੁਝ ਵਸਤੂਆਂ, ਜਿਨ੍ਹਾਂ ਨੂੰ ਪਹਿਲਾਂ ਵਿਕਰੀ ਕਰ ਤੋਂ ਛੋਟ ਦਿੱਤੀ ਗਈ ਸੀ ਤੇ ਹਾਲ ਹੀ ਵਿਚ ਵਿਕਰੀ ਕਰ ਲਗਾਇਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ਅਤੇ ਇਸ ਦੇ ਕੀ ਕਾਰਣ ਹਨ ?

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਹਾਂ ਜੀ। ਪੰਜਾਬ ਜਨਰਲ ਸੇਲਜ਼ ਟੈਕਸ ਐਕਟ, 1948 ਦੀ ਧਾਰਾ 30 ਤਹਿਤ ਇਨ੍ਹਾਂ ਵਸਤੂਆਂ ਤੇ ਵਿਕਰੀ ਕਰ ਤੋਂ ਇਸ ਵਿਭਾਗ ਦੇ ਨੋਟੀਫਿਕੇਸ਼ਨ ਨੰ, ਐਸ.ਓ. 16/ਪੀ.ਏ. 46/48/ਐਸ. 30/92 ਮਿਤੀ 17.2.1992 ਰਾਹੀਂ ਛੋਟ ਦਿੱਤੀ ਗਈ ਸੀ। ਇਸ ਵਿਭਾਗ ਦੇ ਨੋਟਿਸ ਵਿੱਚ ਲਿਆਂਦਾ ਗਿਆ ਕਿ ਉਕਤ ਵਰਨਣ ਐਕਟ ਦੀ ਧਾਰਾ 30 ਅਧੀਨ ਦਿੱਤੀ ਗਈ ਛੋਟ ਦੀ ਦੁਰਵਰਤੋਂ ਹੋ ਰਹੀ ਹੈ ਅਤੇ ਕੁਝ ਵੱਡੇ ਉਦਯੋਗ ਜਿਵੇਂ ਕਿ ਰਾਈਸ ਸ਼ੈਲਰਜ਼, ਭੱਠਾ ਮਾਲਕ ਆਦਿ ਇਸ ਧਾਰਾ ਤਹਿਤ ਵਿਕਰੀ ਕਰ ਤੋਂ ਛੋਟ ਲੈ ਲੈਂਦੇ ਸਨ। ਇਸ ਛੋਟ ਦੀ ਦੁਰਵਰਤੋਂ ਕਾਰਨ ਰਾਜ ਦੇ ਖਜ਼ਾਨੇ ਨੂੰ ਪੈਂਦੇ ਘਾਟੇ ਨੂੰ ਮੁੱਖ ਰੱਖਦੇ ਹੋਏ ਸਰਕਾਰ ਵੱਲੋਂ ਇਸ ਛੋਟ ਨੂੰ ਇਸ ਦੇ ਮੌਜੂਦਾ ਰੂਪ ਵਿਚ ਨੋਟੀਫਿਕੇਸ਼ਨ ਨੰ : ਐਸ. ਓ. 79/ਪੀ.ਏ. 46/48/ਐਸ. 30/99 ਮਿਤੀ 17.11.1999 ਰਾਹੀਂ ਵਾਪਸ ਲੈ ਲਿਆ ਗਿਆ।

---

**ਮਿਉਂਸਪਲ ਕਾਰਪੋਰੇਸ਼ਨ ਸ਼ਹਿਰਾਂ ਵਿਚ ਸਫਾਈ ਦੇ ਕੰਮ ਲਈ ਪ੍ਰਬੰਧ ਕਰਨਾ**

*1899. (ਸੀ.ਯੂ.) **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਮਿਉਂਸਪਲ ਕਾਰਪੋਰੇਸ਼ਨਾਂ ਦੀਆਂ ਮਿਉਂਸਪਲ ਹੱਦਾਂ ਅੰਦਰ ਸਫਾਈ ਦਾ ਕੰਮ ਕਰਨ ਲਈ ਕੀਤੇ ਗਏ ਪ੍ਰਬੰਧਾਂ ਦਾ ਵੇਰਵਾ ਕੀ ਹੈ ;

(ਅ) ਮਿਉਂਸਪਲ ਕਾਰਪੋਰੇਸ਼ਨ ਵਿਚ ਇਸ ਸਮੇਂ ਕੰਮ ਕਰ ਰਹੇ ਸਫਾਈ ਮਜ਼ਦੂਰਾਂ ਦੀ ਕਾਰਪੋਰੇਸ਼ਨ-ਵਾਰ ਕੁੱਲ ਗਿਣਤੀ ਕਿੰਨੀ ਹੈ ;

(ੲ) ਕੀ ਮਿਉਂਸਪਲ ਕਾਰਪੋਰੇਸ਼ਨ ਵਿਚ ਸਫਾਈ ਦਾ ਕੰਮ ਰੋਜ਼ਾਨਾ ਆਧਾਰ ਤੇ ਕੀਤਾ ਜਾਂਦਾ ਹੈ ; ਜੇਕਰ ਨਹੀਂ ਤਾਂ ਹਫਤੇ ਵਿਚ ਕਿੰਨੇ ਦਿਨ ਇਹ ਕੰਮ ਨਹੀਂ ਕੀਤਾ ਜਾਂਦਾ ;

(ਸ) ਜਿਨ੍ਹਾਂ ਦਿਨਾਂ ਵਿਚ ਸਫਾਈ ਦਾ ਕੰਮ ਨਹੀਂ ਕੀਤਾ ਜਾਂਦਾ ਉਨ੍ਹਾਂ ਦਿਨਾਂ ਵਿਚ ਸਫਾਈ ਦਾ ਕੰਮ ਕਰਨ ਲਈ ਕੀਤੇ ਗਏ ਵਿਕਲਪਿਤ ਪ੍ਰਬੰਧਾਂ ਦਾ ਵੇਰਵਾ ਕੀ ਹੈ ?

**ਸ੍ਰੀ ਬਲਰਾਮਜੀ ਦਾਸ ਟੰਡਨ** : ਨਗਰ ਨਿਗਮਾਂ ਵਿੱਚ ਸਫਾਈ ਦੇ ਪ੍ਰਬੰਧ ਦਾ ਵੇਰਵਾ ਹੇਠ ਅਨੁਸਾਰ ਹੈ :—

(ੳ) 1) ਪਕੇ ਤੌਰ ਤੇ ਲਗਾਏ ਸਫਾਈ ਸੇਵਕ ।

2) ਪਾਰਟ-ਟਾਈਮ/ਡੇਅਲੀ ਵੇਜਿਜ਼ ਸਫਾਈ ਸੇਵਕ ।

3) ਮੁਹੱਲਾ ਸਫਾਈ ਕਮੇਟੀਆਂ ਦੇ ਸਫਾਈ ਸੇਵਕ ।

4) ਸੜਕਾਂ ਸਾਫ ਕਰਨ ਦੀਆਂ ਮਸ਼ੀਨਾਂ ।

(ਅ) ਨਗਰ ਨਿਗਮ-ਵਾਰ ਸਥਿਤੀ ਹੇਠ ਅਨੁਸਾਰ ਹੈ :—

| ਨਗਰ ਨਿਗਮ ਦਾ ਨਾਂ | ਪੱਕੇ ਸਫਾਈ ਸੇਵਕ | ਪਾਰਟ-ਟਾਈਮ/ ਡੇਲੀ ਵੇਜਿਜ਼ | ਮੁਹੱਲਾ ਸਫਾਈ ਕਮੇਟੀਆਂ ਰਾਹੀਂ ਸਫਾਈ ਸੇਵਕ |
|---|---|---|---|
| ਅੰਮ੍ਰਿਤਸਰ | 1544 | 300 | 359 |
| ਜਲੰਧਰ | 1296 | — | 713 |
| ਲੁਧਿਆਣਾ | 2002 | 135 | 2356 |
| ਪਟਿਆਲਾ | 531 | 151 | 37 |

(ੲ) ਨਗਰ ਨਿਗਮਾਂ ਵਿਚ ਸਫਾਈ ਦਾ ਕੰਮ ਰੋਜ਼ਾਨਾ ਕੀਤਾ ਜਾਂਦਾ ਹੈ ਅਤੇ ਐਤਵਾਰ ਨੂੰ ਛੁੱਟੀ ਹੁੰਦੀ ਹੈ ।

(ਸ) ਆਮ ਤੌਰ ਤੇ ਛੁੱਟੀ ਵਾਲੇ ਦਿਨ ਸਫਾਈ ਦਾ ਕੰਮ ਨਹੀਂ ਕੀਤਾ ਜਾਂਦਾ ਪਰ ਫਿਰ ਵੀ ਜੇਕਰ ਕੋਈ ਐਮਰਜੈਂਸੀ ਲੋੜ ਪਵੇ ਤਾਂ ਕੰਮ ਕਰਵਾਇਆ ਜਾਂਦਾ ਹੈ ।

———

ਨਿਸ਼ਾਨ ਵਾਲਾ (ਸੀ. ਯੂ.) ਪ੍ਰਸ਼ਨ ਨੰ: **1901**

(ਇਸ ਸਵਾਲ ਦਾ ਜਵਾਬ ਹਾਲੇ ਤੱਕ ਪ੍ਰਾਪਤ ਨਹੀਂ ਹੋਇਆ।)

———

### ਬਹੁ-ਰਾਸ਼ਟਰੀ ਕੰਪਨੀਆਂ ਦੁਆਰਾ ਕਾਸ਼ਤ ਕਰਨ ਲਈ ਭੂਮੀ ਦੀ ਪ੍ਰਾਪਤੀ

*1903. (ਸੀ.ਯੂ.) ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਬਹੁ-ਰਾਸ਼ਟਰੀ ਕੰਪਨੀਆਂ ਦੁਆਰਾ ਰਾਜ ਵਿਚ ਕਾਸ਼ਤ ਕਰਨ ਦੇ ਮੰਤਵ ਲਈ ਕੋਈ ਜ਼ਮੀਨ ਪ੍ਰਾਪਤ ਕੀਤੀ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਭੂਮੀ ਵੇਚਣ ਵਾਲਿਆਂ/ਮਾਲਕਾਂ ਅਤੇ ਉਕਤ ਕੰਪਨੀਆਂ ਵਿਚਕਾਰ ਹੋਏ ਸਮਝੌਤੇ ਦੇ ਵੇਰਵੇ ਕੀ ਹਨ ਅਤੇ ਉਪਰੋਕਤ ਜ਼ਮੀਨ ਦੇ ਮਾਲਕਾਂ ਦੇ ਨਾਂ ਅਤੇ ਪਤੇ ਕੀ-ਕੀ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਜ਼ਮੀਨ ਤੇ ਉਪਰੋਕਤ ਬਹੁ-ਰਾਸ਼ਟਰੀ ਕੰਪਨੀਆਂ ਦੁਆਰਾ ਉਗਾਈਆਂ ਜਾ ਰਹੀਆਂ ਫਸਲਾਂ ਦੇ ਵੇਰਵੇ ਕੀ ਹਨ ਅਤੇ ਉਨ੍ਹਾਂ ਥਾਵਾਂ ਦੇ ਨਾਂ ਕੀ-ਕੀ ਹਨ ਜਿਥੇ ਉਪਰੋਕਤ ਉਤਪਾਦਨ ਦੀ ਵਿਕਰੀ ਕੀਤੀ ਜਾਂਦੀ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ :**

(ੳ) ਨਹੀਂ ਜੀ ।

(ਅ) ਨਹੀਂ ਜੀ ।

---

### ਮੋਰਿੰਡਾ ਬਲਾਕ ਦੇ ਪਿੰਡਾਂ ਦੇ ਆਮ ਰਸਤਿਆਂ ਤੇ ਨਜਾਇਜ਼ ਕਬਜ਼ੇ

*1925. (ਸੀ.ਯੂ.) ਕਾਮਰੇਡ ਅਜੈਬ ਸਿੰਘ ਰੌਂਤਾ : ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਦੱਸਣਗੇ ਕਿ :—

(ੳ) ਕੀ ਮੋਰਿੰਡਾ ਬਲਾਕ, ਜ਼ਿਲ੍ਹਾ ਰੋਪੜ ਦੇ ਕੁਝ ਪਿੰਡਾਂ ਵਿਚ ਆਮ ਰਸਤਿਆਂ ਤੇ ਨਜਾਇਜ਼ ਕਬਜ਼ਾ ਕਰਨ ਦੇ ਕੋਈ ਕੇਸ ਸਰਕਾਰ ਦੇ ਧਿਆਨ ਵਿਚ ਆਏ ਹਨ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਪਿੰਡ-ਵਾਰ ਵੇਰਵੇ ਕੀ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਨਜਾਇਜ਼ ਕਬਜ਼ਿਆਂ ਨੂੰ ਹਟਾਉਣ ਲਈ ਸਰਕਾਰ ਵਲੋਂ ਕੀ ਕਦਮ ਚੁੱਕੇ ਜਾ ਰਹੇ ਹਨ ?

**ਸਰਦਾਰ ਨਿਰਮਲ ਸਿੰਘ ਕਾਹਲੋਂ :** ਨਹੀਂ ਜੀ, ਕੋਈ ਅਜਿਹਾ ਕੇਸ ਸਰਕਾਰ ਦੇ ਧਿਆਨ ਵਿੱਚ ਨਹੀਂ ਆਇਆ ।

---

### ਸਰਕੂਲਰ ਰੋਡ, ਨਾਭਾ ਦੀ ਮੁੜ-ਉਸਾਰੀ/ਮੁਰੰਮਤ

*1935. (ਸੀ.ਯੂ.) ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਰਕੂਲਰ ਰੋਡ, ਨਾਭਾ ਬਹੁਤ ਖਸਤਾ ਹਾਲਤ ਵਿਚ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਦੁਬਾਰਾ ਬਣਾਏ ਜਾਣ/ਮੁਰੰਮਤ ਕੀਤੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਸੁੱਚਾ ਸਿੰਘ ਲੰਗਾਹ : (ੳ) ਹਾਂ ਜੀ। ਪਟਿਆਲਾ-ਨਾਭਾ ਰੋਡ ਅਤੇ ਨਾਭਾ-ਮਲੇਰਕੋਟਲਾ ਰੋਡ ਜੋ ਲੋਕ ਨਿਰਮਾਣ ਵਿਭਾਗ ਵਿਸ਼ਰਾਮ ਘਰ ਦੇ ਨਾਲੋਂ ਲੰਘਦੀ ਹੈ, ਦੇ ਵਿਚਕਾਰਲੇ ਕੁਝ ਹਿੱਸੇ ਦੀ ਹਾਲਤ ਤਸੱਲੀਬਖਸ਼ ਨਹੀਂ ਹੈ।

(ਅ) ਇਸ ਦੀ ਮੁਰੰਮਤ ਅਤੇ ਸੁਧਾਰ ਲਈ ਕੋਈ ਸਮਾਂ ਨਹੀਂ ਦੱਸਿਆ ਜਾ ਸਕਦਾ।

---

## ਪਟਿਆਲਾ ਕੋਆਪ੍ਰੇਟਿਵ ਸੂਗਰ ਮਿਲਜ਼, ਰੱਖੜਾ ਨੂੰ ਸਪਲਾਈ ਕੀਤੇ ਗਏ ਗੰਨੇ ਦੀ ਬਕਾਇਆ ਅਦਾਇਗੀ

*1929. (ਸੀ ਯੂ.) ਸਰਦਾਰ ਜਗਤਾਰ ਸਿੰਘ ਰਾਜਲਾ : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਸਾਲ 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਪਟਿਆਲਾ ਕੋਆਪ੍ਰੇਟਿਵ ਸੂਗਰ ਮਿਲਜ਼, ਰੱਖੜਾ ਦੁਆਰਾ ਸਾਲ-ਵਾਰ ਕਿੰਨੀ ਮਾਤਰਾ ਵਿਚ ਗੰਨਾ ਪੀੜਿਆ ਗਿਆ;

(ਅ) ਉਕਤ ਸਮੇਂ ਦੌਰਾਨ ਉਕਤ ਮਿਲਜ਼ ਨੂੰ ਕਿਸਾਨਾਂ ਦੁਆਰਾ ਸਪਲਾਈ ਕੀਤੇ ਗਏ ਗੰਨੇ ਲਈ ਕੀਤੀ ਗਈ ਅਦਾਇਗੀ ਦੇ ਵੇਰਵੇ ਕੀ ਹਨ ਅਤੇ ਉਨ੍ਹਾਂ ਨੂੰ ਅਜੇ ਕਿੰਨੀ ਬਕਾਇਆ ਰਕਮ ਦੇਣੀ ਰਹਿੰਦੀ ਹੈ ?

ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ : (ੳ) ਪਟਿਆਲਾ ਸਹਿਕਾਰੀ ਖੰਡ ਮਿੱਲ ਰੱਖੜਾ ਵੱਲੋਂ ਪੀੜੇ ਗਏ ਗੰਨੇ ਦੀ ਮਾਤਰਾ ਦਾ ਸਾਲ-ਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਸੀਜ਼ਨ | ਪੀੜੇ ਗਏ ਗੰਨੇ ਦੀ ਮਾਤਰਾ |
|---|---|---|
| 1. | 1997-98 | 8.66 |
| 2. | 1998-99 | 3.30 |
| 3. | 1999-2000 | 5.52 |

(ਅ) ਇਸ ਸਮੇਂ ਦੌਰਾਨ ਕਿਸਾਨਾਂ ਨੂੰ ਕੀਤੀ ਗਈ ਅਦਾਇਗੀ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਸਾਲ | ਗੰਨੇ ਦੀ ਕੀਮਤ | ਅਦਾ ਕੀਤੀ ਰਕਮ | ਬਕਾਇਆ (ਲੱਖਾਂ ਵਿਚ) |
|---|---|---|---|
| 1997-98 | 700.70 | 700.70 | ਕੋਈ ਨਹੀਂ |
| 1998-99 | 308.89 | 308.89 | ਕੋਈ ਨਹੀਂ |
| 1999-2000 | 542.96 | 245.00 | 297.96 |

ਸਿਵਲ ਹਸਪਤਾਲ ਸਮਾਣਾ ਵਿਚ ਟੈਲੀਫੋਨ

*1940(ਸੀ.ਯੂ.) ਸਰਦਾਰ ਜਗਤਾਰ ਸਿੰਘ ਰਾਜਲਾ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਸ ਸਮੇਂ ਸਿਵਲ ਹਸਪਤਾਲ, ਸਮਾਣਾ ਵਿਚ ਕੁੱਲ ਕਿੰਨੇ ਸਰਕਾਰੀ ਟੈਲੀਫ਼ੋਨ ਲਗਾਏ ਗਏ ਅਤੇ ਇਨ੍ਹਾਂ ਵਿਚੋਂ ਅਜਿਹੇ ਟੈਲੀਫੋਨਾਂ ਦੀ ਗਿਣਤੀ ਕਿੰਨੀ ਹੈ ਜਿਹੜੇ ਕੰਮ ਕਰ ਰਹੇ ਹਨ ਅਤੇ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਜਿਹੜੇ ਕਿ ਖਰਾਬ ਪਏ ਹਨ ?

ਡਾਕਟਰ ਬਲਦੇਵ ਰਾਜ ਚਾਵਲਾ : ਸਿਵਲ ਹਸਪਤਾਲ, ਸਮਾਣਾ ਵਿਖੇ ਇਸ ਸਮੇਂ 3 ਸਰਕਾਰੀ ਟੈਲੀਫੂਨ ਲੱਗੇ ਹੋਏ ਹਨ ਅਤੇ ਇਹ ਤਿੰਨੋਂ ਹੀ ਟੈਲੀਫੂਨ ਠੀਕ ਤਰ੍ਹਾਂ ਕੰਮ ਕਰ ਰਹੇ ਹਨ ।

ਰਾਜਿੰਦਰਾ ਹਸਪਤਾਲ ਪਟਿਆਲਾ ਵਿਚ ਸੀ.ਟੀ. ਸਕੈਨ ਮਸ਼ੀਨਾਂ ਲਗਾਉਣਾ

*1941 (ਸੀ. ਯੂ.) ਸਰਦਾਰ ਜਗਤਾਰ ਸਿੰਘ ਰਾਜਲਾ : ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਇਸ ਸਮੇਂ ਰਾਜਿੰਦਰਾ ਹਸਪਤਾਲ ਪਟਿਆਲਾ ਵਿਚ ਲਗਾਈਆਂ ਗਈਆਂ ਸੀ.ਟੀ. ਸਕੈਨ ਮਸ਼ੀਨਾਂ ਦੀ ਕੁੱਲ ਗਿਣਤੀ ਕਿੰਨੀ ਹੈ ;

(ਅ) ਕੀ ਉਕਤ ਮਸ਼ੀਨਾਂ ਕੰਮ ਕਰ ਰਹੀਆਂ ਹਨ, ਜੇਕਰ ਨਹੀਂ, ਤਾਂ ਉਕਤ ਮਸ਼ੀਨ ਦੀ ਕਦੋਂ ਤੱਕ ਮੁਰੰਮਤ ਹੋਣ ਦੀ ਸੰਭਾਵਨਾ ਹੈ ?

ਸ਼੍ਰੀ ਮਨੋਰੰਜਨ ਕਾਲੀਆ : (ੳ) ਇਸ ਸਮੇਂ ਰਾਜਿੰਦਰਾ ਹਸਪਤਾਲ, ਪਟਿਆਲਾ, ਵਿਖੇ ਸੀ.ਟੀ. ਸਕੈਨ ਦੀ ਕੇਵਲ ਇਕ ਮਸ਼ੀਨ ਲੱਗੀ ਹੋਈ ਹੈ ।

[ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ]

(ਅ) ਇਹ ਮਸ਼ੀਨ ਮਿਤੀ 16-3-1999 ਤੋਂ ਕੰਮ ਨਹੀਂ ਕਰ ਰਹੀ ਹੈ ਕਿਉਂਕਿ ਇਸ ਮਸ਼ੀਨ ਦੀ ਐਕਸਰੇ ਟਿਊਬ ਜੋ ਕਿ ਕੰਨਜ਼ੂਮਏਬਲ ਆਈਟਮ ਹੈ, ਖ਼ਤਮ ਹੋ ਗਈ ਹੈ ਤੇ ਬਦਲਣ ਵਾਲੀ ਹੈ। ਇਹ ਟਿਊਬ ਜਰਮਨ ਤੋਂ ਆਯਾਤ ਕੀਤੀ ਜਾਣੀ ਹੈ ਜਿਸ ਲਈ ਯੋਗ ਉਪਰਾਲੇ ਕੀਤੇ ਜਾ ਰਹੇ ਹਨ। ਆਸ ਕੀਤੀ ਜਾਂਦੀ ਹੈ ਕਿ ਸੀ. ਟੀ. ਸਕੈਨ ਮਸ਼ੀਨ 31-7-2000 ਤੱਕ ਦੋਬਾਰਾ ਕੰਮ ਕਰਨ ਲਗ ਪਵੇਗੀ।

---

**ਹੋਮਿਓਪੈਥਿਕ ਵਿਭਾਗ ਦੁਆਰਾ ਗੋਲੀਆਂ (ਗਲੋਬਿਊਲਜ਼) ਦੀ ਖਰੀਦ**

*1942. (ਸੀ.ਯੂ.) **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪੰਜਾਬ ਸਿਹਤ ਵਿਭਾਗ ਦੇ ਹੋਮਿਓਪੈਥਿਕ ਵਿੰਗ ਦੁਆਰਾ ਸਾਲ 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਖਰੀਦੀਆਂ ਗਈਆਂ ਹੋਮਿਓਪੈਥਿਕ ਗੋਲੀਆਂ (ਗਲੋਬਿਊਲਜ਼) ਦੀ ਸਾਲ-ਵਾਰ ਮਾਤਰਾ ਕਿੰਨੀ ਹੈ ਅਤੇ ਉਨ੍ਹਾਂ ਫਰਮਾਂ ਦੇ ਨਾਂ ਕੀ ਹਨ ਜਿਨ੍ਹਾਂ ਤੋਂ ਗੋਲੀਆਂ (ਗਲੋਬਿਊਲਜ਼) ਖਰੀਦੀਆਂ ਗਈਆਂ ਸਨ ਅਤੇ ਹਰ ਇਕ ਫਰਮ ਪਾਸੋਂ ਕਿਸ ਦਰ ਤੇ ਅਤੇ ਕਿੰਨੀ ਮਾਤਰਾ ਵਿਚ ਗੋਲੀਆਂ ਖਰੀਦੀਆਂ ਗਈਆਂ ਸਨ ;

(ਅ) ਕੀ ਸਰਕਾਰ ਦੇ ਧਿਆਨ ਵਿਚ ਆਇਆ ਹੈ ਕਿ ਖਰੀਦੀਆਂ ਗਈਆਂ ਗੋਲੀਆਂ (ਗਲੋਬਿਊਲਜ਼) ਘਟੀਆ ਕਿਸਮ ਦੀਆਂ ਸਨ ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧੀ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਡਾਕਟਰ ਬਲਦੇਵ ਰਾਜ ਚਾਵਲਾ** : (ੳ) ਸਾਲ 1997-98, 1998-99 ਅਤੇ 1999-2000 ਦੌਰਾਨ ਗਲੋਬਿਊਲਜ਼ ਦੀ ਖ਼ਰੀਦ ਤੇ ਹੇਠ ਲਿਖੇ ਅਨੁਸਾਰ ਰਕਮ ਖ਼ਰਚ ਕੀਤੀ ਗਈ ਸੀ :-

| ਸਾਲ | ਕੁੱਲ ਮਿਕਦਾਰ |
|---|---|
| 1997-98 | 1918.350 ਗਰਾਮ |
| 1998-99 | 2451.450 ਗਰਾਮ |
| 1999-2000 | 789.670 ਗਰਾਮ |

ਉਪਰੋਕਤ ਖ਼ਰੀਦ ਜ਼ਿਲ੍ਹਾ ਹੋਮਿਓਪੈਥਿਕ ਮੈਡੀਕਲ ਅਫ਼ਸਰਾਂ ਵਲੋਂ ਵੱਖ-ਵੱਖ ਫ਼ਰਮਾਂ/ ਕੈਮਿਸਟਾਂ ਪਾਸੋਂ ਜ਼ਿਲ੍ਹਿਆਂ ਵਿਚੋਂ ਕੀਤੀ ਗਈ ਸੀ। ਇਨ੍ਹਾਂ ਦਾ ਵੇਰਵਾ ਅਨੁਲੱਗ *'ਏ' *'ਬੀ' ਅਤੇ *'ਸੀ' ਅਨੁਸਾਰ ਸਦਨ ਦੀ ਪਟਲ ਤੇ ਰੱਖਿਆ ਜਾਂਦਾ ਹੈ।

(ਅ) ਨਹੀਂ ਜੀ।

---

*Placed in the Library.

## ਹੋਮਿਓਪੈਥਿਕ ਦਵਾਈਆਂ ਦੀ ਖਰੀਦ

*1943 (ਸੀ.ਯੂ.) ਸਰਦਾਰ ਜਗਤਾਰ ਸਿੰਘ ਤਾਜਲਾ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਿਹਤ ਵਿਭਾਗ ਦੇ ਹੋਮਿਓਪੈਥਿਕ ਵਿੰਗ ਦੁਆਰਾ ਸਾਲ 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਖਰੀਦੀਆਂ ਗਈਆਂ ਵੱਖ-ਵੱਖ ਟੌਨਿਕ ਅਤੇ ਪੇਟੈਂਟ ਹੋਮਿਓਪੈਥਿਕ ਦਵਾਈਆਂ ਦੀ ਮਾਤਰਾ ਦੇ ਸਾਲ-ਵਾਰ ਵੇਰਵੇ ਕੀ ਹਨ ;

(ਅ) ਡਿਸਪੈਂਸਰੀਆਂ ਨੂੰ ਉਕਤ ਦਵਾਈਆਂ ਦੀ ਸਪਲਾਈ ਲਈ ਸਰਕਾਰ ਦੁਆਰਾ ਕੀ ਕਸੌਟੀ ਅਪਣਾਈ ਗਈ ਹੈ ?

ਡਾਕਟਰ ਬਲਦੇਵ ਰਾਜ ਚਾਵਲਾ : (ੳ) ਸਾਲਵਾਰ ਟਾਨਿਕ ਅਤੇ ਹੋਮਿਓਪੈਥਿਕ ਦਵਾਈਆਂ ਦੀ ਖ੍ਰੀਦ ਸਬੰਧੀ ਵਿਸਥਾਰ ਸਹਿਤ ਹੇਠ ਲਿਖੇ ਅਨੁਸਾਰ ਹੈ :—

1997

| ਲੜੀ ਨੰ: | ਟਾਨਿਕ/ਦਵਾਈ ਦਾ ਨਾਂ | ਪੈਕਿੰਗ | ਮਾਤਰਾ |
|---|---|---|---|
| 1. | ਅਲਫਾਲਫਾ ਜਿੰਗਸੰਗ ਨਾਲ | 100 ਐਮ.ਐਲ. | 5300 ਬੋਟਲ |
| 2. | ਫੀਮੇਲ ਟਾਨਿਕ | ,, | 3180 ,, |
| 3. | ਲਿਵਰ ਟਾਨਿਕ | ,, | 3180 ,, |
| 4. | ਡਾਈਜੈਸਟਿਵ ਟਾਨਿਕ | ,, | 3180 ,, |
| 5. | ਪੈਡਰਿਕ ਡਰਾਪਸ | ,, | 3180 ,, |

| ਲੜੀ ਨੰ: | ਪੇਟੈਂਟ ਦਵਾਈ ਦਾ ਨਾਂ | ਪੈਕਿੰਗ | ਮਾਤਰਾ |
|---|---|---|---|
| 1. | ਕਫ ਸਿਰਪ | 100 ਐਮ.ਐਲ. | 3130 ਬੋਟਲ |
| 2. | ਐਂਟੀ ਅਸਥਮੈਟਿਕ | ,, | 3130 ,, |

1998
1999 } ਨਿੱਲ
2000

(ਅ) ਸਾਰੀਆਂ ਡਿਸਪੈਂਸਰੀਆਂ ਨੂੰ ਬਰਾਬਰ ਮਾਤਰਾ ਵਿੱਚ ਦਵਾਈਆਂ ਸਪਲਾਈ ਕੀਤੀਆਂ ਗਈਆਂ ਸਨ ।

———

ਹੋਮਿਓਪੈਥਿਕ ਵਿੰਗ ਵਿਚ ਟ੍ਰੇਂਡ ਦਾਈਆਂ ਦੀ ਭਰਤੀ

*1944. (ਸੀ.ਯੂ.) ਸਰਦਾਰ ਜਗਤਾਰ ਸਿੰਘ ਰਾਜਲਾ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਾਲ 1986-87 ਦੌਰਾਨ ਸਿਹਤ ਵਿਭਾਗ ਦੇ ਹੋਮਿਓਪੈਥਿਕ ਵਿੰਗ ਦੇ ਕੁਝ ਅਫਸਰ ਟ੍ਰੇਂਡ ਦਾਈਆਂ ਦੀ ਭਰਤੀ ਸਮੇਂ ਕੀਤੀਆਂ ਗਈਆਂ ਬੇਕਾਇਦਗੀਆਂ ਦੇ ਦੋਸ਼ੀ ਪਾਏ ਗਏ ਸਨ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ਅਤੇ ਉਕਤ ਅਫਸਰਾਂ ਵਿਰੁੱਧ ਸਰਕਾਰ ਦੁਆਰਾ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

ਡਾਕਟਰ ਬਲਦੇਵ ਰਾਜ ਚਾਵਲਾ : ਨਹੀਂ, ਸ਼੍ਰੀਮਾਨ ਜੀ ।

---

ਸਿਹਤ ਵਿਭਾਗ ਦੇ ਹੋਮਿਓਪੈਥਿਕ ਵਿੰਗ ਵਿਚ ਜ਼ਿਲ੍ਹਾ ਪੱਧਰ ਅਫ਼ਸਰਾਂ ਦੀਆਂ ਖਾਲੀ ਅਸਾਮੀਆਂ

*1945 (ਸੀ.ਯੂ.) ਸਰਦਾਰ ਜਗਤਾਰ ਸਿੰਘ ਰਾਜਲਾ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਿਹਤ ਵਿਭਾਗ ਦੇ ਹੋਮਿਓਪੈਥਿਕ ਵਿੰਗ ਦੇ ਵੱਖ-ਵੱਖ ਜ਼ਿਲ੍ਹਾ ਪੱਧਰ ਅਫਸਰਾਂ ਦੀਆਂ ਮਨਜ਼ੂਰ-ਸ਼ੁਦਾ ਆਸਾਮੀਆਂ ਦੀ ਕੁੱਲ ਗਿਣਤੀ ਅਤੇ ਵੇਰਵੇ ਕੀ-ਕੀ ਹਨ ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਆਸਾਮੀਆਂ ਵਿਚੋਂ ਇਸ ਸਮੇਂ ਖਾਲੀ ਪਈਆਂ ਅਸਾਮੀਆਂ ਦੀ ਗਿਣਤੀ ਅਤੇ ਵੇਰਵੇ ਕੀ-ਕੀ ਹਨ ?

ਡਾਕਟਰ ਬਲਦੇਵ ਰਾਜ ਚਾਵਲਾ : (ੳ) ਮਨਜ਼ੂਰ-ਸ਼ੁਦਾ ਅਸਾਮੀਆਂ ਦੀ ਗਿਣਤੀ 14 ਹੈ, ਜਿਨ੍ਹਾਂ ਦਾ ਵੇਰਵਾ ਹੇਠ ਅਨੁਸਾਰ ਹੈ ; ਇਨ੍ਹਾਂ ਵਿਚੋਂ 12 ਅਸਾਮੀਆਂ 12 ਪੁਰਾਣੇ ਜ਼ਿਲ੍ਹਿਆਂ ਤੇ, ਇੱਕ ਅਸਾਮੀ ਕੈਂਸਰ ਅਤੇ ਚਮੜੀ ਦੇ ਰੋਗਾਂ ਦੇ ਹਸਪਤਾਲ ਜਲੰਧਰ ਅਤੇ ਇੱਕ ਪੰਜਾਬ ਭਵਨ, ਨਵੀਂ ਦਿੱਲੀ ਵਿਖੇ ਹੈ ।

(ਅ) ਨਿੱਲ ।

---

ਗੰਦੀਆਂ ਬਸਤੀਆਂ ਦੇ ਵਿਕਾਸ ਲਈ ਫੰਡਜ਼ ਦੀ ਐਲੋਕੇਸ਼ਨ

*1956. (ਸੀ.ਯੂ.) ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪਿਛਲੇ ਪੰਜ ਸਾਲਾਂ ਦੇ ਦੌਰਾਨ ਰਾਜ ਵਿਚ ਗੰਦੀਆਂ ਬਸਤੀਆਂ ਦੇ ਵਿਕਾਸ ਲਈ ਰਾਜ ਸਰਕਾਰ ਦੁਆਰਾ ਕੋਈ ਫੰਡ ਮਖਸੂਸ ਕੀਤੇ ਗਏ ਸਨ ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੇ ਜ਼ਿਲ੍ਹਾ-ਵਾਰ ਅਤੇ ਸਾਲ-ਵਾਰ ਵੇਰਵੇ ਕੀ ਹਨ ;

(ਅ) ਉਨ੍ਹਾਂ ਏਜੰਸੀਆਂ ਅਰਥਾਤ ਮਿਉਂਸਪਲ ਕਾਰਪੋਰੇਸ਼ਨਾਂ, ਮਿਉਂਸਪਲ ਕਮੇਟੀਆਂ, ਪੰਚਾਇਤਾਂ ਜਾਂ ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡਾਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਰਾਹੀਂ ਉਪਰੋਕਤ ਭਾਗ (ੳ) ਵਿਚ ਵਰਣਿਤ ਫੰਡ ਹਰ ਇਕ ਜ਼ਿਲ੍ਹੇ ਵਿਚ ਦਿੱਤੇ ਗਏ ਹਨ ;

(ੲ) ਕੀ ਉਕਤ ਫੰਡਜ਼ ਦੀ ਵਰਤੋਂ ਲਈ ਸਿਫਾਰਸ਼ ਕਰਨ ਲਈ ਕੋਈ ਸਲਾਹਕਾਰ ਕਮੇਟੀ ਗਠਿਤ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਗਠਿਤ ਕਰਨ ਦਾ ਅਧਿਕਾਰ ਕਿਸ ਅਧਿਕਾਰੀ ਨੂੰ ਦਿੱਤਾ ਗਿਆ ਹੈ ਅਤੇ ਇਸ ਸਬੰਧ ਵਿਚ ਕੀ ਵਿਧੀ ਤਿਆਰ ਕੀਤੀ ਗਈ ਹੈ ?

**ਸ੍ਰੀ ਬਲਰਾਮਜੀ ਦਾਸ ਟੰਡਨ** : ਪੈਰਾਵਾਈਜ਼ ਪ੍ਰਸ਼ਨ ਦਾ ਉੱਤਰ ਹੇਠ ਲਿਖੇ ਅਨੁਸਾਰ ਹੈ :—

(ੳ) ਜੀ ਹਾਂ । ਫੰਡ ਦਿੱਤੇ ਗਏ ਜਿਨ੍ਹਾਂ ਦਾ ਵੇਰਵਾ ਵਿਸਥਾਰ ਪੂਰਵਕ ਅਨੁਲੱਗ-1 ਵਿੱਚ ਦਿਤਾ ਗਿਆ ਹੈ ਅਤੇ ਮੰਗੀ ਗਈ ਜਾਣਕਾਰੀ ਵਿਧਾਨ ਸਭਾ ਵਿੱਚ ਪੇਸ਼ ਕੀਤੀ ਜਾਂਦੀ ਹੈ ।

(ਅ) ਸ੍ਰੀਮਾਨ ਜੀ, ਮੰਗੀ ਗਈ ਜਾਣਕਾਰੀ ਬਾਰੇ ਪੂਰੀ ਸੂਚਨਾ ਅਨੁਲੱਗ-1 ਵਿੱਚ ਹੀ ਦਿੱਤੀ ਗਈ ਹੈ ।

(ੲ) ਨਹੀਂ ਜੀ ।

**ਅਨੁਲੱਗ-1**

ਇਨਵਾਇਰਮੈਂਟਲ ਇੰਮਪਰੂਵਮੈਂਟ ਆਫ ਅਰਬਨ ਸਲੱਮਜ਼ ਸਕੀਮ ਅਧੀਨ ਜ਼ਿਲ੍ਹੇ-ਵਾਰ ਅਤੇ ਸਾਲ-ਵਾਰ ਫੰਡਾਂ ਦੀ ਵੰਡ ਅਤੇ ਪਿਛਲੇ ਪੰਜ ਸਾਲਾਂ ਦੌਰਾਨ ਰਿਲੀਜ਼ ਹੋਏ ਫੰਡਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :–

| ਸਾਲ | ਫੰਡਾਂ ਦਾ ਉਪਬੰਧ | ਰਿਲੀਜ਼ ਹੋਏ ਫੰਡ | ਜ਼ਿਲ੍ਹਾ | ਸ਼ਹਿਰ ਦਾ ਨਾਂ | ਦਿੱਤੀ ਰਕਮ |
|---|---|---|---|---|---|
| 1995-96 | 100.00 ਲੱਖ | ਨਿੱਲ | ਨਿੱਲ | ਨਿੱਲ | ਨਿੱਲ |
| 1996-97 | 100.00 ਲੱਖ | 75.00 | ਗੁਰਦਾਸਪੁਰ | ਪਠਾਨਕੋਟ | 15.00 ਲੱਖਾ |
| | | | ਫਿਰੋਜ਼ਪੁਰ | ਅਬੋਹਰ | 15.00 " |
| | | | ਰੋਪੜ | ਨੰਗਲ | 15.00 " |
| | | | ਲੁਧਿਆਣਾ | ਜਗਰਾਓਂ | 15 00 ,, |
| | | | ਫਰੀਦਕੋਟ | ਮੋਗਾ | 15.00 ,, |
| 1997-98 | 100.00 ਲੱਖ | ਨਿਲ | ਨਿਲ | ਨਿਲ | ਨਿਲ |
| 1998-1999 | ਨਿਲ | ਨਿਲ | ਨਿਲ | ਨਿਲ | ਨਿਲ |
| 1999-2000 | ਨਿਲ | ਨਿਲ | ਨਿਲ | ਨਿਲ | ਨਿਲ |

ਉਪਰੋਕਤ ਫੰਡ ਸਾਲ 1996-97 ਦੌਰਾਨ ਜ਼ਿਲ੍ਹਾ ਪਲੈਨਿੰਗ ਬੋਰਡ ਵਲੋਂ ਸਬੰਧਤ ਸ਼ਹਿਰਾਂ ਨੂੰ ਰਿਲੀਜ਼ ਕੀਤੇ ਗਏ ਹਨ । ਇਹ ਸਕੀਮ ਨਗਰ ਕੌਂਸਲਾਂ ਰਾਹੀਂ ਲਾਗੂ ਕੀਤੀ ਜਾਂਦੀ ਹੈ ।

———

## ਮੁਹਾਲੀ ਵਿਖੇ ਸਰਕਾਰੀ ਕਰਮਚਾਰੀਆਂ ਲਈ ਐਮ.ਆਈ.ਜੀ./ਐਚ.ਆਈ.ਜੀ. ਮਕਾਨਾਂ ਦੀ ਉਸਾਰੀ ਅਤੇ ਅਲਾਟਮੈਂਟ

*1971 (ਸੀ.ਯੂ.) **ਕਾਮਰੇਡ ਅਜੈਬ ਸਿੰਘ ਰੋਂੜਾ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਪੁੱਡਾ ਦੁਆਰਾ ਚਾਲੂ ਕੀਤੀ ਗਈ ਸਕੀਮ ਅਧੀਨ ਸਰਕਾਰੀ ਕਰਮਚਾਰੀਆਂ ਨੂੰ ਮੁਹਾਲੀ ਵਿੱਚ ਐਲ.ਆਈ.ਜੀ. ਮਕਾਨ ਅਲਾਟ ਕਰਨ ਦੇ ਉਸ ਦੇ ਫੈਸਲੇ ਦੇ ਅਨੁਰੂਪ ਪੰਜਾਬ ਸਰਕਾਰ ਦੇ ਕਰਮਚਾਰੀਆਂ/ਅਫਸਰਾਂ ਲਈ ਮੁਹਾਲੀ ਵਿਚ ਐਚ.ਆਈ.ਜੀ. ਅਤੇ ਐਮ.ਆਈ.ਜੀ. ਕੈਟੇਗਰੀਆਂ ਦੇ ਮਕਾਨ ਉਸਾਰਨ ਅਤੇ ਅਲਾਟ ਕਰਨ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ ?

**ਡਾਕਟਰ ਉਪਿੰਦਰਜੀਤ ਕੌਰ** : ਪੰਜਾਬ ਸਰਕਾਰ ਦੇ ਦਰਜਾ IV ਕਰਮਚਾਰੀ ਜੋ ਕਿ ਐਸ.ਏ.ਐਸ. ਨਗਰ (ਮੁਹਾਲੀ)/ਚੰਡੀਗੜ੍ਹ ਵਿਖੇ ਤੈਨਾਤ ਹਨ ਅਤੇ ਜਿਨ੍ਹਾਂ ਦੀ 10 ਸਾਲ ਦੀ ਸੇਵਾ ਹੈ, ਲਈ ਸੈਕਟਰ-63 ਐਸ.ਏ.ਐਸ. ਨਗਰ (ਮੁਹਾਲੀ) ਵਿਖੇ 80 ਮਕਾਨਾਂ ਦੀ ਅਲਾਟਮੈਂਟ ਲਈ ਸਕੀਮ ਜਾਰੀ ਕੀਤੀ ਗਈ ਹੈ ਪਰੰਤੂ ਉਪਰੋਕਤ ਸਕੀਮ ਦੀ ਤਰ੍ਹਾਂ ਐਸ.ਏ.ਐਸ. ਨਗਰ (ਮੁਹਾਲੀ) ਵਿਖੇ ਪੰਜਾਬ ਸਰਕਾਰ ਦੇ ਕਰਮਚਾਰੀਆਂ/ਅਧਿਕਾਰੀਆਂ ਲਈ ਐਚ.ਆਈ.ਜੀ./ਐਮ.ਆਈ.ਜੀ. ਮਕਾਨ ਉਸਾਰਨ ਅਤੇ ਅਲਾਟ ਕਰਨ ਦੀ ਕੋਈ ਤਜਵੀਜ਼ ਨਹੀਂ ਹੈ ।

---

## ਸੁਤੰਤਰਤਾ ਸੰਗਰਾਮੀਆਂ ਨੂੰ ਪੈਨਸ਼ਨਾਂ ਦੀ ਅਦਾਇਗੀ ਨਾ ਕਰਨਾ

*1980 (ਸੀ.ਯੂ.) **ਸਰਦਾਰ ਮਨਜੀਤ ਸਿੰਘ ਕਲਕੱਤਾ** : ਕੀ ਸੁਤੰਤਰਤਾ ਸੰਗ-ਰਾਮੀਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਸੁਤੰਤਰਤਾ ਸੰਗਰਾਮੀਆਂ ਨੂੰ ਪੈਨਸ਼ਨ ਦੀ ਅਦਾਇਗੀ ਮੁਲਤਵੀ ਕਰ ਦਿੱਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਕਾਰਣ ਕੀ ਹਨ ਅਤੇ ਇਨ੍ਹਾਂ ਪੈਨਸ਼ਨਾਂ ਦੀ ਅਦਾਇਗੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਅਜੀਤ ਸਿੰਘ ਕੋਹਾੜ** : ਨਹੀਂ ਜੀ । 20.1.2000 ਨੂੰ ਹਦਾਇਤਾਂ ਜਾਰੀ ਕੀਤੀਆਂ ਗਈਆਂ ਸਨ ਕਿ ਉਨ੍ਹਾਂ ਆਜ਼ਾਦੀ ਘੁਲਾਟੀਆਂ ਦੀ ਪੈਨਸ਼ਨ ਜੋ ਬੋਗਸ ਫਰੀਡਮ ਫਾਈਟਰ ਦੀ ਪੜਤਾਲ ਕਰਵਾਉਣ ਸਬੰਧੀ ਪ੍ਰੋਫਾਰਮਾ ਭਰਕੇ ਨਹੀਂ ਦਿੰਦੇ, ਬੰਦ ਰੱਖੀ ਜਾਵੇ । ਇਹ ਹਦਾਇਤਾਂ ਮਿਤੀ 29.2.2000 ਨੂੰ ਸਹੀ ਆਜ਼ਾਦੀ ਘੁਲਾਟੀਆਂ ਦੀਆਂ ਮੁਸ਼ਕਲਾਂ ਨੂੰ ਮੱਦੇ ਨਜ਼ਰ ਰੱਖਦਿਆਂ ਵਾਪਸ ਲੈ ਲਈਆਂ ਗਈਆਂ ਸਨ । ਹੁਣ ਪੈਨਸ਼ਨ ਦੇਣ ਤੇ ਕਿਸੇ ਕਿਸਮ ਦੀ ਕੋਈ ਰੋਕ ਨਹੀਂ ਹੈ ।

---

## ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਦੀ ਅਦਾਇਗੀ ਨਾ ਕਰਨਾ

*1981. (ਸੀ.ਯੂ.) **ਸਰਦਾਰ ਮਨਜੀਤ ਸਿੰਘ ਕਲਕੱਤਾ** : ਕੀ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਨਾਲ ਸਬੰਧਤ ਵਿਦਿਆਰਥੀਆਂ ਲਈ ਮਨਜ਼ੂਰ ਕੀਤੇ ਗਏ ਵਜ਼ੀਫਿਆਂ ਦੀ ਅਦਾ-ਇਗੀ ਉਨ੍ਹਾਂ ਨੂੰ ਕਿਸ ਸਾਲ ਤੱਕ ਕਰ ਦਿੱਤੀ ਗਈ ਹੈ;

(ਅ) ਕੀ ਸਰਕਾਰ ਨੂੰ ਉਕਤ ਵਜ਼ੀਫਿਆਂ ਦੀ ਅਦਾਇਗੀ ਨਾ ਕਰਨ, ਜਿਸ ਕਰਕੇ ਵਿਦਿਆਰਥੀ ਪੜ੍ਹਾਈ ਛੱਡ ਰਹੇ ਹਨ, ਸਬੰਧੀ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਬਾਕੀ ਰਹਿੰਦੇ ਵਜ਼ੀਫਿਆਂ ਦੀ ਅਦਾਇਗੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸਰਵਣ ਸਿੰਘ ਫਿਲੌਰ** : (ੳ) ਸਾਲ 1998-99 ਤੱਕ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੂੰ ਵਜ਼ੀਫਾ ਪ੍ਰਵਾਨ ਕਰਦੇ ਹੋਏ ਵੰਡਿਆ ਜਾ ਚੁੱਕਾ ਹੈ ।

(ਅ) ਅਜਿਹੀ ਕੋਈ ਸ਼ਿਕਾਇਤ, ਜਿਸ ਅਨੁਸਾਰ ਅਨੁਸੂਚਿਤ ਜਾਤੀਆਂ ਅਤੇ ਪੱਛ-ੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਨਾ ਮਿਲੇ ਹੋਣ ਕਾਰਣ ਪੜ੍ਹਾਈ ਵਿੱਚੇ ਛੱਡੀ ਗਈ ਹੋਵੇ, ਪ੍ਰਾਪਤ ਨਹੀਂ ਹੋਈ । ਮੌਜੂਦਾ ਵਿੱਤੀ ਸਾਲ (1999-2000) ਵਿੱਚ ਵੀ ਸਕਾਲਰਸ਼ਿਪ ਦੇਣ ਲਈ 4919.80 ਲੱਖ ਰੁਪਏ ਦਾ ਬਜਟ ਉਪਬੰਧ ਹੈ, ਜਿਸ ਨਾਲ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਦੇਣ ਲਈ ਕਾਰਵਾਈ ਕੀਤੀ ਜਾ ਰਹੀ ਹੈ ।

---

## ਸਰਕਾਰੀ ਮਿਡਲ ਅਤੇ ਹਾਈ ਸਕੂਲਾਂ ਵਿਚ ਸਾਲਾਨਾ ਪ੍ਰੀਖਿਆ ਦੇ ਪੈਟਰਨ ਤੇ ਟਰਮੀਨਲ ਪ੍ਰੀਖਿਆਵਾਂ ਲੈਣਾ

*1982. (ਸੀ.ਯੂ) 1. **ਸਰਦਾਰ ਮਨਜੀਤ ਸਿੰਘ ਕਲਕੱਤਾ**
2. **ਸਰਦਾਰ ਸੁਰਜੀਤ ਸਿੰਘ ਕੋਹਲੀ** } : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਰਾਜ ਵਿਚ ਸਰਕਾਰੀ, ਮਿਡਲ ਅਤੇ ਹਾਈ ਸਕੂਲਾਂ ਵਿਚ ਸਾਲਾਨਾ ਪ੍ਰੀਖਿਆਵਾਂ ਵਿਚ ਅਪਣਾਏ ਜਾਂਦੇ ਪੈਟਰਨ ਤੇ ਟਰਮੀਨਲ ਪ੍ਰੀਖਿ-ਆਵਾਂ ਲੈਣ ਲਈ ਕੋਈ ਨੀਤੀ ਬਣਾਈ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ?

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

(ਅ) ਕੀ ਪ੍ਰਸ਼ਨ ਪੱਤਰਾਂ ਦੀ ਛਪਾਈ ਲਈ ਹਰ ਇਕ ਵਿਦਿਆਰਥੀ ਤੋਂ ਫੀਸ ਵਜੋਂ ਕੋਈ ਰਕਮ ਵਸੂਲ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਫੀਸ ਕਿਸ ਦਰ ਤੇ ਵਸੂਲ ਕੀਤੀ ਗਈ ਹੈ ਅਤੇ ਰਾਜ ਵਿਚ ਇਸ ਤਰ੍ਹਾਂ ਕੁੱਲ ਕਿੰਨੀ ਰਕਮ ਵਸੂਲ ਕੀਤੀ ਗਈ ਹੈ;

(ੲ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਪ੍ਰੀਖਿਆਵਾਂ ਲਈ ਪ੍ਰਸ਼ਨ ਪੱਤਰ ਸਰਕਾਰੀ ਪ੍ਰੈਸ ਜਾਂ ਕਿਸੇ ਪ੍ਰਾਈਵੇਟ ਪ੍ਰੈਸਾਂ ਤੋਂ ਛਪਵਾਏ ਗਏ ਹਨ ?

**ਸਰਦਾਰ ਤੋਤਾ ਸਿੰਘ** : (ੳ) ਹਾਂ ਜੀ । ਸਰਕਾਰ ਨੇ ਪ੍ਰੀਖਿਆਵਾਂ ਵਿੱਚ ਇਕ-ਸਾਰਤਾ ਲਿਆਉਣ ਲਈ ਰਾਜ ਦੇ ਸਰਕਾਰੀ ਮਿਡਲ ਅਤੇ ਹਾਈ ਸਕੂਲਾਂ ਵਿੱਚ ਸਾਲਾਨਾ ਪ੍ਰੀਖਿਆਵਾਂ ਦੇ ਪੈਟਰਨ ਤੇ ਪ੍ਰੀਖਿਆ ਲੈਣ ਲਈ ਨੀਤੀ ਨਿਰਧਾਰਤ ਕੀਤੀ ਹੈ।

(ਅ) ਹਾਂ ਜੀ । ਨਿਮਾਹੀ ਪ੍ਰੀਖਿਆ ਲਈ ਪੇਪਰ ਛਪਾਉਣ ਸਬੰਧੀ 5/- ਰੁਪਏ ਪ੍ਰਤੀ ਵਿਦਿਆਰਥੀ ਅਤੇ ਸਾਲਾਨਾ ਪ੍ਰੀਖਿਆ ਲਈ 5/- ਰੁਪਏ ਪ੍ਰਤੀ ਵਿਦਿਆਰਥੀ ਰਾਸ਼ੀ ਇਕੱਠੀ ਕੀਤੀ ਗਈ । ਇਸ ਤਰ੍ਹਾਂ ਨਿਮਾਹੀ ਪ੍ਰੀਖਿਆ ਲਈ ਇਕੱਠੀ ਕੀਤੀ ਕੁੱਲ ਰਾਸ਼ੀ 57,34,400/- ਰੁਪਏ ਹੈ ਅਤੇ ਸਾਲਾਨਾ ਪ੍ਰੀਖਿਆ ਲਈ ਇਕੱਠੀ ਕੀਤੀ ਕੁੱਲ ਰਾਸ਼ੀ 35,18,710/- ਰੁਪਏ ਹੈ ।

(ੲ) ਪ੍ਰਸ਼ਨ ਪੱਤਰ ਪ੍ਰਾਈਵੇਟ ਪ੍ਰੈਸ ਤੋਂ ਛਪਵਾਏ ਗਏ ।

---

**ਪ੍ਰਾਈਵੇਟ (ਸਹਾਇਤਾ ਪ੍ਰਾਪਤ) ਕਾਲਜਾਂ ਦੇ ਅਮਲੇ ਲਈ ਪੈਨਸ਼ਨ ਸਕੀਮ**

*1983. **(ਸੀ.ਯੂ.) ਸਰਦਾਰ ਮਨਜੀਤ ਸਿੰਘ ਕਲਕੱਤਾ** : ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਹਾਇਤਾ ਅਨੁਦਾਨ ਸਕੀਮ ਅਧੀਨ ਆਉਂਦੇ ਪ੍ਰਾਈਵੇਟ (ਸਹਾਇਤਾ ਪ੍ਰਾਪਤ) ਕਾਲਜਾਂ ਦੇ ਅਮਲੇ ਨੂੰ ਪੈਨਸ਼ਨ ਸਕੀਮ ਅਧੀਨ ਪੈਨਸ਼ਨ ਮਿਲਣੀ ਸ਼ੁਰੂ ਹੋ ਗਈ ਹੈ; ਜੇਕਰ ਨਹੀਂ, ਤਾਂ ਇਸ ਦੇ ਕਾਰਣ ਕੀ ਹਨ ਅਤੇ ਉਕਤ ਸਕੀਮ ਦੇ ਕਦੋਂ ਤੱਕ ਲਾਗੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਮਾਸਟਰ ਮੋਹਨ ਲਾਲ** : ਨਹੀਂ ਜੀ ।

ਪੈਨਸ਼ਨ ਸਕੀਮ ਦਾ ਨੋਟੀਫਿਕੇਸ਼ਨ ਜਾਰੀ ਕਰਨ ਸਬੰਧੀ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ਪ੍ਰੰਤੂ ਇਸ ਬਾਰੇ ਕੋਈ ਸਮਾਂ ਹਾਲ ਦੀ ਘੜੀ ਨਿਰਧਾਰਤ ਨਹੀਂ ਕੀਤਾ ਜਾ ਸਕਦਾ ।

---

## ਪ੍ਰਾਈਵੇਟ (ਸਹਾਇਤਾ ਪ੍ਰਾਪਤ) ਕਾਲਜਾਂ ਨੂੰ ਸਹਾਇਤਾ ਅਨੁਦਾਨ

*1984. (ਸੀ.ਯੂ.) **ਸਰਦਾਰ ਮਨਜੀਤ ਸਿੰਘ ਕਲਕੱਤਾ** : ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪ੍ਰਾਈਵੇਟ (ਸਹਾਇਤਾ ਪ੍ਰਾਪਤ) ਕਾਲਜਾਂ ਨੂੰ ਸਹਾਇਤਾ ਅਨੁਦਾਨ ਸਕੀਮ ਅਧੀਨ ਕੋਈ ਗ੍ਰਾਂਟਾਂ ਦੇ ਬਕਾਏ ਬਕਾਇਆ ਹਨ; ਜੇਕਰ ਅਜਿਹਾ ਹੋਵੇ ਤਾਂ ਉਕਤ ਗ੍ਰਾਂਟਾਂ ਕਦੋਂ ਤੋਂ ਜਾਰੀ ਨਹੀਂ ਕੀਤੀਆਂ ਗਈਆਂ ਹਨ;

(ਅ) ਵੱਖ-ਵੱਖ ਸਾਲਾਂ 1996-97 ਅਤੇ 1999-2000 ਦੇ ਦੌਰਾਨ ਉਕਤ ਸਹਾਇਤਾ ਅਨੁਦਾਨ ਦੇ ਕਿੰਨੇ ਬਕਾਏ ਬਕਾਇਆ ਹਨ ਅਤੇ ਉਕਤ ਗ੍ਰਾਂਟਾਂ ਸਬੰਧਤ ਸੰਸਥਾਵਾਂ ਨੂੰ ਕਦੋਂ ਤੱਕ ਜਾਰੀ ਕੀਤੇ ਜਾਣ ਦੀ ਸੰਭਾਵਨਾ ਹੈ ?

**ਮਾਸਟਰ ਮੋਹਨ ਲਾਲ** : (ੳ) ਹਾਂ ਜੀ ।

(ਅ) ਸਾਲ 1996-97 ਦੇ ਬਕਾਏ ਸਬੰਧਤ ਕਾਲਜਾਂ ਨੂੰ ਦਿੱਤੇ ਜਾ ਚੁੱਕੇ ਹਨ । ਸਾਲ 1999-2000 ਦੌਰਾਨ ਪ੍ਰਾਈਵੇਟ ਏਡਿਡ ਕਾਲਜਾਂ ਨੂੰ 10 20,00,000/- ਰੁਪਏ ਦੇ ਬਕਾਏ ਦੇਣੇ ਬਾਕੀ ਰਹਿੰਦੇ ਹਨ, ਜਿਨ੍ਹਾਂ ਨੂੰ ਜਾਰੀ ਕਰਨ ਸਬੰਧੀ ਮਾਮਲਾ ਵਿੱਤ ਵਿਭਾਗ ਨਾਲ ਉਠਾਇਆ ਹੋਇਆ ਹੈ ।

---

## ਸ਼੍ਰੋਮਣੀ ਸਾਹਿਤਕਾਰਾਂ ਨੂੰ ਸਨਮਾਨਿਤ ਕਰਨਾ

*1985. (ਸੀ.ਯੂ.) ਸਰਦਾਰ ਮਨਜੀਤ ਸਿੰਘ ਕਲਕੱਤਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਾਲ 1997-98 ਤੋਂ ਬਾਅਦ ਰਾਜ ਸਰਕਾਰ ਦੁਆਰਾ ਕੋਈ ਸ਼੍ਰੋਮਣੀ ਸਾਹਿਤਕਾਰਾਂ ਨੂੰ ਸਨਮਾਨਿਤ ਕੀਤਾ ਗਿਆ ਹੈ ; ਜੇਕਰ ਨਹੀਂ ਤਾਂ ਇਸ ਦੇ ਕਾਰਣ ਕੀ ਹਨ ?

(ਅ) ਕੀ ਸਾਹਿਤਕਾਰਾਂ ਨੂੰ ਸਨਮਾਨਿਤ ਕਰਨ ਦੀ ਸਕੀਮ ਵਾਪਸ ਲੈ ਲਈ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਾਰਣ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਹੀਂ ਜੀ । ਕਿਉਂ ਜੋ ਸ਼੍ਰੋਮਣੀ ਸਾਹਿਤਕਾਰਾਂ ਦੀ ਚੋਣ ਕਰਨ ਲਈ ਰਾਜ ਸਲਾਹਕਾਰ ਬੋਰਡ ਦੀ ਇਕੱਤਰਤਾ ਨਹੀਂ ਹੋਈ ।

(ਅ) ਨਹੀਂ ਜੀ ।

---

## ਮਹਾਰਾਜਾ ਰਣਜੀਤ ਸਿੰਘ ਪੁਰਸਕਾਰ

*2000. (ਸੀ.ਯੂ.) **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1 ਜਨਵਰੀ, 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਇਮਾਨਦਾਰੀ ਲਈ ਮਹਾਰਾਜਾ ਰਣਜੀਤ ਸਿੰਘ ਪੁਰਸਕਾਰ ਨਾਲ ਸਨਮਾਨਿਤ ਕੀਤੇ ਗਏ ਅਫ਼ਸਰਾਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਵਿਚ ਆਈ.ਏ.ਐਸ., ਆਈ.ਪੀ.ਐਸ., ਪੀ. ਸੀ. ਐਸ. ਅਤੇ ਹੋਰ ਅਫ਼ਸਰਾਂ ਦੀ ਗਿਣਤੀ ਕਿੰਨੀ-ਕਿੰਨੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਕੋਈ ਨਹੀਂ ਜੀ

---

## ਭ੍ਰਿਸ਼ਟ ਪਟਵਾਰੀਆਂ ਵਿਰੁੱਧ ਫੌਜਦਾਰੀ ਕੇਸ

*2012. (ਸੀ.ਯੂ.) **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪੁਲਿਸ ਦੇ ਚੌਕਸੀ ਵਿੰਗ ਦੁਆਰਾ ਤਹਿਸੀਲ ਸ਼ਾਹਕੋਟ, ਜ਼ਿਲ੍ਹਾ ਜਲੰਧਰ ਦੇ ਕੋਈ ਪਟਵਾਰੀਆਂ ਨੂੰ ਉਨ੍ਹਾਂ ਵਿਰੁੱਧ ਰਿਸ਼ਵਤ ਲੈਣ ਅਤੇ ਸਰਕਾਰ ਨਾਲ ਧੋਖਾਧੜੀ ਕਰਨ ਦੇ ਦੋਸ਼ਾਂ ਅਧੀਨ ਫੌਜਦਾਰੀ ਕੇਸ ਦਰਜ ਕਰਨ ਤੋਂ ਬਾਅਦ ਜਨਵਰੀ, 1996 ਅਤੇ ਦਸੰਬਰ, 1997 ਦੌਰਾਨ ਉਨ੍ਹਾਂ ਨੂੰ ਗ੍ਰਿਫਤਾਰ ਕੀਤਾ ਗਿਆ ਸੀ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਨਾਂ ਅਤੇ ਪਤੇ ਕੀ-ਕੀ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਪਟਵਾਰੀਆਂ ਵਿਰੁੱਧ ਕੋਈ ਵਿਭਾਗੀ ਕਾਰਵਾਈ ਸ਼ੁਰੂ ਕੀਤੀ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ?

**ਸਰਦਾਰ ਸੇਵਾ ਸਿੰਘ ਸੇਖਵਾਂ** : (ੳ) ਜ਼ਿਲ੍ਹਾ ਜਲੰਧਰ, ਤਹਿਸੀਲ ਸ਼ਾਹਕੋਟ ਦੇ ਪਰਜੀਆਂ ਕਲਾਂ ਪਟਵਾਰ ਸਰਕਲ ਦੇ ਸ੍ਰੀ ਪਿਆਰੇ ਲਾਲ ਨਾਮੀ ਕੇਵਲ ਇਕ ਪਟਵਾਰੀ ਨੂੰ ਇੱਕ ਕਿਸਾਨ ਨੂੰ ਜ਼ਮ੍ਹਾਬੰਦੀ ਫਰਦ ਦੀ ਨਕਲ ਦੇਣ ਲਈ ਜਨਵਰੀ, 1996 ਵਿਚ 500/- ਰੁ: ਰਿਸ਼ਵਤ ਲੈਂਦੇ ਚੋਕਸੀ ਅਮਲੇ ਵਲੋਂ ਰੰਗੇ ਹੱਥੀ ਫੜੇ ਜਾਣ ਕਾਰਣ ਮਿਤੀ 5-1-96 ਤੋਂ ਮੁਅੱਤਲ ਕੀਤਾ ਗਿਆ ਸੀ। ਇਸ ਕੇਸ ਦੀ ਪੜਤਾਲ ਕਰਨ ਉਪਰੰਤ ਚੋਕਸੀ ਵਿਭਾਗ ਨੇ ਚਲਾਨ ਅਦਾਲਤ ਵਿਚ ਪੇਸ਼ ਕਰ ਦਿੱਤਾ ਸੀ। ਇਸ ਕੇਸ ਵਿਚ ਅਦਾਲਤ ਦਾ ਹਾਲੇ ਕੋਈ ਫੈਸਲਾ ਨਹੀਂ ਹੋਇਆ ਹੈ ਜਿਸ ਮੁਤਾਬਿਕ ਅਗਲੀ ਕਾਰਵਾਈ ਕੀਤੀ ਜਾਵਗੀ।

ਦਸੰਬਰ, 1997 ਵਿਚ ਸ੍ਰੀ ਬਲਵਿੰਦਰ ਸਿੰਘ, ਨਾਇਬ ਤਹਿਸੀਲਦਾਰ ਸ੍ਰੀ ਮਹਿੰਦਰ ਸਿੰਘ, ਕਾਨੂੰਗੋ ਅਤੇ ਸਰਵਸ੍ਰੀ ਪਿਆਰੇ ਲਾਲ ਅਤੇ ਮੰਗਤ ਰਾਮ ਪਟਵਾਰੀਆਂ ਵਿਰੁੱਧ ਵਿਜੀਲੈਂਸ ਵਿਭਾਗ ਨੇ ਧਾਰਾ 13 (1)ਡੀ, ਰ/ਵ 13(2) ਪੀ. ਪੀ. ਐਕਟ, 1988 ਅਤੇ ਅਧੀਨ ਧਾਰਾ 420/467/468/471, 120 ਬੀ.ਆਈ.ਪੀ.ਸੀ. ਅਧੀਨ ਕੇਸ ਦਰਜ ਕੀਤਾ ਗਿਆ ਸੀ। ਇਸ ਕੇਸ ਵਿਚ ਸ੍ਰੀ ਮੰਗਤ ਰਾਮ ਪਟਵਾਰੀ ਅਤੇ ਸ੍ਰੀ ਮਹਿੰਦਰ ਸਿੰਘ, ਰਿਟਾਇਰਡ ਕਾਨੂੰਗੋ ਨੂੰ ਦੋਸ਼ੀ ਪਾਇਆ ਗਿਆ ਸੀ ਕਿ ਉਨ੍ਹਾਂ ਨੇ ਪਿੰਡ ਪਰਜੀਆਂ ਖੁਰਦ, ਤਹਿਸੀਲ ਸ਼ਾਹਕੋਟ ਦੀ ਸਾਲ 1986-87 ਦੀ ਜਮਾਂਬੰਦੀ ਦੇ ਖਾਨਾ ਮਾਲਕੀ ਵਿਚ ਕੇਂਦਰੀ ਸਰਕਾਰ ਦੀ ਥਾਂ ਸ੍ਰੀ ਪਾਲ ਸਿੰਘ ਦਾ ਨਾਮ ਦਰਜ ਕੀਤਾ ਸੀ। ਸ੍ਰੀ ਪਿਆਰੇ ਲਾਲ, ਪਟਵਾਰੀ ਵਲੋਂ ਉਕਤ ਰਕਬੇ ਦੀ ਸਾਲ 1991-92 ਵਿਚ ਜਮ੍ਹਾਂਬੰਦੀ ਤਿਆਰ ਕੀਤੀ ਗਈ ਸੀ ਜਿਸ ਵਿਚ ਰਕਬੇ ਦਾ ਹਵਾਲਾ ਬਦਸਤੂਰ ਕਾਇਮ ਰੱਖਿਆ ਗਿਆ ਸੀ ਅਤੇ ਉਸ ਵਲੋਂ ਰਕਬੇ ਦੇ ਤਿੰਨ ਬੈ ਦੇ ਇੰਤਕਾਲ ਦਰਜ ਕੀਤੇ ਗਏ ਸਨ। ਇਸ ਕੋਤਾਹੀ ਲਈ ਸਰਵਸ੍ਰੀ ਪਿਆਰੇ ਲਾਲ ਅਤੇ ਮੰਗਤ ਰਾਮ, ਪਟਵਾਰੀ ਪੁਲਿਸ/ਜੁਡੀਸ਼ੀਅਲ ਹਵਾਲਾਤ ਵਿਚ ਮਿਤੀ 6-4-98 ਤੋਂ 5-5-98 ਤੱਕ ਅਤੇ 7-4-98 ਤੋਂ 5-5-98 ਤੱਕ ਰਹੇ ਸਨ। ਇਸ ਪੁਲਿਸ/ਜੁਡੀਸ਼ੀਅਲ ਕਸਟਡੀ ਦੇ ਸਮੇਂ ਲਈ ਪਟਵਾਰੀਆਂ ਨੂੰ ਮੁਅੱਤਲ ਕੀਤਾ ਗਿਆ ਹੈ। ਇਸ ਕੇਸ ਦੀ ਪੜਤਾਲ ਕਰਨ ਉਪਰੰਤ ਚੌਕਸੀ ਵਿਭਾਗ ਨੇ ਚਲਾਨ ਅਦਾਲਤ ਵਿਚ ਪੇਸ਼ ਕਰ ਦਿੱਤਾ ਹੈ। ਇਸ ਕੇਸ ਵਿਚ ਅਦਾਲਤ ਦਾ ਹਾਲੇ ਕੋਈ ਫੈਸਲਾ ਨਹੀਂ ਹੋਇਆ ਹੈ ਜਿਸ ਮੁਤਾਬਿਕ ਅਗਲੀ ਕਾਰਵਾਈ ਕੀਤੀ ਜਾਵੇਗੀ। ਇਸ ਤੋਂ ਸਿਵਾ ਵੱਖਰੇ ਤੌਰ ਤੇ ਸ੍ਰੀ ਮਹਿੰਦਰ ਸਿੰਘ, ਕਾਨੂੰਗੋ ਅਤੇ ਸਰਵਸ੍ਰੀ ਮੰਗਤ ਰਾਮ, ਪਿਆਰੇ ਲਾਲ, ਪਟਵਾਰੀਆਂ ਵਿਰੁੱਧ ਅਨੁਸ਼ਾਸਨੀ ਕਾਰਵਾਈ ਸ਼ੁਰੂ ਕਰ ਦਿੱਤੀ ਗਈ ਹੈ।

(ਅ) ਇਨ੍ਹਾਂ ਕੇਸਾਂ ਵਿਚ ਅਦਾਲਤ ਦਾ ਕੋਈ ਫੈਸਲਾ ਨਹੀਂ ਹੋਇਆ ਹੈ ਜਿਸ ਮੁਤਾਬਿਕ ਅਗਲੀ ਕਾਰਵਾਈ ਕੀਤੀ ਜਾਵੇਗੀ। ਇਸ ਤੋਂ ਸਿਵਾ ਵੱਖਰੇ ਤੌਰ ਤੇ ਮਹਿੰਦਰ ਸਿੰਘ, ਕਾਨੂੰਗੋ ਅਤੇ ਮੰਗਤ ਰਾਮ ਤੇ ਪਿਆਰੇ ਲਾਲ, ਪਟਵਾਰੀਆਂ ਵਿਰੁੱਧ ਵਿਭਾਗੀ ਅਨੁਸ਼ਾਸਨੀ ਕਾਰਵਾਈ ਸ਼ੁਰੂ ਕਰ ਦਿੱਤੀ ਗਈ ਹੈ। ਜਿਸ ਦਾ ਜਲਦ ਫੈਸਲਾ ਕਰ ਲਿਆ ਜਾਵੇਗਾ।

---

**ਨਕੋਦਰ-ਜਗਰਾਉਂ ਰੋਡ ਤੇ ਦਰਿਆ ਸਤਲੁਜ ਉਪਰ ਇਕ ਪੁਲ ਦੀ ਉਸਾਰੀ**

*2014. (ਸੀ.ਯੂ.) ਸਰਦਾਰ ਗੁਰਦੀਪ ਸਿੰਘ ਭੁੱਲਰ : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ "ਨਕੋਦਰ ਅਤੇ ਜਗਰਾਉਂ ਵਿਚਕਾਰ ਸਤਲੁਜ ਦਰਿਆ ਤੇ ਪੁਲ ਦੀ ਉਸਾਰੀ" ਸਬੰਧੀ 30 ਮਾਰਚ, 1999 ਦੀ ਅਨੁਪੂਰਕ ਸੂਚੀ (ਸੀ.ਯੂ.) ਵਿਚ ਸ਼ਾਮਿਲ ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1497 ਦੇ ਉੱਤਰ ਦੇ ਹਵਾਲੇ ਨਾਲ ਦੱਸਣਗੇ ਕਿ ਕੀ ਉਕਤ ਤਜਵੀਜ਼ ਨੂੰ ਅੰਤਿਮ ਰੂਪ ਦੇ ਦਿੱਤਾ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਉਕਤ ਪੁਲ ਦੇ ਕਦੋਂ ਤੱਕ ਉਸਾਰੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਇਹ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਕਿਉਂਕਿ ਇਹ ਕੰਮ ਫੰਡਜ਼ ਦਾ ਪ੍ਰਬੰਧ ਹੋਣ ਤੋਂ ਬਾਅਦ ਹੀ ਸ਼ੁਰੂ ਕੀਤਾ ਜਾ ਸਕਦਾ ਹੈ। ਇਸ ਲਈ ਇਸ ਸਮੇਂ ਇਸ ਪੁਲ ਦੀ ਉਸਾਰੀ ਦਾ ਸਮਾਂ ਨਹੀਂ ਮਿੱਥਿਆ ਜਾ ਸਕਦਾ ।

---

### ਫਿਲੌਰ-ਨੂਰਮਹਿਲ ਸੜਕ ਨੂੰ ਚੌੜਾ ਕਰਨਾ

*2015. (ਸੀ.ਯੂ.) **ਸਰਦਾਰ ਗੁਰਦੀਪ ਸਿੰਘ ਭੁੱਲਰ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਫਿਲੌਰ ਤੋਂ ਨੂਰਮਹਿਲ ਤੱਕ ਪੁਰਾਣੇ ਸ਼ੇਰਸ਼ਾਹ ਸੂਰੀ ਮਾਰਗ (ਜੀ. ਟੀ. ਰੋਡ) ਨੂੰ ਚੌੜਾ ਅਤੇ ਮਜ਼ਬੂਤ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ ;

(ਅ) ਉਕਤ ਸੜਕ ਨੂੰ ਚੌੜਾ ਕਰਨ ਅਤੇ ਮਜ਼ਬੂਤ ਬਣਾਉਣ ਦਾ ਕੰਮ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ** : (ੳ) ਨਹੀਂ ਜੀ ।

(ਅ) ਇਸ ਸੜਕ ਨੂੰ ਚੌੜਾ ਅਤੇ ਮਜ਼ਬੂਤ ਕਰਨ ਲਈ ਹਾਲ ਦੀ ਘੜੀ ਕੋਈ ਮਿਆਦ ਨਿਸ਼ਚਿਤ ਨਹੀਂ ਕੀਤੀ ਜਾ ਸਕਦੀ ਜੀ ।

---

### ਸਤਲੁਜ ਦਰਿਆ ਕਾਰਨ ਭੂਮੀ ਦੇ ਕਟਾਅ ਨੂੰ ਰੋਕਣਾ

*2016 (ਸੀ.ਯੂ.) **ਸਰਦਾਰ ਗੁਰਦੀਪ ਸਿੰਘ ਭੁੱਲਰ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਤਲੁਜ ਦਰਿਆ ਦੇ ਪਾਣੀ ਦੇ ਵਹਾਅ ਕਾਰਨ ਜ਼ਿਲ੍ਹਾ ਲੁਧਿਆਣਾ ਅਤੇ ਜਲੰਧਰ ਵਿਚ ਉਕਤ ਦਰਿਆ ਦੇ ਨਾਲ ਲਗਦੀ ਜ਼ਮੀਨ ਖੁਰ ਰਹੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਪਰੋਕਤ ਭੂਮੀ ਦੇ ਕਟਾਅ ਨੂੰ ਰੋਕਣ ਲਈ ਸਰਕਾਰ ਦੁਆਰਾ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਨਹੀਂ ਜੀ । ਲੁਧਿਆਣਾ ਅਤੇ ਜਲੰਧਰ ਜ਼ਿਲ੍ਹਿਆਂ ਵਿਚ ਵਗਦੇ ਸਤਲੁਜ ਦਰਿਆ ਦੇ ਨਾਲ ਲਗਦੀਆਂ ਧੁੱਸੀਆਂ ਤੋਂ ਬਾਹਰ ਵਾਲੀ ਜ਼ਮੀਨ ਵਿਚ ਕੋਈ ਖਾਰ ਨਹੀਂ ਪਈ । ਪਰਤੂ ਦਰਿਆ ਦੇ ਖੱਬੇ ਅਤੇ ਸੱਜੇ ਬਣੇ ਬੰਧਾਂ ਦੇ ਵਿਚਕਾਰ ਬਰਮ ਵਾਲੀ ਜ਼ਮੀਨ ਨੂੰ ਖੁਰਨ ਤੋਂ ਪੂਰੀ ਤਰ੍ਹਾਂ ਰੋਕਿਆ ਨਹੀਂ ਜਾ ਸਕਦਾ ਕਿਉਂਕਿ ਇਹ ਦਰਿਆ ਦੇ ਤਲ ਦਾ ਹੀ ਹਿੱਸਾ ਹੈ । ਬਰਮ ਦੀ ਖੋਰ ਅਤੇ ਧੁੱਸੀ ਬੰਧ ਨੂੰ ਟੁੱਟਣ ਤੋਂ ਬਚਾਉਣ ਲਈ ਹੜ੍ਹ ਰੋਕੂ ਕੰਮ ਕੀਤੇ ਜਾਂਦੇ ਹਨ ।

---

## ਰਾਜ ਵਿਚ ਬੇਰੋਜ਼ਗਾਰੀ ਤੇ ਕਾਬੂ ਪਾਉਣ ਲਈ ਕਾਰਵਾਈ ਕਰਨਾ

*2035. (ਸੀ.ਯੂ) ਸਰਦਾਰ ਮਨਜੀਤ ਸਿੰਘ ਕਲਕੱਤਾ : ਕੀ ਸਥਾਨਕ ਸਰਕਾਰ, ਕਿਰਤ ਅਤੇ ਰੋਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਇਸ ਸਮੇਂ ਰਾਜ ਵਿਚ ਬੇਰੋਜ਼ਗਾਰ ਵਿਅਕਤੀਆਂ ਦੀ ਗਿਣਤੀ ਕਿੰਨੀ ਹੈ ਅਤੇ ਸਾਲ 1996-97 ਨਾਲ ਸਬੰਧਤ ਅੰਕੜਿਆਂ ਦੇ ਮੁਕਾਬਲੇ ਇਨ੍ਹਾਂ ਅੰਕੜਿਆਂ ਵਿਚ ਕਿੰਨੇ ਪ੍ਰਤੀਸ਼ਤ ਵਾਧਾ ਹੋਇਆ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਵਿਅਕਤੀਆਂ ਵਿਚ ਗਰੈਜੂਏਟਾਂ, ਇੰਜੀਨੀਅਰਾਂ ਅਤੇ ਡਾਕਟਰਾਂ ਦੀ ਕੁੱਲ ਗਿਣਤੀ ਕਿੰਨੀ ਕਿੰਨੀ ਹੈ;

(ੲ) ਰਾਜ ਵਿਚ ਬੇਰੋਜ਼ਗਾਰੀ ਤੇ ਪ੍ਰਭਾਵਸ਼ਾਲੀ ਢੰਗ ਨਾਲ ਕਾਬੂ ਪਾਉਣ ਲਈ ਸਰਕਾਰ ਦੁਆਰਾ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ ?

ਸ਼੍ਰੀ ਬਲਰਾਮਜੀ ਦਾਸ ਟੰਡਨ : ਸਟਾਰਡ ਪ੍ਰਸ਼ਨ ਨੰ: 2035 ਦਾ ਜਵਾਬ ਅਨੁਲੱਗ-1 ਦੇ ਤੌਰ ਤੇ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

### ਅਨੁਲੱਗ-1

(ੳ) 1. ਸਾਲ 1999 (31-12-99) ਨੂੰ ਰਾਜ ਵਿਚ ਬੇਰੋਜ਼ਗਾਰ ਵਿਅਕਤੀਆਂ ਦੀ ਗਿਣਤੀ : 5,45.017

2. ਸਾਲ 1996-97 (31-3-97) ਨੂੰ ਰਾਜ ਵਿੱਚ ਬੇਰੋਜ਼ਗਾਰ ਵਿਅਕਤੀਆਂ ਦੀ ਗਿਣਤੀ : 5,52,769

3. ਸਾਲ 1999 (31-12-99) ਨੂੰ ਰਾਜ ਵਿਚ ਬੇਰੋਜ਼ਗਾਰ ਵਿਅਕਤੀਆਂ ਦੀ ਗਿਣਤੀ ਵਿਚ ਸਾਲ 1996-97 ਦੇ ਮੁਕਾਬਲੇ ਵਿੱਚ ਪ੍ਰਤੀਸ਼ਤ ਵਾਧਾ/ਘਾਟਾ । 1.40% ਘਾਟਾ

(ਅ) 1. ਸਾਲ 1999 (31-12-1999 ਨੂੰ) ਰਾਜ ਵਿੱਚ ਗਰੈਜੂਏਟ, ਇੰਜੀਨੀਅਰਾਂ ਅਤੇ ਡਾਕਟਰਾਂ ਦੀ ਗਿਣਤੀ ਹੇਠ ਅਨੁਸਾਰ ਹੈ :-

| ਗਰੈਜੂਏਟ | ਇੰਜੀਨੀਅਰ | ਡਾਕਟਰ |
|---|---|---|
| 27,611 | 1,036 | 512 |

2. ਸਾਲ 1996-97 (31-3-97 ਨੂੰ) ਰਾਜ ਵਿੱਚ ਬੇਰੁਜ਼ਗਾਰ ਗਰੈਜੂਏਟ, ਇੰਜੀਨੀਅਰ ਅਤੇ ਡਾਕਟਰਾਂ ਦੀ ਗਿਣਤੀ ਹੇਠ ਅਨੁਸਾਰ ਸੀ :-

| ਗਰੈਜੂਏਟ | ਇੰਜੀਨੀਅਰ | ਡਾਕਟਰ |
|---|---|---|
| 31,285 | 1000 | 512 |

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

3. ਸਾਲ 1999 (31-12-99 ਨੂੰ) ਰਾਜ ਵਿੱਚ ਬੇਰੋਜ਼ਗਾਰ ਗਰੈਜੂਏਟ, ਇੰਜੀਨੀਅਰਾਂ ਅਤੇ ਡਾਕਟਰਾਂ ਦੀ ਗਿਣਤੀ ਵਿੱਚ 1996-97 ਦੇ ਮੁਕਾਬਲੇ ਵਿੱਚ ਪ੍ਰਤੀਸ਼ਤ ਵਾਧਾ/ਘਾਟਾ :-

| ਗਰੈਜੂਏਟ | ਇੰਜੀਨੀਅਰ | ਡਾਕਟਰ |
|---|---|---|
| 11.7% (ਘਾਟਾ) | 3.6% (ਵਾਧਾ) | ਕੋਈ ਘਾਟਾ/ ਵਾਧਾ ਨਹੀਂ |

(ੲ) ਰਾਜ ਵਿੱਚ ਬੇਰੋਜ਼ਗਾਰੀ ਤੇ ਪ੍ਰਭਾਵਸ਼ਾਲੀ ਢੰਗ ਨਾਲ ਕਾਬੂ ਪਾਉਣ ਲਈ ਸਰਕਾਰ ਦੁਆਰਾ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਹੇਠ ਅਨੁਸਾਰ ਹਨ :-

ਪੰਜਾਬ ਰਾਜ ਵਿੱਚ ਵੱਖ ਵੱਖ ਵਿਭਾਗਾਂ ਵੱਲੋਂ ਚਲਾਈਆਂ ਜਾ ਰਹੀਆਂ ਰੋਜ਼ਗਾਰ ਸਵੈ-ਰੋਜ਼ਗਾਰ ਦੀਆਂ ਸਕੀਮਾਂ ਦਾ ਵੇਰਵਾ :

| ਲੜੀ ਨੰ: | ਵਿਭਾਗ ਦਾ ਨਾਮ | ਸਕੀਮ ਦਾ ਨਾਮ |
|---|---|---|
| 1. | 2 | 3. |
| 1. | ਡਾਇਰੈਕਟਰ ਜਨਰਲ ਸੈਂਟਰ ਫਾਰ ਟ੍ਰੇਨਿੰਗ ਐਂਡ ਇੰਪਲਾਇਮੈਂਟ ਆਫ ਯੂਥ (ਸੀ ਪਾਈਟ) | ਸੈਂਟਰ ਫਾਰ ਟ੍ਰੇਨਿੰਗ ਐਂਡ ਇੰਪਲਾਇਮੈਂਟ ਆਫ ਪੰਜਾਬ ਯੂਥ । |
| 2. | ਪੰਜਾਬ ਐਗਰੋ ਇੰਡਸਟਰੀਜ ਕਾਰ-ਪੋਰੇਸ਼ਨ ਲਿਮ: ਚੰਡੀਗੜ੍ਹ | ਖੇਤੀਬਾੜੀ ਨਾਲ ਸਬੰਧਤ ਯੂਨਿਟ ਸਥਾਪਤ ਕਰਨ ਲਈ । |
| 3. | ਡੇਅਰੀ ਵਿਕਾਸ ਵਿਭਾਗ, ਪੰਜਾਬ, ਚੰਡੀਗੜ੍ਹ । | ਸਵੈ-ਰੋਜਗਾਰ ਅਧੀਨ ਵਪਾਰਕ ਦੁੱਧ ਉਤ-ਪਾਦਨ ਸਕੀਮ । |
| 4. | ਪੰਜਾਬ ਫਾਈਨੈਂਸ਼ਲ ਕਾਰਪੋਰੇਸ਼ਨ ਲਿਮਟਿਡ | ਨਵੇਂ ਯੂਨਿਟ ਸਥਾਪਤ ਕਰਨ ਲਈ ਕਰਜ਼ੇ ਮਨਜ਼ੂਰ ਕਰਨਾ । |
| 5. | ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ | 1. ਕੈਪੀਟਲ ਸਬਸਿਡੀ ਅੰਡਰ ਬੈਂਕ ਟਾਈ-ਅਪ ਲੰਨਿੰਗ ਪ੍ਰੋਗਰਾਮ ਟੂ ਬਿਲੋ-ਪਾਵਰਟੀ ਲਾਈਨ ਅਸੈਸੀਜ਼ ।<br>2. ਸਿੱਧਾ ਕਰਜ਼ਾ ਸਕੀਮ<br>3. ਗੱਡੀਆਂ ਦੀ ਸਕੀਮ<br>4. ਨਵੇਂ ਕਾਰੋਬਾਰ ਸ਼ੁਰੂ ਕਰਨ ਲਈ ਕਰਜ਼ੇ ਪ੍ਰਦਾਨ ਕਰਨਾ ।<br>5. ਨੈਸ਼ਨਲ ਸਕੀਮ ਫਾਰ ਲਿਬਰੇਸ਼ਨ ਐਂਡ ਰੀਹੈਬਲੀਟੇਸ਼ਨ ਆਫ ਸਕਵੈਂ-ਚਰਜ਼ ਐਂਡ ਦੇਅਰ ਡਿਪੈਂਡੈਂਟਸ । |

| 1 | 2 | 3 |
|---|---|---|
| 6. | ਸੈਨਿਕ ਭਲਾਈ ਵਿਭਾਗ, ਪੰਜਾਬ । | ਸਾਬਕਾ ਫੌਜੀਆਂ ਨੂੰ ਸਵੈ-ਰੋਜਗਾਰ ਦੇਣ ਸਬੰਧੀ । |
| 7. | ਬੈਕਫਿੰਕੋ, ਪੰਜਾਬ (ਪੰਜਾਬ ਪਛੜੀਆਂ ਸ਼੍ਰੇਣੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ।) | 1. ਨੈਸ਼ਨਲ ਮਿਨੋਰਟੀਜ਼ ਡਿਵੈਲਪਮੈਂਟ ਐਂਡ ਫਾਈਨੈਂਸ ਕਾਰਪੋਰੇਸ਼ਨ ।<br>2. ਨੈਸ਼ਨਲ ਬੈਕਵਰਡ ਕਲਾਸਿਜ਼ ਫਾਈ-ਨਾਂਸ ਡਿਵੈਲਪਮੈਂਟ ਕਾਰਪੋਰਸ਼ਨ ।<br>ਉਪਰੋਕਤ ਦੋਨਾਂ ਵਲੋਂ ਮਿਨੋਰਟੀਜ਼ ਅਤੇ ਪਛੜੀਆਂ ਸ਼੍ਰੇਣੀਆਂ ਨੂੰ ਸਵੈ-ਰੋਜ਼ਗਾਰ ਸ਼ੁਰੂ ਕਰਾਉਣ ਹਿੱਤ ਕਰਜ਼ੇ ਮਨਜ਼ੂਰ ਕੀਤੇ ਜਾਂਦੇ ਹਨ । |
| 8. | ਮੱਛੀ ਪਾਲਣ ਵਿਭਾਗ, ਪੰਜਾਬ । | ਮੱਛੀ ਪਾਲਣ ਦੇ ਧੰਦੇ ਨੂੰ ਉਤਸ਼ਾਹ ਦੇਣ ਸਬੰਧੀ ਕਰਜ਼ੇ ਮਨਜ਼ੂਰ ਕਰਨੇ । |
| 9. | ਸਟੇਟ ਅਰਬਨ ਡਿਵੈਲਪਮੈਂਟ ਏਜੰਸੀ (ਸੂਡਾ) | **ਅਰਬਨ ਸ਼ੈਲਫ ਇੰਪਲਾਇਮੈਂਟ ਪ੍ਰੋਗਰਾਮ**<br>ੳ) ਬਹੁਤ ਛੋਟੇ ਉਦਯੋਗ ਸਥਾਪਤ ਕਰਨਾ ।<br>ਅ) ਬਹੁਤ ਛੋਟੇ ਧੰਦੇ ਕਰਨ ਦੀ ਸਿਖਲਾਈ ਦੇਣਾ ।<br>**ਅਰਬਨ ਵੇਜ਼ ਇੰਪਲਾਇਮੈਂਟ ਪ੍ਰੋਗਰਾਮ**<br>(ੳ) ਦਿਹਾੜੀ ਦੇ ਰੂਪ ਵਿਚ ਰੋਜ਼ਗਾਰ ਮੁਹੱਈਆ ਕਰਨਾ । |
| 10. | ਪੇਂਡੂ ਵਿਕਾਸ ਵਿਭਾਗ, ਪੰਜਾਬ, ਚੰਡੀਗੜ੍ਹ । | ਸਵਰਨ ਜੈਅੰਤੀ ਗਰਾਮ ਸਵੈ-ਰੋਜ਼ਗਾਰ ਯੋਜਨਾ ਅਧੀਨ ਸਵੈ-ਰੋਜ਼ਗਾਰ ਅਪਨਾਉਣ ਵਾਲੇ ਪੇਂਡੂ ਚਾਹਵਾਨ ਅਤੇ ਗਰੀਬੀ ਦੀ ਰੇਖਾ ਤੋਂ ਥੱਲੇ ਆਉਂਦੇ ਪ੍ਰਾਰਥੀਆਂ ਨੂੰ ਕਰਜ਼ੇ ਦੇਣ ਬਾਰੇ । |
| 11. | ਪੰਜਾਬ ਖਾਦੀ ਅਤੇ ਗਰਾਮ ਉਦਯੋਗ ਬੋਰਡ, ਪੰਜਾਬ । | ਪੇਂਡੂ ਉਦਯੋਗ ਜਿਵੇਂ ਚਮੜਾ ਉਦਯੋਗ, ਸ਼ਹਿਦ ਦੀਆਂ ਮੱਖੀਆਂ ਪਾਲਣਾਂ, ਪੌਟਰੀ, ਟੈਕਸਟਾਈਲ ਆਦਿ ਸ਼ੁਰੂ ਕਰਨ ਲਈ ਕਰਜ਼ਾ ਸਕੀਮਾਂ । |

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

12. ਰੋਜਗਾਰ ਵਿਭਾਗ, ਪੰਜਾਬ ਵਲੋਂ ਸਾਲ 1997 ਦੌਰਾਨ 4308, 1998 ਦੌਰਾਨ 2024 ਅਤੇ 1999 ਦੌਰਾਨ 2627 ਬੇਰੋਜਗਾਰ ਉਮੀਦਵਾਰਾਂ ਨੂੰ ਰੋਜਗਾਰ ਤੇ ਲਗਵਾਇਆ ਗਿਆ। ਸਾਲ 1997 ਤੋਂ 99 ਤੱਕ ਕੁੱਲ 49793 ਪ੍ਰਾਰਥੀਆਂ ਨੂੰ ਸਵੈ-ਰੋਜਗਾਰ ਲਈ ਪ੍ਰੇਰਿਤ ਕੀਤਾ ਗਿਆ।

13. ਪੰਜਾਬ ਰਾਜ ਵਿੱਚ ਸਥਿੱਤ ਸਹਿਕਾਰੀ ਬੈਂਕਾਂ ਅਤੇ ਦੂਜੇ ਬੈਂਕਾਂ ਵੱਲੋਂ ਵੀ ਅਖਬਾਰਾਂ ਵਿੱਚ ਵਿਗਿਆਪਨਾਂ ਰਾਹੀਂ ਬੇ-ਰੋਜ਼ਗਾਰ ਪ੍ਰਾਰਥੀਆਂ ਨੂੰ ਵੱਖ ਵੱਖ ਅਸਾਮੀਆਂ ਤੇ ਰੋਜ਼ਗਾਰ ਮੁਹੱਈਆ ਕਰਵਾਇਆ ਜਾਂਦਾ ਹੈ ਅਤੇ ਸਵੈ-ਰੋਜਗਾਰ ਲਈ ਕਰਜ਼ੇ ਦਿੱਤੇ ਜਾਂਦੇ ਹਨ।

14. ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ) ਲੋਕ ਨਿਰਮਾਣ (ਜਨ ਸਿਹਤ), ਸਿੰਚਾਈ ਵਿਭਾਗ ਅਤੇ ਪੰਜਾਬ ਅਰਬਨ ਡਿਵੈਲਪਮੈਂਟ ਏਜੰਸੀ ਵਿਭਾਗਾਂ ਵੱਲੋਂ ਵੀ ਸਮੇਂ ਸਮੇਂ ਤੇ ਸਕਿੱਲਡ ਅਤੇ ਅਨ-ਸਕਿੱਲਡ ਉਮੀਦਵਾਰਾਂ ਨੂੰ ਰੋਜ਼ਗਾਰ ਦਿੱਤਾ ਜਾਂਦਾ ਹੈ।

15. ਉਦਯੋਗ ਵਿਭਾਗ ਪੰਜਾਬ ਸੈਂਟਰਲੀ ਸਪੌਂਸਰਡ ਸਕੀਮ, ਪ੍ਰਾਈਮ ਮਨਿਸਟਰ ਰੋਜ਼ਗਾਰ ਯੋਜਨਾ (ਪੀ.ਐਮ.ਆਰ.ਵਾਈ.) ਤਹਿਤ ਬੇ-ਰੋਜ਼ਗਾਰ ਪ੍ਰਾਰਥੀਆਂ ਨੂੰ ਸਵੈ-ਰੋਜਗਾਰ ਅਪਨਾਉਣ ਲਈ ਕਰਜ਼ਾ ਪ੍ਰਦਾਨ ਕਰਦਾ ਹੈ।

16. ਅਧੀਨ ਸੇਵਾਵਾਂ ਚੋਣ ਬੋਰਡ, ਪੰਜਾਬ ਅਤੇ ਪੰਜਾਬ ਦੇ ਸਰਕਾਰੀ ਦਫ਼ਤਰਾਂ ਦੀਆਂ ਚੋਣ ਕਮੇਟੀਆਂ ਵੱਲੋਂ ਵੀ ਬੇ-ਰੋਜ਼ਗਾਰ ਪ੍ਰਾਰਥੀਆਂ ਨੂੰ ਰੋਜ਼ਗਾਰ ਦਿੱਤਾ ਜਾਂਦਾ ਹੈ।

17. 1-4-97 ਤੋਂ 31-3-2000 ਦੌਰਾਨ ਡੀ. ਪੀ. ਆਈ. (ਸੈਕੰਡਰੀ ਸਕੂਲਾਂ) ਅਤੇ ਡੀ. ਪੀ. ਆਈ. (ਪ੍ਰਾਇਮਰੀ ਸਕੂਲਾਂ) ਵੱਲੋਂ ਕੁੱਲ ਮਿਲਾ ਕੇ 14993 ਬੇ-ਰੋਜ਼ਗਾਰ ਅਧਿਆਪਕਾਂ ਨੂੰ ਨੌਕਰੀਆਂ ਦਿੱਤੀਆਂ ਗਈਆਂ।

---

**ਇੰਪਰੂਵਮੈਂਟ ਟਰਸਟ ਅਤੇ ਮਿਉਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ ਦੁਆਰਾ ਸ਼ਾਪਿੰਗ ਕੰਪਲੈਕਸ ਦੀ ਉਸਾਰੀ**

*2036. (ਸੀ.ਯੂ.) **ਸਰਦਾਰ ਮਨਜੀਤ ਸਿੰਘ ਕਲਕੱਤਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇੰਪਰੂਵਮੈਂਟ ਟਰਸਟ, ਅੰਮ੍ਰਿਤਸਰ ਦੁਆਰਾ ਲਾਰੈਂਸ ਰੋਡ ਤੇ ਕੋਈ ਸ਼ਾਪਿੰਗ ਕੰਪਲੈਕਸ ਉਸਾਰਿਆ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਸ਼ਾਪਿੰਗ ਕੰਪਲੈਕਸ ਕਿਸ ਸਾਲ ਵਿਚ ਪੂਰਾ ਕੀਤਾ ਗਿਆ ਸੀ ਅਤੇ ਉਸ ਤੇ ਕੀਤੇ ਗਏ ਖਰਚ ਦੇ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸ਼ਾਪਿੰਗ ਕੰਪਲੈਕਸ ਵਿਚ ਉਸਾਰੀਆਂ ਗਈਆਂ ਦੁਕਾਨਾਂ ਦੀ ਗਿਣਤੀ ਕਿੰਨੀ ਹੈ ਅਤੇ ਹਰ ਇਕ ਦੁਕਾਨ ਦੀ ਉਸਾਰੀ ਤੇ ਕਿੰਨੀ ਲਾਗਤ ਆਈ ;

(ੲ) ਉਨ੍ਹਾਂ ਦੁਕਾਨਾਂ ਦੀ ਗਿਣਤੀ ਕਿੰਨੀ ਹੈ ਜਿਹੜੀਆਂ ਵੇਚੀਆਂ ਜਾ ਚੁੱਕੀਆਂ ਹਨ ਅਤੇ ਉਨ੍ਹਾਂ ਦੀ ਵਿਕਰੀ ਤੋਂ ਕੁੱਲ ਕਿੰਨੀ ਰਕਮ ਪ੍ਰਾਪਤ ਹੋਈ ਹੈ ;

(ਸ) ਉਨ੍ਹਾਂ ਦੁਕਾਨਾਂ ਦੀ ਗਿਣਤੀ ਕਿੰਨੀ ਹੈ ਜਿਹੜੀਆਂ ਹਾਲੇ ਤਕ ਵਿੱਕੀਆਂ ਨਹੀਂ ਹਨ ਅਤੇ ਸਰਕਾਰ ਦੁਆਰਾ ਉਕਤ ਦੁਕਾਨਾਂ ਦੀ ਵਿਕਰੀ ਲਈ ਕੀ ਕਾਰਵਾਈ ਕੀਤੀ ਜਾਣੀ ਤਜਵੀਜ਼ਤ ਹੈ ;

(ਹ) ਕੀ ਮਿਉਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ ਦੁਆਰਾ ਸ਼ਹਿਰ ਵਿਚ ਭੰਡਾਰੀ ਬ੍ਰਿਜ ਦੇ ਹੇਠਾਂ ਕੋਈ ਸ਼ਾਪਿੰਗ ਕੰਪਲੈਕਸ ਬਣਾਇਆ ਜਾ ਰਿਹਾ ਹੈ ; ਜੇਕਰ ਅਜਿਹਾ ਹੋਵੇ, ਤਾਂ ਉਕਤ ਪ੍ਰਾਜੈਕਟ ਤੇ ਅਨੁਮਾਨਤ ਕਿੰਨਾ ਖਰਚਾ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਉਥੇ ਬਣਾਈਆਂ ਜਾਣੀਆਂ ਤਜਵੀਜ਼ਤ ਦੁਕਾਨਾਂ ਦੀ ਗਿਣਤੀ ਕਿੰਨੀ ਹੈ ?

**ਸ੍ਰੀ ਬਲਰਾਮਜੀ ਦਾਸ ਟੰਡਨ** : ੳ, ਅ, ੲ, ਸ ਅਤੇ ਹ ਸਬੰਧੀ ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ (ਅਨੁਲੱਗ-ੳ)।

**ਅਨੁਲੱਗ (ੳ)**

ੳ. ਹਾਂ ਜੀ। ਇੱਕ ਸ਼ਾਪਿੰਗ ਕੰਪਲੈਕਸ ਕੁੱਲ 1478.50 ਲੱਖ ਰੁਪਏ ਦੀ ਲਾਗਤ ਨਾਲ ਬਣਾਇਆ ਗਿਆ ਹੈ ਜਿਸ ਵਿਚ 332.50 ਲੱਖ ਰੁਪਏ ਜ਼ਮੀਨ ਦੀ ਕੀਮਤ ਸ਼ਾਮਲ ਹੈ। ਇਹ ਕੰਪਲੈਕਸ ਹੁਣ ਮੁਕੰਮਲ ਹੋਣ ਦੀ ਆਖਰੀ ਸਟੇਜ਼ ਤੇ ਹੈ।

ਅ. ਕੰਪਲੈਕਸ ਵਿਚ ਵੱਖਰੇ ਵੱਖਰੇ ਸਾਈਜ਼ ਦੀਆਂ 408 ਦੁਕਾਨਾਂ ਅਤੇ 29 ਬੂਥ ਉਸਾਰੇ ਗਏ ਹਨ, ਜਿਸ ਦੀ ਉਸਾਰੀ ਇੱਕ ਇਕਾਈ ਵਜੋਂ ਕੀਤੀ ਗਈ ਹੈ। 408 ਦੁਕਾਨਾਂ ਅਤੇ 29 ਬੂਥਾਂ ਅਤੇ ਮੁਢਲੀਆਂ ਸਹੂਲਤਾਂ ਤੇ ਹੁਣ ਤੱਕ 1126.00 ਲੱਖ ਰੁਪਏ ਖਰਚ ਕੀਤੇ ਜਾ ਚੁੱਕੇ ਹਨ। ਦੁਕਾਨਾਂ ਦੀ ਆਰਜ਼ੀ ਕੀਮਤ (ਲੱਖਾਂ ਵਿਚ) ਹੇਠ ਲਿਖੇ ਅਨੁਸਾਰ ਹੈ :—

| ਏਰੀਆ | ਧਰਾਤਲ/ਪਹਿਲੀ ਮੰਜ਼ਿਲ | ਦੂਸਰੀ ਮੰਜ਼ਿਲ | ਤੀਸਰੀ ਮੰਜ਼ਿਲ |
|---|---|---|---|
| 79.49 ਵ.ਗਜ਼ | 16.11 ਲੱਖ | 12.88 ਲੱਖ | 12.08 ਲੱਖ |
| 63.65 ਵ.ਗਜ਼ | 12.91 ਲੱਖ | 10.33 ਲੱਖ | 9.68 ਲੱਖ |
| 31.62 ਵ.ਗਜ਼ (ਚਾਰ ਮੰਜ਼ਿਲਾਂ ਦੁਕਾਨਾਂ) | | | 6,41,570/- ਰੁਪਏ |
| 19.09 ਵ.ਗਜ਼ (ਚਾਰ ਮੰਜ਼ਿਲਾਂ ਦੁਕਾਨਾਂ) | | | 3,87,336/- ਰੁਪਏ |
| 10.00 ਵ.ਗਜ਼ (ਬੂਥ) | | | 2,02 800/- ਰੁਪਏ |

[ਸਥਾਨਕ ਸਰਕਾਰ ਮੰਤਰੀ]

ੲ. ਹੁਣ ਤੱਕ 29 ਦੁਕਾਨਾਂ ਵੇਚੀਆਂ ਜਾ ਚੁੱਕੀਆਂ ਹਨ । ਜਿਸ ਤੋਂ 6.7 ਕਰੋੜ ਰੁਪਏ ਦੀ ਆਮਦਨ ਹੋਈ ਹੈ । ਇਹ ਰਕਮ ਛਿਮਾਹੀ ਕਿਸ਼ਤਾਂ ਵਿਚ ਵਸੂਲ ਕੀਤੀ ਜਾ ਰਹੀ ਹੈ ।

ਸ. 379 ਦੁਕਾਨਾਂ ਅਤੇ 29 ਬੂਥ ਅਜੇ ਵੀ ਅਣ ਵੇਚੇ ਪਏ ਹੋਏ ਹਨ । ਇਨ੍ਹਾਂ ਦੁਕਾਨਾਂ ਨੂੰ ਵੇਚਣ ਲਈ ਸਮੇਂ ਸਮੇਂ ਸਿਰ ਨਿਲਾਮੀ ਕੀਤੀ ਜਾਂਦੀ ਹੈ ਅਤੇ ਹੁਣ ਅਗਲੀ ਨਿਲਾਮੀ ਦੀ ਮਿਤੀ 29.3.2000 ਨਿਸ਼ਚਿਤ ਕੀਤੀ ਗਈ ਹੈ ।

ਹ. ਹਾਂ ਜੀ । ਨਗਰ ਨਿਗਮ, ਅੰਮ੍ਰਿਤਸਰ ਵਲੋਂ ਤਿਕੋਨੀ ਪਾਰਕ, ਭੰਡਾਰੀ ਪੁਲ ਤੇ ਇੱਕ ਪਾਰਕਿੰਗ-ਕਮ-ਸ਼ਾਪਿੰਗ ਕੰਪਲੈਕਸ ਦੀ ਉਸਾਰੀ ਕੀਤੀ ਜਾ ਰਹੀ ਹੈ । ਇਸ ਤੇ ਲੱਗਭੱਗ 600 ਲੱਖ ਰੁਪਏ ਖਰਚਾ ਆਉਣ ਦੀ ਸੰਭਾਵਨਾ ਹੈ ਅਤੇ 93 ਦੁਕਾਨਾਂ ਬਣਾਉਣ ਦੀ ਤਜਵੀਜ਼ ਹੈ ।

---

## ਘਾਟੇ ਵਿੱਚ ਚਲ ਰਹੇ ਸਰਕਾਰੀ ਅਦਾਰਿਆਂ ਨੂੰ ਵਿੱਤੀ ਸਹਾਇਤਾ

**2037.** (ਸੀ.ਯੂ.) **ਸਰਦਾਰ ਮਨਜੀਤ ਸਿੰਘ ਕਲਕੱਤਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਸਰਕਾਰੀ ਅਦਾਰਿਆਂ ਦੇ ਨਾਂ ਕੀ-ਕੀ ਹਨ ਅਤੇ ਉਨ੍ਹਾਂ ਸਰਕਾਰੀ ਅਦਾਰਿਆਂ ਦੇ ਨਾਂ ਕੀ-ਕੀ ਹਨ ਅਤੇ ਗਿਣਤੀ ਕਿੰਨੀ ਹੈ, ਜੋ ਘਾਟੇ ਤੇ ਚਲ ਰਹੇ ਹਨ ;

(ਅ) ਸਾਲ 1996-97 ਦੌਰਾਨ ਉਕਤ ਸਰਕਾਰੀ ਅਦਾਰਿਆਂ ਦੁਆਰਾ ਸਹੇ ਗਏ ਘਾਟੇ ਦੇ ਵੇਰਵੇ ਕੀ ਹਨ ਅਤੇ ਹਰ ਇਕ ਕੇਸ ਵਿਚ ਮੌਜੂਦਾ ਸਾਲ ਦੌਰਾਨ ਕਿੰਨਾ ਘਾਟਾ ਪਿਆ ਹੈ ;

(ੲ) ਕੀ ਉਨ੍ਹਾਂ ਅਦਾਰਿਆਂ ਜਿਹੜੇ ਕਿ ਘਾਟੇ ਵਿਚ ਚਲ ਰਹੇ ਹਨ, ਨੂੰ ਵਿੱਤੀ ਤੌਰ ਤੇ ਠੋਸ ਬਣਾਉਣ ਲਈ ਵਿੱਤੀ ਸਹਾਇਤਾ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ;

(ਸ) ਜੇਕਰ ਉਪਰੋਕਤ ਭਾਗ (ੲ) ਦਾ ਉੱਤਰ 'ਨਾਂਹ' ਵਿਚ ਹੋਵੇ, ਤਾਂ ਕੀ ਉਕਤ ਅਦਾਰਿਆ ਨੂੰ ਪ੍ਰਾਈਵੇਟ ਸੈਕਟਰ ਵਿੱਚ ਵਚੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਰਾਜ ਵਿਚ ਸਟੈਚੂਟਰੀ ਨਿਗਮਾਂ/ਬੋਰਡਾਂ/ ਅਥਾਰਟੀਆਂ, ਉੱਚ ਸਹਿਕਾਰਤਾ ਸੰਸਥਾਵਾਂ, ਕੰਪਨੀ ਐਕਟ ਅਤੇ ਸੁਸਾਇਟੀਜ਼ ਐਕਟ ਅਧੀਨ ਅਦਾਰਿਆਂ ਦੇ ਵੇਰਵੇ ਅਨੁਲੱਗ 'ੳ' ਵਿਚ ਦਰਸਾਏ ਗਏ ਹਨ ।

ਪੰਜਾਬ ਸਰਕਾਰ ਦੀ ਸਿਰਫ 39 ਅਜਿਹੇ ਅਰਧ-ਸਰਕਾਰੀ ਅਦਾਰਿਆਂ ਵਿਚ ਹੀ ਪੂੰਜੀ ਲੱਗੀ ਹੋਈ ਹੈ। ਅਜਿਹੇ ਅਰਧ-ਸਰਕਾਰੀ ਅਦਾਰਿਆਂ ਦਾ ਵੇਰਵਾ ਅਨੁਲੱਗ "ੳ" ਵਿਚ ਦਰਸਾਇਆ ਗਿਆ ਹੈ। ਇਨ੍ਹਾਂ ਵਿਚ ਘਾਟੇ ਵਿਚ ਚੱਲ ਰਹੇ ਅਦਾਰਿਆਂ ਦੇ ਸਾਲ 1996-97, 1997-98 ਅਤੇ 1998-99 ਸਾਲਾਂ ਦੇ ਘਾਟੇ ਦੇ ਅੰਕੜੇ ਅਨੁਲਗ 'ਅ' ਵਿਚ ਦਰਸਾਏ ਗਏ ਹਨ।

(ਅ) 1996-97, 1997-98 ਅਤੇ 1998-99 ਨਾਲ ਸਬੰਧਤ ਮੰਗੇ ਵੇਰਵੇ ਅਨੁਲਗ 'ੲ' ਵਿਚ ਦਰਸਾਏ ਗਏ ਹਨ।

(ੲ) ਅਜਿਹੇ ਅਦਾਰਿਆਂ ਨੂੰ ਸਹਾਇਤਾ ਦੇਣ ਲਈ ਸਰਕਾਰ ਵਲੋਂ ਨਿਮਨ ਲਿਖਤ ਕਦਮ ਚੁੱਕੇ ਗਏ ਹਨ—

1. ਸਰਕਾਰ ਵਲੋਂ ਸਟੇਟ ਰਿਨੂਅਲ ਫੰਡ ਦੀ ਰਚਨਾ ਕੀਤੀ ਗਈ ਹੈ, ਜਿਸ ਵਿਚੋਂ ਅਰਧ ਸਰਕਾਰੀ ਅਦਾਰਿਆਂ ਦੀ ਮੁੜ ਰਚਨਾ, ਬੰਦ ਕਰਨ ਅਤੇ ਪ੍ਰਭਾਵਤ ਕਰਮਚਾਰੀਆਂ ਨੂੰ ਨੌਕਰੀ ਤੋਂ ਕੱਢਣ ਕਾਰਨ ਮੁਆਵਜ਼ਾ ਅਤੇ ਦੂਜੇ ਲਾਭ ਦੇਣ ਲਈ ਕਰਜ਼ੇ/ਗਰਾਂਟਾਂ ਦਿੱਤੀਆਂ ਜਾਂਦੀਆਂ ਹਨ।
2. ਸਵੈ-ਨਿਰਭਰ ਹੋਣ ਲਈ, ਵਿੱਤੀ ਸੰਸਥਾਵਾਂ ਕੋਲੋਂ ਕਰਜ਼ੇ ਲੈਣ ਲਈ, ਸਰਕਾਰੀ ਗਰੰਟੀਆਂ ਦਿੱਤੀਆਂ ਜਾਂਦੀਆਂ ਹਨ।
3. ਕੁਝ ਅਦਾਰਿਆਂ ਕੋਲੋਂ ਮੂਲ ਅਤੇ ਵਿਆਜ ਦੀ ਰਾਸ਼ੀ ਦੀ ਅਦਾਇਗੀ ਪਿਛੇ ਪਾ ਕੇ, ਉਨ੍ਹਾਂ ਨੂੰ ਅਪ੍ਰਤਖ ਵਿਤੀ ਸਹਾਇਤਾ ਵੀ ਦਿੱਤੀ ਜਾਂਦੀ ਹੈ।
4. ਕੁਝ ਅਦਾਰਿਆਂ ਵਲੋਂ ਵਿੱਤੀ ਸੰਸਥਾਵਾਂ ਨੂੰ ਦੇਣਦਾਰੀਆਂ ਅਦਾ ਕਰਨ ਲਈ ਉਨ੍ਹਾਂ ਨੂੰ ਇਕ ਮੁਸ਼ਤ ਸਹਾਇਤਾ ਵੀ ਦਿੱਤੀ ਜਾਂਦੀ ਹੈ।

(ਸ) ਸਰਕਾਰ ਵਲੋਂ ਮੁੱਖ ਸਕੱਤਰ, ਪੰਜਾਬ ਦੀ ਪ੍ਰਧਾਨਗੀ ਹੇਠ ਇੱਕ ਕੋਰ ਗਰੁੱਪ ਦੀ ਰਚਨਾ ਕੀਤੀ ਗਈ ਹੈ। ਜੋ ਅਜਿਹੇ ਅਰਧ-ਸਰਕਾਰੀ ਅਦਾਰਿਆਂ ਦੀ ਕਾਰਜ-ਕੁਸ਼ਲਤਾ ਵਿਚ ਸੁਧਾਰ ਲਿਆਉਣ ਲਈ, ਉਨ੍ਹਾਂ ਦੀ ਮੁੜ-ਰਚਨਾ ਅਤੇ ਦੂਜੇ ਮਾਮਲਿਆਂ ਬਾਰੇ ਵਿਸਥਾਰ-ਪੂਰਵਕ ਸੁਝਾਅ ਦੇਵੇਗਾ। ਇਸ ਦੀ ਪਹਿਲੀ ਮੀਟਿੰਗ 14.12.99 ਨੂੰ ਹੋ ਚੁੱਕੀ ਹੈ। ਇਹ ਕੋਰ ਗਰੁਪ ਨਿਮਨਲਿਖਤ ਪਹਿਲੂਆਂ ਤੇ ਰਿਪੋਰਟ ਦੇਵੇਗਾ।

1. ਮੌਜੂਦਾ ਅਦਾਰਿਆਂ ਵਿਚ ਕਿਹੜੇ ਅਦਾਰੇ ਚਾਲੂ ਅਤੇ ਕਿਹੜੇ ਬੰਦ ਕਰਨੇ ਹਨ।
2. ਜਿਹੜੇ ਅਦਾਰਿਆਂ ਦੀਆਂ ਗਤੀਵਿਧੀਆਂ ਆਪਸ ਵਿਚ ਮੇਲ ਖਾਂਦੀਆਂ ਹਨ, ਉਨ੍ਹਾਂ ਨੂੰ ਆਪਸ ਵਿਚ ਇਕੱਠਾ ਕਰਨਾ।
3. ਇਹ ਫੈਸਲਾ ਲੈਣਾ ਕਿ ਕਿਸ ਹੱਦ ਤੱਕ ਕੁਝ ਅਦਾਰਿਆਂ ਦੀ ਪ੍ਰਾਈਵੇਟਾਈਜੇਸ਼ਨ ਕੀਤੀ ਜਾ ਸਕਦੀ ਹੈ।

ਇਹ ਮਾਮਲਾ ਅਜੇ ਵਿਚਾਰ ਵਟਾਂਦਰੇ ਅਧੀਨ ਹੈ।

[ਮੁੱਖ ਮੰਤਰੀ]

ਅਨੁਲੱਗ 'ੲ'

**List of Statutory Corporations**

1. Punjab Financial Corporation.
2. Punjab State Warehousing Corporation.
3. Punjab Scheduled Castes Land Dev. & Finance Corporation.
4. Punjab Backward Classes Land Dev. & Finance Corporation.
5. Punjab Women & Children Dev. & Welfare Corporation.
6. Pepsu Road Transport Corporation.
7. Punjab Ex-servicemen Corporation.
8. Punjab Health System Corporation.

**Statutory Board/Authority**

9. Punjab State Electricity Board, Patiala.
10. Punjab Water Supply & Sewerage Board.
11. Punjab Water Pollution Control Board.
12. Punjab Rural Development Board.
13. Punjab Mandi Board.
14. Punjab Khadi & Village Industries Board.
15. Punjab State Land Use and Waste Land Development Board.
16. Punjab State Technical Education Board.
17. Pepsu Township Development Board.
18. Punjab School Education Board.
19. Punjab Roads & Bridges Development Board.
20. Punjab Infrastructure Development Board.
21. Punjab Urban Planning & Development Authority.
22. Anandpur Sahib Urban Development Authority.

**List of Non-Statutory Corporation/Boards**

23. Punjab State Industrial Development Corporation.
24. Punjab Small Industries & Export Corporation.
25. Punjab State Leather Development Corporation.
26. Goindwal Industrial & Investment Corporation.
27. Punjab State Hosiery & Knitwear Development Corporation.
28. Punjab State Electronics Development and Production Corporation.
29. Punjab State Handloom & Textile Development Corporation.

30, Punjab Agro Industries Corporation.

31. Punjab Land Development & Reclamation Corporation.

32. Punjab Forest Development Corporation.

33. Punjab State Seeds Corporation.

34. Punjab State Tubewell Corporation.

35. Punjab Tourism Development Corporation.

36. Punjab Police Housing Corporation.

37. Punjab State Civil Supplies Corporation.

38. Punjab Poultry Development Corporation.

39. Punjab Film & News Corporation,

40. Punjab State Container & Warehousing Corporation.

41. Punjab State Bus Stand Management Company Ltd.

**State Government's other Corporations/Boards**

42. State Social Welfare Advisory Board.

**Undertakings under Society Act**

43. Punjab Energy Development Authority.

44. Northern India Institute of Fashion Technology.

45. Punjab State University Text Book Board.

46. Punjab State Council for Science & Technology.

47. Punjab State Seed Certification Authority.

48. State Urban Development Authority.

**List of Subsidiaries**

**1-Subsidiaries of Punjab State Industrial Development Corporation**

1. Punjab Tractors Ltd.
2. Electronics System Ltd.
3. Punjab Alkalies Chemical Ltd.
4. Punjab Wireless Systems.
5. Punjab National Fertilizer Corporation.
6. Punjab Timbers Ltd.
7. Punjab Power Products Ltd.

[ਮੁੱਖ ਮੰਤਰੀ]

**II-Subsidiaries of Punjab State Electronics Development and Production Corporation (ELTOP)**

8. Punjab Communications Ltd.
9. Punjab Power Packs Ltd.
10. Punjab Records Ltd.
11. Punjab Digital Industrial System Ltd.
12. Intermagnetic India Ltd.
13. Zimag India Ltd.
14. Punjab Bio-Medical Equipment.
15. Punjab Electro Optics Systems Ltd.
16. Consumers Electronics Punjab Ltd.

**III-Subsidiary of Punjab Agro Industries Punjab Agriculture Export Corporation**

17. Punjab Agriculture Export Corporation.

**IV-Subsidiary of Punjab Land Development & Reclamation Corporation.**

18. Punjab Micro Nutrients Ltd. (non-functional)

**List of Co-operative Apex Institutions**

1. Punjab State Cooperative Supply & Marketing Federation Ltd. (MARKFED)
2. The Punjab State Federation of Co-operative House Building Societies Ltd. (HOUSEFED).
3. The Punjab State Federation of Co-operative Sugar Mills Ltd. (SUGARFED)
4. The Punjab State Co-operative Development Federation Ltd. (PUNCOFED)
5. The Punjab State Co-operative Spinning Mills Federation Ltd. (SPINFED)
6. The Punjab State Federation of Consumer Co-operative Wholesale Stores Ltd. (CONSTOFED)
7. The Punjab State Co-operative Milk Producers Federation Ltd. (MILKFED)
8. The Punjab State Handloom Weavers Apex Co-operative Society Ltd. (WEAVCO)
9. Punjab State Co-operative Bank Ltd.
10. Punjab State Co-operative Agricultural Development Banks Ltd.

ਅਨੁਲੱਗ 'ਅ'

(Rs. in Crores)

**PSUs/Corporations, Apex Cooperative Institutions in which State Govt. has financial stake.**

| Sr. No. | Name of PSUs | Debt as on 31.8.99 | Equity as on 31.8.99 |
|---|---|---|---|
| | **Manufacturing PSUs** | | |
| 1. | Pb. Forest Dev. Corporation | — | 0.25 |
| 2. | Pb. Handloom Textile Dev. Corpn. | — | 3.63 |
| 3. | Pb. Leather Dev. Corporation. | — | 3.42 |
| 4. | Pb. State Hosiery & Knitwear Dev. Corporation. | — | 3.91 |
| 5. | SPINFED | — | 5.01 |
| 6. | MILKFED | 1.20 | 16.50 |
| 7. | SUGARFED | — | 80.50 |
| 8. | Patiala Sugar Mill Ltd. | — | — |
| 9. | Morinda Coop. Sugar Mills, Morinda. | — | — |
| | **Trading & Services PSUs** | | |
| 10. | Pb. Warehousing Corporation. | — | 4.00 |
| 11. | Pb. Electronics Dev. Corporation. | 3.98 | 19.23 |
| 12. | Pb. State Civil Supplies Corpn. | 79.05 | 3.73 |
| 13. | Pb. Bus Stand Management Co. | — | 1.00 |
| 14. | WEAVCO. | — | 8.07 |
| 15. | MARKFED. | — | 4.70 |
| 16. | PUNCOFED. | — | 0.36 |
| 17. | CONSTOFED. | — | 1.29 |

[ਮੁੱਖ ਮੰਤਰੀ]

| 1 | 2 | 3 | 4 |
|---|---|---|---|
| | **Term Lending & Financing PSU** | | |
| 18. | Pb. Sch. Caste Land Dev. & Fin. Corpn. | — | 22.32 |
| 19. | BACKFINCO. | — | 7.50 |
| 20. | Pb. Financial Corporation. | 20.13 | 15.82 |
| 21. | Pb. State Coop. Agri. Dev. Bank. | — | 0.52 |
| 22. | Pb. State Coop. Bank. | 9.81 | 0.23 |
| | **Promotional PSUs** | | |
| 23. | Pb. State Industrial Dev. Corpn. | — | 78.22 |
| 24. | Pb. Land Dev. & Recl. Corpn. | 1.82 | 1.45 |
| 25. | Pb. Tourism Dev. Corporation. | — | 5.21 |
| 26. | Pb. Agro-Industries Corporation. | 6.00 | 45.46 |
| 27. | PUNSEED. | — | 2.83 |
| 28. | Pb. Ex-Servicemen Corpn. | 0.70 | 2.05 |
| 29. | Pb. Film & News Corporation. | — | 1.51 |
| 30. | Pb. Poultry Dev. Corporation. | — | 3.09 |
| 31. | Pb. Women & Children Dev. Corpn. | — | 3.51 |
| 32. | HOUSEFED. | — | 9.04 |
| | **Utilities and Infrastructure** | | |
| 33. | Pb. State Electricity Board. | 4026.21 | 2806.11 |
| 34 | Pepsu Road Transport Corpn. | 46.29 | 48.70 |
| 35. | Pb. Police Housing Corporation. | — | (Rs. 200/-) |
| 36. | Pb. State Tubewell Corporation. | 253.30 | 108.42 |
| 37. | Pb. State Container & Warehousing Corporation. | — | 25.00 |
| 38. | Pb. Water Supply & Sewerage Board. | — | 6.58 |
| 39. | Pb. Small Industries & Export Corpn. | — | 9.52 |
| | Total : | 4448.49 | 3358.69 |

ਅਨੁਲੱਗ 'ੲ'

ਘਾਟੇ ਵਿਚ ਚਲ ਰਹੇ 14 ਸਹਕਾਰੀ ਅਦਾਰਿਆਂ ਦੇ ਵੇਰਵੇ

(Figures in lacs)

| Sr. No. | Name of PSU | 1996-97 | 1997-98 | 1998-99 |
|---|---|---|---|---|
| 1. | CONSTOFED | (—)28.90 | (—)50.46 | (—)3.80 |
| 2. | BACKFINCO | 0.24 | (—)21.29 | (—)86.97 |
| 3. | Pb. Financial Corpn. | (—)2295.67 | (—)1739.67 | (—)944.71 |
| 4. | Pb. Tourism Dev. Corporation | 4.25 | (—)9.00 | (—)41.49 |
| 5. | Pb. Agro Industries Corporation | (—)418.90 | (—)806.37 | (—)362.94 |
| 6. | Pb. Bus Stand Management Company | — | 8.49 | (—)465.00 |
| 7. | Pb. State Seeds Corporation (PUNSEED) | (—)865.37 | (—)1106.53 | (—)1136.61 |
| 8. | Pb. Poultry Dev. Corporation. | (—)57.38 | (—)26.08 | (—)55.31 |
| 9. | Pepsu Road Transport Corporation | (—)1800.00 | (—)3211.00 | (—)2752.00 |
| 10. | Pb. State Tubewell Corporation | (—)279.84 | (—)307.83 | (—)341.34 |
| 11. | Pb. Water Supply & Sewerage Board | (—)32.05 | (—)481.15 | (—)805.32 |
| 12. | Morinda Coop. Sugar Mills | — | — | (—)196.13 |
| 13. | Pb. Land Dev. & Reclamation Corpn. | 78.93 | 29.00 | (—)10.10 |
| 14. | Pb. State Civil Supplies Corporation | (—)34.03 | 146.00 | 79.00 |

[ਮੁੱਖ ਮੰਤਰੀ]

ਅਨੁਲੱਗ 'ਸ'

[Extract from Punjab Government Gazette, dated the 19th April, 1996]

No. 3/116/99-FD (DPE) SO-IV/3503-24

GOVERNMENT OF PUNJAB

DEPARTMENT OF FINANCE

DIRECTORATE OF INSTITUTIONAL FINANCE AND BANKING & PUBLIC ENTERPRISES,

SCO. NO. 53-55, SECTOR 17-D, CHANDIGARH

Dated, Chandigarh the 26th Oct., 1999

Notification

The Governor of Punjab is Pleased to constitute a Core Group for suggesting the modalities for operationalising dis-investment of Govt. equity in Public Sector Undertakings, re-tirement of government equity in Apex Cooperative Institutions and to suggest measures for reforms and restructuring of Public Sector Undertakings in the state. The Core Group will have the following members :—

| | |
|---|---|
| Chief Secretary to government of Punjab | Chairman |
| Principal Secretary to Government of Punjab, Department of Finance | Member |
| Principal Secretary to Chief Minister, Punjab | Member |
| Principal Secretary to Government of Punjab, Department of Planning | Member |
| Administrative Secretary of the con-cerned Department | Co-opted member |

The Directorate of Institutional Finance and banking and Public Enterprises will function as the Secretariat of this com-mittee.

The terms of reference for the Core Group will be as follows :—

a) To prioritize Public Sector Undertakings to be selected for disinvestments of government equity.

b) To suggest modalities for disinvestment of government equity in the selected Public Sector Undertakings.

c) To prioritize Apex Cooperative Institutions for retirement of government debt.

d) To suggest modalities for retirement of government equity in selected Apex Cooperative Institutions.

e) To suggest measures for restructuring and reforms of Public Sector Undertakings including merger, closure and winding-up of PSUs.

K.R. LAKHANPAL, IAS,

Principal Secretary Finance

Dated, Chandigarh the

September 9, 1999

---

ਬੱਸ ਅੱਡਾ, ਅੰਮ੍ਰਿਤਸਰ ਵਿਖੇ ਦੁਕਾਨਾਂ ਦੀ ਉਸਾਰੀ

*2038. (ਸੀ.ਯੂ.) **ਸਰਦਾਰ ਮਨਜੀਤ ਸਿੰਘ ਕਲਕੱਤਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਅੰਮ੍ਰਿਤਸਰ ਬੱਸ ਅੱਡਾ ਮਿਉਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ ਤੋਂ ਲੀਜ਼ ਦੇ ਆਧਾਰ ਤੇ ਲਈ ਗਈ ਜ਼ਮੀਨ ਤੇ ਬਣਿਆ ਹੋਇਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਲੀਜ਼ ਕਦੋਂ ਤਕ ਵੈਧ ਹੈ ;

(ਅ) ਕੀ ਮਿਉਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ ਨੇ ਇਕਤਰਫਾ ਫੈਸਲਾ ਲੈਂਦਿਆਂ ਉਕਤ ਜ਼ਮੀਨ ਦੇ ਇਕ ਹਿੱਸੇ ਤ ਕਬਜ਼ਾ ਕਰਕੇ ਉਸ ਤੇ ਕੋਈ ਦੁਕਾਨਾਂ ਬਣਾਈਆਂ ਹਨ ;

(ੲ) ਜੇਕਰ ਉਪਰੋਕਤ ਭਾਗ (ਅ) ਦਾ ਉੱਤਰ 'ਹਾਂ' ਵਿਚ ਹੋਵੇ, ਤਾਂ ਕੀ ਉਕਤ ਦੁਕਾਨਾਂ ਪਟੇ ਤੇ ਦਿੱਤੀਆਂ ਜਾ ਚੁੱਕੀਆਂ ਹਨ ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਦਰ ਕੀ ਹੈ ਅਤੇ ਇਸ ਸਬੰਧੀ ਕੀ ਕਸੌਟੀ ਅਪਣਾਈ ਗਈ ਹੈ ?

**ਸ਼੍ਰੀ ਬਲਰਾਮ ਜੀ ਦਾਸ ਟੰਡਨ** : ਪੈਰਾ (ੳ), (ਅ) ਅਤੇ (ੲ) ਦੇ ਉੱਤਰਾਂ ਸਬੰਧੀ ਅਨੁਲੱਗ 'ੳ' ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

[ਸਥਾਨਕ ਸਰਕਾਰ ਮੰਤਰੀ]

ਅਨੁਲੱਗ 'ੳ'

(ੳ) ਹਾਂ, ਅੰਮ੍ਰਿਤਸਰ ਦਾ ਬੱਸ ਅੱਡਾ ਨਗਰ ਨਿਗਮ ਦੀ ਜਮੀਨ ਤੇ ਬਣਿਆ ਹੈ । ਜ਼ਮੀਨ ਦਾ ਇੱਕ ਟੁਕੜਾ ਨਗਰ ਪਾਲਿਕਾ ਦੇ ਮਤਾ ਨੰਬਰ : 1301 ਮਿਤੀ 17.02.1961 ਅਨੁਸਾਰ 30 ਸਾਲ ਦੇ ਸਮੇਂ ਵਾਸਤੇ ਪੰਜਾਬ ਰੋਡਵੇਜ਼ ਨੂੰ ਲੀਜ਼ ਤੇ ਦਿੱਤਾ ਗਿਆ ਸੀ । ਨਗਰ ਪਾਲਿਕਾ ਦੇ ਇੱਕ ਹੋਰ ਮਤਾ ਨੰ: 1203 ਮਿਤੀ 6.12.1961 ਰਾਹੀਂ ਲੀਜ਼ ਦਾ ਸਮਾਂ 30 ਸਾਲ ਤੋਂ 99 ਸਾਲ ਵਾਸਤੇ ਵਧਾ ਦਿੱਤਾ ਗਿਆ ਸੀ ।

(ਅ) ਨਗਰ ਨਿਗਮ, ਅੰਮ੍ਰਿਤਸਰ ਵਲੋਂ ਪੰਜਾਬ ਰੋਡਵੇਜ਼ ਨੂੰ ਲੀਜ਼ ਤੇ ਦਿੱਤੀ ਹੋਈ ਜਗ੍ਹਾ ਦੇ ਕੁਝ ਹਿੱਸੇ ਦਾ ਕਬਜ਼ਾ ਲੈਣ ਵਾਸਤੇ ਕੋਈ ਇੱਕ ਤਰਫਾ ਫੈਸਲਾ ਨਹੀਂ ਕੀਤਾ ਹੈ । ਨਗਰ ਨਿਗਮ, ਅੰਮ੍ਰਿਤਸਰ ਵਲੋਂ ਸਰਕਾਰ ਦੀ ਪਾਲਿਸੀ ਅਨੁਸਾਰ ਲੋਕਲ ਬੱਸ ਚਲਾਉਣ ਵਾਸਤੇ ਨਗਰ ਨਿਗਮ ਦੇ ਮਤਾ ਨੰਬਰ 576 ਮਿਤੀ 18.5.81 ਰਾਹੀਂ 10.138 ਵਰਗ ਗਜ਼ (ਅੰਦਾਜ਼ਨ 2.50 ਏਕੜ) ਰਕਬਾ ਵਾਪਸ ਲੈ ਲਿਆ ਗਿਆ ਸੀ । ਸਾਲ 1993 ਵਿਚ ਨਿਗਮ ਟਰਾਂਸਪੋਰਟ ਦੀ ਲੋਕਲ ਬੱਸ ਸੇਵਾ ਸਰਕਾਰ ਦੇ ਫੈਸਲੇ ਅਨੁਸਾਰ ਬੰਦ ਕਰ ਦਿੱਤੀ ਗਈ ਸੀ ਅਤੇ ਇਸ ਲਈ ਤਕਰੀਬਨ ਢਾਈ ਏਕੜ ਰਕਬਾ ਜੋ ਕਿ ਨਗਰ ਨਿਗਮ ਦੀ ਮਲਕੀਅਤ ਹੈ ਤੇ ਇਸ ਦੇ ਕਬਜ਼ੇ ਵਿਚ ਹੈ, ਵਿਚ ਇੱਕ ਸ਼ਾਪਿੰਗ ਕੰਪਲੈਕਸ ਉਸਾਰਨ ਲਈ ਸਕੀਮ ਤਿਆਰ ਕੀਤੀ ਗਈ ਸੀ। ਇਹ ਸਕੀਮ ਸਾਲ 1997-98 ਵਿਚ ਬਣਾਈ ਗਈ ਸੀ ਅਤੇ ਇਸ ਸਕੀਮ ਅਧੀਨ ਖੁੱਲ੍ਹੀ ਬੋਲੀ ਰਾਹੀਂ 28 ਦੁਕਾਨਾਂ ਦੀ ਜਗ੍ਹਾ ਇਸ ਸ਼ਾਪਿੰਗ ਕੰਪਲੈਕਸ ਵਿਚੋਂ ਜਿਸ ਨੂੰ ਕਿ ਸ਼ਹੀਦ ਭਗਤ ਸਿੰਘ ਐਕਸਟੈਨਸ਼ਨ ਮਾਰਕੀਟ ਦੇ ਨਾਮ ਨਾਲ ਜਾਣਿਆ ਜਾਂਦਾ ਹੈ ਵਿਚ ਵੇਚੀਆਂ ਗਈਆਂ ਸਨ ।

(ੲ) ਜਿਵੇਂ ਕਿ ਉਪਰੋਕਤ ਪੈਰਾ (ਅ) ਵਿਚ ਵਿਸਥਾਰਤ ਹੈ ਕਿ ਦੁਕਾਨਾਂ ਵਾਸਤੇ ਥਾਵਾਂ ਲੀਜ਼ ਦੇ ਆਧਾਰ ਤੇ ਨਹੀਂ ਦਿੱਤੀਆਂ ਗਈਆਂ, ਪਰ ਮਿਤੀ : 20.02.1998 ਨੂੰ ਖੁੱਲ੍ਹੀ ਨਿਲਾਮੀ ਰਾਹੀਂ ਵੇਚੀਆਂ ਗਈਆਂ ਸਨ । ਜਿਸ ਦੀ ਕੀਮਤ 20,000/- ਤੋਂ 36,400/- ਰੁਪਏ ਪ੍ਰਤੀ ਵਰਗ ਗਜ਼ ਦੇ ਵਿਚਕਾਰ ਆਈ ਸੀ ।

---

**ਅੰਮ੍ਰਿਤਸਰ ਸ਼ਹਿਰ ਵਿਚ ਗਲੀਆਂ ਅਤੇ ਬਜ਼ਾਰਾਂ ਦੇ ਨਾਵਾਂ ਨੂੰ ਬਦਲਣ ਲਈ ਕਸੌਟੀ**

*2039. (ਸੀ.ਯੂ.) **ਸਰਦਾਰ ਮਨਜੀਤ ਸਿੰਘ ਕਲਕੱਤਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਇਤਿਹਾਸਕ ਅਤੇ ਪਵਿੱਤਰ ਸ਼ਹਿਰ ਅੰਮ੍ਰਿਤਸਰ ਦੀਆਂ ਗਲੀਆਂ ਅਤੇ ਬਜ਼ਾਰਾਂ ਦੇ ਨਾਵਾਂ ਨੂੰ ਬਦਲਣ ਦੀ ਸ਼ਕਤੀ ਕਿਸ ਅਥਾਰਟੀ ਪਾਸ ਹੈ ਅਤੇ ਇਸ ਮੰਤਵ ਲਈ ਕੀ ਕਸੌਟੀ ਅਪਣਾਈ ਗਈ ਹੈ;

(ਅ) ਕੀ ਇਹ ਠੀਕ ਹੈ ਕਿ ਮਿਉਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ ਦੇ ਕੌਂਸਲਰ ਸਮੇਂ ਸਮੇਂ ਤੇ ਆਪਣੇ ਪੂਰਵਜ਼ਾਂ ਦੇ ਨਾਂ ਤੇ ਗਲੀਆਂ ਅਤੇ ਬਾਜ਼ਾਰਾਂ ਦੇ ਨਾਂ ਬਦਲ ਰਹੇ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਪ੍ਰਵਿਰਤੀ ਨੂੰ ਰੋਕਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸ੍ਰੀ ਬਲਰਾਮਜੀ ਦਾਸ ਟੰਡਨ** : (ੳ) ਨਗਰ ਨਿਗਮ ਐਕਟ, 1976 ਦੀ ਧਾਰਾ 253 ਅਧੀਨ ਨਗਰ ਨਿਗਮ ਟਾਊਨ ਵਿੱਚ ਗਲੀਆਂ ਦੇ ਨੰਬਰ ਅਤੇ ਨਾਮ ਰੱਖਣ ਦੇ ਅਧਿਕਾਰ ਸਬੰਧਤ ਨਗਰ ਨਿਗਮ ਕੋਲ ਹਨ;

(ਅ) 1991 ਤੋਂ ਬਾਅਦ ਹੁਣ ਤੱਕ ਨਗਰ ਨਿਗਮ, ਅੰਮ੍ਰਿਤਸਰ ਨੇ 12 ਮਤੇ ਗਲੀਆਂ, ਬਾਜ਼ਾਰਾਂ ਅਤੇ ਚੌਂਕਾਂ ਦੇ ਨਾਮ ਰੱਖਣ ਲਈ ਪਾਸ ਕੀਤੇ ਹਨ, ਇਨ੍ਹਾਂ ਵਿਚੋਂ ਕੇਵਲ 3 ਮਤੇ ਕੌਂਸਲਰਾਂ ਨਾਲ ਸਬੰਧਤ ਹਨ ।

ਉਪਰੋਕਤ ਤਜ਼ਵੀਜ਼ਾਂ ਸਮੇਂ ਖਿਆਲ ਰੱਖਿਆ ਗਿਆ ਹੈ ਕਿ ਜੇਕਰ ਮੌਜੂਦਾ ਨਾਂ ਪਹਿਲਾਂ ਹੀ ਪ੍ਰਸਿੱਧ ਇਤਿਹਾਸਕ/ਧਾਰਮਿਕ ਮਹੱਤਤਾ ਰੱਖਦੇ ਹੋਣ ਤਦ ਉਸ ਨੂੰ ਤਬਦੀਲ ਨਹੀਂ ਕੀਤਾ ਗਿਆ ਹੈ ।

---

## ਅੰਮ੍ਰਿਤਸਰ ਵਿਚ ਖੋਖਿਆਂ ਦੀ ਸਥਾਪਨਾ

*2040. (ਸੀ.ਯੂ.) **ਸਰਦਾਰ ਮਨਜੀਤ ਸਿੰਘ ਕਲਕੱਤਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲਾਂ (1997, 1998, 1999 ਅਤੇ 2000 ਤੋਂ ਮਿਤੀ ਅੰਤ ਤੱਕ) ਦੌਰਾਨ ਮਿਉਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ ਦੁਆਰਾ ਅਲਾਟ ਕੀਤੇ ਗਏ ਜਾਂ ਸਥਾਪਤ ਕੀਤੇ ਗਏ ਖੋਖਿਆਂ ਦੀ ਸਾਲ-ਵਾਰ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਸ ਮੰਤਵ ਲਈ ਕੀ ਕਸੌਟੀ ਅਪਣਾਈ ਗਈ ਹੈ;

(ਅ) ਉਕਤ ਖੋਖੇ ਕਿਹੜੀਆਂ ਕਿਹੜੀਆਂ ਥਾਵਾਂ ਤੇ ਸਥਾਪਤ ਕੀਤੇ ਗਏ ਹਨ ਅਤੇ ਉਸ ਅਧਿਕਾਰੀ ਦਾ ਨਾਂ ਕੀ ਹੈ ਜਿਸ ਦੁਆਰਾ ਅਜਿਹੇ ਖੋਖਿਆਂ ਦੀ ਗਿਣਤੀ ਨਿਰਧਾਰਿਤ ਕੀਤੀ ਜਾਂਦੀ ਹੈ;

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਖੋਖਿਆਂ ਦੀ ਕੀਮਤ/ਕਿਰਾਇਆ ਨਿਸ਼ਚਿਤ ਕਰਨ ਲਈ ਕੀ ਕਸੌਟੀ ਰੱਖੀ ਗਈ ਹੈ ਅਤੇ ਅਜਿਹੇ ਖੋਖਿਆਂ ਦੀ ਅਲਾਟਮੈਂਟ ਲਈ ਕੀ ਨਾਰਮਜ਼ ਨਿਰਧਾਰਿਤ ਕੀਤੇ ਗਏ ਹਨ ?

**ਸ੍ਰੀ ਬਲਰਾਮਜੀ ਦਾਸ ਟੰਡਨ** : ਪੈਰਾ (ੳ), (ਅ) ਅਤੇ (ੲ) ਸਬੰਧੀ ਉੱਤਰ ਅਨੁਲੱਗ '1' ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

[ਸਥਾਨਕ ਸਰਕਾਰ ਮੰਤਰੀ]

**ਅਨੁਲੱਗ '1'**

(ੳ) ਨਗਰ ਨਿਗਮ, ਅੰਮ੍ਰਿਤਸਰ ਵਲੋਂ ਸਾਲ 1997 ਤੋਂ 2000 ਤੱਕ ਅਤੇ ਹੁਣ ਤੱਕ ਹੇਠ ਲਿਖੇ ਅਨੁਸਾਰ ਕਿਊਸਕ (ਖੋਖੇ) ਅਲਾਟ ਕੀਤੇ ਗਏ ਹਨ :–

| | |
|---|---|
| 1997 | ਨਿਲ |
| 1998 | 03 |
| 1999 | 05 |
| 2000 | 02 |

ਉਜੜੇ ਵਿਅਕਤੀਆਂ ਦੇ ਮੁੜ ਵਸੇਬੇ ਲਈ ਖੋਖੇ ਅਲਾਟ ਕਰਨ ਦੀ ਵਿਧੀ ਨਗਰ ਨਿਗਮ ਵਲੋਂ ਅਪਣਾਈ ਗਈ ਹੈ ।

(ਅ) ਚਾਰ ਕਿਊਸਕ (ਖੋਖੇ) ਹਾਲ ਗੇਟ ਅਤੇ ਇਕ ਇਕ ਖੋਖਾ ਮਹਾਂ ਸਿੰਘ ਗੇਟ, ਕੋਪਰ ਰੋਡ, ਲੋਹਗੜ੍ਹ ਗੇਟ, ਕੋਟ ਆਤਮਾ ਸਿੰਘ, ਸਿਕੰਦਰੀ ਗੇਟ ਅਤੇ ਗਰੀਨ ਐਵੀਨਿਊ ਵਿਖੇ ਅਲਾਟ ਕੀਤਾ ਗਿਆ । ਇਹ ਅਲਾਟਮੈਂਟਸ ਨਗਰ ਨਿਗਮ ਅੰਮ੍ਰਿਤਸਰ ਦੇ ਭੂਮੀ ਵਿਭਾਗ ਦੇ ਇੰਚਾਰਜ਼ ਅਧਿਕਾਰੀ ਵਲੋਂ ਕੀਤੀਆਂ ਗਈਆਂ ਹਨ ।

(ੲ) ਖੋਖਿਆਂ ਦੀ ਕੀਮਤ ਜਗ੍ਹਾ ਦੀ ਲੋਕੇਸ਼ਨ ਦੇ ਹਿਸਾਬ ਨਾਲ 5 ਰੁਪਏ ਅਤੇ 10 ਰੁਪਏ ਪ੍ਰਤੀ ਫੁਟ ਪ੍ਰਤੀ ਮਹੀਨਾ ਵਸੂਲ ਕੀਤਾ ਗਿਆ । ਕੇਵਲ ਬੇ–ਰੋਜ਼ਗਾਰ, ਵਿਕਲਾਂਗ ਅਤੇ ਉਜੜੇ ਹੋਏ ਵਿਅਕਤੀਆਂ ਨੂੰ ਹੀ ਅਤਿ ਜ਼ਰੂਰੀ ਸਮਝਦੇ ਹੋਏ ਖੋਖੇ ਅਲਾਟ ਕੀਤੇ ਗਏ ।

---

**ਸਰਕਾਰੀ ਕਰਮਚਾਰੀਆਂ ਨੂੰ ਤਨਖਾਹ ਦੀ ਨਾ ਅਦਾਇਗੀ**

*2047. (ਸੀ.ਯੂ.) **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਰਾਜ ਵਿਚ ਵੱਖ-ਵੱਖ ਵਿਭਾਗਾਂ ਵਿਚ ਕੰਮ ਕਰ ਰਹੇ ਕਰਮਚਾਰੀਆਂ ਨੂੰ ਪਿਛਲੇ ਤਿੰਨ ਮਹੀਨਿਆਂ ਤੋਂ ਤਨਖਾਹ ਨਹੀਂ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਵਿਭਾਗਾਂ ਦੇ ਨਾਂ ਕੀ-ਕੀ ਹਨ ਅਤੇ ਇਸਦੇ ਕਾਰਣ ਕੀ ਹਨ ?

**ਕੈਪਟਨ ਕੰਵਲਜੀਤ ਸਿੰਘ** : ਵਿੱਤ ਵਿਭਾਗ ਪਾਸ ਇਸ ਤਰ੍ਹਾਂ ਦੀ ਕੋਈ ਸੂਚਨਾ ਨਹੀਂ ਹੈ ਕਿ ਕਿਸੇ ਵਿਭਾਗ ਵਿੱਚ ਪਿਛਲੇ ਤਿੰਨ ਮਹੀਨਿਆਂ ਦੌਰਾਨ ਸਮੁੱਚੇ ਤੌਰ ਤੇ ਤਨਖਾਹਾਂ ਦੀ ਅਦਾਇਗੀ ਨਹੀਂ ਹੋਈ ।

---

### ਨੂਰਮਹਿਲ ਵਿਖੇ 20-30 ਬਿਸਤਰਿਆਂ ਵਾਲਾ ਹਸਪਤਾਲ ਸਥਾਪਿਤ ਕਰਨਾ

*2065. (ਸੀ.ਯੂ.) **ਸਰਦਾਰ ਗੁਰਦੀਪ ਸਿੰਘ ਭੁੱਲਰ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਨੂਰਮਹਿਲ, ਜ਼ਿਲ੍ਹਾ ਜਲੰਧਰ ਵਿਖੇ 20-30 ਬਿਸਤਰਿਆਂ ਵਾਲਾ ਹਸਪਤਾਲ ਸਥਾਪਤ ਕਰਨ ਦਾ ਵਿਚਾਰ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਤਜਵੀਜ਼ ਨੂੰ ਕਦੋਂ ਤਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਡਾਕਟਰ ਬਲਦੇਵ ਰਾਜ ਚਾਵਲਾ** : (ੳ) ਹਾਂ ਜੀ। ਏਹ ਵੀ ਨੂਰ ਮਹਿਲ, ਜ਼ਿਲ੍ਹਾ ਜਲੰਧਰ ਵਿਖੇ 50 ਬਿਸਤਰਿਆਂ ਦਾ ਹਸਪਤਾਲ ਸਥਾਪਤ ਕਰਨ ਦੀ ਤਜ਼ਵੀਜ਼ ਹੈ। ਹਸਪਤਾਲ ਦੀ ਸਥਾਪਨਾ ਲਈ ਕੋਈ ਨਿਸ਼ਚਿਤ ਮਿਤੀ ਨਹੀਂ ਦਿਤੀ ਜਾ ਸਕਦੀ ਕਿਉਂਕਿ ਜ਼ਮੀਨ ਦੇ ਕਬਜ਼ੇ ਬਾਰੇ ਅਦਾਲਤ ਵਲੋਂ ਰੋਕ ਲਗਾਈ ਹੋਈ ਹੈ।

---

### ਹੋਮਿਓਪੈਥਿਕ ਡਿਸਪੈਂਸਰੀਆਂ ਖੋਲ੍ਹਣਾ

*2069. (ਸੀ.ਯੂ.) **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਤਹਿਸੀਲ ਡੇਰਾ ਬੱਸੀ, ਮੁਹਾਲੀ, ਖਰੜ ਵਿਚ ਅਤੇ ਚੰਡੀਗੜ੍ਹ ਵਿਖੇ ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਵਲੋਂ ਚਲਾਈਆਂ ਜਾ ਰਹੀਆਂ ਹੋਮਿਓ-ਪੈਥਿਕ ਡਿਸਪੈਂਸਰੀਆਂ ਦੀ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਹ ਡਿਸ-ਪੈਂਸਰੀਆਂ ਕਿਥੇ-ਕਿਥੇ ਸਥਿਤ ਹਨ;

(ਅ) ਉਕਤ ਹਰ ਇਕ ਡਿਸਪੈਂਸਰੀ ਵਿਚ ਕਿੰਨੇ-ਕਿੰਨੇ ਡਾਕਟਰ ਨਿਯੁਕਤ ਹਨ ਅਤੇ ਹਰ ਇਕ ਡਾਕਟਰ ਦੀ ਨਿਯੁਕਤੀ ਕਦੋਂ-ਕਦੋਂ ਹੋਈ ਸੀ ?

**ਡਾਕਟਰ ਬਲਦੇਵ ਰਾਜ ਚਾਵਲਾ** : (ੳ) ਭਾਗ (ਏ) ਦਾ ਜਵਾਬ ਸਦਨ ਦੀ ਟੇਬਲ ਤੇ ਰੱਖਿਆ ਜਾਂਦਾ ਹੈ।

(ਅ) ਭਾਗ (ਬੀ) ਦਾ ਜਵਾਬ ਸਦਨ ਦੀ ਟੇਬਲ ਤੇ ਰੱਖਿਆ ਜਾਂਦਾ ਹੈ।

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਅਨੁਲੱਗ 'ੳ'

| ਤਹਿਸੀਲ ਦਾ ਨਾਂ | ਡਿਸਪੈਂਸਰੀਆਂ ਦੀ ਗਿਣਤੀ | ਡਿਸਪੈਂਸਰੀ ਦੀ ਸਥਿਤੀ |
|---|---|---|
| ਚੰਡੀਗੜ੍ਹ | 03 | 1) ਪੰਜਾਬ ਸਿਵਲ ਸਕੱਤਰੇਤ |
| | | 2) ਪੰਜਾਬ ਮਿੰਨੀ ਸਕੱਤਰੇਤ |
| | | 3) ਸੈਕਟਰ 39-ਡੀ, ਚੰਡੀਗੜ੍ਹ |
| ਡੇਰਾ ਬੱਸੀ | 01 | 1) ਡੇਰਾ ਬੱਸੀ |
| ਮੋਹਾਲੀ | 01 | 1) ਫੇਸ-7, ਮੋਹਾਲੀ |
| ਖਰੜ | 05 | 1) ਖਰੜ |
| | | 2) ਨਵਾਂ ਗਾਓਂ |
| | | 3) ਕਾਂਸਲ |
| | | 4) ਪੜੌਲ |
| | | 5) ਮੋਟਾ ਮਾਜਰਾ |

ਅਨੁਲੱਗ 'ਅ'

| ਲੜੀ ਨੰ: | ਡਿਸਪੈਂਸਰੀ ਦਾ ਨਾਂ | ਡਾਕਟਰਾਂ ਦੀ ਗਿਣਤੀ | ਡਾਕਟਰ ਦਾ ਨਾਂ | ਤਾਇਨਾਤੀ ਦੀ ਮਿਤੀ |
|---|---|---|---|---|
| 1. | ਪੰਜਾਬ ਸਿਵਲ ਸਕੱਤਰੇਤ | 02 | 1) ਡਾਕਟਰ ਹਰਜੀਤ ਸਿੰਘ ਨਰਵਾਲ | 12.8.99 |
| | | | 2) ਡਾਕਟਰ ਪ੍ਰਮਿੰਦਰ ਕੌਰ ਮੌਂਗਾ (ਡੈਪੂਟੇਸ਼ਨ ਤੇ) | 21.6.99 |
| 2. | ਪੰਜਾਬ ਮਿੰਨੀ ਸਕੱਤਰੇਤ | 01 | 1) ਡਾ: ਵੀ. ਕੇ. ਸ਼ਰਮਾਂ | 16.3.98 |
| 3. | ਸੈਕਟਰ 39-ਡੀ, ਚੰਡੀਗੜ੍ਹ | 01 | 1) ਡਾਕਟਰ ਗੁਰਸ਼ਰਨ ਸਿੰਘ | 12.8.98 |
| 4. | ਡੇਰਾ ਬੱਸੀ | 01 | 1) ਡਾਕਟਰ ਸੁਨੀਤਾ | 30.4.98 |
| 5. | ਫੇਸ-7, ਮੋਹਾਲੀ | 02 | 1) ਡਾ: ਭੁਪਿੰਦਰ ਸਿੰਘ | 6.8.91 |
| | | | 2) ਡਾਕਟਰ ਸੀਮਾਂ ਵਸਿਸ਼ਟ (ਡੈਪੂਟੇਸ਼ਨ ਤੇ) | 21.6.99 |
| 6. | ਖਰੜ | 01 | 1) ਡਾ: ਮਨਜੀਤ ਸਿੰਘ ਭਾਟੀਆ | 21.7.97 |
| 7. | ਨਵਾਂ ਗਾਓਂ | 01 | 1) ਡਾ: ਰਵਿੰਦਰ ਕੌਰ ਬਾਵਾ | 3.6.97 |
| 8. | ਕਾਂਸਲ | 01 | 1) ਡਾ: ਐਸ. ਪੀ. ਸਿੰਘ | 21.5.98 |
| 9. | ਪੜੌਲ | 01 | 1) ਡਾ: ਲੱਕੀ ਸ਼ਰਮਾ | 21.7.97 |
| 10. | ਮੋਟਾ ਮਾਜਰਾ | 01 | 1) ਡਾ: ਅਸ਼ਵਨੀ ਕੁਮਾਰ ਸ਼ਰਮਾ | 12.8.99 |

**ਪੰਜਾਬ ਮੰਡੀ ਬੋਰਡ ਦੇ ਡਿਪਟੀ ਜਨਰਲ ਮੈਨੇਜਰ ਦਾ ਫੌਜਦਾਰੀ ਕੇਸ ਵਿਚ ਸ਼ਾਮਲ ਹੋਣਾ**

*2071. (ਸੀ.ਯੂ.) **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਮੰਡੀ ਬੋਰਡ ਦੇ ਚੌਕਸੀ ਵਿੰਗ ਵਿਚ ਇਸ ਸਮੇਂ ਨਿਯੁਕਤ ਕੋਈ ਡਿਪਟੀ ਜਨਰਲ ਮੈਨੇਜਰ ਕਿਸੇ ਫੌਜਦਾਰੀ ਕੇਸ ਜਿਸ ਦੀ ਜਾਂਚ-ਪੜਤਾਲ ਅਜੇ ਲੰਬਿਤ ਹੈ, ਵਿਚ ਸ਼ਾਮਲ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਅਫਸਰ ਦਾ ਨਾਂ ਕੀ ਹੈ ?

**ਸਰਦਾਰ ਗੁਰਦੇਵ ਸਿੰਘ ਬਾਦਲ** : ਹਾਂ ਜੀ। ਇਸ ਅਧਿਕਾਰੀ ਦਾ ਨਾਂ ਸ੍ਰੀ ਦਰਸ਼ਨ ਸਿੰਘ ਔਲਖ ਹੈ।

---

**ਨਿਸ਼ਾਨ ਵਾਲਾ (ਸੀ ਯੂ.) ਪ੍ਰਸ਼ਨ ਨੰ: 2078**

(ਇਸ ਸਵਾਲ ਦਾ ਜਵਾਬ ਹਾਲੇ ਤੱਕ ਪ੍ਰਾਪਤ ਨਹੀਂ ਹੋਇਆ)

---

**ਡਾਕਟਰੀ ਕਾਲਜਾਂ ਵਿਚ ਪੀ.ਐਲ.ਏ. ਖਾਤਾ ਰੱਖਣਾ**

*2079. (ਸੀ.ਯੂ.) **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਡਾਕਟਰੀ ਸਿਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਵਿਚ ਡਾਕਟਰੀ ਕਾਲਜਾਂ ਵਿਚ ਕੋਈ ਪੀ.ਐਲ.ਏ. (ਨਿੱਜੀ ਲੈਜ਼ਰ ਖਾਤਾ) ਰੱਖਿਆ ਗਿਆ ਹੈ : ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਸਾਧਨਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਤੋਂ ਫੰਡ ਉਕਤ ਖਾਤੇ ਵਿਚ ਪ੍ਰਾਪਤ ਹੁੰਦੇ ਹਨ ਅਤੇ ਉਨ੍ਹਾਂ ਮੰਤਵਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਉਪਰ ਉਕਤ ਫੰਡ ਖਰਚ ਕੀਤੇ ਜਾਂਦੇ ਹਨ ;

(ਅ) ਇਸ ਤਰ੍ਹਾਂ ਰੱਖੇ ਗਏ ਪੀ.ਐਲ.ਏ. ਖਾਤਿਆਂ ਦੇ ਮੈਡੀਕਲ ਕਾਲਜ-ਵਾਰ ਵੇਰਵੇ ਕੀ ਹਨ ਅਤੇ ਮਿਤੀ ਅੰਤ ਤਕ ਕਿੰਨੇ ਫੰਡ ਉਕਤ ਖਾਤਿਆਂ ਵਿਚ ਜਮ੍ਹਾਂ ਹਨ ?

**ਸ੍ਰੀ ਮਨੋਰੰਜਨ ਕਾਲੀਆ** : (ੳ) ਹਾਂ ਜੀ, ਬਾਕੀ ਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੋ ਹੇਠ ਅਨੁਸਾਰ ਹੈ :—

1) ਵਿਦਿਆਰਥੀਆਂ ਤੋਂ ਫੀਸ/ਕਟੌਤੀ

2) ਮਰੀਜਾਂ ਤੋਂ ਹਸਪਤਾਲ/ਲਬਾਰਟਰੀ ਚਾਰਜਿਜ਼

3) ਐਨ.ਆਰ.ਆਈ ਵਿਦਿਆਰਥੀਆਂ ਤੋਂ ਫੀਸ

4) ਪ੍ਰਵਾਸੀ ਭਾਰਤੀ/ਚੈਰੀਟੇਬਲ ਸੰਸਥਾਵਾਂ ਤੋਂ ਵਿਅਕਤੀਗਤ ਬੰਦਿਆਂ ਤੋਂ ਦਾਨ।

ਮੈਡੀਕਲ ਕਾਲਜਾਂ ਦੇ ਪਰਸਨਲ ਲੈਜਰ ਅਕਾਉਂਟਸ ਵਿਚ ਜਮ੍ਹਾਂ ਰਾਸ਼ੀ ਹੇਠ ਲਿਖੇ ਕੰਮਾਂ ਤੇ ਖਰਚ ਕੀਤੀ ਜਾਂਦੀ ਹੈ :—

1) ਮਸ਼ੀਨਰੀ ਅਤੇ ਸਾਜ਼ੋ ਸਮਾਨ ਦੀ ਅਮਰਜੈਂਸੀ ਰਿਪੇਅਰ

2) ਬਿਲਡਿੰਗਾਂ ਦੀ ਜਰੂਰੀ ਰਿਪੇਅਰ ਅਤੇ ਰੈਨੋਵੇਸ਼ਨ

3) ਜਰੂਰੀ/ਜਾਨ ਬਚਾਓ ਡਰੱਗਜ ਅਤੇ ਦੂਜੇ ਮੈਟੀਰੀਅਲਜ਼

4) ਸੈਮੀਨਾਰਜ, ਵਰਕਸ਼ਾਪ, ਸੀ.ਐਮ.ਈ. ਅਤੇ ਵਿਦਿਆਰਥੀਆਂ ਲਈ ਖੋਜ ਅਤੇ ਸਿਖਿਆਤਮਕ ਮਹੱਤਤਾ ਨਾਲ ਸਬੰਧਤ ਦੂਜੀਆਂ ਕ੍ਰਿਆਵਾਂ ।

5) ਸੰਸਥਾਵਾਂ ਤੇ ਉਸ ਦੇ ਨਾਲ ਲੱਗਦੇ ਹਸਪਤਾਲਾਂ ਦੀ ਭਲਾਈ ਦੇ ਖਰਚੇ ਦੀ ਪੂਰਤੀ ਲਈ ।

6) ਕਮੇਟੀ ਵਲੋਂ ਤੈਹ ਕੀਤੀਆਂ ਹੋਰ ਅਚਾਨਕ ਪੈਦਾ ਹੋਈਆਂ ਹਸਪਤਾਲ ਦੀਆਂ ਲੋੜਾਂ ਲਈ ਜਿਹੜੀ ਕਿ ਲੜੀ ਨੰ: 1 ਤੋਂ 5 ਵਿਚ ਨਹੀਂ ਆਉਂਦੀਆਂ ।

(ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ਜੋ ਹੇਠ ਅਨੁਸਾਰ ਹੈ :—

| | | |
|---|---|---|
| 1) | ਮੈਡੀਕਲ ਕਾਲਜ, ਪਟਿਆਲਾ | 251.19 ਲੱਖ |
| 2) | ਮੈਡੀਕਲ ਕਾਲਜ, ਅੰਮ੍ਰਿਤਸਰ | 232.04 ਲੱਖ |
| 3) | ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ, ਫਰੀਦਕੋਟ । | 74.32 ਲੱਖ |

---

## ਇਕ ਜੰਗੀ ਵਿਧਵਾ (War-widow) ਨੂੰ ਜ਼ਮੀਨ ਅਲਾਟ ਕਰਨਾ

*2003. (ਸੀ.ਯੂ.) **ਡਾਕਟਰ ਹਰਬੰਸ ਲਾਲ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ 1965 ਦੀ ਭਾਰਤ-ਪਾਕਿ ਜੰਗ ਵਿਚ ਤਹਿਸੀਲ ਬਲਾਚੌਰ, ਜ਼ਿਲ੍ਹਾ ਨਵਾਂ ਸ਼ਹਿਰ ਦੇ ਸ਼ਹੀਦ ਹੋਏ ਇਕ ਫੌਜੀ ਦੀ ਪਤਨੀ ਜੰਗੀ ਵਿਧਵਾ (War-widow) ਨੂੰ 10 ਏਕੜ ਜ਼ਮੀਨ ਅਲਾਟ ਕੀਤੇ ਜਾਣ ਸਬੰਧੀ ਕੋਈ ਕੇਸ ਪੁਨਰਵਾਸ ਵਿਭਾਗ ਕੋਲ ਲੰਬਿਤ ਪਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ਅਤੇ ਉਸ ਦੇ ਨਿਪਟਾਰੇ ਵਿਚ ਦੇਰੀ ਦੇ ਕਾਰਨ ਕੀ ਹਨ ਅਤੇ ਇਹ ਕੇਸ ਕਦੋਂ ਤਕ ਨਿਪਟਾਏ ਜਾਣ ਦੀ ਆਸ ਹੈ ?

**ਸਰਦਾਰ ਸੇਵਾ ਸਿੰਘ ਸੇਖਵਾਂ** : ਨਹੀਂ ਜੀ ।

---

## ਝੰਬੋ ਚੋਅ ਤੇ ਪੁਲ ਦੀ ਉਸਾਰੀ

*2100. (ਸੀ.ਯੂ.) **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਲਾਕ ਸਮਾਣਾ, ਜ਼ਿਲ੍ਹਾ ਪਟਿਆਲਾ ਵਿਚ ਖਾਨਪੁਰ-ਲਾਲੌਚੀ ਸੜਕ ਤੇ ਗੁਜਰਦੇ ਝੰਬੋ ਚੋਅ ਤੇ ਪੁਲ ਦੀ ਉਸਾਰੀ, ਜਿਸ ਲਈ ਪ੍ਰਬੰਧਕੀ ਪ੍ਰਵਾਨਗੀ ਦੇ ਦਿੱਤੀ ਗਈ ਹੈ, ਦੇ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਇਸਤੇ ਕੀਤੇ ਜਾਣ ਵਾਲੇ ਖਰਚੇ ਦੇ ਵੇਰਵੇ ਕੀ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਇਸ ਪੁਲ ਦੀ ਡਰਾਇੰਗ ਸਮਰਥ ਅਧਿਕਾਰੀ ਵਲੋਂ ਮਨਜ਼ੂਰ ਕਰਵਾ ਲਈ ਗਈ ਹੈ । ਇਸ ਪੁਲ ਤੇ ਤਕਰੀਬਨ 25.00 ਲੱਖ ਰੁਪਏ ਖਰਚ ਹੋਣ ਦਾ ਅਨੁਮਾਨ ਹੈ । ਇਸ ਕੰਮ ਲਈ ਫੰਡਜ਼ ਪਟਿਆਲਾ ਜ਼ਿਲ੍ਹਾ ਯੋਜਨਾ ਬੋਰਡ ਵਲੋਂ ਪੇਂਡੂ ਵਿਕਾਸ ਫੰਡ ਅਧੀਨ ਜਾਰੀ ਕਰਨੇ ਹਨ । ਅਜੇ ਤੱਕ ਫੰਡਜ਼ ਉਪਲਬਧ ਨਹੀਂ ਕੀਤੇ ਗਏ । ਫੰਡਜ਼ ਉਪਲਬਧ ਹੋਣ ਤੇ ਇਸ ਪੁਲ ਦੀ ਉਸਾਰੀ ਦਾ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ ।

---

## ਸਮਾਣਾ ਵਿਚ ਨਾਲਿਆਂ ਨੂੰ ਪੱਕਾ ਕਰਨਾ

*2101. (ਸੀ.ਯੂ.) **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਮਾਣਾ ਵਿਚ ਗੰਦੇ ਪਾਣੀ ਦੇ ਨਿਕਾਸ ਲਈ ਦੋ ਨਾਲਿਆਂ ਨੂੰ ਪੱਕਾ ਕਰਨ ਲਈ ਪ੍ਰਬੰਧਕੀ ਪ੍ਰਵਾਨਗੀ ਦੇ ਦਿੱਤੀ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਉਕਤ ਨਾਲਿਆਂ ਨੂੰ ਕਦੋਂ ਤਕ ਪੱਕਾ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਬਲਰਾਮਜੀ ਦਾਸ ਟੰਡਨ** : ਹਾਂ ਸ੍ਰੀ ਮਾਨ ਜੀ । ਉਕਤ ਦੋਵੇਂ ਨਾਲਿਆਂ ਨੂੰ 2 ਮਹੀਨੇ ਦੇ ਅੰਦਰ ਅੰਦਰ, ਪੱਕਾ ਕਰ ਦਿੱਤਾ ਜਾਵੇਗਾ ।

---

# APPENDIX

## TO

## PUNJAB VIDHAN SABHA DEBATE

*Dated the 4th April, 2000*

**Vol. IX-No. 15**

## UNSTARRED QUESTIONS (CONVERTED AS SUCH FROM BEING STARRED QUESTIONS) AND ANSWERS.

**ਸਰਕਾਰੀ ਮੁੱਢਲੇ ਸਿਹਤ ਕੇਂਦਰਾਂ ਵਿਚ ਮਰੀਜ਼ਾਂ ਦਾ ਇਲਾਜ ਅਤੇ ਦਵਾਈਆਂ ਤੇ ਖਰਚਾ**

***1818. (ਸੀ.ਯੂ.) ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲਾਂ 1997, 1998 ਅਤੇ 1999 ਦੇ ਦੌਰਾਨ ਸਰਕਾਰੀ ਮੁੱਢਲੇ ਸਿਹਤ ਕੇਂਦਰਾਂ ਵਿਚ ਇਲਾਜ ਕੀਤੇ ਗਏ ਮਰੀਜ਼ਾਂ ਦੀ ਜ਼ਿਲ੍ਹਾਵਾਰ ਅਤੇ ਸਾਲਵਾਰ ਗਿਣਤੀ ਕਿੰਨੀ ਕਿੰਨੀ ਹੈ ਅਤੇ ਉਕਤ ਮੁੱਢਲੇ ਸਿਹਤ ਕੇਂਦਰਾਂ ਵਿਚ ਦਵਾ-ਈਆਂ ਤੇ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ ਹੈ;

(ਅ) ਕੀ ਦਿਹਾਤੀ ਖੇਤਰਾਂ ਵਿਚ ਕੋਈ ਅਜਿਹੇ ਸਰਕਾਰੀ ਮੁੱਢਲੇ ਸਿਹਤ ਕੇਂਦਰ ਹਨ ਜਿਨ੍ਹਾਂ ਵਿਚ ਦਾਖਲ (ਇਨਡੋਰ) ਮਰੀਜ਼ਾਂ ਦੇ ਇਲਾਜ ਲਈ ਪ੍ਰਬੰਧ ਹੈ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਅਤੇ ਇਹ ਕਿਥੇ-ਕਿਥੇ ਸਥਿਤ ਹਨ ?

**ਡਾ: ਬਲਦੇਵ ਰਾਜ ਚਾਵਲਾ, ਸਿਹਤ ਅਤੇ ਪਰਿਵਾਰ ਭਲਾਈ ਮੰਤਰੀ, ਪੰਜਾਬ ।**

ੳ) ਅਨੁਲੱਗ 'ੳ' ਤੇ ਦਿੱਤੇ ਵੇਰਵਿਆਂ ਅਨੁਸਾਰ ।

ਅ) ਜੀ ਹਾਂ । ਵੇਰਵੇ ਅਨੁਲੱਗ 'ਬੀ' ਅਨੁਸਾਰ ਹਨ ।

## ANNEXURE 'A'

The Districtwise and Yearwise number of patients treated in the Primary Health Centres is as under :—

| Sr. No. | District | 1997 No. of Patients Treated | 1998 No. of Patients Treated | 1999 No. of Patients Treated |
|---|---|---|---|---|
| 1. | Amritsar | 529387 | 646316 | 711694 |
| 2. | Bathinda | 67044 | 66033 | 57951 |
| 3. | F.G. Sahib | 35345 | 33501 | 30002 |
| 4. | Faridkot | 55438 | 36177 | 44369 |
| 5. | Firozepur | 260291 | 305698 | 324002 |
| 6. | Gurdaspur | 235824 | 298299 | 337185 |
| 7. | Hoshiarpur | 342090 | 365242 | 354497 |
| 8. | Jalandhar | 148362 | 170405 | 217295 |
| 9. | Kapurthala | 209035 | 235607 | 279812 |
| 10. | Ludhiana | 103540 | 133296 | 141407 |
| 11. | Mansa | 55780 | 66577 | 62133 |
| 12. | Moga | 110299 | 129090 | 146549 |
| 13. | Mukatsar | 122607 | 195177 | 195168 |
| 14. | Nawan Shahar | 79905 | 07770 | 89466 |
| 15. | Patiala | 379273 | 429343 | 453949 |
| 16. | Ropar | 239386 | 286873 | 292107 |
| 17. | Sangrur | 51785 | 55219 | 59318 |
| | Total | 3025401 | 3540623 | 3804994 |

Yearwise details of expenditure incurred on the Medicines in the Government Primary Health Centres.

| Year | Amount |
|---|---|
| 1997 | 70,78,969 |
| 1998 | 96,97,108 |
| 1999 | 90,98,441 |

## ANNEXTURE 'B'

District wise list of Primary Health Centres located in Rural Area where arrangement for treatment for in-door patients exist.

**District Amritsar (17)**

1. PHC Ramdass
2. ,, Lopoke
3. ,, Verka
4. ,, Manewala
5. ,, Kasel
6. ,, Jhabal
7. ,, Baba bakala
8. ,, Sarhali
9. ,, Tarsikka
10. ,, Karion
11. ,, Sur Singh Wala
12. ,, Khemkaran
13. ,, Ghariala
14. ,, Maanwind
15. ,, Thricwal
16. ,, Fatehbad
17. ,, Naushehra Pannuwan

**District Bathinda (6)**

1. PHC Guniana
2. ,, Sangat
3. ,, Nathana
4. ,, Balianwali
5. ,, Bagta
6. ,, Talwandi Sabo

**District F. G. Sahib (2)**

1. PHC Chanarthal Kalan
2. ,, Nandpur Kalaur

**District Faridkot (2)**

1. PHC Jand Sahib
2. ,, Baja Khana

**District Ferozepur (9)**

1. PHC Kot Ise Khan
2. ,, Kassoana
3. ,, Firozeshah
4. ,, Mamdot
5. ,, Guru Har Sahai
6. ,, Dhabwala Kalan
7. ,, Khuikhera
8. ,, Sitto Gunno
9. ,, Jand wala Bhimashah

**District Gurdaspur (13)**

1. PHC Narot Jaimal Singh
2. ,, Bugal Badani
3. ,, Gharota
4. ,, Behrampur
5. ,, Ranjit Bagh
6. ,, Dorangla
7. ,, Naushehre M. Singh
8. ,, Kalanaur
9. ,, F. G. Churian
10. ,, Dianpur
11. ,, Bhullar
12. ,, Bham
13. ,, Kahnuwan

**District Hoshiarpur (9)**

1. PHC Hajipur
2. ,, Budhabar
3. ,, Mand Bhander
4. ,, Tanda
5. ,, Chakowal
6. ,, Bhunga
7. ,, Harta Badala
8. ,, Possi
9. ,, Paldi

**District Jalandhar (9)**

1. PHC Adampur
2. ,, Bilga
3. ,, Bara Pind
4. ,, Shah Kot
5. ,, Mehatpur
6. ,, Kala Bakra
7. ,, Jandiala
8. ,, Jamsher
9. ,, Kartarpur

**District Kapurthala (6)**

1. PHC Tibba
2. ,, Kala Singhia
3. ,, Begowal
4. ,, Bholath
5. ,, Panchhat
6. ,, Dhilwan

**District Ludhiana (10)**

1. PHC Guru Sar Sudhar
2. ,, Pakhowal

| | | |
|---|---|---|
| 3. | ,, | Manupur |
| 4. | ,, | Machhiwara |
| 5. | ,, | Kum Kalan |
| 6. | ,, | Sahnewal |
| 7. | ,, | Sidhwabet |
| 8. | ,, | Payal |
| 9. | ,, | Hathur |
| 10. | ,, | Malaud |

**District Mansa (3)**

| | | |
|---|---|---|
| 1. | PHC | Budlada |
| 2. | ,, | Khiala |
| 3. | ,, | Sardulgarh |

**District Moga (5)**

| | | |
|---|---|---|
| 1. | PHC | Pato Hira Singh |
| 2. | ,, | Thathi Bhai |
| 3. | ,, | Dhudike |
| 4. | ,, | Daroli Bhai |
| 5. | ,, | Kot Ise Khan |

**District Muktsar (4)**

| | | |
|---|---|---|
| 1. | PHC | Lambi |
| 2. | ,, | Alamwala |
| 3. | ,, | Chak Shere Wala |
| 4. | ,, | Doda |

**District Nawan Shahar (4)**

| | | |
|---|---|---|
| 1. | PHC | Mukandpur |
| 2. | ,, | Muzafarpur |
| 3. | ,, | Sujjon |
| 4. | ,, | Saroya |

**District Patiala (7)**

1. PHC Kauli
2. ,, Bhadson
3. ,, Kalomajra
4. ,, Harpalpur
5. ,, Dudhan Sadhan
6. ,, Dera Bassi
7. ,, Shutrana

**District Ropar (6)**

1. PHC Bhartgarh
2. ,, Kiratpur Sahib
3. ,, Nurpur Bedi
4. ,, Chamkaur Sahib
5. ,, Gharuan
6. ,, Boothgarh

**District Sangrur (10)**

1. PHC Longowal
2. ,, Dhanoola
3. ,, Tara
4. ,, Koke Kalan
5. ,, Fatehgarh Punj Garian
6. ,, Sherpur
7. ,, Amargarh
8. ,, Bhawanigarh
9. ,, Kaurian
10. ,, Moonak

———

## ਨਵਾਂ ਸ਼ਹਿਰ-ਖੰਨਾ ਬਰਾਸਤਾ ਮਾਛੀਵਾੜਾ ਅਤੇ ਸਮਰਾਲਾ ਸੜਕ ਨੂੰ ਚੌੜਾ ਕਰਨਾ

*2078 (ਸੀ.ਯੂ.) **ਸਰਦਾਰ ਗੁਰਦੀਪ ਸਿੰਘ ਭੁੱਲਰ** : ਕੀ ਲੋਕ ਕਾਰਜ (ਭਵਨ ਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਵਾਂ ਸ਼ਹਿਰ-ਖੰਨਾ ਬਰਾਸਤਾ ਮਾਛੀਵਾੜਾ ਅਤੇ ਸਮਰਾਲਾ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਉਸ ਦੇ ਵੇਰਵੇ ਕੀ ਹਨ ਅਤੇ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਹਾਂ ਜੀ ।

ਵਿਸ਼ੇ ਅਧੀਨ ਸੜਕ "ਖੰਨਾ, ਮਾਛੀਵਾੜਾ, ਰਾਹੋਂ, ਨਵਾਂ ਸ਼ਹਿਰ" ਨੂੰ ਚੌੜਾ ਕਰਨ ਦਾ ਕੰਮ ਪੀ.ਆਈ.ਡੀ.ਬੀ. ਦੇ ਪ੍ਰਾਜੈਕਟਾਂ ਹੇਠ ਪ੍ਰਵਾਨਿਤ ਹੈ । ਇਸ ਪ੍ਰਾਜੈਕਟ ਹੇਠ ਕੰਮਾਂ ਦਾ ਵੇਰਵਾ ਹੇਠ ਲਿਖਤ ਹੈ :-

(1) ਖੰਨਾ-ਮਾਛੀਵਾੜਾ ਤੋਂ ਸਤਲੁੱਜ ਦਰਿਆ ਤੱਕ ਮੌਜੂਦਾ ਸੜਕ ਨੂੰ 18′/22′ ਤੋਂ 33′ ਚੌੜਾ ਕਰਨਾ ।

(2) ਸਤਲੁੱਜ ਦਰਿਆ ਉਤੇ ਹਾਈ-ਲੈਵਲ-ਪੁੱਲ ਅਤੇ ਪੰਜ ਛੋਟੇ ਪੁੱਲਾਂ (ਜਿਵੇਂ ਸਰਹਿੰਦ ਕਨਾਲ, ਚਮਕੌਰ ਡਰੇਨ, ਸਰਹਿੰਦ ਡਰੇਨ ਆਦਿ) ।

(3) ਸਤਲੁੱਜ ਦਰਿਆ ਤੋਂ ਰਾਹੋਂ-ਨਵਾਂ ਸ਼ਹਿਰ ਦੀ ਮੌਜੂਦਾ ਸੜਕ ਨੂੰ 22 ਫੁੱਟ ਤੋਂ 33 ਫੁੱਟ ਚੌੜਾ ਕਰਨਾ ।

ਉਪਰੋਕਤ ਕੰਮਾਂ ਦੀ ਮੌਜੂਦਾ ਪੁਜ਼ੀਸ਼ਨ ਹੇਠ ਲਿਖਤ ਹੈ :-

(1) ਸਤਲੁਜ ਦਰਿਆ ਉਤੇ ਪੁੱਲ ਦੀ ਉਸਾਰੀ ਅਤੇ ਛੋਟੇ ਪੰਜ ਪੁੱਲਾਂ ਦੀ ਉਸਾਰੀ ਦਾ ਕੰਮ, 31.84 ਕਰੋੜ ਲਾਗਤ ਨਾਲ ਪਹਿਲਾਂ ਹੀ ਫਰਵਰੀ 2001 ਵਿੱਚ ਅਲਾਟ ਕੀਤਾ ਜਾ ਚੁੱਕਾ ਹੈ । ਪੁੱਲ ਦੀ ਉਸਾਰੀ ਦਾ ਕੰਮ ਚਾਲੂ ਹੈ । ਕੰਮ ਨੂੰ ਮੁਕੰਮਲ ਕਰਨ ਦਾ ਸਮਾਂ 18 ਮਹੀਨੇ ਨਿਰਧਾਰਿਤ ਹੈ । ਕੰਮ ਦੀ ਪ੍ਰਗਤੀ ਤਸੱਲੀਬਖਸ਼ ਹੈ ਅਤੇ ਆਸ ਹੈ ਕਿ ਮਿੱਥੇ ਸਮੇਂ ਵਿੱਚ ਕੰਮ ਮੁਕੰਮਲ ਹੋ ਜਾਵੇਗਾ ।

(2) ਖੰਨਾ-ਮਾਛੀਵਾੜਾ ਤੋਂ ਸਤਲੁੱਜ ਦਰਿਆ ਤੀਕ ਮੌਜੂਦਾ ਸੜਕ ਨੂੰ 22 ਫੁੱਟ ਤੋਂ 33 ਫੁੱਟ ਚੌੜਾ ਕਰਨ ਦਾ ਕੰਮ 24.50 ਕਰੋੜ ਲਾਗਤ ਨਾਲ ਅਲਾਟ ਕੀਤਾ ਜਾ ਚੁੱਕਾ ਹੈ । ਕੰਮ ਦੀ ਉਸਾਰੀ ਮੁਕੰਮਲ ਕਰਨ ਲਈ 12 ਮਹੀਨੇ ਦਾ ਸਮਾਂ ਨਿਰਧਾਰਿਤ ਹੈ । ਮੌਕੇ ਉਤੇ ਠੇਕੇਦਾਰ ਵਲੋਂ ਲੋੜੀਂਦੀ ਮਸ਼ੀਨਰੀ ਲਿਆਈ ਜਾ ਰਹੀ ਹੈ ਅਤੇ ਕੰਮ ਸ਼ੁਰੂ ਹੈ । ਇਸ ਕੰਮ ਦੀ ਮੁਕੰਮਲ ਹੋਣ ਦੀ ਮਿਥੀ ਮਿਤੀ: 10.5.2002 ਹੈ ।

(3) ਸਤਲੁਜ ਦਰਿਆ ਤੋਂ ਨਵਾਂ ਸ਼ਹਿਰ ਦੀ ਸੜਕ ਦੇ ਟੈਂਡਰ ਲਏ ਜਾ ਚੁੱਕੇ ਹਨ । ਮੈਸਰਜ਼ ਬੀ ਐਸ.ਸੀ. ਅਤੇ ਸੀ. ਐਂਡ ਸੀ. ਦਾ ਟੈਂਡਰ 11.43 ਕਰੋੜ ਲਾਗਤ ਦਾ ਪੀ.ਆਈ.ਡੀ.ਬੀ. ਦੀ ਐਗਜੈਕਟਿਵ ਕਮੇਟੀ ਨੂੰ ਪ੍ਰਵਾਨ ਕਰਨ ਲਈ ਪੇਸ਼ ਕੀਤਾ ਹੋਇਆ ਹੈ ।

---

ਪੰਜਾਬ ਸਰਕਾਰ ਪ੍ਰੈਸ, ਮੁਹਾਲੀ—4282/305 (ਆਫਸੈਟ ਪੇਪਰ)

# PUNJAB VIDHAN SABHA

## DEBATES

*4th April, 2000*

(Afternoon Sitting)

Vol. IX—No. 16

OFFICIAL REPORT



CONTENTS

*Tuesday, the 4th April, 2000*




**Punjab Vidhan Sabha Secretariat, Chandigarh.**

Price : Rs..... .

---

# PUNJAB VIDHAN SABHA

*Tuesday, the 4th April, 2000*

*(Afternoon Sitting)*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 4.00 P.M. Mr. Speaker (Sardar Charnjit Singh Atwal) in the Chair.*

## STARRED QUESTION AND ANSWER

**Supplementaries to Starred Question No. 2030***

**ਸ਼੍ਰੀ ਸਪੀਕਰ :** ਸਭ ਤੋਂ ਪਹਿਲਾਂ ਮਿਤੀ 3 ਅਪ੍ਰੈਲ, 2000 ਦੀ ਬੈਠਕ ਵਿੱਚ ਹੋਏ ਨਿਰਣੇ ਅਨੁਸਾਰ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 2030 ਤੇ ਸਪਲੀਮੈਂਟਰੀਜ਼ ਹੋਣਗੀਆਂ। ਸਪਲੀਮੈਂਟਰੀਜ਼, ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਉਹ ਅੱਜ ਆ ਨਹੀਂ ਸਕੇ ਅਤੇ ਮੈਨੂੰ ਅਥਾਰਟੀ ਦੇ ਕੇ ਗਏ ਹਨ। ਮੈਂ ਉਨ੍ਹਾਂ ਦੇ ਸਵਾਲ ਬਾਰੇ ਸਪਲੀਮੈਂਟਰੀਜ਼ ਪੁੱਛ ਲੈਂਦਾ ਹਾਂ।

**ਸ਼੍ਰੀ ਸਪੀਕਰ :** ਠੀਕ ਹੈ ਜੀ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦ ਕੋਆਪਰੇਟਿਵ ਮਹਿਕਮੇ ਕੋਲ ਆਪਣਾ ਆਡਿਟ ਵਾਲਾ ਮਹਿਕਮਾ ਹੈ ਤਾਂ ਫਿਰ ਪ੍ਰਾਈਵੇਟ ਤੌਰ ਤੇ ਇਹ ਆਡਿਟ ਦਾ ਕੰਮ ਕਿਉਂ ਕਰਵਾਇਆ ਗਿਆ ?

**ਸਹਿਕਾਰਤਾ ਮੰਤਰੀ :** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਸਾਡਾ ਆਡਿਟ ਵਿਭਾਗ ਹੈ, ਉਹ ਆਡਿਟ ਕਰਦਾ ਹੈ। ਉਸ ਵਿੱਚ ਤਕਰੀਬਨ 370 ਆਡਿਟ ਅਫਸਰ ਜਾਂ ਆਡਿਟ ਕਰਨ ਵਾਲੇ ਇੰਸਪੈਕਟਰ ਹਨ। ਪਰ ਅਸੀਂ ਪ੍ਰਾਈਵੇਟ ਤੌਰ ਤੇ ਵੀ ਚੈਕਿੰਗ ਕਰਵਾ ਲੈਂਦੇ ਹਾਂ ਅਤੇ ਉਨ੍ਹਾਂ ਨੂੰ ਕੰਟਰੈਕਟ ਬੇਸਿਜ਼ ਤੇ ਰੱਖ ਲੈਂਦੇ ਹਾਂ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਕੱਲ੍ਹ ਇਹ ਕੁਐਸਚਨ ਇਸ ਕਰਕੇ ਪੋਸਟ-ਪੋਨ ਕੀਤਾ ਗਿਆ ਸੀ ਕਿਉਂਕਿ ਕੱਲ੍ਹ ਵੀ ਸਿਰਫ ਮਿਲਕਫੈਡ ਦਾ ਹੀ ਜ਼ਿਕਰ ਕੀਤਾ ਗਿਆ ਸੀ ਅਤੇ ਜਿਹੜੇ ਬਾਕੀ ਅਦਾਰੇ ਹਨ, ਜਿਨ੍ਹਾਂ ਹੋਰ ਦੇ ਵੀ ਅਕਾਉਂਟ ਆਡਿਟ ਕਰਵਾਏ ਗਏ ਹਨ,

---

*For Starred Question No. 2030 and reply thereto, please see P.V.S. Debates dated 3.4.2000.

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਉਨ੍ਹਾਂ ਬਾਰੇ ਜਾਣਕਾਰੀ ਮੰਤਰੀ ਜੀ ਦੇ ਕੋਲ ਨਹੀਂ ਸੀ। ਇਸ ਲਈ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਜਾਣਕਾਰੀ ਲੈਣਾ ਚਾਹੁੰਦਾ ਹਾਂ ਕਿ ਮਿਲਕਫੈਡ ਤੋਂ ਇਲਾਵਾ ਹੋਰ ਕਿਹੜੇ ਕਿਹੜੇ ਅਦਾਰੇ ਹਨ, ਜਿਨ੍ਹਾਂ ਦਾ ਆਡਿਟ ਪ੍ਰਾਈਵੇਟ ਅਦਾਰਿਆਂ ਤੋਂ ਕਰਵਾਇਆ ਗਿਆ ਹੈ ?

ਮੰਤਰੀ : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਆਡਿਟ ਨਹੀਂ ਕਰਵਾਇਆ, ਆਡਿਟ ਤਾਂ ਸਾਡਾ ਵਿਭਾਗ ਹੀ ਕਰਦਾ ਹੈ। ਅਸੀਂ ਤਾਂ ਮਾਰਕਫੈਡ ਦੀ ਫਿਜ਼ੀਕਲ ਵੈਰੀਫੀਕੇਸ਼ਨ ਜਾਂ ਜਿਹੜੇ ਸਾਡੇ ਵਿਭਾਗ ਦੇ ਅਦਾਰੇ ਹਨ, ਜਿੰਨ੍ਹਾਂ ਵਿੱਚ ਐਸੀਆਂ ਗੱਲਾਂ ਹੁੰਦੀਆਂ ਹਨ, ਉਨ੍ਹਾਂ ਦੀ ਫਿਜ਼ੀਕਲ ਵੈਰੀਫੀਕੇਸ਼ਨ ਇਨ੍ਹਾਂ ਤੋਂ ਕਰਵਾਈ ਹੈ ਜਿਵੇਂ ਜੋ ਕੋਆਪਰੇਟਿਵ ਬੈਂਕ ਹਨ ਜਿਹੜਾ ਉਹ ਵਿਆਜ ਲਗਾਉਂਦੇ ਹਨ, ਸੁਸਾਇਟੀਆਂ ਆਦਿ ਹਨ, ਉਥੇ ਇੰਨੇ ਪੜ੍ਹੇ ਲਿਖੇ ਨਹੀਂ ਹੁੰਦੇ, ਇਸ ਕਰਕੇ ਚੈਕਿੰਗ ਵਾਸਤੇ ਅਸੀਂ ਪ੍ਰਾਈਵੇਟ ਅਦਾਰੇ ਤੋਂ ਕੰਮ ਕਰਵਾਇਆ ਹੈ ਅਤੇ ਸਾਨੂੰ ਇਸ ਦਾ ਲਾਭ ਵੀ ਹੋਇਆ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਨ੍ਹਾਂ ਨੇ ਕਲੈਰੀਫੀਕੇਸ਼ਨ ਦਿੱਤੀ ਹੈ ਕਿ ਅਸੀਂ ਆਡਿਟ ਨਹੀਂ ਕਰਵਾਇਆ ਪਰ ਜੋ ਉਤਰ ਵਿੱਚ ਇਨ੍ਹਾਂ ਨੇ ਦੱਸਿਆ ਹੈ ਉਹ ਇਹ ਹੈ ਕਿ ਇਹ ਪ੍ਰੀ-ਆਡਿਟ, ਸਹਿਕਾਰੀ ਆਡੀਟਰਾਂ ਦੇ ਕਾਨੂੰਨੀ ਆਡਿਟ ਤੋਂ ਇਲਾਵਾ ਸੀ। ਮੈਂ ਇਹ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਮਿਲਕ-ਫੈਡ ਤੋਂ ਬਿਨਾਂ ਕੋਆਪਰੇਟਿਵ ਸੈਕਟਰ ਦੇ ਹੋਰ ਕਿਹੜੇ ਕਿਹੜੇ ਅਦਾਰੇ ਹਨ ਜਿਨ੍ਹਾਂ ਦੀ ਚੈਕਿੰਗ ਇਸ ਤਰ੍ਹਾਂ ਦੇ ਚਾਰਟਰਡ ਅਕਾਊਂਟੈਂਟਸ ਤੋਂ ਕਰਵਾਈ ਗਈ ਹੈ ?

ਮੰਤਰੀ : ਸਪੀਕਰ ਸਾਹਿਬ, ਇਹ ਕੇਵਲ ਦੋ ਅਦਾਰੇ ਹਨ। ਕੋਆਪਰੇਟਿਵ ਬੈਂਕ ਅਤੇ ਮਾਰਕਫੈਡ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਇਨ੍ਹਾਂ ਲਈ ਕਿੰਨੀ ਪੇਮੈਂਟ ਕੀਤੀ ਗਈ ਹੈ, ਮੰਤਰੀ ਜੀ, ਉਹ ਵੀ ਦੱਸ ਦੇਣ ?

ਮੰਤਰੀ : ਸਪੀਕਰ ਸਾਹਿਬ, ਜਿਹੜੀਆਂ ਸਾਡੀਆਂ ਬੈਂਕਾਂ ਹਨ, ਉਨ੍ਹਾਂ ਦੇ ਲਈ 1200/- ਰੁਪਏ ਅਸੀਂ ਇਨ੍ਹਾਂ ਨੂੰ ਦਿੰਦੇ ਹਾਂ। ਇਸੇ ਤਰ੍ਹਾਂ ਜਿਹੜੀਆਂ ਵੱਡੀਆਂ ਬਰਾਂਚਾਂ ਹਨ ਉਨ੍ਹਾਂ ਦੇ ਲਈ ਅਤੇ ਜਿਹੜੀਆਂ ਪਿੰਡਾਂ ਦੀਆਂ ਸੁਸਾਇਟੀਆਂ ਹਨ, ਉਨ੍ਹਾਂ ਲਈ 600/- ਰੁਪਏ ਇਨ੍ਹਾਂ ਨੂੰ ਦਿੰਦੇ ਹਾਂ। ਇਸੇ ਤਰ੍ਹਾਂ ਜਿਹੜਾ ਸਾਡਾ ਮਾਰਕਫੈਡ ਹੈ, ਉਸ ਦੇ ਵਿੱਚ ਤਕਰੀਬਨ 5-6 ਲੱਖ ਰੁਪਿਆ ਖਰਚ ਆਵੇਗਾ ਕਿਉਂਕਿ ਅਜੇ ਅਸੀਂ ਪੈਸੇ ਨਹੀਂ ਦਿੱਤੇ। ਇਸ ਦੀ ਫਿਜ਼ੀਕਲ ਵੈਰੀਫੀਕੇਸ਼ਨ ਅਸੀਂ ਕਰਵਾ ਰਹੇ ਹਾਂ। ਇਕ ਬੋਰੀ ਲਈ 3 ਪੈਸੇ ਦੇਣੇ ਹਨ, ਤੁਸੀਂ ਸਮਝ ਲਓ ਕਿ ਇਹ ਤਕਰੀਬਨ 5-6 ਲੱਖ ਰੁਪਏ ਬਣ ਜਾਣਗੇ, ਇਸ ਤੋਂ ਵੱਧ ਨਹੀਂ ਬਣਨਗੇ।

ਸ੍ਰੀ ਸਪੀਕਰ : ਹੁਣ ਮਿਤੀ 3 ਅਪ੍ਰੈਲ, 2000 ਦੀ ਬੈਠਕ ਵਿੱਚ ਹੋਏ ਨਿਰਣੇ ਅਨੁਸਾਰ ਮੁਲਤਵੀ ਕੀਤਾ ਗਿਆ ਨਿਸ਼ਾਨ ਵਾਲਾ ਪ੍ਰਸ਼ਨ ਨੰ: 2102 ਲਿਆ ਜਾਵੇਗਾ।

---

## POSTPONED STARRED QUESTION AND ANSWER

### ਦਸੂਆ-ਬੇਗਪੁਰ ਸੜਕ ਤੇ ਪੈਂਦੀ ਪੱਛਮੀ ਬੇਈਂ ਤੇ ਪੁਲ ਦੀ ਉਸਾਰੀ

*2102. **ਸ੍ਰੀ ਰਮੇਸ਼ ਚੰਦਰ ਡੋਗਰਾ** : ਕੀ ਲੋਕ ਕਾਰਜ (ਭਵਨ ਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਦਸੂਆ-ਬੇਗਪੁਰ ਸੜਕ ਤੇ ਪੈਂਦੀ ਪੱਛਮੀ ਬੇਈਂ ਤੇ ਪੁਲ ਦੀ ਉਸਾਰੀ ਦਾ ਕੰਮ ਰੋਕ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਨੂੰ ਕਦੋਂ ਤੱਕ ਮੁੜ ਸ਼ੁਰੂ ਕਰਨ ਦੀ ਅਤੇ ਮੁਕੰਮਲ ਕੀਤੇ ਜਾਣ ਦੀ ਆਸ ਹੈ ?

**ਸਰਦਾਰ ਅਜੈਬ ਸਿੰਘ ਮੁਖਮੈਲਪੁਰਾ, (ਰਾਜ ਮੰਤਰੀ ਲੋਕ ਨਿਰਮਾਣ (ਭਵਨ ਅਤੇ ਮਾਰਗ)** : ਫੰਡਾਂ ਦੀ ਘਾਟ ਕਾਰਨ ਇਸ ਪੁਲ ਦੀ ਉਸਾਰੀ ਅਧੂਰੀ ਹੈ। ਲੋੜੀਂਦੇ ਫੰਡ ਮਿਲਣ ਤੇ ਹੀ ਕੰਮ ਮੁਕੰਮਲ ਕੀਤੇ ਜਾਣ ਦਾ ਸਮਾਂ ਦੱਸਿਆ ਜਾ ਸਕਦਾ ਹੈ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, 'ਏ' ਪਾਰਟ ਦੇ ਸਬੰਧ ਵਿੱਚ ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਸ ਪੁਲ ਦਾ ਸੈਂਕਸ਼ਨਡ ਅਮਾਊਂਟ ਕਿੰਨਾ ਸੀ ?

Part (b) When was the bridge started ?

Part (c) How much work has been completed ? and

Part (d) How much funds are needed to complete the bridge ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਦੋਂ ਇਸ ਪੁਲ ਦਾ ਐਸਟੀਮੇਟ ਬਣਿਆ ਸੀ ਤਾਂ ਕੁੱਲ ਰਕਮ 58.70 ਲੱਖ ਸੀ। ਇਹ ਬਾਅਦ ਵਿੱਚ ਰਿਵਾਈਜ਼ ਕਰਕੇ 81.38 ਲੱਖ ਕਰ ਦਿੱਤਾ ਗਿਆ। ਇਸ ਪੁਲ ਨੂੰ ਅਸੀਂ ਫੰਡਜ਼ ਮਿਲਣ ਤੇ 10 ਮਹੀਨੇ ਦੇ ਅੰਦਰ ਅੰਦਰ ਬਣਾ ਦਿਆਂਗੇ। ਇਹ ਪੁਲ 1996 ਵਿੱਚ ਬਣਨਾ ਸ਼ੁਰੂ ਹੋਇਆ ਸੀ ਜਦੋਂ ਆਨਰੇਬਲ ਮੈਂਬਰ ਸਾਹਿਬ ਦੀ ਸਰਕਾਰ ਸੀ। ਉਦੋਂ ਇਨ੍ਹਾਂ ਨੇ ਫੰਡਜ਼ ਦੀ ਅਵੇਲੇਬਿਲਟੀ ਘੱਟ ਹੋਣ ਦੇ ਬਾਵਜੂਦ ਪੁਲ ਦਾ ਕੰਮ ਸ਼ੁਰੂ ਕਰਵਾਇਆ ਕਿਉਂਕਿ ਇਲੈਕਸ਼ਨਾਂ ਨੇੜੇ ਸਨ। ਇਸ ਨੂੰ ਬਣਨ ਲਈ ਹੁਣ ਫੰਡਜ਼ ਦੀ ਲੋੜ ਹੈ। ਇਸ ਲਈ ਜਦ ਤੱਕ ਫੰਡਜ਼ ਨਹੀਂ ਮਿਲਦੇ ਉਦੋਂ ਤੱਕ ਇਹ ਨਹੀਂ ਕਿਹਾ ਜਾ ਸਕਦਾ ਕਿ ਇਹ ਪੁਲ ਕਦੋਂ ਤੱਕ ਬਣ ਜਾਵੇਗਾ ਪਰ ਫਿਰ ਵੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਫੰਡਜ਼ ਆਉਣ ਤੇ 10 ਮਹੀਨਿਆਂ ਦੇ ਵਿੱਚ-ਵਿੱਚ ਪੁਲ ਪੂਰਾ ਕਰ ਦਿੱਤਾ ਜਾਵੇਗਾ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਦਾ ਪੂਰਾ ਜਵਾਬ ਨਹੀਂ ਦਿੱਤਾ ਗਿਆ। I have asked in part (c) how much work has been completed and in part (d) how much funds are needed to complete the bridge.

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਦਾ ਕੰਮ ਇਨੀਸ਼ੀਅਲ ਸਟੇਜ ਤੇ ਹੈ। ਇਸ ਕੰਮ ਤੇ 29.37 ਲੱਖ ਰੁਪਏ ਖਰਚ ਹੋ ਚੁੱਕੇ ਹਨ ਅਤੇ ਕੁੱਲ 81.38 ਲੱਖ ਰੁਪਏ ਚਾਹੀਦੇ ਹਨ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ 58.70 ਲੱਖ ਦਾ ਐਸਟੀਮੇਟ ਸੀ ਅਤੇ ਪਾਰਟ 'ਸੀ' ਵਿੱਚ ਇਨ੍ਹਾਂ ਨੇ ਮੰਨਿਆ ਹੈ ਕਿ 29.37 ਲੱਖ ਰੁਪਏ ਖਰਚ ਹੋ ਚੁੱਕੇ ਹਨ। ਇਸ ਦਾ ਮਤਲਬ ਹੈ ਕਿ 50% ਕੰਮ ਕੰਪਲੀਟ ਹੋ ਚੁੱਕਾ ਹੈ। ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਇਨ੍ਹਾਂ ਦੀ ਸਰਕਾਰ ਸੀ ਅਤੇ ਇਲੈਕਸ਼ਨਾਂ ਦੀ ਵਜ੍ਹਾ ਕਰਕੇ ਕੰਮ ਸ਼ੁਰੂ ਕੀਤਾ, This is incorrect, what he is alleging. ਸਪੀਕਰ ਸਾਹਿਬ, ਤਕਰੀਬਨ 29 ਲੱਖ ਰੁਪਿਆ ਖਰਚ ਹੋ ਚੁੱਕਾ ਹੈ ਅਤੇ ਇੰਨਾਂ ਕੁ ਪੈਸਾ ਹੋਰ ਚਾਹੀਦਾ ਹੈ ਪਰ ਇਨ੍ਹਾਂ ਦੀ ਸਰਕਾਰ ਨੇ ਪੈਸਾ ਨਹੀਂ ਦਿੱਤਾ ਅਤੇ ਇਹ ਐਸਟੀਮੇਟ ਵਧਾਉਂਦੇ ਚਲੇ ਗਏ। ਹੁਣ ਇਹ ਕਹਿੰਦੇ ਹਨ ਕਿ ਤਕਰੀਬਨ 81 ਲੱਖ ਰੁਪਿਆ ਚਾਹੀਦਾ ਹੈ। ਸਪੀਕਰ ਸਾਹਿਬ, ਮੈਨੂੰ ਲੱਗਦਾ ਹੈ ਕਿ 81 ਲਖ ਰੁਪਿਆ ਟੋਟਲ ਰਿਕੁਆਇਰਮੈਂਟ ਹੈ ਅਤੇ ਇਹ ਨਹੀਂ ਕਿ 81 ਲੱਖ ਹੋਰ ਚਾਹੀਦਾ ਹੈ। ਇਸ ਵਿੱਚ ਮੈਨੂੰ ਖਦਸ਼ਾ ਹੈ ਪਰ ਮੈਂ ਜੋ ਇਨ੍ਹਾਂ ਨੇ ਫਿਗਰਜ਼ ਦਿੱਤੀਆਂ ਹਨ, ਉਹ ਲੈ ਕੇ ਹੀ ਕਹਿੰਦਾ ਹਾਂ ਕਿ ਇਹ ਪੁਲ 1996 ਵਿੱਚ ਬਣਨਾ ਸ਼ੁਰੂ ਹੋਇਆ ਸੀ ਅਤੇ ਹੁਣ 2000 ਆ ਗਿਆ ਹੈ ਭਾਵ ਕਿ ਚਾਰ ਸਾਲ ਹੋ ਚੁੱਕੇ ਹਨ। ਸਪੀਕਰ ਸਾਹਿਬ, ਫੰਡਜ਼ ਨਾ ਮਿਲਣ ਕਾਰਨ ਕਾਫੀ ਕੰਮ ਔਖਾ ਹੋ ਗਿਆ ਹੈ ਕਿਉਂਕਿ ਖੂਹ ਨਿਕਲ ਚੁੱਕੇ ਹਨ ਅਤੇ ਹੁਣ ਲੈਂਟਰ ਪਾਉਣ ਵਾਲੀ ਹੀ ਗੱਲ ਹੈ। ਫਾਉਂਡੇਸ਼ਨ ਹੀ ਔਖੀ ਹੁੰਦੀ ਹੈ ਤੇ ਹੁਣ ਤਾਂ ਕੰਮ ਕਾਫੀ ਘੱਟ ਹੈ। ਸਰਕਾਰ ਨੇ ਜਦੋਂ ਬਜਟ ਪਾਸ ਕੀਤਾ ਸੀ ਤਾਂ ਉਸ ਵਿੱਚ ਇਨ੍ਹਾਂ ਕੰਮਾਂ ਵਾਸਤੇ 1 ਕਰੋੜ ਰੁਪਏ ਰੱਖੇ ਸਨ। ਇਸ ਦਾ ਕੀ ਕਾਰਨ ਹੈ ਕਿ ਇਹ ਅਮਾਉਂਟ ਘੱਟ ਰੱਖੀ ਹੈ ? ਇਸ ਲਈ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਫੰਡਜ਼ ਦੀ ਪ੍ਰੋਵੀਜ਼ਨ ਕਰਕੇ ਇਸ ਪੁਲ ਦੀ ਕੰਪਲੀਸ਼ਨ ਦਾ ਕੰਮ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡਾ ਰਿਵਾਈਜ਼ਡ ਐਸਟੀਮੇਟ 81.38 ਲੱਖ ਹੈ ਜਿਸ ਵਿਚੋਂ 29 ਲੱਖ ਖਰਚ ਹੋ ਚੁੱਕਾ ਹੈ। ਸਾਨੂੰ ਹੁਣ ਹੋਰ 52 ਲੱਖ ਰੁਪਏ ਚਾਹੀਦੇ ਹਨ ਅਤੇ ਫੰਡਜ਼ ਮਿਲਣ ਤੋਂ ਬਾਅਦ ਇਹ ਪੁਲ ਕੰਪਲੀਟ ਕੀਤਾ ਜਾਵੇਗਾ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਇਹ ਕਹਿ ਰਹੇ ਹਨ ਕਿ ਫੰਡਜ਼ ਦੀ ਪ੍ਰੋਵੀਜ਼ਨ ਹੋਣ ਤੇ ਹੀ ਪੁਲ ਕੰਪਲੀਟ ਕੀਤਾ ਜਾਵੇਗਾ......।

**ਸ੍ਰੀ ਸਪੀਕਰ** : ਜਦੋਂ ਫੰਡਜ਼ ਦੀ ਅਵੇਲੇਬਿਲਟੀ ਹੋ ਗਈ ਤਾਂ ਕੰਪਲੀਟ ਹੋ ਜਾਵੇਗਾ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਫੰਡਜ਼ ਦਾ ਇੰਤਜ਼ਾਮ ਤਾਂ ਇਨ੍ਹਾਂ ਨੇ ਕਰਨਾ ਹੈ, ਮੈਂ ਤਾਂ ਨਹੀਂ ਕਰਨਾ। If I were to make a provision I should not have asked this question. He has to do. Therefore, I am requesting through you as to when will be the provisions of the funds be made so that the bridge can be completed. ਮੇਰੀਆਂ ਇਨ੍ਹਾਂ ਗੱਲਾਂ ਦਾ ਜਵਾਬ ਦਿੱਤਾ ਜਾਵੇ only small amount of Rs. 52 Lakhs is required.

ਸ੍ਰੀ ਸਪੀਕਰ : ਇਹ ਹਾਲੇ ਨਹੀਂ ਕਹਿ ਸਕਦੇ। ਇਸ ਸਟੇਜ ਤੇ ਇਹ ਕਿਵੇਂ ਕੁਝ ਕਹਿ ਸਕਦੇ ਹਨ ? At this stage he cannot say anything....

ਸ੍ਰੀ ਰਮੇਸ਼ ਚੰਦਰ ਡੋਗਰਾ : ਤੁਹਾਨੂੰ ਸਪੀਕਰ ਸਾਹਿਬ, ਸਾਨੂੰ ਪ੍ਰੋਟੈਕਟ ਕਰਨਾ ਚਾਹੀਦਾ ਹੈ।

ਸ੍ਰੀ ਸਪੀਕਰ : ਮੈਂ ਪ੍ਰੋਟੈਕਟ ਨਹੀਂ ਕਰਦਾ ਕਿਉਂਕਿ ਇਨ੍ਹਾਂ ਦੀ ਡਿਫੀਕਲਟੀ ਹੈ।

ਸ੍ਰੀ ਰਮੇਸ਼ ਚੰਦਰ ਡੋਗਰਾ : ਸਪੀਕਰ ਸਾਹਿਬ, 52 ਲੱਖ ਅਮਾਊਂਟ ਬਹੁਤ ਘੱਟ ਹੈ। Let him reply. When he is going to provide the funds to Complete the bridge ? ਜਿਹੜਾ ਪੁਲ ਨੂੰ ਬਣਾਉਣ ਦਾ 17 ਕਰੋੜ ਦਾ ਐਸਟੀਮੇਟ ਹੈ, ਕੀ ਉਸ ਵਿਚੋਂ ਇਸ ਕੰਮ ਨੂੰ ਇਹ ਹੱਥ ਪਾਉਣਗੇ ਕਿਉਂਕਿ 52 ਲੱਖ ਅਮਾਊਂਟ ਬਹੁਤ ਘੱਟ ਹੈ ?

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਫੰਡਜ਼ ਦੀ ਅਵੇਲੇਬਿਲਟੀ ਬਾਰੇ ਕਿਹਾ ਹੈ ਪਰ ਬਜਟ ਤਾਂ ਆ ਚੁੱਕਾ ਹੈ ਔਰ ਉਹ ਪਾਸ ਹੋ ਚੁੱਕਾ ਹੈ। ਇਹ ਬੜੀ ਮਾੜੀ ਗੱਲ ਹੈ, ਸਪੀਕਰ ਸਾਹਿਬ, ਕਿਉਂਕਿ ਪੀ. ਡਬਲਿਯੂ. ਡੀ. ਮੰਤਰੀ ਜੀ ਨੂੰ ਜਦ ਵੀ ਸਵਾਲ ਕੀਤਾ ਗਿਆ ਹੈ ਤਾਂ ਉਹ ਫੰਡਜ਼ ਦੀ ਅਵੇਲੇਬਿਲਟੀ ਬਾਰੇ ਹੀ ਕਹਿੰਦੇ ਹਨ। ਆਫਟਰਆਲ ਮਹਿਕਮੇ ਨੂੰ ਇਸ ਸਾਲ ਵੱਖਰੇ ਫੰਡਜ਼ ਐਲੋਕੇਟ ਹੋਏ ਹੋਣਗੇ। ਸਪੀਕਰ ਸਾਹਿਬ, ਉਹ ਸਵਾਲ ਦਾ ਸਪੱਸ਼ਟ ਜਵਾਬ ਦਿੰਦੇ। ਮੈਂ ਕਹਿੰਦਾ ਹਾਂ ਕਿ ਜੇ ਹਾਊਸ ਵਿੱਚ ਇਹੀ ਗੋਲਾਈ ਵਾਲਾ ਕੰਮ ਚੱਲਣਾ ਹੈ.....

ਸ੍ਰੀ ਸਪੀਕਰ : ਚਲੋ ਕੋਈ ਨਹੀਂ, ਤੁਹਾਡੀ ਸੁਜੈਸ਼ਨ ਸੁਣ ਲਈ ਹੈ। ਹੁਣ ਰੈਗੂਲਰ ਲਿਸਟ ਟੇਕ-ਅਪ ਕੀਤੀ ਜਾਵੇਗੀ।

---

## STARRED QUESTIONS AND ANSWERS

### ਜ਼ਿਲ੍ਹਾ ਪਟਿਆਲਾ ਦੇ ਸਮਾਣਾ ਅਤੇ ਪਟਿਆਲਾ ਬਲਾਕਾਂ ਵਿੱਚ ਸੜਕਾਂ ਦੀ ਉਸਾਰੀ

*1885. ਸਰਦਾਰ ਜਗਤਾਰ ਸਿੰਘ ਰਾਜਲਾ : ਕੀ ਵਿੱਤ ਅਤੇ ਯੋਜਨਾਬੰਦੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਅਜਿਹੀਆਂ ਨਵੀਆਂ ਸੜਕਾਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਨੂੰ ਸਾਲ 1997-98 ਅਤੇ 1998-99 ਦੌਰਾਨ ਬਲਾਕ ਸਮਾਣਾ ਅਤੇ ਬਲਾਕ ਪਟਿਆਲਾ ਵਿੱਚ ਬਣਾਉਣ ਲਈ ਜ਼ਿਲ੍ਹਾ ਵਿਕਾਸ ਅਤੇ ਯੋਜਨਾਬੰਦੀ ਬੋਰਡ ਦੁਆਰਾ ਪ੍ਰਵਾਨਗੀ ਦਿੱਤੀ ਗਈ ਸੀ ;

[ਸਰਦਾਰ ਜਗਤਾਰ ਸਿੰਘ ਰਾਜਲਾ]

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਸੜਕਾਂ ਵਿੱਚੋਂ ਅਜਿਹੀਆਂ ਸੜਕਾਂ ਦੀ ਗਿਣਤੀ ਅਤੇ ਵੇਰਵੇ ਕੀ-ਕੀ ਹਨ ਜਿਨ੍ਹਾਂ ਦੀ ਉਸਾਰੀ ਕੀਤੀ ਜਾ ਚੁੱਕੀ ਹੈ ਅਤੇ ਅਜਿਹੀਆਂ ਸੜਕਾਂ ਦੇ ਵੇਰਵੇ ਕੀ ਹਨ, ਜਿਨ੍ਹਾਂ ਦੀ ਉਸਾਰੀ ਅਜੇ ਕੀਤੀ ਜਾਣੀ ਹੈ ?

**ਸ਼੍ਰੀ ਮਦਨ ਮੋਹਨ ਮਿੱਤਲ** (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) : (ੳ ਅਤੇ ਅ) ਸਾਲ 1997-98 ਅਤੇ 1998-99 ਦੌਰਾਨ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ, ਪਟਿਆਲਾ ਵੱਲੋਂ ਬਲਾਕ ਸਮਾਣਾ ਅਤੇ ਪਟਿਆਲਾ ਬਲਾਕਾਂ ਵਿੱਚ ਸੜਕਾਂ ਦੀ ਉਸਾਰੀ ਲਈ ਕੋਈ ਰਾਸ਼ੀ ਜਾਰੀ ਨਹੀਂ ਕੀਤੀ ਗਈ ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਮੇਰੇ ਸਵਾਲ ਦੇ 'ੳ' ਭਾਗ ਦਾ ਜਵਾਬ ਹੋਰ ਹੈ । ਮੈਂ ਤਾਂ ਇਹ ਪੁੱਛਿਆ ਸੀ ਕਿ ਸਾਲ 1997-98 ਅਤੇ 1998-99 ਦੌਰਾਨ ਪਲੈਨਿੰਗ ਬੋਰਡ ਨੇ ਕਿਹੜੀਆਂ ਕਿਹੜੀਆਂ ਸੜਕਾਂ ਨੂੰ ਪ੍ਰਵਾਨਗੀ ਦਿੱਤੀ ਲੇਕਿਨ ਉਸ ਦਾ ਜਵਾਬ ਨਹੀਂ ਦਿੱਤਾ ਔਰ ੳ-ਅ ਭਾਗ ਦਾ ਗੋਲ ਕਰਕੇ ਜਵਾਬ ਦੇ ਦਿੱਤਾ ਗਿਆ ਹੈ ਕਿ ਕੋਈ ਰਾਸ਼ੀ ਜਾਰੀ ਨਹੀਂ ਕੀਤੀ ਗਈ । ਪਹਿਲਾਂ ਤਾਂ ਮੰਤਰੀ ਜੀ ਇਹ ਦੱਸਣ ਕਿ ਪ੍ਰਵਾਨਗੀ ਕਿਹੜੀਆਂ ਕਿਹੜੀਆਂ ਸੜਕਾਂ ਨੂੰ ਦਿੱਤੀ ਗਈ ਹੈ ?

**ਮੰਤਰੀ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਇਨ੍ਹਾਂ ਨੇ ਪੁੱਛਿਆ ਹੈ ਕਿ ਪਲੈਨਿੰਗ ਤੇ ਡਿਵੈਲਪਮੈਂਟ ਬੋਰਡ ਨੇ ਕਿਹੜੀਆਂ ਸੜਕਾਂ ਪਾਸ ਕੀਤੀਆਂ । ਐਕਚੁਅਲੀ ਜ਼ਿਲ੍ਹਾ ਪਲੈਨਿੰਗ ਬੋਰਡ ਵਿੱਚ ਕੋਈ ਸੜਕ ਪਾਸ ਨਹੀਂ ਹੁੰਦੀ ਔਰ ਨਾ ਕੋਈ ਫੰਡਜ਼ ਐਲੋਕੇਟ ਹੁੰਦੇ ਹਨ । ਇਨ੍ਹਾਂ ਨੇ ਸਵਾਲ ਹੀ ਗਲਤ ਦਿੱਤਾ ਹੈ, ਇਨ੍ਹਾਂ ਨੂੰ ਚਾਹੀਦਾ ਸੀ ਕਿ. . . .

**ਸ਼੍ਰੀ ਸਪੀਕਰ** : ਚਲੋ ਤੁਸੀਂ ਇਸ ਨੂੰ ਕੁਰੈਕਟ ਨਾ ਕਰੋ ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਜ਼ਿਲ੍ਹਾ ਪਲੈਨਿੰਗ ਬੋਰਡ ਵਿੱਚ ਰੂਲਜ਼ ਕਮੇਟੀ ਦੀ ਮੀਟਿੰਗ ਹੋਈ ਹੈ ਔਰ ਉਸ ਵਿੱਚ ਇਹ ਸੜਕਾਂ ਪਾਸ ਹੋਈਆਂ ਹਨ । ਐਮ. ਐਲ. ਏ. ਦੀ ਰਿਕੁਮੈਂਡੇਸ਼ਨ ਤੇ ਇਹ ਸੜਕਾਂ ਪਾਸ ਹੋਈਆਂ ਔਰ 6-7 ਸੜਕਾਂ ਉਨ੍ਹਾਂ ਸੜਕਾਂ ਵਿੱਚੋਂ ਕੱਟ ਦਿੱਤੀਆਂ । ਉਸ ਰਿਕੁਮੈਂਡੇਸ਼ਨ ਵਿੱਚੋਂ ਕੁਝ ਸੜਕਾਂ ਬਣਾ ਦਿੱਤੀਆਂ ਔਰ ਕੁਝ ਕੱਟ ਦਿੱਤੀਆਂ । ਕਿਰਪਾ ਕਰਕੇ ਮੰਤਰੀ ਸਾਹਿਬ ਦੱਸਣਗੇ ਕਿ ਜਿਹੜੀਆਂ ਸੜਕਾਂ ਕੱਟੀਆਂ ਹਨ, ਉਹ ਕਿਉਂ ਕੱਟੀਆਂ ਹਨ ਤੇ ਉਹ ਕਦੋਂ ਤੱਕ ਬਣਨਗੀਆਂ ?

**ਸ਼੍ਰੀ ਸਪੀਕਰ** : ਮੰਤਰੀ ਜੀ ਕਹਿੰਦੇ ਹਨ ਕਿ ਕੋਈ ਸੜਕਾਂ ਪਾਸ ਹੀ ਨਹੀਂ ਕੀਤੀਆਂ ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਸੜਕਾਂ ਪਾਸ ਹੋਈਆਂ ਹਨ ਔਰ ਸਾਡੇ ਕੋਲ ਲਿਸਟ ਹੈ । ਇਹ ਜਿਹੜੀਆਂ ਐਮ. ਐਲ. ਏਜ਼. ਨੇ 20-20 ਕਿਲੋਮੀਟਰ

ਰਿਕੁਮੈਂਡ ਕੀਤੀਆਂ ਹਨ, ਉਸ ਵਿੱਚੋਂ ਸਾਡੀਆਂ ਸੜਕਾਂ ਨੂੰ ਕੱਟ ਕੇ ਹੋਰ ਨਵੀਆਂ ਪਾ ਦਿੱਤੀਆਂ ਹਨ ।

**ਸ੍ਰੀ ਸਪੀਕਰ** : ਮੰਤਰੀ ਜੀ ਦੱਸੋ ਜੀ ਕਿ ਕੋਈ ਸੜਕ ਪਾਸ ਕੀਤੀ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਅਰਜ਼ ਕੀਤੀ ਹੈ । ਸੜਕਾਂ ਦਾ ਕੰਮ ਰੂਰਲ ਡਿਵੈਲਪਮੈਂਟ ਬੋਰਡ ਕਰਦਾ ਹੈ ਔਰ ਰੂਰਲ ਡਿਵੈਲਪਮੈਂਟ ਬੋਰਡ ਐਗਰੀਕਲਚਰ ਡਿਪਾਰਟਮੈਂਟ ਦੇ ਅੰਤਰਗਤ ਆਉਂਦਾ ਹੈ । ਇਹ ਸਵਾਲ ਉਨ੍ਹਾਂ ਦਾ ਹੈ ਔਰ ਸਾਡੇ ਕੋਲ ਗਲਤ ਭੇਜਿਆ ਹੈ । ਇਹ ਜਿਹੜਾ ਇਨ੍ਹਾਂ ਨੇ ਪਲੈਨਿੰਗ ਬੋਰਡ ਨੂੰ ਕੁਐਸਚਨ ਕੀਤਾ ਹੈ, ਇਹ ਪਲੈਨਿੰਗ ਬੋਰਡ ਦੀ ਫੰਕਸ਼ਨਿੰਗ ਨਹੀਂ ਹੈ । ਸੋ, ਇਹ ਸਾਡੇ ਕੋਲ ਗਲਤ ਆ ਗਿਆ ਹੈ ਔਰ ਇਸ ਦਾ ਜਵਾਬ ਦੇ ਦਿੱਤਾ ਗਿਆ ਹੈ ।

---

## ਪੁੱਡਾ ਦੁਆਰਾ ਖਰੀਦੀ ਗਈ ਅਤੇ ਵੇਚੀ ਗਈ ਜ਼ਮੀਨ

*1929 **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਿਟੀ ਨੇ ਸਾਲ 1998 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੇ ਦੌਰਾਨ ਰਾਜ ਸਰਕਾਰ ਤੋਂ ਕੋਈ ਜ਼ਮੀਨ ਖਰੀਦੀ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ਅਤੇ ਹਰ ਇਕ ਕੇਸ ਵਿੱਚ ਇਸ ਲਈ ਕੁੱਲ ਕਿੰਨੀ ਰਕਮ ਅਦਾ ਕੀਤੀ ਗਈ ;

(ਅ) ਅਜਿਹੀਆਂ ਸਕੀਮਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਲਈ ਉਪਰੋਕਤ ਭਾਗ (ੳ) ਵਿੱਚ ਵਰਣਿਤ ਜ਼ਮੀਨ ਖਰੀਦੀ ਗਈ ਹੈ ਅਤੇ ਪੁੱਡਾ ਦੁਆਰਾ ਵਰਤੋਂ ਕੀਤੇ ਜਾਣ ਦੀ ਤਜਵੀਜ਼ ਹੈ ;

(ੲ) ਕੀ ਇਹ ਠੀਕ ਹੈ ਕਿ ਪੁੱਡਾ ਨੇ ਉਪਰੋਕਤ ਭਾਗ (ੳ) ਵਿੱਚ ਵਰਣਿਤ ਸਮੇਂ ਦੇ ਦੌਰਾਨ ਪ੍ਰਾਈਵੇਟ ਵਿਅਕਤੀਆਂ ਨੂੰ ਵੀ ਆਪਣੀ ਜ਼ਮੀਨ ਵੇਚੀ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ਅਤੇ ਉਕਤ ਜ਼ਮੀਨ ਕਿਸ ਦਰ ਤੇ ਵੇਚੀ ਗਈ ?

**ਡਾਕਟਰ ਉਪਿੰਦਰਜੀਤ ਕੌਰ** : (ੳ) ਨਹੀਂ ਜੀ, ਪੁੱਡਾ ਨੇ ਸਾਲ 1998 ਤੋਂ ਹੁਣ ਤੱਕ ਰਾਜ ਸਰਕਾਰ ਤੋਂ ਕੋਈ ਵੀ ਜ਼ਮੀਨ ਨਹੀਂ ਖਰੀਦੀ ਹੈ । ਪਰ ਰਾਜ ਸਰਕਾਰ ਵੱਲੋਂ 11 ਨੰ: ਜ਼ਮੀਨਾਂ ਪੁੱਡਾ ਦੇ ਹੱਕ ਵਿੱਚ ਓ.ਯੂ.

[ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ]

ਵੀ.ਜੀ.ਐਲ. ਸਕੀਮ ਤਹਿਤ ਵਪਾਰਿਕ ਵਰਤੋਂ ਲਈ ਤਬਦੀਲ ਕੀਤੀਆਂ ਗਈਆਂ ਹਨ । ਇਕ ਸਟੇਟਮੈਂਟ ਜਿਸ ਵਿੱਚ ਇਨ੍ਹਾਂ ਜ਼ਮੀਨਾਂ ਦਾ ਵਿਸਥਾਰ ਦਰਜ ਹੈ, ਮਾਨਯੋਗ ਹਾਊਸ ਦੇ ਸਾਹਮਣੇ ਰੱਖੀ ਜਾਂਦੀ ਹੈ ।

(ਅ) ਇਹ ਜ਼ਮੀਨਾਂ ਮੰਤਰੀ ਪ੍ਰੀਸ਼ਦ ਦੀ ਮਿਤੀ 4.6.97 ਨੂੰ ਹੋਈ ਮੀਟਿੰਗ ਵਿੱਚ ਲਏ ਗਏ ਫੈਸਲੇ ਦੇ ਅਨੁਰੂਪ ਓ. ਯੂ. ਵੀ. ਜੀ. ਐਲ. ਸਕੀਮ ਤਹਿਤ ਵਪਾਰਿਕ ਵਰਤੋਂ ਲਈ ਪੁੱਡਾ ਦੇ ਹੱਕ ਵਿੱਚ ਤਬਦੀਲ ਕੀਤੀਆਂ ਗਈਆਂ ਹਨ । ਇਨ੍ਹਾਂ ਜ਼ਮੀਨਾਂ ਦੀ ਡਿਸਪੋਜ਼ਲ/ਵੇਚ ਉਪਰੰਤ ਪ੍ਰਾਪਤ ਹੋਣ ਵਾਲੀ ਰਾਸ਼ੀ ਸਰਕਾਰ ਨੂੰ ਪੁੱਡਾ ਵੱਲੋਂ ਇਨ੍ਹਾਂ ਜ਼ਮੀਨਾਂ ਦੇ ਵਿਕਾਸ ਅਤੇ ਡਿਸਪੋਜ਼ਲ/ਵੇਚ ਸਬੰਧੀ ਕੀਤੇ ਗਏ ਖਰਚੇ ਅਤੇ ਪੁੱਡਾ ਦੀ 0.5% ਕਮਿਸ਼ਨ ਕੱਟਣ ਉਪਰੰਤ ਅਦਾ ਕੀਤੀ ਜਾਣੀ ਹੈ । ਪ੍ਰਾਪਤ ਹੋਈ ਰਕਮ ਵਿੱਤ ਵਿਭਾਗ ਵੱਲੋਂ ਮਨੇਜ ਕੀਤੇ ਜਾਣ ਵਾਲੇ ਇਕ ਵੱਖਰੇ 'ਇਨਫਰਾ-ਸਟਰੱਕਚਰ ਡਿਵੈਲਪਮੈਂਟ ਫੰਡ' ਵਿੱਚ ਤਬਦੀਲ ਕੀਤੀ ਜਾਵੇਗੀ ।

(ੲ) ਹਾਂ ਜੀ, ਇਹ ਪ੍ਰੋਜੈਕਟ ਵਿਅਕਤੀਆਂ ਨੂੰ ਵੇਚੀਆਂ ਗਈਆਂ ਹਨ । ਇਨ੍ਹਾਂ ਜ਼ਮੀਨਾਂ ਵਿੱਚੋਂ 2 ਨੰ: ਜ਼ਮੀਨਾਂ ਦਸੰਬਰ, 1999 ਵਿੱਚ ਖੁੱਲ੍ਹੀ ਬੋਲੀ ਰਾਹੀਂ ਵੇਚੀਆਂ ਗਈਆਂ ਹਨ, ਜਿਨ੍ਹਾਂ ਦਾ ਵਿਸਥਾਰ ਹੇਠ ਅਨੁਸਾਰ ਹੈ :—

(i) ਪੁਰਾਣਾ ਬੱਸ ਸਟੈਂਡ ਸਾਈਟ, ਅਪੋਜਿਟ ਨਾਮਦੇਵ ਚੌਂਕ, ਜਲੰਧਰ

| | | |
|---|---|---|
| ਸਾਈਟ ਦਾ ਰਕਬਾ | : | 3386 ਵ. ਗਜ਼ |
| ਰਾਖਵੀਂ ਕੀਮਤ | : | ਰੁ: 4.86 ਕਰੋੜ |
| ਸਭ ਤੋਂ ਵੱਧ ਬੋਲੀ | : | ਰੁ: 6.85 ਕਰੋੜ |
| ਸਭ ਤੋਂ ਵੱਧ ਬੋਲੀ ਮੁਤਾਬਿਕ ਪ੍ਰਤੀ ਵ. ਗਜ਼ ਕੀਮਤ | : | ਰੁ: 20,230/- |

(ii) ਦੂਸਰੀ ਸਾਈਟ ਗੌਰਮਿੰਟ ਨਿਟਿੰਗ ਇੰਨਸਟੀਚਿਊਟ ਸਾਈਟ, ਔਪੋਜਿਟ ਰੇਲਵੇ ਸਟੇਸ਼ਨ, ਨੇੜੇ ਜਗਰਾਉਂ ਪੁਲ, ਲੁਧਿਆਣਾ ।

| | | |
|---|---|---|
| ਸਾਈਟ ਦਾ ਰਕਬਾ | : | 7889 ਵ. ਗਜ਼ |
| ਰਾਖਵੀਂ ਕੀਮਤ | : | ਰੁ: 7,88,90,000/- |
| ਸਭ ਤੋਂ ਵੱਧ ਬੋਲੀ | : | ਰੁ: 8.05 ਕਰੋੜ |
| ਸਭ ਤੋਂ ਵੱਧ ਬੋਲੀ ਮੁਤਾਬਿਕ ਪ੍ਰਤੀ ਵ. ਗਜ਼ ਕੀਮਤ | : | ਰੁ: 10,204/- |

ਓ. ਯੂ. ਵੀ. ਜੀ. ਐਲ. ਸਕੀਮ ਤਹਿਤ ਸਰਕਾਰ ਦੀਆਂ ਪੁੱਡਾ ਨੂੰ ਤਬਦੀਲ ਹੋਈਆਂ ਜ਼ਮੀਨਾਂ ਦੀ ਸੂਚੀ

| ਲੜੀ ਨੰ: | | ਸਥਾਨ | ਰਕਬਾ | | ਵਿਸ਼ੇਸ਼ ਕਥਨ |
|---|---|---|---|---|---|
| | | | ਕਨਾਲ | ਮਰਲਾ | |
| 1 | | 2 | 3 | | 4 |
| | ਜਲੰਧਰ | | | | |
| 1. | ਪਾਕੇਟ-I | ਅਪੋਜ਼ਿਟ ਨਵਾਂ ਬੱਸ ਸਟੈਂਡ .. | 28 | 19 | |
| | | | 8 | 8 | |
| | ਪਾਕੇਟ-II | —ਉਹੀ— .. | 8 | 17 | |
| | | | 2 | 4 | |
| 2. | | ਪੁਰਾਣਾ ਬੱਸ ਸਟੈਂਡ, .. ਅਪੋਜ਼ਿਟ ਨਾਮਦੇਵ ਚੌਂਕ | 6 | 0 | |
| 3. | | ਸੀ. ਆਈ. ਡੀ .. ਦਫ਼ਤਰ ਅਤੇ ਵੈਟਰਨਰੀ ਹਸਪਤਾਲ, ਨੇੜੇ ਦਫ਼ਤਰ ਮਿਊਂਸਪਲ ਕਾਰਪੋਰੇਸ਼ਨ । | 23 | 18 | |
| 4, | | ਪੰਜਾਬ ਰੋਡਵੇਜ਼ .. ਵਰਕਸ਼ਾਪ, ਅਪੋਜ਼ਿਟ ਐਚ. ਐਮ. ਵੀ. ਕਾਲਜ, ਜੀ. ਟੀ. ਰੋਡ, ਜਲੰਧਰ | 50 | 03 | |
| 5. | | ਡੀ. ਸੀ./ਐਸ. ਐਸ... ਪੀ. ਦਫ਼ਤਰ । | 81 | 05 | |
| | ਲੁਧਿਆਣਾ : | | | | |
| 1. | | ਪੁਰਾਣੀ ਕੋਤਵਾਲੀ, .. ਰਿਹਾਇਸ਼ ਤਹਿਸੀਲ— ਦਾਰ, ਚੌੜਾ ਬਾਜ਼ਾਰ । | 4.78 ਏਕੜ | | |

| 1 | 2 | 3 | 4 |
|---|---|---|---|
| 2. | ਹੋਸਟਲ ਬਿਲਡਿੰਗ ਅਤੇ ਸਰਕਾਰੀ ਇੰਸਟੀਚਿਊਟ ਆਫ ਪ੍ਰਿੰਟਿੰਗ ਅਤੇ ਟੈਕਨੋਲੋਜੀ ਸਾਈਟ, ਅਪੋਜ਼ਿਟ ਰੇਲਵੇ ਸਟੇਸ਼ਨ, ਨੇੜੇ ਜਗਰਾਉਂ ਪੁਲ | 1.63 ਏਕੜ | |
| 3. | ਸੈਂਟਰਲ ਜੇਲ੍ਹ (ਪੁਰਾਣੀ) ਵਾਲੀ ਜ਼ਮੀਨ । | 10.25 ਏਕੜ | |
| 4. | ਜੇਲ੍ਹ ਫਾਰਮ, ਇਸਾ ਨਗਰ । | 4.14 ਏਕੜ | ਮਿਊਂਸਪਲ ਕਾਰਪੋਰੇਸ਼ਨ ਨੂੰ ਪਾਰਕ ਬਣਾਉਣ ਲਈ ਤਬਦੀਲ ਕੀਤੀ ਗਈ ਹੈ । |
| 5. | ਜ਼ਿਲ੍ਹਾ ਪੁਰਾਣੀ ਕਚਹਿਰੀ ਅਤੇ ਸੈਸ਼ਨ ਵਾਲੀ ਜ਼ਮੀਨ । | 12.71 ਏਕੜ | |
| ਪਟਿਆਲਾ | | | |
| 1. | ਪੁਰਾਣੀ ਤਹਿਸੀਲ ਕੰਪਲੈਕਸ । | 4.35 ਏਕੜ | |

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਇਹ ਬੜਾ ਹੀ ਚਿੰਤਾਜਨਕ ਪ੍ਰਸ਼ਨ ਹੈ । ਜਿਹੜਾ ਇਸ ਸਵਾਲ ਦਾ ਪਾਰਟ 2 ਹੈ, ਉਸ ਵਿੱਚ ਦੱਸਿਆ ਗਿਆ ਹੈ ਕਿ ਇਹ ਤਕਰੀਬਨ 65 ਏਕੜ ਜ਼ਮੀਨ ਬਣਦੀ ਹੈ । ਇਨ੍ਹਾਂ ਨੂੰ ਸਟੇਟ ਗਰਮਿੰਟ ਨੇ ਟਰਾਂਸਫਰ ਕੀਤੀ । ਇਹ ਠੀਕ ਹੈ ਕਿ ਪੰਜਾਬ ਸਰਕਾਰ ਆਪਣੀ ਜ਼ਮੀਨ ਸਿੱਧੇ ਤੌਰ ਤੇ ਵੇਚ ਨਹੀਂ ਸਕਦੀ ਕਿਉਂਕਿ ਜੇਕਰ ਸਰਕਾਰ ਜ਼ਮੀਨ ਵੇਚਦੀ ਹੈ ਤਾਂ ਬਦਨਾਮੀ ਦਾ ਕਾਰਣ ਬਣਦਾ ਹੈ । ਇਸ ਲਈ, ਮੈਂ ਮੰਤਰੀ ਸਾਹਿਬਾ ਤੋਂ ਇਹ ਜਾਣਕਾਰੀ ਲੈਣੀ ਚਾਹਾਂਗਾ ਕਿ ਕੀ ਪੰਜਾਬ ਸਰਕਾਰ ਨੇ ਕੋਈ ਅਜਿਹਾ ਫੈਸਲਾ ਕੀਤਾ ਹੈ ਕਿ ਉਹ ਤੁਹਾਨੂੰ ਲੈਂਡ ਟਰਾਂਸਫਰ ਕਰ ਦੇਵੇ ਅਤੇ ਉਸ ਤੋਂ ਬਾਅਦ ਤੁਸੀਂ ਪ੍ਰਾਈਵੇਟ ਲੋਕਾਂ ਨੂੰ ਦਿਓ ? ਇਸ ਵਿੱਚ ਇਸ ਤਰ੍ਹਾਂ ਦੀਆਂ ਦੋ ਸਕੀਮਾਂ ਦਾ ਜ਼ਿਕਰ ਤੁਸੀਂ ਆਲਰੈਡੀ ਕੀਤਾ ਹੈ ਕਿ ਅਸੀਂ ਲੈਂਡ ਵੇਚ ਚੁੱਕੇ ਹਾਂ । ਦੂਜੀ ਸਪਲੀਮੈਂਟਰੀ ਮੇਰੀ ਇਹ ਹੈ ਕਿ ਜੋ 65 ਏਕੜ ਜ਼ਮੀਨ ਹੈ ਉਸ ਦਾ ਸੌਦਾ ਕਿਥੇ ਕਿਥੇ ਪੜ੍ਹਾ ਹੈ ਅਤੇ ਕਿਸ ਪ੍ਰਾਈਵੇਟ ਪਾਰਟੀ ਨਾਲ ਇਹ ਸੌਦਾ ਕੀਤਾ ਜਾ ਰਿਹਾ ਹੈ ?

ਮੰਤਰੀ : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦੀ ਹਾਂ ਕਿ ਕੁਝ ਅਜਿਹੀਆਂ ਜ਼ਮੀਨਾਂ ਜਿਹੜੀਆਂ ਕਿ ਵਿਹਲੀਆ ਪਈਆਂ ਹਨ, ਜਿਨ੍ਹਾਂ ਦੀ ਕਾਫ਼ੀ ਸਮੇਂ ਤੋਂ ਕੋਈ ਵਰਤੋਂ ਨਹੀ ਹੋਈ ਔਰ ਅਜਿਹੀਆਂ ਵੀ ਸੰਭਾਵਨਾਵਾਂ ਹਨ ਕਿ ਇਨ੍ਹਾਂ ਤੇ ਨਜਾਇਜ਼ ਕਬਜ਼ੇ ਕੀਤੇ ਜਾ ਰਹੇ ਹਨ, ਅਜਿਹੀ ਸੂਰਤ ਵਿੱਚ ਇਹ ਯੋਗ ਪਾਇਆ ਗਿਆ ਹੈ ਕਿ ਇਨ੍ਹਾਂ ਜ਼ਮੀਨਾਂ ਦੀ ਸਦਵਰਤੋਂ ਕੀਤੀ ਜਾਵੇ। ਪੁੱਡਾ ਇੱਕ ਨੋਡਲ ਏਜੰਸੀ ਹੈ ਜਿਸ ਨੂੰ ਕਿ ਸਰਕਾਰ ਦੀ ਜ਼ਮੀਨ ਟਰਾਂਸਫਰ ਹੁੰਦੀ ਹੈ ਔਰ ਫਿਰ ਪੁੱਡਾ ਅਖਬਾਰਾਂ ਵਿੱਚ ਇਸ਼ਤਿਹਾਰ ਦੇ ਕੇ ਲੋਕਾਂ ਨੂੰ ਚੰਗੀ ਤਰ੍ਹਾਂ ਸੂਚਿਤ ਕਰਕੇ ਬੋਲੀ ਰੱਖਦਾ ਹੈ। ਫਿਰ ਇਨ੍ਹਾਂ ਦੀ ਨਿਲਾਮੀ ਹੁੰਦੀ ਹੈ ਇਸ ਵਿੱਚ ਕੋਈ ਵੀ ਵਿਅਕਤੀ ਜਿਹੜਾ ਚਾਹੇ ਔਰ ਕੋਈ ਵੀ ਸੰਸਥਾ ਚਾਹੁੰਦੀ ਹੈ ਉਹ ਉਸ ਵਿੱਚ ਆ ਕੇ ਬੋਲੀ ਦੇ ਸਕਦੀ ਹੈ। ਇਸ ਵਿੱਚ ਰਾਖਵੀਂ ਕੀਮਤ ਰੱਖੀ ਜਾਂਦੀ ਹੈ ਔਰ ਉਸ ਤੋਂ ਉਪਰ ਜਿੰਨੀ ਵੀ ਬੋਲੀ ਬਣਦੀ ਹੈ ਉਸ ਦੇ ਉਪਰ ਬੋਲੀ ਤੋੜੀ ਜਾਂਦੀ ਹੈ। ਇਸ ਤਰ੍ਹਾਂ ਇਹ ਲੈਂਡ ਟਰਾਂਸਫਰ ਹੁੰਦੀ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੰਤਰੀ ਸਾਹਿਬਾ ਨੇ ਕਿਹਾ ਹੈ ਕਿ ਬਕਾਇਦਾ ਪੇਪਰਜ਼ ਵਿੱਚ ਐਡ ਦੇ ਕੇ ਇਹ ਸੇਲ ਕਰਦੇ ਹਨ ਔਰ ਜੋ ਰਿਜ਼ਰਵ ਕੀਮਤ ਰੱਖੀ ਜਾਂਦੀ ਹੈ ਉਸ ਤੋਂ ਵੱਧ ਕੋਈ ਬੋਲੀ ਦੇਵੇ, ਉਸ ਨੂੰ ਲੈਂਡ ਦੇ ਦਿੱਤੀ ਜਾਂਦੀ ਹੈ। ਪਰ ਜਲੰਧਰ ਦਾ ਪੁਰਾਣਾ ਬੱਸ ਸਟੈਂਡ ਜਿਸ ਦੀ ਜ਼ਮੀਨ ਪਹਿਲਾਂ ਵੇਚ ਦਿੱਤੀ ਗਈ ਸੀ। ਉਸ ਬਾਰੇ ਕੇਸ ਕੋਰਟ ਦੇ ਵਿੱਚ ਚੈਲੇਂਜ ਹੋ ਗਿਆ ਸੀ। ਚੈਲੇਂਜ ਹੋਣ ਤੋਂ ਬਾਅਦ ਜਦੋਂ ਦੁਬਾਰਾ ਸੇਲ ਕੀਤਾ ਗਿਆ ਤਾਂ ਇਹ ਪਹਿਲਾਂ ਨਾਲੋਂ ਰਕਮ ਵੱਧ ਗਈ। ਕੀ ਇਹ ਫੈਕਟਸ ਸਹੀ ਹਨ ? ਕੀ ਮੰਤਰੀ ਜੀ ਕਿਰਪਾ ਕਰਕੇ ਜਾਣਕਾਰੀ ਦੇਣਗੇ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਸ ਸਬੰਧ ਵਿਚ ਬੇਨਤੀ ਹੈ ਕਿ ਜੋ ਸ੍ਰੀ ਅਰਸ਼ੀ ਜੀ ਨੇ ਦੱਸਿਆ ਹੈ ਕਿ ਪਹਿਲਾਂ ਇਹ ਜ਼ਮੀਨ ਵੇਚੀ ਗਈ ਅਤੇ ਮੁੜ ਚੈਲੇਂਜ ਹੋ ਗਈ, ਇਹ ਦਰੁੱਸਤ ਹੈ। ਇਸ ਜ਼ਮੀਨ ਦੀ ਰਾਖਵੀਂ ਕੀਮਤ 4 ਕਰੋੜ 86 ਲੱਖ ਰੁਪਿਆ ਹੈ। ਪਹਿਲਾਂ ਜਦੋਂ ਬੋਲੀ ਕੀਤੀ ਗਈ ਤਾਂ ਇਸ ਦੀ ਜੋ ਬੋਲੀ ਸੀ, ਉਹ 4 ਕਰੋੜ 87 ਲੱਖ ਤੇ ਟੁੱਟੀ ਔਰ ਇਹ ਜ਼ਮੀਨ ਸੇਂਟ ਸੋਲਜ਼ਰ ਪ੍ਰਾਈਵੇਟ ਇੰਡਸਟਰੀ ਲਿਮਟਿਡ ਨੂੰ ਬੋਲੀ ਦੇ ਵਿੱਚ ਦੇ ਦਿੱਤੀ ਗਈ। ਇਸ ਉਤੇ ਇਤਰਾਜ਼ ਕੀਤਾ ਗਿਆ ਕਿ ਇਹ ਘੱਟ ਹੈ ਔਰ ਹਾਈਕੋਰਟ ਵਿੱਚ ਵੀ ਚੈਲੇਂਜ ਕੀਤਾ ਗਿਆ। ਹਾਈ ਕੋਰਟ ਦੇ ਹੁਕਮਾਂ ਮੁਤਾਬਿਕ ਦੁਬਾਰਾ ਨਿਲਾਮੀ ਕੀਤੀ ਗਈ ਜਿਸ ਵਿੱਚ ਫਿਰ ਇਸ ਦੀ ਕੀਮਤ ਜਿਹੜੀ ਵੱਧ ਕੇ 6 ਕਰੋੜ 85 ਲੱਖ ਰੁਪਏ ਦੇ ਹਿਸਾਬ ਨਾਲ ਵੇਚੀ ਗਈ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਸਰਕਾਰ ਦੀ ਜ਼ਮੀਨ ਖਾਲੀ ਪਈ ਰਹਿੰਦੀ ਹੈ ਔਰ ਜਿਸ ਤੇ ਨਜਾਇਜ਼ ਕਬਜ਼ਾ ਹੋਣ ਦਾ ਡਰ ਹੁੰਦਾ ਹੈ, ਉਹ ਪੁੱਡਾ ਨੂੰ ਦੇ ਦਿੱਤੀ ਜਾਂਦੀ ਹੈ। ਪੁੱਡਾ ਉਸ ਜ਼ਮੀਨ ਨੂੰ ਅੱਗੇ ਵੇਚ ਦਿੰਦਾ ਹੈ। ਬਾਕੀ ਜ਼ਮੀਨਾਂ ਬਾਰੇ ਤਾਂ ਮੈਨੂੰ ਪਤਾ ਨਹੀਂ। ਪਰ ਲੁਧਿਆਣਾ ਕਚਹਿਰੀ ਬਾਰੇ ਮੈਂ ਦੱਸਦਾ ਹਾਂ।

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਉਥੇ ਵਕੀਲ ਬੈਠੇ ਹਨ, ਅਦਾਲਤਾਂ ਲੱਗਦੀਆਂ ਹਨ ਔਰ ਉਹ ਜ਼ਮੀਨ ਕਿਸ ਸਕੀਮ ਹੇਠ ਪੁੱਡਾ ਨੂੰ ਸੇਲ ਕਰ ਦਿੱਤੀ ਹੈ ? ਤੁਸੀਂ ਅਗਲੇ ਸਫੇ ਤੇ ਦੇਖ ਲਓ ਜਿਸ ਦੇ ਨੰ: 15 ਵਿੱਚ ਆਇਆ ਹੈ ਕਿ ਜ਼ਿਲ੍ਹਾ ਪੁਰਾਣੀ ਕਚਹਿਰੀ । ਇਹ ਡਿਸਟ੍ਰਿਕਟ ਕੋਰਟ ਦੇ ਸਸ਼ਨ ਕੋਰਟ ਵਾਲੀ 12.71 ਏਕੜ ਜ਼ਮੀਨ ਪੁੱਡਾ ਨੂੰ ਟਰਾਂਸਫਰ ਕਰ ਦਿੱਤੀ । ਬੀਬੀ ਜੀ ਨੇ ਹੁਣੇ ਹੀ ਕਿਹਾ ਹੈ ਕਿ ਖਾਲੀ ਪਈਆਂ ਜ਼ਮੀਨਾਂ ਦੇ ਦਿੱਤੀਆਂ ਹਨ । ਤੁਹਾਡੇ ਸਾਹਮਣੇ ਲਾਅ ਐਂਡ ਜਸਟਿਸ ਮਨਿਸਟਰ ਨੇ ਕਿਹਾ ਹੈ ਕਿ ਦੋ ਸਾਲ ਕਚਹਿਰੀਆਂ ਨਹੀਂ ਬਣਨੀਆਂ । ਫਿਰ ਇਹ ਕਿਹੜੇ ਲਾਅ ਹੇਠ ਪੁੱਡਾ ਨੂੰ ਜ਼ਮੀਨ ਦੇ ਦਿੱਤੀ ਹੈ । ਕੀ ਇਨ੍ਹਾਂ ਦੀ ਇੰਟੈਂਸ਼ਨ ਕਿਸੇ ਹੋਰ ਪਾਸੇ ਇਸ ਜ਼ਮੀਨ ਨੂੰ ਯੂਟੋਲਾਈਜ਼ ਕਰਨ ਦੀ ਹੈ ? ਇਹ ਪੁੱਡਾ ਨੂੰ ਜ਼ਮੀਨ ਕਿਸ ਸਕੀਮ ਹੇਠ ਟਰਾਂਸਫਰ ਕਰ ਰਹੇ ਹਨ ?

**ਮੰਤਰੀ :** ਸਪੀਕਰ ਸਾਹਿਬ, ਮੁੱਖ ਮਕਸਦ ਹੈ ਕਿ ਜੋ ਖਾਲੀ ਪਈਆਂ ਜ਼ਮੀਨਾਂ ਕਿਸੇ ਵਰਤੋਂ ਵਿੱਚ ਨਹੀਂ ਆ ਰਹੀਆਂ ਔਰ ਜਿਨ੍ਹਾਂ ਨੂੰ ਕਮਰਸ਼ੀਅਲੀ ਐਕਸਪਲਾਇਟ ਕੀਤਾ ਜਾ ਸਕਦਾ ਹੈ, ਉਨ੍ਹਾਂ ਤੋਂ ਸਟੇਟ ਦੇ ਵਿਕਾਸ ਵਿੱਚ ਹਿੱਸਾ ਲਿਆ ਜਾਵੇ । ਇਸ ਮਨੋਰਥ ਨੂੰ ਮੁੱਖ ਰੱਖ ਕੇ ਸਿੱਧੀ ਵਰਤੋਂ ਦੀ ਆਪਟੀਮਮ ਯੂਟੋਲਾਈਜੇਸ਼ਨ ਦੀ ਸਕੀਮ ਬਣਾਈ ਗਈ ਹੈ । ਕੋਈ ਵੀ ਭੂਮੀ ਲੰਮੇਂ ਸਮੇਂ ਤੋਂ ਖਾਲੀ ਪਈ ਰਹਿੰਦੀ ਹੈ ਤਾਂ ਉਸ ਤੇ ਨਜਾਇਜ਼ ਕਬਜੇ ਹੋਣ ਦੀ ਵੱਡੀ ਸੰਭਾਵਨਾ ਹੁੰਦੀ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ । ਮੈਂ ਤਾਂ ਬੜਾ ਸਪੈਸਿਫਿਕ ਸਵਾਲ ਕੀਤਾ ਸੀ ਤੇ ਮੰਤਰੀ ਜੀ ਨੇ ਉਸ ਦੇ ਨੇੜੇ-ਤੇੜੇ ਦੀ ਗੱਲ ਨਹੀਂ ਕੀਤੀ । ਇਹ ਕਹਿੰਦੇ ਹਨ ਕਿ ਜਿਥੇ ਖਾਲੀ ਜ਼ਮੀਨ ਹੈ, ਉਹ ਨਜਾਇਜ਼ ਕਬਜ਼ੇ ਤੋਂ ਬਚਾਉਣ ਲਈ ਪੁੱਡਾ ਨੂੰ ਟਰਾਂਸਫਰ ਕੀਤੀ ਜਾਂਦੀ ਹੈ । ਪਰ ਉਸ ਕੋਰਟ ਵਿਚ 1100 ਵਕੀਲ ਬੈਠੇ ਹਨ । ਉਹ ਕੋਰਟ ਖਾਲੀ ਨਹੀਂ ਹੈ । ਲਾਅ ਐਂਡ ਜਸਟਿਸ ਮਨਿਸਟਰ ਨੇ ਕਿਹਾ ਹੈ ਕਿ ਦੋ ਸਾਲ ਕਚਹਿਰੀਆਂ ਨਹੀਂ ਬਣਨੀਆਂ । ਫੇਰ ਕਿਸ ਸਕੀਮ ਹੇਠ ਇਹ ਜ਼ਮੀਨ ਲਈ ਹੈ । ਮੇਰਾ ਇਹ ਸਪੈਸੀਫਿਕ ਸਵਾਲ ਹੈ । ਇਹ ਜ਼ਮੀਨ ਪੁੱਡਾ ਨੂੰ ਕਿਵੇਂ ਟਰਾਂਸਫਰ ਹੋ ਗਈ ਅਤੇ ਗੌਰਮਿੰਟ ਦਾ ਇਸ ਵਿਚ ਕੀ ਆਬਜੈਕਟਿਵ ਹੈ ?

**ਮੰਤਰੀ :** ਸਪੀਕਰ ਸਾਹਿਬ, ਕੁਲ 20 ਸਾਈਟਸ ਆਈਡੈਂਟੀਫਾਈ ਕੀਤੀਆਂ ਹਨ, ਜਿਨ੍ਹਾਂ ਵਿਚੋਂ ਇੱਕ ਸਾਈਟ ਇਹ ਵੀ ਹੈ । ਜਿਸ ਬਾਰੇ ਸਰਦਾਰ ਗਰੇਵਾਲ ਮੈਂਨਸ਼ਨ ਕਰ ਰਹੇ ਹਨ । ਹੁਣ ਤੱਕ ਜੋ 20 ਸਾਈਟਸ ਆਈਡੈਂਟੀਫਾਈ ਹੋਈਆਂ ਹਨ, ਉਨ੍ਹਾਂ ਵਿਚੋਂ ਚੌ ਸਾਈਟਸ ਜੋ ਹਨ, ਉਹ ਖੁੱਲ੍ਹੀ ਨਿਲਾਮੀ ਵਿੱਚ ਵੇਚੀਆਂ ਗਈਆਂ ਹਨ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਮੈਂ ਜੋ ਸਵਾਲ ਕੀਤਾ ਹੈ ਉਹ ਇਹ ਹੈ ਕਿ 12.71 ਏਕੜ ਜ਼ਮੀਨ ਹੈ ਜੋ '5' ਨੰਬਰ ਤੇ ਦਰਜ ਹੈ । ਇਹ ਜ਼ਮੀਨ ਕਿਉਂ ਟਰਾਂਸਫਰ ਹੋਈ ? ਹਾਲਾਂਕਿ ਉਥੇ ਤਾਂ ਕੋਰਟਸ ਫੰਕਸ਼ਨ ਕਰ ਰਹੀਆਂ ਹਨ ?

**ਮੰਤਰੀ :** ਸਪੀਕਰ ਸਾਹਿਬ, ਉਹ ਖਾਲੀ ਕਰਵਾ ਲਵਾਂਗੇ ।

ਸ਼੍ਰੀ ਸਪੀਕਰ : ਮੰਤਰੀ ਜੀ ਨੂੰ ਸ਼ਾਇਦ ਡਿਟੇਲ ਪਤਾ ਨਹੀਂ ਹੈ । ਵੈਸੇ ਇਹ ਕਾਰਣ ਨਹੀਂ ਹੋ ਸਕਦਾ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸਾਨੂੰ ਮੰਤਰੀ ਜੀ ਇਹ ਐਸ਼ੋਰੈਂਸ਼ ਦੇ ਦੇਣ ਕਿ ਜਿੰਨੀ ਦੇਰ ਤੱਕ ਨਵੀਆਂ ਕਚਹਿਰੀਆਂ ਨਹੀਂ ਬਣਦੀਆਂ ਉਨੀ ਦੇਰ ਇਨਾਂ ਤੇ ਬੁਲਡੋਜ਼ਰ ਨਹੀਂ ਫੇਰਿਆ ਜਾਵੇਗਾ ਜਿਵੇਂ ਮੰਦਰ ਤੇ ਫੇਰਿਆ ਗਿਆ ਸੀ ?

**ਮੰਤਰੀ** : ਸਪੀਕਰ ਸਾਹਿਬ, ਐਮਪਾਵਰਡ ਕਮੇਟੀ ਨੇ 20 ਸਾਈਟਸ ਆਈਡੈਂਟੀਫਾਈ ਕੀਤੀਆਂ ਸਨ . . . . .

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਆਸ਼ਵਾਸਨ ਚਾਹੁੰਦਾ ਹਾਂ. . . . .

ਸ਼੍ਰੀ ਸਪੀਕਰ : ਇਨ੍ਹਾਂ ਦਾ ਕਹਿਣਾ ਹੈ ਕਿ ਜਿੰਨੀ ਦੇਰ ਨਵੀਆਂ ਕੋਰਟਸ ਨਹੀਂ ਬਣ ਜਾਂਦੀਆਂ ਉਨ੍ਹੀ ਦੇਰ ਜਿਥੇ ਪੁਰਾਣੀਆਂ ਕੋਰਟਸ ਚਲ ਰਹੀਆ ਹਨ, those are in the process of shifting ਇਸ ਕਰਕੇ ਇਹ ਚਾਹੁੰਦੇ ਹਨ ਕਿ ਉਨੀ ਦੇਰ ਤੱਕ ਉਸ ਜ਼ਮੀਨ ਨੂੰ ਟਰਾਂਸਫਰ ਨਾ ਕੀਤਾ ਜਾਵੇ ।

**ਮੰਤਰੀ** : ਸਪੀਕਰ ਸਾਹਿਬ, ਜਦੋਂ ਕੋਈ ਜ਼ਮੀਨ ਐਕੁਆਇਰ ਹੁੰਦੀ ਹੈ ਤਾਂ ਉਸ ਅਦਾਰੇ ਨੂੰ ਅਸੀਂ ਅਕਾਮੋਡੇਸ਼ਨ ਜ਼ਰੂਰ ਪ੍ਰੋਵਾਈਡ ਕਰਦੇ ਹਾਂ । ਜਿੰਨੀ ਦੇਰ ਤੱਕ ਉਸ ਅਦਾਰੇ ਨੂੰ ਉਥੋਂ ਸ਼ਿਫਟ ਨਹੀਂ ਕਰਦੇ, ਓਪਨ ਨਿਲਾਮੀ ਵਿੱਚ ਲਿਆਉਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸ਼੍ਰੀ ਸਪੀਕਰ** : ਗਰੇਵਾਲ ਜੀ, ਹੁਣ ਤਾਂ ਕਲੀਅਰ ਹੋ ਗਿਆ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਇਹ ਤੁਹਾਡੀ ਮਜ਼ਬੂਰੀ ਹੈ ਤੁਸੀਂ ਉਸ ਕੁਰਸੀ ਤੇ ਬੈਠੇ ਹੋ । ਮੈਂ ਬੋਲ ਰਿਹਾ ਹਾਂ, ਮੈਨੂੰ ਸੁਣ ਲਓ . . . . . .

**ਸ਼੍ਰੀ ਸਪੀਕਰ** : ਨਹੀਂ ਜੀ । ਬਹੁਤ ਹੋ ਗਿਆ । ਹੁਣ ਬੀਬੀ ਲਕਸ਼ਮੀ ਕਾਂਤਾ ਜੀ ਦੀ ਗੱਲ ਸੁਣ ਲੈਣ ਦਿਓ :

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਤੁਹਾਡੇ ਇੰਟਰੈਸਟ ਦੀ ਗੱਲ ਕਰ ਰਿਹਾ ਹੈ । ਤੁਹਾਨੂੰ ਤਾਂ ਕੰਪਲਸ਼ਨ ਹੈ । ਮੈਨੂੰ ਅਲਾਓ ਕਰ ਦਿਓ. . . .

**ਸ਼੍ਰੀ ਸਪੀਕਰ** : ਨਹੀਂ ਜੀ । ਅੱਧਾ ਘੰਟਾ ਹੋ ਗਿਆ ਹੈ । ਹੋਰ ਕੰਮ ਵੀ ਨਿਬੇੜਨਾ ਹੈ । ਜੋ ਆਪਾਂ ਚਾਹੁੰਦੇ ਸੀ ਉਹ ਜਵਾਬ ਆ ਗਿਆ ਹੈ । ਬੀਬੀ ਜੀ ਤੁਸੀਂ ਬੋਲੋ ।

**श्रीमती लक्षमी कांता चावला** : स्पीकर साहिब, अगर हाई कोर्ट में चैलेंज हुआ तो दो करोड़ रुपए विभाग को ज्यादा आ गए । किसी व्यक्ति, अफसर ने या एडमिनिस्ट्रेशन के द्वारा यह गलती तो हुई है । वह जमीन कम कीमत पर बेची गई । क्या इन्होंने किसी की लायबिलटी फिक्स की, कि उनको कोई दण्ड दिया जाये ?

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਵਿਧਾਇਕ ਸਾਹਿਬਾ ਨੂੰ ਦੱਸਣਾ ਚਾਹੁੰਦੀ ਹਾਂ ਕਿ ਇਹ ਮਾਮਲਾ ਅਦਾਲਤ ਵਿੱਚ ਹੈ। ਉਸ ਸਮੇਂ ਮੁੱਖ ਮੰਤਰੀ ਜੀ ਨੇ ਇਸ ਬਾਰੇ ਇਨਕੁਆਰੀ ਕਰਵਾਉਣ ਦਾ ਫੈਸਲਾ ਕੀਤਾ ਸੀ। ਇਨਕੁਆਰੀ ਅਫਸਰ ਵੀ ਲਾਇਆ ਗਿਆ ਹੈ ਪਰ ਦੂਜੇ ਪਾਸੇ ਇਹ ਮਾਮਲਾ ਹਾਈ ਕੋਰਟ ਵਿੱਚ ਹੈ। ਇਸ ਕਰਕੇ ਇਹ ਜਿਹੜੇ ਦੋਨੋਂ ਪ੍ਰੋਸੈਸ ਸਾਈਡ ਬਾਈ ਸਾਈਡ ਚਲ ਰਹੇ ਹਨ, ਇਨ੍ਹਾਂ ਦੇ ਪੂਰਾ ਹੋਣ ਉਪਰੰਤ ਇਹ ਕੰਮ ਸ਼ੁਰੂ ਹੋ ਜਾਵੇਗਾ।

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਸਪੀਕਰ ਸਾਹਿਬ, ਤੁਸੀਂ ਪੰਜ ਸਪਲੀਮੈਂਟਰੀ ਕਰਨ ਨੂੰ ਕਿਹਾ ਹੈ। ਦੋ ਅਰਸ਼ੀ ਸਾਹਿਬ ਨੇ ਕੀਤੀਆਂ ਹਨ। ਹੁਣ ਮੇਰੀ ਪੰਜਵੀਂ ਸਪਲੀਮੈਂਟਰੀ ਹੈ। ਇਹ ਜਿਹੜੀ ਪਹਿਲੇ ਸਫੇ ਤੇ ਲੁਧਿਆਣਾ ਦੀ ਜ਼ਮੀਨ ਦੀ ਸੇਲ ਬਾਰੇ ਲਿਖਿਆ ਹੈ ਕਿ ਲੁਧਿਆਣਾ ਵਿੱਚ 7 ਕਰੋੜ 88 ਲੱਖ 90 ਹਜ਼ਾਰ ਦੀ ਰਿਜ਼ਰਵ ਪ੍ਰਾਈਸ ਰੱਖੀ ਸੀ ਅਤੇ ਇਹ ਜ਼ਮੀਨ ਸੇਲ ਕੀਤੀ ਸੀ। ਇਸ ਦੀ ਸਾਈਟ ਦਾ ਰਕਬਾ 7,889 ਵਰਗ ਗਜ਼ ਹੈ। ਇਸ ਦੀ ਬੋਲੀ 10,204/- ਰੁਪਏ ਪ੍ਰਤੀ ਵਰਗ ਗਜ਼ ਤੇ ਤੋੜੀ ਗਈ। ਲੁਧਿਆਣਾ ਦੀ ਪ੍ਰਾਈਸ ਇੰਡੈਕਸ ਜਲੰਧਰ ਦੇ ਨਾਲੋਂ ਜ਼ਿਆਦਾ ਹੈ। ਸਪੀਕਰ ਸਾਹਿਬ, ਤੁਹਾਨੂੰ ਅਗਰ ਧਿਆਨ ਹੋਵੇ ਕਿ ਇਹ ਜ਼ਮੀਨ ਪੁਰਾਣੇ ਲਕਸ਼ਮੀ ਸਿਨੇਮਾ ਦੇ ਸਾਹਮਣੇ ਹੈ। ਇਹ ਪੁਰਾਣੇ ਬੱਸ-ਸਟੈਂਡ ਦੇ ਸਾਹਮਣੇ ਹੈ। ਇਹ ਆਪੋਜ਼ਿਟ ਰੇਲਵੇ ਸਟੇਸ਼ਨ ਅਤੇ ਜਗਰਾਉਂ ਪੁਲ ਦੇ ਨੇੜੇ ਹੈ। ਮੈਂ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਰੂਲਜ਼ ਦੇ ਵਿੱਚ ਪ੍ਰੋਵਾਈਡਿਡ ਨਹੀਂ ਕਿ ਜਿਹੜੀ ਵੀ ਬੋਲੀ 15% ਇਨਕਰੀਜ਼ ਤੋਂ ਘੱਟ ਤੇ ਟੁੱਟੇ, ਇਸ ਨੂੰ ਆਕਸ਼ਨ ਅਥਾਰਿਟੀ ਕੰਨਫਰਮ ਨਹੀਂ ਕਰਦੀ ਔਰ ਇਸ ਆਕਸ਼ਨ ਨੂੰ ਰੱਦ ਕਰਕੇ ਰੀ-ਆਕਸ਼ਨ ਕਰਦੀ ਹੈ ?

ਮੰਤਰੀ : ਸਪੀਕਰ ਸਾਹਿਬ, ਇਸ ਸਬੰਧ ਵਿੱਚ ਮੇਰੀ ਬੇਨਤੀ ਹੈ ਕਿ ਜਿਹੜੀ ਪਹਿਲੀ ਸਾਈਟ ਸੀ, ਇਸ ਵਿੱਚ ਰਿਜ਼ਰਵ ਪ੍ਰਾਈਸ ਘੱਟ ਸੀ। ਜੋ ਇੰਟਰਨੈਸ਼ਨਲ ਪ੍ਰਸਿੱਧੀ ਪ੍ਰਾਪਤ ਜੋ ਮਾਲਕ ਕੰਸਲਟੈਂਟ ਹੈ, ਉਸ ਤੋਂ ਜ਼ਮੀਨਾਂ ਦੀ ਰਿਜ਼ਰਵ ਪ੍ਰਾਈਸ ਫਿਕਸ ਕਰਨ ਸਬੰਧੀ ਮਸ਼ਵਰਾ ਲਿਆ ਗਿਆ। ਜੋ ਰਾਖਵੀਂ ਕੀਮਤ ਫਿਕਸ ਕਰਨ ਸਬੰਧੀ ਪ੍ਰੋਸੀਜਰ ਹੈ, ਉਸ ਦੇ ਵਿੱਚ ਪਹਿਲਾਂ ਡੀ. ਸੀ. ਤੋਂ ਸਲਾਹ ਲਈ ਜਾਂਦੀ ਹੈ। ਫਿਰ ਐਮਪਾਵਰਡ ਕਮੇਟੀ ਕੋਲ ਮਾਮਲਾ ਜਾਂਦਾ ਹੈ। ਜਿਹੜੀ ਰਿਜ਼ਰਵ ਪ੍ਰਾਈਸ ਫਿਕਸ ਹੁੰਦੀ ਹੈ, ਵੇਚਣ ਦੀ ਸੂਰਤ ਵਿੱਚ ਇਹ ਸਲਾਹ-ਮਸ਼ਵਰਾ ਕਰਕੇ ਫਿਕਸ ਕੀਤੀ ਜਾਂਦੀ ਹੈ। ਇਸ ਕੇਸ ਵਿਚ ਸਾਈਟ ਦਾ ਰਕਬਾ 7,889 ਵਰਗ ਗਜ਼ ਹੈ। ਇਸ ਦੀ ਕੀਮਤ (ਰਿਜ਼ਰਵ) 7,88,90,000/- ਰੁਪਏ ਬਣਦੀ ਹੈ। ਇਸ ਦੀ ਜੋ ਬੋਲੀ ਬਣੀ ਹੈ, ਉਹ 8.05 ਕਰੋੜ ਰੁਪਏ ਬਣੀ ਹੈ। ਮੈਂ ਇਹ ਵੀ ਦੱਸਣਾ ਚਾਹੁੰਦੀ ਹਾਂ ਕਿ ਇਸ ਸਬੰਧੀ ਪੰਜ ਜਾਂ ਛੇ ਅਖਬਾਰਾਂ ਵਿੱਚ ਵਿਗਿਆਪਨ ਦਿੱਤਾ ਗਿਆ ਔਰ ਪੂਰੀ ਤਰ੍ਹਾਂ ਲੋਕਾਂ ਨੂੰ ਸੂਚਿਤ ਕੀਤਾ ਗਿਆ। ਆਖਰ ਵਿੱਚ ਜਿਹੜੀ ਸਭ ਤੋਂ ਵੱਧ ਆਫਰ ਸੀ, ਉਸ ਤੇ ਬੋਲੀ ਤੋੜੀ।

ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ : ਸਪੀਕਰ ਸਾਹਿਬ, ਮੇਰਾ ਸਵਾਲ ਬੜਾ ਅਹਿਮ ਹੈ। ਇਹ ਪਬਲਿਕ ਇੰਟਰਸਟ ਦੀ ਗੱਲ ਹੈ। ਮੈਂ ਤਾਂ ਸਪੱਸ਼ਟ ਪੁੱਛਿਆ ਸੀ ਕਿ ਜਲੰਧਰ ਵਿੱਚ ਇਨ੍ਹਾਂ ਨੇ 13,000/- ਰੁਪਏ ਰਿਜ਼ਰਵ ਪ੍ਰਾਈਸ ਰੱਖੀ ਔਰ 20,000/- ਰੁਪਏ ਤੇ ਇਹ

ਜ਼ਮੀਨ ਵਿਕੀ । ਉਸ ਤੋਂ ਬੈਟਰ ਲੋਕੇਸ਼ਨ ਵਾਲੀ ਜਗ੍ਹਾ ਜਿਹੜੀ ਕਿ ਲੁਧਿਆਣੇ ਵਿੱਚ ਸੀ, ਉਸ ਦੀ ਰਿਜ਼ਰਵ ਪ੍ਰਾਈਸ ਇੰਟਰਨੈਸ਼ਨਲ ਕੰਸਲਟੈਂਟ ਨੇ 10,000/-ਰੁਪਏ ਰੱਖੀ । ਇਹ 10,204/- ਰੁਪਏ ਪ੍ਰਤੀ ਵ. ਗਜ਼ ਤੇ ਵਿਕੀ । ਇਨ੍ਹਾਂ ਨੇ 10,204/ ਰੁਪਏ ਦੀ ਬੋਲੀ ਤੋੜੀ । ਮੈਂ ਕਹਿੰਦਾ ਹਾਂ ਕਿ ਉਦੋਂ ਅਖ਼ਬਾਰਾਂ ਵਿੱਚ ਹਾਹਾਕਾਰ ਮੱਚੀ ਕਿ ਇਹ ਸਿੰਡੀਕੇਟ ਨੇ ਜ਼ਮੀਨ ਲਈ ਹੈ ਜਿਹੜਾ ਕਿ ਪ੍ਰਾਈਵੇਟ ਕਾਲੋਨਾਈਜ਼ਰ ਹੈ । ਇਹ ਇਨਕਰੀਜ਼ਡ ਰੇਟ ਤੋਂ 15% ਲਸ ਹੈ । ਕੀ ਇਹ ਰੂਲਜ਼ ਦੀ ਵਾਇਲੇਸ਼ਨ ਨਹੀਂ ਹੈ ? ਮੈਂ ਤਾਂ ਬੜਾ ਸਪੈਸੇਫਿਕ ਪੁੱਛਦਾ ਹਾਂ ਪਰ ਇਹ ਦੱਸਦੇ ਹੀ ਨਹੀਂ । ਇਹ ਦੱਸਣ ਕਿ ਕੀ ਇਹ ਰੂਲਜ਼ ਦੀ ਵਾਇਲੇਸ਼ਨ ਨਹੀਂ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਨੂੰ ਹੁਣ ਤੱਕ ਜਿੰਨੀ ਜਾਣਕਾਰੀ ਹੈ, ਉਸ ਦੇ ਅਨੁਸਾਰ ਇਹ ਕੋਈ ਵਾਇਲੇਸ਼ਨ ਨਹੀਂ ਹੈ । ਜੇ ਇਹ ਕੋਈ ਧਿਆਨ ਵਿੱਚ ਲਿਆ ਦੇਣ ਤਾਂ ਮੈਂ ਮੁੜ ਤੋਂ ਇਹ ਮੈਟਰ ਐਗਜ਼ਾਮਿਨ ਕਰਵਾ ਦੇਵਾਂਗੀ ।

---

**ਸੋਹਾਣਾ ਵਿਚ ਜ਼ਮੀਨ ਦੀ ਪ੍ਰਾਪਤੀ**

*2103. (1) ਕਾਮਰੇਡ ਅਜੈਬ ਸਿੰਘ ਰੌਂਤਾ
(2) ਕਾਮਰੇਡ ਹਰਦੇਵ ਸਿੰਘ ਅਰਸ਼ੀ
} : ਕੀ ਮਕਾਨ ਉਸਾਰੀ

ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਦੁਆਰਾ 26 ਫਰਵਰੀ, 2000 ਨੂੰ ਮੁਹਾਲੀ ਨੇੜੇ ਪਿੰਡ ਸੋਹਾਣਾ ਵਿਚ ਅਜਿਹੀ ਜ਼ਮੀਨ, ਜਿਸ ਤੇ ਕੁਝ ਲੋਕਾਂ ਦੇ ਮਕਾਨ ਬਣਾਏ ਹੋਏ ਹਨ, ਦੀ ਪ੍ਰਾਪਤੀ ਲਈ ਭੋਂ ਪ੍ਰਾਪਤੀ ਐਕਟ, 1894 ਦੀ ਧਾਰਾ 4 ਅਧੀਨ ਕੋਈ ਅਧਿ-ਸੂਚਨਾ ਜਾਰੀ ਕੀਤੀ ਗਈ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ ਤਾਂ ਕੀ ਅਜਿਹੇ ਮਕਾਨਾਂ, ਜੋ ਲੰਮੇ ਸਮੇਂ ਤੋਂ ਹੋਂਦ ਵਿਚ ਸਨ, ਨੂੰ ਛੋਟ ਦੇ ਦਿੱਤੀ ਗਈ ਹੈ; ਜੇਕਰ ਨਹੀਂ ਤਾਂ ਉਸਦੇ ਕੀ ਕਾਰਨ ਹਨ ?

**ਡਾਕਟਰ ਉਪਿੰਦਰਜੀਤ ਕੌਰ :** (ੳ) ਹਾਂ ਜੀ ।

(ਅ) ਪਿੰਡ ਦੀ ਜਗ੍ਹਾ ਵਿਚ ਪੈਂਦੀ ਭੋਂ ਨੂੰ ਛੱਡ ਭੋਂ ਪ੍ਰਾਪਤੀ ਐਕਟ, 1894 ਦੇ ਤਹਿਤ ਬਾਕੀਂ ਭੋਂ ਅਤੇ ਉਸ ਉਤੇ ਬਣੇ ਮਕਾਨਾਂ ਨੂੰ ਪ੍ਰਾਪਤ ਕਰਨ ਲਈ ਕਾਰਵਾਈ ਆਰੰਭੀ ਗਈ ਹੈ । ਭੋਂ ਪ੍ਰਾਪਤੀ ਐਕਟ ਦੀ ਧਾਰਾ-5 ਏ ਅਧੀਨ ਲੋਕਾਂ ਪਾਸੋਂ ਅਜੇ ਇਤਰਾਜ਼ ਪ੍ਰਾਪਤ ਹੋ ਰਹੇ ਹਨ, ਜਿਨ੍ਹਾਂ ਬਾਰੇ ਕਾਨੂੰਨ ਅਨੁਸਾਰ ਫੈਸਲਾ ਕੀਤਾ ਜਾਵੇਗਾ ।

**ਕਾਮਰੇਡ ਅਜੈਬ ਸਿੰਘ ਰੌਂਤਾ :** ਸਪੀਕਰ ਸਾਹਿਬ, ਕੀ ਇਹ ਠੀਕ ਹੈ ਕਿ ਸਰਕਾਰ ਨੇ ਮਿਤੀ 10-12-98 ਨੂੰ ਅਖਬਾਰਾਂ ਦੇ ਵਿਚ ਇਸ਼ਤਿਹਾਰਾਂ ਰਾਹੀਂ ਇਨ੍ਹਾਂ ਮਕਾਨਾਂ ਨੂੰ ਐਕੁਆਇਰ ਕਰਨ ਤੋਂ ਬਾਹਰ ਰੱਖਿਆ ਸੀ ? ਹੁਣ ਸਰਕਾਰ ਨੇ ਭੋਂ ਪ੍ਰਾਪਤੀ ਦੀ ਧਾਰਾ-5 ਲਈ ਇਤਰਾਜ਼ ਪ੍ਰਾਪਤ ਹੋ ਰਹੇ ਹਨ । ਕੀ ਇਸ ਉਤੇ ਕਾਨੂੰਨ ਅਨੁਸਾਰ ਫੈਸਲਾ

[ਕਾਮਰੇਡ ਅਜੈਬ ਸਿੰਘ ਰੌਂਤਾ]

ਕੀਤਾਂ ਜਾਵੇਗਾ ? ਇਸ ਦਾ ਕੀ ਕਾਰਨ ਹੈ ਕਿ ਇਨ੍ਹਾਂ ਨੂੰ ਐਕੁਆਇਰ ਕਰਨ ਦੀ ਸਲਾਹ ਹੁਣ ਸਰਕਾਰ ਕਿਉਂ ਕਰ ਰਹੀ ਹੈ ?

**ਮੰਤਰੀ :** ਸਪੀਕਰ ਸਾਹਿਬ, ਜਿਥੇ 5 ਸੈਕਟਰ ਨੂੰ ਡਿਵੈਲਪ ਕਰਨ ਵਾਸਤੇ 1750 ਏਕੜ ਜ਼ਮੀਨ ਨੂੰ ਐਕੁਆਇਰ ਕੀਤਾ ਜਾ ਰਿਹਾ ਹੈ । ਦਸੰਬਰ, 1998 ਵਿਚ ਚੀਫ ਮਨਿਸਟਰ ਸਾਹਿਬ ਦੀ ਪ੍ਰਧਾਨਗੀ ਵਿੱਚ ਇਕ ਮੀਟਿੰਗ ਹੋਈ ਸੀ ਜਿਸ ਵਿੱਚ ਫੈਸਲਾ ਕੀਤਾ ਗਿਆ ਸੀ ਕਿ ਦਸੰਬਰ, 1998 ਤੱਕ ਪੈਰੀਫੇਰੀ ਦੇ ਜੋਨ ਤੱਕ ਜਿਹੜੇ ਮਕਾਨਾਂ ਦੀ ਉਸਾਰੀ ਆਲਰੈਡੀ ਹੋ ਚੁੱਕੀ ਹੈ, ਉਨ੍ਹਾਂ ਮਕਾਨਾਂ ਨੂੰ ਨਾ ਢਾਹਿਆ ਜਾਵੇ ਅਤੇ ਇਨ੍ਹਾਂ ਉਤੇ ਮੁੜ ਵਿਚਾਰ ਕੀਤਾ ਜਾਵੇ । ਇਹ ਸਾਰਾ ਮਾਮਲਾ ਸਾਡੇ ਵਿਚਾਰ ਅਧੀਨ ਹੈ ? ਕਿਉਂਕਿ ਇਨ੍ਹਾਂ ਨਵੇਂ 5 ਸੈਕਟਰਜ਼ ਦੇ ਲਈ ਜ਼ਮੀਨ ਐਕੁਆਇਰ ਕੀਤੀ ਜਾ ਰਹੀ ਹੈ । ਅਸੀਂ ਓਬਜੈਕਸ਼ਨਜ਼ ਇਨਵਾਈਟ ਕਰ ਰਹੇ ਹਾਂ ਅਤੇ ਸਾਨੂੰ 1352 ਓਬਜੈਕਸ਼ਨਜ਼ ਮਿਲ ਗਏ ਹਨ । ਇਸ ਸਾਰੇ ਮਸਲੇ ਤੇ ਵਿਚਾਰ ਹੋਵੇਗਾ ਅਤੇ ਚੀਫ ਮਨਿਸਟਰ ਸਾਹਿਬ ਨੇ ਜੋ ਐਲਾਨ ਕੀਤਾ ਹੋਇਆ ਹੈ ਉਸ ਸਾਰੇ ਮਾਮਲੇ ਵਿੱਚ ਫੈਸਲਾ ਕੀਤਾ ਜਾਵੇਗਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੰਤਰੀ ਸਾਹਿਬ ਦਾ ਜਵਾਬ ਬੜਾ ਤਸੱਲੀਬਖਸ਼ ਹੈ । ਇਸ ਪ੍ਰਸ਼ਨ ਵਿਚ ਦੋ ਤਰ੍ਹਾਂ ਦੇ ਆਰਡਰ ਕੀਤੇ ਗਏ ਹਨ । ਇਕ 10/1998 ਵਿੱਚ ਕੀਤਾ ਗਿਆ ਸੀ । ਦੂਜਾ ਜਿਹੜੀ ਹੁਣ ਜ਼ਮੀਨ ਐਕੁਆਇਰ ਕਰਨ ਵਾਸਤੇ ਨੋਟੀਫੀਕੇਸ਼ਨ ਕੀਤੀ ਹੈ ਅਤੇ ਜਿਸ ਦਾ ਇਨ੍ਹਾਂ ਨੇ ਜਵਾਬ ਦੇ ਦਿੱਤਾ ਹੈ ਕਿ ਜਿਹੜੇ ਆਲਰੇਡੀ ਮਕਾਨ ਉਸਾਰੇ ਜਾ ਚੁੱਕੇ ਹਨ, ਉਨ੍ਹਾਂ ਨੂੰ ਇਸ ਤੋਂ ਬਾਹਰ ਰੱਖਿਆ ਜਾਵੇਗਾ, ਉਸ ਸਬੰਧੀ ਜਿਹੜੀ ਨੋਟੀਫੀਕੇਸ਼ਨ 10/98 ਨੂੰ ਲੈਂਡ ਐਕੁਆਇਰ ਕਰਨ ਲਈ ਕੀਤੀ ਸੀ, ਉਸ ਵਿਚ ਬਾਕੀ ਮਕਾਨ ਮਾਲਿਕ ਜਿਹੜੇ ਖਸਰਾ ਨੰ: 20 ਦੇ ਛੋਟੇ ਦਰਜੇ ਦੇ ਹਨ, ਦੀ ਉਨ੍ਹਾਂ ਦੇ ਮਕਾਨਾਂ ਨੂੰ ਲੈਂਡ ਐਗਜ਼ੀਕਿਊਸ਼ਨ ਐਕਟ ਰਾਹੀਂ ਐਗਜੈਂਪਟ ਕਰ ਦਿੱਤਾ ਜਾਵੇਗਾ ਅਤੇ ਕੀ ਇਹ ਇਸ ਤੇ ਪਹਿਰਾ ਦੇਣਗੇ ਜਾਂ ਫਿਰ ਹੁਣ ਦੀ ਨੋਟੀਫਿਕੇਸ਼ਨ ਤੇ ਪਹਿਰਾ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦੀ ਹਾਂ ਕਿ ਇਹ ਭੌਂ ਪ੍ਰਾਪਤੀ ਦਾ ਤਰੀਕਾ ਜਾਰੀ ਹੈ ਜੋ ਚੀਫ ਮਨਿਸਟਰ ਸਾਹਿਬ ਨੇ ਐਲਾਨ ਕੀਤਾ ਹੋਇਆ ਹੈ ਅਤੇ ਅਖਬਾਰਾਂ ਵਿੱਚ ਅਸੀਂ ਵਿਗਿਆਪਨ ਦਿੱਤਾ ਹੋਇਆ ਹੈ । ਇਸ ਵਿੱਚ ਲੋਕਾਂ ਨੂੰ ਕਿਹਾ ਹੈ ਕਿ ਦਸੰਬਰ, 1998 ਤੱਕ ਜਿਸ ਵਿਅਕਤੀ ਨੇ ਪਿਛਲੇ ਸਮੇਂ ਵਿਚ ਉਸਾਰੀ ਕੀਤੀ ਹੋਈ ਹੈ, ਉਹ ਆਪਣਾ ਰਿਕਾਰਡ ਸਮੇਤ ਸਬੂਤ ਐਡਮਿਨਿਸਟ੍ਰੇਟਰ ਨੂੰ ਪੇਸ਼ ਕਰੇ । ਉਸ ਤੋਂ ਬਾਅਦ ਲੋੜੀਂਦੀ ਕਾਰਵਾਈ ਕੀਤੀ ਜਾਵੇਗੀ । ਜਿਥੋਂ ਤੱਕ ਇਨ੍ਹਾਂ 5 ਸੈਕਟਰਜ਼ ਦੇ ਵਾਸਤੇ ਜ਼ਮੀਨ ਐਕੁਆਇਰ ਕਰਨ ਦਾ ਤਾਅਲੁਕ ਹੈ ਇਸ ਬਾਰੇ ਮੈਂ ਦੱਸਣਾ ਚਾਹੁੰਦੀ ਹਾਂ ਕਿ ਕਿਉਂਕਿ ਇਸ ਬਾਰੇ ਲੋਕਾਂ ਨੂੰ ਪਹਿਲੇ ਪਤਾ ਨਹੀਂ ਹੁੰਦਾ । ਇਸ ਲਈ ਇਸ ਸਬੰਧੀ ਨੋਟੀਫਿਕੇਸ਼ਨ ਕੀਤੀ ਗਈ ਹੈ । ਨੋਟੀਫੀਕਸ਼ਨ ਤੋਂ ਬਾਅਦ ਹੀ ਸਰਕਾਰ ਵਲੋਂ ਲੋਕਾਂ ਤੋਂ ਇਤਰਾਜ਼ ਪ੍ਰਾਪਤ ਹੁੰਦੇ ਹਨ । ਇਸ ਸਬੰਧੀ ਸਰਕਾਰ ਵਲੋਂ ਐਲਾਨ ਕੀਤੀ ਗਈ ਨੀਤੀ ਤੇ ਇਤਰਾਜ਼ਾਂ ਦਾ ਨਿਪਟਾਰਾ ਕਰਕੇ ਸਾਰੇ ਲੋਕਾਂ ਦੇ ਹੱਕਾਂ ਦੀ ਰਾਖੀ ਕੀਤੀ ਜਾਵੇਗੀ ।

---

## ਰੂਟ ਪਰਮਿਟਾਂ ਤੋਂ ਬਿਨਾਂ ਬੱਸਾਂ ਚਲਾਉਣਾ

*1735. (1) ਸਰਦਾਰ ਗੁਰਦੀਪ ਸਿੰਘ ਭੁੱਲਰ
(2) ਸਰਦਾਰ ਸੁਖਵਿੰਦਰ ਸਿੰਘ ਔਲਖ } : ਕੀ ਟਰਾਂਸਪੋਰਟ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ ਇਸ ਤੱਥ ਬਾਰੇ ਪਤਾ ਹੈ ਕਿ ਰਾਜ ਵਿੱਚ ਕੁਝ ਬੱਸਾਂ ਬਿਨਾਂ ਕਿਸੇ ਰੂਟ ਪਰਮਿਟਾਂ ਤੋਂ ਚਲਾਈਆਂ ਜਾ ਰਹੀਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਸਰਕਾਰ ਦੁਆਰਾ ਅਜਿਹੀਆਂ ਬਸਾਂ ਦੇ ਚਲਾਉਣ ਨੂੰ ਰੋਕਣ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਰਘਬੀਰ ਸਿੰਘ** : ਹਾਂ ਜੀ। ਟਰਾਂਸਪੋਰਟ ਵਿਭਾਗ ਦੇ ਅਫ਼ਸਰਾਂ ਵੱਲੋਂ ਅਜਿਹੀਆਂ ਗੱਡੀਆਂ ਨੂੰ ਚੈਕ ਕੀਤਾ ਜਾਂਦਾ ਹੈ ਅਤੇ ਚੈਕ ਕਰਨ ਤੇ ਇਨ੍ਹਾਂ ਦੇ ਚਲਾਨ ਕੀਤੇ ਜਾਂਦੇ ਹਨ। ਜੁਰਮਾਂ ਨੂੰ ਸਮਝੌਤਾ ਫ਼ੀਸ ਲੈ ਕੇ ਨਿਪਟਾਇਆ ਜਾਂਦਾ ਹੈ। ਪੰਜਾਬ ਤੇ ਹਰਿਆਣਾ ਹਾਈਕੋਰਟ ਵੱਲੋਂ ਸਿਵਲ ਰਿੱਟ ਪਟੀਸ਼ਨ ਨੰ: 3979/1998 ਵਿੱਚ ਮਿਤੀ 13-01-2000 ਦੇ ਹੁਕਮਾਂ ਅਨੁਸਾਰ ਮੋਟਰ ਗੱਡੀ ਐਕਟ, 1988 ਦੀ ਧਾਰਾ 192-ਏ ਤਹਿਤ ਕੀਤੇ ਚਲਾਨਾਂ ਦਾ ਨਿਪਟਾਰਾ ਸਿਰਫ ਅਦਾਲਤਾਂ ਵੱਲੋਂ ਕੀਤਾ ਜਾ ਸਕਦਾ ਹੈ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਜੁਰਮਾਂ ਨੂੰ ਸਮਝੌਤਾ ਫ਼ੀਸ ਲੈ ਕੇ ਨਿਪਟਾਇਆ ਜਾਂਦਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਸੇ ਕੋਲੋਂ ਸਮਝੌਤਾ ਫੀਸ ਜੁਰਮਾਨੇ ਦੀ ਵੱਧ ਤੋਂ ਵੱਧ ਕਿੰਨੀ ਲਈ ਗਈ ਹੈ ਅਤੇ ਇਕ ਬੱਸ ਦੇ ਵੱਧ ਤੋਂ ਵੱਧ ਕਿਤਨੇ ਚਲਾਨ ਹੋਏ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਸਵਾਲ ਕੀਤਾ ਹੈ ਕਿ ਚਲਾਨ ਕਿਤਨੇ ਹੋਏ ਹਨ। ਬੱਸ ਦੇ ਵਾਰ-ਵਾਰ ਚਲਾਨ ਹੁੰਦੇ ਹਨ ਪਰ ਇਸ ਦਾ ਮਤਲਬ ਇਹ ਨਹੀਂ ਕਿ ਉਨ੍ਹਾਂ ਕੋਲ ਬੱਸ ਰੂਟ ਦੇ ਪਰਮਿਟ ਨਹੀਂ ਹੁੰਦੇ ਬਲਕਿ ਉਹ ਰੂਟ ਪਰਮਿਟ ਦੀ ਵਾਇਓਲੇਸ਼ਨ ਕਰਕੇ ਫੜੇ ਜਾਂਦੇ ਹਨ ਉਨ੍ਹਾਂ ਦਾ ਚਲਾਨ ਕੀਤਾ ਜਾਂਦਾ ਹੈ ਔਰ ਸਮਝੌਤਾ ਫੀਸ ਲੈ ਕੇ ਛੱਡ ਦਿੱਤਾ ਜਾਂਦਾ ਹੈ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਇੱਕ ਬੱਸ ਦਾ ਵੱਧ ਤੋਂ ਵੱਧ ਕਿੰਨੇ ਵਾਰੀ ਚਲਾਨ ਹੋਇਆ ਹੈ ? ਜੇਕਰ ਉਨ੍ਹਾਂ ਕੋਲ ਰੂਟ ਪਰਮਿਟ ਹੁੰਦਾ ਹੈ ਤਾਂ ਚਲਾਨ ਕਿਸ ਗੱਲ ਦਾ ਹੁੰਦਾ ਹੈ ?

**ਸ੍ਰੀ ਸਪੀਕਰ** : ਕੀ ਤੁਸੀਂ ਪਰਟੀਕੂਲਰ ਬੱਸ ਬਾਰੇ ਪੁੱਛਣਾ ਚਾਹੁੰਦੇ ਹੋ ?

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਿਆ ਹੈ ਕਿ ਵੱਧ ਤੋਂ ਵੱਧ ਸਮਝੌਤੇ ਦੀ ਫੀਸ ਕਿੰਨੀ ਲਈ ਹੈ ?

**ਸ੍ਰੀ ਸਪੀਕਰ** : ਇਹ ਤਾਂ ਇਕ ਲੰਮਾ ਚੌੜਾ ਸਵਾਲ ਹੋ ਜਾਵੇਗਾ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਮੰਤਰੀ ਜੀ ਇਕ ਬੱਸ ਬਾਰੇ ਦੱਸ ਦੇਣ ?

ਮੰਤਰੀ : ਸਪੀਕਰ ਸਾਹਿਬ, ਕਿਸੇ ਤੋਂ 6,000/- ਰੁਪਿਆ, ਕਿਸੇ ਤੋਂ 6,500/- ਰੁ: ਕਿਸੇ ਤੋਂ 10,000/- ਰੁਪਿਆ ਵੀ ਲੈਂਦੇ ਹਾਂ।

ਸਰਦਾਰ ਗੁਰਦੀਪ ਸਿੰਘ ਭੁੱਲਰ : ਸਪੀਕਰ ਸਾਹਿਬ, ਮੰਤਰੀ ਜੀ ਦੱਸਣ ਕਿ ਵੱਧ ਤੋਂ ਵੱਧ ਕਿਤਨਾ ਜੁਰਮਾਨਾ ਹੋਇਆ ਹੈ ? ਦੂਸਰਾ ਮੈਂ ਪੁੱਛਿਆ ਹੈ ਕਿ ਬਿਨਾਂ ਰੂਟ ਜੋ ਬੱਸਾਂ ਚਲਦੀਆਂ ਹਨ, ਉਹ ਕਿੰਨੀਆਂ ਹਨ ?

ਮੰਤਰੀ : ਸਪੀਕਰ ਸਾਹਿਬ, ਸ਼ਾਇਦ ਹੀ ਕੋਈ ਇਹੋ ਜਿਹੀ ਬੱਸ ਹੋਵੇ ਜਿਸ ਦਾ ਇੱਕ ਤੋਂ ਵੱਧ ਵਾਰੀ ਚਲਾਨ ਨਾ ਕੀਤਾ ਗਿਆ ਹੋਵੇ। ਜੋ ਬੱਸਾਂ ਇਲਲੀਗਲ ਚਲਦੀਆਂ ਹਨ, ਉਨ੍ਹਾਂ ਸਵਾਲਾਂ ਬਾਰੇ ਮੈਂ ਬੜੇ ਵਿਸਥਾਰ ਨਾਲ ਦੋ-ਤਿੰਨ ਵਾਰ ਦੱਸ ਚੁੱਕਾ ਹਾਂ। ਅਗਰ ਫਿਰ ਵੀ ਮੈਂਬਰ ਸਾਹਿਬ ਨੂੰ ਕੋਈ ਭੁਲੇਖਾ ਹੈ ਤਾਂ ਉਹ ਮੇਰੇ ਪਾਸ ਆ ਜਾਣ ਤਾਂ ਮੈਂ ਇਨ੍ਹਾਂ ਦੀ ਤਸੱਲੀ ਕਰਵਾ ਦੇਵਾਂਗਾ।

ਸਰਦਾਰ ਗੁਰਦੀਪ ਸਿੰਘ ਭੁੱਲਰ : ਸਪੀਕਰ ਸਾਹਿਬ ਮੰਤਰੀ ਜੀ ਦਾ ਜਵਾਬ ਤਸੱਲੀਬਖਸ਼ ਨਹੀਂ ਆਇਆ। ਜੋ ਬੱਸਾਂ ਰੂਲਜ਼ ਦੀ ਵਾਇਓਲੇਸ਼ਨ ਕਰਦੀਆਂ ਹਨ, ਕੀ ਉਨ੍ਹਾਂ ਨੂੰ ਸਰਕਾਰ ਸਮਝੌਤੇ ਦਾ ਨਾਮ ਦਿੰਦੀ ਹੈ ? ਇਹੋ ਜਿਹੀ ਚੋਰੀ ਨੂੰ ਰੋਕਣ ਲਈ ਕੀ ਸਰਕਾਰ ਕੋਈ ਸਖਤ ਕਾਨੂੰਨ ਬਣਾਵੇਗੀ ਤਾਂਕਿ ਇਹੋ ਜਿਹੀਆਂ ਬੱਸਾਂ ਦੁਬਾਰਾ ਨਾ ਚਲ ਸਕਣ ?

ਸ਼੍ਰੀ ਸਪੀਕਰ : ਬੱਸਾਂ ਦੇ ਕਈ ਦਫਾ ਚਲਾਨ ਹੁੰਦੇ ਹਨ।

ਮੰਤਰੀ : ਸਪੀਕਰ ਸਾਹਿਬ, ਮੈਂ ਇਸ ਬਾਰੇ ਪਹਿਲਾਂ ਹੀ ਦੱਸ ਚੁੱਕਾ ਹਾਂ।

ਸਰਦਾਰ ਸੁਖਵਿੰਦਰ ਸਿੰਘ ਔਲਖ : ਸਪੀਕਰ ਸਾਹਿਬ, ਸਾਲ 1998-99 ਵਿੱਚ ਅਤੇ 1999-2000 ਵਿਚ ਕਿੰਨੀਆਂ ਬੱਸਾਂ ਬਿਨਾਂ ਰੂਟ ਪਰਮਿਟਾਂ ਤੋਂ ਫੜੀਆਂ ਗਈਆਂ ਹਨ ? ਕੀ ਮੰਤਰੀ ਜੀ ਇਸ ਬਾਰੇ ਦੱਸਣਗੇ ?

ਮੰਤਰੀ : ਸਪੀਕਰ ਸਾਹਿਬ, ਮਿਤੀ 27 ਸਤੰਬਰ 1999 ਤੋਂ 1 ਅਪ੍ਰੈਲ, 2000 ਤੱਕ 5428 ਬੱਸਾਂ ਪਕੜੀਆਂ ਹਨ ਜਿਨ੍ਹਾਂ ਕੋਲੋਂ 89,94,137/- ਰੁਪਏ ਵਸੂਲ ਕੀਤੇ ਗਏ ਹਨ। ਮੈਂ ਪਹਿਲਾਂ ਵੀ ਦੱਸ ਚੁੱਕਾ ਹਾਂ ਕਿ ਹਾਈ ਕੋਰਟ ਨੇ ਸਟੇਅ ਕਰ ਦਿੱਤੀ ਹੈ ਅਤੇ ਹੁਣ ਸੀ. ਜੇ. ਐਮ. ਚਲਾਨ ਕਰਦੇ ਹਨ ਅਤੇ ਜੁਰਮਾਨਾ ਕੀਤਾ ਜਾਂਦਾ ਹੈ।

ਸ਼੍ਰੀ ਅਰੁਨੇਸ਼ ਸ਼ਾਕਰ : ਸਪੀਕਰ ਸਾਹਿਬ, ਜਿਸ ਬੱਸ ਵਾਲੇ ਕੋਲ ਕੋਈ ਰੂਟ ਪਰਮਿਟ ਨਹੀਂ ਹੈ, ਉਸ ਦਾ ਤੁਸੀਂ ਕੀ ਕਰਦੇ ਹੋ ? ਮੇਰੇ ਹਲਕੇ ਵਿੱਚ ਐਕਸੀਡੈਂਟ ਦੇ ਨਾਲ ਤਿੰਨ ਬੰਦੇ ਮਰ ਗਏ ਹਨ ਕਿਉਂਕਿ ਉਹ ਬੱਸ ਬਿਨਾਂ ਰੂਟ ਪਰਮਿਟ ਤੋਂ ਸੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਬੱਸਾਂ ਬਿਨਾਂ ਰੂਟ ਪਰਮਿਟ ਤੋਂ ਹਨ ਉਨ੍ਹਾਂ ਦਾ ਤੁਸੀਂ ਕੀ ਉਪਰਾਲਾ ਕਰਦੇ ਹੋ ?

ਮੰਤਰੀ : ਸਪੀਕਰ ਸਾਹਿਬ, ਅਗਰ ਕੋਈ ਖਾਸ ਬੱਸ ਬਿਨਾਂ ਰੂਟ ਪਰਮਿਟ ਤੋਂ ਮੈਂਬਰ ਸਾਹਿਬ ਦੇ ਧਿਆਨ ਵਿੱਚ ਹੈ ਤਾਂ ਇਹ ਮੈਨੂੰ ਦੱਸ ਦੇਣ।

**ਸ੍ਰੀ ਅਰੁਨੇਸ਼ ਸ਼ਾਕਰ** : ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਸਾਰੀਆਂ ਬੱਸਾਂ ਹੀ ਬਿਨਾ ਰੂਟ ਪਰਮਿਟ ਤੋਂ ਚਲਦੀਆਂ ਹਨ । ਜਾਂ ਤਾਂ ਇਹ ਉਨ੍ਹਾਂ ਨੂੰ ਲੀਗਲਾਈਜ਼ ਕਰ ਦੇਣ । (ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

**ਸ੍ਰੀ ਸਪੀਕਰ** : ਇਹ ਕੁਐਸਚਨ ਬਹੁਤ ਡਿਸਕਸ ਹੋ ਚੁੱਕਾ ਹੈ । ਅਗਲਾ ਸਵਾਲ, ਹਾਂ ਜੀ, ਮੈਂਬਰ ਸਾਹਿਬ ।

— —

**ਕਿਲੋਮੀਟਰ ਸਕੀਮ ਅਧੀਨ ਬੱਸਾਂ ਦੀ ਅਲਾਟਮੈਂਟ**

*2048. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕਿਲੋਮੀਟਰ ਸਕੀਮ ਅਧੀਨ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੁਆਰਾ ਪ੍ਰਾਈਵੇਟ ਵਿਅਕਤੀਆਂ ਨੂੰ ਬੱਸਾਂ ਅਲਾਟ ਕਰਨ ਲਈ ਅਪਣਾਈ ਗਈ ਕਸੌਟੀ ਦੇ ਵੇਰਵੇ ਕੀ ਹਨ ?

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਕੀਮ ਅਧੀਨ ਹੁਣ ਤੱਕ ਅਲਾਟ ਕੀਤੀਆਂ ਗਈਆਂ ਬੱਸਾਂ ਦੀ ਗਿਣਤੀ ਕਿੰਨੀ ਹੈ ?

**ਸਰਦਾਰ ਰਘਬੀਰ ਸਿੰਘ** : (ੳ) ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਨੇ 'ਕਿਲੋਮੀਟਰ ਸਕੀਮ' ਤਿਆਰ ਕੀਤੀ ਹੈ, ਜਿਸ ਤਹਿਤ ਪ੍ਰਾਈਵੇਟ ਗੱਡੀਆਂ ਕਿਰਾਏ ਤੇ ਲਈਆਂ ਗਈਆਂ ਹਨ । ਮੋਹਰਬੰਦ ਟੈਂਡਰ ਆਮ ਜਨਤਾ ਤੋਂ ਮੰਗੇ ਗਏ ਸਨ ਤਾਂ ਕਿ ਆਮ ਜਨਤਾ ਇਸ ਸਕੀਮ ਵਿੱਚ ਸ਼ਾਮਲ ਹੋਵੇ ਅਤੇ ਉਨ੍ਹਾਂ ਨੂੰ ਉਨ੍ਹਾਂ ਦੀ ਇੱਛਾ ਮੁਤਾਬਿਕ ਰੇਟ ਭਰਨ ਲਈ ਵੀ ਕਿਹਾ ਗਿਆ ਸੀ । ਘੱਟ ਤੋਂ ਘੱਟ ਰੇਟ 6.95 ਰੁਪਏ ਪ੍ਰਤੀ ਕਿਲੋਮੀਟਰ ਭਰਿਆ ਗਿਆ ਸੀ ਅਤੇ ਇਹੋ ਘੱਟ ਰੇਟ ਮਨਜ਼ੂਰ ਕੀਤਾ ਗਿਆ ਸੀ । ਇਹੋ ਰੇਟ ਫਿਰ ਹੋਰਨਾਂ ਟੈਂਡਰਾਂ ਨੂੰ ਮਨਜ਼ੂਰ ਕਰਨ ਲਈ ਪ੍ਰੇਰਿਆ ਗਿਆ ਅਤੇ ਜਿਨ੍ਹਾਂ ਨੇ ਇਹ ਰੇਟ ਸਵੀਕਾਰ ਕੀਤਾ ਉਨ੍ਹਾਂ ਨੂੰ ਇਸ ਸਕੀਮ ਵਿਚ ਲੈ ਲਿਆ ਗਿਆ ।

(ਅ) ਮਿਤੀ 16 ਮਾਰਚ, 2000 ਤੱਕ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਕੋਲ ਕਿਲੋਮੀਟਰ ਸਕੀਮ ਤਹਿਤ 90 ਗੱਡੀਆਂ ਆ ਚੁੱਕੀਆਂ ਸਨ ਤੇ ਨਾਲ ਹੀ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਅੱਜ ਤੱਕ 102 ਗੱਡੀਆਂ ਪੀ.ਆਰ.ਟੀ.ਸੀ. ਕੋਲ ਚਲਦੀਆਂ ਪਈਆਂ ਹਨ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਪਹਿਲਾਂ ਜਦੋਂ ਐਨੂਅਲ ਰਿਪੋਰਟ ਆਈ ਸੀ, ਬੜਾ ਸੋਹਣਾ ਕਿਹਾ ਸੀ ਕਿ ਟਰਾਂਸਪੋਰਟ ਚਾਹੇ ਕਿੰਨੀ ਮਰਜ਼ੀ ਘਾਟੇ ਵਿਚ ਜਾਵੇ, ਅਸੀਂ ਬੱਸਾਂ ਲੋਕਾਂ ਦੀ ਸਹੂਲਤ ਵਾਸਤੇ ਚਲਾਉਣੀਆਂ ਹੀ ਚਲਾਉਣੀਆਂ ਹਨ । ਫੇਰ ਤਾਂ ਇਹੀ ਹੈ ਕਿ ਜਾਂ ਤਾਂ ਬੱਸਾਂ ਮੁਫਤ ਚਲਾਈ ਜਾਓ । ਇਕ ਪਾਸੇ ਬੱਸਾਂ ਪ੍ਰਾਈਵੇਟ ਕਿਰਾਏ ਤੇ ਲੈ ਕੇ ਵੀ ਚਲਾ ਰਹੇ ਹਨ । ਬੱਸਾਂ ਵਿੱਚ ਪੁਲਿਸ ਦੇ ਮੁਲਾਜ਼ਮ ਤੇ ਹੋਰ ਸਾਰੇ ਸਫਰ ਕਰਦੇ ਹਨ । ਇਸ ਸਕੀਮ ਤਹਿਤ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਦੱਸਿਆ ਹੈ ਕਿ 6.95/- ਰੁਪਏ ਪ੍ਰਤੀ ਕਿਲੋਮੀਟਰ ਦਾ ਰੇਟ ਮਨਜ਼ੂਰ ਕੀਤਾ ਗਿਆ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਹਿਸਾਬ ਨਾਲ ਇਕ ਮਹੀਨੇ ਵਿੱਚ ਕਿੰਨਾ ਖ਼ਰਚਾ ਆਉਂਦਾ ਹੈ ਅਤੇ ਜੇ ਕੋਈ ਨਵੀਂ ਬੱਸ ਹੋਵੇ ਤਾਂ ਉਸ ਦੀ ਵੀਅਰ ਟੀਅਰ ਤੇ ਕੰਡਕਟਰ ਆਦਿ ਦੇ ਖ਼ਰਚੇ ਤੇ ਕਿੰਨਾ ਖ਼ਰਚ ਆਉਂਦਾ ਹੈ ? ਕੀ ਸਰਕਾਰ ਦਾ ਖ਼ਰਚਾ ਇਸ ਸਕੀਮ ਨਾਲ ਇਕ ਮਹੀਨੇ ਵਿਚ ਨਵੀਂ ਬੱਸ ਪਾਉਣ ਨਾਲੋਂ ਘੱਟ ਆਉਂਦਾ ਹੈ ਜਾਂ ਵੱਧ ਆਉਂਦਾ ਹੈ ? ਜੇ ਵੱਧ ਆਉਂਦਾ ਹੈ ਤਾਂ ਕਿੰਨਾ ਵੱਧ ਆਉਂਦਾ ਹੈ ਅਤੇ ਜੇ ਘੱਟ ਆਉਂਦਾ ਹੈ ਤਾਂ ਕਿੰਨਾ ਘੱਟ ਆਉਂਦਾ ਹੈ ?

ਮੰਤਰੀ : ਇਹ ਜਿਹੜੀ ਸਕੀਮ ਚਾਲੂ ਕੀਤੀ ਗਈ ਹੈ, ਇਸ ਵਿਚ ਪ੍ਰਤੀ ਕਿਲੋਮੀਟਰ ਇਕ ਰੁਪਿਆ ਪੀ.ਆਰ.ਟੀ.ਸੀ.ਨੂੰ ਮੁਨਾਫ਼ਾ ਹੁੰਦਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ 102 ਬੱਸਾਂ ਪਾ ਦਿੱਤੀਆਂ ਹਨ। ਇਹ ਕਿਉਂਕਿ ਹੁਣ ਘਾਟੇ ਵਾਲਾ ਕੰਮ ਨਹੀਂ, ਵਾਧੇ ਵਾਲਾ ਕੰਮ ਹੈ। ਇਸ ਸਕੀਮ ਵਿਚ ਇਹ ਹਰ ਸਾਲ ਕਿੰਨੀਆਂ ਬੱਸਾਂ ਐਡ ਕਰਨਗੇ ?

ਮੰਤਰੀ : ਸਪੀਕਰ ਸਾਹਿਬ, ਇਹ ਤਾਂ ਜੀ ਲੋਕਾਂ ਦੀ ਸਹੂਲਤ ਦੇਖਾਂਗੇ ਜਿਸ ਤਰ੍ਹਾਂ ਆਬਾਦੀ ਵਧਦੀ ਜਾਂਦੀ ਹੈ, ਉਸ ਹਿਸਾਬ ਨਾਲ ਲੋਕਾਂ ਨੂੰ ਬੱਸਾਂ ਵਿਚ ਸਫ਼ਰ ਵੀ ਕਰਾਉਣਾ ਹੈ।

---

### ਸਰਕਾਰੀ ਹਾਈ ਸਕੂਲ, ਬ੍ਰਾਹਮਣ ਮਾਜਰਾ ਨੂੰ ਅਪਗ੍ਰੇਡ ਕਰਨਾ

*1994. **ਡਾਕਟਰ ਹਰਬੰਸ ਲਾਲ** : ਕੀ ਜਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰੀ ਹਾਈ ਸਕੂਲ, ਬ੍ਰਾਹਮਣ ਮਾਜਰਾ, ਤਹਿਸੀਲ ਸਰਹਿੰਦ, ਨੂੰ ਸੀਨੀਅਰ ਸੈਕੰਡਰੀ ਸਕੂਲ ਵਜੋਂ ਅਪਗ੍ਰੇਡ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਕੀ ਉਕਤ ਸਕੂਲ ਵਿਚ ਲੋੜੀਂਦਾ ਪੜ੍ਹਾਉਣ ਵਾਲਾ ਅਮਲਾ ਲਗਾਇਆ ਜਾ ਚੁੱਕਾ ਹੈ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਣ ਹਨ ?

**ਸਰਦਾਰ ਤੋਤਾ ਸਿੰਘ** : ਹਾਂ ਜੀ।

ਸਰਕਾਰੀ ਹਾਈ ਸਕੂਲ, ਬ੍ਰਾਹਮਣ ਮਾਜਰਾ, ਤਹਿਸੀਲ ਸਰਹਿੰਦ, ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ ਨੂੰ ਸਾਲ 1996-97 ਦੌਰਾਨ ਅਪਗ੍ਰੇਡ ਕੀਤਾ ਗਿਆ ਸੀ। ਪਰ ਉਸ ਸਮੇਂ ਇਸ ਸਕੂਲ ਲਈ ਟੀਚਿੰਗ ਸਟਾਫ਼ ਦੀਆਂ ਪੋਸਟਾਂ ਮਨਜ਼ੂਰ ਨਹੀਂ ਕਰਵਾਈਆਂ ਗਈਆਂ। ਸਕੂਲਾਂ ਦੀ ਇਹ ਅਪਗ੍ਰੇਡੇਸ਼ਨ ਕੇਵਲ ਪੇਪਰਾਂ ਵਿੱਚ ਹੀ ਰਹੀ। ਇਸ ਸਕੂਲ ਵਿੱਚ +1 ਅਤੇ +2 ਦੀਆਂ ਕਲਾਸਾਂ ਨਹੀਂ ਚਲਦੀਆਂ ਹਨ।

ਹੁਣ ਸਰਕਾਰ ਇਸ ਸਥਿਤੀ ਨੂੰ ਰਿਵੀਊ ਕਰੇਗੀ ਅਤੇ ਫੰਡਜ਼ ਉਪਲੱਬਧ ਹੋਣ ਤੇ ਅਤੇ ਟੀਚਿੰਗ ਸਟਾਫ਼ ਦੀਆਂ ਪੋਸਟਾਂ ਮਨਜ਼ੂਰ ਹੋਣ ਤੇ ਉਚਿਤ ਕਦਮ ਉਠਾਏ ਜਾਣਗੇ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਸਵਾਲ ਦਾ ਜਵਾਬ ਕਾਫੀ ਪਾਜ਼ੇਟਿਵ ਦਿੱਤਾ ਹੈ। ਸਰਹਿੰਦ ਦੇ ਅੰਦਰ ਪਲੱਸ ਟੂ ਦਾ ਸਰਕਾਰੀ ਸਕੂਲ ਕੋਈ ਨਹੀਂ ਹੈ। ਕੀ ਇਸ ਸ਼ੈਸ਼ਨ ਤੋਂ ਪਲੱਸ ਵਨ ਦੀਆਂ ਕਲਾਸਾਂ ਉਥੇ ਸ਼ੁਰੂ ਹੋ ਜਾਣਗੀਆਂ ? ਮੈਂ ਏਨੀ ਐਸ਼ੋਰੈਂਸ ਚਾਹੁੰਦਾ ਹਾਂ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਹਾਊਸ ਵਿਚ ਭਰੋਸਾ ਦੇ ਕੇ ਫਿਰ ਪਿਛੇ ਹਟਿਆ ਜਾਵੇ ਤਾਂ ਇਹ ਯੋਗ ਨਹੀਂ ਹੁੰਦਾ। ਇਸ ਦਾ ਕਾਰਨ ਹੈ ਕਿ 1996-97 ਦੌਰਾਨ ਮਿਤੀ 30 ਦਸੰਬਰ, 1996 ਨੂੰ ਉਸ ਸਮੇਂ ਦੀ ਸਰਕਾਰ ਵਲੋਂ 120 ਸਕੂਲ ਮੈਟ੍ਰਿਕ ਤੋਂ ਸੈਕੰਡਰੀ ਪੱਧਰ ਤੱਕ ਪਲੱਸ ਟੂ ਤੱਕ ਅਪਗ੍ਰੇਡ ਕੀਤੇ ਗਏ ਸਨ। ਹਮੇਸ਼ਾ ਸਕੂਲ ਜਦੋਂ ਅਪਗ੍ਰੇਡ ਕਰਦੇ ਹਾਂ ਤਾਂ ਫਾਈਨਾਂਸ ਡਿਪਾਰਟਮੈਂਟ ਤੋਂ ਮਨਜ਼ੂਰ ਕਰਵਾਇਆ ਜਾਂਦਾ ਹੈ। ਜੇ ਕਿਤੇ ਸਰਪਲੱਸ ਪੋਸਟਾਂ ਹੋਣ ਤਾਂ ਉਥੋਂ ਪੋਸਟਾਂ ਸ਼ਿਫਟ ਕੀਤੀਆਂ ਜਾਂਦੀਆਂ ਹਨ। ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) 120 ਸਕੂਲਾਂ ਵਿਚ ਨਾ ਕੋਈ ਪ੍ਰਿੰਸੀਪਲ ਦੀ ਪੋਸਟ ਦਿੱਤੀ, ਨਾ ਕੋਈ ਲੈਕਚਰਾਰ ਦੀ ਦਿੱਤੀ ਅਤੇ ਨਾ ਹੀ ਕੋਈ ਸੇਵਾਦਾਰ ਦੀ ਦਿੱਤੀ। ਸਿਰਫ ਫੱਟੇ ਲਾਏ ਗਏ। ਇਸ ਲਈ ਮੈਂ ਭਰੋਸਾ ਦਿੰਦਾ ਹਾਂ ਕਿ ਹੁਣ ਅਸੀਂ ਵਿਚਾਰ ਕਰਕੇ ਉਸ ਏਰੀਏ ਵਿਚ ਜਿਸ ਦਾ ਵੀ ਹੱਕ ਬਣਦਾ ਹੋਇਆ, ਉਸ ਨੂੰ ਵੇਖ ਕੇ, ਬੱਚਿਆਂ ਦੀ ਗਿਣਤੀ ਨੂੰ ਵੇਖ ਕੇ ਅਤੇ ਹੋਰ ਸਾਰੀਆਂ ਲੋੜਾਂ ਨੂੰ ਮੁੱਖ ਰੱਖ ਕੇ ਜਦੋਂ ਵੀ ਸਕੂਲ ਅੱਪਗਰੇਡ ਕੀਤੇ, ਉਦੋਂ ਇਸ ਨੂੰ ਵੀ ਹਮਦਰਦੀ ਨਾਲ ਵਿਚਾਰ ਲਿਆ ਜਾਵੇਗਾ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਮੈਂ ਤਾਂ ਸਰਹਿੰਦ ਦੇ ਅੰਦਰ ਬ੍ਰਾਹਮਣ ਮਾਜਰਾ ਦੇ ਸਕੂਲ ਦੀ ਗੱਲ ਕੀਤੀ ਹੈ। ਇਹ ਬੜੀ ਜਾਇਜ਼ ਮੰਗ ਹੈ। ਉਥੇ ਬੱਚਿਆਂ ਦੇ ਪੜ੍ਹਨ ਵਾਸਤੇ +2 ਦਾ ਸਰਕਾਰੀ ਸਕੂਲ ਤਾਂ ਹੈ ਹੀ ਨਹੀਂ। ਮੈਂ ਤਾਂ ਇਹ ਚਾਹੁੰਦਾ ਹਾਂ ਕਿ ਮੰਤਰੀ ਇਹ ਕਹਿ ਦੇਣ ਕਿ ਪਹਿਲੀ ਅਪ੍ਰੈਲ ਤੋਂ ਕਲਾਸਾਂ ਚਾਲੂ ਕਰਾ ਦਿਆਂਗੇ। ਮੈਂ ਇਸ ਗੱਲ ਦੀ ਐਸ਼ਿਓਰੈਂਸ ਚਾਹੁੰਦਾ ਹਾਂ। ਇਨ੍ਹਾਂ ਨੇ ਐਨੀਆਂ ਸਾਰੀਆਂ ਹੋਰ ਗੱਲਾਂ ਦੱਸ ਦਿੱਤੀਆਂ ਹਨ। ਮੈਂ ਤਾਂ ਇੱਕ ਸਕੂਲ ਦੀ ਗੱਲ ਕੀਤੀ ਹੈ, 120 ਸਕੂਲਾਂ ਦੀ ਗੱਲ ਨਹੀਂ ਕੀਤੀ। ਮੈਂ ਤਾਂ ਸਪੇਸੇਫਿਕ ਗੱਲ ਕੀਤੀ ਹੈ ਕਿ ਇਹ ਕਲਾਸਾਂ ਚਾਲੂ ਕਰ ਦੇਣਗੇ :

**ਮੰਤਰੀ** : ਸਪੀਕਰ ਸਾਹਿਬ, ਇਹ ਪੁੱਛਦੇ ਹਨ ਕਿ ਕੀ ਪਹਿਲੀ ਅਪ੍ਰੈਲ ਤੋਂ ਕਲਾਸਾਂ ਚਾਲੂ ਕਰ ਦੇਣਗੇ। ਮੈਨੂੰ ਅਫਸੋਸ ਹੈ ਕਿ ਪਹਿਲੀ ਅਪ੍ਰੈਲ ਤਾਂ ਲੰਘ ਗਈ ਹੈ। ਅੱਜ 4 ਅਪ੍ਰੈਲ ਹੋ ਗਈ ਹੈ।

**ਡਾਕਟਰ ਹਰਬੰਸ ਲਾਲ** : ਕੀ ਇਸ ਸੈਸ਼ਨ ਤੋਂ ਚਾਲੂ ਕਰ ਦਿਓਗੇ ?

**ਮੰਤਰੀ** : ਸਪੀਕਰ ਸਾਹਿਬ, +1 ਦਾ ਸੈਸ਼ਨ ਹਮੇਸ਼ਾਂ ਜੁਲਾਈ ਤੋਂ ਚਾਲੂ ਕੀਤਾ ਜਾਂਦਾ ਹੈ, ਜਦੋਂ ਮੈਟ੍ਰਿਕ ਦਾ ਰਜ਼ਲਟ ਆ ਜਾਂਦਾ ਹੈ ਉਦੋਂ +1 ਕਲਾਸ ਵਿਚ ਬੱਚੇ ਦਾਖਲ ਕੀਤੇ ਜਾਂਦੇ ਹਨ। ਮੈਨੂੰ ਇਹ ਦੀ ਅਫਸੋਸ ਹੈ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਕਿ ਇਹ ਮੇਰਾ ਵੀਰ ਉਦੋਂ ਵੀ ਐਮ.ਐਲ.ਏ. ਸੀ । ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਤੁਸੀਂ ਆਪਣੇ ਹਲਕੇ ਵਿਚ ਇਹ ਸਕੂਲ ਮਨਜ਼ੂਰ ਕਰਵਾਇਆ, ਉਦੋਂ ਤੁਸੀਂ ਵੇਖਿਆ ਨਹੀਂ ਕਿ ਇਸ ਦੇ ਵਾਸਤੇ ਪੋਸਟਾਂ ਵੀ ਹਨ ਜਾਂ ਨਹੀਂ ? ਮੈਨੂੰ ਬੜਾ ਅਫਸੋਸ ਹੈ ਇਸ ਗੱਲ ਦਾ । ਇਕੱਲੇ ਫੱਟੇ ਤੇ ਹੀ ਤੁਸੀਂ ਵਿਰ ਗਏ ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਫਤਹਿਗੜ੍ਹ ਸਾਹਿਬ ਸ਼ਹੀਦਾਂ ਦੀ ਧਰਤੀ ਹੈ, ਗੁਰੂਆਂ ਦੀ ਧਰਤੀ ਹੈ । ਇੱਕ ਸਕੂਲ ਦੀ ਗੱਲ ਹੈ ਅਤੇ ਉਸ ਨੂੰ ਵੀ ਅੱਪ-ਗਰੇਡ ਕਰਨ ਲੱਗਿਆਂ ਇਹ ਮੁੱਕਰ ਗਏ । ਮੈਂ ਇਸ ਗੁਰੂਆਂ ਦੀ ਧਰਤੀ ਨੂੰ ਮੁੱਖ ਰੱਖ ਕੇ ਇਹ ਕਲਾਸਾਂ ਉਸ ਸਕੂਲ ਵਿਚ ਚਾਲੂ ਕਰਵਾਉਣੀਆਂ ਚਾਹੁੰਦਾ ਹਾਂ ਤਾਂ ਕਿ ਉਥੇ ਬੱਚਿਆਂ ਨੂੰ ਸਿੱਖਿਆ ਮਿਲ ਸਕੇ । ਮੈਂ ਪੰਜਵੀਂ ਤੋਂ ਅੱਠਵੀਂ, ਅੱਠਵੀ ਤੋਂ ਦਸਵੀਂ ਅਤੇ ਦਸਵੀਂ ਤੋਂ ਬਾਰ੍ਹਵੀਂ ਕਲਾਸ ਤੱਕ ਸਕੂਲ ਅੱਪਗਰੇਡ ਕਰਵਾਏ । ਉਥੇ ਬੱਚੇ ਆਲੇ-ਦੁਆਲੇ ਰੁਲਦੇ ਫਿਰਦੇ ਹਨ । ਉਹ ਕਦੀ ਕਿਤੇ ਅਤੇ ਕਦੀ ਕਿਤੇ ਜਾਂਦੇ ਹਨ । ਉਹ ਸ਼ਹੀਦਾਂ ਦੀ ਧਰਤੀ ਹੈ......।

**ਸ਼੍ਰੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਬੈਠੋ । ਅਗਲਾ ਸਵਾਲ ।

---

**ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿਚ ਪੈਂਦੇ ਪੁਰਾਣੇ ਸ਼ੇਰ ਸ਼ਾਹ ਸੂਰੀ ਮਾਰਗ ਦੀ ਉਸਾਰੀ**

*1993, **ਡਾਕਟਰ ਹਰਬੰਸ ਲਾਲ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਿਚ ਪੈਂਦੇ ਪੁਰਾਣੇ ਸ਼ੇਰ ਸ਼ਾਹ ਸੂਰੀ ਮਾਰਗ (ਜੀ.ਟੀ. ਰੋਡ) ਦੀ ਕੋਈ ਨਿਸ਼ਾਨਦੇਹੀ ਕੀਤੀ ਗਈ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਸਰਕਾਰ ਦੀ ਉਕਤ ਮਾਰਗ ਨੂੰ ਉਸਾਰਨ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੀ ਚੌੜਾਈ ਕਿੰਨੀ ਹੈ ਅਤੇ ਇਸ ਦੇ ਕਦੋਂ ਤੱਕ ਉਸਾਰੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਅਜਾਇਬ ਸਿੰਘ ਮੁਖਮੈਲਪੁਰਾ** (ਰਾਜ ਮੰਤਰੀ, ਲੋਕ ਨਿਰਮਾਣ (ਭਵਨ ਤੇ ਮਾਰਗ): (ੳ) ਹਾਂ ਜੀ, ਇਸ ਮਾਰਗ ਦੇ ਕੁਝ ਭਾਗ ਦੀ ਨਿਸ਼ਾਨਦੇਹੀ ਮਾਰਚ, 1996 ਵਿਚ ਕੀਤੀ ਗਈ ਸੀ ।

(ਅ) ਇਸ ਮਾਰਗ ਨੂੰ ਉਸਾਰਨ ਹਿੱਤ ਹਾਲ ਦੀ ਘੜੀ ਸਰਕਾਰ ਦੀ ਕੋਈ ਤਜਵੀਜ਼ ਨਹੀਂ ਹੈ ਜੀ ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਇਹ ਜਿਹੜੀ ਫਤਹਿਗੜ੍ਹ ਸਾਹਿਬ ਜ਼ਿਲ੍ਹੇ ਅੰਦਰ ਸੜਕ ਹੈ ਜਿਸ ਨੂੰ ਸ਼ੇਰ ਸ਼ਾਹ ਸੂਰੀ ਮਾਰਗ ਕਿਹਾ ਜਾਂਦਾ ਹੈ, ਇਸ ਬਾਰੇ ਇਨ੍ਹਾਂ ਨੇ ਦੱਸਿਆ ਹੈ ਕਿ 1996 ਵਿਚ ਇਸਦੀ ਮਿਣਤੀ ਹੋਈ ਸੀ । ਮੈਂ ਇਨ੍ਹਾਂ ਤੋਂ

ਇਹ ਜਾਨਣਾ ਚਾਹੁੰਦਾ ਹਾਂ ਕਿ ਇਸ ਦੀ ਲੰਬਾਈ ਕਿੰਨੀ ਹੈ ਅਤੇ ਹੁਣ ਇਸ ਸਥਾਨ ਤੇ ਗੌਰਮਿੰਟ ਦਾ ਕਬਜ਼ਾ ਹੈ ਜਾਂ ਕਿ ਕਿਸੇ ਹੋਰ ਦਾ ? ਇਸ ਮਾਰਗ ਤੇ ਕਿਸ ਦਾ ਕਬਜ਼ਾ ਹੈ ? ਇਸ ਸ਼ੇਰ ਸ਼ਾਹ ਸੂਰੀ ਮਾਰਗ ਤੇ ਕਿਸ ਦਾ ਕਬਜ਼ਾ ਹੈ ਅਤੇ ਸਾਰੇ ਫਤਹਿਗੜ੍ਹ ਸਾਹਿਬ ਜ਼ਿਲ੍ਹੇ ਵਿਚ ਇਸ ਦੀ ਕਿੰਨੀ ਲੰਬਾਈ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਸ ਮਾਰਗ ਦੀ ਜਿਸ ਨੂੰ ਕਿ ਸ਼ੇਰ ਸ਼ਾਹ ਸੂਰੀ ਮਾਰਗ ਕਿਹਾ ਜਾਂਦਾ ਹੈ, ਫਤਹਿਗੜ੍ਹ ਸਾਹਿਬ ਜ਼ਿਲ੍ਹੇ ਵਿਚ ਕੁੱਲ ਲੰਬਾਈ 17.35 ਕਿਲੋਮੀਟਰ ਹੈ ਜੋ ਕਿ 'ਟੀ' ਜੰਕਸ਼ਨ ਗੁਰਦੁਆਰਾ ਜੋਤੀ ਸਰੂਪ ਤੋਂ ਲੈ ਕੇ ਪਿੰਡ ਹੰਸਾਲੀ ਤੱਕ ਹੈ । ਉਸ ਤੋਂ ਬਾਅਦ ਜ਼ਿਲ੍ਹੇ ਦੀ ਹੱਦ ਤੱਕ ਇਹ ਮਾਰਗ ਜਾਂਦਾ ਹੈ । ਹੁਣ ਇਸ 'ਟੀ' ਜੰਕਸ਼ਨ ਤੋਂ ਪਿੰਡ ਹੰਸਾਲੀ ਤੱਕ 10.10 ਕਿਲੋਮੀਟਰ ਹਿੱਸੇ ਦੀ ਨਿਸ਼ਾਨਦੇਹੀ ਮਾਰਚ, 1996 ਵਿਚ ਕੀਤੀ ਗਈ ਸੀ ਔਰ ਬਾਕੀ ਦਾ ਹਿੱਸਾ ਜੋ ਪਿੰਡ ਹੰਸਾਲੀ ਤੋਂ ਜ਼ਿਲ੍ਹੇ ਦੀ ਹੱਦ ਤੱਕ ਹੈ, ਉਹ 7.25 ਕਿਲੋਮੀਟਰ ਹੈ ਅਤੇ ਉਸ ਦੀ ਨਿਸ਼ਾਨਦੇਹੀ ਅਜੇ ਤੱਕ ਕੋਈ ਨਹੀਂ ਹੋਈ ।

**ਡਾਕਟਰ ਹਰਬੰਸ ਲਾਲ :** ਸਪੀਕਰ ਸਾਹਿਬ, ਇਹ ਸ਼ੇਰ ਸ਼ਾਹ ਸੂਰੀ ਮਾਰਗ ਫਤਹਿਗੜ੍ਹ ਸਾਹਿਬ ਜ਼ਿਲ੍ਹੇ ਨੂੰ ਬੜੀ ਚੰਗੀ ਤਰ੍ਹਾਂ ਲਿੰਕ ਕਰਦਾ ਹੈ । ਇਹ ਜ਼ਿਲ੍ਹਾ ਨਵਾਂ ਬਣਿਆ ਹੈ ਅਤੇ ਲੋਕਾਂ ਨੂੰ ਆਉਣ ਜਾਣ ਵਿਚ ਇਸ ਮਾਰਗ ਦੇ ਬਣਨ ਨਾਲ ਬਹੁਤ ਸਹੂਲਤ ਹੋਵੇਗੀ । ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬਾਕੀ ਰਹਿੰਦੇ ਹਿੱਸੇ ਦੀ ਮਿਣਤੀ ਕਦੋਂ ਤੱਕ ਕਰਾਈ ਜਾਵੇਗੀ ਤਾਂ ਕਿ ਅਗਲੀ ਜਿਹੜੀ ਮਾਰਗ ਬਣਾਉਣ ਦੀ ਕਾਰਵਾਈ ਹੈ, ਉਹ ਕੀਤੀ ਜਾ ਸਕੇ ?

**ਰਾਜ ਮੰਤਰੀ :** ਇਹ ਮਿਣਤੀ ਜਲਦੀ ਕਰਾ ਲਵਾਂਗੇ ਲੇਕਿਨ ਇਸ ਨੂੰ ਬਣਾਉਣ ਦੀ ਕੋਈ ਸਕੀਮ ਅਜੇ ਤੱਕ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

---

### ਜਲੰਧਰ ਅਤੇ ਮਾਨਸਾ ਜ਼ਿਲ੍ਹਿਆਂ ਵਿਚ ਸਿਵਲ ਡਿਸਪੈਂਸਰੀਆਂ ਵਿਚ ਆਸਾਮੀਆਂ ਨੂੰ ਭਰਨਾ

*1733. (1) ਸਰਦਾਰ ਗੁਰਦੀਪ ਸਿੰਘ ਭੁੱਲਰ
(2) ਸਰਦਾਰ ਸੁਖਵਿੰਦਰ ਸਿੰਘ ਔਲਖ } : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜਲੰਧਰ ਅਤੇ ਮਾਨਸਾ ਜ਼ਿਲ੍ਹਿਆਂ ਵਿਚ ਇਸ ਸਮੇਂ ਸਿਵਲ ਡਿਸਪੈਂਸਰੀਆਂ ਦੀ ਗਿਣਤੀ ਕਿੰਨੀ-ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਡਿਸਪੈਂਸਰੀਆਂ ਲਈ ਡਾਕਟਰਾਂ ਅਤੇ ਦੂਜੇ ਅਮਲੇ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦੀ ਅੱਡ-ਅੱਡ ਗਿਣਤੀ ਕਿੰਨੀ ਹੈ;

[ਸਰਦਾਰ ਗੁਰਦੀਪ ਸਿੰਘ ਭੁੱਲਰ]

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਹਰ ਇੱਕ ਜ਼ਿਲ੍ਹੇ ਦੀਆਂ ਵੱਖ-ਵੱਖ ਡਿਸਪੈਂਸਰੀਆਂ ਵਿਚ ਖਾਲੀ ਪਈਆਂ ਆਸਾਮੀਆਂ ਦੀ ਗਿਣਤੀ ਕਿੰਨੀ-ਕਿੰਨੀ ਹੈ ਅਤੇ ਉਕਤ ਖਾਲੀ ਪਈਆਂ ਆਸਾਮੀਆਂ ਦੇ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ ?

**ਡਾਕਟਰ ਬਲਦੇਵ ਰਾਜ ਚਾਵਲਾ** : (ੳ) ਜ਼ਿਲ੍ਹਾ ਜਲੰਧਰ ਅਤੇ ਮਾਨਸਾ ਵਿੱਚ ਸਿਵਲ ਡਿਸਪੈਂਸਰੀਆਂ ਦੀ ਗਿਣਤੀ ਕ੍ਰਮਵਾਰ 16 ਅਤੇ 1 ਹੈ ।

(ਅ) ਭਾਗ (ੳ) ਵਿਚ ਦਰਸਾਈਆਂ ਡਿਸਪੈਂਸਰੀਆਂ ਵਿਚ ਡਾਕਟਰਾਂ ਅਤੇ ਦੂਜੇ ਅਮਲੇ ਦੀਆਂ ਮਨਜ਼ੂਰਸ਼ੁਦਾ ਆਸਾਮੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:—

| ਜ਼ਿਲ੍ਹਾ | ਡਾਕਟਰ | ਫਾਰਮਾਸਿਸਟ | ਐਮ.ਪੀ. ਡਬਲਿਯੂ. ਫੀਮੇਲ | ਦਰਜਾ ਚਾਰ/ ਸਫ਼ਾਈ ਸੇਵਕ |
|---|---|---|---|---|
| ਜਲੰਧਰ .. | 16 | 16 | 16 | 30 |
| ਮਾਨਸਾ .. | 1 | 1 | 1 | 1 |

(ੲ) ਨਿੱਲ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਜਲੰਧਰ ਵਿੱਚ 16 ਡਿਸਪੈਂਸਰੀਆਂ ਹਨ ਅਤੇ ਮਾਨਸਾ ਵਿੱਚ ਇੱਕ ਹੈ । ਮੈਨੂੰ ਇਸ ਬਾਰੇ ਪਤਾ ਨਹੀਂ ਲਗਦਾ ਸ਼ਾਇਦ ਸ਼ਬਦਾਂ ਵਿੱਚ ਕੋਈ ਹੇਰ ਫੇਰ ਹੈ । ਡਿਸਪੈਂਸਰੀ ਕੀ ਹੁੰਦੀ ਹੈ ਔਰ ਹਸਪਤਾਲ ਕੀ ਹੁੰਦਾ ਹੈ ਅਤੇ ਇਨ੍ਹਾਂ ਦੀਆਂ ਕਿੰਨੀਆਂ ਕਿਸਮਾਂ ਹਨ ? ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਜੀ ।

**ਮੰਤਰੀ** : ਸਪੀਕਰ ਸਾਹਿਬ, ਸਵਾਲ ਬੜਾ ਕਲੀਅਰ ਸੀ ਔਰ ਮੈਂ ਉਸ ਦਾ ਜਵਾਬ ਵੀ ਦੇ ਦਿੱਤਾ ਹੈ ਬਾਕੀ ਜੋ ਇਨ੍ਹਾਂ ਨੇ ਕਿਹਾ ਹੈ ਮੈਂ ਉਸ ਬਾਰੇ ਵੀ ਇਨ੍ਹਾਂ ਦੀ ਜਾਣਕਾਰੀ ਲਈ ਦੱਸ ਦਿੰਦਾ ਹਾਂ ਕਿ ਜਿਨ੍ਹਾਂ ਇਲਾਕਿਆਂ ਦੀ ਆਬਾਦੀ 30,000 ਹੈ ਉਥੇ ਹੈਲਥ ਸੈਂਟਰ ਹੈ । ਇਹ ਲਗਭਗ ਰੂਰਲ ਏਰੀਆਜ਼ ਵਿੱਚ ਹੁੰਦਾ ਹੈ । ਇਸੇ ਤਰ੍ਹਾਂ ਹੀ ਕਮਿਊਨਿਟੀ ਹੈਲਥ ਸੈਂਟਰ ਜਿਹੜੇ ਹਨ, ਉਹ ਇਕ ਲੱਖ ਦੀ ਆਬਾਦੀ ਤੋਂ ਉਪਰ ਵਾਲੇ ਇਲਾਕੇ ਨੂੰ ਦਿੱਤੇ ਜਾਂਦੇ ਹਨ। ਇਸੇ ਤਰ੍ਹਾਂ ਹੀ ਸਬਸਿਡਰੀ ਹੈਲਥ ਸੈਂਟਰ ਜਿਨ੍ਹਾਂ ਇਲਾਕਿਆਂ ਦੀ ਆਬਾਦੀ 10,000 ਦੀ ਹੁੰਦੀ ਹੈ, ਉਸ ਨੂੰ ਸਬ-ਸਿਡਰੀ ਹੈਲਥ ਸੈਂਟਰ ਦਿੰਦੇ ਹਾਂ । 5,000 ਦੀ ਆਬਾਦੀ ਵਾਲੇ ਵਿੱਚ ਇੱਕ ਸਬ-ਸੈਂਟਰ ਹੁੰਦਾ ਹੈ । ਇਹ ਸਾਰੇ ਪੰਜਾਬ ਅੰਦਰ ਚੱਲ ਰਹੇ ਹਨ । ਜਿਹੜਾ ਇਨ੍ਹਾਂ ਦੇ ਸਵਾਲ ਨਾਲ ਸਬੰਧਿਤ ਹੈ, ਉਸ ਅਨੁਸਾਰ ਜਲੰਧਰ ਜ਼ਿਲ੍ਹੇ ਵਿੱਚ 16 ਡਿਸਪੈਂਸਰੀਆਂ ਹਨ, 1 ਸਿਵਲ ਡਿਸਪੈਂਸਰੀ ਹੈ ਅਤੇ 90 ਹੋਰ ਹੈਲਥ ਸੈਂਟਰ ਕੰਮ ਕਰਦੇ ਹਨ । 26 ਪ੍ਰਾਇਮਰੀ ਹੈਲਥ ਸੈਂਟਰ ਏਰੀਆ ਵਿਚ ਕੰਮ ਕਰਦੇ

ਹਨ । 5 ਅਰਬਨ ਦੇ ਵਿਚ ਹਨ । ਇਸ ਤਰ੍ਹਾਂ ਟੋਟਲ 31 ਪ੍ਰਾਇਮਰੀ ਹੈਲਥ ਸੈਂਟਰ ਜਲੰਧਰ ਅਦਰ ਚਲਦੇ ਪਏ ਹਨ । ਮਾਨਸਾ ਵਿੱਚ ਸਬ-ਸਿਡਰੀ ਹੈਲਥ ਸੈਂਟਰ 37 ਹਨ ਇਸੇ ਤਰ੍ਹਾਂ ਹੀ ਪ੍ਰਾਇਮਰੀ ਹੈਲਥ ਸੈਂਟਰ (30,000 ਦੀ ਆਬਾਦੀ ਵਾਲੇ ਲਈ) 15 ਹਨ, ਅਰਬਨ ਇਕ ਹੈ । ਟੋਟਲ 16 ਸੈਂਟਰ ਮਾਨਸਾ ਵਿੱਚ ਕੰਮ ਕਰਦੇ ਹਨ ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਜਿਵੇਂ ਮੰਤਰੀ ਸਾਹਿਬ ਨੇ ਕਿਸੇ ਨੂੰ ਪ੍ਰਾਇਮਰੀ ਹੈਲਥ ਸੈਂਟਰ ਕਹਿ ਦਿੱਤਾ, ਕਿਸੇ ਨੂੰ ਸਿਵਲ ਡਿਸਪੈਂਸਰੀ ਕਹਿ ਦਿੱਤਾ ਜਿਵੇਂ ਜਿਹੜੀ ਹੁਣ ਡਿਟੇਲ ਇਨ੍ਹਾਂ ਨੇ ਦਿੱਤੀ ਹੈ ਜੇ ਕਿਤੇ ਇਹ ਪਹਿਲਾ ਹੀ ਦੇ ਦਿੰਦੇ ਤਾਂ ਚੰਗੀ ਤਰ੍ਹਾਂ ਪ੍ਰਸ਼ਨ ਪੁੱਛਿਆ ਜਾ ਸਕਦਾ ਸੀ । ਹੁਣ ਮੈਂ ਉਸ ਪਾਸ ਨਹੀਂ ਪੈਣਾ ਚਾਹੁੰਦਾ, ਗਿਣਤੀ ਜ਼ਿਆਦਾ ਹੈ । ਸਪੀਕਰ ਸਾਹਿਬ, ਜਿਹੜੀਆਂ ਇਨ੍ਹਾਂ ਵਾਸਤੇ ਸੈਂਕਸ਼ਨਡ ਪੋਸਟਾਂ ਹਨ ਕੀ ਉਥੇ ਸਟਾਫ ਪੂਰਾ ਤਾਇਨਾਤ ਹੈ ਕਿਉਂਕਿ ਪਿੰਡਾਂ ਦੀ ਜੋ ਹਾਲਤ ਹੈ, ਉਹ ਬਹੁਤ ਮਾੜੀ ਹੈ । ਪ੍ਰਾਇਮਰੀ ਹੈਲਥ ਸੈਂਟਰ ਜਾਂ ਡਿਸਪੈਂਸਰੀਆਂ ਜੋ ਹਨ, ਉਥੇ ਬਹੁਤ ਸਾਰੀਆਂ ਪੋਸਟਾਂ ਖਾਲੀ ਪਈਆਂ ਹਨ, ਹੋਰ ਬਾਕੀ ਸਟਾਫ ਵੀ ਨਹੀਂ ਹੈ । ਮੈਂ ਮੰਤਰੀ ਜੀ ਤੋਂ ਭਰੋਸਾ ਲੈਣਾ ਚਾਹੁੰਦਾ ਹਾਂ ਕਿ ਡਾਕਟਰ ਜਾਂ ਹੋਰ ਜਿਹੜਾ ਸਟਾਫ ਹੈ ਉਹ ਕਦੋਂ ਤੱਕ ਪੂਰਾ ਕਰ ਦਿੱਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਵੈਸੇ ਤਾਂ ਸਟਾਫ ਪੂਰਾ ਹੈ । ਇਹ ਪਾਰਟੀਕੂਲਰ ਦੱਸਣ ਕਿ ਕਿਹੜੀ ਜਗ੍ਹਾ ਦੀ ਇਹ ਗੱਲ ਕਰ ਰਹੇ ਹਨ ?

**ਸਰਦਾਰ ਗੁਰਦੀਪ ਸਿੰਘ ਭੁੱਲਰ** : ਮੈਂ ਜਲੰਧਰ ਦੀ ਗੱਲ ਕਰਦਾ ਹਾਂ ਜੀ ।

**ਮੰਤਰੀ** : ਸਪੀਕਰ ਸਾਹਿਬ, ਜਲੰਧਰ ਵਿਚ ਸਾਰੀਆਂ ਦੀਆਂ ਸਾਰੀਆਂ ਪੋਸਟਾਂ ਫਿਲ-ਅੱਪ ਕੀਤੀਆਂ ਹੋਈਆਂ ਹਨ ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਮੈਂ ਜਲੰਧਰ ਵਿਖੇ ਰੂਰਲ ਦੀ ਗੱਲ ਕੀਤੀ ਹੈ ਜੀ ।

**ਮੰਤਰੀ** : ਜਿੱਥੇ ਪੋਸਟਾਂ ਖਾਲੀ ਹਨ, ਉਸ ਜਗ੍ਹਾ ਦਾ ਨਾਂ ਇਹ ਦੱਸ ਦੇਣ, ਉਹ ਪੂਰੀਆਂ ਕਰ ਦਿੱਤੀਆਂ ਜਾਣਗੀਆਂ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਮਾਨਸਾ ਬਾਰੇ ਦੱਸਿਆ ਹੈ ਕਿ ਇੱਕ ਉਥੇ ਸਿਵਲ ਡਿਸਪੈਂਸਰੀ ਹੈ, ਮੈਂ ਜਾਣਨਾ ਚਾਹੁੰਦਾ ਹਾਂ ਕਿ ਇਹ ਕਿੱਥੇ ਹੈ ? ਉਸ ਦਾ ਨਾਂ ਦੱਸ ਦੇਣ ਜੀ ।

**ਮੰਤਰੀ** : ਇਹ ਮਾਨਸਾ ਦੇ ਅੰਦਰ ਹੀ ਹੈ ਜੀ ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ .

**ਸ੍ਰੀ ਸਪੀਕਰ** : ਇਹ ਮਾਨਸਾ ਅਤੇ ਜਲੰਧਰ ਨਾਲ ਸਬੰਧਤ ਸਵਾਲ ਹੈ, ਗੁਰਦਾਸਪੁਰ ਦਾ ਨਹੀਂ ਹੈ ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਮੈਂ ਜਨਰਲ ਸਵਾਲ ਕਰ ਰਿਹਾ ਹਾਂ ਕਿ ਕੀ ਪਿੰਡਾਂ ਵਿੱਚ ਜਿਹੜੀਆਂ ਡਿਸਪੈਂਸਰੀਆਂ ਹਨ; ਉਥੇ ਸਟਾਫ ਪੂਰਾ ਹੈ, ਕਿਉਂਕਿ ਰਾਤ ਨੂੰ ਕਿਤੇ ਕੋਈ ਡਾਕਟਰ ਡਿਊਟੀ ਤੇ ਨਹੀਂ ਹੁੰਦਾ ?

**ਸ੍ਰੀ ਸਪੀਕਰ** : ਨਹੀਂ ਜੀ, ਮਾਨਸਾ, ਜਲੰਧਰ ਬਾਰੇ ਜੇ ਕੋਈ ਗੱਲ ਹੈ ਤਾਂ ਪੁੱਛ ਲਓ, ਨਹੀਂ ਤਾਂ ਅਗਲਾ ਸਵਾਲ ।

---

**ਰਾਜ ਵਿਚ ਮੁੱਢਲੇ ਸਿਹਤ ਕੇਂਦਰਾਂ ਦੀ ਗਿਣਤੀ**

*1817. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਦਿਹਾਤੀ ਅਤੇ ਸ਼ਹਿਰੀ ਖੇਤਰਾਂ ਵਿਚ ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਦੁਆਰਾ ਚਲਾਏ ਜਾ ਰਹੇ ਮੁੱਢਲੇ ਸਿਹਤ ਕੇਂਦਰਾਂ ਦੀ ਜ਼ਿਲ੍ਹਾਵਾਰ ਵੱਖ-ਵੱਖ ਗਿਣਤੀ ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਮੁੱਢਲੇ ਸਿਹਤ ਕੇਂਦਰਾਂ ਵਿਚੋਂ ਸਰਕਾਰੀ ਇਮਾਰਤਾਂ ਅਤੇ ਕਿਰਾਏ ਤੇ ਲਈਆਂ ਇਮਾਰਤਾਂ ਵਿਚ ਚਲਾਏ ਜਾ ਰਹੇ ਕੇਂਦਰਾਂ ਦੀ ਜ਼ਿਲ੍ਹਾਵਾਰ ਵੱਖ-ਵੱਖ ਗਿਣਤੀ ਕਿੰਨੀ ਹੈ ;

(ੲ) ਕੀ ਉਪਰੋਕਤ ਭਾਗ (ਅ) ਵਿਚ ਵਰਣਿਤ ਮੁੱਢਲੇ ਸਿਹਤ ਕੇਂਦਰਾਂ ਵਿਚੋਂ ਕੋਈ ਕੇਂਦਰਾਂ ਦੀਆਂ ਇਮਾਰਤਾਂ ਵਰਤੋਂ ਲਈ ਅਸੁਰੱਖਿਅਤ ਕਰਾਰ ਦਿੱਤੀਆਂ ਗਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿਚੋਂ ਹਰ ਇਕ ਇਮਾਰਤ ਕਿਸ ਮਿਤੀ ਨੂੰ ਅਸੁਰੱਖਿਅਤ ਕਰ ਦਿੱਤੀ ਗਈ ਸੀ ਅਤੇ ਸਰਕਾਰ ਦੁਆਰਾ ਇਸ ਸਬੰਧ ਵਿਚ ਕੀਤੇ ਗਏ ਬਦਲਵੇਂ ਪ੍ਰਬੰਧਾਂ ਦਾ ਵੇਰਵਾ ਕੀ ਹੈ ?

**ਡਾਕਟਰ ਬਲਦੇਵ ਰਾਜ ਚਾਵਲਾ** : (ੳ) ਵੇਰਵੇ ਸਦਨ ਦੀ ਮੇਜ਼ ਤੇ ਅਨੁਲਗ 'ਏ' ਅਨੁਸਾਰ ਰੱਖੇ ਜਾਂਦੇ ਹਨ ।

(ਅ) ਕੋਈ ਵੀ ਪ੍ਰਾਇਮਰੀ ਹੈਲਥ ਸੈਂਟਰ ਕਿਸੇ ਵੀ ਜ਼ਿਲ੍ਹੇ ਵਿੱਚ ਕਿਰਾਏ ਦੀ ਬਿਲਡਿੰਗ ਵਿੱਚ ਨਹੀਂ ਚਲ ਰਿਹਾ ।

(ੲ) ਹਾਂ ਜੀ । ਕੇਵਲ ਇੱਕ ਮਿੰਨੀ ਪ੍ਰਾਇਮਰੀ ਹੈਲਥ ਸੈਂਟਰ ਟਿਉਣਾ (ਬਠਿੰਡਾ) ਦੀ ਬਿਲਡਿੰਗ ਮਿਤੀ 5-4-99 ਤੋਂ ਅਸੁਰੱਖਿਅਤ ਡਿਕਲੇਅਰ ਕੀਤੀ ਹੋਈ ਹੈ । ਇਸ ਵੇਲੇ ਇਹ ਪ੍ਰਾਇਮਰੀ ਹੈਲਥ ਸੈਂਟਰ, ਸਬ-ਸੈਂਟਰ ਦੀ ਬਿਲਡਿੰਗ ਵਿੱਚ ਕੰਮ ਕਰ ਰਿਹਾ ਹੈ ।

## ANNEXURE "A"

| Sr. No. | Name of District | Rural | Urban | Total |
|---|---|---|---|---|
| 1 | 2 | 3 | 4 | 5 |
| 1. | Amritsar | 52 | 6 | 58 |
| 2. | Bathinda | 22 | 2 | 24 |
| 3. | Faridkot | 10 | 0 | 10 |
| 4. | Fatehgarh Sahib | 14 | 0 | 14 |
| 5. | Ferozepur | 40 | 4 | 44 |

| 1 | 2 | 3 | 4 | 5 |
|---|---|---|---|---|
| 6. | Gurdaspur | 42 | 1 | 43 |
| 7. | Hoshiarpur | 34 | 3 | 37 |
| 8. | Jalandhar | 26 | 5 | 31 |
| 9. | Kapurthala | 11 | 3 | 14 |
| 10. | Ludhiana | 34 | 5 | 39 |
| 11. | Muktsar | 17 | 0 | 17 |
| 12. | Mansa | 15 | 1 | 16 |
| 13. | Moga | 17 | 0 | 17 |
| 14. | Nawan Shahar | 16 | 1 | 17 |
| 15. | Patiala | 36 | 1 | 37 |
| 16. | Ropar | 22 | 1 | 23 |
| 17. | Sangrur | 37 | 6 | 43 |
| | | 445 | 39 | 484 |

श्रीमती लक्ष्मी कांता चावला: स्पीकर साहिब, मैं मंत्री जी से यह पूछना चाहती हूँ कि प्राथमिक चिकित्सा को शहरों में न खोलने की सरकार की कोई स्कीम है ? 16 लाख की आबादी में अमृतसर में छ: प्राथमिक चिकित्सा केंद्र हैं । फरीदकोट और फतेहगढ़ साहिब में कोई नहीं, मोगा में कोई नहीं । पटियाला इतना बड़ा शहर है वहां एक है । इस लिए मैं यह पूछना चाहती हूं कि प्राथमिक चिकित्सा केन्द्र खोलने की सरकार की क्या नीति है और शहरों में प्राथमिक चिकित्सा केंद्र क्यों नहीं खोले जा रहे ?

**ਮੰਤਰੀ**: ਸਪੀਕਰ ਸਾਹਿਬ, ਇਸ ਤਰ੍ਹਾਂ ਦੀ ਸਰਕਾਰ ਦੀ ਕੋਈ ਯੋਜਨਾ ਨਹੀਂ ਹੈ ਕਿ ਸ਼ਹਿਰਾਂ ਵਿਚ ਡਿਸਪੈਂਸਰੀਆ ਨਹੀਂ ਖੋਲ੍ਹੀਆਂ ਜਾਣੀਆਂ । ਉਥੇ ਇਸ ਕਰਕੇ ਘੱਟ ਖੋਲ੍ਹੀਆਂ ਜਾਂਦੀਆਂ ਹਨ ਕਿਉਂਕਿ ਸ਼ਹਿਰਾਂ ਵਿਚ ਪਹਿਲਾਂ ਹੀ ਹਸਪਤਾਲ ਅਤੇ ਸਿਵਲ ਹਸਪਤਾਲ ਖੁੱਲ੍ਹੇ ਹੋਏ ਹੁੰਦੇ ਹਨ । ਛੋਟੇ ਸ਼ਹਿਰਾਂ ਵਿਚ ਜ਼ਰੂਰਤ ਅਨੁਸਾਰ ਹੀ ਪ੍ਰਾਇਮਰੀ ਹੈਲਥ ਸੈਂਟਰ ਖੁਲ੍ਹੇ ਜਾਂਦੇ ਹਨ ।

श्रीमती लक्ष्मी कांता चावला. स्पीकर साहिब, शहरों में कम चिकित्सा केन्द्र खोले जाते हैं और जहां पर जरूरत है वहां पर मंत्री जी ने बताया है कि हैल्थ सैन्टर खोले जाते हैं । शहरों में स्लम बस्तियां हैं या सेवा बस्तियां हैं जहां से अस्पताल 3-4 किलोमीटर दूर पड़ते हैं, आपने प्राईवेट नर्सिंग होम छोड़ दिये हैं । मैं पूछना चाहती हूं कि क्या वहां पर शहरों में इस वर्ष यानि 2000-2001 में प्राथमिक चिकित्सा केन्द्र खोले जायेंगे ?

ਮੰਤਰੀ : ਸਪੀਕਰ ਸਾਹਿਬ, ਯੋਜਨਾ ਤਾਂ ਇਹ ਹੈ ਕਿ ਇਸ ਸਾਲ ਸਾਰੇ ਪੰਜਾਬ ਵਿਚ 10 ਸੈਂਟਰ ਖੋਲ੍ਹੇ ਜਾਣ ਪਰ ਬਜਟ ਦੀ ਕਮੀ ਹੋਣ ਕਰਕੇ ਉਨ੍ਹਾਂ ਦੇ ਪੂਰਾ ਹੋਣ ਦਾ ਵੀ ਖਦਸ਼ਾ ਹੈ ; ਉਹ ਖੁਲ੍ਹਣੇ ਤਾਂ ਚਾਹੀਦੇ ਹਨ ਪਰ ਸਵਾਲ ਬਜਟ ਦੇ ਨਾਲ ਜੁੜਿਆ ਹੋਇਆ ਹੈ ।

श्रीमती लक्ष्मी कांता चावला : मंत्री जी यह बताएं कि क्या यह बजट साल 2002 में पूरा हो जायेगा ?

(ਇਸ ਸਪਲੀਮੈਂਟਰੀ ਦਾ ਕੋਈ ਉੱਤਰ ਨਹੀਂ ਆਇਆ)

ਬੁਢਾਪਾ ਪੈਨਸ਼ਨਾਂ ਦੀ ਅਦਾਇਗੀ

*1979. ਸਰਦਾਰ ਮਨਜੀਤ ਸਿੰਘ ਕਲਕੱਤਾ : ਕੀ ਸਮਾਜਿਕ ਸੁਰੱਖਿਆ, ਇਸਤਰੀਆਂ ਅਤੇ ਬਾਲ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬੁਢਾਪਾ ਪੈਨਸ਼ਨਾਂ ਲਈ ਅਦਾਇਗੀਆਂ ਮੁਲਤਵੀ ਕਰ ਦਿੱਤੀਆਂ ਗਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਇਨਾਂ ਪੈਨਸ਼ਨਾਂ ਦੀ ਅਦਾਇਗੀ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

ਸਰਦਾਰ ਗੋਬਿੰਦ ਸਿੰਘ ਕਾਂਝਲਾ : ਨਹੀਂ ਜੀ ।

ਸਰਦਾਰ ਮਨਜੀਤ ਸਿੰਘ ਕਲਕੱਤਾ : ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ 'ਨਹੀਂ ਜੀ' ਮੈਂ ਆਪ ਜੀ ਦੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਬੈਕਲਾਗ ਕਦੋਂ ਤੱਕ ਦਾ ਹੈ । ਕਦੋਂ ਤੱਕ ਬੁਢਾਪਾ ਪੈਨਸ਼ਨਾ ਦੇ ਦਿੱਤੀਆਂ ਗਈਆਂ ਹਨ ਅਤੇ ਕਦੋਂ ਤੋਂ ਪੈਂਡਿੰਗ ਪਈਆਂ ਹਨ ?

ਮੰਤਰੀ : ਇਹ ਸਾਰਾ ਬੈਕਲਾਗ 59,60, 84,000 ਰੁਪਏ ਦਾ ਸੀ ।

ਸਰਦਾਰ ਮਨਜੀਤ ਸਿੰਘ ਕਲਕੱਤਾ : ਇਸ ਨਾਲ ਕਦੋਂ ਤੱਕ ਦਾ ਬੈਕਲਾਗ ਕਲੀਅਰ ਹੋਇਆ ਹੈ ?

ਮੰਤਰੀ : ਮੈਂ ਇਹ ਸਾਲ 1998-99 ਤੱਕ ਦੀ ਸੂਚਨਾ ਦੇ ਰਿਹਾ ਹਾਂ ।

ਸਰਦਾਰ ਮਨਜੀਤ ਸਿੰਘ ਕਲਕੱਤਾ : ਇਹ ਮਾਰਚ ਤੱਕ ਦਾ ਹੈ ਜਾਂ ਅਪਰੈਲ ਤੱਕ ਭਾਵ ਕਿਹੜੇ ਸਾਲ ਦਾ ਹੈ ?

ਸ੍ਰੀ ਸਪੀਕਰ : ਕਲਕੱਤਾ ਜੀ, ਤੁਸੀਂ ਇੱਕ ਸਪਲੀਮੈਂਟਰੀ ਬਾਅਦ ਬੈਠ ਜਾਇਆ ਕਰੋ । ਖੜ੍ਹੇ ਨਾ ਰਿਹਾ ਕਰੋ । ਜਦੋਂ ਤੁਹਾਨੂੰ ਦੁਬਾਰਾ ਸਪਲੀਮੈਂਟਰੀ ਪੁੱਛਣ ਲਈ ਸਮਾਂ ਦਿੱਤਾ ਜਾਂਦਾ ਹੈ ਤਾਂ ਫਿਰ ਐਵੇਂ ਖੜ੍ਹੇ ਰਹਿਣ ਦਾ ਕੋਈ ਕਾਰਨ ਨਹੀਂ ਹੈ ।

ਸਰਦਾਰ ਮਨਜੀਤ ਸਿੰਘ ਕਲਕੱਤਾ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੇ ਸਾਲ ਤੋਂ ਇਹ ਬੁਢਾਪਾ ਪੈਨਸ਼ਨ ਬਕਾਇਆ ਪਈ ਹੈ ?

ਮੰਤਰੀ : ਸਪੀਕਰ ਸਾਹਿਬ, ਮੈਂ ਕਲਕੱਤਾ ਜੀ ਨੂੰ ਪੂਰੀ ਡਿਟੇਲ ਹੀ ਦੇ ਦਿੰਦਾ ਹਾਂ ਅਤੇ ਜਵਾਬ ਨਾਲ ਇਨ੍ਹਾਂ ਦੀ ਤਸੱਲੀ ਕਰਵਾ ਦਿੰਦਾ ਹਾਂ । ਇਸ ਨਾਲ ਸਾਰੇ ਹਾਊਸ ਦੇ ਮੈਂਬਰ ਸਾਹਿਬਾਨ ਨੂੰ ਵੀ ਜਾਣਕਾਰੀ ਹੋ ਜਾਵੇਗੀ । ਹੁਣ ਕੁੱਲ ਪੈਨਸ਼ਨ ਦੇ ਲਾਭਪਾਤਰੀ 4,34,801 ਹਨ । ਸਾਲ 1998-99 ਵਿਚ ਪੈਨਸ਼ਨ ਲੈਣ ਵਾਲੇ ਲਾਭਪਾਤਰੀਆਂ

ਦੀ ਗਿਣਤੀ 6,11,990 ਸੀ । ਫਿਰ ਪੜਤਾਲ ਕਰਨ ਉਪ੍ਰੰਤ 4,34,801 ਦੀ ਗਿਣਤੀ ਰਹਿ ਗਈ । ਵਿੱਤੀ ਸਾਲ 1999-2000 ਵਿਚ ਇਸ ਮੰਤਵ ਵਾਸਤੇ 156 ਕਰੋੜ 37 ਲੱਖ 62 ਹਜ਼ਾਰ ਰੁਪਏ ਰੱਖੇ ਗਏ ਸੀ ।

ਸ੍ਰੀ ਸਪੀਕਰ : ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ । ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਪਿੰਡ ਅਕਾਂਵਾਲੀ, ਤਹਿਸੀਲ ਬੁਢਲਾਡਾ ਲਈ ਡ੍ਰੇਨੇਜ਼ ਸਕੀਮ

*1927. ਕਾਮਰੇਡ ਹਰਦੇਵ ਸਿੰਘ ਅਰਸ਼ੀ : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ

(ੳ) ਕੀ ਸਰਕਾਰ ਨੇ ਬਰਸਾਤੀ ਮੌਸਮ ਦੇ ਦੌਰਾਨ ਪਿੰਡ ਅਕਾਂਵਾਲੀ, ਤਹਿਸੀਲ ਬੁਢਲਾਡਾ ਜ਼ਿਲ੍ਹਾ ਮਾਨਸਾ ਦੇ ਨੀਵੇਂ ਖੇਤਰਾਂ ਵਿਚ ਇਕੱਠੇ ਹੁੰਦੇ ਬਰਸਾਤੀ ਪਾਣੀ ਦੇ ਨਿਕਾਸ ਲਈ ਕਿਸੇ ਸਥਾਈ ਹੱਲ ਲਈ ਵਿੱਤੀ ਸਾਲ 1999-2000 ਦੇ ਦੌਰਾਨ ਕੋਈ ਸਕੀਮ ਬਣਾਈ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ 'ਹਾਂ' ਵਿਚ ਹੋਵੇ, ਤਾਂ ਉਕਤ ਸਕੀਮ ਤੇ ਕੁੱਲ ਕਿੰਨਾ ਖਰਚਾ ਆਉਣ ਦੀ ਸੰਭਾਵਨਾ ਹੈ ਅਤੇ ਇਸ ਨੂੰ ਕਦੋਂ ਤੱਕ ਲਾਗੂ ਕੀਤੇ ਜਾਣ ਦੀ ਸੰਭਾਵਨਾ ਹੈ;

(ੲ) ਕੀ ਉਕਤ ਮੰਤਵ ਲਈ ਲੋੜੀਂਦੇ ਫੰਡ ਮਖ਼ਸੂਸ ਕਰ ਦਿੱਤੇ ਗਏ ਹਨ ?

ਸਰਦਾਰ ਜਨਮੇਜਾ ਸਿੰਘ ਸੇਖੋਂ : (ੳ) ਹਾਂ ਜੀ । ਪਿੰਡ ਅਕਾਂਵਾਲੀ ਤਹਿਸੀਲ ਬੁਢਲਾਡਾ, ਜ਼ਿਲ੍ਹਾ ਮਾਨਸਾ ਦੇ ਹੇਠਲੇ ਪਾਣੀ ਵਾਲੇ ਏਰੀਏ ਦੇ ਪਾਣੀ ਦੀ ਨਿਕਾਸੀ ਲਈ ਲਿਫਟ ਸਕੀਮ ਤਿਆਰ ਕੀਤੀ ਗਈ ਹੈ ।

(ਅ) ਇਸ ਸਕੀਮ ਦੀ ਸੰਭਾਵਤ ਲਾਗਤ 30.00 ਲੱਖ ਹੈ ਅਤੇ ਇਸ ਸਕੀਮ ਅਨੁਸਾਰ ਕੰਮ ਮੌਨਸੂਨ 2000 ਤੋਂ ਪਹਿਲਾਂ ਪੂਰਾ ਕਰਨ ਦੀ ਸੰਭਾਵਨਾ ਹੈ ।

(ੲ) ਹਾਂ ਜੀ ।

---

### ਜੇਲ੍ਹਾਂ ਵਿਚ ਨਜ਼ਰਬੰਦ ਨੌਜਵਾਨਾਂ ਦੇ ਕੇਸਾਂ ਦੀ ਸਮੀਖਿਆ ਕਰਨ ਲਈ ਕਮੇਟੀ

*1886. ਸਰਦਾਰ ਜਗਤਾਰ ਸਿੰਘ ਰਾਜਲਾ : ਕੀ ਰੱਖਿਆ ਸੇਵਾਵਾਂ ਦੀ ਭਲਾਈ ਅਤੇ ਜੇਲ੍ਹ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਸਰਕਾਰ ਨੇ ਪਿਛਲੇ ਕੁਝ ਸਮੇਂ ਦੌਰਾਨ ਵੱਖ-ਵੱਖ ਜੇਲ੍ਹਾਂ ਵਿਚ ਨਜ਼ਰਬੰਦ ਪਏ ਨੌਜਵਾਨਾਂ ਦੇ ਕੇਸਾਂ ਦੀ ਸਮੀਖਿਆ ਕਰਨ ਲਈ ਕੋਈ ਕਮੇਟੀ ਗਠਿਤ ਕੀਤੀ ਸੀ;

[ਸਰਦਾਰ ਜਗਤਾਰ ਸਿੰਘ ਰਾਜਲਾ]

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕਮੇਟੀ ਨੇ ਸਰਕਾਰ ਨੂੰ ਆਪਣੀ ਰਿਪੋਰਟ ਪੇਸ਼ ਕਰ ਦਿੱਤੀ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ਮੁੱਖ ਮੰਤਰੀ) : (ੳ) ਨਹੀਂ ਜੀ। ਫਿਰ ਵੀ ਟਾਡਾ ਕੇਸਾਂ ਦੀ ਨਜ਼ਰਸਾਨੀ ਕਰਨ ਲਈ ਇਕ ਕਮੇਟੀ ਗਠਿਤ ਕੀਤੀ ਗਈ ਸੀ।

(ਅ) ਉਕਤ (ੳ) ਅਨੁਸਾਰ ਉੱਤਰ ਦੇਣ ਦੀ ਲੋੜ ਨਹੀਂ ਹੈ ਜੀ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ. 1978***

(ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ।)

D.O. No. ਲਸ-2/2000/812
ਅ.ਸ.ਪ. ਨੰ ਮਿਤੀ 31-3-2000

ਪ੍ਰਕਾਸ਼ ਸਿੰਘ ਬਾਦਲ

ਮੁੱਖ ਮੰਤਰੀ, ਪੰਜਾਬ
Chief Minister, Punjab

ਵਿਸ਼ਾ :--ਮਿਤੀ 4-4-2000 ਲਈ ਪੰਜਾਬ ਵਿਧਾਨ ਸਭਾ ਦੀ ਬਾਅਦ ਦੁਪਹਿਰ ਦੀ ਸੂਚੀ ਵਿੱਚ ਦਰਜ ਤਾਰਾ ਅੰਕਿਤ ਪ੍ਰਸ਼ਨ ਨੰ: 1978 ਮੁਲਤਵੀ ਕਰਨ ਬਾਰੇ।

ਮਾਨਯੋਗ ਸਪੀਕਰ ਸਾਹਿਬ, ** ** **

ਮਿਤੀ 4-4-2000 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਤਾਰਾ ਅੰਕਿਤ ਪ੍ਰਸ਼ਨ ਨੰ: 1978, ਜੋ ਕਿ ਸ਼੍ਰੀ ਮਨਜੀਤ ਸਿੰਘ ਕਲਕੱਤਾ, ਐਮ.ਐਲ.ਏ. ਦੇ ਨਾਂ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਦੋ ਹਫਤਿਆਂ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ।

ਆਦਰ ਸਹਿਤ।

ਹਿਤ,
ਸਹੀ/-
(ਪ੍ਰਕਾਸ਼ ਸਿੰਘ ਬਾਦਲ)

ਸ. ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

---

**For S. Q. No. 1978 and reply thereto, please see Appendix to this Debate.

## ਨਿਸ਼ਾਨ ਵਾਲਾ ਪ੍ਰਸ਼ਨ ਨੰ 1887*

(ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ।)

ਪ੍ਰਕਾਸ਼ ਸਿੰਘ ਬਾਦਲ

D.O. No. ਲਸ-2/2000/814
ਅ.ਸ.ਪ. ਨੰ: ਮਿਤੀ 31-3-2000
ਮੁੱਖ ਮੰਤਰੀ, ਪੰਜਾਬ
Chief Minister, Punjab

ਵਿਸ਼ਾ.—ਮਿਤੀ 4.4.2000 ਲਈ ਪੰਜਾਬ ਵਿਧਾਨ ਸਭਾ ਦੀ ਬਾਅਦ ਦੁਪਹਿਰ ਦੀ ਸੂਚੀ ਵਿੱਚ ਦਰਜ ਤਾਰਾ ਅੰਕਿਤ ਪ੍ਰਸ਼ਨ ਨੰ. 1887 ਮੁਲਤਵੀ ਕਰਨ ਬਾਰੇ।

ਮਾਨਯੋਗ ਸਪੀਕਰ ਸਾਹਿਬ, ** ** **

ਮਿਤੀ 4.4.2000 ਲਈ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਵਿਧਾਨ ਸਭਾ ਤਾਰਾ ਅੰਕਿਤ ਪ੍ਰਸ਼ਨ ਨੰ: 1887 ਜੋ ਕਿ ਸ. ਅਜਾਇਬ ਸਿੰਘ ਰੌਂਤਾ, ਐਮ.ਐਲ.ਏ. ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਦੋ ਹਫ਼ਤਿਆਂ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿੱਚ ਸ਼ਾਮਲ ਕੀਤਾ ਜਾਵੇ।

ਆਦਰ ਸਹਿਤ।

ਹਿਤੂ,
ਸਹੀ/-
(ਪ੍ਰਕਾਸ਼ ਸਿੰਘ ਬਾਦਲ)

ਸ. ਚਰਨਜੀਤ ਸਿੰਘ ਅਟਵਾਲ,
ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

---

## ਉਤਪਤੀ ਸਬੰਧੀ ਬਿਮਾਰੀਆਂ/ਵਿਰਸੇ ਤੋਂ ਮਿਲੀਆਂ ਬਿਮਾਰੀਆਂ ਕਾਰਣ ਬੱਚਿਆਂ ਦੀਆਂ ਹੁੰਦੀਆਂ ਮੌਤਾਂ ਨੂੰ ਰੋਕਣਾ

*2050 **ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ:** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਉਨ੍ਹਾਂ ਬੱਚਿਆਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਦੀ ਸਾਲਾਂ 1999 ਅਤੇ 2000 (ਮਿਤੀ ਅੰਤ ਤੱਕ) ਦੌਰਾਨ ਉਤਪਤੀ ਸਬੰਧੀ ਬਿਮਾਰੀਆਂ/ਵਿਰਸੇ ਵਿਚ ਮਿਲੀਆਂ ਬਿਮਾਰੀਆਂ ਕਾਰਨ ਮੌਤ ਹੋਈ;

(ਅ) ਉਕਤ ਬਿਮਾਰੀਆਂ ਕਾਰਣ ਮੌਤ ਦਰ ਨੂੰ ਰੋਕਣ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ/ਕੀਤੇ ਜਾਣ ਦੀ ਤਜਵੀਜ਼ ਹੈ?

**ਡਾਕਟਰ ਬਲਦੇਵ ਰਾਜ ਚਾਵਲਾ** : (ੳ) ਇਸ ਦਾ ਕੋਈ ਰਿਕਾਰਡ ਨਹੀਂ ਹੈ ।

(ਅ) ਇਸ ਬਿਮਾਰੀ ਨੂੰ ਰੋਕਣ ਲਈ ਸਰਕਾਰ ਵਲੋਂ ਨਿਮਨ ਲਿਖਤ ਕਦਮ ਚੁੱਕੇ ਗਏ ਹਨ —

(1) ਸਰਕਾਰ ਵਲੋਂ ਨਵੇਂ ਬਲੱਡ ਬੈਂਕ ਸਥਾਪਿਤ ਕੀਤੇ ਗਏ ਹਨ ਅਤੇ ਮੌਜੂਦਾ ਬਲੱਡ ਬੈਂਕਾਂ ਨੂੰ ਮਜ਼ਬੂਤ ਕੀਤਾ ਗਿਆ ਹੈ । ਇਹ ਬਲੱਡ ਬੈਂਕ ਹੀਮੋਫਿਲਿਆ ਅਤੇ ਥੈਲਾਸੀਮੀਆ ਦੇ ਮਰੀਜ਼ਾਂ ਨੂੰ ਸਮੇਂ-ਸਮੇਂ ਤੇ ਉਨ੍ਹਾਂ ਦੀ ਲੋੜ ਅਨੁਸਾਰ ਖੂਨ ਪ੍ਰਦਾਨ ਕਰਦੇ ਹਨ ।

(2) ਰਾਜ ਦੇ ਮੰਤਰੀਆਂ ਵਲੋਂ ਆਪਣੇ ਅਖਤਿਆਰੀ ਫੰਡ ਵਿਚੋਂ ਉਨ੍ਹਾਂ ਸੰਸਥਾਵਾਂ ਨੂੰ ਜਿਨ੍ਹਾਂ ਦਾ ਸਬੰਧ ਜੱਦੀ ਬਿਮਾਰੀਆਂ ਜਿਵੇਂ ਕਿ ਹੀਮੋਫਿਲਿਆ, ਥੈਲਾਸੀਮੀਆ ਅਤੇ ਮੈਂਟਲ ਰਿਟਾਰਡੇਸ਼ਨ ਆਦਿ ਨਾਲ ਹੈ, ਨੂੰ ਸਮੇਂ-ਸਮੇਂ ਤੇ ਗਰਾਂਟ ਦਿੱਤੀ ਜਾਂਦੀ ਹੈ ।

(3) ਇਨ੍ਹਾਂ ਸੰਸਥਾਵਾਂ ਨੂੰ ਕੇਂਦਰ ਵਲੋਂ ਵੀ ਉਨ੍ਹਾਂ ਦੀ ਮੰਗ ਤੇ ਗਰਾਂਟ ਪ੍ਰਾਪਤ ਹੁੰਦੀ ਹੈ ।

(4) ਪੰਜਾਬ ਰਾਜ ਦੇ ਸਿਹਤ ਵਿਭਾਗ ਦੀ ਸਕੂਲ ਹੈਲਥ ਪ੍ਰੋਗਰਾਮ ਅਧੀਨ ਚੈੱਕ-ਅੱਪ ਡਾਕਟਰ ਵਲੋਂ ਨਿੱਜੀ ਤੌਰ ਤੇ ਆਪ ਕੀਤੀ ਜਾਂਦੀ ਹੈ । ਚੈੱਕ-ਅੱਪ ਦੌਰਾਨ ਜੇ ਇਹ ਸ਼ੱਕ ਪੈ ਜਾਵੇ ਕਿ ਬੱਚੇ ਨੂੰ ਜੈਨੇਟਿਕ/ਜੱਦੀ ਬਿਮਾਰੀ ਹੈ ਤਾਂ ਬੱਚੇ ਨੂੰ ਉਸ ਵੇਲੇ ਬਿਮਾਰੀ ਦੇ ਸਪੈਸ਼ਲਿਸਟ/ਟਰਸ਼ਿਅਰੀ ਕੇਅਰ ਸੈਂਟਰ ਨੂੰ ਰੈਫਰ ਕਰ ਦਿੱਤਾ ਜਾਂਦਾ ਹੈ ਤਾਂ ਜੋ ਬਿਮਾਰੀ ਦੀ ਪੁਸ਼ਟੀ/ਇਲਾਜ ਹੋ ਸਕੇ ।

———

**ਰਾਜ ਵਿੱਚ ਡੈਪੂਟੇਸ਼ਨ ਤੇ ਆਈ.ਏ.ਐਸ. ਅਫਸਰਾਂ ਦੀ ਗਿਣਤੀ**

*1747, **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪਿਛਲੇ ਪੰਜ ਸਾਲਾਂ ਦੌਰਾਨ ਰਾਜ ਵਿੱਚ ਡੈਪੂਟੇਸ਼ਨ ਤੇ ਲਏ ਗਏ ਆਈ. ਏ. ਐਸ. ਅਫਸਰਾਂ ਦੇ ਨਾਂ ਅਤੇ ਗਿਣਤੀ ਕੀ-ਕੀ ਹੈ ਅਤੇ ਉਹ ਕਿਥੇ-ਕਿਥੇ ਲੱਗੇ ਹੋਏ ਹਨ;

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਅਫਸਰ ਦੂਜੇ ਰਾਜਾਂ ਤੋਂ ਕਿਨ੍ਹਾਂ ਹਾਲਾਤ ਵਿੱਚ ਡੈਪੂਟੇਸ਼ਨ ਤੇ ਲਏ ਗਏ ਹਨ;

(ੲ) ਉਪਰੋਕਤ ਭਾਗ (ੳ) ਵਿੱਚ ਵਰਣਿਤ ਸਮੇਂ ਦੇ ਦੌਰਾਨ ਪੰਜਾਬ ਕਾਡਰ ਨਾਲ ਸਬੰਧਤ ਕਿੰਨੇ ਆਈ.ਏ.ਐਸ. ਅਫਸਰ ਦੂਜੇ ਰਾਜਾਂ ਨੂੰ ਡੈਪੂਟੇਸ਼ਨ ਤੇ ਭੇਜੇ ਗਏ ਹਨ ਅਤੇ ਉਨ੍ਹਾਂ ਨੂੰ ਕਿਸ-ਕਿਸ ਮਿਤੀ ਨੂੰ ਡੈਪੂਟੇਸ਼ਨ ਤੇ ਭੇਜਿਆ ਗਿਆ ਹੈ ਅਤੇ ਉਨ੍ਹਾਂ ਨੂੰ ਕਿਹੜੇ-ਕਿਹੜੇ ਰਾਜਾਂ ਵਿੱਚ ਡੈਪੂਟੇਸ਼ਨ ਤੇ ਭੇਜਿਆ ਗਿਆ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਪਿਛਲੇ ਪੰਜ ਸਾਲਾਂ ਦੌਰਾਨ ਹੇਠ ਲਿਖੇ 9 ਆਈ.ਏ.ਐਸ. ਅਧਿਕਾਰੀ ਦੂਸਰ ਰਾਜਾਂ ਵਿਚੋਂ ਪੰਜਾਬ ਵਿਚ ਆਰਜ਼ੀ ਡੈਪੂਟੇਸ਼ਨ ਤੇ ਲਏ ਗਏ ਹਨ :—

| ਲੜੀ ਨੰ. | ਅਧਿਕਾਰੀ ਦਾ ਨਾਂ | ਤਾਇਨਾਤੀ ਦੀ ਥਾਂ |
|---|---|---|
| 1. | ਸ਼੍ਰੀ ਕੇ.ਜੇ.ਐਸ. ਚੀਮਾ, ਆਈ.ਏ.ਐਸ. | ਏ.ਡੀ.ਸੀ. (ਵਿਕਾਸ) ਮੁਕਤਸਰ |
| 2. | ਸ਼੍ਰੀਮਤੀ ਐਸ.ਕੇ.ਸੰਧੂ, ਆਈ.ਏ.ਐਸ. | ਐਮ.ਡੀ., ਪੰਜਾਬ ਸਮਾਲ ਇੰਡਸਟਰੀਜ਼ ਐਂਡ ਐਕਸਪੋਰਟ ਕਾਰਪੋਰੇਸ਼ਨ |
| 3. | ਸ਼੍ਰੀ ਜੀ.ਐਸ. ਪੀਰਜ਼ਾਦਾ, ਆਈ.ਏ.ਐਸ. | ਐਮ.ਡੀ., ਪੰਜਾਬ ਸਟੇਟ ਇਲੈਕਟ੍ਰੋਨਿਕਸ ਡਿਵੈਲਪਮੈਂਟ ਐਂਡ ਪ੍ਰੋਡਕਸ਼ਨ ਕਾਰਪੋਰੇਸ਼ਨ |
| 4. | ਸ਼੍ਰੀ ਸੁਖਬੀਰ ਸਿੰਘ ਸੰਧੂ, ਆਈ.ਏ.ਐਸ. | ਕਮਿਸ਼ਨਰ, ਨਗਰ ਨਿਗਮ, ਲੁਧਿਆਣਾ |
| 5. | ਸ਼੍ਰੀਮਤੀ ਸੁਰਿੰਦਰ ਸਿੱਧੂ, ਆਈ.ਏ.ਐਸ. | ਸਕੱਤਰ, ਪ੍ਰਸੋਨਲ, ਪੰਜਾਬ ਸਰਕਾਰ |
| 6. | ਸ਼੍ਰੀ ਮਹਿੰਦਰ ਸਿੰਘ, ਆਈ.ਏ.ਐਸ. | ਸਕੱਤਰ, ਪੰਜਾਬ ਸਰਕਾਰ, ਪਬਲਿਕ ਵਰਕਸ (ਬੀ.ਐਂਡ.ਆਰ.) |
| 7. | ਸ਼੍ਰੀ ਦਵਿੰਦਰ ਕੁਮਾਰ, ਆਈ.ਏ.ਐਸ. | ਵਿਸ਼ੇਸ਼ ਸਕੱਤਰ, ਸਕੱਤਰੇਤ ਪ੍ਰਸ਼ਾਸਨ । |
| 8. | ਸ਼੍ਰੀ ਵਿਵੇਕ ਅਗਰਵਾਲ, ਆਈ.ਏ.ਐਸ, | ਏ.ਡੀ.ਸੀ., ਮੁਕਤਸਰ |
| 9. | ਸ਼੍ਰੀ ਆਰ.ਟੀ. ਜਿੰਦਲ, ਆਈ.ਏ.ਐਸ. | ਡਾਇਰੈਕਟਰ, ਨਾਰਥ ਜ਼ੋਨ ਕਲਚਰਲ ਸੈਂਟਰ, ਪਟਿਆਲਾ |

(ਅ) ਇਹ ਸਾਰੇ ਅਧਿਕਾਰੀ ਤਰਸ ਦੇ ਅਧਾਰ ਤੇ ਪੰਜਾਬ ਵਿੱਚ ਡੈਪੂਟੇਸ਼ਨ ਤੇ ਲਏ ਗਏ ਹਨ ।

(ੲ) ਨਿੱਲ

---

## MATTERS RAISED DURING ZERO HOUR

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਜਲੰਧਰ ਸ਼ਹਿਰ ਦਾ ਇੱਕ ਮਸਲਾ ਉਠਾਉਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਅੱਜ ਬੜੀ ਵੱਡੀ ਗਿਣਤੀ ਵਿਚ ਤਕਰੀਬਨ 150 ਦੇ ਕਰੀਬ ਫਾਰਮਰਜ਼ ਬਾਹਰ ਆਏ ਹੋਏ ਹਨ । ਫਾਰਮਰਜ਼ ਦੀ ਬਹੁਤ ਵੱਡੀ ਰਕਮ ਜੋ ਤਕਰੀਬਨ 2 ਕਰੋੜ ਰੁਪਏ ਦੇ ਕਰੀਬ ਬਣਦੀ ਹੈ, ਜਲੰਧਰ ਦੀ ਇੱਕ ਫਰਮ ਹੈ, ਗੁਰਚਰਨ ਸਿੰਘ, ਮਹਿੰਦਰ ਸਿੰਘ, ਉਥੇ ਉਨ੍ਹਾਂ ਸਾਰੀਆਂ ਨੇ ਆਪਣੀ ਫਸਲ ਸੁੱਟੀ ਸੀ ਅਤੇ ਹੁਣ ਉਹ ਜਦੋਂ ਪੈਸੇ ਮੰਗਦੇ ਹਨ ਤਾਂ ਉਹ ਦੇ ਨਹੀਂ ਰਹੀ ।

**ਸ਼੍ਰੀ ਸਪੀਕਰ** : ਇਹ ਮਸਲਾ ਤਾਂ ਸਵੇਰੇ ਡਿਸਕਸ ਹੋ ਚੁੱਕਿਆ ਹੈ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਇਹ ਬੜਾ ਜ਼ਰੂਰੀ ਮਸਲਾ ਹੈ । ਜਲੰਧਰ ਦੇ ਤਕਰੀਬਨ 150 ਫਾਰਮਜ਼ ਆਏ ਹੋਏ ਹਨ । ਭਾਵੇਂ ਇਹ ਮਸਲਾ ਡਿਸਕਸ ਹੋ ਚੁੱਕਿਆ ਹੈ ਪਰ ਉਨ੍ਹਾਂ ਫਾਰਮਰਜ਼ ਨੂੰ ਪੈਸੇ ਨਹੀਂ ਮਿਲ ਰਹੇ ਅਤੇ ਉਨ੍ਹਾਂ ਆੜ੍ਹਤੀਆਂ ਨੇ ਦੋ ਸ਼ੋਅ-ਰੂਮ

[ਚੌਧਰੀ ਜਗਜੀਤ ਸਿੰਘ]
ਵਰਦੀ ਹਾਊਸ, ਸਬਜ਼ੀ ਮੰਡੀ ਦੇ ਸਾਹਮਣੇ ਬਣਾ ਲਏ ਹਨ । ਸਪੀਕਰ ਸਾਹਿਬ, ਪੈਸੇ ਉਨ੍ਹਾਂ ਦੇ ਕੋਲ ਹਨ । ਜਿਹੜੀ ਸਾਡੀ ਮਾਰਕੀਟ ਕਮੇਟੀ ਹੈ ਜਾਂ ਮੰਡੀਕਰਨ ਬੋਰਡ ਹੈ, ਉਹ ਵੱਧ ਤੋਂ ਵੱਧ ਉਨ੍ਹਾਂ ਦਾ ਲਾਇਸੈਂਸ ਕੈਂਸਲ ਕਰ ਸਕਦੇ ਹਨ । ਮੈਂ ਤੁਹਾਡੀ ਪ੍ਰੋਟੈਕਸ਼ਨ ਲੈਣੀ ਚਾਹੁੰਦਾ ਹਾਂ ਕਿ ਮਾਰਕੀਟਿੰਗ ਬੋਰਡ ਜਾਂ ਮਾਰਕੀਟ ਕਮੇਟੀ ਵਲੋਂ ਪੁਲਿਸ ਹੈਡ ਕੁਆਟਰ ਨੂੰ ਕਿਸੇ ਢੰਗ ਨਾਲ ਕਿਹਾ ਜਾਵੇ ਕਿ ਉਹ ਉਨ੍ਹਾਂ ਫਾਰਮਰਜ਼ ਦੇ ਪੈਸੇ ਵਾਪਸ ਕਰ ਦੇਣ । ਸਪੀਕਰ ਸਾਹਿਬ, ਕਿਸੇ ਫਾਰਮਰ ਦੇ ਇਕ ਲੱਖ ਰੁਪਏ ਹਨ, ਕਿਸੇ ਦੇ ਦੋ ਲੱਖ ਰੁਪਏ ਹਨ ਅਤੇ ਕਿਸੇ ਦੇ ਪੰਜ ਹਜ਼ਾਰ ਹਨ । ਉਨ੍ਹਾਂ ਗਰੀਬ ਫਾਰਮਰਜ਼ ਦੇ ਪੈਸੇ ਮਿਲਣੇ ਚਾਹੀਦੇ ਹਨ ।

**ਸ਼੍ਰੀ ਸਪੀਕਰ :** ਚੌਧਰੀ ਸਾਹਿਬ, ਇਸ ਸਬੰਧੀ ਰੈਮੇਡੀ ਕੋਰਟ ਤੋਂ ਅਵੇਲੇਬਲ ਹੈ ।

---

## STATEMENT MADE IN REPLY TO MATTER RAISED DURING ZERO HOUR

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੈਂ ਸਿਰਫ ਦੋ ਮਿੰਟ ਵਿੱਚ ਹੀ ਆਪਣੀ ਗੱਲ ਕਹਿਣੀ ਹੈ । ਵੈਸੇ ਤਾਂ ਅਸੀਂ ਵੈਲਕਮ ਕਰਦੇ ਹਾਂ ਕਿ ਐਜੂਕੇਸ਼ਨ ਵਿਭਾਗ ਨੇ ਈ.ਟੀ. ਟੀ. ਟੀਚਰਜ਼ ਦੀਆਂ ਆਸਾਮੀਆਂ ਭਰਨ ਲਈ ਐਡ ਦਿੱਤੀ ਹੈ ਲੇਕਿਨ ਬਾਹਰ ਇੱਕ ਗੱਲ ਦੀ ਚਰਚਾ ਹੈ, ਭੁਲੇਖਾ ਹੈ ਅਤੇ ਕੁਝ ਲੋਕਾਂ ਨੇ ਉਲਾਂਭੇ ਵੀ ਦਿੱਤੇ ਹਨ ਕਿ ਜਿਹੜੇ ਬੱਚਿਆਂ ਨੇ ਪੰਜਾਬ ਵਿਚੋਂ ਹੀ ਈ.ਟੀ.ਟੀ. ਕੀਤੀ ਹੈ, ਅਤੇ ਪੰਜਾਬ ਦੇ ਰਹਿਣ ਵਾਲੇ ਹਨ, ਉਨ੍ਹਾਂ ਨੂੰ ਹੀ ਕੰਸਿਡਰ ਕੀਤਾ ਜਾਵੇਗਾ । ਇਸ ਤੋਂ ਉਲਟ ਉਨ੍ਹਾਂ ਬੱਚਿਆਂ ਨੇ, ਜਿਨ੍ਹਾਂ ਨੇ ਪੰਜਾਬ ਤੋਂ ਬਾਹਰ ਜਾਂ ਚੰਡੀਗੜ੍ਹ ਤੋਂ ਈ.ਟੀ.ਟੀ ਕੀਤੀ ਹੈ, ਉਨ੍ਹਾਂ ਦੀ ਇਲੀਜੀਬਿਲਟੀ ਨਹੀਂ ਬਣਦੀ । ਜੇ ਇਸ ਤਰ੍ਹਾਂ ਦੀ ਗੱਲ ਹੈ ਤਾਂ ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਪੰਜਾਬ ਦੇ ਰਹਿਣ ਵਾਲੇ ਬੱਚਿਆਂ ਨਾਲ ਬੇਇਨਸਾਫੀ ਹੋਵੇਗੀ, ਜਿਨ੍ਹਾਂ ਨੂੰ ਪੰਜਾਬ ਵਿਚ ਈ.ਟੀ.ਟੀ. ਲਈ ਦਾਖਲਾ ਨਹੀਂ ਮਿਲਿਆ ਸੀ ਅਤੇ ਉਨ੍ਹਾਂ ਨੇ ਬਾਹਰ ਜਾ ਕੇ ਈ.ਟੀ.ਟੀ. ਕੀਤੀ ਹੈ । ਇਸ ਲਈ ਉਨ੍ਹਾਂ ਨੂੰ ਵੀ ਕੰਸਿਡਰ ਕੀਤਾ ਜਾਣਾ ਚਾਹੀਦਾ ਹੈ । ਇਸ ਦੇ ਨਾਲ ਹੀ ਜੋ ਬੀ. ਐਡ. ਟੀਚਰ ਹਨ, ਉਨ੍ਹਾਂ ਨੂੰ ਵੀ ਕੰਸਿਡਰ ਕੀਤਾ ਜਾਣਾ ਹੈ, ਪਰ ਇਸ ਵਿੱਚ ਸਾਡੀ ਗੱਲ ਇਹ ਕਰਦੇ ਹਨ ਕਿ ਉਨ੍ਹਾਂ ਦੀ ਮੈਰਿਟ ਡਿਸਟ੍ਰਿਕਟ ਲੈਵਲ ਤੇ ਕੰਸਿਡਰ ਹੋਣੀ ਹੈ ਜਦੋਂ ਕਿ ਇਹ ਚਾਹੀਦਾ ਹੈ ਕਿ ਉਨ੍ਹਾਂ ਦੀ ਮੈਰਿਟ ਪੰਜਾਬ ਪੱਧਰ ਤੇ ਕੰਸਿਡਰ ਕਰੋ । ਫਰੀਦਕੋਟ ਵਿਖੇ ਜਿਸ ਤਰ੍ਹਾਂ ਕੇਵਲ 4 ਪੋਸਟਾਂ ਹਨ ਅਤੇ ਤਕਰੀਬਨ 150 ਬੀ. ਐਡ. ਟੀਚਰਾਂ ਦੀਆਂ ਐਪਲੀਕੇਸ਼ਨਜ਼ ਹਨ । ਇਸ ਲਈ ਮੇਰੀ ਬੇਨਤੀ ਹੈ ਕਿ ਚਾਰ ਪੋਸਟਾਂ ਤੇ ਤਾਂ ਉਨ੍ਹਾਂ ਦੀ ਸਿਲੈਕਸ਼ਨ ਹੋਣੀ ਮੁਸ਼ਕਲ ਹੈ । ਇਸ ਲਈ ਸਾਰੇ ਪੰਜਾਬ ਪੱਧਰ ਤੇ ਮੈਰਿਟ ਬਣਨੀ ਚਾਹੀਦੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਇੱਕ ਤਾਂ ਬੀ. ਐਡ. ਟੀਚਰਜ਼ ਦੀ ਮੈਰਿਟ ਪੰਜਾਬ ਪੱਧਰ ਤੇ ਬਣਾਓ ਅਤੇ ਦੂਜਾ, ਈ.ਟੀ.ਟੀ. ਦੇ ਜਿਹੜੇ ਬੱਚੇ ਪੰਜਾਬ ਦੇ ਹਨ ਅਤੇ ਜਿਨ੍ਹਾਂ ਨੇ ਪੰਜਾਬ ਵਿਚੋਂ ਨਹੀਂ ਬਲਕਿ ਬਾਹਰ ਤੋਂ ਟਰੇਨਿੰਗ ਲਈ ਹੈ, ਉਨ੍ਹਾਂ ਨੂੰ ਵੀ ਕੰਸਿਡਰ ਕੀਤਾ ਜਾਣਾ ਚਾਹੀਦਾ ਹੈ ।

ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ (ਸਰਦਾਰ ਤੋਤਾ ਸਿੰਘ) : ਸਪੀਕਰ ਸਾਹਿਬ, ਮੈਂ ਸਾਰੇ ਮੈਂਬਰਾਂ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਅਸੀਂ 7200 ਈ. ਟੀ. ਟੀ. ਟੀਚਰਜ਼ ਰੱਖਣ ਲਈ ਐਡ ਦਿੱਤੀ ਹੈ ਅਤੇ ਜ਼ਿਲ੍ਹਾ ਵਾਰ ਮੇਰੇ ਕੋਲ ਇਨਫਰਮੇਸ਼ਨ ਹੈ। ਜਿੰਨੀਆਂ ਜਿੰਨੀਆਂ ਜ਼ਿਲੇ ਵਿਚ ਪੋਸਟਾਂ ਖਾਲੀ ਸਨ ਅਤੇ ਜਿੰਨੀਆਂ 31-3-2000 ਤੱਕ ਖਾਲੀ ਹੋਣੀਆਂ ਸਨ, ਉਨ੍ਹਾਂ ਨੂੰ ਭਰਨ ਵਾਸਤੇ ਇੰਟਰਵਿਊ ਕਰਨ ਲਈ ਸਮਾਂ ਲੱਗ ਜਾਂਦਾ ਹੈ। ਜ਼ਿਲ੍ਹਾ ਵਾਰ ਇੰਟਰਵਿਊ ਲੈਣ ਲਈ ਸਮਾਂ ਨਿਸ਼ਚਿਤ ਕੀਤਾ ਜਾਂਦਾ ਹੈ। ਜੋ ਅਰਸ਼ੀ ਜੀ ਨੇ ਕਿਹਾ ਕਿ ਜਿਨ੍ਹਾਂ ਬੱਚਿਆਂ ਨੇ ਬਾਹਰੋਂ ਈ. ਟੀ. ਟੀ. ਕੀਤੀ ਹੈ, ਉਨ੍ਹਾਂ ਨੂੰ ਵੀ ਕੰਸਿਡਰ ਕੀਤਾ ਜਾਵੇ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਕੋਈ ਵੀ ਬਾਹਰੋਂ ਈ. ਟੀ. ਟੀ. ਨਹੀਂ ਕਰਦਾ, ਸਿਰਫ 1986 ਤੋਂ ਪਹਿਲਾਂ ਕਿਸੇ ਨੇ ਰਾਜਸਥਾਨ ਤੋਂ ਜਾਂ ਹੋਰ ਕਿਧਰੇ ਤੋਂ ਕੀਤੀ ਹੋ ਸਕਦੀ ਹੈ। ਹਾਈ-ਕੋਰਟ ਨੇ ਪਹਿਲਾਂ ਰਿਟ ਦਾ ਫੈਸਲਾ ਦਿੱਤਾ ਸੀ ਕਿ ਉਨ੍ਹਾਂ ਨੂੰ ਵੀ ਕੰਸਿਡਰ ਕਰੋ, ਅਸੀਂ ਉਹ ਕੰਸਿਡਰ ਕਰਦੇ ਹਨ। ਬੀ. ਏ. ਬੀ. ਐਡ. ਜ਼ਰੂਰ ਬਾਹਰੋਂ ਕਰਦੇ ਹਨ, ਉਨ੍ਹਾਂ ਤੇ ਅਜੇ ਕੋਈ ਬੈਨ ਨਹੀਂ ਲਗਾਇਆ ਪਰ ਉਹ ਪੰਜਾਬ ਦੇ ਰਹਿਣ ਵਾਲੇ ਹੋਣੇ ਚਾਹੀਦੇ ਹਨ ਅਤੇ ਉਨ੍ਹਾਂ ਨੂੰ ਪੰਜਾਬ ਦੇ ਰਹਿਣ ਦਾ ਸਰਟੀਫਿਕੇਟ ਦੇਣਾ ਚਾਹੀਦਾ ਹੈ। ਬਾਕੀ ਅਰਸ਼ੀ ਜੀ ਨੇ ਕਿਹਾ ਕਿ ਪੰਜਾਬ ਪੱਧਰ ਦੀ ਮੈਰਿਟ ਚਾਹੀਦੀ ਹੈ, ਜਿਹੜੇ ਬੀ. ਐਡ. ਅਸੀਂ ਕੰਸਿਡਰ ਕਰਦੇ ਹਨ, ਉਨ੍ਹਾਂ ਨੂੰ ਅਸੀਂ ਮਾਸਟਰ ਦਾ ਗਰੇਡ ਦੇਣਾ ਹੈ। ਅਸੀਂ ਐਡ ਵਿਚ ਸ਼ਰਤ ਲਗਾਈ ਗਈ ਹੈ ਕਿ ਉਹ ਐਫੀਡੇਵਿਟ ਲਿਖ ਕੇ ਦੇਣ ਕਿ ਅਸੀਂ ਈ. ਟੀ. ਟੀ. ਵਿਚ ਆਉਣਾ ਚਾਹੁੰਦੇ ਹਾਂ ਕਿਉਂਕਿ ਸਾਨੂੰ ਈ. ਟੀ. ਟੀ. ਟੀਚਰਾਂ ਦੀ ਲੋੜ ਹੈ। ਹਾਈ ਕੋਰਟ ਦੀ ਐਗਰੀਕਲਚਰ ਟੀਚਰਾਂ ਦੇ ਸਬੰਧ ਵਿਚ ਇਕ ਡਾਇਰੈਕਸ਼ਨ ਵੀ ਆ ਚੁੱਕੀ ਹੈ ਕਿ ਹਾਇਰ ਐਜੂਕੇਟਿਡ ਨੂੰ ਘੱਟ ਜਗ੍ਹਾ ਤੇ ਲਗਾ ਸਕਦੇ ਹਾਂ। ਇਸ ਲਈ ਜਿਨ੍ਹਾਂ ਨੇ ਬੀ. ਐਡ, ਜਾਂ ਐਮ. ਐਡ. ਕੀਤੀ ਹੈ, ਉਹ ਜੇ ਈ. ਟੀ. ਟੀ. ਲੱਗਣਾ ਚਾਹੁੰਦੇ ਹਨ ਤਾਂ ਉਹ ਅਪਲਾਈ ਕਰਨ। ਇਸ ਤੋਂ ਇਲਾਵਾ ਮੈਂ ਕਹਿਣਾ ਚਾਹੁੰਦਾ ਹਾਂ ਕਿ ਈ. ਟੀ. ਟੀ. ਟੀਚਰਾਂ ਦੀ ਮੈਰਿਟ ਡਿਸਟ੍ਰਿਕਟ ਪੱਧਰ ਤੇ ਹੀ ਹੁੰਦੀ ਹੈ ਕਿਉਂ-ਕਿ ਉਨ੍ਹਾਂ ਨੇ ਡਿਸਟ੍ਰਿਕਟ ਲੈਵਲ ਤੇ ਕੰਮ ਕਰਨਾ ਹੁੰਦਾ ਹੈ। ਉਨ੍ਹਾਂ ਦੀ ਜ਼ਿਲ੍ਹਾ ਪੱਧਰ ਤੇ ਹੀ ਮੈਰਿਟ ਬਣਦੀ ਹੈ ਅਤੇ ਉਨ੍ਹਾਂ ਦੀ ਪਰਮੋਸ਼ਨ ਵੀ ਜ਼ਿਲ੍ਹਾ ਪੱਧਰ ਤੇ ਹੀ ਹੁੰਦੀ ਹੁੰਦੀ ਹੈ।

MATTERS RAISED DURING ZERO HOUR (*Resumption*)

श्रीमती लक्ष्मी कांता चावला : स्पीकर साहिब, मैं निवेदन करना चाहती हूं कि पिछले दिनों में पंजाब पुलिस ने सैमीनार किया कि महिलाओं के प्रति बढ़ते अपराध। डी. जी. पी. ने स्वयं माना है कि पंजाब में महिलाओं पर अपराध बढ़ रहे हैं। बड़े दुख से कहना पड़ रहा है कि इस में शक्तिशाली लोग शामिल हैं। मैं कहना चाहती हूं कि महिलाओं को शरीर के धंधे में लगाने और अपराधियों को पकड़ने तथा उनको बचाने की घटनाएं पंजाब में बढ़ रही हैं। मोगे में कांड हुआ, बगरखेड़े में कांड हुआ लुधियाना में कांड हुआ, अमृतसर में कांड हुआ, फिरोजपुर में कांड हुआ। इन में से बहुत सारी लड़कियां छोटी उमर की थी।

ਸ੍ਰੀ ਸਪੀਕਰ : ਇਹ ਮਾਮਲਾ ਪਹਿਲਾ ਕਾਫੀ ਡਿਸਕਸ ਹੋ ਚੁੱਕਿਆ ਹੈ ।

श्रीमती लक्ष्मी कांता चावला : बहुत सारे बच्चे लापता हैं । मेरा कहना है कि बहुत सी महिलाएं और बच्चे लापता हैं । सदन ने आज उठ जाना है । इसलिए मेरा निवेदन है कि कहीं सरकार भूल न जाए । हाऊस के चलते समय लड़कियों की यह हालत है, बाद में क्या होगी ? इस लिए होम सैक्रेटरी को निर्देश दिये जाएं कि जब भी कोई शिकायत आती है तो उसे सुना जाए । डी. जी. पी. या मुख्य मन्त्री जी को चिट्ठी लिखो तो छ महीने कोई जवाब नहीं आता । अब डी. जी. पी. अज्ञातवास में है । वह नहीं मिल रहे । अपराध किसे सुनाया जाये ?

ਸਰਦਾਰ ਰਵੀ ਇੰਦਰ ਸਿੰਘ : ਸਪੀਕਰ ਸਾਹਿਬ, ਮੇਰੀ ਤਾਂ ਉਹੀ ਸ਼ਿਕਾਇਤ ਹੈ ਜੋ ਮੈਂ ਸਵੇਰੇ ਕੀਤੀ ਸੀ ।

ਸ੍ਰੀ ਸਪੀਕਰ : ਤੁਹਾਡਾ ਮਸਲਾ ਅੱਜ ਆ ਗਿਆ ਹੈ ।

ਸਰਦਾਰ ਰਵੀ ਇੰਦਰ ਸਿੰਘ : ਸਪੀਕਰ ਸਾਹਿਬ, ਮੇਰੀ ਸ਼ਿਕਾਇਤ ਹੈ ਅਤੇ ਮੈਂ ਮਹਿਸੂਸ ਕਰਦਾ ਹਾਂ ਕਿ ਰੂਲਜ਼ ਬੁੱਕ ਦੀਆਂ ਧੱਜੀਆਂ ਉਡਾਈਆਂ ਗਈਆਂ ਹਨ ਪਰ ਧੱਜੀਆਂ ਉਡਾਉਣ ਦਾ ਵੀ ਰੂਲਜ਼ ਵਿਚ ਤਰੀਕਾ ਹੈ । ਉਹ ਤਰੀਕਾ ਇਹ ਹੈ ਕਿ ਇਸ ਵਾਸਤੇ ਮੋਸ਼ਨ ਮੂਵ ਕਰ ਦਿਓ । ਫਿਰ ਜੋ ਮਰਜ਼ੀ ਕਰੋ । ਜੋ ਅਸੀਂ ਲਿਖ ਕੇ ਦਿੱਤਾ ਸੀ, We suspend the Rule that Motion should have come in front of the House and not what has been moved by the Government ਘੱਟੋ-ਘੱਟ Rules should be followed.

ਸ੍ਰੀ ਸਪੀਕਰ : ਪਰੈਸੀਡੈਂਟ ਅਨੁਸਾਰ ਹੀ ਕੀਤਾ ਹੈ । (ਵਿਘਨ)

ਸਰਦਾਰ ਰਵੀ ਇੰਦਰ ਸਿੰਘ : ਸਪੀਕਰ ਸਾਹਿਬ, ਦਲੀਲ ਮੁਤਾਬਿਕ ਹੀ ਕੁਝ ਕਰਨਾ ਚਾਹੀਦਾ ਹੈ First please suspend the Rule and then do it, otherwise it is violation. ਇਕ ਮੇਰੀ ਗੁਜ਼ਾਰਿਸ਼ ਹੋਰ ਹੈ ਕਿ ਇਹ ਮਾਮਲਾ ਨੈਚੂਰਲੀ ਤੁਹਾਨੂੰ ਵੀ ਗੰਭੀਰ ਲੱਗ ਰਿਹਾ ਹੈ ਕਿਉਂ ਕਿ ਵਿਧਾਨ ਸਭਾ ਵਿਚ ਸੀ. ਆਈ. ਡੀ. ਤੋਂ ਬਿਨਾਂ ਤੁਸੀਂ ਕਿਸੇ ਨੂੰ ਵੀ ਪਾਸ ਨਹੀਂ ਦਿੱਤਾ । (ਵਿਘਨ) ਸਪੀਕਰ ਸਾਹਿਬ, ਇਹ ਬੜਾ ਇੰਪਾਰਟੈਂਟ ਮਾਮਲਾ ਹੈ ਅਤੇ ਇਸ ਤੇ ਡਿਸਕਸ਼ਨ ਹੋਣੀ ਹੈ । ਲੱਖਾਂ ਬੱਚਿਆਂ ਦਾ ਸਵਾਲ ਹੈ । (ਵਿਘਨ)

ਸ੍ਰੀ ਸਪੀਕਰ : ਨਹੀਂ ਜੀ । ਸੀ. ਆਈ. ਡੀ. ਦੀ ਕੋਈ ਗੱਲ ਨਹੀਂ ਹੈ । ਰਵੀ ਜੀ, ਨਹੀਂ । (ਵਿਘਨ)

ਸਰਦਾਰ ਰਵੀ ਇੰਦਰ ਸਿੰਘ : ਸਪੀਕਰ ਸਾਹਿਬ, ਤੁਸੀਂ ਆਪਣੀਆਂ ਪਾਵਰਾਂ ਪੁਲਿਸ ਨੂੰ ਐਬਰੋਗੇਟ ਕਰ ਦਿੱਤੀਆਂ ਹਨ ।

**ਸ੍ਰੀ ਸਪੀਕਰ** : ਨਹੀਂ, ਰਵੀ ਜੀ, ਤੁਸੀਂ ਬੈਠ ਜਾਉ । ਹਾਂ ਜੀ, ਗਰੇਵਾਲ ਸਾਹਿਬ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੇਰੀ ਗੱਲ ਸੁਣੋ, ਮੈਂ ਤੁਹਾਨੂੰ ਮਦਦ ਦੇਣੀ ਚਾਹੁੰਦਾ ਹਾਂ । ਸਾਰੇ ਤੁਹਾਡੇ ਮਗਰ ਪੈਂਦੇ ਹਨ । ਜੇ ਮੈਂ ਮਦਦ ਨਾ ਕਰਾਂ ਤਾਂ ਹੋਰ ਕੌਣ ਕਰੇਗਾ ? ਸਪੀਕਰ ਸਾਹਿਬ, ਚੈਪਟਰ 3 ਦੇ ਰੂਲਜ਼ 10 ਵਿਚ ਡਿਪਟੀ ਸਪੀਕਰ ਦੀ ਇਲੈਕਸ਼ਨ ਹੈ । ਮੈਂ ਤੁਹਾਡੀ ਮਦਦ ਕਰਨੀ ਚਾਹੁੰਦਾ ਹਾਂ । ਡਿਪਟੀ ਸਪੀਕਰ ਦੀ ਇਲੈਕਸ਼ਨ ਦਾ ਕੰਮ ਸ਼ਾਇਦ ਅਸੀਂ ਰੌਲੇ ਵਿਚ ਭੁੱਲ ਗਏ ਹਾਂ । ਇਧਰ ਬੀਬੀਆਂ ਬੈਠੀਆਂ ਹਨ । ਚਾਹੇ ਇਨ੍ਹਾਂ ਵਿਚੋਂ ਕਿਸੇ ਨੂੰ ਬਣਾ ਦਿਓ ਜਾਂ ਫਿਰ ਸ਼ਿੰਗਾਰਾ ਰਾਮ ਬੜਾ ਵਧੀਆ ਆਦਮੀ ਹੈ, ਇਸ ਨੂੰ ਬਣਾ ਦਿਓ । ਮੈਂ ਸਪੀਕਰ ਸਾਹਿਬ, ਆਪਣੀ ਗੱਲ ਸ਼ੁਰੂ ਕਰਨ ਲੱਗਾ ਹਾਂ ਕਿ ਜਥੇਦਾਰ ਤੋਤਾ ਸਿੰਘ ਨੇ ਬੜਾ ਵਧੀਆ ਕੰਮ ਕੀਤਾ ਹੈ । ਐਟਲੀਸਟ ਮੈਂ ਜ਼ਰੂਰ ਇਸ ਨੂੰ ਐਪਰੀਸ਼ੀਏਟ ਕਰਦਾ ਹਾਂ ਕਿ ਪਹਿਲੀ ਜਮਾਤ ਤੋਂ ਅੰਗਰੇਜ਼ੀ ਪੜ੍ਹਾਉਣ ਲਗਾ ਦਿੱਤੀ ਹੈ । ਇਸ ਨੂੰ ਪੰਜਾਬੀ ਦੀ ਕਾਸਟ ਤੇ ਨਹੀਂ ਬਲਕਿ ਅਲਹਿਦਾ ਸ਼ੁਰੂ ਕਰੋ ਪਰ ਇਹ ਇਕ ਗੱਲ ਭੁੱਲ ਗਏ, ਸਰਕਾਰ ਵੀ ਤੇ ਸਰਕਾਰ ਦੇ ਅਫ਼ਸਰ ਵੀ ਭੁੱਲ ਗਏ ਹਨ ਕਿ ਜਥੇਦਾਰ ਸਾਹਿਬ ਦੇ ਅੰਗਰੇਜ਼ੀ ਪੜ੍ਹਾਏ 15-20 ਸਾਲਾਂ ਤੱਕ ਪੜ੍ਹਾਉਣ ਵਾਲੇ ਹੋਣੇ ਹਨ । ਇਥੇ ਪੰਜਾਬੀ ਸੂਬੇ ਵਿਚ ਪੰਜਾਬੀ ਦੀਆਂ ਧੱਜੀਆਂ ਉਡਾਈਆਂ ਗਈਆਂ । ਅੱਜ ਅਫ਼ਸੋਸ ਨਾਲ ਇਹ ਗੱਲ ਕਹਿਣੀ ਪੈਂਦੀ ਹੈ, ਸਪੀਕਰ ਸਾਹਿਬ, ਤੁਸੀਂ ਵੀ ਧਿਆਨ ਕਰ ਲਓ ਕਿ ਪੰਜਾਬੀ ਜ਼ੁਬਾਨ ਦੀ ਰਾਖੀ ਲਈ ਪੰਜਾਬੀ ਸੂਬਾ ਬਣਾਇਆ ਗਿਆ ਔਰ ਅੱਜ ਸਰਕਾਰ ਵਲੋਂ ਪੰਜਾਬੀ ਸੂਬੇ ਵਿਚ ਪੰਜਾਬੀ ਦੀਆਂ ਧੱਜੀਆਂ ਉਡਾਈਆਂ ਜਾ ਰਹੀਆਂ ਹਨ । ਡੀ. ਸੀ., ਲੁਧਿਆਣੇ ਵਲੋਂ ਗਰਾਂਟ ਰਿਲੀਜ਼ ਕਰਨ ਲਈ ਪਿੰਡ ਦੇ ਸਰਪੰਚ ਨੂੰ ਨੋਟਿਸ ਭੇਜਿਆ । ਸਪੀਕਰ ਸਾਹਿਬ, ਮੈਂ ਇਹ ਤੁਹਾਡੇ ਨੋਟਿਸ ਵਿਚ ਵੀ ਲਿਆਉਂਦਾ ਹਾਂ ਕਿਉਂਕਿ ਇਹ ਤੁਹਾਡਾ ਵੀ ਜ਼ਿਲ੍ਹਾ ਹੈ ਤੇ ਉਹ ਚਿੱਠੀ ਦੇਖ ਕੇ ਸਰਪੰਚ ਭੱਜ ਗਿਆ । ਉਸ ਨੇ ਸਮਝਿਆ ਕਿ ਕਿਤੇ ਵਾਰੰਟ ਆ ਗਏ ਹਨ । ਲੇਕਿਨ ਉਹ ਚਿੱਠੀ ਗਰਾਂਟ ਵਾਸਤੇ ਸੀ ਕਿ ਗਰਾਂਟ ਲੈ ਜਾਉ ਪਰ ਕਿਉਂਕਿ ਉਹ ਅੰਗਰੇਜ਼ੀ ਵਿਚ ਸੀ ਤੇ ਅੰਗਰੇਜ਼ੀ ਵੀ ਏਨੀ ਠੋਕਵੀਂ ਲਿਖੀ ਕਿ ਮੈਂ ਕਹਿੰਦਾ ਹਾਂ ਕਿ ਪੜ੍ਹ ਕੇ ਸ਼ਰਮ ਆਉਂਦੀ ਹੈ । ਅਫ਼ਸੋਸ ਦੀ ਗੱਲ ਹੈ ਕਿ ਪਿੰਡ ਦੇ ਸਰਪੰਚ ਨੂੰ ਡੀ. ਸੀ. ਆਫ਼ਿਸ ਪੰਜਾਬੀ ਵਿਚ ਟਾਈਪ ਕਰਕੇ ਚਿੱਠੀ ਨਹੀਂ ਪਾ ਸਕਦਾ । ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਤੁਹਾਨੂੰ ਗੌਰਮਿੰਟ ਨੂੰ ਹਦਾਇਤ ਕਰਨੀ ਚਾਹੀਦੀ ਹੈ ਕਿ ਸਾਰੀ ਕਾਰਵਾਈ ਪੰਜਾਬੀ ਵਿਚ ਹੋਵੇ ! ਜੇ ਤੁਸੀਂ ਆਂਧਰਾ ਵਿਚ ਜਾਵੋ ਤਾਂ ਪੰਜਾਬੀ ਵਿਚ ਗੱਲ ਨਹੀਂ ਕਰ ਸਕਦੇ, ਕਸ਼ਮੀਰ ਵਿਚ ਜਾਵੋ ਤਾਂ ਉਥੇ ਕਸ਼ਮੀਰੀ ਹੈ, ਯੂ.ਪੀ. ਵਿਚ ਹਿੰਦੀ ਜ਼ੁਬਾਨ ਤੋਂ ਬਿਨਾ ਤੁਸੀਂ ਗੱਲ ਨਹੀਂ ਕਰ ਸਕਦੇ ਤੇ ਪੰਜਾਬ ਵਿਚ ਅੰਗਰੇਜ਼ੀ ਵਿਚ ਕੰਮ ਕਰੀ ਜਾਓ । ਤੁਸੀਂ ਸਰਕਾਰ ਨੂੰ ਹਦਾਇਤ ਕਰੋ ਕਿ ਐਟਲੀਸਟ ਸਰਪੰਚਾਂ ਨੂੰ ਜੋ ਚਿੱਠੀ ਪਾਉਣੀ ਹੈ, ਉਹ ਪੰਜਾਬੀ ਵਿਚ ਜ਼ਰੂਰ ਪਾਈ ਜਾਵੇ । ਹੁਣ ਮੈਂ ਅਪਣੀ ਗੱਲ ਕਰਨ ਲੱਗਾ ਹਾਂ . . . . . !

**ਸ੍ਰੀ ਸਪੀਕਰ** : ਤੁਹਾਡੀ ਗੱਲ ਸੁਣ ਲਈ ਹੈ ।

**ਸਰਦਾਰ ਮਹਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਜਿੰਨੇ ਤੁਹਾਡੇ ਹਮ-ਦਰਦ ਹਨ, ਉਨ੍ਹਾਂ ਨੂੰ ਤਾਂ ਤੁਸੀਂ ਟਾਈਮ ਦਿਆ ਕਰੋ . . ।

**ਸ਼੍ਰੀ ਸਪੀਕਰ** : ਆਪਣੇ ਕੋਲ ਟਾਈਮ ਘੱਟ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਗੱਲ ਕਰਨੀ ਚਾਹੁੰਦਾ ਹਾਂ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ . . .

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਬਰਾੜ ਸਾਹਿਬ, ਚੱਜ ਦੀ ਗੱਲ ਸੁਣ ਲਓ । ਪੰਜਾਬ ਲੁਟਿਆ ਜਾ ਰਿਹਾ ਹੈ, ਇਸ ਨੂੰ ਬਚਾ ਲਓ । ਸਪੀਕਰ ਸਾਹਿਬ, 10 ਕਰੋੜ ਰੁਪਏ ਦੇ ਡਰੰਮ ਪੀ. ਡਬਲਿਯੂ. ਡੀ. ਦੇ ਡਿਫਰੈਂਟ ਸਟੋਰਾਂ ਵਿਚ ਪਏ ਹਨ । ਜੇ ਕਿਸੇ ਨੂੰ ਸ਼ੱਕ ਹੈ ਤਾਂ ਦੇਖ ਲਓ । ਇਨ੍ਹਾਂ ਡਰੰਮਾਂ ਦੀ ਸਰਕਾਰ ਬੋਲੀ ਨਹੀਂ ਕਰਦੀ । ਜੇ ਅੱਜ ਇਨ੍ਹਾਂ ਦੀ ਬੋਲੀ ਕਰਵਾ ਲਓ ਤਾਂ 10 ਕਰੋੜ ਰੁਪਿਆ ਸਰਕਾਰ ਨੂੰ ਆ ਸਕਦਾ ਹੈ । ਇਹ ਕਿਉਂ ਨਹੀਂ ਵੇਚੇ ਜਾ ਰਹੇ ਕਿਉਂਕਿ ਜੇ ਡਰੰਮਾਂ ਦੀ ਬੋਲੀ ਹੋ ਗਈ ਤਾਂ ਇਨ੍ਹਾਂ ਦਾ ਮੁੱਲ ਪਵੇਗਾ । ਇਨ੍ਹਾਂ ਨੂੰ ਥੋੜ੍ਹਾ ਜਿਹਾ ਗਲਣ ਦਿੱਤਾ ਜਾ ਰਿਹਾ ਹੈ ਤਾਂ ਕਿ ਫਿਰ ਕਬਾੜੀਆਂ ਨੂੰ ਚੁਕਾਏ ਜਾ ਸਕਣ । ਮੈਂ ਸਰਕਾਰ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਕ ਕਰੋੜ ਡਰੰਮ ਪਿਆ ਹੋਵੇ ਅਤੇ ਇੰਡੀਅਨ ਐਕਸਪ੍ਰੈਸ ਵਿਚ ਤਿੰਨ ਤਰੀਕ ਨੂੰ ਇਹ ਫੋਟੋ ਛਪੀ ਹੋਵੇ ਤਾਂ ਮੇਰਾ ਖਿਆਲ ਸੀ ਕਿ ਸਰਕਾਰ ਜਾਗ ਜਾਏਗੀ ਪਰ ਸਰਕਾਰ ਜਾਗੀ ਨਹੀਂ । ਇਨ੍ਹਾਂ 10 ਕਰੋੜ ਰੁਪਏ ਦੇ ਡਰੰਮਾਂ ਦੀ ਬਹੁਤ ਵੱਡੀ ਘਪਲੇਬਾਜ਼ੀ ਹੋ ਰਹੀ ਹੈ । ਕਿਰਪਾ ਕਰਕੇ ਮੰਤਰੀ ਜੀ ਜਵਾਬ ਦੇਣ ਤਾਂ ਕਿ ਏ ਪੈਸੇ ਤਾਂ ਕਮ ਸੇ ਕਮ ਆਉਣ । ਮੈਂ ਇੰਨੀ ਕੁ ਬੇਨਤੀ ਕਰਕੇ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਸਥਾਨ ਗ੍ਰਹਿਣ ਕਰਦਾ ਹਾਂ ।

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਮਾਨਯੋਗ ਸਪੀਕਰ ਸਾਹਿਬ, ਮੈਂ ਇਕ ਬਹੁਤ ਹੀ ਗੰਭੀਰ ਮਸਲਾ ਇਸ ਹਾਊਸ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਰੋਪੜ ਥਰਮਲ ਪਲਾਂਟ ਵਿਚ 19 ਦਿਨਾਂ ਤੋਂ ਪੰਜ ਸਾਥੀ ਮਰਨ ਵਰਤ ਤੇ ਬੈਠੇ ਹਨ । ਪੰਜ ਸਾਥੀ ਜਿਹੜੇ ਮਰਨ ਵਰਤ ਤੇ ਬੈਠੇ ਹਨ, ਉਨ੍ਹਾਂ ਦੇ ਨਾਮ ਹਨ—ਕਾਸ਼ੀ ਨਾਥ, ਉਮਾ ਸ਼ੰਕਰ, ਨਰੇਸ਼ ਕੁਮਾਰ, ਰਮੇਸ਼ ਚੰਦਰ ਅਤੇ ਸਤਵੰਤ ਸਿੰਘ । ਉਹ ਆਪਣੀਆਂ ਮੰਗਾਂ ਦੇ ਹੱਕ ਵਿਚ ਅਤੇ ਥਰਮਲ ਪਲਾਂਟ ਦੀ ਮੈਨੇਜਮੈਂਟ ਦੇ ਖਿਲਾਫ 19 ਦਿਨਾਂ ਤੋਂ ਮਰਨ ਵਰਤ ਤੇ ਬੈਠੇ ਹੋਏ ਹਨ । ਮੈਂ ਮਾਨਯੋਗ ਸਪੀਕਰ ਸਾਹਿਬ, ਹਾਊਸ ਦਾ ਧਿਆਨ ਇਸ ਬਹੁਤ ਹੀ ਵੱਡੇ ਗੰਭੀਰ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜੇ 19 ਦਿਨਾਂ ਤੋਂ ਮਰਨ ਵਰਤ ਤੇ ਬੈਠੇ ਹਨ, ਉਨ੍ਹਾਂ ਦੀ ਹਾਲਤ ਬਹੁਤ ਖਰਾਬ ਹੋ ਗਈ ਹੈ । ਇਸ ਕਰਕੇ ਇਸ ਵੱਲ ਧਿਆਨ ਦਿੱਤਾ ਜਾਵੇ ਅਤੇ ਇੰਟਰਵੀਨ ਕਰਕੇ ਇਸ ਮਸਲੇ ਨੂੰ ਸੁਲਝਾਇਆ ਜਾਵੇ । ਸਰਕਾਰ ਦੀ ਨੋਟੀਫਿਕੇਸ਼ਨ ਦੇ ਅਨੁਸਾਰ, ਜੋ ਕਾਮੇ ਹਨ, ਉਹ ਕਹਿ ਰਹੇ ਹਨ ਕਿ ਸਰ-ਕਾਰ ਦੀ ਨੋਟੀਫਿਕੇਸ਼ਨ ਦੇ ਮੁਤਾਬਿਕ ਕੱਚੇ ਕਾਮੇ ਪੱਕੇ ਕੀਤੇ ਜਾਣ । ਇਹ ਕੋਈ ਝਗੜਾਲੂ ਮਸਲਾ ਨਹੀਂ ਹੈ । ਸਬੰਧਿਤ ਜ਼ਿਲੇ ਦੇ ਮੰਤਰੀ ਬੈਠੇ ਹਨ, ਉਨ੍ਹਾਂ ਦਾ ਉਹ ਸਾਰਾ ਇਲਾਕਾ ਹੈ । ਉਥੇ ਨੰਗਲ ਵਿਚ ਹਾਹਾਕਾਰ ਹੈ, ਰੋਪੜ ਥਰਮਲ ਪਲਾਂਟ ਵਿਚ

ਹਾਹਾਕਾਰ ਹੈ ਅੰਤ ਮੈਂ ਤੁਹਾਡੇ ਰਾਹੀਂ ਸਰਕਾਰ ਵਲੋਂ ਐਸ਼ਿਓਰੈਂਸ ਚਾਹੁੰਦਾ ਹਾਂ ਕਿ ਸਰਕਾਰ ਇਹ ਐਸ਼ਿਓਰ ਕਰੇ ਕਿ ਜਿਸ ਤਰ੍ਹਾਂ ਅੱਜ ਮੰਤਰੀ ਸਾਹਿਬ ਨੇ ਵਿਧਾਨ ਸਭਾ ਵਿਚ ਖਾਣੇ ਦਾ ਪ੍ਰਬੰਧ ਕੀਤਾ ਹੈ ਅੌਰ ਸਾਰੀਆਂ ਨੇ ਛਕਿਆ ਹੈ, ਇਹ ਕਿਰਪਾ ਕਰਕੇ ਮਰਨ ਵਰਤ ਤੁੜਵਾ ਦੇਣ ਅੌਰ ਖੁਦ ਖਾਣਾ ਉਨ੍ਹਾਂ ਨੂੰ ਖਵਾਉਣ ਲਈ ਜਾਣ । ਮੈਂ ਹਾਊਸ ਅੱਗੇ ਇਹੋ ਬੇਨਤੀ ਕਰਦਾ ਹਾਂ ।

**ਸਰਦਾਰ ਧਨਵੰਤ ਸਿੰਘ :** ਮਾਨਯੋਗ ਸਪੀਕਰ ਸਾਹਿਬ, ਮੈਂ ਪਬਲਿਕ ਇੰਟਰਸਟ ਦਾ ਮੋਸਟ ਇੰਪਾਰਟੈਂਟ ਮਾਮਲਾ ਤੁਹਾਡੇ ਮੂਹਰੇ ਲਿਆਉਣ ਲੱਗਾ ਹਾਂ । ਸਾਡੇ ਬਹੁਤ ਹੀ ਸਤਿਕਾਰਯੋਗ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਮਿਨੀਏਚਰ ਪੇਂਟਿੰਗ ਕਿਲਾ ਮੁਬਾਰਕ, ਪਟਿਆਲਾ ਤੋਂ ਕਾਫ਼ੀ ਸਮੇਂ ਤੋਂ ਮਿਸਪਲੇਸਡ ਹੈ । ਇਹ ਚੋਰੀ ਹੋ ਗਈ ਹੈ । ਉਸ ਬਾਰੇ ਨਾ ਤਾਂ ਠੀਕ ਸਮੇਂ ਤੇ ਕੋਈ ਐਫ. ਆਈ. ਆਰ. ਲਾਜ ਕੀਤੀ ਹੈ ਅੌਰ ਨਾ ਹੀ ਕੋਈ ਕਾਰਵਾਈ ਕੀਤੀ ਗਈ ਹੈ । ਲੋਕਾਂ ਵਿਚ ਵੀ ਇਸ ਗੱਲ ਦਾ ਬਹੁਤ ਵੱਡਾ ਖਦਸ਼ਾ ਪਾਇਆ ਜਾ ਰਿਹਾ ਹੈ ਅੌਰ ਇਸ ਇਤਿਹਾਸਕ ਮਿਨੀਏਚਰ ਪੇਂਟਿੰਗ ਦੀ ਕੀਮਤ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ । ਇਸ ਦੀ ਕੀਮਤ ਕੋਈ ਇਕ ਕਰੋੜ, ਕੋਈ ਦੋ ਕਰੋੜ ਅਤੇ ਕੋਈ ਦਸ ਕਰੋੜ ਰੁਪਏ ਦੱਸ ਰਿਹਾ ਹੈ । ਅਸਲ ਵਿਚ ਇਹ ਸਾਡਾ ਵਿਰਸਾ ਹੈ । ਸਾਡੇ ਸਤਿਕਾਰਯੋਗ ਗੁਰੂ ਦੀ ਮਿਨੀਏਚਰ ਪੇਂਟਿੰਗ ਕਿਲ੍ਹਾ ਮੁਬਾਰਕ ਦੇ ਵਿਚੋਂ ਚੋਰੀ ਹੋਣਾ ਬਹੁਤ ਵੱਡੀ ਗੱਲ ਹੈ । ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਅੱਜ ਇਸ ਹਾਊਸ ਦੇ ਲੀਡਰ ਨੂੰ ਨਿਮਰਤਾ ਸਹਿਤ ਬੇਨਤੀ ਕਰਦਾ ਹਾਂ ਕਿ ਕੀ ਉਹ ਇਸ ਗੱਲ ਨੂੰ ਐਸ਼ਿਓਰ ਕਰਨਗੇ ਕਿ ਅੱਗੇ ਤੋਂ ਅਜਿਹੀ ਕੋਈ ਗੱਲ ਨਹੀਂ ਹੋਵੇਗੀ ਕਿਉਂਕਿ ਇਹ ਸਾਡਾ ਇਤਿਹਾਸਕ ਵਿਰਸਾ ਹੈ । ਇਤਨਾ ਕਹਿੰਦਾ ਹੋਇਆ ਮੈਂ ਆਪਣਾ ਸਥਾਨ ਲੈਂਦਾ ਹਾਂ । ਧੰਨਵਾਦ ।

**ਸਰਦਾਰ ਅਵਤਾਰ ਸਿੰਘ ਬਰਾੜ :** ਮਾਨਯੋਗ ਸਪੀਕਰ ਸਾਹਿਬ, ਤੁਹਾਨੂੰ ਵੀ ਯਾਦ ਹੋਵੇਗਾ ਕਿ ਜਦੋਂ ਇਹ ਸਰਕਾਰ ਹੋਂਦ ਵਿਚ ਆਈ ਤਾਂ ਇਸ ਸਰਕਾਰ ਦੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਉਨ੍ਹਾਂ ਦੇ ਵਜ਼ੀਰਾਂ ਨੇ ਹਾਊਸ ਵਿਚ ਇਹ ਕਸਮ ਖਾਧੀ ਸੀ ਕਿ ਕਿਸੇ ਨਾਲ ਵੀ ਜ਼ਿਆਦਤੀ ਅਤੇ ਵਿਤਕਰਾ ਨਹੀਂ ਕੀਤਾ ਜਾਵੇਗਾ । ਹਰ ਇਕ ਦੇ ਨਾਲ ਬਰਾਬਰਤਾ ਦਾ ਵਤੀਰਾ ਕੀਤਾ ਜਾਵੇਗਾ ਅੌਰ ਵਾਰ ਵਾਰ ਇਸ ਹਾਊਸ ਵਿਚ ਵੀ ਹਾਊਸ ਦੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਕਿਹਾ ਕਿ ਕਿਸੇ ਵਿਧਾਇਕ ਨਾਲ, ਕਿਸੇ ਵਰਗ ਨਾਲ ਜ਼ਿਆਦਤੀ ਅਤੇ ਵਿਤਕਰਾ ਨਹੀਂ ਕੀਤਾ ਜਾਵੇਗਾ ਪਰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪਿਛਲੇ ਦਿਨਾਂ ਵਿਚ ਪਟਿਆਲਾ ਦੇ ਕਸਬੇ ਵਿਚ ਜ਼ੀਰਕਪੁਰ ਨੂੰ ਨੋਟੀਫਾਈਡ ਏਰੀਆ ਕਮੇਟੀ ਬਣਾਇਆ ਗਿਆ ਹੈ । ਇਸ ਵਿਚ ਉਚੇਚੇ ਤੌਰ ਤੇ ਜ਼ਿਲ੍ਹਾ ਰੋਪੜ ਦੇ ਪਿੰਡ ਸ਼ਾਮਲ ਕੀਤੇ ਗਏ ਹਨ ਤਾਂ ਕਿ ਉਨ੍ਹਾਂ ਦੀ ਮਨਸ਼ਾ ਪੂਰੀ ਹੋ ਸਕੇ । ਉਥੇ ਵੱਡੇ ਵੱਡੇ ਸਰਮਾਏਦਾਰਾਂ ਦੀਆਂ ਜ਼ਮੀਨਾਂ ਪੈਂਦੀਆਂ ਹਨ ਅਤੇ ਉਨ੍ਹਾਂ ਨੂੰ ਫਾਇਦਾ ਪਹੁੰਚਾਉਣ ਦੀ ਖਾਤਰ ਇਸ ਨੂੰ ਨੋਟੀਫਾਈਡ ਏਰੀਆ ਕਮੇਟੀ ਡਿਕਲੇਅਰ ਕੀਤਾ ਗਿਆ ਹੈ । ਦੂਜੇ ਪਾਸੇ ਪਿੰਡ ਨਰਾਇਣਗੜ੍ਹ/ਰਾਉਂ ਜਿਸ ਦੀ ਆਬਾਦੀ 40,000 ਹੈ, ਚਾਰ

[ਸਰਦਾਰ ਅਵਤਾਰ ਸਿੰਘ ਬਰਾੜ]

ਸਾਲ ਪਹਿਲਾਂ ਇਸ ਦੀ ਨੋਟੀਫਿਕੇਸਨ ਜਦੋਂ ਬੀਬੀ ਰਾਜਿੰਦਰ ਕੌਰ ਭੱਠਲ ਜੀ ਮੁੱਖ ਮੰਤਰੀ ਸਨ ਤਾਂ ਇਨ੍ਹਾਂ ਨੇ ਤਿਆਰ ਕੀਤੀ ਸੀ ਪਰੰਤੂ ਉਸ ਸਮੇਂ ਕਿਸਮਤ ਨੇ ਸਾਥ ਨਾ ਦਿੱਤਾ ਅਤੇ ਸਾਡੀ ਸਰਕਾਰ ਚਲੀ ਗਈ । ਇਸ ਤੋਂ ਪਿਛੋਂ ਲਗਭਗ ਦੋ ਮਹੀਨੇ ਤੋਂ (ਵਿਘਨ)

**ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ** : ਸਪੀਕਰ ਸਾਹਿਬ....

**ਸਰਦਾਰ ਅਵਤਾਰ ਸਿੰਘ ਬਰਾੜ** : ** ** **

**ਸ਼੍ਰੀ ਸਪੀਕਰ** : ਇਹ ਐਕਸਪੰਜ ਕਰ ਦਿੱਤਾ ਜਾਵੇ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਪਿਛਲੇ ਦੋ ਮਹੀਨਿਆਂ ਤੋਂ ਨਹੀਂ ਬਲਕਿ ਪਿਛਲੇ ਛੇ ਮਹੀਨੇ ਤੋਂ ਉਸ ਪਿੰਡ ਦੇ ਲੋਕ ਜਿਹੜਾ ਸਾਡਾ ਬੜਾ ਮਸ਼ਹੂਰ ਮਟਕਾ ਚੌਂਕ ਹੈ, ਉਥੇ ਉਹ ਜ਼ਿਆਦਤੀਆਂ ਦੇ ਖਿਲਾਫ, ਧੱਕੇ ਦੇ ਖਿਲਾਫ ਇਕੱਠੇ ਹੋ ਕੇ ਆਪਣੀ ਆਵਾਜ਼ ਬੁਲੰਦ ਕਰਦੇ ਸਨ । ਉਥੇ ਮੁੱਖ ਮੰਤਰੀ ਜੀ ਆਪ ਗਏ ਅਤੇ ਉਨ੍ਹਾਂ ਨੇ ਭਰੋਸਾ ਦਿਵਾਇਆ ਕਿ ਤੁਹਾਡੇ ਬਿਜਲੀ ਅਤੇ ਪਾਣੀ ਦੇ ਕੁਨੈਕਸ਼ਨ ਖੋਲ੍ਹ ਦਿਆਂਗੇ ਅਤੇ ਇਸ ਸਬੰਧੀ ਨੋਟੀਫਿਕੇਸ਼ਨ ਵੀ ਕਰ ਦਿਆਂਗੇ, ਪਰੰਤੂ ਇਹ ਨੋਟੀਫਿਕੇਸ਼ਨ ਕਿਉਂ ਨਹੀਂ ਹੋ ਸਕੀ ਕਿਉਂਕਿ ਉਥੋਂ ਦੇ ਵਿਧਾਇਕ ਸਰਦਾਰ ਰਵੀ ਇੰਦਰ ਸਿੰਘ ਹਨ ਅਤੇ ਉਨ੍ਹਾਂ ਦਾ ਇਹ ਹਲਕਾ ਹੈ । ਅੱਜ ਤੁਸੀਂ ਨਹੀਂ ਕੀਤਾ, ਹੋ ਸਕਦਾ ਹੈ ਕੱਲ੍ਹ ਨੂੰ ਤੁਹਾਡੇ ਕੰਮ ਇਹ ਨਾ ਕਰਨ । ਇਸ ਪਾਸੇ ਵੱਲ ਮੈਂ ਜਾਣਾ ਨਹੀਂ ਚਾਹੁੰਦਾ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਸਬੰਧੀ ਨੋਟੀਫਿਕੇਸ਼ਨ ਕਰਕੇ ਇਸ ਨੂੰ ਨੋਟੀਫਾਈਡ ਏਰੀਆ ਕਮੇਟੀ ਡਿਕਲੇਅਰ ਕੀਤਾ ਜਾਵੇ ਤਾਂ ਕਿ ਜਿਹੜੇ ਉਥੋਂ ਦੇ ਲੋਕ ਦੁਸ਼ਵਾਰੀਆਂ ਦੇ ਸ਼ਿਕਾਰ ਹੋਏ ਹਨ, ਉਨ੍ਹਾਂ ਨੂੰ ਇਨਸਾਫ ਮਿਲ ਸਕੇ ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਕ ਬਹੁਤ ਹੀ ਇੰਪਾਰਟੈਂਟ ਮਤਾ ਸਥਾਨਕ ਸਰਕਾਰ ਮੰਤਰੀ ਜੀ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਅਸੀਂ ਲੋਕਲ ਬਾਡੀ ਨੂੰ ਪਹਿਲੇ ਪੌਧਰ ਤੋਂ, ਜਮਹੂਰੀਅਤ ਨੂੰ ਉਠਾ ਰਹੇ ਹਾਂ, ਲੋਕਤੰਤਰ ਨੂੰ ਉਠਾ ਰਹੇ ਹਾਂ । ਜੋ ਮਿਊਂਸਪੈਲਟੀਆਂ ਜਿੱਤ ਕੇ ਆਈਆਂ ਹਨ, ਉਨ੍ਹਾਂ ਨੂੰ ਆਪਣੇ ਫੰਡਾਂ ਨੂੰ ਇਸਤੇਮਾਲ ਕਰਨ ਦਾ ਅਖਤਿਆਰ ਹੈ ! ਫੰਡਾਂ ਨੂੰ ਉਹ ਨਜਾਇਜ਼ ਤੌਰ ਤੇ ਇਸਤੇਮਾਲ ਨਾ ਕਰਨ, ਇਸ ਦੇ ਲਈ ਇਸ ਦੇ ਉਤੇ ਡਾਇਰੈਕਟੋਰੇਟ ਬਣਾਈ ਗਈ ਹੈ । ਮਗਰ ਡਾਇਰੈਕਟੋਰੇਟ ਦੇ ਅਜਿਹੇ ਹੁਕਮਰਾਨਾ ਕੰਮ ਸ਼ੁਰੂ ਹੋ ਗਏ, ਡਿਕਟੇਟਰਾਨਾ ਕੰਮ ਸ਼ੁਰੂ ਹੋ ਗਏ ਕਿ ਜੋ ਵੀ ਮਿਊਂਸਪਲ ਕਮੇਟੀਆਂ ਮਤੇ ਪਾ ਕੇ ਭੇਜਦੀਆਂ ਹਨ, ਉਨ੍ਹਾਂ ਨੂੰ ਡਾਇਰੈਕਟੋਰੇਟ ਰੱਦ ਕਰਦਾ ਹੈ, ਵਾਰ ਵਾਰ ਰੱਦ ਕਰਦਾ ਹੈ । ਅੱਜ ਪੁਜ਼ੀਸ਼ਨ ਇਹ ਹੋ ਚੁਕੀ ਹੈ । ਮੈਂ ਪਾਰਟੀਕੁਲਰਲੀ ਮੰਤਰੀ ਜੀ ਦੇ ਨੋਟਿਸ ਵਿਚ ਇਹ ਲਿਆਉਣਾ ਚਾਹੁੰਦਾ ਹਾਂ ਕਿ ਅੱਜ ਸਾਡੇ ਉਤੇ ਇਹ ਥੋਪਿਆ ਜਾ ਰਿਹਾ ਹੈ, ਮੁਤਵਾਤਰ 20 ਸਾਲ ਤੋਂ ਪਹਿਲਾਂ ਪ੍ਰਾਵੀਡੈਂਟ ਫੰਡ ਪਹਿਲੀਆਂ ਮਿਊਂਸਪੈਲਟੀਆਂ, ਜਿਨ੍ਹਾਂ ਦੇ ਅੰਡਰ ਸਨ, ਉਨ੍ਹਾਂ ਨੇ ਮਾਰਿਆ, ਅੱਜ ਉਹ ਸਾਨੂੰ ਕਹਿੰਦੇ ਹਨ ਕਿ ਉਨ੍ਹਾਂ ਨੂੰ ਦਿਓ । ਇਸ

** Expunged as ordered by the Chair.

ਦੌਰਾਨ ਤਿੰਨਾਂ ਸਾਲਾਂ ਵਿਚ ੮ ਤੋਂ ਸਵਾ ੮ ਕਰੋੜ ਰੁਪਿਆ ਅਸੀਂ ਦੇ ਚੁਕੇ ਹਾਂ । ਅੱਜ ਕਮੇਟੀ ਦੀ ਇੰਨੀ ਆਮਦਨ ਨਹੀਂ ਹੈ ਅੌਰ ਇਸ ਸਰਕਾਰ ਵਲੋਂ ਵੀ ਪੈਸਾ ਨਹੀਂ ਮਿਲਿਆ । ਮੈਂ ਪਹਿਲਾਂ ਵੀ ਇਹ ਗੱਲ ਨੋਟਿਸ ਵਿਚ ਲਿਆਂਦੀ ਸੀ ਕਿ ਸਾਰੇ ਪੈਸੇ ਲੈਪਸ ਹੋ ਗਏ ਹਨ । ਮੇਰੀ ਇਹ ਬੇਨਤੀ ਹੈ ਕਿ ਮੰਤਰੀ ਜੀ ਇਨੀਸ਼ੀਏਟਿਵ ਲੈਣ ਤਾਂ ਕਿ ਲੋਕਤੰਤਰ ਦੀ ਬਹਾਲੀ ਹੋ ਸਕੇ । ਮਿਊਂਸਪੈਲਟੀਆਂ ਆਪਣੇ ਰੈਜ਼ੋਲਿਊਸ਼ਨ ਕਰਕੇ ਭੇਜਦੀਆਂ ਹਨ ਅੌਰ ਉਨ੍ਹਾਂ ਦੀ ਪ੍ਰਵਾਨਗੀ ਮੰਤਰੀ ਜੀ ਨੇ ਦੇਣੀ ਹੈ ਤਾਂ ਕਿ ਸਾਡਾ ਕੰਮ ਅੱਗੇ ਚਲ ਸਕੇ ।

**ਸ਼੍ਰੀ ਸਪੀਕਰ** : ਸਾਹਨੀ ਜੀ, ਬੈਠ ਜਾਓ ।

**ਸਰਦਾਰ ਹੀਰਾ ਸਿੰਘ ਗਾਬੜੀਆ** : ਸਪੀਕਰ ਸਾਹਿਬ, ਲੁਧਿਆਣੇ ਵਿਚ ਇਕ ਜਗ੍ਹਾ ਜਿਸ ਨੂੰ ਆਪਾਂ ਮੌਤ ਦਾ ਖੂਹ ਕਹਿ ਸਕਦੇ ਹਾਂ ਉਥੇ ਹਰ ਸਾਲ ਸੌ ਤੋਂ ਲੈ ਕੇ ਦੋ-ਢਾਈ ਸੌ ਤਕ ਮੌਤਾਂ ਹੁੰਦੀਆਂ ਹਨ । ਉਸ ਮੌਤ ਦੇ ਖੂਹ ਨੂੰ ਬੰਦ ਕਰਨ ਵਾਸਤੇ ਮੁੱਖ ਮੰਤਰੀ ਸਾਹਿਬ ਨੂੰ ਅਸੀਂ ਮਿਲੇ ਸੀ, ਇਕੱਠੇ ਹੋ ਕੇ ਗਏ ਸੀ ਕਿ ਉਸ ਨੂੰ ਬੰਦ ਕੀਤਾ ਜਾਵੇ . . .

**ਸ਼੍ਰੀ ਸਪੀਕਰ** : ਤੁਸੀਂ ਕਿਹੜੀ ਥਾਂ ਕਹਿ ਰਹੇ ਹੋ ?

**ਸਰਦਾਰ ਹੀਰਾ ਸਿੰਘ ਗਾਬੜੀਆ** : ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਵਿਸ਼ਵਾਸ ਦਿਵਾਇਆ ਸੀ ਕਿ ਸਾਲ ਵਾਸਤੇ ਖੜ੍ਹ ਜਾਓ । ਇਹ ਮੌਤ ਦਾ ਖੂਹ ਬਾਹਰ ਚਲਾ ਜਾਵੇਗਾ ਅੌਰ ਇਸ ਕਰਕੇ ਤੁਹਾਡਾ ਬਚਾਅ ਹੋ ਜਾਵੇਗਾ । ਅੱਜ ਜਦੋਂ ਬਜਟ ਪੇਸ਼ ਹੋਇਆ ਤਾਂ ਉਸ ਵਿਚ 20 ਕਰੋੜ ਰੁਪਿਆ ਇਸ ਮੌਤ ਦੇ ਖੂਹ ਨੂੰ ਵਧੀਆ ਬਣਾ-ਉਣ ਵਾਸਤੇ ਰੱਖਿਆ ਗਿਆ ਹੈ ਤਾਂ ਕਿ ਜ਼ਿਆਦਾ ਮੌਤਾਂ ਹੋ ਸਕਣ ।

**ਸ਼੍ਰੀ ਸਪੀਕਰ** : ਤੁਸੀਂ ਕਿਹੜਾ ਮੌਤ ਦਾ ਖੂਹ ਕਹਿ ਰਹੇ ਹੋ ?

**ਸਰਦਾਰ ਹੀਰਾ ਸਿੰਘ ਗਾਬੜੀਆ** : ਸਪੀਕਰ ਸਾਹਿਬ, ਮੈਂ ਬੱਸ ਸਟੈਂਡ ਦੀ ਗੱਲ ਕਰ ਰਿਹਾ ਹਾਂ । ਉਥੇ 1300 ਬੱਸਾਂ ਰੋਜ਼ ਆਉਂਦੀਆਂ ਜਾਂਦੀਆਂ ਹਨ, ਦੋ ਢਾਈ ਸੌ ਮੌਤਾਂ ਹਰ ਸਾਲ ਹੁੰਦੀਆਂ ਹਨ । ਦੋ ਸਾਲ ਪਹਿਲਾਂ ਮੁੱਖ ਮੰਤਰੀ ਸਾਹਿਬ ਨੇ ਭਰੋਸਾ ਦਿੱਤਾ ਸੀ ਕਿ ਇਹ ਬੱਸ ਸਟੈਂਡ ਬਾਹਰ ਚਲਾ ਜਾਵੇਗਾ ਤੇ ਅੱਜ ਮੁੱਖ ਮੰਤਰੀ ਸਾਹਿਬ ਨੇ ਐਲਾਨ ਕੀਤਾ ਹੈ ਕਿ 20 ਕਰੋੜ ਰੁਪਿਆ ਉਸ ਤੇ ਹੋਰ ਲਾਇਆ ਜਾਵੇਗਾ ਤਾਂ ਕਿ ਉਥੇ ਹੋਰ ਮੌਤਾਂ ਹੋ ਸਕਣ । ਇਹ ਗੰਭੀਰ ਮਸਲਾ ਹੈ । ਇਸ ਤੇ 20 ਕਰੋੜ ਰੁਪਿਆ ਨਹੀਂ ਲਾਇਆ ਜਾਣਾ ਚਾਹੀਦਾ ।

**ਸ਼੍ਰੀ ਸਪੀਕਰ** : ਤੁਹਾਡੀ ਗੱਲ ਸੁਣ ਲਈ ਹੈ । ਮੰਤਰ ਸਾਹਿਬ, ਤੁਸੀਂ ਬੋਲੋ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਬਹੁਤ ਧੰਨਵਾਦੀ ਹਾਂ । ਮੈਂ ਜਿਹੜੀ ਗੱਲ ਦਾ ਖਦਸ਼ਾ ਕੁਝ ਦਿਨ ਪਹਿਲਾਂ ਇਥੇ ਜ਼ਾਹਿਰ ਕੀਤਾ ਸੀ ਕਿ ਜੋ ਛੱਤੀ ਸਿੰਘਪੁਰਾ ਮੈਸਾਕਰ ਹੋਇਆ ਹੈ, ਉਸ ਸਬੰਧ ਵਿਚ ਆਪਾ ਹਾਊਸ ਵਿਚ ਡਿਸਕਸ ਕਰ ਲਈਏ ਪਰ ਤੁਸੀਂ ਅਲਾਓ ਨਹੀਂ ਕੀਤਾ ਸੀ । ਇਹ ਰਿਪੋਰਟ ਮਿਸਟਰ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਵਡਾਲਾ ਨੇ ਦਿੱਤੀ ਹੈ ਜੋ ਉਹ ਸਾਰਾ ਕੁਝ ਉਥੇ ਦੇਖ ਕੇ ਬਣਾ ਕੇ ਲੈ ਕੇ ਆਏ ਹਨ। ਪਟਿਆਲੇ ਵਿਚ ਦੋ ਪਰਿਵਾਰ ਅਨੰਤਨਾਗ ਤੋਂ ਆ ਗਏ ਹਨ, ਉਸ ਜਗ੍ਹਾ ਜੋ ਹਾਲਾਤ ਬਣੇ ਹੋਏ ਹਨ, ਇਸ ਲਈ ਜੇ ਤੁਸੀਂ ਹਾਊਸ ਵਿਚ ਮੇਰੀ ਮੋਸ਼ਨ ਅਪਰੂਵ ਕਰ ਦਿੰਦੇ ਤਾਂ ਬਹੁਤ ਵਧੀਆ ਡਿਸਕਸ ਹੋਣਾ ਸੀ ਔਰ ਅਸੀਂ ਉਥੇ ਜਾਂਦੇ ਜਾਂ ਸਰਕਾਰ ਕੋਈ ਹੱਲ ਲੱਭ ਸਕਦੀ ਸੀ ਤਾਂ ਕਿ ਸਿੱਖ ਪਰਿਵਾਰ ਉਥੋਂ ਹਿਜਰਤ ਨਾ ਕਰਨ ਲੇਕਿਨ ਹਾਲਾਤ ਕੀ ਬਣਦੇ ਜਾ ਰਹੇ ਹਨ ? ਇਸ ਬਾਰੇ ਸਾਰਾ ਕੁਝ ਰਿਪੋਰਟ ਵਿਚ ਉਨ੍ਹਾਂ ਨੇ ਲਿਖਿਆ ਹੈ। ਉਨ੍ਹਾਂ ਲਿਖਿਆ ਹੈ-ਕਸ਼ਮੀਰ ਦੇ ਹਾਲਾਤ ਅਤਿਅੰਤ ਖਰਾਬ ਸਿੱਖਾਂ ਵਿਚ ਅਸੁਰੱਖਿਆ ਦੀ ਭਾਵਨਾ। ਇਹ ਵਡਾਲਾ ਸਾਹਿਬ ਨੇ ਆਪ ਲਿਖਿਆ ਹੈ। ਕਿੰਨੇ ਅਫਸੋਸ ਦੀ ਗੱਲ ਹੈ ਕਿ ਉੱਥੇ ਤੇ ਨਾ ਪ੍ਰਧਾਨ ਮੰਤਰੀ ਗਏ ਹਨ, ਨਾ ਅਡਵਾਨੀ ਜੀ ਗਏ ਹਨ ਤੇ ਨਾ ਹੀ ਫਾਰੂਕ ਅਬਦੁੱਲਾ ਗਏ ਹਨ। (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਉਨ੍ਹਾਂ ਤਿੰਨਾਂ ਨੂੰ ਜਾਣਾ ਚਾਹੀਦਾ ਸੀ। ਉਸ ਤੋਂ ਬਾਅਦ ਮੁਸਲਮਾਨਾਂ ਨੇ ਉਥੇ ਦਬਾਰਾ ਜਲੂਸ ਕੱਢਿਆ। ਉਨ੍ਹਾਂ ਨੇ ਖਦਸ਼ਾ ਜ਼ਾਹਿਰ ਕੀਤਾ ਕਿ ਜੋ ਪੰਜ ਬੰਦੇ ਮਾਰੇ ਗਏ ਹਨ, ਉਹ ਖਾੜਕੂ ਨਹੀਂ ਸੀ, ਸਗੋਂ ਉਹ ਆਮ ਕਸ਼ਮੀਰੀ ਸਨ। ਉਨ੍ਹਾਂ ਤੇ ਗੋਲੀ ਚਲਾਈ ਗਈ ਤੇ ਉਹ ਮਾਰੇ ਗਏ। ਉਥੇ ਦਿਨੋਂ ਦਿਨ ਹਾਲਾਤ ਖਰਾਬ ਹੁੰਦੇ ਜਾ ਰਹੇ ਹਨ। ਮੈਂ ਸੀ. ਐਮ. ਸਾਹਿਬ ਨੂੰ ਪਰਸਨਲੀ ਮਿਲ ਕੇ ਕਿਹਾ ਸੀ ਕਿ ਜੇ ਹਾਊਸ ਵਿਚ ਇਹ ਮੋਸ਼ਨ ਅਲਾਓ ਨਹੀਂ ਕਰਦੇ ਤਾਂ ਹਾਊਸ ਦੀ ਕਮ-ਸੇ-ਕਮ ਇਕ ਕਮੇਟੀ ਬਣਾਓ ਜੋ ਪ੍ਰਧਾਨ ਮੰਤਰੀ ਨੂੰ ਮਿਲ ਕੇ ਫ਼ਾਰੂਕ ਅਬਦੁੱਲੇ ਨੂੰ ਉਥੇ ਬੁਲਾਏ ਅਤੇ ਉਹ ਸਿਕਿਉਰਟੀ ਦੇਣ ਕਿ ਸਿੱਖ ਪਰਿਵਾਰ ਉਥੋਂ ਹਿਜਰਤ ਨਾ ਕਰਨ। ਜਿਹੜੇ ਦੋ ਪਰਿਵਾਰ ਆ ਗਏ ਹਨ ਉਨ੍ਹਾਂ ਕਿਹਾ ਕਿ ਅਸੀਂ ਉਥੇ ਬਿਲਕੁੱਲ ਨਹੀਂ ਰਹਿ ਸਕਦੇ ਕਿਉਂਕਿ ਉਥੇ ਉਨ੍ਹਾਂ ਨੂੰ ਪਤਾ ਹੈ ਕਿ ਦਿਨ ਦਾ ਟਾਈਮ ਮਸਾਂ ਬੀਤਦਾ ਹੈ। ਛੇ ਵੱਜਣ ਤੋਂ ਬਾਅਦ ਕੋਈ ਬੱਚਾ ਬਾਹਰ ਨਹੀਂ ਜਾਂਦਾ। ਵਡਾਲਾ ਸਾਹਿਬ ਨੇ ਲਿਖਿਆ ਹੈ ਕਿ ਉਹ ਆਪ ਉਸ ਪਿੰਡ ਵਿਚ ਰਹਿ ਕੇ ਆਏ ਹਨ। ਉਥੇ ਦੇ ਲੋਕਾਂ ਦਾ ਮਨ ਡਰਿਆ ਹੋਇਆ ਹੈ ਔਰ ਉਨ੍ਹਾਂ ਨੇ ਬੜਾ ਕਿਹਾ ਕਿ ਬਾਦਲ ਸਾਹਿਬ ਤੁਸੀਂ ਵੀ ਰਾਤ ਰਹਿ ਕੇ ਦੇਖੋ। ਉਥੇ ਖੁਰਾਣਾ ਸਾਹਿਬ ਵੀ ਗਏ ਸੀ। ਜਦੋਂ ਉਹ ਬੋਲਣ ਲੱਗੇ ਤਾਂ ਲੋਕਾਂ ਨੇ ਕਿਹਾ ਕਿ ਤੁਸੀਂ ਨਾ ਬੋਲੋ। ਸਾਡੀਆਂ ਭਾਵਨਾਵਾਂ ਸਾਡੇ ਸਿੱਖ ਲੀਡਰ ਨਹੀਂ ਸਮਝ ਸਕੇ, ਤੁਸੀਂ ਕੀ ਸਮਝੋਗੇ ? ਇਸ ਲਈ ਇਸ ਹਾਊਸ ਦੇ ਕੁਝ ਐਮ. ਐਲ. ਏਜ਼. ਦੀ ਕਮੇਟੀ ਬਣਾ ਦਿਓ ਜਿਹੜੇ ਇਕ ਦੋ ਦਿਨ ਵਿਚ ਉਥੇ ਜਾ ਕੇ ਰਿਪੋਰਟ ਲਿਆ ਕੇ ਦੇ ਦੇਣ ਔਰ ਅਸੀਂ ਉਸ ਮੁਤਾ-ਬਿਕ ਗੱਲ ਕਰ ਸਕੀਏ ਉਹ ਪਰਿਵਾਰ ਉਥੇ ਹੀ ਵਸਣ ਔਰ ਉਨ੍ਹਾਂ ਦੀ ਸੁਰੱਖਿਆ ਹੋ ਸਕੇ। ਇਸ ਕਰਕੇ ਪੰਜਾਬ ਦੇ ਲੋਕਾਂ ਦੇ ਮਨਾਂ ਨੂੰ ਵੀ ਕੁਝ ਰਾਹਤ ਮਿਲੇਗੀ।

ਸ੍ਰੀ ਸਪੀਕਰ : ਡਾਕਟਰ ਸਾਹਿਬ, ਤੁਸੀਂ ਦੱਸੋ ਕਿ ਕੀ ਕਹਿਣਾ ਚਾਹੁੰਦੇ ਹੋ ?

ਡਾਕਟਰ ਹਰਬਸ ਲਾਲ : ਸਪੀਕਰ ਸਾਹਿਬ, ਬੇਰੁਜ਼ਗਾਰੀ ਦਾ ਮੁੱਦਾ ਪੰਜਾਬ ਵਿਚ ਬੜਾ ਵੱਡਾ ਮੁੱਦਾ ਹੈ। ਇਹ ਅਹਿਮ ਤੇ ਗੰਭੀਰ ਮੁੱਦਾ ਹੈ। ਪੰਜਾਬ ਅੰਦਰ ਹਾਹਾਕਾਰ ਮਚੀ ਹੋਈ ਹੈ, ਨੌਜਵਾਨ ਭਟਕ ਰਹੇ ਹਨ। ਰੋਜ ਜੋ ਪੋਸਟਾਂ ਖਾਲੀ ਹੋ ਜਾਂਦੀਆਂ ਹਨ ਉਨ੍ਹਾਂ

ਸ੍ਰੀ ਸਪੀਕਰ : ਡਾਕਟਰ ਸਾਹਿਬ, ਇਹ ਚੀਜ਼ ਡਿਮਾਂਡ ਤੇ ਬੋਲਣੀ ਚਾਹੀਦੀ ਸੀ।

**ਡਾਕਟਰ ਹਰਬੰਸ ਲਾਲ** : ਸਪੀਕਰ ਸਾਹਿਬ, ਕੋਈ ਵੀ ਸਰਕਾਰ ਜਦੋਂ ਬਣਦੀ ਹੈ ਤਾਂ ਪ੍ਰੈਸ ਤੇ ਆਸ ਹੁੰਦੀ ਹੈ ਕਿ ਬੇਰੁਜ਼ਗਾਰੀ ਘਟਾਏਗੀ ਪਰ ਹੁਣ ਰੁਜ਼ਗਾਰ ਦੇ ਸਾਧਨ ਖਤਮ ਕਰ ਦਿੱਤੇ ਗਏ ਹਨ। ਜੋ ਸਕੂਲ ਨਵੇਂ ਅਪਗਰੇਡ ਹੋਏ ਹਨ, ਉਨ੍ਹਾਂ ਵਿਚ ਇਹ ਪੋਸਟਾਂ ਨਹੀਂ ਭਰ ਰਹੇ। ਸਾਰੇ ਪਾਸੇ ਦੁਹਾਈ ਮੱਚੀ ਹੋਈ ਹੈ। ਜੇ ਕੋਈ ਕਰਜ਼ਾ ਲੈਣ ਲਈ ਜਾਂਦਾ ਹੈ ਤਾਂ ਉਸ ਕੋਲ ਇੰਨੀ ਗਰੰਟੀ ਨਹੀਂ ਹੈ ਕਿ ਉਹ ਪੰਜ-ਪੰਜ ਲੱਖ ਦੀ ਜ਼ਮੀਨ ਦੀ ਗਰੰਟੀ ਦੇ ਸਕੇ। ਲੋਕਾਂ ਵਿਚ ਹਾਹਾਕਾਰ ਮੱਚੀ ਹੋਈ ਹੈ। ਇਸ ਲਈ ਕੀ ਸਰਕਾਰ ਵਿਸ਼ਵਾਸ ਦਿਵਾਏਗੀ ਕਿ ਪੜ੍ਹੇ ਲਿਖੇ ਨੌਜਵਾਨਾਂ ਨੂੰ ਰੁਜ਼ਗਾਰ ਦੇ ਕਿਹੜੇ ਕਿਹੜੇ ਸਾਧਨ ਮੁਹੱਈਆ ਕਰਾ ਰਹੀ ਹੈ ?

**ਸ੍ਰੀ ਅਵਤਾਰ ਹੈਨਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਆਨਰੇਬਲ ਮੈਂਬਰ ਸਾਹਿਬਾਨ ਨਾਲ ਡਿਸਕਰੀਮੀਨੇਸ਼ਨ ਹੋਣੀ ਹੈ। ਜਦੋਂ ਫੰਡ ਰਿਲੀਜ਼ ਹੁੰਦੇ ਹਨ ਤਾਂ ਇਹ ਡਿਸਟਰੀਬਿਊਟ ਕੀਤੇ ਜਾਂਦੇ ਹਨ। ਅਸੀਂ ਜਲੰਧਰ ਦੇ ਤਿੰਨ ਐਮ. ਐਲ. ਏ. ਹਾਂ ਤੇ ਇੱਕ ਵਜ਼ੀਰ ਹੈ। ਵਜ਼ੀਰ ਸਾਹਿਬ ਨੂੰ ਤਾਂ 90 ਲੱਖ ਰੁਪਿਆ ਮਿਲ ਗਿਆ ਪਰ ਸਾਡੀ ਪਾਰਟੀ ਦੇ ਤਿੰਨ ਐਮ. ਐਲ. ਏਜ਼. ਵਿਚੋਂ ਕਿਸੇ ਨੂੰ ਇੱਕ ਪੈਸਾ ਵੀ ਨਹੀਂ ਮਿਲਿਆ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਅਤੇ ਟੰਡਨ ਸਾਹਿਬ ਨੂੰ ਕਹਾਂਗਾ ਕਿ ਇਹ ਡਿਸਕਰੀ-ਮੀਨੇਸ਼ਨ ਨਹੀਂ ਹੋਣੀ ਚਾਹੀਦੀ। ਅਗਰ 90 ਲੱਖ ਰੁਪਿਆ ਗਿਆ ਹੈ ਤਾਂ ਫਿਰ ਇਹ ਬਾਕੀਆਂ ਵਿੱਚ ਵੀ ਵੰਡ ਕੇ ਦੇਣਾ ਚਾਹੀਦਾ ਹੈ। ਇਸ ਪੈਸੇ ਨੂੰ ਸਾਰਿਆਂ ਵਿੱਚ ਡਿਸਟਰੀਬਿਊਟ ਕਰਨਾ ਚਾਹੀਦਾ ਹੈ।

**ਸ੍ਰੀਮਤੀ ਦਲਜੀਤ ਕੌਰ**: ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਨੂੰ ਦੱਸਣਾ ਚਾਹੁੰਦੀ ਹਾਂ ਕਿ ਸਾਡੇ ਨਾਲ ਜਿਹੜੇ ਗੰਨਮੈਨ ਹੁੰਦੇ ਹਨ, ਉਹ ਵਿਚਾਰੇ ਧੁੱਪੇ ਹੀ ਬੈਠੇ ਰਹਿੰਦੇ ਹਨ। ਉਨ੍ਹਾਂ ਨੂੰ ਨਾ ਹੀ ਪੀਣ ਨੂੰ ਪਾਣੀ ਮਿਲਦਾ ਹੈ ਅਤੇ ਨਾ ਹੀ ਬੈਠਣ ਲਈ ਜਗ੍ਹਾ ਮਿਲਦੀ ਹੈ। ਮੈਂ ਹਾਊਸ ਵਿੱਚ ਮੰਤਰੀ ਸਾਹਿਬਾਨ ਨੂੰ ਬੇਨਤੀ ਕਰਦੀ ਹਾਂ ਕਿ ਉਨ੍ਹਾਂ ਦਾ ਕੋਈ ਹੀਲਾ ਕੀਤਾ ਜਾਵੇ। ਮੇਰਾ ਖਿਆਲ ਹੈ ਕਿ ਜੇ ਅੱਜ ਮੁੱਖ ਮੰਤਰੀ ਸਾਹਿਬ ਇਥੇ ਹੁੰਦੇ ਤਾਂ ਉਹ ਅੱਜ ਹੀ ਕੋਈ ਫੈਸਲਾ ਦੇ ਦਿੰਦੇ। (ਵਿਘਨ)। ਅੱਜ ਹੀ ਕੋਈ ਫੈਸਲਾ ਇਨ੍ਹਾਂ ਬਾਰੇ ਹੋ ਜਾਂਦਾ।

ਮੇਰੀ ਦੂਸਰੀ ਬੇਨਤੀ ਹੈ ਕਿ ਮੇਰੇ ਖਰੜ ਦੇ ਇਲਾਕੇ ਵਿੱਚ ਹਾਹਾਕਾਰ ਮੱਚੀ ਹੋਈ ਹੈ, ਮੇਰੇ ਕੋਲ ਸਾਰੇ ਲੋਕ ਇਕੱਠੇ ਹੋ-ਹੋ ਕੇ ਆਉਂਦੇ ਹਨ। ਮੇਰੇ ਹਲਕੇ ਵਿੱਚ ਗੁਰਦਾਸਪੁਰ ਜ਼ਿਲ੍ਹੇ ਦਾ ਇੱਕ ਲੀਡਰ ਸਾਡੀ ਸਰਕਾਰ ਨੇ ਪੈਦਾ ਕੀਤਾ ਹੋਇਆ ਹੈ। ਪਹਿਲਾਂ ਤਾਂ ਮੈਂ ਉਸ ਦੇ ਮਕਾਨ ਬਾਰੇ ਤੁਹਾਨੂੰ ਦੱਸਦੀ ਹਾਂ ਕਿ ਉਸ ਨੇ ਦੋ ਗਰੀਬ ਇਸਤਰੀ ਤੇ ਪੁਰਸ਼ ਨੂੰ ਧਮਕੀ ਦੇ ਕੇ ਉਥੋਂ ਉਠਾਇਆ। ਉਸ ਨੇ ਰਜਿਸਟਰੀ ਥੋੜ੍ਹੇ ਪੈਸੇ ਦੇ ਕੇ ਕਰਵਾਈ। ਉਸ ਨੇ ਆਪਣਾ ਮਕਾਨ ਉਥੇ ਬਣਾਇਆ। ਇਹ ਕਹਿਣ ਵਾਸਤੇ ਕਿ ਮੈਂ ਤਾਂ ਇਥੇ ਦਾ ਬਾਸ਼ਿੰਦਾ ਹਾਂ। ਉਸ ਦੀ ਪਿੱਠ ਤੇ ਸਰਕਾਰ ਦਾ ਹੱਥ ਹੈ। ਮੇਰਾ ਖਿਆਲ ਹੈ ਕਿ ਬਹੁਤ ਸਾਰੇ ਮੰਤਰੀ ਜਾਂ ਐਮ. ਐਲ. ਏ. ਖਰੜ ਦਾ ਪੁਲ ਲੰਘ ਕੇ ਜਾਂਦੇ ਹਨ, ਉਹ ਉਥੋਂ ਸੜਕ

[ਸ਼੍ਰੀਮਤੀ ਦਲਜੀਤ ਕੌਰ]

ਤੋਂ ਡੰਗਰ ਲੰਘਾਉਂਦਾ ਹੈ ਅਤੇ ਉਹ ਇਨ੍ਹਾਂ ਦਾ 25,000/- ਰੁਪਿਆ ਮਹੀਨੇ ਦਾ ਲੈਂਦਾ ਹੈ। (ਵਿਘਨ) ਮੈਂ ਉਸ ਦਾ ਨਾਂ ਨਹੀਂ ਲੈਣਾ ਚਾਹੁੰਦੀ। ਜੇ ਲੋੜ ਪਈ ਤਾਂ ਮੈਂ ਉਸ ਦਾ ਨਾਂ ਵੀ ਦੱਸ ਦੇਵਾਂਗੀ....

**ਸ੍ਰੀ ਸਪੀਕਰ**: ਬੀਬੀ ਜੀ, ਤੁਸੀਂ ਇਹ ਲਿਖ ਕੇ ਦੇ ਦੇਣਾ।

**ਸ਼੍ਰੀਮਤੀ ਦਲਜੀਤ ਕੌਰ**: ਸਪੀਕਰ ਸਾਹਿਬ, ਉਸ ਨੂੰ ਸਰਕਾਰ ਨੇ ਜਿਪਸੀ ਦਿੱਤੀ ਹੋਈ ਹੈ। ਲਾਲ ਲਾਈਟ ਵੀ ਉਸ ਤੇ ਲੱਗੀ ਹੋਈ ਹੈ। ਉਸ ਨੂੰ ਦੋ ਸਿਪਾਹੀ ਵੀ ਦਿੱਤੇ ਹੋਏ ਹਨ, ਗੰਨਮੈਨ ਦਿੱਤੇ ਹੋਏ ਹਨ। ਮੈਂ ਪੁੱਛਣਾ ਚਾਹੁੰਦੀ ਹਾਂ ਕਿ ਉਸ ਦੀ ਸਿਕਿਓਰਟੀ ਕਿਉਂ ਬੰਦ ਨਹੀਂ ਕੀਤੀ ਜਾਂਦੀ? ਉਹ ਮੇਰੇ ਇਲਾਕੇ ਵਿੱਚ ਧਮਕੀਆਂ ਦਿੰਦਾ ਹੈ। ਜਿੰਨੀਆਂ ਵੀ ਪੰਚਾਇਤੀ ਜ਼ਮੀਨਾਂ ਪਈਆਂ ਹਨ, ਉਹ ਉਨ੍ਹਾਂ ਤੇ ਕਬਜ਼ਾ ਕਰਦਾ ਹੈ। ਉਸ ਪਿੰਡ ਦੀ ਪੰਚਾਇਤ ਮੇਰੇ ਕੋਲ ਆਈ...।

**ਸ੍ਰੀ ਸਪੀਕਰ**: ਬੀਬੀ ਜੀ, ਤੁਸੀਂ ਤਾਂ ਬਹੁਤ ਲੰਬਾ ਹੀ ਲੈ ਗਏ ਹੋ। ਆਪਣਾ ਮਸਲਾ ਜਲਦੀ ਦੱਸੋ।

**ਸ਼੍ਰੀਮਤੀ ਦਲਜੀਤ ਕੌਰ**: ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਉਹ 80 ਏਕੜ ਜ਼ਮੀਨ ਤੇ ਕਬਜ਼ਾ ਕਰ ਰਿਹਾ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗੀ ਕਿ..

**ਸ੍ਰੀ ਸਪੀਕਰ**: ਬੀਬੀ ਜੀ, ਬੈਠ ਜਾਓ। ਇਸ ਬਾਰੇ ਲਿਖ ਕੇ ਦੇ ਦੇਣਾ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ**: ਸਪੀਕਰ ਸਾਹਿਬ, ਮੈਂ ਭੈਣ ਜੀ ਨੂੰ ਬੇਨਤੀ ਕਰਦਾ ਹਾਂ ਕਿ ਮੈਂ ਇਸ ਦੀ ਪੜਤਾਲ ਕਰਵਾ ਲਵਾਂਗਾ।

**ਸ਼੍ਰੀਮਤੀ ਦਲਜੀਤ ਕੌਰ**: ਮੰਤਰੀ ਸਾਹਿਬ ਦਾ ਬਹੁਤ ਬਹੁਤ ਧੰਨਵਾਦ।

—0—

## CALL ATTENTION NOTICES UNDER RULE 66

ਕ੍ਰਮ ਨੰ: 75

1. ਸਰਦਾਰ ਗੁਰਦੇਵ ਸਿੰਘ ਸਿੱਧੂ
2. ਸਰਦਾਰ ਮੱਖਣ ਸਿੰਘ
3. ਸਰਦਾਰ ਸੀਤਲ ਸਿੰਘ

} : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਕਿ ਭਾਰਤ ਸਰਕਾਰ ਦੇ ਨਿਰਦੇਸ਼ ਅਨੁਸਾਰ ਜਿੰਨੀ ਪ੍ਰਤੀਸ਼ਤ ਕਿਸੇ ਰਾਜ ਵਿੱਚ ਅਨੁਸੂਚਿਤ ਜਾਤੀਆਂ ਦੀ ਆਬਾਦੀ ਹੈ, ਉਤਨੇ ਪ੍ਰਤੀਸ਼ਤ ਅਨੁਸਾਰ ਉਸ ਰਾਜ ਦੇ ਅਨੁਸੂਚਿਤ ਜਾਤੀਆਂ ਲਈ ਸਰਕਾਰੀ ਨੌਕਰੀਆਂ ਵਿੱਚ ਰਿਜ਼ਰਵੇਸ਼ਨ ਕੀਤੀ ਜਾਂਦੀ ਹੈ। ਪੰਜਾਬ ਦੇ ਅਨੁਸੂਚਿਤ ਜਾਤੀਆਂ ਦੀ ਆਬਾਦੀ 25% ਸੀ। ਇਸ ਲਈ ਪੰਜਾਬ ਸਰਕਾਰ ਨੇ ਆਬਾਦੀ ਦੇ ਅਨੁਪਾਤ ਅਨੁਸਾਰ 25% ਸਰਕਾਰੀ ਸੇਵਾਵਾਂ ਵਿੱਚ ਰਿਜ਼ਰਵੇਸ਼ਨ ਕਰ ਦਿੱਤੀ ਸੀ। ਉਕਤ 25% ਅਨੁਸੂਚਿਤ ਜਾਤੀਆਂ ਦੀ ਆਬਾਦੀ ਵਿੱਚ ਕਿਉਂਕਿ 12½% (ਅਰਥਾਤ ਅੱਧੀ) ਪਿਛੱਲੇ ਬਾਲਮੀਕੀ ਅਤੇ ਮਜ਼ਬੀ ਸਿੱਖਾਂ ਦੀ ਸੀ, ਇਸ ਲਈ ਪੰਜਾਬ ਸਰਕਾਰ ਨੇ 5 ਮਈ

1975 ਨੂੰ ਆਪਣੀਆਂ ਹਦਾਇਤਾਂ ਅਨੁਸਾਰ ਅੱਧੋ-ਅੱਧ ਆਬਾਦੀ ਦੇ ਆਧਾਰ ਤੇ 12½% ਰਿਜ਼ਰਵੇਸ਼ਨ ਬਾਲਮੀਕੀ ਅਤੇ ਮਜ਼ਬੀ ਸਿੱਖਾਂ ਨੂੰ ਸਰਕਾਰੀ ਸੇਵਾਵਾਂ ਵਿੱਚ ਦੇ ਦਿੱਤੀ ਸੀ। ਰਿਜ਼ਰਵੇਸ਼ਨ ਇਕ ਸਰਕਾਰੀ ਪਾਲਿਸੀ ਦਾ ਮਾਮਲਾ ਹੈ ਜੋ ਕਿ ਚੱਲ ਰਹੇ ਸਦਨ ਦੇ ਸਮਾਗਮ ਵਿੱਚ ਹੀ ਇਸ ਦਾ ਫੈਸਲਾ ਹੋਣਾ ਚਾਹੀਦਾ ਹੈ। ਸਮਾਜ ਭਲਾਈ ਵਿਭਾਗ ਨੇ ਰਿਜ਼ਰਵੇਸ਼ਨ ਪਾਲਿਸੀ ਸਬੰਧੀ ਮਿਤੀ 6-4-2000 ਨੂੰ 11-00 ਵਜੇ ਵਿਚਾਰ ਕਰਨ ਲਈ ਮੀਟਿੰਗ ਰੱਖੀ ਹੈ, ਮਜ਼ਬੀ ਸਿੱਖਾਂ ਅਤੇ ਬਾਲਮੀਕੀ ਸਮਾਜ ਲਈ ਜੋ ਰਿਜ਼ਰਵੇਸ਼ਨ ਰੱਖੀ ਹੋਈ ਹੈ, ਨੂੰ ਖਤਮ ਕਰਨ ਦੀ ਇਕ ਕੋਝੀ ਚਾਲ ਹੈ।

ਮਾਨਯੋਗ ਮੁੱਖ ਮੰਤਰੀ, ਪੰਜਾਬ, ਸਦਨ ਵਿੱਚ ਸਪਸ਼ਟ ਬਿਆਨ ਦੇਣ ਕਿ ਕੀ ਰਿਜ਼ਰਵੇਸ਼ਨ ਨੂੰ ਰਿਵਿਊ ਕਰਨ ਦੀ ਮੀਟਿੰਗ ਉਨ੍ਹਾਂ ਦੀ ਸਲਾਹ ਨਾਲ ਰੱਖੀ ਜਾਂ ਭਲਾਈ ਮੰਤਰੀ ਦੇ ਵਰਗ ਦੀ ਸਲਾਹ ਨਾਲ ਹੋ ਰਹੀ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ ਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ** (ਸਰਦਾਰ ਸਰਵਣ ਸਿੰਘ ਫਿਲੌਰ): ਸਪੀਕਰ ਸਾਹਿਬ, ਪੰਜਾਬ ਸਰਕਾਰ ਵਲੋਂ ਮਿਤੀ 5-5-1975 ਦੀਆਂ ਹਦਾਇਤਾਂ ਰਾਹੀਂ ਅਨੁਸੂਚਿਤ ਜਾਤੀਆਂ ਲਈ ਰਿਜ਼ਰਵ ਅਸਾਮੀਆਂ ਵਿਚੋਂ 50% ਅਸਾਮੀਆਂ ਬਾਲਮੀਕੀ/ਮਜ਼ਬੀ ਸਿੱਖਾਂ ਨੂੰ ਬਤੌਰ ਪਹਿਲ ਦੇ ਆਧਾਰ ਤੇ ਦਿੱਤੇ ਜਾਣ ਲਈ ਹਦਾਇਤਾਂ ਕੀਤੀਆਂ ਗਈਆਂ ਸਨ। ਇਨ੍ਹਾਂ ਹਦਾਇਤਾਂ ਅਨੁਸਾਰ ਜੇਕਰ ਬਾਲਮੀਕੀ/ਮਜ਼ਬੀ ਸਿੱਖਾਂ ਲਈ ਰਾਖਵੀਆਂ ਆਸਾਮੀਆਂ ਲਈ ਮੁਕੰਮਲ ਉਮੀਦਵਾਰ ਨਾ ਚੁਣੇ ਗਏ ਹੋਣ ਜਾਂ ਘੱਟ ਚੁਣੇ ਹੋਣ ਤਾਂ ਇਨ੍ਹਾਂ ਜਾਤਾਂ ਲਈ ਬਣਦੀਆਂ ਰਿਜ਼ਰਵ ਆਸਾਮੀਆਂ ਦੇ ਸਨਮੁੱਖ ਦੂਜੇ ਅਨੁਸੂਚਿਤ ਜਾਤੀਆਂ ਦੇ ਉਮੀਦਵਾਰ ਨੂੰ ਨਿਯੁਕਤੀ ਦਿੱਤੀ ਜਾਵੇਗੀ, ਪ੍ਰੰਤੂ ਬਾਲਮੀਕੀ/ਮਜ਼ਬੀ ਸਿੱਖਾਂ ਲਈ ਰਿਜ਼ਰਵ ਆਸਾਮੀਆਂ ਜਿਹੜੀਆਂ ਖਾਲੀ ਰਹਿ ਜਾਣਗੀਆਂ ਅਤੇ ਦੂਜੀਆਂ ਅਨੁਸੂਚਿਤ ਜਾਤੀਆਂ ਵਿਚੋਂ ਭਰੀਆਂ ਜਾਣਗੀਆਂ, ਉਹਨਾਂ ਨੂੰ ਕਿਸੇ ਵੀ ਹਾਲਤ ਵਿਚ ਕੈਰੀਫਾਰਵਰਡ ਨਹੀਂ ਕੀਤਾ ਜਾਵੇਗਾ। ਇਹ ਹਦਾਇਤਾਂ ਹੁਣ ਤੱਕ ਜਿਉਂ ਦੀਆਂ ਤਿਉਂ ਲਾਗੂ ਕੀਤੀਆਂ ਜਾ ਰਹੀਆਂ ਹਨ, ਕਿਸੇ ਵੀ ਸਟੇਜ ਤੇ ਇਨ੍ਹਾਂ ਨੂੰ ਡਿਸਟਰਬ ਨਹੀਂ ਕੀਤਾ ਗਿਆ।

ਬਾਲਮੀਕੀ/ਮਜ਼ਬੀ ਸਿੱਖਾਂ ਤੋਂ ਇਲਾਵਾ ਬਾਕੀ ਅਨੁਸੂਚਿਤ ਜਾਤੀਆਂ ਅਤੇ ਵਿਮੁੱਕਤ ਜਾਤੀਆਂ ਦੇ ਨੁਮਾਇੰਦਿਆਂ ਵਲੋਂ ਸਮੇਂ ਸਮੇਂ ਤੇ ਇਹ ਮੰਗ ਕੀਤੀ ਗਈ ਹੈ ਕਿ ਬਾਲਮੀਕੀ/ਮਜ਼ਬੀ ਸਿੱਖਾਂ ਨੂੰ ਜੋ ਵੱਖਰੀ ਰਿਜ਼ਰਵੇਸ਼ਨ ਦਿੱਤੀ ਗਈ ਹੈ, ਉਸ ਆਧਾਰ ਤੇ ਹੀ ਉਨ੍ਹਾਂ ਦੇ ਗਰੁੱਪਾਂ ਨੂੰ ਵੀ ਉਨ੍ਹਾਂ ਦੀ ਆਬਾਦੀ ਅਨੁਸਾਰ ਵੱਖਰੀ ਰਿਜ਼ਰਵੇਸ਼ਨ ਦਿੱਤੀ ਜਾਵੇ। ਇਸ ਸਬੰਧ ਵਿਚ ਉਨ੍ਹਾਂ ਦੇ ਨੁਮਾਇੰਦਿਆਂ ਨਾਲ ਕਈ ਮੀਟਿੰਗਾਂ ਉੱਚ ਪੱਧਰ ਤੇ ਕੀਤੀਆਂ ਗਈਆਂ ਹਨ।

ਮਾਨਯੋਗ ਮੁੱਖ ਮੰਤਰੀ ਜੀ ਦੀ ਪ੍ਰਵਾਨਗੀ ਨਾਲ ਅਨੁਸੂਚਿਤ ਜਾਤੀਆਂ ਅਤੇ ਵਿਮੁੱਕਤ ਜਾਤੀਆਂ ਦੀਆਂ ਮੰਗਾਂ ਨੂੰ ਵਿਚਾਰਨ ਲਈ ਇਨ੍ਹਾਂ ਦੇ ਨੁਮਾਇੰਦਿਆਂ ਨੂੰ ਮਿਲਣ

[ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ]

ਲਈ ਹੁਣ ਮਿਤੀ 6-4-2000 ਨੂੰ ਮੀਟਿੰਗ ਨਿਸ਼ਚਿਤ ਕੀਤੀ ਗਈ ਹੈ । ਇਸ ਮੀਟਿੰਗ ਵਿਚ ਬਾਲਮੀਕੀ ਅਤੇ ਮਜ਼ਬੀ ਸਿੱਖਾਂ ਦੇ ਨੁਮਾਇੰਦੇ ਬੁਲਾਏ ਗਏ ਹਨ, ਜਿਨ੍ਹਾਂ ਨਾਲ ਵਿਮੁੱਕਤ ਜਾਤੀਆਂ ਵਲੋਂ ਰਿਜ਼ਰਵੇਸ਼ਨ ਦੇ ਵੱਖਰੇ ਤੌਰ ਤੇ ਮੰਗੇ ਗਏ ਕੋਟੇ ਬਾਰੇ ਵਿਚਾਰ ਕੀਤੀ ਜਾਣੀ ਹੈ ਅਤੇ ਉਨ੍ਹਾਂ ਦੀਆਂ ਹੋਰ ਮੰਗਾਂ ਵੀ ਵਿਚਾਰੀਆਂ ਜਾਣੀਆਂ ਹਨ ।

ਸਾਲ 1975 ਵਿਚ ਜਾਰੀ ਕੀਤੀਆਂ ਗਈਆਂ ਹਦਾਇਤਾਂ ਅਨੁਸਾਰ ਬਾਲਮੀਕੀ/ਮਜ਼ਬੀ ਸਿੱਖਾਂ ਵਾਸਤੇ ਜੋ ਅਨੁਸੂਚਿਤ ਜਾਤੀਆਂ ਲਈ ਰਿਜ਼ਰਵ ਪੋਸਟਾਂ ਵਿਚੋਂ ਜੋ 50% ਵੱਖਰਾ ਕੋਟਾ ਨਿਸ਼ਚਿਤ ਕੀਤਾ ਗਿਆ ਸੀ, ਉਸ ਨੂੰ ਸਰਕਾਰ ਵਲੋਂ ਬੜੀ ਹੀ ਇਮਾਨਦਾਰੀ ਨਾਲ ਲਾਗੂ ਕੀਤਾ ਜਾ ਰਿਹਾ ਹੈ, ਪ੍ਰੰਤੂ ਵੇਖਣ ਵਿਚ ਆਇਆ ਹੈ ਕਿ ਬਾਲਮੀਕੀ/ਮਜ਼ਬੀ ਸਿੱਖਾਂ ਲਈ ਨਿਸ਼ਚਿਤ 50% ਕੋਟਾ ਆਮ ਤੌਰ ਤੇ ਪੂਰਾ ਨਹੀਂ ਹੁੰਦਾ ਭਾਵ ਇਸ ਵਰਗ ਦੇ ਯੋਗ ਉਮੀਦਵਾਰ ਨਿਸ਼ਚਿਤ ਕੋਟੇ ਅਨੁਸਾਰ ਉਪਲਬਧ ਨਹੀਂ ਹੁੰਦੇ, ਜਿਸ ਕਾਰਨ ਬਾਲਮੀਕੀ/ਮਜ਼ਬੀ ਸਿੱਖਾਂ ਲਈ ਰਾਖਵੀਆਂ ਆਸਾਮੀਆਂ ਵਿਚੋਂ ਜਿਹੜੀਆਂ ਆਸਾਮੀਆਂ ਯੋਗ ਉਮੀਦਵਾਰ ਨਾ ਮਿਲਣ ਕਰਕੇ ਖਾਲੀ ਰਹਿ ਜਾਂਦੀਆਂ ਹਨ, ਉਹ ਬਾਕੀ ਸਮੁੱਚੀਆਂ ਅਨੁਸੂਚਿਤ ਜਾਤੀਆਂ ਵਿੱਚੋਂ ਭਰਨ ਦੀ ਬਜਾਏ ਕੇਵਲ ਵਿਮੁੱਕਤ ਜਾਤੀਆਂ ਵਿੱਚੋਂ ਭਰਨ ਲਈ ਸੁਝਾਓ ਵਿਚਾਰ ਅਧੀਨ ਹੈ । ਅਜਿਹਾ ਇਸ ਕਰਕੇ ਕਰਨ ਲਈ ਸੁਝਾਓ ਵਿਚਾਰ ਅਧੀਨ ਹੈ, ਕਿਉਂਕਿ ਵਿਮੁੱਕਤ ਜਾਤੀਆਂ ਦੀ ਆਰਥਿਕ, ਵਿਦਿਅਕ ਅਤੇ ਸਮਾਜਿਕ ਸਥਿਤੀ ਬਾਕੀ ਅਨੁਸੂਚਿਤ ਜਾਤੀਆਂ ਨਾਲੋਂ ਬਹੁਤ ਪੱਛੜੀ ਹੋਈ ਹੈ ਅਤੇ ਇਨ੍ਹਾਂ ਦੀ ਪ੍ਰਤੀਨਿਧਤਾ ਸਰਕਾਰੀ ਸੇਵਾਵਾਂ ਵਿਚ ਨਾ ਦੇ ਬਰਾਬਰ ਹੈ । ਇਸ ਤੋਂ ਇਲਾਵਾ ਇਹ ਹੋਰ ਖੇਤਰਾਂ ਵਿਚ ਵੀ ਪਛੜੀਆਂ ਹੋਈਆਂ ਹਨ । ਸਰਕਾਰ ਵੱਲੋਂ ਇਸ ਕਿਸਮ ਦੀ ਕੋਈ ਕਾਰਵਾਈ ਨਹੀਂ ਕੀਤੀ ਜਾ ਰਹੀ ਜਿਸ ਅਧੀਨ ਬਾਲਮੀਕੀ ਅਤੇ ਮਜ਼ਬੀ ਸਿੱਖਾਂ ਨੂੰ ਰਿਜ਼ਰਵੇਸ਼ਨ ਦੇ ਵੱਖਰੇ ਦਿੱਤੇ ਗਏ ਕੋਟੇ ਨੂੰ ਖਤਮ ਕੀਤਾ ਜਾਣਾ ਹੋਵੇ ।

**ਸਰਦਾਰ ਗੁਰਦੇਵ ਸਿੰਘ ਸਿੱਧੂ:** ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਸਟੇਟਮੈਂਟ ਹਾਊਸ ਵਿਚ ਦਿੱਤੀ ਹੈ, ਮੈਂ ਉਨ੍ਹਾਂ ਵਿਚੋਂ ਕੁਝ ਗੱਲਾਂ ਨਾਲ ਸਹਿਮਤ ਨਹੀਂ ਹਾਂ । ਰਿਜ਼ਰਵੇਸ਼ਨ ਪਾਲਿਸੀ ਬੜੀ ਅਹਿਮ ਪਾਲਿਸੀ ਸੀ । ਮਜ਼ਬੀ ਔਰ ਰਾਮਦਾਸੀਆ ਸਿੱਖਾਂ ਨੂੰ ਸੱਤ ਸਾਲ ਲੇਟ ਰਿਜ਼ਰਵੇਸ਼ਨ ਦਿੱਤੀ, ਪਹਿਲਾਂ ਰਿਜ਼ਰਵੇਸ਼ਨ ਨਹੀਂ ਦਿੱਤੀ ਗਈ ਕਿਉਂਕਿ ਇਹ ਜੱਟਾਂ ਵਿਚ ਆਉਂਦੇ ਹਨ । ਇਨ੍ਹਾਂ ਨੇ ਕੇਸ ਰੱਖੇ ਹੋਏ ਹਨ, ਦਾੜ੍ਹੀ ਰੱਖੀ ਹੋਈ ਹੈ ਅਤੇ ਗੋਤ ਇਨ੍ਹਾਂ ਦੇ ਜੱਟਾਂ ਵਾਲੇ ਹਨ । ਉਸ ਤੋਂ ਬਾਅਦ ਸਵਰਗਵਾਸੀ ਮਾਸਟਰ ਤਾਰਾ ਸਿੰਘ ਜੋ ਸ਼ਹੀਦੀ ਮੋਰਚਾ ਲੈ ਕੇ ਗਏ ਅਤੇ ਨਰੇਲਾ ਸਟੇਸ਼ਨ ਤੇ ਉਨ੍ਹਾਂ ਦੀ ਅਰੈਸਟ ਹੋਈ । ਸਰਦਾਰ ਪਟੇਲ ਨੇ ਸੱਤ ਸਾਲ ਬਾਅਦ ਸਾਨੂੰ ਰਿਜ਼ਰਵੇਸ਼ਨ ਵਿੱਚ ਸ਼ਾਮਿਲ ਕੀਤਾ ਸੀ । ਇਸ ਵਿੱਚ ਮਜ਼ਬੀ ਸਿੱਖਾਂ ਨੂੰ ਕੱਢਣ ਵਾਸਤੇ ਬੜੀਆਂ ਕੋਝੀਆਂ ਚਾਲਾਂ ਚੱਲੀਆਂ ਗਈਆਂ । ਇਸੇ ਸਦਨ ਵਿੱਚ......

**ਸ਼੍ਰੀ ਸਪੀਕਰ:** ਤੁਸੀਂ ਸਪਲੀਮੈਂਟਰੀ ਕਰੋ ।

**ਸਰਦਾਰ ਗੁਰਦੇਵ ਸਿੰਘ ਸਿੱਧੂ:** ਸਪੀਕਰ ਸਾਹਿਬ, 5 ਮਈ ਦੀ ਮੀਟਿੰਗ ਇਸ ਸਦਨ ਵਿੱਚ ਹੋਈ ਅਤੇ ਸਵਰਗਵਾਸੀ ਗਿਆਨੀ ਜ਼ੈਲ ਸਿੰਘ ਜੀ ਨੇ 50; 50 ਦੀ ਰਿਜ਼ਰਵੇਸ਼ਨ

ਲਾਗੂ ਕੀਤੀ ਸੀ । ਉਸ ਤੋਂ ਬਾਅਦ ਪੰਜਾਬ ਵਿੱਚ ਗਵਰਨਰੀ ਰਾਜ ਆਇਆ ਅਤੇ ਰੇਅ ਸਾਹਿਬ ਆਏ ਅਤੇ ਸਰਦਾਰ ਹਰਚਰਨ ਸਿੰਘ ਨੇ ਪਾਰਲੀਮੈਂਟ ਵਿਚ ਕੁਐਸਚਨ ਉਠਾਇਆ ਕਿ......

**ਸ਼੍ਰੀ ਸਪੀਕਰ:** ਤੁਸੀਂ ਸਪਲੀਮੈਂਟਰੀ ਕਰੋ । (ਵਿਘਨ)

**ਸਰਦਾਰ ਗੁਰਦੇਵ ਸਿੰਘ ਸਿੱਧੂ:** ਸਪੀਕਰ ਸਾਹਿਬ, ਮੈਂ ਜਿਹੜੀ ਹਕੀਕਤ ਹੈ ਉਹ ਦੱਸਣੀ ਚਾਹੁੰਦਾ ਹਾਂ । ਜੇ ਤੁਸੀਂ ਨਹੀਂ ਸੁਣਨਾ ਚਾਹੁੰਦੇ ਤਾਂ ਮੈਂ ਨਹੀਂ ਬੋਲਦਾ ।

**ਸ਼੍ਰੀ ਸਪੀਕਰ:** ਤੁਸੀਂ ਸਪਲੀਮੈਂਟਰੀ ਪੁੱਛੋ ।

**ਸਰਦਾਰ ਗੁਰਦੇਵ ਸਿੰਘ ਸਿੱਧੂ:** ਕੀ ਮੰਤਰੀ ਜੀ ਹਾਊਸ ਵਿੱਚ ਬਿਆਨ ਦੇਣਗੇ ਕਿ ਜਿਹੜੀ ਸਾਡੀ ਰਿਜ਼ਰਵੇਸ਼ਨ ਪਾਲਿਸੀ ਹੈ, ਕੀ ਉਹਨੂੰ ਇਸੇ ਤਰਾਂ ਚਾਲੂ ਰੱਖਿਆ ਜਾਵੇਗਾ ਅਤੇ ਟੱਚ ਨਹੀਂ ਕੀਤਾ ਜਾਵੇਗਾ ?

**ਸ਼੍ਰੀ ਸਪੀਕਰ:** ਉਹ ਇਸ ਬਾਰੇ ਪਹਿਲਾਂ ਕਹਿ ਚੁੱਕੇ ਹਨ । (ਵਿਘਨ)

**ਸਰਦਾਰ ਮੱਖਣ ਸਿੰਘ:** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੇ ਸਮਾਜ ਵਿੱਚ ਦਲਿਤ ਵਰਗ ਦੇ ਲੋਕ ਬੜੇ ਲੰਮੇ ਸਮੇਂ ਤੋਂ ਇਸ ਅਧਿਕਾਰ ਤੋਂ ਵਾਂਝੇ ਰਹੇ । ਇਸ ਲਈ ਹਿੰਦੁਸਤਾਨ ਦੇ ਕਾਂਸਟੀਚਿਊਸ਼ਨ ਨੂੰ ਜਦੋਂ ਵਿਧਾਨ ਘੜਨੀ ਅਸੈਂਬਲੀ ਨੇ ਬਣਾਇਆ ਤਾਂ ਰਿਜ਼ਰਵੇਸ਼ਨ ਦੀ ਵਿਵਸਥਾ ਕੀਤੀ ਗਈ ਤਾਂ ਕਿ ਇਨ੍ਹਾਂ ਵਰਗਾਂ ਨੂੰ ਸੁਸਾਇਟੀ ਦੇ ਦੂਜੇ ਵਰਗਾਂ ਦੇ ਬਰਾਬਰ ਲਿਆਉਣ ਦੇ ਯਤਨ ਕੀਤੇ ਜਾਣ । ਸਪੀਕਰ ਸਾਹਿਬ, ਕਾਫੀ ਲੰਮੇ ਤਜਰਬੇ ਤੋਂ ਬਾਅਦ, ਤਜਰਬੇ ਦੇ ਆਧਾਰ ਤੇ ਇਹ ਵਿਵਸਥਾ ਵੀ ਕੀਤੀ ਗਈ ਕਿ ਕੁਝ ਜਾਤੀਆਂ ਵਿੱਚ ਇਸ ਦੀ ਵੰਡ ਕਰ ਦਿੱਤੀ ਜਾਵ ਉਹ 25-30 ਸਾਲਾਂ ਤੋਂ ਇੰਜ ਚਲੀ ਆ ਰਹੀ ਹੈ । ਸਪੀਕਰ ਸਾਹਿਬ, ਮੇਰੇ ਧਿਆਨ ਵਿੱਚ ਇਹ ਵੀ ਆ ਰਿਆ ਹੈ ਕਿ ਇਸ ਤਰ੍ਹਾਂ ਦੀਆਂ ਮੀਟਿੰਗਾਂ ਕੀਤੀਆਂ ਜਾ ਰਹੀਆਂ ਹਨ ਕਿ ਇਸ ਵਿੱਚ ਤਬਦੀਲੀ ਕੀਤੀ ਜਾਵੇ । ਮੈਂ ਸਮਝਦਾ ਹਾਂ ਕਿ ਇਹ ਜੋ ਵਿਵਸਥਾਵਾਂ ਕੀਤੀਆਂ ਗਈਆਂ ਹਨ, ਉਹ ਕੋਈ ਇੱਕ ਦਿਨ ਵਿਚ ਨਹੀਂ ਕੀਤੀਆਂ ਗਈਆਂ ਔਰ ਇਹ ਕਾਫੀ ਲੰਬੇ ਤਜਰਬੇ ਤੋਂ ਬਾਅਦ ਹੀ ਪਾਰਲੀਮੈਂਟ ਔਰ ਅਸੈਂਬਲੀ ਨੇ ਇਸ ਤਰ੍ਹਾਂ ਦੀਆਂ ਵਿਵਸਥਾਵਾਂ ਕੀਤੀਆਂ ਸਨ । ਸਵੇਰ ਵੇਲੇ ਵੀ ਹਾਊਸ ਵਿਚ ਇਸ ਤਰ੍ਹਾਂ ਦੀਆਂ ਗੱਲਾਂ ਆਈਆਂ । ਇੱਕ ਵਾਰੀ ਇਨ੍ਹਾਂ ਲਈ ਜੋ ਰਿਜ਼ਰਵੇਸ਼ਨ ਨਿਸ਼ਚਿਤ ਕੀਤੀ ਜਾ ਚੁੱਕੀ ਹੈ, ਉਸ ਵਿੱਚ ਦੁਬਾਰਾ ਤਬਦੀਲੀ ਕਰਨ ਦੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ । ਜੇ ਮੰਤਰੀ ਜੀ ਵਲੋਂ ਦਿੱਤਾ ਗਿਆ ਜਵਾਬ ਬਿਲਕੁਲ ਠੀਕ ਹੈ ਕਿ ਇਸ ਤਰ੍ਹਾਂ ਦਾ ਕੋਈ ਯਤਨ ਨਹੀਂ ਕੀਤਾ ਜਾ ਰਿਹਾ ਤਾਂ ਉਸ ਨਾਲ ਸੰਤੁਸ਼ਟੀ ਹੋ ਜਾਂਦੀ ਹੈ । ਇਹ ਦੁਬਾਰਾ ਹਾਊਸ ਨੂੰ ਪੱਕੇ ਤੌਰ ਤੇ ਯਕੀਨ ਦਿਵਾਉਣ ਕਿ ਉਸ ਮੀਟਿੰਗ ਵਿੱਚ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਕੀਤੀ ਜਾਵੇਗੀ ।

**ਖੇਤੀਬਾੜੀ ਮੰਤਰੀ:** ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ । ਜੋ ਧਿਆਨ ਦਿਵਾਊ ਨੋਟਿਸ ਪੜ੍ਹਿਆ ਗਿਆ ਹੈ, ਉਸ ਵਿੱਚ ਖ਼ਦਸ਼ਾ ਜ਼ਾਹਿਰ ਕੀਤਾ ਗਿਆ ਹੈ ਕਿ

[ਖੇਤੀਬਾੜੀ ਮੰਤਰੀ]

ਬਾਲਮੀਕੀਆਂ ਤੇ ਰਾਮਦਾਸੀਏ ਸਿੱਖਾਂ ਵਿੱਚ ਗਿਆਨੀ ਜ਼ੈਲ ਸਿੰਘ ਵੇਲੇ ਅੱਧੋ-ਅੱਧ ਰਿਜ਼ਰਵੇਸ਼ਨ ਫਿਕਸ ਕੀਤਾ ਗਿਆ ਸੀ ਅਤੇ ਇਹ ਜਿਹੜੀ 6 ਤਾਰੀਖ ਨੂੰ ਮੀਟਿੰਗ ਰੱਖੀ ਗਈ ਹੈ, ਉਸ ਵਿੱਚ ਐਸੀ ਕੋਈ ਸਾਜ਼ਿਸ਼ ਨਾ ਹੋਵੇ ਜਿਸ ਨਾਲ ਉਹ ਸਾਡੀ ਜਿਹੜੀ ਅੱਧੋ-ਅੱਧ ਵਾਲੀ ਰਿਜ਼ਰਵੇਸ਼ਨ ਹੈ, ਉਸ ਵਿੱਚ ਕੋਈ ਹੇਰਾਫੇਰੀ ਹੋ ਜਾਵੇ। ਸਾਨੂੰ ਇਸ ਗੱਲ ਦਾ ਬੜਾ ਡਰ ਹੈ। ਵਜ਼ੀਰ ਸਾਹਿਬ ਇਸ ਕਾਲ ਅਟੈਨਸ਼ਨ ਦੇ ਤਹਿਤ ਜਵਾਬ ਦੇਣ ਤਾਂ ਕਿ ਸਾਡੀ ਤਸੱਲੀ ਹੋ ਸਕੇ।

**ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਜੇ ਤੁਹਾਡਾ ਹੁਕਮ ਹੋਵੇ ਤਾਂ ਮੈਂ ਦੱਸ ਦਿੰਦਾ ਹਾਂ।

**ਸ਼੍ਰੀ ਸਪੀਕਰ:** ਹਾਂ ਜੀ, ਦੱਸ ਦਿਓ।

**ਮੰਤਰੀ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਠੀਕ ਹੈ ਕਿ ਮਿਤੀ 15-5-75 ਨੂੰ 50-50% ਰਿਜ਼ਰਵੇਸ਼ਨ ਜਿਹੜੀ ਹੈ, ਉਹ ਬਾਲਮੀਕੀਆਂ ਤੇ ਮਜ਼੍ਹਬੀ ਸਿੱਖਾਂ ਨੂੰ ਕਰ ਦਿੱਤੀ ਸੀ ਪਰ ਇਸ ਤੇ ਕਿਉਂਕਿ ਜਿਹੜੀਆਂ ਵਿਮੁਕਤ ਜਾਤੀਆਂ ਹਨ, ਉਹ ਵੀ ਮੰਗ ਕਰ ਰਹੀਆਂ ਹਨ ਕਿ ਸਾਨੂੰ ਵੀ ਇਹ ਰਿਜ਼ਰਵੇਸ਼ਨ ਦਿੱਤੀ ਜਾਵੇ। ਉਨ੍ਹਾਂ ਦੇ ਨੁਮਾਇੰਦੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਅਤੇ ਮੈਨੂੰ ਵੀ ਮਿਲੇ। ਮਾਨਯੋਗ ਮੁੱਖ ਮੰਤਰੀ ਸਾਹਿਬ ਦੀ ਮਨਜ਼ੂਰੀ ਨਾਲ ਉਨ੍ਹਾਂ ਨਾਲ ਵਿਚਾਰ ਵਟਾਂਦਰਾ ਕਰਨ ਲਈ ਮੀਟਿੰਗ ਰੱਖੀ ਹੈ ਪਰ ਹਾਲੇ ਤੱਕ ਕੋਈ ਫੈਸਲਾ ਨਹੀਂ ਹੋਇਆ।

**ਸ਼੍ਰੀ ਸਪੀਕਰ:** ਮੰਤਰੀ ਜੀ, ਇਨ੍ਹਾਂ ਦਾ ਸਿੰਪਲ ਕੁਐਸਚਨ ਹੈ ਕਿ ਜੋ 50% ਵਾਲੀ ਰਿਜ਼ਰਵੇਸ਼ਨ ਨੂੰ ਕੋਈ ਨੁਕਸਾਨ ਤਾਂ ਨਹੀਂ ਹੋਵੇਗਾ ?

**ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਦੀ ਰਿਜ਼ਰਵੇਸ਼ਨ ਨੂੰ ਅਸੀਂ ਕੋਈ ਟੱਚ ਨਹੀਂ ਕਰ ਰਹੇ।

**ਸ਼੍ਰੀ ਸਪੀਕਰ:** ਠੀਕ ਹੈ ਜੀ। ਨੈਕਸਟ। ਹਾਂ ਜੀ, ਅਰਸ਼ੀ ਜੀ, ਕਾਲ ਅਟੈਨਸ਼ਨ ਪੜ੍ਹੋ।

(ਕ੍ਰਮ ਨੰ: 76)

**ਕਾਮਰੇਡ ਹਰਦੇਵ ਸਿੰਘ ਅਰਸ਼ੀ:** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਪਿੰਡ ਦਾਤੇਵਾਸ ਤਹਿਸੀਲ ਬੁਢਲਾਡਾ (ਮਾਨਸਾ) ਵਿਖੇ ਸਥਿਤ ਵਾਟਰ ਵਰਕਸ ਦੀ ਬਿਜਲੀ ਦਾ ਮੋਟਰ ਸੜਨ ਕਰਕੇ ਪਾਣੀ ਸਪਲਾਈ ਇੱਕ ਹਫ਼ਤੇ ਤੋਂ ਪੂਰੀ ਤਰ੍ਹਾਂ ਬੰਦ ਹੈ। ਜਿਸ ਨਾਲ ਤਿੰਨ ਪਿੰਡਾਂ ਦੀ ਵਸੋਂ ਪੂਰੀ ਤਰ੍ਹਾਂ ਪ੍ਰਭਾਵਿਤ ਹੋ ਰਹੀ ਹੈ। ਮਜਬੂਰੀ ਵੱਸ ਲੋਕਾਂ ਨੂੰ ਸਿਹਤ ਲਈ ਅਤਿ ਹਾਨੀਕਾਰਕ ਜ਼ਮੀਨ ਹੇਠਲਾ ਪਾਣੀ ਪੀਣ ਲਈ ਮਜਬੂਰ ਹੋਣਾ ਪੈ ਰਿਹਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ।

**ਜਨ ਸਿਹਤ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ** (ਰਾਜਾ ਨਰਿੰਦਰ ਸਿੰਘ): ਸਪੀਕਰ ਸਾਹਿਬ, ਇਹ ਸਹੀ ਹੈ ਕਿ ਪਿੰਡ ਦਾਤੇਵਾਸ ਜੋ ਕਿ ਇਨ੍ਹਾਂ ਦਾ ਆਪਣਾ ਪਿੰਡ ਹੈ ਅਤੇ ਜੋ ਬੁਢਲਾਡਾ ਤਹਿਸੀਲ ਵਿੱਚ ਪੈਂਦਾ ਹੈ, ਉਸ ਦੀ ਪਾਣੀ ਦੀ ਸਪਲਾਈ 24 ਤਾਰੀਖ ਤੋਂ 28 ਤਾਰੀਖ ਤੱਕ ਮੋਟਰ ਸੜ ਜਾਣ ਨਾਲ ਖਰਾਬ ਰਹੀ ਹੈ । ਹੁਣ ਉਥੇ ਬਖਸ਼ੀਵਾਲਾ ਤੋਂ ਲਿਆ ਕੇ ਮੋਟਰ ਲਾ ਦਿੱਤੀ ਗਈ ਹੈ ਅਤੇ ਤਿੰਨਾਂ ਪਿੰਡਾਂ ਨੂੰ ਪਾਣੀ ਦੀ ਸਪਲਾਈ ਜਾ ਰਹੀ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਠੀਕ ਹੈ । ਇਹ ਮੇਰਾ ਨਿੱਜੀ ਪਿੰਡ ਹੈ । ਮੈਂ ਇਹ ਮਾਮਲਾ ਇਨ੍ਹਾਂ ਦੇ ਨੋਟਿਸ ਵਿਚ ਲਿਆ ਦਿੱਤਾ ਸੀ ਪਰ ਉਸ ਦੀ ਆਪਣੀ ਮੋਟਰ ਅਜੇ ਤੱਕ ਸੜੀ ਹੋਈ ਹੈ ਅਤੇ ਕਿਤੋਂ ਹੋਰ ਸਪੇਅਰ ਮੋਟਰ ਲਿਆ ਕੇ ਉਥੇ ਲਾ ਦਿੱਤੀ ਗਈ ਹੈ ਅਤੇ ਹੁਣ ਪਾਣੀ ਦੀ ਸਪਲਾਈ ਠੀਕ ਹੈ ਪਰ ਸਪੀਕਰ ਸਾਹਿਬ, ਇਸ ਤਰ੍ਹਾਂ ਦੇ ਬਹੁਤ ਸਾਰੇ ਕੇਸ ਆਉਂਦੇ ਹਨ । ਮਹਿਕਮੇ ਨੂੰ ਚਾਹੀਦਾ ਹੈ ਕਿ ਜਿਥੇ ਕਿਤੇ ਵੀ ਵਾਟਰ ਵਰਕਸ ਦੀ ਮੋਟਰ ਸੜ ਜਾਂਦੀ ਹੈ, ਉਸ ਦਾ ਪੱਕਾ ਪ੍ਰਬੰਧ ਕਰਕੇ ਰਖੇ । ਸਟੋਰ ਵਿਚ ਪਰਮਾਨੈਂਟ ਆਲਟਰਨੇਟਿਵ ਮੋਟਰਾਂ ਰੱਖੀਆਂ ਜਾਣ । ਮੇਰੇ ਆਪਣੇ ਪਿੰਡ ਵਿੱਚ ਇਕ ਹਫਤਾ ਪਾਣੀ ਦੀ ਸਪਲਾਈ ਬੰਦ ਰਹੀ । ਇਸ ਗੱਲ ਦਾ ਇਨ੍ਹਾਂ ਦੇ ਵਿਭਾਗ ਕੋਲ ਕੋਈ ਇਮੀਜੀਏਟ ਆਲਟਰਨੇਟਿਵ ਹੋਣਾ ਚਾਹੀਦਾ ਹੈ ।

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੂੰ ਤਾਂ ਐਪਰੀਸ਼ੀਏਟ ਕਰਨਾ ਚਾਹੀਦਾ ਸੀ ਕਿ ਹਾਊਸ ਵਿਚ ਇਨ੍ਹਾਂ ਨੇ ਮੈਨੂੰ ਕਿਹਾ ਤੇ ਸ਼ਾਮ ਨੂੰ ਮੋਟਰ ਚੱਲਣ ਲੱਗ ਗਈ । ਇਸ ਤੋਂ ਵੱਧ ਐਫੀਸ਼ੈਂਸ਼ੀ ਕੀ ਹੋ ਸਕਦੀ ਹੈ ?

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਤੁਹਾਡਾ ਬਹੁਤ ਧੰਨਵਾਦ । ਪਰ ਮੈਂ ਤਾਂ ਤੁਹਾਨੂੰ ਦੁਪਹਿਰ ਨੂੰ ਕਿਹਾ ਸੀ ਤੇ ਮੋਟਰ ਸਵੇਰੇ ਹੀ ਚੱਲ ਪਈ ਸੀ । ਫੇਰ ਵੀ ਤੁਹਾਡਾ ਬਹੁਤ ਧੰਨਵਾਦ ।

— 0—

## MOTION UNDER RULE 16

**ਸ਼੍ਰੀ ਸਪੀਕਰ**: ਨਿਯਮ 16 ਅਧੀਨ ਪ੍ਰਸਤਾਵ ਮੰਤਰੀ ਜੀ ਪੇਸ਼ ਕਰਨਗੇ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ੍ਰੀ ਮਦਨ ਮੋਹਨ ਮਿੱਤਲ): ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

ਸ਼੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

**ਪ੍ਰਸਤਾਵ ਪ੍ਰਵਾਨ ਹੋਇਆ ।**

---

## MOTION UNDER ARTICLE 368 OF THE CONSTITUTION

ਸ਼੍ਰੀ ਸਪੀਕਰ : ਅਗਲੀ ਆਇਟਮ । ਸੰਵਿਧਾਨ ਦੇ ਅਨੁਛੇਦ 368 ਅਧੀਨ ਮਤਾ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਇਹ ਸਦਨ ਭਾਰਤ ਦੇ ਸੰਵਿਧਾਨ ਵਿਚ, ਸੰਵਿਧਾਨ (ਚੁਰਾਸੀਵੀਂ ਸੋਧਨਾ) ਬਿਲ, 1999, ਜਿਵੇਂ ਕਿ ਸੰਸਦ ਦੇ ਦੋਹਾਂ ਸਦਨਾਂ ਦੁਆਰਾ ਪਾਸ ਕੀਤਾ ਗਿਆ ਹੈ, ਦੁਆਰਾ ਕੀਤੀ ਜਾਣ ਵਾਲੀ ਉਸ ਸੋਧਨਾ ਦੀ ਪੁਸ਼ਟੀ ਕਰਦਾ ਹੈ ਜੋ ਅਨੁਛੇਦ 368 ਦੀ ਕਲਾਜ਼ (2) ਦੀ ਸ਼ਰਤੀ-ਧਾਰਾ ਦੀ ਕਲਾਜ਼ (ਸ) ਦੇ ਅਧਿਕਾਰ-ਖੇਤਰ ਵਿਚ ਆਉਂਦੀ ਹੈ ।

ਸ਼੍ਰੀ ਸਪੀਕਰ : ਪ੍ਰਸਤਾਵ ਕੀਤਾ—

ਕਿ ਇਹ ਸਦਨ ਭਾਰਤ ਦੇ ਸੰਵਿਧਾਨ ਵਿਚ, ਸੰਵਿਧਾਨ (ਚੁਰਾਸੀਵੀ ਸੋਧਨਾ) ਬਿਲ, 1999, ਜਿਵੇਂ ਕਿ ਸੰਸਦ ਦੇ ਦੋਹਾਂ ਸਦਨਾ ਦੁਆਰਾ ਪਾਸ ਕੀਤਾ ਗਿਆ ਹੈ, ਦੁਆਰਾ ਕੀਤੀ ਜਾਣ ਵਾਲੀ ਉਸ ਸੋਧਨਾ ਦੀ ਪੁਸ਼ਟੀ ਕਰਦਾ ਹੈ ਜੋ ਅਨੁਛੇਦ 368 ਦੀ ਕਲਾਜ਼ (2) ਦੀ ਸ਼ਰਤੀ-ਧਾਰਾ ਦੀ ਕਲਾਜ਼ (ਸ) ਦੇ ਅਧਿਕਾਰ-ਖੇਤਰ ਵਿਚ ਆਉਂਦੀ ਹੈ ।

ਸ਼੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਇਹ ਸਦਨ ਭਾਰਤ ਦੇ ਸੰਵਿਧਾਨ ਵਿਚ, ਸੰਵਿਧਾਨ (ਚੁਰਾਸੀਵੀਂ ਸੋਧਨਾ) ਬਿਲ, 1999, ਜਿਵੇਂ ਕਿ ਸੰਸਦ ਦੇ ਦੋਹਾਂ ਸਦਨਾਂ ਦੁਆਰਾ ਪਾਸ ਕੀਤਾ ਗਿਆ ਹੈ, ਦੁਆਰਾ ਕੀਤੀ ਜਾਣ ਵਾਲੀ ਉਸ ਸੋਧਨਾ ਦੀ ਪੁਸ਼ਟੀ ਕਰਦਾ ਹੈ ਜੋ ਅਨੁਛੇਦ 368 ਦੀ ਕਲਾਜ਼ (2) ਦੀ ਸ਼ਰਤੀ-ਧਾਰਾ ਦੀ ਕਲਾਜ਼ (ਸ) ਦੇ ਅਧਿਕਾਰ-ਖੇਤਰ ਵਿਚ ਆਉਂਦੀ ਹੈ ।

ਪਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ ।

---

## OFFICIAL RESOLUTION UNDER SECTION 65 OF THE ELECTRICITY (SUPPLY) ACT, 1948

ਬਿਜਲੀ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ —

"ਜਦ ਕਿ ਪੰਜਾਬ ਸਰਕਾਰ, ਬਿਜਲੀ (ਸਪਲਾਈ) ਐਕਟ, 1948 (1948 ਦਾ ਕੇਂਦਰੀ ਐਕਟ ਨੰ: 54) ਦੀ ਧਾਰਾ 65 ਦੀ ਉਪ-ਧਾਰਾ (3) ਦੇ ਉਪਬੰਧਾਂ ਦੀ ਪੈਰਵੀ ਵਿਚ ਅਜਿਹੀ ਰਕਮ ਦੀ 3,000/- ਕਰੋੜ ਰੁਪਏ ਦੀ ਮੌਜੂਦਾ ਸੀਮਾ, ਜੋ ਕਿ ਪੰਜਾਬ ਸਰਕਾਰ ਦੇ ਸਿੰਜਾਈ ਅਤੇ ਬਿਜਲੀ ਵਿਭਾਗ ਦੇ ਮੀਮੋ ਨੰ: 2/2/95 ਆਈ.ਪੀ.ਈ. (5)/7531, ਮਿਤੀ 7-4-1998 ਰਾਹੀਂ ਵਿਧਾਨ ਸਭਾ ਦੀ ਪ੍ਰਵਾਨਗੀ ਨਾਲ ਨਿਸ਼ਚਿਤ ਕੀਤੀ ਗਈ ਸੀ, ਜੋ ਕਿ ਪੰਜਾਬ ਰਾਜ ਬਿਜਲੀ ਬੋਰਡ ਕਿਸੇ ਸਮੇਂ ਉਕਤ ਐਕਟ ਦੀ ਧਾਰਾ 65 ਦੀ ਉਪ-ਧਾਰਾ (1) ਅਧੀਨ ਕਰਜ਼ੇ ਤੇ ਲੈ ਸਕਦਾ ਹੈ, ਨੂੰ ਵਧਾ ਕੇ 4,000/- ਕਰੋੜ ਰੁਪਏ ਤਕ ਕਰਨ ਦਾ ਇਰਾਦਾ ਰੱਖਦੀ ਹੈ, ਜੋ ਕਿ ਪੰਜਾਬ ਵਿਧਾਨ ਸਭਾ ਦੀ ਪ੍ਰਵਾਨਗੀ ਨਾਲ ਕੀਤਾ ਜਾ ਸਕਦਾ ਹੈ ।

ਹੁਣ, ਇਸ ਲਈ, ਇਹ ਸੰਕਲਪ ਕੀਤਾ ਜਾਂਦਾ ਹੈ ਅਤੇ ਇਹ ਸਦਨ ਇਸ ਦੁਆਰਾ ਅਜਿਹੀ ਰਕਮ ਦੀ ਵੱਧ ਤੋਂ ਵੱਧ ਸੀਮਾ 4,000/- ਕਰੋੜ ਰੁਪਏ (ਕੇਵਲ ਚਾਰ ਹਜ਼ਾਰ ਕਰੋੜ ਰੁਪਏ) ਤਕ ਨਿਯਤ ਕਰਨ ਦੀ ਪ੍ਰਵਾਨਗੀ ਦੇਂਦਾ ਹੈ, ਜੋ ਪੰਜਾਬ ਰਾਜ ਬਿਜਲੀ ਬੋਰਡ ਉਪਰੋਕਤ ਐਕਟ ਦੀ ਧਾਰਾ 65 ਦੀ ਉਪ-ਧਾਰਾ (1) ਅਧੀਨ ਕਿਸੇ ਸਮੇਂ ਕਰਜ਼ੇ ਤੇ ਲੈ ਸਕਦਾ ਹੈ ।"

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ ਕਿ :-

"ਜਦ ਕਿ ਪੰਜਾਬ ਸਰਕਾਰ, ਬਿਜਲੀ (ਸਪਲਾਈ) ਐਕਟ, 1948 (1948 ਦਾ ਕੇਂਦਰੀ ਐਕਟ ਨੰ:54 ) ਦੀ ਧਾਰਾ 65 ਦੀ ਉਪ-ਧਾਰਾ (3) ਦੇ ਉਪਬੰਧਾਂ ਦੀ ਪੈਰਵੀ ਵਿਚ ਅਜਿਹੀ ਰਕਮ ਦੀ 3000/- ਕਰੋੜ ਰੁਪਏ ਦੀ ਮੌਜੂਦਾ ਸੀਮਾ, ਜੋ ਕਿ ਪੰਜਾਬ ਸਰਕਾਰ ਦੇ ਸਿੰਜਾਈ ਅਤੇ ਬਿਜਲੀ ਵਿਭਾਗ ਦੇ ਮੀਮੋ ਨੰ 2/2/95 ਆਈ.ਪੀ.ਈ. (5)/7531, ਮਿਤੀ 7-4-1998 ਰਾਹੀਂ, ਵਿਧਾਨ ਸਭਾ ਦੀ ਪ੍ਰਵਾਨਗੀ ਨਾਲ ਨਿਸ਼ਚਿਤ ਕੀਤੀ ਗਈ ਸੀ, ਜੋ ਕਿ ਪੰਜਾਬ ਰਾਜ ਬਿਜਲੀ ਬੋਰਡ ਕਿਸੇ ਸਮੇਂ ਉਕਤ ਐਕਟ ਦੀ ਧਾਰਾ 65 ਦੀ ਉਪ-ਧਾਰਾ (1) ਅਧੀਨ ਕਰਜ਼ੇ ਤੇ ਲੈ ਸਕਦਾ ਹੈ, ਨੂੰ ਵਧਾ ਕੇ 4000/- ਕਰੋੜ ਰੁਪਏ ਤਕ ਕਰਨ ਦਾ ਇਰਾਦਾ ਰੱਖਦੀ ਹੈ, ਜੋ ਕਿ ਪੰਜਾਬ ਵਿਧਾਨ ਸਭਾ ਦੀ ਪ੍ਰਵਾਨਗੀ ਨਾਲ ਕੀਤਾ ਜਾ ਸਕਦਾ ਹੈ ।

ਹੁਣ, ਇਸ ਲਈ, ਇਹ ਸੰਕਲਪ ਕੀਤਾ ਜਾਂਦਾ ਹੈ ਅਤੇ ਇਹ ਸਦਨ ਇਸ ਦੁਆਰਾ ਅਜਿਹੀ ਰਕਮ ਦੀ ਵੱਧ ਤੋਂ ਵੱਧ ਸੀਮਾ 4000/- ਕਰੋੜ ਰੁਪਏ (ਕੇਵਲ ਚਾਰ ਹਜ਼ਾਰ ਕਰੋੜ ਰੁਪਏ) ਤਕ ਨਿਯਤ ਕਰਨ ਦੀ ਪ੍ਰਵਾਨਗੀ ਦੇਂਦਾ ਹੈ, ਜੋ ਪੰਜਾਬ ਰਾਜ ਬਿਜਲੀ ਬੋਰਡ ਉਪਰੋਕਤ ਐਕਟ ਦੀ ਧਾਰਾ 65 ਦੀ ਉਪ-ਧਾਰਾ (1) ਅਧੀਨ ਕਿਸੇ ਸਮੇਂ ਕਰਜ਼ੇ ਤੇ ਲੈ ਸਕਦਾ ਹੈ ।"

**ਸਰਦਾਰ ਸ਼ੇਰ ਸਿੰਘ** : (ਜਲਾਲਾਬਾਦ)ਸਪੀਕਰ ਸਾਹਿਬ, ਮੈਂ ਇਸ ਪ੍ਰਸਤਾਵ ਦੇ

[ਸਰਦਾਰ ਸ਼ੇਰ ਸਿੰਘ]

ਵਿਰੋਧ ਵਿਚ ਖੜ੍ਹਾ ਨਹੀਂ ਹੋਇਆ। ਮੈਂ ਵੀ ਇਸ ਮਤੇ ਦੇ ਨਾਲ ਸਹਿਮਤ ਹਾਂ ਪਰ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਸੈਸ਼ਨ ਵਿੱਚ ਦੋ ਵਾਰ ਇਹ ਗੱਲ ਕਹਿ ਚੁੱਕਾ ਹਾਂ ਕਿ ਜੋ ਮੇਰਾ ਹਲਕਾ ਹੈ, ਉਹ ਡਿਸਟ੍ਰਿਕਟ ਫਿਰੋਜ਼ਪੁਰ ਜੋ ਬਾਰਡਰ ਦਾ ਏਰੀਆ ਹੈ ਉਸ ਵਿਚ ਪੈਂਦਾ ਹੈ ਔਰ ਉਥੇ ਬਿਜਲੀ ਦੀ ਹਾਲਤ ਬਹੁਤ ਮਾੜੀ ਹੈ। ਇਕ ਪਾਸੇ ਤਾਂ ਅਸੀਂ ਇਹ ਕਹਿੰਦੇ ਹਾਂ ਕਿ ਬਾਰਡਰ ਤੇ ਜਿਹੜੀ ਬਿਜਲੀ ਸਪਲਾਈ ਹੈ, ਉਹ ਅਸੀਂ ਦਿਨ ਵੇਲੇ 12 ਘੰਟੇ ਦਿਆਂਗੇ ਪਰ ਬਿਜਲੀ ਨਾ ਹੋਣ ਕਾਰਨ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਹੋ ਰਿਹਾ ਹੈ ਕਿਉਂਕਿ ਬੱਚਿਆ ਦੇ ਪੇਪਰ ਹੋ ਰਹੇ ਹਨ। ਉਸ ਦੇ ਮੱਦੇ-ਨਜ਼ਰ ਉਥੇ ਬਿਜਲੀ ਦੀ ਬਹੁਤ ਜ਼ਰੂਰਤ ਹੈ ਪਰ ਬਿਜਲੀ ਦੀ ਸਪਲਾਈ ਸਿਰਫ ਚਾਰ ਘੰਟੇ ਜ਼ਿਮੀਂਦਾਰਾਂ ਨੂੰ ਦਿਨ ਔਰ ਰਾਤ ਨੂੰ ਮਿਲਦੀ ਹੈ ਜਿਸ ਨਾਲ ਨਾ ਤਾਂ ਫਸਲ ਦੀ ਸਿੰਜਾਈ ਹੁੰਦੀ ਹੈ ਔਰ ਨਾ ਹੀ ਬੱਚੇ ਪੜ੍ਹ ਸਕਦੇ ਹਨ। ਮੇਰੀ ਬੇਨਤੀ ਹੈ ਕਿ ਇਹ ਜਿਹੜੇ ਬਾਰਡਰ ਦੇ ਇਲਾਕੇ ਵਾਲੀ ਸਕੀਮ ਹੈ ਜਿਸ ਬਾਰੇ ਪੰਜਾਬ ਸਰਕਾਰ ਨੇ ਕਈ ਵਾਰ ਕਿਹਾ ਹੈ, ਇਸ ਨੂੰ ਇੱਕ ਤਾਂ ਇੱਕੋ ਸਮੇਂ ਬਿਜਲੀ ਦਿੱਤੀ ਜਾਵੇ ਕਿਉਂਕਿ ਅੱਜ ਜਿਹੜੀ ਕਣਕ ਦੀ ਫਸਲ ਹੈ, ਉਸ ਨੂੰ ਅਖੀਰਲੇ ਪਾਣੀ ਦੀ ਬਹੁਤ ਲੋੜ ਹੈ। ਜੇਕਰ ਹੁਣ ਕਣਕ ਨੂੰ ਪਾਣੀ ਨਹੀਂ ਮਿਲਦਾ ਤਾਂ ਉਸਦੇ ਦਾਣੇ ਖਰਾਬ ਹੋ ਜਾਣਗੇ ਔਰ ਫਸਲ ਅੱਧੀ ਰਹਿ ਜਾਵੇਗੀ। ਇਸ ਲਈ ਮੇਰੀ ਬੇਨਤੀ ਹੈ ਕਿ ਤੁਸੀਂ ਚਾਹੇ ਚਾਰ ਹਜ਼ਾਰ ਕਰੋੜ ਰੁਪਏ ਦਾ ਲਿਮਟ ਵਧਾਉਣ ਦਾ ਜੋ ਮਤਾ ਪੇਸ਼ ਕੀਤਾ ਹੈ, ਇਸ ਨੂੰ ਹੋਰ ਵਧਾ ਦਿਓ ਪਰ ਜ਼ਿਮੀਂਦਾਰਾਂ ਨੂੰ ਬਿਜਲੀ ਇਕੋ ਸਮੇਂ ਦਿੱਤੀ ਜਾਵੇ ਔਰ ਲਗਾਤਾਰ ਦਿੱਤੀ ਜਾਵੇ। ਦੂਸਰੀ ਬੇਨਤੀ ਮੇਰੀ ਇਹ ਹੈ ਕਿ ਮੇਰਾ ਖਿਆਲ ਹੈ ਕਿ ਸਾਰੇ ਪੰਜਾਬ ਵਿੱਚ ਟਿਊਬਵੈਲਾਂ ਦੇ ਕੁਨੈਕਸ਼ਨ 1990 ਤੋਂ ਪਹਿਲਾਂ ਪਹਿਲਾਂ ਦੇ ਸਾਰੇ ਜ਼ਿਮੀਦਾਰਾਂ ਨੂੰ ਦੇ ਦਿੱਤੇ ਗਏ ਹਨ ਪਰ ਹੈਰਾਨੀ ਦੀ ਗੱਲ ਹੈ ਕਿ ਫਾਜ਼ਿਲਕਾ ਸਬ ਡਵੀਜ਼ਨ, ਜਲਾਲਾਬਾਦ ਔਰ ਬਾਰਡਰ ਵਾਲੇ ਸਾਰੇ ਜ਼ਿਲ੍ਹੇ ਵਿੱਚ 1980 ਤੋਂ ਲੈ ਕੇ ਹੁਣ ਤੱਕ ਜ਼ਿਮੀਂਦਾਰਾਂ ਦੀਆਂ ਦਰਖਾਸਤਾਂ ਪੈਂਡਿੰਗ ਪਈਆਂ ਹਨ ਔਰ ਉਨ੍ਹਾਂ ਟਿਊਬਵੈਲਾਂ ਦੇ ਕੁਨੈਕਸ਼ਨ ਨਹੀਂ ਦਿੱਤੇ ਜਾ ਰਹੇ। ਇਸ ਲਈ ਮੇਰੀ ਬੇਨਤੀ ਹੈ ਕਿ ਇਨ੍ਹਾਂ ਪਿੰਡਾਂ ਔਰ ਜ਼ਿਮੀਂਦਾਰਾਂ ਨੂੰ ਪਹਿਲ ਦੇ ਅਧਾਰ ਤੇ ਕੁਨੈਕਸ਼ਨ ਦਿੱਤੇ ਜਾਣ ਜਿਨ੍ਹਾਂ ਦੀਆਂ ਕਿ 1980 ਤੋਂ ਹੁਣ ਤੱਕ ਐਪਲੀਕੇਸ਼ਨਾਂ ਪੈਂਡਿੰਗ ਪਈਆਂ ਹਨ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਮੇਰੀ ਇੱਕ ਹੋਰ ਬੇਨਤੀ ਹੈ ਕਿ ਸਾਡੇ ਪਿੰਡਾਂ ਵਿੱਚ ਅਗਰ, ਸਪੀਕਰ ਸਾਹਿਬ, ਤੁਹਾਨੂੰ ਸਮਾਂ ਮਿਲੇ ਤਾਂ ਗਰਮੀਆਂ ਦੇ ਦਿਨਾਂ ਵਿੱਚ ਬਾਰਡਰ ਦੀ ਤੁਸੀਂ ਵਿਜ਼ਿਟ ਕਰੋ ਔਰ ਤੁਹਾਨੂੰ ਅਸੀਂ ਦਿਖਾਵਾਂਗੇ ਕਿ ਰਾਤ ਨੂੰ ਬਿਜਲੀ ਦਾ ਨਾਮੋ ਨਿਸ਼ਾਨ ਵੀ ਨਹੀਂ ਹੁੰਦਾ ਔਰ ਬਿਜਲੀ ਬਿਲਕੁਲ ਡਿਮ ਰਹਿੰਦੀ ਹੈ। ਮੇਰੇ ਪਿਛਲੀ ਸਰਕਾਰ ਦੇ ਵੀਰ ਸਾਹਮਣੇ ਬੈਠੇ ਹਨ। ਇਨ੍ਹਾਂ ਨੇ ਆਪਣੇ ਵੇਲੇ ਉਥੇ ਕੁਝ ਨਹੀਂ ਕੀਤਾ। ਉਸ ਇਲਾਕੇ ਵੱਲ ਇਨ੍ਹਾਂ ਨੇ ਕੋਈ ਧਿਆਨ ਨਹੀਂ ਦਿੱਤਾ ਔਰ ਬਾਦਲ ਸਾਹਿਬ ਨੇ ਇਸ ਵਾਰ 220 ਕੇ. ਵੀ. ਦਾ ਪਾਵਰ ਸਟੇਸ਼ਨ ਲਾਉਣ ਲਈ ਉਥੇ ਨੀਂਹ-ਪੱਥਰ ਰੱਖਿਆ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਜਿੰਨਾ ਚਿਰ 220 ਕੇ.ਵੀ. ਦਾ ਬਿਜਲੀ ਘਰ ਉਥੇ ਚਾਲੂ ਨਹੀਂ ਹੁੰਦਾ ਉਦੋਂ ਤੱਕ ਉਸ ਇਲਾਕੇ ਨੂੰ ਬਿਜਲੀ ਨਹੀਂ ਮਿਲ ਸਕਦੀ।

ਇਸ ਵਾਸਤੇ ਸਪੈਸ਼ਲੀ ਚਾਹੇ ਪੈਸਾ ਹੋਰ ਵਾਧੂ ਤੁਸੀਂ ਲੈ ਲਓ ਲੇਕਿਨ ਬਿਜਲੀ ਘਰ ਜ਼ਰੂਰ ਲਗਵਾਇਆ ਜਾਏ ਇਸ ਤੋਂ ਇਲਾਵਾ 24 ਘੰਟੇ ਬਿਜਲੀ ਦੇਣ ਦੀ ਸਕੀਮ ਅਧੀਨ ਅਸੀਂ ਲੋਕਾਂ ਨਾਲ ਵਾਅਦਾ ਕੀਤਾ ਹੋਇਆ ਹੈ ਕਿ ਪਿੰਡਾਂ ਵਾਲਿਆਂ ਨੂੰ ਸ਼ਹਿਰਾਂ ਦੇ ਬਰਾਬਰ ਬਿਜਲੀ ਦੀ ਸਪਲਾਈ ਦਿੱਤੀ ਜਾਵੇਗੀ। ਅਸਲ ਵਿੱਚ, ਸਪੀਕਰ ਸਾਹਿਬ, ਪਿੰਡਾਂ ਦੀ ਹਾਲਤ ਬਹੁਤ ਮਾੜੀ ਹੈ। 24 ਘੰਟੇ ਬਿਜਲੀ ਦੀ ਸਕੀਮ ਵਿੱਚ ਅੱਜ ਤੋਂ 10-10 ਸਾਲ ਪਹਿਲਾਂ ਲੋਕਾਂ ਨੇ ਪੈਸੇ ਜਮ੍ਹਾਂ ਕਰਵਾਏ ਸਨ, ਇਸ ਲਈ ਜਿਨ੍ਹਾਂ ਨੇ ਪੈਸੇ ਜਮ੍ਹਾਂ ਕਰਵਾਏ ਸਨ, ਉਨ੍ਹਾਂ ਨੂੰ ਪਹਿਲ ਦੇ ਅਧਾਰ ਤੇ ਬਿਜਲੀ ਦੀ ਸਪਲਾਈ ਜ਼ਰੂਰ ਕੀਤੀ ਜਾਵੇ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੇਰੀ ਇੱਕ ਹੋਰ ਬੇਨਤੀ ਹੈ ਕਿ ਇਸ ਵਿੱਚ ਤੁਸੀਂ ਲਿਖਿਆ ਹੈ ਕਿ ਪੰਜਾਬ ਸਰਕਾਰ ਦੇ ਸਿੰਜਾਈ ਅਤੇ ਬਿਜਲੀ ਵਿਭਾਗ ਦੋਨੋਂ ਇਸ ਵਿੱਚ ਆਉਂਦੇ ਹਨ। ਸਪੀਕਰ ਸਾਹਿਬ, ਮੇਰੇ ਹਲਕੇ ਵਿੱਚ ਫਿਰੋਜ਼ਪੁਰ ਵਿੱਚ ਜਿਹੜੀਆਂ ਨਹਿਰਾਂ ਫਿਰੋਜ਼ਪੁਰ ਤੋਂ ਨਿਕਲਦੀਆਂ ਹਨ, ਤੁਸੀਂ ਸਾਰੇ ਪੰਜਾਬ ਵਿੱਚ ਦੇਖ ਲਓ ਕਿ ਕਿਤੇ ਕੋਈ ਕੱਚੀ ਨਹਿਰ ਨਹੀਂ ਹੈ ਜਦੋਂ ਕਿ ਸਾਡੀਆਂ ਸਾਰੀਆਂ ਨਹਿਰਾਂ ਕੱਚੀਆਂ ਹਨ ਜਿਹੜੀਆਂ ਕਿ 70-70, 80-80 ਕਿਲੋਮੀਟਰ ਲੰਬੀਆਂ ਹਨ। ਮੇਰੇ ਇਲਾਕੇ ਵਿੱਚ ਪੰਜ-ਪੰਜ ਨਹਿਰਾਂ ਚਲਦੀਆਂ ਹਨ ਜਿਵੇਂ ਮਮਦੋਟ. ਲਾਧੂਕੀ, ਲਮੋਚੜ। ਇਨ੍ਹਾਂ ਪੰਜੇ ਨਹਿਰਾਂ ਦੀਆਂ ਟੇਲਾਂ ਮੇਰੇ ਇਲਾਕੇ ਵਿੱਚ ਪੈਂਦੀਆਂ ਹਨ ਅਤੇ ਲਗਾਤਾਰ ਦੋ ਸਾਲ ਤੋਂ ਜ਼ਿਮੀਦਾਰਾਂ ਨੂੰ ਟੇਲਾਂ ਤੇ ਪਾਣੀ ਨਹੀਂ ਪਹੁੰਚਿਆ। ਇਸ ਲਈ ਮੇਰੀ ਬੇਨਤੀ ਹੈ ਕਿ ਉਨ੍ਹਾਂ ਨਹਿਰਾਂ ਨੂੰ ਪਹਿਲ ਦੇ ਅਧਾਰ ਤੇ ਫੰਡ ਅਲਾਟ ਕਰਕੇ ਪੱਕਿਆਂ ਕੀਤਾ ਜਾਵੇ। ਸਪੀਕਰ ਸਾਹਿਬ, ਉਹ ਕੋਈ ਦੋ ਚਾਰ ਮਹੀਨਿਆਂ ਵਿੱਚ ਪੱਕੀਆਂ ਨਹੀਂ ਹੋਣ ਲੱਗੀਆਂ ਉਨ੍ਹਾਂ ਦੀ ਮੇਨਟੀਨੇਂਸ ਵਾਸਤੇ ਮੈਂ ਸਬੰਧਿਤ ਮੰਤਰੀ ਜੀ ਸੇਖੋਂ ਸਾਹਿਬ ਜਿਹੜੇ ਕਿ ਸਾਡੇ ਜ਼ਿਲ੍ਹੇ ਫਿਰੋਜ਼ਪੁਰ ਨਾਲ ਸਬੰਧਿਤ ਹਨ ਉਨ੍ਹਾਂ ਨੂੰ ਬੇਨਤੀ ਕੀਤੀ ਸੀ ਅਤੇ ਉਨ੍ਹਾਂ ਨੇ ਦੱਸਿਆ ਸੀ ਕਿ 306/-ਰੁਪਏ ਪ੍ਰਤੀ ਹੈਕਟੇਅਰ ਮੇਨਟੀਨੇਂਸ ਵਾਸਤੇ ਦਿੱਤੇ ਜਾਂਦੇ ਹਨ ਪਰ ਉਹ ਵੀ ਸਰਕਾਰ ਵੱਲੋਂ ਪਿਛਲੇ ਦੋ ਸਾਲਾਂ ਤੋਂ ਨਹੀਂ ਦਿੱਤੇ ਗਏ। ਕਿਰਪਾ ਕਰਕੇ ਉਹ ਮੇਨਟੀਨੇਂਸ ਦੇ ਪੈਸੇ ਇਕ ਹਫਤੇ ਵਿੱਚ ਹੀ ਰਲੀਜ਼ ਕਰ ਦਿੱਤੇ ਜਾਣ। ਜੇ ਕਰ ਉਹ ਰਿਲੀਜ਼ ਨਾ ਕੀਤੇ ਗਏ ਤਾਂ ਸਪੀਕਰ ਸਾਹਿਬ, ਉਥੋਂ ਦੇ ਕਿਸਾਨਾਂ ਦੀ ਹਾਲਤ ਬੜੀ ਮਾੜੀ ਹੋ ਜਾਵੇਗੀ। ਪੈਡੀ ਦਾ ਸੀਜ਼ਨ ਆਉਣ ਵਾਲਾ ਹੈ, ਉਹ ਬੜਾ ਹੀ ਪ੍ਰਭਾਵਿਤ ਹੋਵੇਗਾ। ਮੇਰੀ ਪੁਰਜ਼ੋਰ ਬੇਨਤੀ ਹੈ ਕਿ ਉਨ੍ਹਾਂ ਨਹਿਰਾਂ ਵਾਸਤੇ ਸਰਕਾਰ ਵੱਲੋਂ ਫੰਡ ਅੱਜ ਹੀ ਅਲਾਟ ਕੀਤੇ ਜਾਣ ਤਾਂ ਕਿ ਸਾਡੀਆਂ ਨਹਿਰਾਂ ਚੱਲ ਸਕਣ। ਸਪੀਕਰ ਸਾਹਿਬ, ਇੰਨੀਆਂ ਬੇਨਤੀਆਂ ਕਰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਅੱਜ ਜਿਹੜਾ ਪ੍ਰਸਤਾਵ ਲਿਆਂਦਾ ਹੈ, ਉਸ ਦੀ ਸਖਤ ਜ਼ਰੂਰਤ ਹੈ। ਜੇ ਕਰ ਅਸੀਂ ਉਥੇ ਜ਼ਿਮੀਂਦਾਰਾਂ ਤੇ ਹੋਰ ਲੋਕਾਂ ਨੂੰ ਪੂਰੀ ਬਿਜਲੀ ਤੇ ਪਾਣੀ ਨਹੀਂ ਦੇਵਾਂਗੇ ਤਾਂ ਉਨ੍ਹਾਂ ਨੇ ਸਾਨੂੰ ਪਿੰਡਾਂ ਵਿੱਚ ਨਹੀਂ ਵੜਨ ਦੇਣਾ ਅਤੇ ਸਾਡੀ ਹਾਲਤ ਬੜੀ ਮਾੜੀ ਹੋ ਜਾਵੇਗੀ। ਧੰਨਵਾਦ।

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ)** : ਧੰਨਵਾਦ, ਸਪੀਕਰ ਸਾਹਿਬ। ਮੈਂ ਬੜੇ ਸੰਖੇਪ ਅਤੇ ਥੋੜ੍ਹੇ ਜਿਹੇ ਸ਼ਬਦਾਂ ਵਿੱਚ ਹੀ ਆਪਣੇ ਵਿਚਾਰ ਰੱਖਾਂਗਾ।

**ਸ੍ਰੀ ਸਪੀਕਰ** : ਅਰਸ਼ੀ ਜੀ, ਕੇਵਲ ਪੰਜ-ਸੱਤ ਮਿੰਟ ਹੀ ਲਾਉਣੇ ਹਨ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਨੂੰ ਪਤਾ ਹੈ ਜੀ । ਇੱਕ ਘੰਟਾ ਇਸ ਦੀ ਡਿਸਕਸ਼ਨ ਤੇ ਰੱਖਿਆ ਹੈ । ਉਸ ਤੋਂ ਬਾਅਦ ਹੋਰ ਵੱਡਾ ਮਸਲਾ ਵੀ ਡਿਸਕਸ ਹੋਣਾ ਹੈ । ਸਪੀਕਰ ਸਾਹਿਬ, ਜੇਕਰ ਅਸੀਂ ਵੇਖੀਏ ਤਾਂ ਬਿਜਲੀ ਬੋਰਡ ਦੀ ਇੰਟਰਨਲ ਹਾਲਤ ਬੜੀ ਹੀ ਮਾੜੀ ਹੈ, ਲਗਾਤਾਰ ਘਾਟਾ ਵਧਦਾ ਜਾ ਰਿਹਾ ਹੈ । ਇਸ ਘਾਟੇ ਨੂੰ ਪੂਰਾ ਕਰਨ ਵਾਸਤੇ ਬਿਜਲੀ ਬੋਰਡ ਨੂੰ ਬੜੀ ਵੱਡੀ ਰਕਮ ਦੇ ਕਰਜ਼ੇ ਲੈਣੇ ਪੈਂਦੇ ਹਨ । ਹਾਲਤ ਇਥੋਂ ਤੱਕ ਹੋ ਗਈ ਹੈ ਕਿ ਪਿੱਛੇ ਜਿਹੇ ਵਿਧਾਨ ਸਭਾ ਨੇ ਕਰਜ਼ੇ ਲੈਣ ਦੀ ਲਿਮਟ 3000/- ਕਰੋੜ ਰੁਪਏ ਤੱਕ ਕੀਤੀ ਸੀ । ਪਰ ਘਾਟੇ ਇਤਨੇ ਜ਼ਿਆਦਾ ਵਧਦੇ ਜਾ ਰਹੇ ਹਨ ਕਿ ਉਸ 3000 ਕਰੋੜ ਰੁਪਏ ਦੀ ਲਿਮਟ ਨਾਲ ਵੀ ਘਾਟਾ ਪੂਰਾ ਨਹੀਂ ਹੋ ਰਿਹਾ । ਇਸ ਕਰਕੇ ਦੁਬਾਰਾ ਰੈਜ਼ੋਲਿਊਸ਼ਨ ਲਿਆਂਦਾ ਗਿਆ ਹੈ ਕਿ ਇਸ ਲਿਮਟ ਨੂੰ 4000/- ਕਰੋੜ ਰੁਪਏ ਤੱਕ ਕੀਤਾ ਜਾਵੇ । ਮੈਂ ਆਪਣੇ ਕੋਲੋਂ ਕੁਝ ਨਹੀਂ ਕਹਿੰਦਾ । ਇਹ ਤੁਹਾਡੇ ਹੁਕਮਾਂ ਨਾਲ ਹੀ ਲੇਅ ਹੋਈ ਹੈ । ਬਿਜਲੀ ਬੋਰਡ ਦੀ ਕਰੰਟ ਫਾਈਨਾਂਸ਼ੀਅਲ ਈਅਰ ਦੀ ਰਿਪੋਰਟ ਜਿਹੜੀ ਲੇਅ ਹੋਈ ਹੈ, ਉਸ ਦੇ ਅਨੁਸਾਰ ਸਾਲ 1999-2000 ਤੱਕ ਜਿਹੜਾ ਘਾਟਾ ਸੀ, ਉਹ 34,284 ਲੱਖ ਰੁਪਏ ਦਾ ਘਾਟਾ ਸੀ । ਜਿਹੜਾ ਹੁਣ ਰਿਵਾਈਜ਼ਡ ਐਸਟੀਮੇਟ ਹੈ, ਉਸ ਮੁਤਾਬਿਕ ਇਹ ਘਾਟਾ 47,661 ਲੱਖ ਰੁਪਏ ਹੋ ਗਿਆ ਹੈ । ਉਸ ਤੋਂ ਬਾਅਦ ਹੁਣ ਜਿਹੜਾ ਕਰੰਟ ਈਅਰ ਸਟਾਰਟ ਹੋ ਗਿਆ ਹੈ, ਉਸ ਵਿੱਚ ਇਹ 60,104/- ਲੱਖ ਰੁਪਏ ਹੋ ਗਿਆ ਹੈ । ਹੁਣ ਇਹ ਹੋਰ ਵੀ ਵਧੇਗਾ । ਜਦੋਂ ਇਹ ਪਰਪੋਜ਼ਲ ਆਈ ਹੈ ਤਾਂ ਇਹ ਇੰਪਲੀਮੈਂਟ ਤਾਂ ਹੋਵੇਗੀ ਹੀ । ਜਿਹੜੀ ਪਰਪੋਜ਼ਲ ਬਿਜਲੀ ਬੋਰਡ ਦਾ ਘਾਟਾ ਘਟਾਉਣ ਬਾਰੇ ਬਣਾਈ ਗਈ ਹੈ, ਉਸ ਵਿੱਚ ਲਿਖਿਆ ਹੈ ਕਿ ਮਿਤੀ 22-12-99 ਨੂੰ ਵਿੱਤ ਮੰਤਰੀ ਨਾਲ ਅਤੇ 23-12-99 ਨੂੰ ਮੁੱਖ ਮੰਤਰੀ, ਪੰਜਾਬ ਰਾਜ ਨਾਲ ਹੋਈ ਮੀਟਿੰਗ ਵਿੱਚ ਇਹ ਫੈਸਲਾ ਕੀਤਾ ਗਿਆ ਸੀ ਕਿ ਬਿਜਲੀ ਬੋਰਡ 3,7500 ਲੱਖ ਰੁਪਏ ਖ਼ਰਚੇ ਦੀ ਬਚਤ ਕਰਕੇ, ਟ੍ਰੈਰਿਫ ਵਿਚ ਸੋਧ ਕਰਕੇ ਇਕੱਠਾ ਕਰੇਗਾ ਜਿਸ ਤੋਂ ਬਾਅਦ ਅੰਦਰੂਨੀ ਸਾਧਨਾਂ ਦਾ ਘਾਟਾ ਘਟਾ ਕੇ 22,604 ਲੱਖ ਰੁਪਏ ਰਹਿ ਜਾਵੇਗਾ ।

ਤੁਸੀਂ ਤਾਂ ਬਿਜਲੀ ਬੋਰਡ ਨੂੰ ਇਕ ਤਰ੍ਹਾਂ ਨਾਲ ਸਿਗਨਲ ਦੇ ਦਿੱਤਾ ਹੈ ਕਿ ਟੈਰਿਫ ਵਧਾ ਲਓ । ਲੋਕਾਂ ਉਤੇ ਜਿੰਨਾ ਮਰਜ਼ੀ ਭਾਰ ਪਾ ਲਓ । ਉਨ੍ਹਾਂ ਨੇ ਤਾਂ ਰਿਪੋਰਟ ਵਿੱਚ ਇਹ ਵੀ ਲਿਖਿਆ ਹੈ ਕਿ ਬੋਰਡ ਰਾਜ ਸਰਕਾਰ ਦੀ ਸਮਾਜਿਕ ਅਤੇ ਆਰਥਿਕ ਉਨਤੀ ਕਾਰਨ ਖੇਤੀਬਾੜੀ ਸੈਕਟਰ ਨੂੰ ਸਟੇਟ ਵਿਚ ਮੁਫਤ ਬਿਜਲੀ ਪ੍ਰਦਾਨ ਕਰ ਰਿਹਾ ਹੈ । ਅਜੇ ਤੱਕ ਰਾਜ ਸਰਕਾਰ ਵੱਲੋਂ ਖੇਤੀਬਾੜੀ ਸੈਕਟਰ ਨੂੰ ਮੁਫਤ ਬਿਜਲੀ ਪ੍ਰਦਾਨ ਕਰਨ ਵਾਸਤੇ ਹੋਣ ਵਾਲੀ ਕਮੀ ਨੂੰ ਪੂਰਾ ਕਰਨ ਲਈ ਕੋਈ ਵੀ ਉਪਬੰਧ ਪ੍ਰਦਾਨ ਨਹੀਂ ਕੀਤਾ ਗਿਆ । ਇਸ ਤੋਂ ਮੈਂ ਜਿਹੜਾ ਪੁਆਇੰਟ ਬਣਾਉਣਾਂ ਚਾਹੁੰਦਾ ਹਾਂ ਕਿ ਸਰਕਾਰ ਰਾਜਨੀਤਕ ਫੈਸਲੇ ਤਾਂ ਆਪ ਲੈਂਦੀ ਹੈ, ਵੋਟਾਂ ਦੀ ਖਾਤਰ ਪਰ ਇਸ ਦੀ ਮਾਰ ਅਦਾਰਿਆਂ ਨੂੰ ਸਹਿਣੀ ਪੈਂਦੀ ਹੈ ਜਿਸ ਦੇ ਸਿੱਟੇ ਵਜੋਂ ਉਹ ਅਦਾਰੇ ਬਹੁਤ ਜ਼ਿਆਦਾ ਘਾਟੇ ਵਿੱਚ ਜਾਂਦੇ ਹਨ । ਫਿਰ ਅੰਤ ਤੇ ਉਸ ਘਾਟੇ ਨੂੰ ਪੂਰਾ ਕਰਨ ਲਈ, ਉਸ ਨੂੰ ਪ੍ਰਾਈਵੇਟ ਕਰਨ ਬਾਰੇ ਫੈਸਲਾ ਲੈ ਲਿਆ ਜਾਂਦਾ ਹੈ ਕਿ ਉਸ ਨੂੰ ਪ੍ਰਾਈਵੇਟ ਕਰ ਦਿੱਤਾ ਜਾਵੇ । ਹੁਣ ਸਾਰੇ

ਦੇਸ਼ ਵਿਚ ਹੀ ਇਕ ਰਿਵਾਜ਼ ਜਿਹਾ ਚਲ ਪਿਆ ਹੈ ਜਿਹੜਾ ਕਿ ਮਾੜਾ ਹੈ। ਇਸ ਨਿਜੀਕਰਣ ਨੂੰ ਫਿਰ ਸਾਰੀ ਦੀ ਸਾਰੀ ਸਮੱਸਿਆ ਦਾ ਹੱਲ ਸਮਝਿਆ ਜਾਣ ਲੱਗ ਪੈਂਦਾ ਹੈ। ਮੈਂ ਸਮਝਦਾ ਹਾਂ ਕਿ ਨਿਜੀਕਰਣ ਇਸ ਦਾ ਹੱਲ ਨਹੀਂ ਹੈ। ਸਰਕਾਰ ਕਿਉਂ ਨਹੀਂ ਉਨ੍ਹਾਂ ਦਾ ਘਾਟਾ ਪੂਰਾ ਕਰਦੀ ? ਸਰਕਾਰ ਨੇ ਕਮਿਟਮੈਂਟ ਕੀਤੀ ਸੀ ਕਿ ਹਰ ਸਾਲ ਜਿਤਨੀ ਐਗਰੀਕਲਚਰ ਨੂੰ ਬਿਜਲੀ ਮੁਫਤ ਦਿਤੀ ਜਾਵੇਗੀ, ਉਤਨਾ ਹੀ ਪੈਸਾ ਬਿਜਲੀ ਬੋਰਡ ਨੂੰ ਘਾਟਾ ਪੂਰਾ ਕਰਨ ਲਈ ਦਿੱਤਾ ਜਾਵੇਗਾ। ਇਕ ਸਵਾਲ ਦੇ ਜਵਾਬ ਵਿਚ ਸਬੰਧਿਤ ਮੰਤਰੀ ਜੀ ਨੇ ਵੀ ਜਵਾਬ ਦਿੱਤਾ ਸੀ ਕਿ 900 ਕਰੋੜ ਰੁਪਏ ਦੇ ਕਰੀਬ ਬਿਜਲੀ ਬੋਰਡ ਨੂੰ ਹੁਣ ਤੱਕ ਐਗਰੀਕਲਚਰ ਸੈਕਟਰ ਨੂੰ ਮੁਫਤ ਬਿਜਲੀ ਦੇਣ ਕਰਕੇ ਘਾਟਾ ਪਿਆ ਹੈ। ਮੈਂ ਇਸ ਸਬੰਧ ਵਿੱਚ ਕਹਿਣਾ ਚਾਹੁੰਦਾ ਹਾਂ ਕਿ ਕਰਜ਼ਾ ਲਈ ਜਾਓ, ਬੋਰਡ ਤੇ ਹੋਰ ਭਾਰ ਪਾਈ ਜਾਓ ਅਤੇ ਬੋਰਡ ਨੂੰ ਹੋਰ ਘਾਟੇ ਵਿੱਚ ਜਾਣ ਦਿਓ। ਸਰਕਾਰ ਨੇ ਜੋ ਇਸ ਸਦਨ ਵਿੱਚ ਕਮਿਟਮੈਂਟ ਕੀਤੀ, ਉਸ ਨੂੰ ਇਹ ਪੂਰਾ ਨਹੀਂ ਕਰਦੇ। ਤੁਸੀਂ ਬੋਰਡ ਤੇ ਇੰਨਾਂ ਪੁਲੀਟੀਕਲ ਪ੍ਰੈਸ਼ਰ ਨਾ ਪਾਓ ਜਿਸ ਨਾਲ ਇਹ ਬੋਰਡ ਖਤਮ ਹੋ ਜਾਵੇ। ਮੈਂ ਕਹਿਣਾ ਚਾਹੁੰਦਾ ਹਾਂ ਕਿ 31 ਮਈ ਦੀ ਜੱਗਬਾਣੀ ਵਿੱਚ ਇਕ ਰਿਪੋਰਟ ਆਈ ਹੈ ਕਿ ਪਤਾ ਨਹੀਂ ਕਿੰਨੀ ਪ੍ਰਾਪਰਟੀ ਬੋਰਡ ਨੇ ਗਹਿਣੇ ਕਰ ਦਿੱਤੀ ਹੈ ਅਤੇ ਇਕ ਅਰਬ ਤੇਈ ਕਰੋੜ ਰੁਪਏ ਦਾ ਕਰਜ਼ਾ ਬਿਜਲੀ ਬੋਰਡ ਨੇ ਲਿਆ ਹੈ ਜਿਸ ਤੇ 18 ਕਰੋੜ ਰੁਪਏ ਸਾਲਾਨਾ ਵਿਆਜ ਬਿਜਲੀ ਬੋਰਡ ਨੂੰ ਦੇਣਾ ਪਵੇਗਾ। ਇਸੇ ਤਰ੍ਹਾਂ ਜੋ ਆਪਣੀ ਪ੍ਰਾਪਰਟੀ ਗਹਿਣੇ ਕੀਤੀ ਹੈ, ਉਸ ਦਾ 2 ਕਰੋੜ ਰੁਪਏ ਖਰਚਾ ਹੈ। ਇਹ ਅਖਬਾਰ ਬੜੀ ਜ਼ਿੰਮੇਵਾਰੀ ਵਾਲੀ ਹੈ, ਜਿਸ ਦੀ ਇਹ ਰਿਪੋਰਟ ਹੈ। ਮੈਂ ਦੋ ਸ਼ਬਦਾਂ ਵਿੱਚ ਬੇਨਤੀ ਕਰਦਾ ਹਾਂ ਕਿ ਘਾਟੇ ਦੇ ਕਾਰਨਾਂ ਨੂੰ ਜਾਣਨਾ ਚਾਹੀਦਾ ਹੈ। ਜਿੰਨੀ ਦੇਰ ਤੁਸੀਂ ਘਾਟੇ ਦੇ ਕਾਰਨਾਂ ਬਾਰੇ ਸੰਖੇਪ ਵਿੱਚ ਨਹੀਂ ਜਾਂਦੇ ਤਾਂ ਇਕ ਸਟੇਜ ਇਹ ਆ ਜਾਣੀ ਹੈ ਕਿ ਬਿਜਲੀ ਬੋਰਡ ਦੀ ਸਾਰੀ ਪ੍ਰਾਪਰਟੀ ਕਰਜ਼ੇ ਵਿੱਚ ਖਤਮ ਹੋ ਜਾਣੀ ਹੈ ਅਤੇ ਬਿਜਲੀ ਬੋਰਡ ਨੂੰ ਵੇਚ ਕੇ ਕਿਸੇ ਦੇ ਹਵਾਲੇ ਕਰਨਾ ਪੈ ਸਕਦਾ ਹੈ। ਮੈਂ ਦੋ-ਤਿੰਨ ਦਲੀਲਾਂ ਦੇਣੀਆਂ ਚਾਹੁੰਦਾ ਹਾਂ। ਇਥੇ ਜੋ ਦੋਸ਼ ਹੈ, ਉਹ ਮੁਲਾਜ਼ਮਾਂ ਤੇ ਦਿੱਤਾ ਜਾਂਦਾ ਹੈ ਕਿ ਮੁਲਾਜ਼ਮਾਂ ਦਾ ਨੰਬਰ ਬਹੁਤ ਵੱਧ ਗਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬਿਜਲੀ ਬੋਰਡ ਦਾ ਵਿਸਥਾਰ ਹੋਣ ਕਾਰਨ ਥੋੜ੍ਹਾ ਬਹੁਤ ਉਨਾਂ ਦਾ ਨੰਬਰ ਜ਼ਰੂਰ ਵਧਿਆ ਹੋ ਸਕਦਾ ਹੈ ਪਰ ਸਪੀਕਰ ਸਾਹਿਬ, ਮੈਂ ਇਹ ਵੀ ਪੁਛਣਾ ਚਾਹੁੰਦਾ ਹਾਂ ਕਿ ਪਹਿਲਾਂ ਬਿਜਲੀ ਬੋਰਡ ਵਿੱਚ ਕੇਵਲ 2 ਚੀਫ ਇੰਜਨੀਅਰ ਹੁੰਦੇ ਸਨ ਅਤੇ ਇਸ ਵੇਲੇ ਤਕਰੀਬਨ 18 ਚੀਫ ਇੰਜਨੀਅਰ ਹੋ ਗਏ ਹਨ ਔਰ ਉਨ੍ਹਾਂ ਦੇ ਖਰਚੇ, ਜਿਸ ਤਰ੍ਹਾਂ ਡਿਸਟ੍ਰਿਕਟ ਵਿੱਚ ਡਿਪਟੀ ਕਮਿਸ਼ਨਰ ਦੇ ਹੁੰਦੇ ਹਨ, ਉਸ ਤਰ੍ਹਾਂ ਦੇ ਹਨ। ਉਨ੍ਹਾਂ ਨੂੰ ਵੈਲ-ਫਰਨਿਸ਼ਤ ਕੋਠੀ, ਕੋਠੀ ਵਿੱਚ ਹੀ ਆਫਿਸ-ਕਮ-ਰੈਜ਼ੀਡੈਂਸ ਦਾ ਪ੍ਰਬੰਧ, ਚਪੜਾਸੀ, ਮਾਲੀ ਸਭ ਕੁਝ ਦਿੱਤਾ ਜਾਂਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਸ਼ਹਿਰ ਦੇ ਇਕ ਐਸ. ਈ. ਦੀ ਗੱਲ ਕਰਦਾ ਹਾਂ। ਮੈਨੂੰ ਉਸ ਦਾ ਨਾਮ ਨਹੀਂ ਪਤਾ, ਉਸ ਦੀ ਪਰਮੋਸ਼ਨ ਬਤੌਰ ਚੀਫ ਇੰਜਨੀਅਰ ਹੋ ਗਈ। ਬਤੌਰ ਚੀਫ ਇੰਜਨੀਅਰ ਪਰਮੋਸ਼ਨ ਹੋਣ ਤੇ ਐਕਚੁਅਲੀ ਤਾਂ ਇਹ ਬਣਦਾ ਸੀ ਕਿ ਉਹ ਹੈਡਕੁਆਟਰ ਤੇ ਪਟਿਆਲਾਂ ਵਿਖੇ ਡਿਊਟੀ ਤੇ ਜਾਂਦਾ ਪਰ ਉਸ ਨੇ ਕਿਹਾਂ ਕਿ ਮੈਂ ਆਪਣੀ ਫੈਮਿਲੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਪਟਿਆਲਾ ਵਿਖੇ ਸ਼ਿਫਟ ਨਹੀਂ ਕਰ ਸਕਦਾ, ਇਸ ਲਈ ਉਸ ਦਾ ਹੈਡਕੁਆਟਰ ਲੁਧਿਆਣਾ ਵਿਖੇ ਰੱਖਿਆ ਗਿਆ ਹੈ। ਰੋਪੜ ਵਿਖੇ ਮੁਲਾਜ਼ਮ ਭੁੱਖ ਹੜਤਾਲ ਤੇ ਬੈਠੇ ਹਨ, ਪਰ ਉਸ ਚੀਫ ਇੰਜੀਨੀਅਰ ਦਾ ਹੈਡਕੁਆਟਰ ਲੁਧਿਆਣਾ ਵਿਖੇ ਰੱਖਿਆ ਗਿਆ ਹੈ। ਥੋੜ੍ਹਾ ਬਹੁਤ ਉਸ ਨੂੰ ਕੰਮ ਵੀ ਦਿੱਤਾ ਗਿਆ ਹੋਵੇਗਾ। ਹੁਣ ਡਾਕ ਲੈ ਕੇ ਮੁਲਾਜ਼ਮ ਪਟਿਆਲਾ ਤੋਂ ਲੁਧਿਆਣੇ ਆਉਂਦੇ ਜਾਂਦੇ ਹਨ। ਇਸ ਤਰ੍ਹਾਂ ਦੇ ਖਰਚਿਆਂ ਨਾਲ ਤਾਂ ਬਿਜਲੀ ਬੋਰਡ ਘਾਟੇ ਵਿੱਚ ਜਾਵੇਗਾ ਹੀ। ਇਸ ਤੋਂ ਅੱਗੇ ਸਪੀਕਰ ਸਾਹਿਬ, ਇਹ ਆਪ ਵੀ ਮੰਨਦੇ ਹਨ ਅਤੇ ਇੱਥੇ ਵੀ ਕਈ ਵੇਰ ਪੁਆਇੰਟ ਆਇਆ ਹੈ ਕਿ ਜੇ ਬਿਜਲੀ ਬੋਰਡ ਦੀ ਚੋਰੀ ਬੰਦ ਕਰ ਦਿੱਤੀ ਜਾਵੇ ਤਾਂ ਬਿਜਲੀ ਬੋਰਡ ਨੂੰ ਕਾਫੀ ਲਾਭ ਹੋ ਸਕਦਾ ਹੈ। ਸਪੀਕਰ ਸਾਹਿਬ, ਮੈਂ ਤਾਂ ਗੋਬਿੰਦਗੜ੍ਹ ਅਤੇ ਲੁਧਿਆਣੇ ਤੋਂ ਅੱਗੇ ਨਹੀਂ ਵੱਧਿਆ, ਮੈਂ ਲੁਧਿਆਣੇ ਅਤੇ ਗੋਬਿੰਦਗੜ੍ਹ ਬਾਰੇ ਹੀ ਕਹਿਣਾ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਦੋ ਸ਼ਹਿਰਾਂ ਦੀ ਹੀ ਬਿਜਲੀ ਦੀ ਚੋਰੀ ਰੋਕ ਦਿੱਤੀ ਜਾਵੇ ਤਾਂ ਬਿਜਲੀ ਬੋਰਡ ਕਿਸੇ ਤਰ੍ਹਾਂ ਵੀ ਘਾਟੇ ਵਿੱਚ ਨਹੀਂ ਜਾਵੇਗਾ। ਪਿਛਲੇ ਤਿੰਨ ਸਾਲਾਂ ਦੀਆਂ ਬਿਜਲੀ ਬੋਰਡ ਦੀਆਂ ਰਿਪੋਰਟਾਂ ਦੇਖ ਲਓ। ਬਿਜਲੀ ਦਾ 18-19% ਲਾਈਨਿੰਗ ਲਾਸ ਦਿਖਾਇਆ ਜਾਂਦਾ ਹੈ। ਮੈਂ ਇਸ ਨੂੰ ਡੀਨਾਈ ਨਹੀਂ ਕਰਾਂਗਾ ਕਿ ਇਹ ਨਹੀਂ ਹੋਵੇਗਾ। ਬਾਕੀ ਦੀਆਂ ਵੀ ਸਟੇਟਾਂ ਹਨ, ਪਰ ਮੈਨੂੰ ਦੁੱਖ ਹੈ ਕਿ ਲਾਈਨਿੰਗ ਲਾਸ ਦੇ ਨਾਮ ਥੱਲੇ ਬਿਜਲੀ ਦੀ ਚੋਰੀ ਲੁਕਾਈ ਜਾਂਦੀ ਹੈ। ਸਪੀਕਰ ਸਾਹਿਬ, ਜੋ ਬਿਜਲੀ ਬੋਰਡ ਦੀ ਡਾਇਰੀ ਛਾਪੀ ਜਾਂਦੀ ਸੀ ਉਸ ਵਿੱਚ ਲਿਖਿਆ ਜਾਂਦਾ ਸੀ ਕਿ ਡਿਵੈਲਪਮੈਂਟ ਸੈਕਟਰ, ਐਗਰੀਕਲਚਰ ਸੈਕਟਰ ਅਤੇ ਡੋਮੈਸਟਿਕ ਸੈਕਟਰ ਵਿਚ ਕਿਨਾ ਲਾਸ ਹੈ ਅਤੇ ਸਾਲ 1995 ਤੋਂ ਬਾਅਦ ਖੇਤੀਬਾੜੀ ਦੇ ਲਾਸ ਦਾ ਇਸ ਡਾਇਰੀ ਵਿਚ ਜ਼ਿਕਰ ਨਹੀਂ ਕੀਤਾ ਜਾਂਦਾ ਕਿਉਂਕਿ ਖੇਤੀਬਾੜੀ ਵਿੱਚ ਹੀ ਸਾਰੇ ਦੀ ਸਾਰੀ ਚੋਰੀ ਲਕੋਈ ਜਾਂਦੀ ਹੈ। ਇਸ ਕਰਕੇ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ, ਜੋ ਕਿ ਨਹੀਂ ਦਿੱਤਾ ਜਾ ਰਿਹਾ। ਇਸ ਤੋਂ ਅੱਗੇ ਮੈਂ ਦੋ ਤਿੰਨ ਹੋਰ ਬੇਨਤੀਆਂ ਕਰਨੀਆਂ ਹਨ। ਠੇਕੇਦਾਰੀ ਸਿਸਟਮ ਨੂੰ ਬੋਰਡ ਦੇ ਵਰਕਰਾਂ ਨੇ ਵੀ ਅਤੇ ਆਲ ਇੰਡੀਆਂ ਲੇਬਰ ਯੂਨੀਅਨਜ਼ ਨੇ ਵੀ ਕੰਡੈਮ ਕੀਤਾ ਹੈ ਅਤੇ ਸਿਧਾਂਤਕ ਤੌਰ ਤੇ ਇਹ ਮੰਨ ਵੀ ਚੁੱਕੇ ਹਨ। ਇਸ ਨਾਲ 6-6 ਲੱਖ ਰੁਪਏ ਦੀ ਪੇਮੈਂਟ ਕੀਤੀ ਜਾਂਦੀ ਹੈ ਅਤੇ 3-3 ਲੱਖ ਰੁਪਏ ਦੇ ਕੰਮ ਕਰਵਾਏ ਜਾਂਦੇ ਹਨ। ਇਸ ਤਰ੍ਹਾਂ ਇਹ ਠੇਕੇਦਾਰਾਂ ਦੀਆਂ ਜੇਬਾਂ ਭਰ ਰਹੇ ਹਨ ਅਤੇ ਆਪ ਵੀ ਕਮਾਈ ਕਰ ਰਹੇ ਹਨ ਜਦ ਕਿ ਰੋਪੜ ਵਿਖੇ ਮੁਲਾਜ਼ਮ ਮਰਨ ਵਰਤ ਤੇ ਬੈਠੇ ਹਨ ਅਤੇ ਇਹ ਉਹਨਾਂ ਦਾ ਆਪਣਾ ਪੈਸਾ ਵੀ ਨਹੀਂ ਦੇ ਰਹੇ। ਉਥੇ ਤਿੰਨ ਕਰੋੜ ਰੁਪਏ ਦਾ ਸਕੈਂਡਲ ਹੋ ਗਿਆ, ਪਰ ਪਤਾ ਨਹੀਂ ਕਿ ਬਿਜਲੀ ਬੋਰਡ ਵਿੱਚ ਠੇਕੇਦਾਰੀ ਸਿਸਟਮ ਕਿਉਂ ਨਹੀਂ ਬੰਦ ਕੀਤਾ ਜਾ ਰਿਹਾ ? ਅਖੀਰ ਵਿੱਚ ਮੈਂ ਦੋ ਨੁਕਤੇ ਕਹਿਣਾ ਚਾਹੁੰਦਾ ਹਾਂ। ਥੀਨ ਡੈਮ ਦੀ ਗੱਲ ਹੈ। ਇਹ ਵੀ ਬਿਜਲੀ ਬੋਰਡ ਦਾ ਹਿੱਸਾ ਹੈ ਪਰ ਉਹ ਹੁਣ ਤੱਕ ਕੰਪਲੀਟ ਨਹੀਂ ਹੋਇਆ। ਇਸ ਵਿੱਚ ਵੀ ਕੁਰੱਪਸ਼ਨ, ਭਾਈ ਭਤੀਜਾਵਾਦ ਹੈ ਔਰ ਸਬ ਸਟੈਂਡਰਡ ਮੈਟੀਰੀਅਲ ਵਰਤਿਆ ਗਿਆ ਹੈ। ਅਗਰ ਇਸ ਵਿੱਚ ਸਬ ਸਟੈਂਡਰਡ ਮੈਟੀਰੀਅਲ ਯੂਜ਼ ਨਾ ਕੀਤਾ ਜਾਂਦਾ ਤਾਂ ਇਹ ਟਾਇਮ ਸਿਰ ਕੰਪਲੀਟ ਹੋ ਸਕਦਾ ਸੀ। ਅਖੀਰ ਵਿੱਚ ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ। ਮੰਤਰੀ ਜੀ ਜਵਾਬ ਵੀ

ਦੇਣਾ ਹੈ । ਇਹ ਵੀ ਉਸ ਜ਼ਿਲ੍ਹੇ ਨਾਲ ਤਾਅਲੁਕ ਰੱਖਦੇ ਹਨ ਜਿੱਥੇ ਲਹਿਰਾ ਮੁਹੱਬਤ ਥਰਮਲ ਪਲਾਂਟ ਬਣਿਆ ਹੈ ; ਇਨ੍ਹਾਂ ਨੂੰ ਲੋਕ ਮਿਲਦੇ ਵੀ ਰਹੇ ਹੋਣਗੇ । ਲਹਿਰਾ ਮੁਹੱਬਤ ਥਰਮਲ ਪਲਾਂਟ ਬਣਨ ਵਾਸਤੇ ਜ਼ਮੀਨ ਐਕੁਆਇਰ ਕੀਤੀ ਗਈ । ਉਸ ਵੇਲੇ ਕੋਈ ਕੰਡੀਸ਼ਨ ਨਹੀਂ ਲਗਾਈ ਗਈ ਅਤੇ ਇਹ ਕਿਹਾ ਗਿਆ ਕਿ ਜਿਸ ਦਾ ਏਰੀਆ ਦੋ ਕਨਾਲ ਵਿੱਚ ਆ ਗਿਆ, ਉਸ ਦੇ ਫੈਮਿਲੀ ਮੈਂਬਰ ਨੂੰ ਨੌਕਰੀ ਦਿੱਤੀ ਜਾਵੇਗੀ ਔਰ ਨੌਕਰੀਆਂ ਦਿੱਤੀਆਂ ਵੀ ਗਈਆਂ ਪਰ ਇਨ੍ਹਾਂ ਦੀ ਸਰਕਾਰ ਆਉਣ ਤੋਂ ਬਾਅਦ 205 ਵਿਅਕਤੀ ਅਜੇ ਵੀ ਧੱਕੇ ਖਾ ਰਹੇ ਹਨ । ਉਹ ਧਰਨੇ ਲਗਾ ਰਹੇ ਹਨ, ਜਲਸੇ ਵੀ ਕਰ ਰਹੇ ਹਨ । ਇਨ੍ਹਾਂ ਨੇ 1998 ਵਿੱਚ ਇੱਕ ਨੋਟੀਫਿਕੇਸ਼ਨ ਕਰ ਦਿੱਤਾ ਔਰ ਘੱਟੋ ਘੱਟ ਦੋ ਏਕੜ ਜ਼ਮੀਨ ਦੀ ਹੱਦ ਨਿਸ਼ਚਿਤ ਕਰ ਦਿੱਤੀ । ਮੈਂ ਇਸ ਲਾਜਿਕ ਨੂੰ ਸਮਝ ਨਹੀਂ ਸਕਿਆ ਕਿਉਂਕਿ 451 ਵਿਅਕਤੀਆਂ ਨੂੰ ਨੌਕਰੀ ਦੇਣ ਵਾਸਤੇ ਤਾਂ ਕੋਈ ਕੰਡੀਸ਼ਨ ਨਹੀਂ ਸੀ ਪਰ ਹੁਣ 205 ਵਿਅਕਤੀਆਂ ਵਾਸਤੇ ਕਿਉਂ ਕੰਡੀਸ਼ਨ ਲਗਾ ਦਿੱਤੀ? ਇਹ ਸਾਰਾ ਇੱਕੋ ਨੇਚਰ ਦਾ ਕੇਸ ਹੈ ਔਰ ਹੁਣ ਡਬਲ ਸਟੈਂਡਰਡ ਔਰ ਪੈਮਾਨਾ ਵਰਤ ਲਿਆ ਗਿਆ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਉਨ੍ਹਾਂ ਨੂੰ ਵੀ ਜ਼ਰੂਰ ਨੌਕਰੀ ਦਿੱਤੀ ਜਾਵੇ । ਇਸ ਤੋਂ ਇਲਾਵਾ ਫ਼ਜ਼ੂਲ ਖ਼ਰਚੀਆਂ ਬੰਦ ਕੀਤੀਆਂ ਜਾਣ । ਇੱਕ ਗੱਲ ਮੈਂ ਹੋਰ ਕਹਿਣਾ ਚਾਹੁੰਦਾ ਹਾਂ । ਮੇਰੀ ਕਾਂਸ਼ੀਅਸ ਅਲਾਓ ਨਹੀਂ ਕਰਦੀ ਪਰ ਮੈਂ ਜ਼ਰੂਰ ਕਹਿਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਪਿਛਲੀ ਵਾਰ ਵੀ ਇਹ ਪੁਆਇੰਟ ਉਠਾਇਆ ਗਿਆ ਸੀ ਕਿ ਬਿਜਲੀ ਬੋਰਡ ਘਾਟੇ ਵਿੱਚ ਜਾ ਰਿਹਾ ਹੈ ਅਤੇ ਇਸ ਦਾ ਪ੍ਰਾਈਵੇਟਕਰਨ ਕਰ ਦਿੱਤਾ ਜਾਵੇ । ਸਪੀਕਰ ਸਾਹਿਬ, ਬਿਜਲੀ ਬੋਰਡ ਦਾ ਚੰਡੀਗੜ੍ਹ ਵਿੱਚ 21 ਜਾਂ 22 ਸੈਕਟਰ ਵਿੱਚ ਦਫ਼ਤਰ ਸੀ ਔਰ ਕਿਸੇ ਨੇ ਨਹੀਂ ਕਿਹਾ ਇਸ ਨੂੰ ਖਾਲੀ ਕਰਵਾ ਦਿੱਤਾ ਜਾਵੇ । ਪੰਜਾਬ ਸਰਕਾਰ ਦੇ ਇੱਕ ਸੈਕਟਰੀ ਜਿਨ੍ਹਾਂ ਨੂੰ ਬਿਜਲੀ ਬੋਰਡ ਦਾ ਚੇਅਰਮੈਨ ਵੀ ਲਗਾਇਆ ਗਿਆ, ਉਨ੍ਹਾਂ ਨੇ ਬਿਜਲੀ ਬੋਰਡ ਦਾ ਦਫ਼ਤਰ ਚੀਪ ਰੇਟ ਤੇ ਖਾਲੀ ਕਰਵਾ ਦਿੱਤਾ ਔਰ ਫਿਰ ਉਹ ਆਪਣੇ ਜਾਂ ਫੈਮਿਲੀ ਦੇ ਕਿਸੇ ਮੈਂਬਰ ਦੀ ਕੋਠੀ ਵਿੱਚ ਸ਼ਿਫ਼ਟ ਕਰ ਦਿੱਤਾ । ਇਹ ਗੱਲ ਮੈਂ ਜ਼ਿੰਮੇਂਵਾਰੀ ਨਾਲ ਕਹਿ ਸਕਦਾ ਹਾਂ ਔਰ ਚਾਲੀ ਪੰਤਾਲੀ ਹਜ਼ਾਰ ਰੁਪਿਆ ਉਸ ਦਾ ਕਿਰਾਇਆ ਲਿਆ ਜਾ ਰਿਹਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਵੀ ਬੋਰਡ ਦੇ ਚੇਅਰਮੈਨ ਜਾਂ ਸੈਕਟਰੀ ਲੱਗਦੇ ਰਹੇ, ਉਹ ਦੋਨੋਂ ਹੱਥੀਂ ਬਿਜਲੀ ਬੋਰਡ ਨੂੰ ਲੁੱਟਣ ਤੇ ਕੁੱਟਣ ਤੇ ਲੱਗੇ ਰਹੇ । ਮੈਂ ਇਹ ਗੱਲ ਨੋਟਿਸ ਵਿੱਚ ਲਿਆਉਣੀ ਚਾਹੁੰਦਾ ਹਾਂ ਔਰ ਇਹ ਜਿਹੜੀ ਲੁੱਟ ਹੋ ਰਹੀ ਹੈ, ਇਸ ਨੂੰ ਦੂਰ ਕੀਤਾ ਜਾਵੇ । ਮੈਂ ਖਤਮ ਕਰਨ ਲੱਗਾ ਹਾਂ ।

ਬਠਿੰਡੇ ਥਰਮਲ ਪਲਾਂਟ ਕੋਲ ਰੇਲਵੇ ਲਾਈਨ ਲੰਘਦੀ ਹੈ ਅਤੇ ਉਥੋਂ ਕੋਲਾ ਸਪਲਾਈ ਕੀਤਾ ਜਾਂਦਾ ਹੈ । ਮੈਂ ਦਿਨ ਦਿਹਾੜੇ ਵੇਖਿਆ ਕਿ ਵੀਹ ਟਰਾਲੀਆਂ ਕੋਲੇ ਦੀਆਂ ਲੋਕੀਂ ਲੈ ਕੇ ਜਾ ਰਹੇ ਹਨ ਅਤੇ ਗੱਡੀ ਖੜ੍ਹੀ ਪਈ ਸੀ । ਥਰਮਲ ਪਲਾਂਟ ਅਤੇ ਪੁਲਿਸ ਦੀ ਕੋਈ ਸਿਕਿਉਰਟੀ ਨਹੀਂ ਹੈ । ਮੈਂ ਪੁਛਿਆ ਤਾਂ ਉਨ੍ਹਾਂ ਨੇ ਕਿਹਾ ਕਿ ਇਸ ਵਿੱਚ ਗੈਂਗ ਬਣਿਆ ਹੋਇਆ ਹੈ । ਇਹ ਦਿਨ ਦਿਹਾੜੇ ਦਸ ਵਜੇ ਦਾ ਸਮਾਂ ਸੀ । ਇਹ ਚੀਜ਼ ਦੇਖ ਕੇ ਫਿਰ ਤਾਂ ਆਸ ਨਹੀਂ ਕੀਤੀ ਜਾ ਸਕਦੀ ਕਿ ਬਿਜਲੀ ਬੋਰਡ ਦਾ ਘਾਟਾ ਦੂਰ ਹੋਵੇਗਾ । ਇਸ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਲਈ ਮੇਰੀ ਬੇਨਤੀ ਹੈ ਕਿ ਇਸ ਪ੍ਰਤੀ ਸਖਤ ਕਦਮ ਚੁੱਕੇ ਜਾਣ, ਫਜ਼ੂਲ ਖਰਚੀਆਂ ਬੰਦ ਕੀਤੀਆਂ ਜਾਣ ਅਤੇ ਫਿਰ ਹੀ ਬਿਜਲੀ ਬੋਰਡ ਕਰਜ਼ੇ ਲੈਣ ਤੋਂ ਬਚ ਸਕੇਗਾ। ਬਹੁਤ ਬਹੁਤ ਧੰਨਵਾਦ ;

**ਸ੍ਰੀ ਰਮੇਸ਼ ਚੰਦਰ ਡੋਗਰਾ** (ਦਸੂਹਾ) : ਸਪੀਕਰ ਸਾਹਿਬ, ਧੰਨਵਾਦ । ਸਪੀਕਰ ਸਾਹਿਬ, ਤਿੰਨ ਹਜ਼ਾਰ ਕਰੋੜ ਤੋਂ ਚਾਰ ਹਜ਼ਾਰ ਕਰੋੜ ਰੁਪਏ ਦੀ ਲੋਨ ਲਿਮਟ ਕਰਨ ਵਾਸਤੇ ਮਤਾ ਲਿਆਂਦਾ ਗਿਆ ਹੈ । ਇਹ ਤਾਂ ਸਿਰਫ ਫਾਰਮੈਲਿਟੀ ਹੈ । ਫਾਰਮੈਲਿਟੀ ਦੇ ਤੌਰ ਤੇ ਵਿਧਾਨ ਸਭਾ ਤੋਂ ਅਪਰੂਵਲ ਲੈਣੀ ਹੈ । ਮੈਂ ਸਮਝਦਾ ਹਾਂ ਕਿ ਅਜਿਹਾ ਕਰਨ ਨਾਲ ਤਕਲੀਫ ਹੁੰਦੀ ਹੈ । ਸਭ ਤੋਂ ਵੱਡੀ ਗੱਲ ਇਹ ਹੈ ਕਿ ਬਿਜਲੀ ਬੋਰਡ ਦੀ ਐਡਮਨਿਸਟਰੇਸ਼ਨ ਦੀ ਵਜ੍ਹਾ ਕਾਰਨ ਬਿਜਲੀ ਬੋਰਡ ਘਾਟੇ ਵਿੱਚ ਜਾ ਰਿਹਾ ਹੈ । ਇਸੀ ਕਾਰਣ ਬਿਜਲੀ ਬੋਰਡ ਸਮੱਸਿਆਵਾਂ ਵਿੱਚ ਘਿਰਿਆ ਪਿਆ ਹੈ । ਬਿਜਲੀ ਬੋਰਡ ਦੇ ਲਾਸਿਜ਼ ਦਾ ਜਿਥੋਂ ਤੱਕ ਸਬੰਧ ਹੈ, ਇਨ੍ਹਾਂ ਨੂੰ ਦੂਰ ਕਰਨ ਵਾਸਤੇ ਉਪਾਅ ਕਰਨੇ ਚਾਹੀਦੇ ਹਨ ਜੋ ਕਿ ਨਹੀਂ ਕੀਤੇ ਜਾ ਰਹੇ । ਟਰਾਂਸਮਿਸ਼ਨ ਵਿੱਚ ਲਾਸ ਹੈ, ਡਿਸਟਰੀਬਿਊਸ਼ਨ ਵਿੱਚ ਲਾਸ ਹੈ, ਥੈਫਟ ਹੋ ਰਹੀ ਹੈ । ਇਨ੍ਹਾਂ ਸਾਰੀਆਂ ਚੀਜ਼ਾਂ ਤੇ ਕੰਟਰੋਲ ਕਰਨ ਦੀ ਜ਼ਰੂਰਤ ਹੈ । ਲੇਕਿਨ ਸਪੀਕਰ ਸਾਹਿਬ, ਇਨ੍ਹਾਂ ਵਾਸਤੇ ਕੋਈ ਵੀ ਇਫੈਕਟਿਵ ਸਟੈਪਸ ਨਹੀਂ ਚੁੱਕੇ ਜਾ ਰਹੇ । ਮੈਂ ਕਹਿਣਾ ਚਾਹੁੰਦਾ ਹਾਂ ਕਿ ਬਿਜਲੀ ਬੋਰਡ ਦਾ ਕੰਮ ਕਰਨ ਦਾ ਢੰਗ ਬੜਾ ਅਜੀਬੋ ਗਰੀਬ ਹੈ । ਕਈ ਵਾਰ ਗਰੀਬ ਆਦਮੀ ਦੀ ਦੋ ਕਨਾਲ ਦੀ ਖੇਤੀ ਤੇ ਪੋਲ ਗੱਡ ਦਿੱਤਾ ਜਾਂਦਾ ਹੈ ਅਤੇ ਬਿਜਲੀ ਬੋਰਡ ਦੇ ਆਦਮੀ ਇਸ ਵਾਸਤੇ ਜ਼ਿਦ ਕਰਦੇ ਹਨ । ਮੈਨੂੰ ਇਸ ਗੱਲ ਦੀ ਸਮਝ ਨਹੀਂ ਆਉਂਦੀ । ਇਸ ਨੂੰ ਸਾਈਡ ਤੇ ਲਗਾ ਦਿੱਤਾ ਜਾਵੇ ਤਾਂ ਕਿ ਲੋਕਾਂ ਦੀਆਂ ਸਮੱਸਿਆਵਾਂ ਦਾ ਸਮਾਧਾਨ ਹੋ ਸਕੇ । ਲੇਕਿਨ ਉਸ ਦੇ ਵਾਸਤੇ ਇਹ ਲੋਕ ਤਿਆਰ ਨਹੀਂ ਹੁੰਦੇ । ਸੋ ਇਨ੍ਹਾਂ ਦੀ ਆਪਣੀ ਹੀ ਇੰਟਰਨਲ ਸੋਚ ਜਿਹੜੀ ਹੈ ਉਸ ਵਜ੍ਹਾ ਨਾਲ ਲੋਕਾਂ ਨੂੰ ਤੰਗੀ ਹੁੰਦੀ ਹੈ । ਉਸ ਨਾਲ ਅੱਜ ਲੋਕਾਂ ਨੂੰ ਸਮੱਸਿਆਵਾਂ ਆਉਂਦੀਆਂ ਹਨ । ਬਾਰ ਬਾਰ ਇੰਨੇ ਵੱਡੇ ਫਾਈਨ ਲਾਉਣ ਦੇ ਬਾਵਜੂਦ ਵੀ ਜੇ ਇੰਨਾ ਵੱਡਾ ਲੋਨ ਲੈਣਾ ਹੈ ਤਾਂ ਇਸ ਦਾ ਮਤਲਬ ਹੈ ਕਿ ਗਵਰਨੈਂਸ ਬਿਲਕੁੱਲ ਠੀਕ ਨਹੀਂ ਹੈ, ਉਸ ਨੂੰ ਜਲਦੀ ਤੋਂ ਜਲਦੀ ਠੀਕ ਕਰਨਾ ਚਾਹੀਦਾ ਹੈ ।

ਸਪੀਕਰ ਸਾਹਿਬ, ਇੱਕ ਗੱਲ ਮੈਂ ਆਪਣੇ ਹਲਕੇ ਦੀ ਕਹਿਣੀ ਚਾਹੁੰਦਾ ਹਾਂ । ਮੇਰੇ ਹਲਕੇ ਵਿੱਚ ਅਮਲੋਹ ਪਿੰਡ ਵਿੱਚ 66 ਕੇ. ਵੀ. ਦਾ ਸਬ-ਸਟੇਸ਼ਨ ਲਗਾਉਣਾ ਸੀ । ਉਸ ਦੀ ਸੈਂਕਸ਼ਨ ਵੀ ਹੋ ਗਈ ਸੀ ਅਤੇ ਕੰਸਟ੍ਰਕਸ਼ਨ ਵੀ ਸ਼ੁਰੂ ਹੋ ਗਈ ਸੀ । ਪਿਛਲੀ ਵਾਰੀ ਇੱਕ ਸਵਾਲ ਦੇ ਜਵਾਬ ਵਿੱਚ ਮਿੱਤਲ ਸਾਹਿਬ ਨੇ ਕਿਹਾ ਸੀ ਕਿ ਅਸੀਂ ਅਕਤੂਬਰ, 1998 ਤੱਕ ਇਸ ਨੂੰ ਕੰਪਲੀਟ ਕਰ ਦੇਵਾਂਗੇ ਲੇਕਿਨ ਅੱਜ ਅਕਤੂਬਰ, 1999 ਵੀ ਲੰਘ ਗਿਆ ਹੈ ਔਰ ਅਗਲਾ ਅਕਤੂਬਰ, 2000 ਵੀ ਆ ਰਿਹਾ ਹੈ, ਪਰ ਇਹ ਕੰਪਲੀਟ ਨਹੀਂ ਹੋਇਆ । ਮੈਂ ਚਾਹਾਂਗਾ ਕਿ ਇਸ ਤਰ੍ਹਾਂ ਦੇ ਪ੍ਰੋਜੈਕਟ ਜਿਹੜੇ ਅਧੂਰੇ ਪਏ ਹਨ, ਉਨ੍ਹਾਂ ਨੂੰ ਕਪਲੀਟ ਕਰਨ ਵਾਸਤੇ ਸਟੈਪਸ ਲੈਣੇ ਚਾਹੀਦੇ ਹਨ ਤਾਂ ਕਿ ਉਨ੍ਹਾਂ ਦਾ ਜਲਦੀ ਤੋਂ ਜਲਦੀ ਕੰਮ ਸ਼ੁਰੂ ਹੋ ਸਕੇ ਅਤੇ ਉਹ ਕੰਮ ਕਰਨ ਲੱਗਣ ।

ਥੀਨ ਡੈਮ ਦੀ ਅਗਰ ਪ੍ਰਾਬਲਮ ਹੈ, ਉਸ ਪ੍ਰਾਬਲਮ ਵਾਸਤੇ ਇਹ ਖੁਦ ਜ਼ਿੰਮੇਵਾਰ ਹਨ ਜਿਨ੍ਹਾਂ ਨੇ ਉਸ ਦੀ ਕੰਸਟ੍ਰਕਸ਼ਨ ਸਹੀ ਢੰਗ ਨਾਲ ਨਹੀਂ ਕੀਤੀ । ਇਸ ਦੀ

ਗਵਰਨੈਂਸ, ਇੰਸਪੈਕਸ਼ਨ ਅਤੇ ਸੁਪਰਵੀਜ਼ਨ ਸਹੀ ਢੰਗ ਨਾਲ ਨਹੀਂ ਹੋ ਸਕੀ । ਇਸ ਵਾਸਤੇ ਪੰਜਾਬ ਨੂੰ ਬਿਜਲੀ ਦਾ ਬਹੁਤ ਵੱਡਾ ਘਾਟਾ ਪਿਆ ਹੈ । ਜਿਹੜਾ ਬਿਜਲੀ ਇੱਕ ਸਾਲ ਪਹਿਲਾਂ ਪ੍ਰਾਪਤ ਹੋਣੀ ਸੀ, ਉਹ ਵੀ ਅਗਰ ਠੀਕ ਹੋ ਗਿਆ ਤਾਂ ਉਹ ਹੁਣ ਜਾ ਕੇ ਪ੍ਰਾਪਤ ਹੋਵੇਗੀ । ਇਹ ਸਾਰਾ ਕੰਮ ਤੁਸੀਂ ਸ਼ੁਰੂ ਕਰੋ, ਤਾਂ ਹੀ ਅੱਗੇ ਲੋਕਾਂ ਨੂੰ ਬਿਜਲੀ ਮਿਲ ਸਕੇਗੀ । ਸੋ, ਮੈਂ ਇਨ੍ਹਾਂ ਸ਼ਬਦਾਂ ਨਾਲ ਤੁਹਾਡਾ ਧੰਨਵਾਦ ਕਰਦਾ ਹਾਂ ।

**ਸ਼੍ਰੀ ਸਪੀਕਰ :** ਗਾਬੜੀਆਂ ਜੀ, ਤੁਸੀਂ ਦੋ ਤਿੰਨ ਮਿੰਟ ਵਿੱਚ ਆਪਣੀ ਗੱਲ ਕਰ ਲੈਣਾ ।

**ਸਰਦਾਰ ਹੀਰਾ ਸਿੰਘ ਗਾਬੜੀਆ** (ਲੁਧਿਆਣਾ ਦਿਹਾਤੀ) : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿਉਂਕਿ ਮਾਨਯੋਗ ਬਿਜਲੀ ਮੰਤਰੀ ਵੱਲੋਂ 3000/- ਕਰੋੜ ਰੁਪਏ ਤੋਂ 4000/- ਕਰੋੜ ਰੁਪਏ ਬਿਜਲੀ ਬੋਰਡ ਨੂੰ ਕਰਜ਼ਾ ਲੈਣ ਲਈ ਆਗਿਆ ਦੇਣ ਵਾਸਤੇ, ਜੋ ਮਤਾ ਲਿਆਂਦਾ ਗਿਆ ਹੈ, ਇਸ ਤੇ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ । ਸਪੀਕਰ ਸਾਹਿਬ, ਸਾਡੀ ਸਟੇਟ ਹਿੰਦੁਸਤਾਨ ਦੀਆਂ ਸਾਰੀਆਂ ਸਟੇਟਾਂ ਵਿੱਚੋਂ ਐਡਵਾਂਸ ਸਟੇਟ ਸੀ ਔਰ ਇਸ ਵਿੱਚ ਕੋਈ ਸ਼ੱਕ ਵਾਲੀ ਗੱਲ ਨਹੀਂ ਕਿ ਪਿਛਲੀ ਸਰਕਾਰ ਨੇ ਇਸ ਸਟੇਟ ਨੂੰ ਬੜੀ ਬੇਰਹਿਮੀ ਨਾਲ ਵਲੂੰਧਰਿਆ ਅਤੇ ਜੋ ਕੁਝ ਆਪਣੀ ਸਰਕਾਰ ਨੂੰ ਕਰਨਾ ਚਾਹੀਦਾ ਸੀ, ਉਹ ਵੀ ਨਹੀਂ ਹੋ ਸਕਿਆ । ਜੇ ਆਪਾਂ ਕਰਜ਼ਾ ਹੀ ਲੈਂਦੇ ਚਲੇ ਗਏ ਤਾਂ ਆਖਰਕਾਰ ਆਪਾਂ ਵਿਆਜ ਮੋੜਾਂਗੇ ਜਾਂ ਫਿਰ ਕਰਜ਼ਾ ਮੋੜਾਂਗੇ ਜਾਂ ਲੋਕਾਂ ਨੂੰ ਸਹੂਲਤਾਂ ਦੇਵਾਂਗੇ ? ਇਹ ਜਿਹੜੀ ਹਜ਼ਾਰਾਂ ਕਰੋੜਾਂ ਵਿੱਚ ਚੋਰੀ ਹੈ ਫਜ਼ੂਲ ਖਰਚੇ ਹਨ, ਉਹ ਸਰਕਾਰ ਨੂੰ ਰੋਕਣੇ ਚਾਹੀਦੇ ਹਨ ਔਰ ਕਰਜ਼ੇ ਨਾ ਲੈਣ ਦੀ ਰੇਸ਼ੋ ਵਧਾਉਣੀ ਚਾਹੀਦੀ ਹੈ । ਕਰਜ਼ਾ ਤਾਂ ਕਰਜ਼ਾ ਹੀ ਹੈ । ਸਪੀਕਰ ਸਾਹਿਬ, ਤੁਹਾਡੇ ਹਲਕੇ ਦੀ ਗੱਲ ਹੈ । ਉਥੇ ਤਕਰੀਬਨ 25-30 ਲੱਖ ਰੁਪਏ ਲਗਾ ਕੇ ਕੋਸਗੜ੍ਹ ਪਿੰਡ ਵਿੱਚ ਬਿਲਡਿੰਗ ਬਣਾਈ ਗਈ ਸੀ । ਐਕਸੀਅਨ ਦਾ ਦਫ਼ਤਰ ਤੇ ਐਸ. ਡੀ. ਓ. ਦਾ ਦਫ਼ਤਰ ਵੀ ਉਥੇ ਹੈ । ਉਸ ਵਿੱਚ ਕੰਪਲੇਂਟ ਸੈਂਟਰ ਦੀਆਂ ਸਹੂਲਤਾਂ ਵਾਸਤੇ ਬਣਾਇਆ ਗਿਆ ਸੀ ਤੇ ਅੱਜ ਜੋ ਉਸ ਦੀ ਕੀਮਤ ਲਾਈਏ ਤਾਂ ਉਹ 50 ਲੱਖ ਰੁਪਏ ਤੋਂ ਵੱਧ ਦੀ ਹੈ । ਉਥੇ ਅਫ਼ਸਰ ਜਾਣ ਦੀ ਬਜਾਏ, ਉਨ੍ਹਾਂ ਨੇ ਸ਼ਹਿਰ ਵਿੱਚ ਕਿਰਾਏ ਤੇ ਬਿਲਡਿੰਗ ਲੈ ਲਈ ਹੈ ਉਹ ਬਿਲਡਿੰਗ ਵੀ ਬਿਜਲੀ ਬੋਰਡ ਦੇ ਕਿਸੇ ਅਫ਼ਸਰ ਦੀ ਕੇਵਲ ਕਿਰਾਇਆ ਦੇਣ ਵਾਸਤੇ ਹੈ । ਲੋਕ ਜਿਹੜੇ ਤੁਹਾਡੇ ਹਲਕੇ ਦੇ ਹਨ ਤੇ ਪਲੱਸ ਮੇਰੇ ਹਲਕੇ ਦੇ ਵੀ, ਉਨ੍ਹਾਂ ਨੂੰ 20-20, 30-30 ਕਿਲੋਮੀਟਰ ਸ਼ਹਿਰ ਵਿੱਚੋਂ ਲੰਘ ਕੇ ਆਪਣੀ ਸ਼ਿਕਾਇਤ ਦੇਣ ਵਾਸਤੇ, ਆਪਣੀ ਗੱਲ ਕਰਨ ਵਾਸਤੇ ਜਾਂ ਬਿਜਲੀ ਦੇ ਬਿੱਲ ਦੇਣ ਵਾਸਤੇ ਉਥੇ ਆਉਣਾ ਪੈਂਦਾ ਹੈ । ਇਹੋ ਜਿਹੀ ਫਜ਼ੂਲ ਖਰਚੀ ਨੂੰ ਰੋਕਿਆ ਜਾਵੇ । ਅਜਿਹੀਆਂ ਫਜ਼ੂਲ ਖਰਚੀਆਂ ਰੋਕਣ ਨਾਲ ਫਿਰ ਕਰਜ਼ਾ ਲੈਣ ਦੀ ਲੋੜ ਹੀ ਨਾ ਪੈਂਦੀ । ਸਪੀਕਰ ਸਹਿਬ, ਆਖਿਰਕਾਰ ਚੋਰੀ ਨੂੰ ਰੋਕਣ ਲਈ ਜੇ ਕਰ ਕੋਈ ਅਮੈਂਡਮੈਂਟ ਵੀ ਕਰਨੀ ਪਵੇ ਤਾਂ ਕਾਨੂੰਨ ਵਿੱਚ ਕਰ ਲਉ । ਲੋਕ ਅੱਗੇ ਹੀ ਹਾਹਾਕਾਰ ਕਰ ਰਹੇ ਹਨ ਅਤੇ ਜੇ ਕਰਜ਼ਾ ਹੋਰ ਲੈ ਲਿਆ ਤਾਂ ਉਸ ਦਾ ਮਤਲਬ ਹੈ ਕਿ ਬਿੱਲ ਦੀ ਰਾਸ਼ੀ ਵੀ ਵਧਾਉਣੀ ਪਏਗੀ । ਖਾਸ ਕਰਕੇ ਗਰੀਬ ਲੋਕਾਂ ਦਾ ਮੈਂ ਦੇਖਿਆ ਹੈ ਕਿ ਉਹ ਦੋ-ਢਾਈ ਹਜ਼ਾਰ ਰੁਪਿਆ ਤਨਖਾਹ ਲੈਂਦੇ ਹਨ ਔਰ ਬਹੁਤ ਸਾਰ ਤਾਂ

[ਸਰਦਾਰ ਹੀਰਾ ਸਿੰਘ ਗਾਬੜੀਆ]

ਫੈਕਟਰੀਆਂ ਵਿੱਚ ਕੰਮ ਕਰ ਰਹੇ ਹਨ। ਜਿਸ ਵੇਲੇ ਇੰਨੇ ਬਿਜਲੀ ਦੇ ਬਿੱਲ ਵਧਣੇ ਹਨ ਤਾਂ ਉਹ ਦੋ-ਢਾਈ ਹਜ਼ਾਰ ਰੁਪਏ ਤਨਖਾਹ ਲੈਣ ਵਾਲੇ ਕਿਸ ਤਰ੍ਹਾਂ 9-9 ਹਜ਼ਾਰ ਰੁਪਏ ਦੇ ਘਰਾਂ ਦੇ ਬਿੱਲ ਗਰੀਬ ਆਦਮੀ ਦੇ ਸਕੇਗਾ। ਹੁਣ ਘਰਾਂ ਦੇ ਦੋ ਹਜ਼ਾਰ, ਪੰਜ ਹਜ਼ਾਰ ਇਥੋਂ ਤੱਕ ਕਿ ਨੌਂ ਹਜ਼ਾਰ ਰੁਪਏ ਦੇ ਬਿੱਲ ਵੀ ਆਏ ਹਨ ਔਰ ਬਿੱਲ ਤਾਰਨ ਵਾਸਤੇ ਉਨ੍ਹਾਂ ਵਿਚਾਰਿਆਂ ਨੂੰ ਘਰ ਵੇਚਣੇ ਪਏ ਕਿਉਂਕਿ ਬਿੱਲ ਤਾਂ ਤਾਰਨੇ ਹੀ ਸੀ। ਜੇਕਰ ਇਸ ਤਰ੍ਹਾਂ ਕਰਜ਼ੇ ਲਈ ਜਾਓਗੇ ਤਾਂ ਇਹ ਕੋਈ ਵਧੀਆ ਗੱਲ ਨਹੀਂ ਹੋਵੇਗੀ। ਇਸ ਕਰਜ਼ੇ ਦੀ ਰੇਸ਼ੋ ਜੋ ਵਧਾਈ ਗਈ ਹੈ, ਇਸ ਦੀ ਰੇਸ਼ੋ ਘਟਾਉਣੀ ਚਾਹੀਦੀ ਹੈ ਤਾਂ ਕਿ ਲੋਕਾਂ ਨੂੰ ਜਿਹੜਾ ਵਿਆਜ ਮੋੜਨਾ ਪੈਂਦਾ ਹੈ, ਉਹ ਵਿਆਜ ਨਹੀਂ ਮੋੜਨਾ ਪਵੇਗਾ। ਬਿੱਲਾਂ ਦੇ ਰੇਟ ਘੱਟ ਕੀਤੇ ਜਾ ਸਕਦੇ ਹਨ ਤਾਂ ਕਿ ਜਿਹੜੇ ਗਰੀਬ ਲੋਕ ਹਨ, ਉਹ ਕੁਝ ਰਿਲੀਫ਼ ਮਹਿਸੂਸ ਕਰ ਸਕਣ। ਇਨ੍ਹਾਂ ਦੇ ਬੋਰਡ ਵਲੋਂ ਬਿਲਡਿੰਗਾਂ ਕਿਰਾਏ ਤੇ ਲਈਆਂ ਜਾ ਰਹੀਆਂ ਹਨ। ਸਪੀਕਰ ਸਾਹਿਬ, ਲੁਧਿਆਣਾ ਵਿੱਚ ਘੱਟੋ ਘੱਟ 35-40 ਬਿਲਡਿੰਗਾਂ ਕਿਰਾਏ ਉਤੇ ਹਨ ਜਦ ਕਿ ਬੋਰਡ ਕੋਲ ਆਪਣੀਆਂ ਬਿਲਡਿੰਗਾਂ ਹਨ ਪਰ ਇਹ ਉਥੇ ਨਹੀਂ ਜਾ ਰਹੇ। ਇਹ ਜਿਹੜੀ ਕਰਜ਼ਾ ਲੈਣ ਵਾਲੀ ਪਰੰਪਰਾ ਹੈ, ਇਹ ਠੀਕ ਨਹੀਂ ਹੈ। ਅਗਰ ਕੋਈ ਵਿਅਕਤੀ ਆਪਣੇ ਕਿਸੇ ਬੱਚੇ ਦਾ ਵਿਆਹ ਕਰਜ਼ਾ ਲੈ ਕੇ ਕਰ ਲਵੇ ਤਾਂ ਉਹ ਕਰਜ਼ੇ ਹੇਠਾਂ ਦੱਬ ਜਾਵੇਗਾ। ਇਹ ਕਰਜ਼ਾ ਸਰਕਾਰ ਨੂੰ ਨਹੀਂ ਲੈਣਾ ਚਾਹੀਦਾ। ਜੇਕਰ ਕਰਜ਼ਾ ਲੈਣਾ ਹੀ ਹੈ ਤਾਂ ਕੋਈ ਨਵੇਂ ਪਲਾਂਟ ਬਣਾਉਣੇ ਹਨ ਜਾਂ ਕੋਈ ਥਰਮਲ ਪਲਾਟ ਲਗਾਉਣਾ ਹੈ ਤਾਂ ਉਸ ਲਈ ਲਏ ਜਾਣੇ ਚਾਹੀਦੇ ਹਨ। ਜਿਸ ਤਰ੍ਹਾਂ ਅਰਸ਼ੀ ਸਾਹਿਬ ਨੇ ਕਿਸੇ ਥਰਮਲ ਪਲਾਂਟ ਵਿੱਚ ਚੋਰੀ ਹੋਣ ਦੀ ਗੱਲ ਕੀਤੀ ਹੈ। ਮੈਂ ਕਹਿਣਾ ਚਾਹਾਂਗਾ ਕਿ ਸਾਨੂੰ ਚੋਰੀ ਨੂੰ ਰੋਕਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਜੇਕਰ ਆਪਾਂ ਚੋਰੀ ਨੂੰ ਰੋਕ ਦਿਆਂਗੇ ਤਾਂ ਸਾਨੂੰ ਕਰਜ਼ੇ ਦੀ ਲੋੜ ਹੀ ਨਹੀਂ ਪੈਣੀ। ਸਪੀਕਰ ਸਾਹਿਬ, ਥੀਨ ਡੈਮ ਉਤੇ ਤਿੰਨ ਹਜ਼ਾਰ ਕਰੋੜ ਰੁਪਿਆ ਲੱਗਿਆ ਹੋਇਆ ਹੈ। ਥੀਨ ਡੈਮ ਦੇ ਮਾਮਲੇ ਵਿੱਚ ਰਿਪੋਰਟ ਵੀ ਪੇਸ਼ ਕੀਤੀ ਸੀ। ਸਪੀਕਰ ਸਾਹਿਬ, ਉਥੇ ਇੱਕ ਬੈਲਟ ਲਗਾਉਣ ਵਾਸਤੇ 100 ਕਰੋੜ ਰੁਪਿਆ ਖਰਚਾ ਆਇਆ। ਪਹਿਲਾਂ ਉਸ ਉਤੇ 45 ਕਰੋੜ ਰੁਪਿਆ ਲੱਗਿਆ। ਫਿਰ ਉਸ ਤੋਂ ਬਾਅਦ 20 ਕਰੋੜ ਰੁਪਿਆ ਲੱਗ ਗਿਆ ਔਰ ਉਸ ਤੋਂ ਬਾਅਦ ਉਸ ਦੀ ਮੇਨਟੀਨੈਂਸ ਉਤੇ ਖਰਚਾ ਹੋ ਗਿਆ। ਯਾਨੀ 100 ਕਰੋੜ ਰੁਪਿਆ ਕੁੱਲ ਖਰਚਾ ਹੋ ਗਿਆ। ਜਦੋਂ ਅਸੀਂ ਉਥੇ ਗਏ ਤਾਂ ਉਨ੍ਹਾਂ ਦੇ ਸਬੰਧਿਤ ਅਫਸਰਾਂ ਨੂੰ ਪੁੱਛਿਆ ਕਿ ਇਹ ਕਿਸ ਕੰਮ ਲਈ ਖਰੀਦੀ ਗਈ ਸੀ ਤਾਂ ਉਨ੍ਹਾਂ ਨੇ ਜਵਾਬ ਦਿੱਤਾ ਕਿ ਇਸ ਦੇ ਨਾਲ ਅਸੀਂ ਢੋਆ-ਢੁਆਈ ਕਰਨੀ ਸੀ। ਜਦੋਂ ਅਸੀਂ ਉਨ੍ਹਾਂ ਨੂੰ ਸਵਾਲ ਕੀਤਾ ਕਿ ਇਸ ਤੋਂ ਤੁਸੀਂ ਕਿੰਨਾ ਕੰਮ ਲਿਆ ਹੈ ਤਾਂ ਉਨ੍ਹਾਂ ਨੇ ਦੱਸਿਆ ਕਿ ਇਸ ਰਾਹੀਂ 25% ਕੰਮ ਲਿਆ ਹੈ। ਇਸ ਤੇ ਜਦੋਂ ਅਸੀਂ ਉਨ੍ਹਾਂ ਨੂੰ ਪੁੱਛਿਆ ਕਿ 25% ਦੇ ਹਿਸਾਬ ਨਾਲ ਇਸ ਨੇ ਕਿੰਨੇ ਪੈਸੇ ਦਾ ਕੰਮ ਕੀਤਾ ਹੈ ਤਾਂ ਇੱਕ ਜ਼ਿੰਮੇਂਵਾਰ ਅਫਸਰ, ਸੈਕਟਰੀ ਇਰੀਗੇਸ਼ਨ ਬੜੇ ਵੱਡੇ ਸ਼ਬਦਾਂ ਵਿੱਚ ਕਹਿਣ ਲੱਗਾ ਕਿ ਇਸ ਨੇ 8 ਕਰੋੜ ਰੁਪਏ ਦਾ ਕੰਮ ਕਰ ਦਿੱਤਾ ਹੈ। ਇਸ ਨਾਲ 25% ਦੇ ਹਿਸਾਬ ਨਾਲ 8 ਕਰੋੜ ਰੁਪਏ ਦਾ ਕੰਮ ਕੀਤਾ ਹੈ। ਅਸੀਂ ਸਵਾਲ ਕੀਤਾ ਕਿ ਜੇਕਰ ਇਹ ਬੈਲਟ 100% ਕੰਮ ਕਰ ਲੈਂਦੀ

ਤਾਂ ਕਿੰਨੇ ਪੈਸਿਆਂ ਦਾ ਕੰਮ ਕਰਨਾ ਸੀ ਤਾਂ ਉਸ ਨੇ ਜਵਾਬ ਦਿੱਤਾ ਕਿ 32 ਕਰੋੜ ਰੁਪਏ ਦਾ ਹੋਣਾ ਸੀ। ਸੋ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਕੱਲੀ ਬੈਲਟ 100 ਕਰੋੜ ਰੁਪਏ ਦੀ ਖਰੀਦੀ ਹੈ ਅਤੇ ਇਸ ਸਬੰਧੀ ਅਸੀਂ ਰਿਪੋਰਟ ਵੀ ਅਸੈਂਬਲੀ ਵਿੱਚ ਪੇਸ਼ ਕੀਤੀ ਹੈ। ਇਸ ਤਰ੍ਹਾਂ ਦੀਆਂ ਬੇਨਿਯਮੀਆਂ ਹੋਈਆਂ ਹਨ। ਇਸ ਤਰ੍ਹਾਂ ਅਫ਼ਸਰਾਂ ਨੇ ਆਪਣੀਆਂ ਕਮਿਸ਼ਨਾਂ ਲੈਣ ਦੀ ਖਾਤਰ ਹੀ ਇਹ ਸਭ ਕੁਝ ਕੀਤਾ ਔਰ ਸਿਰਫ਼ ਆਪਣੇ ਹੀ ਹਿੱਤ ਧਿਆਨ ਵਿੱਚ ਰੱਖੇ ਹਨ।

**ਸ੍ਰੀ ਸਪੀਕਰ :** ਵਾਈਂਡ ਅੱਪ ਕਰੋ।

**ਸਰਦਾਰ ਹੀਰਾ ਸਿੰਘ ਗਾਬੜੀਆ :** ਸਪੀਕਰ ਸਾਹਿਬ, ਉਥੇ ਇੱਕ ਪ੍ਰਬੰਧਕੀ ਕੰਪਲੈਕਸ ਬਣਾਇਆ ਗਿਆ ਹੈ। ਇਹ ਕੰਪਲੈਕਸ ਦੇਖ ਕੇ ਬੜੀ ਹੈਰਾਨੀ ਹੋਈ ਕਿ ਉਸ ਦੇ ਥੱਲੇ ਕਲਰਕ ਤੋਂ ਲੈ ਕੇ ਇੰਜੀਨੀਅਰ ਤੱਕ ਕੋਈ ਵੀ ਕੰਮ ਕਰਨ ਲਈ ਤਿਆਰ ਨਹੀਂ ਹੈ ਕਿਉਂਕਿ ਉਸ ਬਿਲਡਿੰਗ ਦਾ ਕੋਈ ਪਤਾ ਨਹੀਂ ਕਿ ਕਦੋਂ ਡਿੱਗ ਜਾਵੇ। ਸਪੀਕਰ ਸਾਹਿਬ, ਉਥੇ ਇੱਕ ਬਾਥਰੂਮ ਬਣਾਇਆ ਗਿਆ ਹੈ। ਉਸ ਉਤੇ 14 ਲੱਖ ਰੁਪਿਆ ਲਗਾਇਆ ਗਿਆ ਹੈ। ਇੱਕ ਬਾਥਰੂਮ ਉਤੇ 14 ਲੱਖ ਰੁਪਿਆ ਖਰਚ ਕਰਨਾ ਉਚਿਤ ਨਹੀਂ ਹੈ। ਇਕ ਪਾਸੇ ਅਸੀਂ ਕਰਜ਼ਾ ਲਈ ਜਾ ਰਹੇ ਹਾਂ, ਦੂਜੇ ਪਾਸੇ ਫਜ਼ੂਲ ਖਰਚੀਆਂ ਕੀਤੀਆਂ ਜਾ ਰਹੀਆਂ ਹਨ। ਇਨ੍ਹਾਂ ਫਜ਼ੂਲ ਖਰਚੀਆਂ ਨੂੰ ਖਤਮ ਕੀਤਾ ਜਾਣਾ ਚਾਹੀਦਾ ਹੈ। ਜੇਕਰ ਅਸੀਂ ਕਰਜ਼ੇ ਲਈ ਜਾਵਾਂਗੇ ਤਾਂ ਉਹ ਲੋਕਾਂ ਦੇ ਬਿੱਲਾਂ ਦੇ ਵਿੱਚ ਜਾਣਗੇ, ਉਨ੍ਹਾਂ ਦਾ ਵਿਆਜ ਵੀ ਲੋਕਾਂ ਦੇ ਬਿੱਲਾਂ ਵਿਚ ਜਾਵੇਗਾ ਤਾਂ ਉਹ ਲੋਕ ਕੀ ਮਹਿਸੂਸ ਕਰਨਗੇ ? ਕਰਜ਼ਾ ਲੈਣ ਦੀ ਪਰੰਪਰਾ ਮਾੜੀ ਹੈ, ਇਸ ਨੂੰ ਰੋਕਣਾ ਚਾਹੀਦਾ ਹੈ, ਫਜ਼ੂਲ ਖਰਚਿਆਂ ਨੂੰ ਰੋਕਣਾ ਚਾਹੀਦਾ ਹੈ। ਜਦੋਂ ਕੋਈ ਨਵੇਂ ਪ੍ਰਾਜੈਕਟ ਲਗਾਏ ਜਾਣ ਤਾਂ ਹੀ ਕਰਜ਼ਾ ਚਾਹੀਦਾ ਹੈ ਤਾਂ ਕਿ ਬਿਜਲੀ ਵੱਧ ਪੈਦਾ ਹੋ ਸਕੇ ਔਰ ਲੋਕਾਂ ਨੂੰ ਸਹੂਲਤਾਂ ਮਿਲ ਸਕੇ। ਸਪੀਕਰ ਸਾਹਿਬ, ਕਿਸੇ ਮੈਂਬਰ ਨੇ ਕਿਹਾ ਹੈ ਕਿ ਸਾਨੂੰ ਚਾਰ ਘੰਟੇ ਬਿਜਲੀ ਮਿਲਦੀ ਹੈ। ਤੁਸੀਂ ਨਵੇਂ ਪ੍ਰਾਜੈਕਟ ਲਗਾ ਕੇ 24 ਘੰਟੇ ਬਿਜਲੀ ਦਿਓ। ਜੇਕਰ ਅਸੀਂ ਕਰਜ਼ਾ ਲਈ ਗਏ, ਕਰਜ਼ਾ ਲਈ ਗਏ ਤਾਂ ਸਾਡਾ ਕੰਮ ਕਿਵੇਂ ਚਲਣਾ ਹੈ। ਇਸ ਲਈ ਇਹ ਮਾੜੀ ਪਰੰਪਰਾ ਹੈ। ਮੇਰੀ ਤਾਂ ਇਸ ਦੇ ਨਾਲ ਕੋਈ ਸਹਿਮਤੀ ਨਹੀਂ ਹੈ ਕਿਉਂਕਿ ਜੋ ਫਜ਼ੂਲ ਖਰਚੀਆਂ ਹਨ, ਉਨ੍ਹਾਂ ਨੂੰ ਰੋਕਣਾ ਚਾਹੀਦਾ ਹੈ।

**ਸ੍ਰੀ ਸਪੀਕਰ :** ਬੀਬੀ ਲਕਸ਼ਮੀ ਕਾਂਤਾ ਚਾਵਲਾ ਜੀ, ਤੁਸੀਂ ਆਪਣੀ ਗੱਲ ਸਿਰਫ਼ ਦੋ ਮਿੰਟ ਵਿੱਚ ਹੀ ਕਹਿ ਲੈਣਾ।

श्रीमती लक्ष्मी कांता चावला (अमृतसर केन्द्रीय) : स्पीकर साहिब, पंजाबी की एक प्रसिद्ध कहावत है कि ਚਿਲਮ ਵਾਲੀ ਭੱਠੀ ਕਰਜ਼ੇ ਵਾਲੀ ਹੱਟੀ ਜ਼ਿਆਦਾ ਦੇਰ ਨਹੀਂ ਚੱਲ ਸਕਦੀ।' जब कोई व्यक्ति अपने घर वालों को रोटी ना दिलवा सके तो उसको बुरा माना जाता है। यह तो बिजली बोर्ड की कर्ज की लिमिट बढ़ाई जा रही है, यह ठीक नहीं है, मेरे से पहले मैंबर साहिबान ने भी कहा है कि जो फजूल खर्च हो रहे हैं, उनको रोका जाना चाहिए। जिस नई सदी

[श्रीमती लक्ष्मी कांता चावला]
की बात करते हो, इस में दुनिया को कंपीट करने की बात करते हो, दुनिया में क्या कोई इस तरह मुफ्त बिजली बांटता है ? अगर बांटता भी है तो उनको ऊंचा करने के लिए जो थोड़े-बहुत दूसरों से दौड़ में पीछे रह गये हैं । कर्जे की लिमिट न बढ़ाई जाए । एक हजार करोड़ रुपया एक साल में बच जाता है । बिजली फ्री देने की छूट न दीजिए । धन्यवाद ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** (ਸਰਦੂਲਗੜ੍ਹ) : ਸਪੀਕਰ ਸਾਹਿਬ, ਇਸ ਮਤੇ ਵਿੱਚ ਬਹੁਤ ਸੀਰੀਅਸ ਮਾਮਲਾ ਹੈ । ਕਿਉਂਕਿ ਜਦੋਂ ਇਸ ਸਰਕਾਰ ਨੇ ਟੇਕ ਓਵਰ ਕੀਤਾ ਸੀ, ਉਸ ਸਮੇਂ ਇਨ੍ਹਾਂ ਨੇ ਇਹ ਨਾ ਦੇਖਿਆ ਨਹੀਂ ਕਿ ਬਜਟ ਦੀ ਕਿੰਨੀ ਪ੍ਰੋਵੀਜ਼ਨ ਹੈ, ਕਿੰਨੀਆਂ ਐਲੋਕੇਸ਼ਨਾ ਦੇਣੀਆਂ ਹਨ । ਇਨ੍ਹਾਂ ਦਾ ਇਕੋ ਬਿਆਨ ਚਲਦਾ ਸੀ ਕਿ ਪਿਛਲੀ ਸਰਕਾਰ ਖ਼ਜ਼ਾਨਾ ਲੁੱਟ ਕੇ ਲੈ ਗਈ, ਅਸੀਂ ਜਮ੍ਹਾਂ ਕਰਾਂਗੇ । ਤਿੰਨ ਸਾਲ ਹੋ ਗਏ ਹਨ ਲੇਕਿਨ ਲਿਮਿਟਾਂ ਵਧਣ ਲੱਗ ਗਈਆਂ ਹਨ । ਜੋ ਬਿਜਲੀ ਮੁਫਤ ਦਿੱਤੀ ਗਈ ਹੈ, ਉਹ ਮਾੜੀ ਗੱਲ ਨਹੀਂ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਕੁਨੈਕਸ਼ਨ ਪ੍ਰਾਇਰਟੀ ਬੇਸਿਸ ਤੇ ਦੇ ਰਹੇ ਹਨ । ਇੱਕ ਕੁਨੈਕਸ਼ਨ ਦਾ 30-35 ਹਜ਼ਾਰ ਰੁਪਿਆ ਬਿਜਲੀ ਬੋਰਡ ਜਮ੍ਹਾਂ ਕਰਵਾ ਲੈਂਦਾ ਹੈ । 30 ਹਜ਼ਾਰ ਦਾ ਵਿਆਜ ਇਕ ਹਜ਼ਾਰ ਰੁਪਿਆ ਹੋ ਜਾਂਦਾ ਹੈ । ਫੇਰ ਮੁਫਤ ਦੇਣ ਦੀ ਗੱਲ ਹੀ ਕੋਈ ਨਾ ਹੋਈ । ਇਸ ਵਿੱਚ ਇਨ੍ਹਾਂ ਨੂੰ ਚੈਕ ਕਰਨਾ ਚਾਹੀਦਾ ਹੈ । ਜੋ ਥਰਮਲ ਪਲਾਂਟ ਵਿੱਚ ਇਨ੍ਹਾਂ ਦਾ ਕੋਲਾ ਆ ਰਿਹਾ ਹੈ ਉਸ ਨਾਲ ਵੀਅਰ-ਟੀਅਰ ਹੋ ਰਹੀ ਹੈ, ਇਸ ਨੂੰ ਚੈਕ ਕਰੋ । ਉਥੇ ਜਾ ਕੇ ਬਠਿੰਡੇ ਵਿਚ ਦੇਖੋ । ਜੋ ਮਸ਼ੀਨਰੀ ਦੀ ਰਿਪੇਅਰ ਹੈ, ਉਹ ਦੋ ਲੱਖ ਰੁਪਏ ਦੀ ਹੁਦੀ ਹੈ ਤੇ ਵੀਹ ਲੱਖ ਰੁਪਏ ਐਸਟੀਮੇਟ ਲਗਾਇਆ ਜਾਂਦਾ ਹੈ । ਉਸ ਦਾ ਕਾਰਨ ਇਹ ਹੈ ਕਿ ਸਾਰੇ ਹੀ ਰਲੇ ਹੋਏ ਹਨ । ਠੇਕੇਦਾਰ ਵੀ ਰਲੇ ਹੋਏ ਹਨ, ਮੁਲਾਜ਼ਮ ਵੀ ਰਲੇ ਹੋਏ ਹਨ ਔਰ ਸੀਨੀਅਰ ਅਫ਼ਸਰ ਵੀ ਰਲੇ ਹੋਏ ਹਨ । ਉਹ ਖਰਚ ਲੋਕਾਂ ਤੇ ਬਿਲਾਂ ਰਾਹੀਂ ਪਾਉਂਦੇ ਹਨ । ਉਥੇ ਦੇ ਚੇਅਰਮੈਨ ਨੇ ਜੋ ਮੀਟਿੰਗ ਹੋਈ, ਉਸ ਵਿਚ ਕੀ ਪ੍ਰਸਤਾਵ ਕੀਤਾ ਹੈ ? ਉਸ ਵਿਚ ਕੋਈ ਹੋਰ ਵੈਲਿਡ ਪੁਆਇੰਟ ਨਹੀਂ ਦਿੱਤਾ ਕਿ ਤੁਸੀਂ ਚੋਰੀ ਰੋਕੋ । ਜੋ ਇੰਡਸਟਰੀ ਵਿਚ ਇੰਨਾ ਹੈਵੀ ਲਾਸ ਬਿਜਲੀ ਦਾ ਜਾ ਰਿਹਾ ਹੈ, ਉਸ ਦਾ ਕੋਈ ਚੈਕ ਪੁਆਇੰਟ ਨਹੀਂ ਹੈ । ਉਨ੍ਹਾਂ ਦੇ ਅਫਸਰ ਮਿਲ ਜਾਂਦੇ ਹਨ । ਸਾਡੇ ਪਿੰਡਾਂ ਦੇ ਲੋਕ ਅਫਸਰਾਂ ਨਾਲ ਨਹੀਂ ਮਿਲ ਸਕਦੇ ਕਿਉਂਕਿ ਦੋ ਹਜ਼ਾਰ ਰੁਪਏ ਵਿਚੋਂ ਜ਼ਿਮੀਂਦਾਰ ਕੀ ਦੇਵੇਗਾ ਪਰ ਜਿਹੜੇ ਬੰਦੇ ਨੇ ਦਸ ਲੱਖ, ਪੰਦਰਾਂ ਲੱਖ ਰੁਪਏ ਦੇ ਬਿਲ ਦੇਣੇ ਹਨ, ਉਹ ਪੰਜਾਹ ਹਜ਼ਾਰ, ਲੱਖ-ਦੋ ਲੱਖ ਰੁਪਏ ਦੇ ਕੇ ਜਿਵੇਂ ਮਰਜ਼ੀ ਕਰ ਲਵੇ । ਇਸ ਕਰਕੇ ਵਿਜੀਲੈਂਸ ਡਿਪਾਰਟਮੈਂਟ ਇਸ ਤੇ ਚੈਕ ਕਰੇ ।

ਆਖ਼ਰ ਵਿੱਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਥੀਨ ਡੈਮ ਦੀ ਗੱਲ ਆਈ ਹੈ । ਪਿਛਲੇ ਡੈਮ ਤੇ ਜਿਹੜੇ ਮੁਲਾਜ਼ਮ ਕੰਮ ਕਰਦੇ ਸੀ, ਉਨ੍ਹਾਂ ਨੂੰ ਥੀਨ ਡੈਮ ਤੇ ਐਡਜਸਟ ਕੀਤਾ ਗਿਆ । ਉਨ੍ਹਾਂ ਨੇ ਰੌਲਾ ਪਾਇਆ ਕਿ ਸਾਨੂੰ ਤਰੱਕੀ ਦਿਓ, ਇਨਕਰੀਮੈਂਟ ਦਿਓ । 1987 ਵਿਚ ਉਨ੍ਹਾਂ ਦੀ ਗੱਲ ਮੰਨ ਕੇ ਉਨ੍ਹਾਂ ਨੂੰ ਸੱਤ ਇਨਕਰੀਮੈਂਟਾਂ ਦੇਣ ਦੀ ਗੱਲ ਕੀਤੀ

ਗਈ । ਹੁਣ ਕੀ ਹੋਇਆ, ਇਨ੍ਹਾਂ ਨੇ ਆ ਕੇ ਉਨ੍ਹਾਂ ਤੇ ਰਿਕਵਰੀ ਪਾ ਦਿੱਤੀ ਜਿਹੜੀ ਲਗਪਗ 600 ਕਰੋੜ ਰੁਪਏ ਬਣਦੀ ਹੈ । ਜਿਹੜੇ ਮੁਲਾਜ਼ਮ ਵਿਚਾਰੇ ਬੜੀ ਮੁਸ਼ਕਲ ਨਾਲ ਤਨਖਾਹ ਨਾਲ ਗੁਜ਼ਾਰਾ ਕਰਦੇ ਸੀ, ਉਨ੍ਹਾਂ ਦੀ ਇਹ ਨੌਬਤ ਕੀਤੀ ਜਾ ਰਹੀ ਹੈ । ਇੰਨੇ ਲੂਪ ਹੋਲਜ਼ ਹਨ । ਉਨ੍ਹਾਂ ਮੁਲਾਜ਼ਮਾਂ ਤੇ ਰਿਕਵਰੀ ਪਾ ਦਿੱਤੀ ਹੈ ਤੇ ਤਨਖਾਹਾਂ ਵਿਚੋਂ ਪੈਸੇ ਕੱਟੇ ਜਾ ਰਹੇ ਹਨ । ਉਹ ਬੜੇ ਔਖੇ ਹਨ ਅਤੇ ਨਾ ਹੀ ਕੋਈ ਉਨ੍ਹਾਂ ਦੀ ਗੱਲ ਸੁਣਦਾ ਹੈ । ਅੱਜ ਸਟਰਾਈਕਾਂ ਹੋ ਰਹੀਆਂ ਹਨ । ਉਥੇ ਥੀਨ ਡੈਮ ਦਾ ਹਾਲ ਦੇਖ ਲਓ । ਜੇ ਮੁਲਾਜ਼ਮਾਂ ਨੂੰ ਸਹੀ ਹੱਕ ਨਹੀਂ ਦੇਵੋਗੇ ਤਾਂ ਡੈਮਾਂ ਦਾ ਇਹੀ ਹਾਲ ਹੋਵੇਗਾ । ਸੋ, ਇਹ ਜੋ ਪ੍ਰਸਤਾਵ ਲੈ ਕੇ ਆਏ ਹਨ, ਇਸ ਦਾ ਹੋਰ ਕੋਈ ਵਾਇਆ ਮੀਡੀਆ ਕੱਢ ਲੈਣਾ ਚਾਹੀਦਾ ਹੈ । ਇਸ ਤਰ੍ਹਾਂ ਪੈਸੇ ਲੈ ਕੇ ਖਰਚਾ ਨਹੀਂ ਕਰਨਾ ਚਾਹੀਦਾ ਹੈ । ਨਹੀਂ ਤਾਂ ਉਹ ਇਲਜ਼ਾਮ ਲਿਆ ਕੇ ਇਨ੍ਹਾਂ ਤੇ ਸੁੱਟਣਗੇ ਤੇ ਇਹ ਉਨ੍ਹਾਂ ਤੇ ਸੁੱਟਣਗੇ ।

**ਬਿਜਲੀ ਮੰਤਰੀ** (ਸਰਦਾਰ ਸਿਕੰਦਰ ਸਿੰਘ ਮਲੂਕਾ) : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ । ਸਾਰੇ ਮੈਂਬਰਾਂ ਨੇ ਜੋ ਬਿਜਲੀ ਬੋਰਡ ਦੀ ਇਕ ਹਜ਼ਾਰ ਰੁਪਏ ਦੀ ਲਿਮਟ ਵਧਾਈ ਜਾ ਰਹੀ ਹੈ ਜਾਂ ਜੋ ਬਿਜਲੀ ਬੋਰਡ ਦਾ ਕੰਮਕਾਰ ਹੈ, ਉਸ ਸਬੰਧੀ ਸੁਝਾਅ ਵੀ ਦੱਸੇ ਹਨ । ਹੋਰ ਕੁਝ ਗੱਲਾਂ ਬਿਜਲੀ ਬੋਰਡ ਦੇ ਸਬੰਧ ਵਿੱਚ ਕੀਤੀਆ ਹਨ । ਮੈਂ ਉਨ੍ਹਾਂ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਨੇਕ ਸੁਝਾਅ ਦਿੱਤੇ ਹਨ । ਇਹ ਜੋ ਬੋਰਡ ਦੀ ਕਰਜ਼ਾ ਲਿਮਟ ਵਧਾਉਣ ਦੀ ਗੱਲ ਹੈ, ਇਹ ਪਹਿਲੀ ਵਾਰ ਨਹੀਂ ਹੋਇਆ । ਇਹ ਪਹਿਲਾਂ 10 ਕਰੋੜ ਸੀ । ਇਹ ਪਿਛਲੇ ਲੰਮੇ ਸਮੇਂ ਤੋਂ ਜੋ ਲੋੜ ਪੈਂਦੀ ਰਹੀ ਹੈ ਕਿਉਂਕਿ ਬੋਰਡ ਦਾ ਸਮੇਂ ਦੇ ਨਾਲ ਕੰਮ ਵਧਦਾ ਜਾਂਦਾ ਹੈ । ਇਸੇ ਢੰਗ ਨਾਲ ਹੀ ਲਿਮਟ ਵਾਰ-ਵਾਰ ਵਧਾਉਣੀ ਪੈਂਦੀ ਹੈ । ਇਸ ਦੇ ਕਈ ਕਾਰਨ ਹਨ । ਜਿਵੇਂ ਅਸੀਂ ਬਿਜਲੀ ਫਰੀ ਦਿੰਦੇ ਹਾਂ, ਉਸ ਨਾਲ ਬੋਰਡ ਨੂੰ ਘਾਟਾ ਪਿਆ ਹੈ । ਉਸ ਕਰਕੇ ਵੀ ਲਿਮਟ ਵਧਾਉਣੀ ਪੈਣੀ ਹੈ । ਸਰਕਾਰ ਵਲੋਂ ਕੋਈ ਪੈਸਾ ਬੋਰਡ ਦੇ ਖਾਤੇ ਵਿੱਚ ਨਹੀਂ ਆਇਆ । ਨਾਲ ਹੀ ਜੋ ਮੁਲਾਜ਼ਮਾਂ ਦੀਆਂ ਪੇ-ਕਮਿਸ਼ਨ ਦੀਆਂ ਰਿਪੋਰਟਾਂ ਲਾਗੂ ਕਰਕੇ 40% ਤੋਂ ਉਪਰ ਤਨਖਾਹਾਂ ਵਿਚ ਵਾਧਾ ਕਰਨਾ ਪਿਆ, ਉਸ ਕਾਰਨ ਬੋਰਡ ਤੇ ਬਹੁਤ ਵੱਡਾ ਬੋਝ ਪਿਆ ਹੈ । ਇਸ ਤੋਂ ਇਲਾਵਾ ਹੋਰ ਨਵੇਂ ਪ੍ਰਾਜੈਕਟ ਹਨ ਜਿਹੜੇ ਸਮੇਂ ਦੇ ਨਾਲ-ਨਾਲ ਸ਼ੁਰੂ ਕੀਤੇ ਗਏ ਹਨ, ਜਿਨ੍ਹਾਂ ਉਤੇ ਪੈਸੇ ਦੀ ਲੋੜ ਪੈਂਦੀ ਰਹੀ ਹੈ । ਇਹ ਜਦੋਂ ਘਾਟਾ ਬੋਰਡ ਤੇ ਵਧਦਾ ਹੈ ਤਾਂ ਉਸ ਕਰਕੇ ਸਾਨੂੰ ਇਹ ਲਿਮਟ ਵਧਾਉਣੀ ਪੈਂਦੀ ਹੈ । ਇਕ ਚੋਰੀ ਦੀ ਗੱਲ ਹੈ । ਉਸ ਨੂੰ ਰੋਕਣ ਲਈ ਪੂਰੀਆਂ ਕੋਸ਼ਿਸ਼ਾਂ ਬੋਰਡ ਕਰ ਰਿਹਾ ਹੈ । ਬੜੀਆ ਨਵੀਆਂ-ਨਵੀਆਂ ਸਕੀਮਾਂ ਅਸੀਂ ਬਣਾਈਆਂ ਹਨ ਕਿ ਕਿਸ ਢੰਗ ਨਾਲ ਚੋਰੀ ਰੋਕੀ ਜਾਵੇ । ਮੈਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਵਲੋਂ ਜੋ ਹੋਰ ਵੀ ਕੋਈ ਸੁਝਾਅ ਮਿਲਣਗੇ, ਜਾਂ ਉਹ ਆਪਣੇ ਵਿਚਾਰ ਦੱਸਣਗੇ, ਉਨ੍ਹਾਂ ਉਤੇ ਜ਼ਰੂਰ ਅਮਲ ਕੀਤਾ ਜਾਵੇਗਾ । ਅਸੀਂ ਆਪਣੇ ਫਲਾਇੰਗ ਸੁਕੈਡ ਵੀ ਬਣਾਏ ਹਨ । ਵਿਜੀਲੈਂਸ ਵਿਭਾਗ ਵੀ ਛਾਪੇ ਮਾਰਦਾ ਹੈ । ਅਸੀਂ ਜਿਲ੍ਹਿਆਂ ਵਿੱਚ ਵੀ ਟੀਮਾਂ ਬਣਾਈਆਂ ਹਨ । ਇਸ ਦੇ ਚੰਗੇ ਸਿੱਟੇ ਵੀ ਨਿਕਲੇ ਹਨ । ਖਾਰੀਆਂ ਵੱਡੀਆਂ ਵੱਡੀਆਂ ਫੈਕਟਰੀਆਂ ਵਿੱਚ ਇਲੈਕਟਰੋਨਿਕ ਮੀਟਰ ਵੀ ਲਗਾਏ ਗਏ ਹਨ । ਇਸ

[ਬਿਜਲੀ ਮੰਤਰੀ]

ਨਾਲ ਚੋਰੀ ਦੀ ਗੁੰਜਾਇਸ਼ ਕਾਫੀ ਘੱਟ ਗਈ ਹੈ । ਮੈਂ ਇਹ ਤਾਂ ਨਹੀਂ ਕਹਿੰਦਾ ਕਿ ਬਿਲਕੁਲ ਹੀ ਬਿਜਲੀ ਦੀ ਚੋਰੀ ਰੁਕ ਗਈ ਹੈ ਪਰ ਕਾਫੀ ਹੱਦ ਤੱਕ ਇਹ ਘੱਟ ਹੋਈ ਹੈ । ਅਸੀਂ ਸਾਰਾ ਕੁੱਝ ਠੀਕ ਕਰ ਰਹੇ ਹਾਂ ਅਸੀਂ ਇਸ ਪਾਸੇ ਜ਼ੋਰ ਨਾਲ ਲੱਗੇ ਹੋਏ ਹਾਂ ਕਿ ਜਿੰਨੀ ਵੀ ਚੋਰੀ ਹੁੰਦੀ ਹੈ, ਉਸ ਨੂੰ ਰੋਕ ਕੇ ਘਾਟਾ ਠੀਕ ਕੀਤਾ ਜਾਵੇ ।

ਜੋ ਹੋਰ ਲਾਸਿਜ਼ ਹਨ, ਜਿਵੇਂ ਕਿ ਕਈ ਥਾਈਂ ਬਿਲਡਿੰਗਾਂ ਵਿਹਲੀਆਂ ਪਈਆਂ ਹਨ, ਅਸੀਂ ਸੋਚ ਰਹੇ ਹਾਂ ਕਿ ਇਹ ਵਿਹਲੀਆਂ ਕਿਉਂ ਪਈਆਂ ਹਨ ? ਉਥੇ ਦਫਤਰ ਲਿਆਂਦੇ ਜਾਣਗੇ । ਅਸੀਂ ਮੀਟਿੰਗ ਕਰਕੇ ਵਿਚਾਰ ਕਰਾਂਗੇ ਕਿ ਜਿਹੜੇ ਬੇਲੋੜੇ ਖਰਚੇ ਹਨ, ਉਨ੍ਹਾਂ ਨੂੰ ਨਾਲ ਦੀ ਨਾਲ ਘਟਾਇਆ ਜਾਵੇ । ਸਾਡੀ ਇਸ ਪਾਸੇ ਪੂਰੀ ਕੋਸ਼ਿਸ਼ ਹੈ । ਸਾਡੀ ਸਰਕਾਰ ਨੇ ਲਹਿਰਾ ਮੁਹੱਬਤ ਪਲਾਂਟ ਚਾਲੂ ਕੀਤਾ । ਉਥੇ ਨੌਕਰੀਆਂ ਦੀ ਵੀ ਗੱਲ ਆਈ ਹੈ । ਨੌਕਰੀਆਂ ਵੀ ਸਾਡੀ ਸਰਕਾਰ ਨੇ ਦਿੱਤੀਆਂ ਹਨ । ਪਹਿਲਾਂ ਤਾਂ ਕਿਸੇ ਨੌਕਰੀਆਂ ਦੀ ਗੱਲ ਨਹੀਂ ਕੀਤੀ ਸੀ । ਪਲਾਂਟ ਵਾਸਤੇ ਉਨ੍ਹਾਂ ਲੋਕਾਂ ਦੀ ਜ਼ਮੀਨ ਲੈਣ ਕਰਕੇ ਉਨ੍ਹਾਂ ਨਾਲ ਬੜਾ ਧੱਕਾ ਹੋਇਆ ਹੈ । ਉਨ੍ਹਾਂ ਨੂੰ ਸਿਰਫ 40,000/- ਰੁਪਏ ਪਰ ਏਕੜ ਦਿੱਤਾ ਗਿਆ ਹੈ । ਜਦੋਂ ਕਿ ਉਥੇ ਢਾਈ-ਤਿੰਨ ਲੱਖ ਰੁਪਏ ਪਰ ਏਕੜ ਕਿਸਾਨ ਨੂੰ ਮਿਲਣਾ ਚਾਹੀਦਾ ਸੀ । ਅਸੀਂ ਕਿਸਾਨਾਂ ਨੂੰ ਨੌਕਰੀਆਂ ਦੇ ਦਿੱਤੀਆਂ ਹਨ ਤਾਂ ਕਿ ਉਹਨਾਂ ਦੇ ਬੱਚੇ ਨੌਕਰੀਆਂ ਵਿੱਚ ਆ ਜਾਣ । ਇਸ ਲਈ ਉਨ੍ਹਾਂ ਦਾ ਉਧਰ ਧਿਆਨ ਕੀਤਾ ਗਿਆ ਹੈ । ਮੈਂ ਹੋਰ ਵੀ ਗੱਲਾਂ ਤੁਹਾਨੂੰ ਬਿਜਲੀ ਬੋਰਡ ਦੀਆਂ ਦੱਸਣੀਆਂ ਚਾਹੁੰਦਾ ਹਾਂ । ਪੰਜਾਬ ਵਿੱਚ ਕਾਫੀ ਰੌਲਾ ਪੈਂਦਾ ਹੈ ਕਿ ਬਿਜਲੀ ਦੇ ਬਿੱਲ ਜ਼ਿਆਦਾ ਹਨ । ਮੀਟਰ ਦੇ ਮੁਤਾਬਿਕ ਜਿੰਨੀ ਕੋਈ ਬਿਜਲੀ ਵਰਤੇਗਾ ਉਸ ਦੇ ਮੁਤਾਬਿਕ ਹੀ ਬਿੱਲ ਆਉਂਦਾ ਹੈ । ਜੇ ਕਿਸੇ ਗ਼ਲਤੀ ਕਾਰਨ ਬਿੱਲ ਜ਼ਿਆਦਾ ਆਉਂਦਾ ਹੈ ਤਾਂ ਇਹ ਠੀਕ ਵੀ ਕਰਵਾਇਆ ਜਾ ਸਕਦਾ ਹੈ । ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਦੱਸਦਾ ਹਾਂ ਕਿ ਹਿਮਾਚਲ ਪ੍ਰਦੇਸ਼ ਵਿੱਚ ਬਿਜਲੀ ਦਾ ਰੇਟ ਘੱਟ ਹੈ । ਕਿਉਂਕਿ ਉਥੇ ਬਿਜਲੀ ਪਾਣੀ ਦੇ ਸੋਮਿਆਂ ਨਾਲ ਪੈਦਾ ਹੁੰਦੀ ਹੈ, ਇਸ ਲਈ ਉਨ੍ਹਾਂ ਦਾ ਰੇਟ ਸਾਡੇ ਨਾਲੋਂ ਘੱਟ ਹੈ । ਪਰ ਬਾਕੀ ਦੇ ਸਾਰੇ ਗੁਆਂਢੀ ਰਾਜਾਂ ਵਿਚੋਂ, ਸਾਡੇ ਰਾਜ ਵਿੱਚ ਬਿਜਲੀ ਦਾ ਰੇਟ ਕਾਫੀ ਘੱਟ ਹੈ । ਸਾਡੇ ਰੇਟ ਬਹੁਤ ਥੱਲੇ ਹਨ । ਪੰਜਾਬ ਦੇ ਲੋਕ ਕਾਫੀ ਜਾਗਰੂਕ ਹਨ, ਉਹ ਥੋੜ੍ਹੀ-ਥੋੜ੍ਹੀ ਗੱਲ ਤੇ ਰੌਲਾ ਪਾਉਂਦੇ ਰਹਿੰਦੇ ਹਨ । ਰੇਟ ਵਧਾਉਣ ਬਾਰੇ ਹਾਲੇ ਸਾਡਾ ਕੋਈ ਵਿਚਾਰ ਨਹੀਂ ਹੈ ! ਮੇਰੇ ਇਨ੍ਹਾਂ ਵੀਰਾਂ ਦੇ ਸਮੇਂ ਵਿੱਚ ਸਾਲ 1991 ਤੋਂ ਲੈ ਕੇ 1997 ਤੱਕ ਰੇਟ ਵਧਾਏ ਗਏ । ਅਸੀਂ ਸਿਰਫ 1998 ਵਿੱਚ ਇੱਕ ਵਾਰੀ ਰੇਟ ਵਧਾਏ ਹਨ ਕਿਉਂਕਿ ਜਿਉਂ-ਜਿਉਂ ਮਹਿੰਗਾਈ ਵਧਦੀ ਹੈ, ਉਸ ਨਾਲ ਸਾਰੇ ਸਿਸਟਮ ਤੇ ਖ਼ਰਚਾ ਵੀ ਵਧਦਾ ਹੈ, ਮੁਲਾਜ਼ਮਾਂ ਦੀਆਂ ਤਨਖਾਹਾਂ ਵੀ ਵਧਦੀਆਂ ਹਨ । ਜਿਵੇਂ-ਜਿਵੇਂ ਖ਼ਰਚੇ ਵਧਦੇ ਹਨ, ਉਸੇ ਤਰ੍ਹਾਂ ਹੀ ਬੋਰਡ ਦੇ ਖ਼ਰਚੇ ਵੀ ਵਧਦੇ ਹਨ । ਇਹ ਲੋੜਾਂ ਵੀ ਸਾਨੂੰ ਸਮੇਂ ਦੇ ਨਾਲ ਪੂਰੀਆਂ ਕਰਨੀਆਂ ਪੈਂਦੀਆਂ ਹਨ ।

ਇਸ ਤੋਂ ਇਲਾਵਾ ਥੀਨ ਡੈਮ ਦੀ ਬੜੀ ਚਰਚਾ ਹੋਈ ਹੈ ਕਿ ਉਥੇ 3200/- ਕਰੋੜ ਰੁਪਿਆ ਲੱਗਿਆ ਹੈ । ਇਹ ਬਹੁਤ ਵੱਡਾ ਪ੍ਰਾਜੈਕਟ ਸੀ । 1957 ਵਿੱਚ ਪਾਣੀ ਦੀ ਵੰਡ

ਬਾਰੇ ਪਾਕਿਸਤਾਨ ਦੇ ਨਾਲ ਸਮਝੌਤਾ ਹੋ ਗਿਆ ਸੀ । ਚਾਹੀਦਾ ਤਾਂ ਇਹ ਸੀ ਕਿ ਉਸ ਵੇਲੇ ਹੀ ਪਾਣੀ ਦੀ ਘਾਟ ਪੂਰੀ ਕਰਨ ਲਈ ਮੁਕੰਮਲ ਉਪਰਾਲੇ ਕੀਤੇ ਜਾਂਦੇ । ਉਸ ਵੇਲੇ 56 ਕਰੋੜ ਰੁਪਏ ਕੀਮਤ ਸੀ । ਉਸ ਵੇਲੇ ਸਾਰਾ ਡੈਮ ਪੰਜ ਸਾਲਾਂ ਵਿੱਚ ਬਣ ਜਾਣਾ ਸੀ । ਇਸ ਤੇ ਕੁੱਲ 70 ਕਰੋੜ ਰੁਪਿਆ ਖਰਚ ਆਉਣਾ ਸੀ । ਪੰਜ ਸਾਲਾਂ ਦੇ ਸਮੇਂ ਵਿੱਚ ਪੂਰਾ ਕਰਕੇ ਇਸ ਨੇ ਮੁਨਾਫਾ ਵੀ ਦੇ ਦੇਣਾ ਸੀ ਪਰ ਬਦਕਿਸਮਤੀ ਨਾਲ ਉਸ ਵੇਲੇ ਮੁਲਕ ਦੀਆਂ ਸਰਕਾਰਾਂ ਨੇ ਇਸ ਡੈਮ ਨੂੰ ਬਣਾਉਣ ਦਾ ਧਿਆਨ ਨਹੀਂ ਕੀਤਾ । 100 ਕਰੋੜ ਰੁਪਿਆ ਪਾਕਿਸਤਾਨ ਨੂੰ ਦੇ ਦਿੱਤਾ । ਪਾਕਿਸਤਾਨ ਨੂੰ ਪਾਣੀ ਵੀ ਮੁਹੱਈਆ ਕਰ ਦਿੱਤਾ ਪਰ ਕੋਈ ਹੀਲੇ ਵਸੀਲੇ ਕਰਕੇ ਜੋ ਪਾਣੀ ਜਾ ਰਿਹਾ ਸੀ, ਉਸ ਨੂੰ ਰੋਕਿਆ ਜਾਣਾ ਚਾਹੀਦਾ ਸੀ । ਇਸ ਦੀ ਕੀਮਤ 100 ਕਰੋੜ ਤਾਂ ਅਸੀਂ ਉਨ੍ਹਾਂ ਨੂੰ ਦੇ ਦਿੱਤੀ ਸੀ । ਥੀਨ ਡੈਮ ਦੀ ਗੱਲ ਇੱਥੇ ਕਈ ਵਾਰ ਆਈ ਹੈ । ਸ੍ਰੀ ਡੋਗਰਾ ਜੀ ਨੇ ਥੀਨ ਡੈਮ ਦੀ ਗੱਲ ਕੀਤੀ ਹੈ । ਇਨ੍ਹਾਂ ਨੇ ਥੀਨ ਡੈਮ ਬਣਾਉਣ ਬਾਰੇ ਕਿੰਨੇ ਸਾਲ ਸੋਚਿਆ ਹੀ ਨਹੀਂ । ਮੈਂ ਮਾਨਯੋਗ ਮੁੱਖ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ 1978 ਵਿੱਚ ਆ ਕੇ ਇਸ ਥੀਨ ਡੈਮ ਨੂੰ ਸ਼ੁਰੂ ਕਰਨ ਦੀ ਸ਼ੁਰੂਆਤ ਕੀਤੀ । ਇਸ ਦਾ ਨੀਂਹ ਪੱਥਰ ਰੱਖਿਆ ਗਿਆ । ਔਰ ਕੰਮ ਕੀਤਾ ਗਿਆ । ਫਿਰ ਸਮੇਂ ਦੇ ਨਾਲ-ਨਾਲ ਕੰਮ ਚਲਦਾ ਰਿਹਾ । ਇਹ ਬੈਲਟਾਂ ਦੀ ਵੀ ਗੱਲ ਕਰਦੇ ਹਨ । ਪਿਛਲੀ ਸਰਕਾਰ ਨੇ ਇਹ ਬੈਲਟਾਂ ਖਰੀਦੀਆਂ ਸਨ । ਪਰ ਇਹ ਬੈਲਟਾਂ ਇਨ੍ਹਾਂ ਨੇ ਗਲਤ ਖਰੀਦੀਆਂ ਸਨ । ਮੈਂ ਗਾਬੜੀਆ ਸਾਹਿਬ ਦੀ ਗੱਲ ਨਾਲ ਬਿਲਕੁਲ ਸਹਿਮਤ ਹਾਂ ਕਿ ਇਨ੍ਹਾਂ ਦੀ ਖਰੀਦਣ ਦੀ ਕੋਈ ਲੋੜ ਨਹੀਂ ਸੀ । ਇਹ ਸਾਰੀਆਂ ਗੱਲਾਂ ਸਾਡੇ ਤੋਂ ਪਹਿਲਾਂ ਦੀਆਂ ਹਨ । ਉਸ ਬੈਲਟ ਉੱਤੇ ਅੱਸੀ ਜਾਂ ਸੌ ਕਰੋੜ ਰੁਪਿਆ ਲੱਗਿਆ ਹੈ । 1985 ਵਿੱਚ ਉਸ ਤੇ ਕੰਮ ਹੋਇਆ । ਪਿਛਲੀਆਂ ਸਰਕਾਰਾਂ ਦੇ ਵੇਲੇ ਵੀ ਥੋੜ੍ਹਾ ਬਹੁਤ ਕੰਮ ਹੋਇਆ ਹੈ । ਪਰ ਮੇਨ ਜੋ ਕੰਮ ਹੋਇਆ, ਉਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਵੇਲੇ ਸਾਲ 1997 ਵਿੱਚ ਹੋਇਆ ਹੈ ਜਦੋਂ ਇਹ ਸਰਕਾਰ ਦੁਬਾਰਾ ਆਈ ਹੈ । ਇਸ ਨੇ ਸਾਰਾ ਜ਼ੋਰ ਲਗਾ ਕੇ ਥੀਨ ਡੈਮ ਨੂੰ ਪਹਿਲ ਦਿੱਤੀ ਹੈ ਕਿ ਇਸ ਨੂੰ ਮੁਕੰਮਲ ਕਰਾਂਗੇ । ਇਸ ਵੇਲੇ ਇਸ ਦਾ ਕੰਮ ਮੁਕੰਮਲ ਹੈ । ਡੈਮ ਦੇ 4 ਯੂਨਿਟ ਤਿਆਰ ਹਨ । ਜਿਹੜੀ ਥੋੜ੍ਹੀ ਬਹੁਤ ਲੀਕੇਜ ਆਈ ਸੀ, ਉਹ ਠੀਕ ਕੀਤੀ ਜਾ ਰਹੀ ਹੈ । ਕਿੰਨੇ ਵੱਡੇ ਪ੍ਰਾਜੈਕਟਾਂ ਦੇ ਵਿੱਚ ਲੀਕੇਜ ਵਗੈਰਾ ਆ ਹੀ ਜਾਂਦੀ ਹੈ । ਫਿਰ ਟਨਲਜ਼ ਵਿੱਚ ਪਾਣੀ ਭਰ ਕੇ ਅਗਲੇ ਅਪ੍ਰੈਲ ਵਿੱਚ ਦੋ ਯੂਨਿਟਾਂ ਮੁਕੰਮਲ ਹੋ ਜਾਣੀਆਂ ਹਨ । ਸਾਡੀ ਪੂਰੀ ਕੋਸ਼ਿਸ਼ ਹੈ ਕਿ ਉਹ ਚਾਲੂ ਹੋ ਜਾਣ । ਇਨ੍ਹਾਂ ਤੋਂ ਪੰਜਾਬ ਨੂੰ 300 ਮੈਗਾਵਾਟ ਬਿਜਲੀ ਹੋਰ ਮਿਲ ਜਾਣੀ ਸੀ । ਅਸੀਂ ਲਹਿਰਾ ਮੁਹੱਬਤ ਅਤੇ ਗੋਇੰਦਵਾਲ ਵਿਖੇ ਪਲਾਂਟ ਲਗਾ ਰਹੇ ਹਾਂ । ਬਿਜਲੀ ਦੀ ਪੰਜਾਬ ਨੂੰ ਬੜੀ ਜ਼ਰੂਰਤ ਹੈ । ਬਿਜਲੀ ਦੀ ਇਤਨੀ ਲੋੜ ਮਹਿਸੂਸ ਹੁੰਦੀ ਹੈ ਕਿ ਅਸੀਂ ਇੱਕ ਮਿੰਟ ਵੀ ਬਿਜਲੀ ਤੋਂ ਬਿਨਾਂ ਨਹੀਂ ਰਹਿ ਸਕਦੇ । ਸਾਡੀ ਸਰਕਾਰ ਬਿਜਲੀ ਦੀ ਜ਼ਰੂਰਤ ਵੱਲ ਪੂਰਾ ਧਿਆਨ ਦੇ ਰਹੀ ਹੈ ਅਤੇ ਜਿਹੜੀਆਂ ਇਸ ਦੇ ਵਿਚ ਕਮੀਆਂ ਹਨ, ਉਨ੍ਹਾਂ ਨੂੰ ਦੂਰ ਕੀਤਾ ਜਾ ਰਿਹਾ ਹੈ । ਸਾਡੀ ਸਰਕਾਰ ਟਿਊਬਵੈੱਲਾਂ ਉੱਤੇ ਫਰੀ ਬਿਜਲੀ ਦੇ ਰਹੀ ਹੈ ਅਤੇ ਪਿੰਡਾਂ ਵਿੱਚ ਅਸੀਂ 8 ਘੰਟੇ ਬਿਜਲੀ ਦੀ ਸਪਲਾਈ ਨੂੰ ਯਕੀਨਨ ਬਣਾਇਆ ਹੈ । ਇਸ ਸਪਲਾਈ ਨੂੰ ਅਸੀਂ ਪੂਰਾ ਕਰ ਰਹੇ ਹਾਂ । 3 ਮਹੀਨੇ ਗਰਮੀ ਦੇ ਹੁੰਦੇ ਹਨ ਭਾਵ ਜੂਨ'

[ਬਿਜਲੀ ਮੰਤਰੀ]

ਜੁਲਾਈ ਅਤੇ ਅਗਸਤ ਦਿਨ੍ਹਾਂ ਵਿੱਚ ਬਿਜਲੀ ਦੀ ਕਮੀ ਹੁੰਦੀ ਹੈ ਅਤੇ ਇਸ ਪੀਰੀਅਡ ਵਿੱਚ ਵੀ ਅਸੀਂ ਬਿਜਲੀ ਦੀ ਪਰਤੀ ਨੂੰ ਪੂਰਾ ਕਰਦੇ ਹਾਂ ਅਤੇ ਕੰਮ ਬੜਾ ਸੰਤੋਸ਼ਜਨਕ ਚੱਲ ਰਿਹਾ ਹੈ । ਇਸ ਕਰਕੇ ਇਸ ਮੰਤਵ ਨੂੰ ਪਾਸ ਕਰ ਦਿੱਤਾ ਜਾਵੇ ।

**ਸ੍ਰੀ ਸਪੀਕਰ** ਪ੍ਰਸ਼ਨ ਹੈ

"ਜਦ ਕਿ ਪੰਜਾਬ ਸਰਕਾਰ ਬਿਜਲੀ (ਸਪਲਾਈ) ਐਕਟ, 1948 (1948 ਦਾ ਕੇਂਦਰੀ ਐਕਟ ਨੰ: 54) ਦੀ ਧਾਰਾ 65 ਦੀ ਉਪ-ਧਾਰਾ (3) ਦੇ ਉਪਬੰਧਾਂ ਦੀ ਪੈਰਵੀ ਵਿਚ ਅਜਿਹੀ ਰਕਮ ਦੀ 3000/- ਕਰੋੜ ਰੁਪਏ ਦੀ ਮੌਜੂਦਾ ਸੀਮਾ, ਜੋ ਕਿ ਪੰਜਾਬ ਸਰਕਾਰ ਦੇ ਸਿੰਜਾਈ ਅਤੇ ਵਿਭਾਗ ਦੇ ਮੀਮੋ ਨੰ: 2/2/95 ਆਈ.ਪੀ.ਈ.(5) 7531 ਮਿਤੀ 7-4-1998 ਰਾਹੀਂ ਵਿਧਾਨ ਸਭਾ ਦੀ ਪ੍ਰਵਾਨਗੀ ਨਾਲ ਨਿਸ਼ਚਿਤ ਕੀਤੀ ਗਈ ਸੀ, ਜੋ ਕਿ ਪੰਜਾਬ ਰਾਜ ਬਿਜਲੀ ਬੋਰਡ ਕਿਸੇ ਸਮੇਂ ਉਕਤ ਐਕਟ ਦੀ ਧਾਰਾ 65 ਦੀ ਉਪ-ਧਾਰਾ(1) ਅਧੀਨ ਕਰਜ਼ੇ ਤੇ ਲੈ ਸਕਦਾ ਹੈ, ਨੂੰ ਵਧਾ ਕੇ 4000/- ਕਰੋੜ ਰੁਪਏ ਤਕ ਕਰਨ ਦਾ ਇਰਾਦਾ ਰੱਖਦੀ ਹੈ, ਜੋ ਕਿ ਪੰਜਾਬ ਵਿਧਾਨ ਸਭਾ ਦੀ ਪ੍ਰਵਾਨਗੀ ਨਾਲ ਕੀਤਾ ਜਾ ਸਕਦਾ ਹੈ ।

ਹੁਣ ਇਸ ਲਈ ਇਹ ਸੰਕਲਪ ਕੀਤਾ ਜਾਂਦਾ ਹੈ ਅਤੇ ਇਹ ਸਦਨ ਇਸ ਦੁਆਰਾ ਅਜਿਹੀ ਰਕਮ ਦੀ ਵੱਧ ਤੋਂ ਵੱਧ ਸੀਮਾ 4000 ਕਰੋੜ ਰੁਪਏ (ਕੇਵਲ ਚਾਰ ਹਜ਼ਾਰ ਕਰੋੜ ਰੁਪਏ) ਤੱਕ ਨਿਯਤ ਕਰਨ ਦੀ ਪ੍ਰਵਾਨਗੀ ਦਿੰਦਾ ਹੈ, ਜੋ ਪੰਜਾਬ ਰਾਜ ਬਿਜਲੀ ਬੋਰਡ ਉਪਰੋਕਤ ਐਕਟ ਦੀ ਧਾਰਾ 65 ਦੀ ਉਪ-ਧਾਰਾ(1) ਅਧੀਨ ਕਿਸੇ ਸਮੇਂ ਕਰਜ਼ੇ ਤੇ ਲੇ ਸਕਦਾ ਹੈ ।"

ਪ੍ਰਸਤਾਵ ਪ੍ਰਵਾਨ ਹੋਇਆ

---

## OFFICIAL RESOLUTION UNDER ARTICLE 252 OF THE CONSTITUTION

### V—ੳ. ਸੰਵਿਧਾਨ ਦੇ ਅਨੁਛੇਦ 252 ਅਧੀਨ ਸਰਕਾਰੀ ਮਤਾ

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ੍ਰੀ ਮਦਨ ਮੋਹਨ ਮਿੱਤਲ) —ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

"ਕਿਉਂਜੋ ਪੰਜਾਬ ਵਿਧਾਨ ਸਭਾ ਦਾ ਵਿਚਾਰ ਹੈ ਕਿ ਰਾਜਾਂ ਲਈ ਸਰਕਾਰੀ ਕਰਜ਼ੇ ਅਤੇ ਉਸ ਨਾਲ ਸਬੰਧਤ ਸਾਰੇ ਮਾਮਲਿਆਂ ਅਤੇ ਉਸ ਨਾਲ ਜੁੜੇ ਅਤੇ ਪ੍ਰਸੰਗਕ ਸਾਰੇ ਮਾਮਲਿਆਂ ਨੂੰ ਨਿਯਮਿਤ ਕਰਨ ਲਈ ਸਾਰੇ ਭਾਰਤ ਵਿਚ ਇਕੋ ਜਿਹਾ ਕਾਨੂੰਨ ਹੋਣਾ ਚਾਹੀਦਾ ਹੈ;

ਅਤੇ ਕਿਉਂਜੋ, ਅਜਿਹੇ ਕਿਸੇ ਕਾਨੂੰਨ ਦਾ ਵਿਸ਼ਾ ਮੁੱਖ ਤੌਰ ਤੇ ਭਾਰਤ ਦੇ ਸੰਵਿਧਾਨ ਦੀ ਸੱਤਵੀਂ ਅਨੁਸੂਚੀ ਵਿਚ ਸੂਚੀ-II ਵਿਚ ਇੰਦਰਾਜ 43 ਵਿਚ ਵਰਣਿਤ ਮਾਮਲਿਆਂ ਨਾਲ ਸਬੰਧਤ ਹੈ;

ਅਤੇ ਕਿਉਂਜੋ, ਸਰਕਾਰੀ ਕਰਜ਼ੇ ਐਕਟ, 1944 ਦੋਹਾਂ, ਕੇਂਦਰੀ ਸਰਕਾਰ ਅਤੇ ਰਾਜ ਸਰਕਾਰਾਂ ਦੇ ਵਲੋਂ ਰਿਜ਼ਰਵ ਬੈਂਕ ਆਫ ਇੰਡੀਆ ਦੁਆਰਾ ਮਾਰਕਿਟ ਕੀਤੇ ਜਾਣਯੋਗ ਕਰਜ਼ੇ ਪ੍ਰਾਪਤ ਕਰਨ ਲਈ ਲਾਗੂ ਹੁੰਦਾ ਹੈ;

ਅਤੇ ਕਿਉਂਜੋ ਇਹ ਉਚਿਤ ਸਮਝਿਆ ਗਿਆ ਹੈ ਕਿ ਸਰਕਾਰੀ ਕਰਜ਼ੇ ਐਕਟ, 1944 (1944 ਦਾ ਕੇਂਦਰੀ ਐਕਟ 18) ਨੂੰ ਮਨਸੂਖ ਕੀਤਾ ਜਾਵੇ ਅਤੇ ਉਸਨੂੰ ਇਕ ਨਵੇਂ ਕਾਨੂੰਨ ਅਰਥਾਤ "ਸਰਕਾਰੀ ਸਿਕਿਉਰਟੀਜ਼ ਐਕਟ" ਨਾਲ ਬਦਲਿਆ ਜਾਵੇ ਤਾਂ ਕਿ ਰਿਜ਼ਰਵ ਬੈਂਕ ਆਫ਼ ਇੰਡੀਆ ਨੂੰ ਸਰਕਾਰੀ ਸਿਕਿਉਰਟੀਜ਼ ਦੇ ਹੋਲਡਰਜ਼ ਨੂੰ ਕੁਸ਼ਲ ਅਤੇ ਬੇਹਤਰ ਸੇਵਾ ਮੁਹੱਈਆ ਕਰਨ ਦੇ ਯੋਗ ਬਣਾਇਆ ਜਾ ਸਕੇ;

ਹੁਣ, ਇਸ ਲਈ, ਭਾਰਤ ਦੇ ਸੰਵਿਧਾਨ ਦੇ ਅਨੁਛੇਦ 252 ਦੀ ਕਲਾਜ਼ (i) ਦੀ ਪੈਰਵੀ ਵਿਚ, ਇਹ ਸਦਨ ਸੰਕਲਪ ਕਰਦਾ ਹੈ ਕਿ ਸੰਸਦ ਨੂੰ ਇਹ ਸ਼ਕਤੀ ਸੌਂਪੀ ਜਾਵੇ ਕਿ ਉਹ ਸਰਕਾਰੀ ਸਿਕਿਉਰਟੀਜ਼ ਨਾਲ ਸਬੰਧਤ ਸਾਰੇ ਮਾਮਲਿਆ ਅਤੇ ਉਸ ਨਾਲ ਜੁੜੇ ਅਤੇ ਪ੍ਰਸੰਗਕ ਹੋਰ ਸਾਰੇ ਮਾਮਲਿਆਂ ਨੂੰ ਕਾਨੂੰਨ ਰਾਹੀਂ ਵਿਨਿਯਮਿਤ ਕਰੇ ।"

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ—

"ਕਿਉਂਜੋ ਪੰਜਾਬ ਵਿਧਾਨ ਸਭਾ ਦਾ ਵਿਚਾਰ ਹੈ ਕਿ ਰਾਜਾਂ ਲਈ ਸਰਕਾਰੀ ਕਰਜ਼ੇ ਅਤੇ ਉਸ ਨਾਲ ਸਬੰਧਤ ਸਾਰੇ ਮਾਮਲਿਆਂ ਅਤੇ ਉਸ ਨਾਲ ਜੁੜੇ ਅਤੇ ਪ੍ਰਸੰਗਕ ਸਾਰੇ ਮਾਮਲਿਆਂ ਨੂੰ ਨਿਯਮਿਤ ਕਰਨ ਲਈ ਸਾਰੇ ਭਾਰਤ ਵਿਚ ਇਕੋ ਜਿਹਾ ਕਾਨੂੰਨ ਹੋਣਾ ਚਾਹੀਦਾ ਹੈ;

ਅਤੇ ਕਿਉਂਜੋ, ਅਜਿਹੇ ਕਿਸੇ ਕਾਨੂੰਨ ਦਾ ਵਿਸ਼ਾ ਮੁੱਖ ਤੌਰ ਤੇ ਭਾਰਤ ਦੇ ਸੰਵਿਧਾਨ ਦੀ ਸੱਤਵੀਂ ਅਨੁਸੂਚੀ ਵਿਚ ਸੂਚੀ II ਵਿਚ ਇੰਦਰਾਜ਼ 43 ਵਿਚ ਵਰਣਿਤ ਮਾਮਲਿਆਂ ਨਾਲ ਸਬੰਧਤ ਹੈ;

ਅਤੇ ਕਿਉਂਜੋਂ, ਸਰਕਾਰੀ ਕਰਜ਼ੇ ਐਕਟ; 1944 ਦੋਹਾਂ, ਕੇਂਦਰੀ ਸਰਕਾਰ ਅਤੇ ਰਾਜ ਸਰਕਾਰਾਂ ਦੇ ਵਲੋਂ ਰਿਜ਼ਰਵ ਬੈਂਕ ਆਫ਼ ਇੰਡੀਆ ਦੁਆਰਾ ਮਾਰਕਿਟ ਕੀਤੇ ਜਾਣਯੋਗ ਕਰਜ਼ੇ ਪ੍ਰਾਪਤ ਕਰਨ ਲਈ ਲਾਗੂ ਹੁੰਦਾ ਹੈ;

ਅਤੇ ਕਿਉਂਜੋ, ਇਹ ਉਚਿਤ ਸਮਝਿਆ ਗਿਆ ਹੈ ਕਿ ਸਰਕਾਰੀ ਕਰਜ਼ੇ ਐਕਟ, 1944 (1944 ਦਾ ਕੇਂਦਰੀ ਐਕਟ 18) ਨੂੰ ਮਨਸੂਖ ਕੀਤਾ ਜਾਵੇ ਅਤੇ ਉਸਨੂੰ ਇਕ ਨਵੇਂ ਕਾਨੂੰਨ ਅਰਥਾਤ 'ਸਰਕਾਰੀ ਸਿਕਿਉਰਟੀਜ਼ ਐਕਟ" ਨਾਲ ਬਦਲਿਆ ਜਾਵੇ ਤਾਂ ਕਿ ਰਿਜ਼ਰਵ ਬੈਂਕ ਆਫ਼ ਇੰਡੀਆ ਨੂੰ ਸਰਕਾਰੀ ਸਿਕਿਉਰਟੀਜ਼ ਦੇ ਹੋਲਡਰਜ਼ ਨੂੰ ਕੁਸ਼ਲ ਅਤੇ ਬੇਹਤਰ ਸੇਵਾ ਮੁਹੱਈਆ ਕਰਨ ਦੇ ਯੋਗ ਬਣਾਇਆ ਜਾ ਸਕੇ;

ਹੁਣ, ਇਸ ਲਈ, ਭਾਰਤ ਦੇ ਸੰਵਿਧਾਨ ਦੇ ਅਨੁਛੇਦ 252 ਦੀ ਕਲਾਜ਼ (i) ਦੀ ਪੈਰਵੀ ਵਿਚ, ਇਹ ਸਦਨ ਸੰਕਲਪ ਕਰਦਾ ਹੈ ਕਿ ਸੰਸਦ ਨੂੰ ਇਹ ਸ਼ਕਤੀ ਸੌਂਪੀ ਜਾਵੇ ਕਿ ਉਹ ਸਰਕਾਰੀ ਸਿਕਿਉਰਟੀਜ਼ ਨਾਲ ਸਬੰਧਤ ਸਾਰੇ ਮਾਮਲਿਆਂ ਅਤੇ ਉਸ ਨਾਲ ਜੁੜੇ ਅਤੇ ਪ੍ਰਸੰਗਕ ਹੋਰ ਸਾਰੇ ਮਾਮਲਿਆਂ ਨੂੰ ਕਾਨੂੰਨ ਰਾਹੀਂ ਵਿਨਿਯਮਿਤ ਕਰੇ ।"

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

"ਕਿਉਂਜੋ ਪੰਜਾਬ ਵਿਧਾਨ ਸਭਾ ਦਾ ਵਿਚਾਰ ਹੈ ਕਿ ਰਾਜਾਂ ਲਈ ਸਰਕਾਰੀ ਕਰਜ਼ੇ ਅਤੇ ਉਸ ਨਾਲ ਸਬੰਧਤ ਸਾਰੇ ਮਾਮਲਿਆਂ ਅਤੇ ਉਸ ਨਾਲ ਜੁੜੇ ਅਤੇ ਪ੍ਰਸੰਗਕ ਸਾਰੇ ਮਾਮਲਿਆਂ ਨੂੰ ਨਿਯਮਿਤ ਕਰਨ ਲਈ ਸਾਰੇ ਭਾਰਤ ਵਿਚ ਇਕੋ ਜਿਹਾ ਕਾਨੂੰਨ ਹੋਣਾ ਚਾਹੀਦਾ ਹੈ;

[ਸ਼੍ਰੀ ਸਪੀਕਰ]

ਅਤੇ ਕਿਉਂਜੋ, ਅਜਿਹੇ ਕਿਸੇ ਕਾਨੂੰਨ ਦਾ ਵਿਸ਼ਾ ਮੁੱਖ ਤੌਰ ਤੇ ਭਾਰਤ ਦੇ ਸੰਵਿਧਾਨ ਦੀ ਸੱਤਵੀਂ ਅਨੁਸੂਚੀ ਵਿਚ ਸੂਚੀ II ਵਿਚ ਇੰਦਰਾਜ 43 ਵਿਚ ਵਰਣਿਤ ਮਾਮਲਿਆਂ ਨਾਲ ਸਬੰਧਤ ਹੈ;

ਅਤੇ ਕਿਉਂਜੋ, ਸਰਕਾਰੀ ਕਰਜ਼ੇ ਐਕਟ, 1944 ਦੋਹਾਂ, ਕੇਂਦਰੀ ਸਰਕਾਰ ਅਤੇ ਰਾਜ ਸਰਕਾਰਾਂ ਦੇ ਵਲੋਂ ਰਿਜ਼ਰਵ ਬੈਂਕ ਆਫ ਇੰਡੀਆ ਦੁਆਰਾ ਮਾਰਕਿਟ ਕੀਤੇ ਜਾਣਯੋਗ ਕਰਜ਼ੇ ਪ੍ਰਾਪਤ ਕਰਨ ਲਈ ਲਾਗੂ ਹੁੰਦਾ ਹੈ;

ਅਤੇ ਕਿਉਂਜੋ, ਇਹ ਉਚਿਤ ਸਮਝਿਆ ਗਿਆ ਹੈ ਕਿ ਸਰਕਾਰੀ ਕਰਜ਼ੇ ਐਕਟ, 1944 (1944 ਦਾ ਕੇਂਦਰੀ ਐਕਟ 18) ਨੂੰ ਮਨਸੂਖ ਕੀਤਾ ਜਾਵੇ ਅਤੇ ਉਸ ਨੂੰ ਇਕ ਨਵੇਂ ਕਾਨੂੰਨ ਅਰਥਾਤ "ਸਰਕਾਰੀ ਸਿਕਿਉਰਟੀਜ਼ ਐਕਟ" ਨਾਲ ਬਦਲਿਆ ਜਾਵੇ ਤਾਂ ਕਿ ਰਿਜ਼ਰਵ ਬੈਂਕ ਆਫ ਇੰਡੀਆ ਨੂੰ ਸਰਕਾਰੀ ਸਿਕਿਉਰਟੀਜ਼ ਦੇ ਹੋਲਡਰਜ਼ ਨੂੰ ਕੁਸ਼ਲ ਅਤੇ ਬੇਹਤਰ ਸੇਵਾ ਮੁਹੱਈਆ ਕਰਨ ਦੇ ਯੋਗ ਬਣਾਇਆ ਜਾ ਸਕੇ;

ਹੁਣ, ਇਸ ਲਈ, ਭਾਰਤ ਦੇ ਸੰਵਿਧਾਨ ਦੇ ਅਨੁਛੇਦ 252 ਦੀ ਕਲਾਜ਼ (i) ਦੀ ਪੈਰਵੀ ਵਿਚ, ਇਹ ਸਦਨ ਸੰਕਲਪ ਕਰਦਾ ਹੈ ਕਿ ਸੰਸਦ ਨੂੰ ਇਹ ਸ਼ਕਤੀ ਸੌਂਪੀ ਜਾਵੇ ਕਿ ਉਹ ਸਰਕਾਰੀ ਸਿਕਿਉਰਟੀਜ਼ ਨਾਲ ਸਬੰਧਤ ਸਾਰੇ ਮਾਮਲਿਆਂ ਅਤੇ ਉਸ ਨਾਲ ਜੁੜੇ ਅਤੇ ਪ੍ਰਸੰਗਕ ਹੋਰ ਸਾਰੇ ਮਾਮਲਿਆਂ ਨੂੰ ਕਾਨੂੰਨ ਰਾਹੀਂ ਵਿਨਿਯਮਿਤ ਕਰੇ।"

**ਪ੍ਰਸਤਾਵ ਸਰਬ-ਸੰਮਤੀ ਨਾਲ ਪ੍ਰਵਾਨ ਹੋਇਆ।**

## MOTION UNDER RULE 77 RE.SETTING UP A NEW CITY IN THE NAME OF ANANDGARH

**ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ** (ਡਾਕਟਰ ਉਪਿੰਦਰਜੀਤ ਕੌਰ) : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦੀ ਹਾਂ :-

"ਖਾਲਸੇ ਦੀ ਸਾਜਨਾ ਦੇ ਤ੍ਰੈ-ਸ਼ਤਾਬਦੀ ਸਮਾਰੋਹਾਂ ਦੇ ਅਵਸਰ ਤੇ ਪੰਜਾਬ ਸਰਕਾਰ ਨੇ ਕਈ ਉਤਸ਼ਾਹ ਪੂਰਣ ਪ੍ਰੋਗਰਾਮ/ਵਿਕਾਸ ਪ੍ਰਾਜੈਕਟ ਸ਼ੁਰੂ ਕਰਨ ਦਾ ਫੈਸਲਾ ਕੀਤਾ ਹੈ ਅਤੇ ਇਸ ਸ਼ੁਭ ਅਵਸਰ ਨੂੰ ਯਾਦਗਾਰੀ ਬਣਾਉਣ ਹਿੱਤ ਸਰਕਾਰ ਨੇ ਅਨੰਦਗੜ੍ਹ ਦੇ ਨਾਂ ਤੇ ਇਕ ਨਵਾਂ ਸ਼ਹਿਰ ਵਸਾਉਣ ਦਾ ਫੈਸਲਾ ਕੀਤਾ ਹੈ। ਇਸ ਲਈ, ਇਸ ਪ੍ਰਸਤਾਵ ਤੇ ਬਹਿਸ ਕੀਤੀ ਜਾਵੇ।"

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ—

"ਖਾਲਸੇ ਦੀ ਸਾਜਨਾ ਦੇ ਤ੍ਰੈ-ਸ਼ਤਾਬਦੀ ਸਮਾਰੋਹਾਂ ਦੇ ਅਵਸਰ ਤੇ ਪੰਜਾਬ ਸਰਕਾਰ ਨੇ ਕਈ ਉਤਸ਼ਾਹਪੂਰਣ ਪ੍ਰੋਗਰਾਮ/ਵਿਕਾਸ ਪ੍ਰਾਜੈਕਟ ਸ਼ੁਰੂ ਕਰਨ ਦਾ ਫੈਸਲਾ ਕੀਤਾ ਹੈ ਅਤੇ ਇਸ ਸ਼ੁਭ ਅਵਸਰ ਨੂੰ ਯਾਦਗਾਰੀ ਬਣਾਉਣ ਹਿੱਤ ਸਰਕਾਰ ਨੇ ਅਨੰਦਗੜ੍ਹ ਦੇ ਨਾਂ ਤੇ ਇਕ ਨਵਾਂ ਸ਼ਹਿਰ ਵਸਾਉਣ ਦਾ ਫੈਸਲਾ ਕੀਤਾ ਹੈ। ਇਸ ਲਈ, ਇਸ ਪ੍ਰਸਤਾਵ ਤੇ ਬਹਿਸ ਕੀਤੀ ਜਾਵੇ।"

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਆਪਣੇ ਕੋਲ ਡੇਢ ਘੰਟਾ ਹੈ । ਸਾਰਿਆਂ ਨੂੰ 5-5, 7-7 ਮਿੰਟ ਹੀ ਆਉਣੇ ਹਨ । ਇਸ ਕਰਕੇ ਜ਼ਰਾ ਹਿਸਾਬ ਨਾਲ ਗੱਲ ਕਰੀਏ ।

**ਚੌਧਰੀ ਜਗਜੀਤ ਸਿੰਘ** (ਕਰਤਾਰਪੁਰ, ਐਸ.ਸੀ.) : ਸਪੀਕਰ ਸਾਹਿਬ, ਅਨੰਦਪੁਰ ਸਾਹਿਬ 'ਵਿਚ ਜਦੋਂ ਖਾਲਸੇ ਦਾ 300 ਸਾਲਾ ਪ੍ਰਕਾਸ਼ ਪੁਰਬ ਮਨਾਇਆ ਗਿਆ ਸੀ, ਉਦੋਂ ਇਸ ਸਰਕਾਰ ਨੇ ਕਿਹਾ ਸੀ ਕਿ ਅਸੀਂ ਅਨੰਦਗੜ੍ਹ ਸ਼ਹਿਰ ਵਸਾਉਣਾ ਹੈ । ਸਪੀਕਰ ਸਾਹਿਬ, ਮੈਂ ਇਥੇ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਚੰਡੀਗੜ੍ਹ ਦੇ ਲਾਗੇ ਹੁਣ ਨਵੇਂ ਪ੍ਰਾਜੈਕਟ ਅਧੀਨ ਅਨੰਦਗੜ੍ਹ ਬਣਾਉਣਾ ਹੈ, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਕਹਿਣੀ ਔਰ ਕਥਨੀ ਵਿਚ ਬਹੁਤ ਵੱਡਾ ਫ਼ਰਕ ਹੈ ਕਿਉਂਕਿ ਜਦੋਂ ਸਾਡੇ ਵਲੋਂ ਨਵਾਂ ਚੰਡੀਗੜ੍ਹ ਬਣਾਉਣ ਦਾ ਪ੍ਰਸਤਾਵ ਸੀ ਤਾਂ ਉਸ ਵੇਲੇ ਇਹ ਸੱਤਾਧਾਰੀ ਪਾਰਟੀ ਔਰ ਅਕਾਲੀ ਦਲ ਦੇ ਚੀਫ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਬੜੇ ਜ਼ੋਰਦਾਰ ਸ਼ਬਦਾਂ ਵਿਚ ਉਸਦੇ ਨਾ ਬਣਾਉਣ ਦੀ ਬੜੀ ਪੈਰਵੀ ਕੀਤੀ ਤੇ ਬੜਾ ਰੌਲਾ ਪਾਇਆ ਸੀ । ਇਹ ਕਿਹਾ ਸੀ ਕਿ ਨਵਾਂ ਚੰਡੀਗੜ੍ਹ ਇਥੇ ਬਣਾਉਣ ਨਾਲ ਬੜੇ ਲੋਕ ਉਜੜ ਜਾਣਗੇ ਜਿਹੜੇ ਪਿੰਡ ਉਸ ਵਿੱਚ ਆ ਰਹੇ ਸੀ, ਜਿਨ੍ਹਾਂ ਦੀ ਜ਼ਮੀਨ ਉਸ ਲਈ ਚਾਹੀਦੀ ਸੀ, ਉਨ੍ਹਾਂ ਲੋਕਾਂ ਨੇ ਔਰ ਸਾਡੀ ਕਾਂਗਰਸ ਪਾਰਟੀ ਦੇ ਲੋਕਾਂ ਨੇ ਉਸ ਵੇਲੇ ਖਾਸ ਕਰਕੇ ਜਗਮੋਹਨ ਸਿੰਘ ਕੰਗ ਜੀ, ਜਿਨ੍ਹਾਂ ਦਾ ਉਸ ਵੇਲੇ ਹਲਕਾ ਸੀ, ਉਨ੍ਹਾਂ ਨੇ ਬੜੇ ਜ਼ੋਰਦਾਰ ਤਰੀਕੇ ਨਾਲ ਲੋਕਾਂ ਨਾਲ ਜਾ ਕੇ ਉਸ ਵੇਲੇ ਮੁੱਖ ਮੰਤਰੀ ਜੀ ਨੂੰ ਜੋ ਤਕਲੀਫਾਂ ਸਨ, ਉਹ ਦੱਸੀਆਂ ਔਰ ਅਸੀਂ ਉਨ੍ਹਾਂ ਦੇ ਕਹਿਣ ਤੇ ਉਸ ਵੇਲੇ ਇਹ ਨਵਾਂ ਚੰਡੀਗੜ੍ਹ ਬਣਾਉਣ ਦਾ ਜਿਹੜਾ ਪ੍ਰੋਗਰਾਮ ਸੀ, ਉਸਨੂੰ ਤਰਕ ਕਰ ਦਿੱਤਾ ਤਾਂ ਕਿ ਇਥੋਂ ਦੇ ਲੋਕਾਂ ਨੂੰ ਉਜਾੜਿਆ ਨਾ ਜਾਵੇ । ਲੋਕਾਂ ਦੀਆਂ ਜ਼ਮੀਨਾਂ ਐਕੁਆਇਰ ਨਾ ਕੀਤੀਆਂ ਜਾਣ ਔਰ ਇਸ ਦੇ ਨਾਲ ਹੀ ਜਿਹੜੇ ਬਹੁਤ ਵੱਡੀ ਗਿਣਤੀ ਵਿੱਚ ਲੋਕ ਉਥੇ ਵਸਦੇ ਹਨ, ਉਨ੍ਹਾਂ ਦੀਆਂ ਤਕਲੀਫਾਂ ਦੇ ਸਾਹਮਣੇ ਇਹ ਨਵਾਂ ਚੰਡੀਗੜ੍ਹ ਨਾ ਵਸਾਇਆ ਜਾਵੇ । ਸਪੀਕਰ ਸਾਹਿਬ, ਇਹ ਇਕ ਉਸ ਵੇਲੇ ਤਾਂ ਇਸ ਗੱਲ ਹੀ ਮੁਖਾਲਫਤ ਕਰਦੇ ਸੀ ਔਰ ਹੁਣ ਪੁੱਡਾ ਨੇ ਸੈਕਸ਼ਨ-4 ਅਧੀਨ ਜ਼ਮੀਨ ਐਕੁਆਇਰ ਕਰਨ ਦਾ ਨੋਟੀਫਿਕੇਸ਼ਨ ਵੀ ਕਰ ਦਿੱਤਾ ਹੈ । ਮੈਂ ਇਥੇ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਥੇ ਡੇਢ ਲੱਖ ਦੇ ਕਰੀਬ ਲੋਕ ਉਜੜਨਗੇ ਤੇ 28 ਪਿੰਡ ਹਨ, ਜੋ ਪੂਰੀ ਤਰ੍ਹਾਂ ਉਜੜ ਜਾਣਗੇ ਜਾਂ ਉਨ੍ਹਾਂ ਦੀਆਂ ਜ਼ਮੀਨਾਂ ਖੋਹੀਆਂ ਜਾਣਗੀਆਂ । ਫ਼ਿਰ, ਸਪੀਕਰ ਸਾਹਿਬ, ਇਨ੍ਹਾਂ ਪਿੰਡਾਂ ਵਿੱਚ ਬੜੇ ਵੱਡੇ ਵੱਡੇ ਆਦਮੀਆਂ ਨੇ, ਤਕੜੇ-ਤਕੜੇ ਬੰਦਿਆਂ ਨੇ ਉਥੇ ਜ਼ਮੀਨਾਂ ਖਰੀਦੀਆਂ ਹੋਈਆਂ ਹਨ ਅਤੇ ਉਹ ਸਰਕਾਰ ਤੇ ਹਾਵੀ ਹਨ । ਹੁਣ ਉਹ ਸਰਕਾਰ ਤੇ ਜ਼ੋਰ ਦੇ ਰਹੇ ਹਨ ਕਿ ਇਥੇ ਅਨੰਦਗੜ੍ਹ ਬਣਾਇਆ ਜਾਵੇ ਤਾਂ ਕਿ ਜਿਹੜੀ ਥੋੜ੍ਹੀ ਜਿਹੀ ਕੀਮਤ ਦੇ ਕੇ ਉਨ੍ਹਾਂ ਨੇ ਜ਼ਮੀਨ ਖਰੀਦੀ ਹੈ ਉਹ ਅਨੰਦਗੜ੍ਹ ਵਿਚ ਆ ਜਾਵੇ ਅਤੇ ਉਸ ਲਈ ਫੇਰ ਵੱਡੀ ਕੀਮਤ ਵਸੂਲ ਕੀਤੀ ਜਾਵੇ । ਬੜੀਆਂ ਰਕਮਾਂ ਉਥੋਂ ਮਿਲਣਗੀਆਂ ਅਤੇ ਨਾਲ ਦੀ ਨਾਲ ਉਥੇ ਇਨ੍ਹਾਂ ਨੂੰ ਪਲਾਟ ਵੀ ਮਿਲਣਗੇ ਤੇ ਇਹ ਉਥੇ ਕੋਠੀਆਂ ਵੀ ਬਣਾ ਲੈਣਗੇ । ਸਪੀਕਰ ਸਾਹਿਬ, ਪੰਜਾਬ ਦੀ ਸਰਕਾਰ ਅਨੰਦਗੜ੍ਹ ਬਣਾ ਕੇ ਲੋਕਾਂ ਨਾਲ ਬਹੁਤ ਵੱਡਾ ਧਰੋਹ ਕਰ ਰਹੀ ਹੈ । ਜੇ ਇਹ ਅਨੰਦਗੜ੍ਹ ਬਣਾਉਣਾ ਹੀ ਚਾਹੁੰਦੇ

[ਚੌਧਰੀ ਜਗਜੀਤ ਸਿੰਘ]

ਹਨ ਤਾਂ ਜਿੱਥੇ ਅਨੰਦਪੁਰ ਸਾਹਿਬ ਹੈ, ਉਥੇ ਹੀ ਬਣਾਉਣ । ਚੰਡੀਗੜ੍ਹ ਤਾਂ ਸਾਡਾ ਪਹਿਲਾਂ ਹੀ ਬੜਾ ਸੁੰਦਰ ਔਰ ਬੜਾ ਵੱਡਾ ਸ਼ਹਿਰ ਹੈ । ਮੈਂ ਤਾਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਕੋਈ ਨਵਾਂ ਸ਼ਹਿਰ ਬਣਾਉਣ ਦੀ ਲੋੜ ਉਦੋਂ ਪੈਂਦੀ ਹੈ ਜਦੋਂ ਕਿਸੇ ਸ਼ਹਿਰ ਤੇ ਬਹੁਤ ਦਬਾਓ ਹੋਵੇ, ਮਕਾਨ ਨਾ ਮਿਲਦੇ ਹੋਣ ਤੇ ਉਨ੍ਹਾਂ ਦੀ ਕਮੀ ਹੋ ਜਾਵੇ ਅਤੇ ਉਸ ਸ਼ਹਿਰ ਵਿੱਚ ਇਕ ਜਗ੍ਹਾ ਤੋਂ ਦੂਜੀ ਜਗ੍ਹਾ ਜਾਣ ਲਈ ਡੇਢ-ਦੋ ਘੰਟੇ ਲਗਦੇ ਹੋਣ । ਨਵਾਂ ਸ਼ਹਿਰ ਉਦੋਂ ਬਣਾਇਆ ਜਾਂਦਾ ਹੈ ਜਦੋਂ ਵੱਡੇ ਸ਼ਹਿਰ ਦੇ ਭਾਰ ਨੂੰ ਹਲਕਾ ਕੀਤਾ ਜਾਣਾ ਹੋਵੇ । ਮੈਂ ਇਹ ਗੱਲ ਫਿਰ ਕਹਿਣਾ ਚਾਹੁੰਦਾ ਹਾਂ ਕਿ 300 ਸਾਲਾ ਅਵਸਰ ਤੇ ਜੇ ਕਿਤੇ ਇਨ੍ਹਾਂ ਨੇ ਸ਼ਹਿਰ ਬਣਾਉਣਾ ਹੈ ਤਾਂ ਅਨੰਦਪੁਰ ਸਾਹਿਬ ਵਿਖੇ ਬਣਾ ਲੈਣ । ਉਥੇ ਲੋਕਾਂ ਦੇ ਧਾਰਮਿਕ ਜਜ਼ਬਾਤ ਵੀ ਜੁੜੇ ਹੋਏ ਹਨ ਅਤੇ ਉਥੇ ਡਿਵੈਲਪਮੈਂਟ ਵੀ ਚੰਗੀ ਹੋ ਜਾਵੇਗੀ । ਇਹ ਜਿਹੜਾ ਉਜਾੜਾ ਇਥੇ ਕਰਨਾ ਚਾਹੁੰਦੇ ਹਨ, ਇਹ ਬਿਲਕੁਲ ਨਾਮੁਨਾਸਿਬ ਹੈ । ਇਹ ਲੋਕਾਂ ਨਾਲ ਧੱਕਾ ਕਰਨਾ ਚਾਹੁੰਦੇ ਹਨ । ਸਪੀਕਰ ਸਾਹਿਬ, ਮੈਂ ਇਥੇ ਵੀ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਜਿਹੜੇ ਬਾਕੀ ਸ਼ਹਿਰ ਹਨ ਜਿਵੇਂ ਇਹ ਜਲੰਧਰ ਅੰਮ੍ਰਿਤਸਰ ਜਾਂ ਲੁਧਿਆਣਾ ਉਥੇ ਸਲੱਮਜ਼ ਹੀ ਸਲੱਮਜ਼ ਹਨ । ਉਨ੍ਹਾਂ ਸ਼ਹਿਰਾਂ ਵਿੱਚ ਵਾਟਰ ਸਪਲਾਈ ਦਾ ਇੰਤਜ਼ਾਮ ਬਹੁਤ ਘੱਟ ਹੈ । ਉਥੇ ਡਿਵੈਲਪਮੈਂਟ ਬਹੁਤ ਘੱਟ ਹੋ ਰਹੀ ਹੈ । ਉਥੇ ਕੋਈ ਵਾਟਰ ਸਪਲਾਈ ਨਹੀਂ ਹੈ । ਕੋਈ ਸੀਵਰੇਜ ਨਹੀਂ ਹੈ । ਇਹ ਉਨ੍ਹਾਂ ਸ਼ਹਿਰਾਂ ਵੱਲ ਧਿਆਨ ਨਹੀਂ ਦੇ ਰਹੇ ਕਿਉਂਕਿ ਪੰਜਾਬ ਦਾ ਪਿਛਲੇ ਸਾਲ ਦਿਵਾਲਾ ਨਿਕਲ ਚੁੱਕਿਆ ਹੈ । ਸਰਕਾਰ ਕੋਲ ਪੈਸਾ ਨਹੀਂ ਹੈ । ਇਥੇ ਫ਼ਾਈਨਾਂਸ਼ਲ ਕਰੰਚ ਚੱਲ ਰਿਹਾ ਹੈ । ਇਹ ਦੂਜੇ ਸ਼ਹਿਰਾਂ ਦੀ ਤਾਂ ਕੋਈ ਡਿਵੈਲਪਮੈਂਟ ਕਰ ਨਹੀਂ ਸਕੇ । ਦੂਜੇ ਸ਼ਹਿਰਾਂ ਵਾਸਤੇ ਇਨ੍ਹਾਂ ਨੇ ਕੋਈ ਢੁਕਵਾਂ ਫੰਡ ਨਹੀਂ ਰੱਖਿਆ । ਸਰਕਾਰ ਨੂੰ 500 ਕਰੋੜ ਰੁਪਏ ਦਾ ਮੈਮੋਰੰਡਮ ਦਿੱਤਾ ਗਿਆ ਸੀ ਕਿ 500 ਕਰੋੜ ਰੁਪਿਆ ਸਾਨੂੰ ਪੁਰਾਣੇ ਸ਼ਹਿਰਾਂ ਦੀ ਤਰੱਕੀ ਵਾਸਤੇ ਚਾਹੀਦਾ ਹੈ ਲੇਕਿਨ ਇਨ੍ਹਾਂ ਨੇ ਉਨ੍ਹਾਂ ਸ਼ਹਿਰਾਂ ਦੀ ਤਰੱਕੀ ਵਾਸਤੇ ਸਿਰਫ 49 ਕਰੋੜ ਰੁਪਿਆ ਹੀ ਰੱਖਿਆ ਹੈ ਅਤੇ ਉਹ ਵੀ ਪਤਾ ਨਹੀਂ ਆਵੇਗਾ ਵੀ ਜਾਂ ਨਹੀਂ ਕਿਉਂਕਿ ਪੰਜਾਬ ਸਰਕਾਰ ਤਾਂ ਪਹਿਲਾਂ ਹੀ ਕਰਜ਼ਾਈ ਹੈ । ਹੁਣੇ ਹੀ ਬਿਜਲੀ ਬੋਰਡ ਦੀ ਕਰਜ਼ਾ ਲੈਣ ਦੀ ਹੱਦ ਇਕ ਹਜ਼ਾਰ ਕਰੋੜ ਰੁਪਿਆ ਵਧਾਈ ਗਈ ਹੈ । 2400 ਕਰੋੜ ਰੁਪਿਆ ਤਾ ਸਰਕਾਰ ਦੇ ਜ਼ਿੰਮੇਂ ਪਹਿਲਾ ਹੀ ਹੈ । 2700 ਕਰੋੜ ਰੁਪਏ ਦੀ ਪਲੈਨ ਹੋਵੇ ਅਤੇ 2600 ਕਰੋੜ ਰੁਪਏ ਦਾ ਸੂਦ ਸਾਨੂੰ ਦੇਣਾ ਪਵੇ, ਇਹ ਕਿੰਨੀ ਮਾੜੀ ਹਾਲਤ ਹੈ । ਇਹ ਨਵਾਂ ਸ਼ਹਿਰ ਬਣਾਉਣ ਦੀ ਗੱਲ ਕਰਦੇ ਹਨ ਜਦ ਕਿ ਸਰਕਾਰ ਦੇ ਪੱਲੇ ਤਾਂ ਕੁਝ ਵੀ ਨਹੀਂ ਹੈ । ਇਹ ਸ਼ਹਿਰ ਬਣਾ ਕੇ ਸਰਕਾਰ ਬਹੁਤ ਵੱਡਾ ਘਪਲਾ ਕਰਨਾ ਚਾਹੁੰਦੀ ਹੈ । ਅਨੰਦਗੜ੍ਹ ਬਣਾਉਣ ਵਾਸਤੇ ਪ੍ਰਾਈਵੇਟ ਪਾਰਟੀਆਂ ਅਤੇ ਬੜੀਆਂ ਵੱਡੀਆਂ ਵੱਡੀਆਂ ਕੰਪਨੀਆਂ ਦੇਸ਼ ਅਤੇ ਵਿਦੇਸ਼ ਤੋਂ ਇਹ ਇਥੇ ਲਿਆਉਣਗੇ ਅਤੇ ਉਨ੍ਹਾਂ ਕੰਪਨੀਆਂ ਨਾਲ, ਜੋ ਕਿ ਮਹਾਂਰਥੀ ਕੰਪਨੀਆਂ ਹਨ ਅਤੇ ਜਿਨ੍ਹਾਂ ਦੇ ਹੱਥ ਵਿੱਚ ਸਰਕਾਰ ਦੀ ਵਾਂਗਡੋਰ ਹੈ, ਉਨ੍ਹਾਂ ਨਾਲ ਵੱਡੇ ਵੱਡੇ ਸੌਦੇ ਹੋਣਗੇ, ਅਰਬਾਂ ਰੁਪਏ ਦੇ ਸਕੈਂਡਲ ਇਥੇ ਹੋਣਗੇ ਅਤੇ ਉਨ੍ਹਾਂ ਅਰਬਾਂ ਰੁਪਿਆਂ ਨੂੰ ਗਰੀਬ ਲੋਕਾਂ ਦੇ ਸਿਰ ਤੇ ਲੁੱਟ-ਮਾਰ ਕਰਕੇ ਖਾਧਾ ਜਾਵੇਗਾ । ਉਨ੍ਹਾਂ ਗਰੀਬ ਲੋਕਾਂ ਦੇ ਸਿਰ ਤੇ ਜਿਹੜੇ

ਬੜੀ ਮੁਸ਼ਕਲ ਨਾਲ ਆਪਣੀ ਰੋਜ਼ੀ ਕਮਾਉਂਦੇ ਹਨ, ਜਿਨ੍ਹਾਂ ਦੇ ਛੋਟੇ ਛੋਟੇ ਘਰ ਹਨ ਅਤੇ ਜਿਹੜੇ ਬੜੇ ਮਾੜੇ ਤਰੀਕੇ ਨਾਲ ਆਪਣਾ ਗੁਜ਼ਾਰਾ ਕਰਦੇ ਹਨ, ਉਨ੍ਹਾਂ ਦੇ ਘਰ ਤੋੜ ਕੇ ਅਤੇ ਉਨ੍ਹਾਂ ਦੀਆਂ ਜ਼ਮੀਨਾਂ ਖੋਹ ਕੇ ਜੋ ਇਹ ਸ਼ਹਿਰ ਬਣਾਇਆ ਗਿਆ ਤਾਂ ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਲੋਕਾਂ ਨਾਲ ਬੜਾ ਵੱਡਾ ਧਰੋਹ ਹੋਵੇਗਾ। ਜਿਸ ਦਿਨ ਤੋਂ ਇਨ੍ਹਾਂ ਨੇ ਇਹ ਸ਼ਹਿਰ ਵਸਾਉਣ ਦਾ ਐਲਾਨ ਕੀਤਾ ਹੈ, ਉਸ ਦਿਨ ਤੋਂ ਮਟਕਾ ਚੌਂਕ ਅਨੇਕਾਂ ਰੈਲੀਆਂ ਹੋਈਆਂ ਅਤੇ ਅਨੇਕਾਂ ਲੋਕ ਰੋਜ਼ ਉਥੇ ਜਾਂਦੇ ਰਹੇ। ਉਹ ਉਥੇ ਜਾ ਕੇ ਨਾਹਰੇ ਲਗਾਉਂਦੇ ਰਹੇ, ਪੁਤਲੇ ਸਾੜਦੇ ਰਹੇ ਅਤੇ ਇਨ੍ਹਾਂ ਦਾ ਸਿਆਪਾ ਕਰਦੇ ਰਹੇ। ਇਹ ਪੰਜਾਬ ਦੇ ਲੋਕਾਂ ਨਾਲ ਬਹੁਤ ਵੱਡਾ ਧਰੋਹ ਕਰ ਰਹੇ ਹਨ। ਇਸ ਲਈ ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਅਨੰਦਗੜ੍ਹ ਸ਼ਹਿਰ ਨਹੀਂ ਵਸਾਉਣਾ ਚਾਹੀਦਾ। ਬਾਦਲ ਸਾਹਿਬ ਦੀ ਹਰਿਆਣੇ ਦੇ ਮੁੱਖ ਮੰਤਰੀ ਚੌਟਾਲਾ ਸਾਹਿਬ ਦੇ ਪਰਿਵਾਰ ਨਾਲ ਬੜੀ ਦੋਸਤੀ ਹੈ। ਸਾਨੂੰ ਸ਼ੱਕ ਹੈ ਕਿ ਜੇ ਅਨੰਦਗੜ੍ਹ ਸ਼ਹਿਰ ਬਣਾਇਆ ਗਿਆ ਤਾਂ ਇਸ ਦੇ ਪਿੱਛੇ ਪਤਾ ਨਹੀਂ ਕਿਹੜੀ ਚੀਜ਼ ਛਿਪੀ ਹੋਵੇਗੀ ਅਤੇ ਜਿਹੜਾ ਸਾਡਾ ਚੰਡੀਗੜ੍ਹ ਤੇ ਕਲੇਮ ਹੈ, ਕਿਤੇ ਉਹ ਤਾਂ ਕਮਜ਼ੋਰ ਨਹੀਂ ਹੋ ਜਾਵੇਗਾ? ਚੰਡੀਗੜ੍ਹ ਇਕ ਸ਼ਾਨਦਾਰ ਸ਼ਹਿਰ ਹੈ। ਜਦੋਂ ਤਾਂ ਇਹ ਭਰਾ ਸੱਤਾ ਤੋਂ ਬਾਹਰ ਹੁੰਦੇ ਹਨ ਜਾਂ ਸੱਤਾ ਵਿੱਚ ਨਹੀਂ ਹੁੰਦੇ ਹਨ ਤਾਂ ਉਦੋਂ ਇਹ ਮੋਰਚੇ ਲਗਾਉਂਦੇ ਹਨ ਅਤੇ ਚੰਡੀਗੜ੍ਹ ਦੀ ਗੱਲ ਕਰਦੇ ਹਨ ਲੇਕਿਨ ਜਦੋਂ ਇਹ ਸੱਤਾ ਵਿੱਚ ਹੁੰਦੇ ਹਨ ਤਾਂ ਫਿਰ ਚੰਡੀਗੜ੍ਹ ਦੀ ਕੋਈ ਗੱਲ ਹੀ ਨਹੀਂ ਕਰਦੇ। ਇਨ੍ਹਾਂ ਦੀ ਭਾਈਵਾਲੀ ਵਾਲੀ ਸਰਕਾਰ ਇਥੇ ਵੀ ਹੈ ਅਤੇ ਸੈਂਟਰ ਵਿਚ ਵੀ ਹੈ ਪਰ ਇਹ ਚੰਡੀਗੜ੍ਹ ਨਹੀਂ ਲੈ ਸਕੇ। ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਇਹ ਚੰਡੀਗੜ੍ਹ ਬੜਾ ਸੁੰਦਰ ਸ਼ਹਿਰ ਹੈ ਅਤੇ ਜੇ ਖ਼ਰਚਾ ਕਰਨਾ ਹੀ ਹੈ......।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਇਹ ਬੜੇ ਸਿਆਣੇ ਸੱਜਣ ਹਨ ਅਤੇ ਮੇਰਾ ਇਨ੍ਹਾਂ ਨਾਲ ਬੜਾ ਪਿਆਰ ਹੈ। ਇਨ੍ਹਾਂ ਨੇ ਚੰਡੀਗੜ੍ਹ ਦੀ ਗੱਲ ਕੀਤੀ ਹੈ। ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਚੰਡੀਗੜ੍ਹ ਪੰਜਾਬ ਤੋਂ ਬਾਹਰ ਕਿਸ ਨੇ ਰੱਖਿਆ? ਅਸੀਂ ਤਾਂ ਇਸ ਦੇ ਵਾਸਤੇ ਬੜੀਆਂ ਜੇਲ੍ਹਾਂ ਕੱਟੀਆਂ ਹਨ। ਇਹ ਮਿਹਰਬਾਨੀ ਤਾਂ ਇਨ੍ਹਾਂ ਦੀ ਹੈ। ਦੂਸਰਾ, ਇਨ੍ਹਾਂ ਨੇ ਕਿਹਾ ਹੈ ਕਿ 2400 ਕਰੋੜ ਰੁਪਿਆ ਲੋਨ ਹੈ ਜਿਸ ਦਾ ਅਸੀਂ 2600 ਕਰੋੜ ਰੁਪਿਆ ਸਾਲ ਦਾ ਵਿਆਜ ਦਿੰਦੇ ਹਾਂ। ਮੈਂ ਆਪੋਜ਼ੀਸ਼ਨ ਦੇ ਲੀਡਰ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ 2600 ਕਰੋੜ ਰੁਪਿਆ ਵਿਆਜ ਅਸੀਂ ਦਿੰਦੇ ਹਾਂ, ਇਹ ਲੋਨ ਕਿਸ ਨੇ ਲਿਆ ਸੀ? ਅਸੀਂ ਤਾਂ ਸਗੋਂ 8500 ਕਰੋੜ ਰੁਪਿਆ ਮੁਆਫ਼ ਕਰਵਾਇਆ ਹੈ।

*5.50 ਵਜੇ ਸ਼ਾਮ

(*ਇਸ ਸਮੇਂ ਪ੍ਰੋਫੈਸਰ ਜਗੀਰ ਸਿੰਘ ਭੁੱਲਰ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਚੌਧਰੀ ਜਗਜੀਤ ਸਿੰਘ** : ਜਥੇਦਾਰ ਸਾਹਿਬ ਚੰਡੀਗੜ੍ਹ ਦੀ ਗੱਲ ਕਰਦੇ ਹਨ। ਉਨ੍ਹਾਂ ਨੂੰ ਮੈਂ ਦੱਸਦਾ ਹਾਂ ਕਿ ਇੰਨਾ ਵੱਡਾ ਸਾਡਾ ਪੰਜਾਬ ਸੀ। ਇਸ ਦਾ ਆਕਾਰ

[ਚੌਧਰੀ ਜਗਜੀਤ ਸਿੰਘ]

ਬਹੁਤ ਵੱਡਾ ਸੀ। ਇਹ ਜਿਹੜਾ ਵਸਦਾ ਰਸਦਾ ਪੰਜਾਬ ਸੀ, ਜਿਹੜਾ ਹਰਿਆ ਭਰਿਆ ਪੰਜਾਬ ਸੀ, ਇਨ੍ਹਾਂ ਨੇ ਇਸ ਪੰਜਾਬ ਨੂੰ ਇੱਕ ਕੁੱਜੇ ਵਿੱਚ ਬੰਦ ਕਰ ਦਿੱਤਾ। ਇਨ੍ਹਾਂ ਨੇ ਹੀ ਸਾਡੇ ਵਿੱਚੋਂ ਦੂਸਰੇ ਸੂਬਿਆਂ ਨੂੰ ਕੱਢਿਆ ਔਰ ਇਹੀ ਇਸ ਨੂੰ ਛੋਟਾ ਕਰਨ ਵਾਲੇ ਹਨ। ਇਹ ਸਾਰਾ ਇਨ੍ਹਾਂ ਦੇ ਸੌੜੇਪਨ ਦਾ ਨਤੀਜਾ ਹੈ ਕਿ ਸਾਡੇ ਸੂਬੇ ਦਾ ਆਕਾਰ ਛੋਟਾ ਹੋਇਆ ਹੈ ਔਰ ਸਾਨੂੰ ਜਿਹੜੇ ਅੱਜ ਆਰਥਿਕ ਸੰਕਟ ਆ ਰਹੇ ਹਨ ਔਰ ਜੋ ਸਾਨੂੰ ਅੱਜ ਆਮਦਨ ਦੀ ਕਮੀ ਆ ਰਹੀ ਹੈ, ਇਹ ਇਨ੍ਹਾਂ ਭਰਾਵਾਂ ਦੀ ਕਿਰਪਾ ਹੀ ਹੈ ਕਿਉਂਕਿ ਇਨ੍ਹਾਂ ਨੇ ਕਦੇ ਇੰਨਾ ਸੋਚਿਆ ਹੀ ਨਹੀਂ ਸੀ ਕਿ ਜੇ ਸਾਡਾ ਇਹ ਸੂਬਾ ਛੋਟਾ ਬਣ ਗਿਆ ਤਾਂ ਅਸੀਂ ਇਸ ਵਾਸਤੇ ਚੰਗੇ ਸਾਧਨ ਕਿੱਥੋਂ ਜੁਟਾਵਾਂਗੇ। ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਸਰਕਾਰ ਦੇ ਇਹ ਦਿੱਲੀ ਵਿੱਚ ਭਾਈਵਾਲ ਹਨ, ਜੇ ਅੱਜ ਇਨ੍ਹਾਂ ਨੂੰ ਇੰਨੀ ਹਮਦਰਦੀ ਹੈ ਤਾਂ ਇਹ ਉਸ ਕੋਲੋਂ ਚੰਡੀਗੜ੍ਹ ਪੰਜਾਬ ਨੂੰ ਦਿਵਾਉਣ। ਇਸ ਵਾਸਤੇ ਸਾਡੀ ਪਾਰਟੀ ਪਹਿਲਾਂ ਵੀ ਤਕੜੀ ਹੋ ਕੇ ਕਹਿ ਚੁੱਕੀ ਹੈ ਕਿ ਚੰਡੀਗੜ੍ਹ ਦੇ ਮਸਲੇ ਤੇ ਅਸੀਂ ਸਾਰੇ ਇਕੱਠੇ ਹਾਂ। ਇਹ ਚੰਡੀਗੜ੍ਹ ਬਾਰੇ ਉਥੋਂ ਫੈਸਲਾ ਕਰਵਾ ਕੇ ਲਿਆਉਣ। ਹੁਣ ਹੋਰ ਕਰਜ਼ਾ ਲੈ ਕੇ ਇਹ ਅਨੰਦਗੜ੍ਹ ਤੇ ਖਰਚਾ ਕਰਨਾ ਚਾਹੁੰਦੇ ਹਨ, ਇਹ ਚੰਡੀਗੜ੍ਹ ਨੂੰ ਹੀ ਹੋਰ ਵਧੀਆ ਬਣਾ ਲੈਣ ਔਰ ਜਿਹੜੀਆਂ ਇਥੇ ਫੈਸਿਲਟੀਜ਼ ਨਹੀਂ ਹਨ, ਉਹ ਪ੍ਰੋਵਾਈਡ ਕਰਕੇ ਇਸ ਨੂੰ ਹੋਰ ਅੱਛਾ ਬਣਾ ਲੈਣ। ਇਸ ਨਾਲ ਹੀ ਜਿਹੜਾ ਸਾਹਿਬਜ਼ਾਦਾ ਅਜੀਤ ਸਿੰਘ ਨਗਰ (ਮੁਹਾਲੀ) ਹੈ ਜਿਹੜਾ ਕਿ ਸਾਹਿਬਜ਼ਾਦਾ ਸਾਹਿਬ ਜੀ ਦੇ ਨਾਂ ਤੇ ਵਸਾਇਆ ਗਿਆ ਹੈ, ਅਗਰ ਚੰਡੀਗੜ੍ਹ ਤੋਂ ਵਸੋਂ ਦਾ ਭਾਰ ਹਲਕਾ ਕਰਨ ਵਾਲੀ ਕੋਈ ਗੱਲ ਹੈ ਤਾਂ ਉਸ ਤੇ ਜਿੰਨਾ ਮਰਜੀ ਪੈਸਾ ਕਰਜ਼ੇ ਦੇ ਰੂਪ ਵਿੱਚ ਲੈ ਕੇ ਖਰਚ ਕਰ ਲੈਣ। ਜਿਸ ਤਰ੍ਹਾਂ ਇਹ ਪਹਿਲਾਂ ਹੋਰ ਕਰਜ਼ੇ ਲੈਂਦੇ ਹਨ, ਉਸੇ ਤਰ੍ਹਾਂ ਹੀ ਇਸ ਵਾਸਤੇ ਵੀ ਕਰਜ਼ਾ ਲੈ ਲੈਣ ਔਰ ਉਥੇ ਜਿਹੜੀਆਂ ਹੋਰ ਅੱਛੀਆਂ ਅੱਛੀਆਂ ਸਹੂਲਤਾਂ ਨਹੀਂ ਹਨ, ਉਹ ਸੁੱਖ ਸੁਵਿਧਾਵਾਂ ਦੇ ਕੇ ਉਸ ਨੂੰ ਹੋਰ ਬਿਹਤਰ ਬਣਾਇਆ ਜਾ ਸਕਦਾ ਹੈ। ਇਹ ਇਸੇ ਸ਼ਹਿਰ ਨੂੰ ਹੀ ਹੋਰ ਚੰਗਾ ਬਣਾ ਲੈਣ ਤਾਂ ਕਿ ਚੰਡੀਗੜ੍ਹ ਤੇ ਵਸੋਂ ਦਾ ਭਾਰ ਹਲਕਾ ਹੋ ਜਾਵੇ। ਇਹ ਪੰਜਾਬ ਨਾਲ ਜੁੜਵਾਂ ਸ਼ਹਿਰ ਹੈ। ਇਸ ਕਰਕੇ ਇਹ ਛੇਤੀ ਅੱਛੀਆਂ ਸਹੂਲਤਾਂ ਵਾਲਾ ਸ਼ਹਿਰ ਬਣ ਸਕਦਾ ਹੈ। ਲੇਕਿਨ ਇਹ ਜਿਹੜਾ ਅਨੰਦਗੜ੍ਹ ਬਨਾਉਣ ਵਾਲੀ ਗੱਲ ਹੈ, ਮੈਂ ਆਪਣੀ ਪਾਰਟੀ ਵੱਲੋਂ ਇਸ ਦਾ ਸਖਤ ਵਿਰੋਧ ਕਰਦਾ ਹਾਂ ....

**ਸ੍ਰੀ ਸਭਾਪਤੀ** : ਬੱਸ ਜੀ, ਹੁਣ ਤੁਸੀਂ ਵਾਈਂਡ-ਅੱਪ ਕਰੋ ਜੀ।

**ਚੌਧਰੀ ਜਗਜੀਤ ਸਿੰਘ** : ਮੈਂ, ਚੇਅਰਮੈਨ ਸਾਹਿਬ, ਪੁਰਜ਼ੋਰ ਸ਼ਬਦਾਂ ਦੇ ਨਾਲ ਇਸ ਦੀ ਮੁਖਾਲਫਤ ਕਰਦਾ ਹਾਂ। ਜੇ ਆਨੰਦਗੜ੍ਹ ਬਣੇਗਾ ਤਾਂ ਇਸ ਦਾ ਮਤਲਬ ਹੋਵੇਗਾ ਕਿ ਇਹ ਪੰਜਾਬ ਦੇ ਗਰੀਬ ਲੋਕਾਂ ਨਾਲ ਧ੍ਰੋਹ ਕਰਨਗੇ, ਇਸ ਨਾਲ ਕੁਰੱਪਸ਼ਨ ਵੀ ਬਹੁਤ ਜ਼ਿਆਦਾ ਹੋਏਗੀ ਔਰ ਅਰਬਾਂ ਰੁਪਏ ਇਸ ਪ੍ਰਾਜੈਕਟ ਵਿੱਚੋਂ ਖਾਧੇ ਜਾਣਗੇ। ਇੰਨਾ ਕਹਿੰਦਾ ਹੋਇਆ, ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਔਰ ਅੰਤ ਵਿੱਚ ਫਿਰ ਅਨੰਦਗੜ੍ਹ ਬਨਾਉਣ ਦੀ ਪੁਰਜ਼ੋਰ ਮੁਖਾਲਫਤ ਕਰਦਾ ਹਾਂ। ਧੰਨਵਾਦ।

**ਸ੍ਰੀ ਸਭਾਪਤੀ :** ਸ੍ਰੀ ਅਰੁਣੇਸ਼ ਕੁਮਾਰ ਜੀ, ਤੁਸੀਂ ਬੋਲੋ ਜੀ।

**ਸ੍ਰੀ ਸੱਤਿਆ ਪਾਲ ਸੈਣੀ :** ਚੇਅਰਮੈਨ ਸਾਹਿਬ, ਮੈਂ ਇੱਕ ਬੇਨਤੀ ਕਰ ਰਿਹਾ ਹਾਂ ਕਿ ਇਹ ਇੱਕ ਵਿਵਾਦ ਦਾ ਵਿਸ਼ਾ ਹੈ। ਮਾਨਯੋਗ ਆਪੋਜ਼ੀਸ਼ਨ ਪਾਰਟੀ ਦੇ ਲੀਡਰ ਨੇ ਦੇਸ਼ ਦੇ ਵਿਭਾਜਨ ਦੀ ਗੱਲ ਕੀਤੀ ਹੈ। ਕਾਂਗਰਸ ਦੇ ਮੇਰੇ ਇਨ੍ਹਾਂ ਵੀਰਾਂ ਨੂੰ ਇਹ ਵਿਸ਼ਾ ਛੇੜਨਾ ਨਹੀਂ ਚਾਹੀਦਾ ਸੀ। ਜੇ ਭਾਈ ਭਾਈ ਦੀ ਵੰਡ ਹੁੰਦੀ ਹੈ ਤਾਂ ਚੀਜ਼ਾਂ ਵਸਤਾਂ ਵੰਡੀਆਂ ਜਾਂਦੀਆਂ ਹਨ ਪਰ ਮਾਤਾ ਨੂੰ ਕੋਈ ਨਹੀਂ ਵੰਡਦਾ, ਆਪਣੀ ਮਾਤਾ ਨੂੰ ਕੋਈ ਨਹੀਂ ਕੱਟਦਾ। ਇਨ੍ਹਾਂ ਨੇ ਦੇਸ਼ ਦਾ ਵਿਭਾਜਨ ਕੀਤਾ ਔਰ ਇੰਨਾ ਵੱਡਾ ਪਾਪ ਕੀਤਾ ਜਿਸ ਦਾ ਸਿੱਟਾ ਅੱਜ ਅਸੀਂ ਭੁਗਤ ਰਹੇ ਹਾਂ। ਕਸ਼ਮੀਰ ਅਤੇ ਕਈ ਹੋਰ ਰੂਪਾਂ ਵਿਚ ਭਾਰਤ ਮਾਤਾ ਦੀਆਂ ਦੋ ਬਾਹਾਂ ਕੱਟੀਆਂ ਗਈਆਂ। ਇਨ੍ਹਾਂ ਨੇ ਮਸਤਕ ਤੱਕ ਨੂੰ ਵੀ ਨਹੀਂ ਛੱਡਿਆ, ਉਸ ਦਾ ਵੀ ਇਕ ਹਿੱਸਾ ਕੱਟਿਆ ਹੋਇਆ ਹੈ। ਇਨ੍ਹਾਂ ਨੇ ਆਪ ਇੰਨਾ ਵੱਡਾ ਪਾਪ ਕੀਤਾ ਹੈ। ਅੱਜ ਇਹ ਵਿਭਾਜਨ ਦੀਆਂ ਗੱਲਾਂ ਕਰ ਰਹੇ ਹਨ.....

**ਸ੍ਰੀ ਸਭਾਪਤੀ :** ਅਰੁਣੇਸ਼ ਕੁਮਾਰ ਜੀ; ਤੁਸੀਂ ਬੋਲੋ। ਸੈਣੀ ਜੀ, ਤੁਸੀਂ ਬੈਠੋ।

**ਸ੍ਰੀ ਅਰੁਨੇਸ਼ ਸ਼ਾਕਰ :** ਸਰ, ਮੇਰਾ ਗਲਾ ਖਰਾਬ ਹੈ ਜੀ। ਇਸ ਲਈ ਮੈਂ ਨਹੀਂ ਬੋਲਣਾ।

**ਸ੍ਰੀ ਸਭਾਪਤੀ :** ਸਰਦਾਰ ਮੱਖਣ ਸਿੰਘ ਜੀ, ਤੁਸੀਂ ਬੋਲ ਲਓ।

**ਸਰਦਾਰ ਮੱਖਣ ਸਿੰਘ (ਪੱਕਾ ਕਲਾਂ, ਐਮ. ਸੀ.) :** ਬਹੁਤ ਬਹੁਤ ਧੰਨਵਾਦ, ਚੇਅਰਮੈਨ ਸਾਹਿਬ। ਸਰ, ਸਾਨੂੰ ਮੇਰਾ ਖਿਆਲ ਹੈ ਕਿ ਬੋਲਣ ਲਈ ਜ਼ਿਆਦਾ ਸਮਾਂ ਦਿੱਤਾ ਜਾਵੇ ਕਿਉਂਕਿ . .

**ਸ੍ਰੀ ਸਭਾਪਤੀ :** ਸਪੀਕਰ ਸਾਹਿਬ, ਜੋ ਫੈਸਲਾ ਕਰ ਗਏ ਹਨ, ਉਸ ਮੁਤਾਬਿਕ ਤੁਸੀਂ 10 ਮਿੰਟ ਤੋਂ ਵੱਧ ਨਹੀਂ ਬੋਲਣਾ।

**ਸਰਦਾਰ ਮੱਖਣ ਸਿੰਘ :** ਚੇਅਰਮੈਨ ਸਾਹਿਬ, ਸਾਡੀ ਪਾਰਟੀ ਦਾ ਜਿਹੜਾ ਸਮਾਂ ਹੈ, ਉਸ ਮੁਤਾਬਿਕ ਹੀ ਸਮਾਂ ਦਿੱਤਾ ਜਾਵੇ।

**ਸ੍ਰੀ ਸਭਾਪਤੀ :** ਉਹ ਅਸੀਂ ਦੇਖ ਲਵਾਂਗੇ, ਹੁਣ ਤੁਸੀਂ ਬੋਲੋ।

**ਸਰਦਾਰ ਮੱਖਣ ਸਿੰਘ :** ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ। ਇਹ ਬੜਾ ਹੀ ਮਹੱਤਵਪੂਰਨ ਮਾਮਲਾ ਹੈ ਜਿਹੜਾ ਪਿਛਲੇ ਕਾਫੀ ਸਮੇਂ ਤੋਂ ਪ੍ਰਸ਼ਨਾਂ ਵਿੱਚ ਵੀ ਬੜਾ ਆ ਰਿਹਾ ਹੈ ਕਿ ਕੁਝ ਲੋਕ ਮਿਸਲੀਡ ਕਰਕੇ ਲੋਕਾਂ ਵਿੱਚ ਗਲਤ ਪ੍ਰਚਾਰ ਕਰਕੇ, ਲੋਕਾਂ ਨੂੰ ਐਜੀਟੇਸ਼ਨ ਦੇ ਰਾਹ ਤੇ ਪਾ ਰਹੇ ਹਨ, ਧਰਨੇ ਦਿਵਾ ਰਹੇ ਹਨ, ਮੁਜ਼ਾਹਰੇ ਕਰਵਾ ਰਹੇ ਹਨ। ਇਸ ਲਈ ਲੋਕਾਂ ਨੂੰ ਹਕੀਕਤ ਤੋਂ ਜਾਗਰੂਕ ਕਰਨ ਦੀ ਲੋੜ ਹੈ ਅਤੇ ਇਹ ਦੱਸਣ ਦੀ ਜ਼ਰੂਰਤ ਹੈ ਕਿ ਇਸ ਸ਼ਹਿਰ ਦੀ ਰੂਪਰੇਖਾ ਕੀ ਹੈ ਅਤੇ ਇਸ ਨੂੰ ਕਿਉਂ

[ਸਰਦਾਰ ਮੱਖਣ ਸਿੰਘ]

ਬਣਾਇਆ ਜਾ ਰਿਹਾ ਹੈ ? ਇਸ ਦੇ ਅੱਗੇ ਨੂੰ ਨਤੀਜੇ ਕੀ ਨਿਕਲਣਗੇ ਅਤੇ ਲੋਕਾਂ ਨਾਲ ਕਿਸ ਤਰ੍ਹਾਂ ਵਿਹਾਰ ਕੀਤਾ ਜਾਵੇਗਾ ? ਲੋਕ ਆਪਣੇ ਤੌਰ ਤੇ ਸੱਚੇ ਹਨ ਕਿਉਂਕਿ ਪਿਛਲੀਆਂ ਸਰਕਾਰਾਂ ਲੋਕਾਂ ਨੂੰ ਉਜਾੜ ਦਿੰਦੀਆਂ ਸਨ । ਉਨ੍ਹਾਂ ਨੂੰ ਨਾ ਤਾਂ ਕੋਈ ਵਾਜਬ ਮੁਆਵਜ਼ਾ ਦਿੱਤਾ ਜਾਂਦਾ ਸੀ ਅਤੇ ਨਾ ਹੀ ਮੁੜ ਵਸੇਬੇ ਦਾ ਬੰਦੋਬਸਤ ਕੀਤਾ ਜਾਂਦਾ ਸੀ । ਇਸ ਵਾਸਤੇ ਲੋਕ ਅੱਜ ਵੀ ਡਰੇ ਹੋਏ ਹਨ......(ਵਿਘਨ)

**ਸ੍ਰੀ ਸਭਾਪਤੀ** : ਮੈਂਬਰ ਸਾਹਿਬਾਨ ਇੰਟਰਫੀਅਰ ਨਾ ਕਰਨ ਅਤੇ ਉਨ੍ਹਾਂ ਦੀ ਗੱਲ ਧਿਆਨ ਨਾਲ ਸੁਣਨ ।

**ਸਰਦਾਰ ਮੱਖਣ ਸਿੰਘ** : ਚੇਅਰਮੈਨ ਸਾਹਿਬ, ਉਹ ਅੱਜ ਵੀ ਇਹੋ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਦਾ ਹਸ਼ਰ ਪਿਛਲੀਆਂ ਸਰਕਾਰਾਂ ਵਾਲਾ ਹੀ ਹੋਵੇਗਾ । ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਜ਼ਿਲ੍ਹੇ ਵਿੱਚ ਲਹਿਰਾ ਮੁਹੱਬਤ ਥਰਮਲ ਪਲਾਂਟ ਲਗਾਉਣ ਵਾਸਤੇ 1000 ਏਕੜ ਜ਼ਮੀਨ ਐਕਵਾਇਰ ਕੀਤੀ ਜਾਣੀ ਸੀ । ਸਮੇਂ ਦਾ ਕੁਲੈਕਟਰ ਕਹਿਣ ਲੱਗਾ ਕਿ ਮੈਨੂੰ 500 ਰੁਪਏ ਪ੍ਰਤੀ ਏਕੜ ਦੇ ਦਿਓ ...

**ਸ੍ਰੀ ਰਮੇਸ਼ ਚੰਦਰ ਡੋਗਰਾ** : ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਕਹੋ ਕਿ ਰੇਜ਼ੋਲਿਊਸ਼ਨ ਤੇ ਬੋਲਣ । ਲਹਿਰਾ ਮੁਹੱਬਤ ਵਿੱਚ ਕਿਥੋਂ ਆ ਗਿਆ ?

**ਸਰਦਾਰ ਮੱਖਣ ਸਿੰਘ** : ਡੋਗਰਾ ਸਾਹਿਬ, ਗੱਲ ਤਾਂ ਰੈਫਰੈਂਸ ਦੇਣ ਨਾਲ ਹੀ ਬਣਨੀ ਹੈ ।

**ਸ੍ਰੀ ਸਭਾਪਤੀ** : ਮੈਂਬਰ ਸਾਹਿਬ ਆਪਣੇ ਆਪ ਨੂੰ ਰੈਜ਼ੋਲਿਊਸ਼ਨ ਤੇ ਹੀ ਕਨਫਾਈਨ ਰੱਖਣ ।

**ਸਰਦਾਰ ਮੱਖਣ ਸਿੰਘ** : ਚੇਅਰਮੈਨ ਸਾਹਿਬ, ਲੋਕ ਨਾ ਮੰਨੇ । ਉਸ ਦਾ ਨਤੀਜਾ ਕੀ ਹੋਇਆ ਕਿ ਉਥੋਂ ਦੀ ਜ਼ਮੀਨ ਦਾ ਮੁੱਲ 48,000 ਰੁਪਏ, ਕਿਤੇ 56,000/- ਰੁਪਏ ਪ੍ਰਤੀ ਏਕੜ ਦਿੱਤਾ ਗਿਆ । ਉਹ ਲੋਕ ਉਜੜ ਗਏ, ਲੋਕਾਂ ਕੋਲੋਂ ਜ਼ਮੀਨ ਖੁੱਸ ਗਈ। ਉਨ੍ਹਾਂ ਦੇ ਪੱਲੇ ਕੱਖ ਵੀ ਨਾ ਪਿਆ, ਉਹ ਵਿਚਾਰੇ ਰੁਲ ਗਏ । ਉਸ ਤੋਂ ਲੋਕ ਡਰੇ ਹੋਏ ਹਨ ਕਿ ਸਰਕਾਰ ਉਨ੍ਹਾਂ ਦੀਆਂ ਜ਼ਮੀਨਾਂ ਐਕਵਾਇਰ ਕਰਕੇ ਉਨ੍ਹਾਂ ਨੂੰ ਉਜਾੜ ਕੇ ਰੱਖ ਦੇਵੇਗੀ । ਉਸ ਤੋਂ ਬਾਅਦ, ਚੇਅਰਮੈਨ ਸਾਹਿਬ, ਮੇਰੇ ਹਲਕੇ ਵਿੱਚ ਇੱਕ ਰਿਫਾਈਨਰੀ ਲਗਾਉਣ ਵਾਸਤੇ 2000 ਏਕੜ ਜ਼ਮੀਨ ਐਕਵਾਇਰ ਕਰਨੀ ਸੀ । ਇਲੈਕਸ਼ਨ ਹੋਏ, ਮੈਂ ਧੰਨਵਾਦ ਦਾ ਦੌਰਾ ਕਰਨ ਲਈ ਉਸ ਇਲਾਕੇ ਵਿੱਚ ਗਿਆ । ਉਹ ਲੋਕ ਇਕੱਠੇ ਹੋਏ ਅਤੇ ਉਨ੍ਹਾਂ ਨੇ ਇਕੱਠੇ ਹੋ ਕੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ ਅਤੇ ਕਿਹਾ ਕਿ ਐਮ.ਐਲ.ਏ. ਸਾਹਿਬ, ਤੁਸੀਂ ਜਿੱਤ ਦਾ ਧੰਨਵਾਦ ਕਰਨ ਆਏ ਹੋ, ਉਸ ਲਈ ਸ਼ੁਕਰੀਆ ਪਰ ਇਥੇ ਜਿਹੜਾ ਇਸ ਇਲਾਕੇ ਵਿਚ ਜਿੰਨ-ਭੂਤ ਆ ਰਿਹਾ ਹੈ, ਉਹ ਨਾ ਆਵੇ ਕਿਉਂਕਿ ਲੋਕ ਉਜੜ ਜਾਣਗੇ, ਤਬਾਹ ਹੋ ਜਾਣਗੇ । ਪਹਿਲਾਂ ਲੋਕ ਲਹਿਰਾ ਮੁਹੱਬਤ ਥਰਮਲ ਪਲਾਂਟ ਵੇਲੇ

ਉਜੜੇ ਸਨ । ਮੈਂ ਉਨ੍ਹਾਂ ਨੂੰ ਐਸ਼ਿਓਰੈਂਸ ਦਿੱਤੀ ਕਿ ਹੁਣ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਰਕਾਰ ਹੈ ਅਤੇ ਉਨ੍ਹਾਂ ਦੀ ਅਗਵਾਈ ਵਿਚ ਸਰਕਾਰ ਲੋਕਾਂ ਨੂੰ ਉਜੜਨ ਨਹੀਂ ਦੇਵੇਗੀ । ਲੋਕਾਂ ਦੇ ਮੁੜ ਵਸੇਬੇ ਦਾ ਪੂਰਾ ਪੂਰਾ ਬੰਦੋਬਸਤ ਕੀਤਾ ਜਾਵੇਗਾ । ਚੇਅਰਮੈਨ ਸਾਹਿਬ, 2000 ਏਕੜ ਜ਼ਮੀਨ ਐਕਵਾਇਰ ਕੀਤੀ ਗਈ, ਉਥੇ ਜੱਸੀ ਸਾਹਿਬ (ਸਰਦਾਰ ਹਰਮਿੰਦਰ ਸਿੰਘ ਜੱਸੀ) ਐਮ. ਐਲ. ਏ. ਬੈਠੇ, ਡਿਸਟ੍ਰਿਕਟ ਕੁਲੈਕਟਰ ਨਾਲ ਬੈਠੇ, ਸਰਪੰਚ ਬੈਠੇ । ਇਨ੍ਹਾਂ ਸਾਰਿਆਂ ਨੇ ਬੈਠ ਕੇ ਜ਼ਮੀਨ ਦਾ ਮੁਆਵਜ਼ਾ ਤਹਿ ਕੀਤਾ । ਤੁਸੀਂ ਹੈਰਾਨ ਹੋਵੋਗੇ, ਚੇਅਰਮੈਨ ਸਾਹਿਬ, ਕਿ ਉਸੇ ਲੋਕਾਂ ਨੂੰ ਸਾਢੇ ਚਾਰ ਲੱਖ ਤੋਂ ਪੰਜ ਲੱਖ ਰੁਪਏ ਏਕੜ ਤੱਕ ਦਾ ਮੁਆਵਜ਼ਾ ਦਿੱਤਾ ਗਿਆ । ਜਾ ਕੇ ਪੁਛੋ ਕਣਕਵਾਲ ਪਿੰਡ ਵਾਲਿਆਂ ਨੂੰ, ਰਾਮਸਰੇ ਅਤੇ ਢੁੱਲੋਖਾਰੀ ਦੇ ਲੋਕਾਂ ਨੂੰ । ਇਲਾਕੇ ਦੇ ਹੋਰ ਲੋਕ ਵੀ ਬਾਦਲ ਸਾਹਿਬ ਨੂੰ ਕਹਿੰਦੇ ਹਨ ਕਿ ਸਾਡੀ ਜ਼ਮੀਨ ਐਕਵਾਇਰ ਕਰ ਲਵੋ, ਅਗਰ ਮੁਆਵਜ਼ਾ ਇਤਨਾ ਦੇਣਾ ਹੈ ਅਤੇ ਮੁੜ ਵਸੇਬੇ ਦੇ ਇਤਨੇ ਪ੍ਰਬੰਧ ਕੀਤੇ ਜਾਣਗੇ । ਅਸੀਂ ਇਕ ਨਵਾਂ ਸ਼ਹਿਰ ਪਰਪੋਜ਼ ਕੀਤਾ ਹੈ । ਉਸ ਵਿਚ ਵਿਵਸਥਾ ਕੀਤੀ ਹੈ ਕਿ ਹਲਕੇ ਦਾ ਐਮ. ਐਲ.ਏ. ਨਾਲ ਬੈਠੇਗਾ, ਸਰਪੰਚ ਨਾਲ ਬੈਠਣਗੇ ਤਾਂ ਹੀ ਮੁਆਵਜ਼ੇ ਦੀ ਕੀਮਤ ਤਹਿ ਕੀਤੀ ਜਾਵੇਗੀ । ਇਕੱਲੇ ਕੁਲੈਕਟਰ ਨੇ ਇਹ ਕੀਮਤ ਤਹਿ ਨਹੀਂ ਕਰ ਸਕਣੀ । ਜਿਹੜੀ ਲੇਟੈਸਟ ਰਜਿਸਟਰੀ ਹੋਈ ਹੈ, ਉਸ ਦੇ ਅਧਾਰ ਤੇ ਹੀ ਕੀਮਤ ਤਹਿ ਕੀਤੀ ਜਾਣੀ ਹੈ । ਉਸ ਤੋਂ ਵੀ ਵੱਧ 25% ਮੁਆਵਜ਼ਾ ਜ਼ਮੀਨ ਐਕਵਾਇਰ ਕਰਨ ਦਾ ਦਿੱਤਾ ਜਾਵੇਗਾ । ਮਾਲਕਾਂ ਕੋਲੋਂ ਜ਼ਮੀਨ ਦਾ ਕਬਜ਼ਾ ਬਾਅਦ ਵਿੱਚ ਲਿਆ ਜਾਵੇਗਾ ਪਹਿਲਾਂ ਉਨ੍ਹਾਂ ਨੂੰ ਪੂਰੀ ਕੀਮਤ ਦਿੱਤੀ ਜਾਵੇਗੀ । ਉਸ ਨਾਲ ਨੈਗੋਸ਼ੀਏਟ ਕਰਕੇ ਕਬਜ਼ਾ ਬਾਅਦ ਵਿੱਚ ਲਿਆ ਜਾਵੇਗਾ ਅਤੇ ਜ਼ਮੀਨ ਦਾ ਮੁਆਵਜ਼ਾ ਉਨ੍ਹਾਂ ਨੂੰ ਪਹਿਲਾਂ ਦੇ ਦਿੱਤਾ ਜਾਵੇਗਾ । ਗੱਲ ਇੰਨੀ ਹੀ ਨਹੀਂ ਕਿ ਜ਼ਮੀਨ ਦਾ ਮੁਆਵਜ਼ਾ ਦੇ ਦਿੱਤਾ ਅਤੇ ਫਿਰ ਲੋਕਾਂ ਨੂੰ ਰੁਲਣ ਲਈ ਛੱਡ ਦਿੱਤਾ । ਚੇਅਰਮੈਨ ਸਾਹਿਬ, ਕਿਉਂਕਿ ਇਹ ਸ਼ਹਿਰ ਖਾਲਸੇ ਦੇ 300 ਸਾਲਾ ਪ੍ਰਕਾਸ਼ ਦਿਵਸ ਦੇ ਪਵਿੱਤਰ ਇਤਿਹਾਸਕ ਦਿਹਾੜੇ ਤੇ ਹੋਂਦ ਵਿੱਚ ਆ ਰਿਹਾ ਹੈ, ਇਸ ਲਈ ਪੰਜਾਬ ਸਰਕਾਰ ਦੀ ਯੋਜਨਾ ਹੈ ਕਿ ਜਿਹੜੀ ਅੰਗ-ਸੰਗ ਦੀ ਨੀਤੀ ਹੈ, ਬਹੁਤਾਤ ਦੀ ਨੀਤੀ ਹੈ, ਬਿਹਤਰੀ ਦੀ ਨੀਤੀ ਹੈ, ਉਸ ਨੂੰ ਧਿਆਨ ਵਿੱਚ ਰੱਖਕੇ ਇਸ ਸ਼ਹਿਰ ਦੀ ਸਥਾਪਨਾ ਕੀਤੀ ਜਾਵੇਗੀ ਅਤੇ ਕਿਸੇ ਦਾ ਉਜਾੜਾ ਨਹੀਂ ਕੀਤਾ ਜਾਵੇਗਾ ।

**ਸ੍ਰੀ ਸਭਾਪਤੀ :** ਸਰਦਾਰ ਮੱਖਣ ਸਿੰਘ ਜੀ, ਤੁਸੀਂ ਹੁਣ ਵਾਈਂਡ ਅੱਪ ਕਰ ਦਿਓ । ਹੋਰ ਵੀ ਬਹੁਤ ਸਾਰੇ ਨਾਮ ਮੇਰੇ ਕੋਲ ਆਏ ਹੋਏ ਹਨ । ਉਨ੍ਹਾਂ ਨੇ ਵੀ ਬੋਲਣਾ ਹੈ ਤੁਸੀਂ ਦੋ-ਚਾਰ ਮਿੰਟ ਵਿੱਚ ਹੀ ਖਤਮ ਕਰ ਦਿਓ ।

**ਸਰਦਾਰ ਮੱਖਣ ਸਿੰਘ :** ਚੇਅਰਮੈਨ ਸਾਹਿਬ, ਮੈਂ ਤਾਂ ਅਜੇ ਸ਼ੁਰੂ ਹੀ ਕੀਤਾ ਹੈ ।

**ਸ੍ਰੀ ਸਭਾਪਤੀ :** ਹੋਰ ਵੀ ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਬੋਲਣਾ ਹੈ, ਹੁਣ ਤੁਸੀਂ ਦੋ-ਚਾਰ ਮਿੰਟ ਵਿੱਚ ਹੀ ਵਾਈਂਡ ਅੱਪ ਕਰ ਦਿਓ ।

**ਸਰਦਾਰ ਅਵਤਾਰ ਸਿੰਘ ਬਰਾੜ :** ਚੇਅਰਮੈਨ ਸਾਹਿਬ, ਪੁਆਇੰਟ ਆਫ਼ ਆਰਡਰ ।**

** ** ** **

**Mr. Chairman:** This is no point of Order.

**ਸਰਦਾਰ ਮੱਖਣ ਸਿੰਘ :** ਚੇਅਰਮੈਨ ਸਾਹਿਬ, ਜਿਸ ਤਰ੍ਹਾਂ ਦੀ ਤਸਵੀਰ ਮੇਰੇ ਭਰਾਵਾਂ ਵਲੋਂ ਪੇਸ਼ ਕੀਤੀ ਜਾ ਰਹੀ ਹੈ, ਜੋ ਇਲਜ਼ਾਮ-ਬਾਜ਼ੀ ਇਨ੍ਹਾਂ ਵਲੋਂ ਕੀਤੀ ਜਾ ਰਹੀ ਹੈ ਅਤੇ ਜੋ ਲੋਕਾਂ ਨੂੰ ਮਿਸਲੀਡ ਕੀਤਾ ਜਾ ਰਿਹਾ ਹੈ ਅਗਰ ਇਹ ਸਾਰਾ ਕੁਝ ਸੱਚ ਹੋਵੇਗਾ ਤਾਂ ਬਰਾੜ ਸਾਹਿਬ, ਤੁਹਾਡੇ ਨਾਲੋਂ ਪਹਿਲਾਂ ਮੈਂ ਲੋਕਾਂ ਨਾਲ ਖੜ੍ਹੇ ਹੋ ਕੇ ਉਨ੍ਹਾਂ ਦੀ ਅਗਵਾਈ ਕਰਾਂਗਾ । ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਦਾ ਉਜਾੜਾ ਨਹੀਂ ਕੀਤਾ ਜਾਵੇਗਾ । ਪੁੱਡਾ ਅਥਾਰਟੀ ਵਲੋਂ ਜੋ ਸ਼ਹਿਰ ਦੀ ਸਥਾਪਨਾ ਕੀਤੀ ਜਾਣੀ ਹੈ, ਉਸ ਵਿੱਚ ਲੋਕਾਂ ਨੂੰ ਐਸ਼ਿਓਰ ਕੀਤਾ ਗਿਆ ਹੈ ਕਿ ਜਿਹੜੀਆਂ ਵੀ ਆਬਾਦੀਆਂ ਲਾਲ ਡੋਰੇ ਅਤੇ ਫਿਰਨੀ ਦੇ ਅੰਦਰ ਹੋਣਗੀਆਂ, ਉਨ੍ਹਾਂ ਨੂੰ ਉਜਾੜਿਆ ਨਹੀਂ ਜਾਵੇਗਾ ਇਸ ਸਮੇਂ ਇਹ ਪਿੰਡ ਉਗੜ-ਦੁੱਗੜ ਹੋਏ ਹਨ । ਉਥੇ ਹੁਣ ਕੋਈ ਸਹੂਲਤ ਨਹੀਂ ਹੈ । ਉਥੇ ਕੋਈ ਸੀਵਰੇਜ ਨਹੀਂ, ਵਾਟਰ ਸਪਲਾਈ ਨਹੀਂ, ਸੜਕਾਂ ਨਹੀਂ ਅਤੇ ਨਾ ਲਾਈਟਾਂ ਲੱਗੀਆਂ ਹੋਈਆਂ ਹਨ । ਕਿਉਂਕਿ ਇਹ ਸ਼ਹਿਰ ਆਧੁਨਿਕ ਕਿਸਮ ਦੀਆਂ ਸਹੂਲਤਾਂ ਨਾਲ ਲੈਸ ਹੋਵੇਗਾ, ਇਸ ਲਈ ਇਸ ਸ਼ਹਿਰ ਵਿੱਚ ਜਿਹੜੀਆਂ ਲਾਲ ਡੋਰੇ ਅੰਦਰ ਆਬਾਦੀਆਂ ਹੋਣਗੀਆਂ, ਉਨ੍ਹਾਂ ਨੂੰ ਵੀ ਇਹ ਸਹੂਲਤਾਂ ਦਿੱਤੀਆਂ ਜਾਣਗੀਆਂ ।

**ਸਰਦਾਰ ਹੀਰਾ ਸਿੰਘ ਗਾਬੜੀਆ :** ਚੇਅਰਮੈਨ ਸਾਹਿਬ, ਪੁਆਇੰਟ ਆਫ਼ ਆਰਡਰ ।

** ** ** **

**Mr. Chairman:** This is no Point of Order.

**ਸਰਦਾਰ ਮੱਖਣ ਸਿੰਘ :** ਚੇਅਰਮੈਨ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਉਥੇ ਜਿਹੜੇ ਲਾਲ ਡੋਰੇ ਅੰਦਰ ਆਉਣ ਵਾਲੇ ਲੋਕ ਹਨ, ਉਨ੍ਹਾਂ ਨੂੰ ਬਿਲਕੁਲ ਉਜਾੜਿਆ ਨਹੀਂ ਜਾਣਾ, ਬਲਕਿ ਉਨ੍ਹਾਂ ਪਿੰਡਾਂ ਨੂੰ ਇਸ ਨਵੇਂ ਸ਼ਹਿਰ ਵਾਲੀਆਂ ਆਧੁਨਿਕ ਸਾਰੀਆਂ ਸਹੂਲਤਾਂ ਮੁਹੱਈਆਂ ਕਰਾਂਗੇ ਅਤੇ ਇਸ ਸ਼ਹਿਰ ਨੂੰ ਚੰਡੀਗੜ੍ਹ ਦੇ ਬਰਾਬਰ ਬਣਾਇਆ ਜਾਵੇਗਾ । ਸਾਡੇ ਆਪੋਜੀਸ਼ਨ ਵਾਲੇ ਭਰਾਵਾਂ ਨੂੰ ਇਸ ਦਾ ਨਹੀਂ ਪਤਾ । ਅਸੀਂ ਇਸ ਸ਼ਹਿਰ ਨੂੰ ਇਕ ਨਮੂਨੇ ਦਾ ਸ਼ਹਿਰ ਬਣਾਉਣਾ ਹੈ, ਜਿੱਥੇ ਅੰਡਰ ਗਰਾਊਂਡ ਵਾਇਰਜ਼ ਪਾਈਆਂ ਜਾਣਗੀਆਂ ਅਤੇ ਯੂਰਪ ਦੇ ਅਤਿ ਆਧੁਨਿਕ ਸ਼ਹਿਰਾਂ ਵਾਲੀਆਂ ਸਾਰੀਆਂ ਸਹੂਲਤਾਂ ਉਥੇ ਮੁਹੱਈਆ ਕੀਤੀਆਂ ਜਾਣਗੀਆਂ । ਤੁਸੀਂ ਹੈਰਾਨ ਹੋਵੋਗੇ ਕਿ ਚੰਡੀਗੜ੍ਹ ਸ਼ਹਿਰ ਦੇ ਨਾਗਰਿਕ ਉਥੇ ਲਾਈਨਾਂ ਲਗਾਕੇ ਖੜ੍ਹੇ ਹੋਣਗੇ ਕਿ ਸਾਨੂੰ ਪਲਾਟ ਦਿੱਤੇ ਜਾਣ । ਇਸ ਤਰ੍ਹਾਂ ਦਾ ਸ਼ਹਿਰ ਉਥੇ ਵਿਕਸਿਤ ਕੀਤਾ ਜਾਣਾ ਹੈ ।

---

*Expunged as ordered by the Chair.

ਸ੍ਰੀ ਰਮੇਸ਼ ਚੰਦਰ ਡੋਗਰਾ : ਚੇਅਰਮੈਨ ਸਾਹਿਬ, ਪਆਇੰਟ ਆਫ ਆਰਡਰ ।

** ** ** **

**Mr. Chairman** This is no Point of Order.

**ਸਰਦਾਰ ਮੱਖਣ ਸਿੰਘ** : ਚੇਅਰਮੈਨ ਸਾਹਿਬ, ਮੈਂ ਕਹਿ ਰਿਹਾ ਸੀ ਕਿ ਜ਼ਮੀਨਾਂ ਭਾਵੇਂ ਲੋਕਾਂ ਤੋਂ ਖੁਸ ਜਾਣਗੀਆਂ ਪਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਪੈਸੇ ਇੰਨੇ ਦੇ ਦੇਣੇ ਹਨ ਕਿ ਉਹ ਦੋ ਤਿੰਨ ਗੁਣਾਂ ਜ਼ਮੀਨ ਉਸ ਤੋਂ ਜ਼ਿਆਦਾ ਖਰੀਦ ਸਕਣਗੇ ਅਤੇ ਇਹੀ ਨਹੀਂ, ਜਿਹੜੇ ਲੋਕ ਲਾਲ ਡੋਰੇ ਵਿੱਚ ਰਹਿ ਰਹੇ ਹਨ, ਉਨਾਂ ਦੇ ਪੂਰੇ ਦੇ ਪੂਰੇ ਪਰਿਵਾਰਾਂ ਵਾਸਤੇ ਅਥਾਰਟੀ ਨੇ ਗਾਰੰਟੀ ਕੀਤੀ ਹੈ ਕਿ ਉਨ੍ਹਾਂ ਨੂੰ ਰੁਜ਼ਗਾਰ ਮੁਹਈਆ ਕਰਵਾਇਆ ਜਾਵੇਗਾ । ਪੂਰੇ ਪਰਿਵਾਰ ਨੂੰ ਟ੍ਰੇਨਿੰਗ ਦਿੱਤੀ ਜਾਵੇਗੀ । ਪਰਿਵਾਰ ਦੇ ਹਰ ਮੈਂਬਰ ਨੂੰ ਇਸ ਯੋਗ ਕਰਨਾ ਹੈ ਕਿ ਉਹ ਸ਼ਹਿਰ ਦੀ ਉਸਾਰੀ ਵਿੱਚ ਕਾਰੋਬਾਰ ਹਾਸਲ ਕਰ ਸਕੇ । ਉਸ ਨੂੰ ਕਾਰੋਬਾਰ ਲਗਾਉਣ ਵਾਸਤੇ ਜਿਸ ਤਰ੍ਹਾਂ ਦੀ ਟ੍ਰੇਨਿੰਗ ਦੀ ਲੋੜ ਪਵੇਗੀ, ਉਹ ਟ੍ਰੇਨਿੰਗ ਅਥਾਰਟੀ ਵੱਲੋਂ ਮੁਹੱਈਆ ਕਰਵਾਈ ਜਾਵੇਗੀ । ਚੇਅਰਮੈਨ ਸਾਹਿਬ, ਆਬਾਦੀ ਨੂੰ ਛੇ ਹਿੱਸਿਆਂ ਵਿੱਚ ਵੰਡਿਆ ਗਿਆ ਹੈ । ਲੋਕਾਂ ਨੂੰ ਟ੍ਰੇਨਿੰਗ ਦਿੱਤੀ ਜਾਵੇਗੀ ਕਿਉਂਕਿ ਉਸਾਰੀ ਦੇ ਕੰਮ ਵਿੱਚ ਜਿਸ ਤਰ੍ਹਾਂ ਫੈਕਟਰੀ, ਯੂਨੀਵਰਸਿਟੀ ਜਾਂ ਕਨਵੈਨਸ਼ਨ ਹਾਲ ਦੀ ਕੰਸਟਰਕਸ਼ਨ ਹੈ, ਉਸ ਵਿੱਚ ਇਸ ਤਰ੍ਹਾਂ ਦੇ ਲੋਕਾਂ ਦੀ ਲੋੜ ਹੋਵੇਗੀ । ਇਸ ਤਰ੍ਹਾਂ ਦੀ ਟ੍ਰੇਨਿੰਗ ਅਥਾਰਿਟੀ ਵੱਲੋਂ ਮੁਹੱਈਆ ਕਰਵਾਈ ਜਾਵੇਗੀ ਤਾਂ ਕਿ ਉਹ ਪਰਿਵਾਰ ਕਾਰੋਬਾਰ ਵਿੱਚ ਲੱਗ ਸਕਣ । ਮੈਂ ਇੱਕ ਹੋਰ ਗੱਲ ਦੱਸਣੀ ਚਾਹੁੰਦਾ ਹਾਂ ਕਿ ਜਿਹੜੇ ਵੀ ਪ੍ਰਭਾਵਿਤ ਪਰਿਵਾਰ ਹੋਣਗੇ, ਉਨ੍ਹਾਂ ਵਾਸਤੇ ਅਥਾਰਿਟੀ ਨੇ ਗਾਰੰਟੀ ਕੀਤੀ ਹੈ ਕਿ ਉਨ੍ਹਾਂ ਪਰਿਵਾਰਾਂ ਨੂੰ ਪਹਿਲ ਦੇ ਆਧਾਰ ਤੇ ਪਲਾਟ ਦਿੱਤੇ ਜਾਣਗੇ ਕਿਉਂਕਿ ਉਹ ਪ੍ਰਭਾਵਿਤ ਹੋਏ ਹਨ । ਉਨ੍ਹਾਂ ਨੂੰ ਨਾ ਕੇਵਲ ਯੋਗ ਮੁਆਵਜ਼ਾ ਦਿੱਤਾ ਜਾਵੇਗਾ ਬਲਕਿ ਪਹਿਲ ਦੇ ਆਧਾਰ ਤੇ ਪਲਾਟ ਮੁਹੱਈਆ ਕਰਵਾਏ ਜਾਣਗੇ ਅਤੇ ਜਿਹੜੇ ਲੋਕ ਲੋਕ ਬੇ-ਜ਼ਮੀਨੇ ਹੋ ਜਾਣਗੇ, ਉਹ ਕਿੱਧਰ ਜਾਣਗੇ ? ਉਨ੍ਹਾਂ ਵਾਸਤੇ ਵੀ ਪਹਿਲਾਂ ਹੀ ਵਿਵਸਥਾ ਕੀਤੀ ਗਈ ਹੈ । ਜਿਹੜੇ ਅਨ-ਸਕਿਲਡ ਲੋਕ ਹਨ, ਉਨ੍ਹਾਂ ਨੂੰ ਸਕਿਲਡ ਲੇਬਰਰਜ਼ ਵਿੱਚ ਬਦਲਿਆ ਜਾਵੇਗਾ ਅਤੇ ਉਸਾਰੀ ਦੇ ਕੰਮ ਜਿਸ ਤਰ੍ਹਾਂ ਚਾਲੂ ਹੋਣਗੇ, ਉਸੀ ਤਰ੍ਹਾਂ ਬੇ-ਜ਼ਮੀਨੇ ਖੇਤ ਮਜ਼ਦੂਰਾਂ ਜਾਂ ਇਸ ਤਰ੍ਹਾਂ ਦੇ ਲੋਕਾਂ ਨੂੰ ਇਸ ਕਿਸਮ ਦੀ ਟ੍ਰੇਨਿੰਗ ਦਿੱਤੀ ਜਾਵੇਗੀ । ਜਿਨ੍ਹਾਂ ਨੂੰ ਪੰਜਾਹ ਹਜ਼ਾਰ ਤੋਂ ਘੱਟ ਮੁਆਵਜ਼ਾ ਮਿਲੇਗਾ, ਉਨ੍ਹਾਂ ਦੇ ਬੱਚਿਆਂ ਵਾਸਤੇ ਅਥਾਰਟੀ ਨੇ ਮੁਫਤ ਵਿਦਿਆ ਦੀ ਗਾਰੰਟੀ ਕੀਤੀ ਹੈ । ਉਨ੍ਹਾਂ ਨੂੰ ਨਾ ਕੇਵਲ ਗੌਰਮਿੰਟ ਸਕੂਲਾਂ ਵਿੱਚ ਮੁਫਤ ਵਿਦਿਆ ਦਿੱਤੀ ਜਾਵੇਗੀ ਬਲਕਿ ਮੈਰਿਟ ਦੇ ਆਧਾਰ ਤੇ ਬੱਚਿਆਂ ਨੂੰ ਵਿਸ਼ੇਸ਼ ਟ੍ਰੇਨਿੰਗ ਦੇਣ ਦੀ ਜੇ ਲੋੜ ਪਵੇਗੀ ਤਾਂ ਉਹ ਵੀ ਅਥਾਰਟੀ ਵੱਲੋਂ ਦਿਤੀ ਜਾਵੇਗੀ ਜਿਸ ਤਰ੍ਹਾਂ ਟੈਕਨੀਕਲ ਕਾਲਜਾਂ ਵਿੱਚ ਕੰਪਿਊਟਰ ਕੋਰਸਾਂ ਦੀ ਗੱਲ ਹੈ । ਇਸ ਲਈ ਜੋ ਖਦਸ਼ੇ ਜ਼ਾਹਰ ਕੀਤੇ ਗਏ ਹਨ

---

**Expunged as ordered by the Chair.

[ਸਰਦਾਰ ਮੱਖਣ ਸਿੰਘ]

ਕਿ ਲੋਕਾਂ ਦਾ ਉਜਾੜਾ ਕੀਤਾ ਜਾ ਰਿਹਾ ਹੈ, ਇਹ ਗਲਤ ਹੈ । ਇੱਥੇ ਦੱਸਿਆ ਜਾ ਰਿਹਾ ਹੈ ਕਿ ਚਾਰ ਲੱਖ ਲੋਕ ਪ੍ਰਭਾਵਿਤ ਹੋਣਗੇ ਪਰ ਮੈਂ ਕਹਿੰਦਾ ਹਾਂ ਕਿ ਚਾਰ ਲੱਖ ਲੋਕਾਂ ਦੀ ਹੀ ਆਬਾਦੀ ਹੈ । ਇਸ ਵਾਸਤੇ ਅਸੀਂ ਪੰਦਰਾਂ ਹਜ਼ਾਰ ਏਕੜ ਜ਼ਮੀਨ ਲੈਣੀ ਹੈ । ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿੱਥੇ ਇਹ ਮਾਡਰਨ ਸਹੂਲਤਾਂ ਵਾਲਾ ਸ਼ਹਿਰ ਹੋਵੇਗਾ ਉੱਥੇ ਇਸ ਸ਼ਹਿਰ ਨਾਲ ਦੋ ਹਜ਼ਾਰ ਏਕੜ ਜ਼ਮੀਨ ਨੇਚਰ ਵਾਸਤੇ ਰਿਜ਼ਰਵ ਰੱਖੀ ਗਈ ਹੈ ਤਾਂ ਕਿ ਸ਼ਹਿਰ ਦੀ ਖੂਬਸੂਰਤੀ ਨੂੰ ਵਾਕਿਆ ਹੀ ਕੌਮਾਂਤਰੀ ਸਟੈਂਡਰਡ ਤੇ ਬਣਾਇਆ ਜਾ ਸਕੇ । ਇਸੇ ਤਰ੍ਹਾਂ ਟ੍ਰੇਨਿੰਗ ਕੋਰਸਾਂ ਵਾਸਤੇ ਆਈ.ਟੀ.ਆਈਜ਼, ਪਾਲੀਟੈਕਨਿਕ ਅਤੇ ਕਾਲਜ ਖੋਲ੍ਹੇ ਜਾ ਰਹੇ ਹਨ । ਉਨ੍ਹਾਂ ਵਿੱਚ ਪ੍ਰਭਾਵਿਤ ਪਰਿਵਾਰਾਂ ਨੂੰ ਰਿਜ਼ਰਵੇਸ਼ਨ ਦੇ ਆਧਾਰ ਤੇ ਸੀਟਾਂ ਦਿੱਤੀਆਂ ਜਾਣਗੀਆਂ ।

**ਸ੍ਰੀ ਸਭਾਪਤੀ** : ਵਾਈਂਡ ਅੱਪ ਕਰੋ । (ਵਿਘਨ)

**ਸਰਦਾਰ ਮੱਖਣ ਸਿੰਘ** : ਚੇਅਰਮੈਨ ਸਾਹਿਬ, ਬਰਾੜ ਸਾਹਿਬ ਟੋਕ ਰਹੇ ਹਨ ਜਦ ਕਿ ਮੈਂ ਇਨ੍ਹਾਂ ਨੂੰ ਟੋਕਿਆ ਨਹੀਂ ਸੀ । ਚੌਧਰੀ ਸਾਹਿਬ ਵੀ ਬੋਲ ਰਹੇ ਹਨ । ਮੈਨੂੰ ਆਪਣੀ ਗੱਲ ਕਹਿਣ ਦਿੱਤੀ ਜਾਵੇ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸ਼ਹਿਰ ਦੀ ਜ਼ਰੂਰਤ ਕਿਵੇਂ ਮਹਿਸੂਸ ਹੋਈ ? ਇਹ ਕਿਹਾ ਜਾਂਦਾ ਹੈ ਕਿ ਲੀ ਕਾਰਬੂਜ਼ੀਅਰ ਨੇ ਜਦੋਂ ਸੱਤਾਂ ਸੌ ਏਕੜ ਜ਼ਮੀਨ ਵਿਚ ਚੰਡੀਗੜ੍ਹ ਸ਼ਹਿਰ ਵਸਾਇਆ ਤਾਂ ਇਹ ਕਿਹਾ ਗਿਆ ਕਿ ਇਸ ਦੀ ਖੂਬਸੂਰਤੀ ਰੱਖਣ ਵਾਸਤੇ ਹੋਰ ਕੰਸਟਰੱਕਸ਼ਨ ਨਾ ਕੀਤੀ ਜਾਵੇ ਔਰ ਜੋ ਮੌਜੂਦਾ ਪਲਾਨ ਬਣਿਆ ਹੈ, ਉਸ ਵਿੱਚ ਕੋਈ ਤੋੜ-ਫੋੜ ਨਾ ਕੀਤੀ ਜਾਵੇ । ਇਸ ਨਾਲ ਸ਼ਹਿਰ ਦੀ ਖੂਬਸੂਰਤੀ ਘੱਟ ਜਾਵੇਗੀ । ਪੰਜਾਹ ਸਾਲ ਪਹਿਲਾਂ ਇਸ ਸ਼ਹਿਰ ਦੀ ਸਥਾਪਨਾ ਕੀਤੀ ਗਈ ਸੀ । ਉਦੋਂ ਇਹ ਮਹਿਸੂਸ ਨਹੀਂ ਕੀਤਾ ਗਿਆ ਸੀ ਕਿ ਇੱਥੇ ਹੋਰ ਲੋਕ ਆਉਣਗੇ ਲੇਕਿਨ 70ਵਿਆਂ ਵਿੱਚ ਹੀ ਮਹਿਸੂਸ ਕਰ ਲਿਆ ਗਿਆ ਕਿ ਇਹ ਸ਼ਹਿਰ ਹੋਰ ਲੋਕਾਂ ਦਾ ਬੋਝ ਨਹੀਂ ਝੱਲ ਰਿਹਾ । ਇਸ ਕਰਕੇ ਪੰਚਕੂਲਾ ਵਸਾਇਆ ਗਿਆ, ਮਨੀਮਾਜਰਾ ਵਸਾਇਆ ਗਿਆ, ਮੁਹਾਲੀ ਵਸਾਇਆ ਗਿਆ । ਇਸ ਦੇ ਨਾਲ-ਨਾਲ ਹੀ ਪਿੰਡਾਂ ਵਿੱਚ ਧੜਾਧੜ ਅਣਅਧਿਕਾਰਤ ਉਸਾਰੀਆਂ ਸ਼ੁਰੂ ਹੋਈਆਂ । ਚਾਹੇ ਉਹ ਨਵਾਂ ਗਰਾਓਂ ਹੈ, ਚਾਹੇ ਕਾਂਸਲ ਹੈ, ਚਾਹੇ ਨਾਡਾ ਸਾਹਿਬ ਹੈ, ਚਾਹੇ ਮੁੱਲਾਂਪੁਰ ਗਰੀਬਦਾਸ ਹੈ । ਉਥੇ ਅਣਅਧਿਕਾਰਤ ਤੌਰ ਤੇ ਕਿੰਨੇ ਲੋਕਾਂ ਨੇ ਕਬਜ਼ੇ ਕੀਤੇ ਹਨ ਅਤੇ ਕਾਲੋਨੀਆਂ ਬਣਾਈਆਂ ਹਨ । ਸਾਡੇ ਚੰਡੀਗੜ੍ਹ ਦਾ ਹਾਲ ਇਹ ਹੈ ਕਿ ਹੁਣ ਇੱਥੇ ਕਈ ਸੈਕਟਰ ਐਸੇ ਹਨ ਜਿੱਥੇ ਇੱਕ ਇੱਕ ਸੈਕਟਰ ਵਿੱਚ ਪੰਜਾਹ-ਪੰਜਾਹ ਹਜ਼ਾਰ, ਸੱਤਰ-ਸੱਤਰ ਹਜ਼ਾਰ ਦੀ ਆਬਾਦੀ ਹੈ । ਇਸ ਤਰ੍ਹਾਂ ਇਸ ਸ਼ਹਿਰ ਦੇ ਲੋਕਾਂ ਵਿਚ ਬਹੁਤ ਵਾਧਾ ਹੋਇਆ ਹੈ । ਇਹ ਸ਼ਹਿਰ ਵੱਡੀ ਗਿਣਤੀ ਵਿੱਚ.........

**ਸ੍ਰੀ ਸਭਾਪਤੀ** : ਤੁਸੀਂ ਹੁਣ ਕਨਕਲੂਡ ਕਰੋ । ਬਾਕੀ ਮੈਂਬਰਾਂ ਨੇ ਵੀ ਬੋਲਣਾ ਹੈ । ਤੁਹਾਡਾ ਸਮਾਂ ਖ਼ਤਮ ਹੋ ਗਿਆ ਹੈ ।

**ਸਰਦਾਰ ਮੱਖਣ ਸਿੰਘ** : ਸੰਨ 1990 ਦੀ ਜਿਹੜੀ ਜਨਗਣਨਾ ਸੀ, ਉਸ ਵਿੱਚ ਤਿੰਨਾਂ ਸ਼ਹਿਰਾਂ ਦੀ ਆਬਾਦੀ 8.00 ਲੱਖ ਤੋਂ ਥੱਲੇ ਬਣਦੀ ਸੀ। ਅੱਜ ਇਨ੍ਹਾਂ ਸ਼ਹਿਰਾਂ ਦੀ ਆਬਾਦੀ, ਚੰਡੀਗੜ੍ਹ ਦੀ ਆਬਾਦੀ, ਮੋਹਾਲੀ ਦੀ ਆਬਾਦੀ ਅਤੇ ਪੰਚਕੂਲੇ ਦੀ ਆਬਾਦੀ ਮਿਲ ਕੇ 11 ਲੱਖ ਤੇ ਪਹੁੰਚ ਗਈ ਹੈ। ਯਾਨੀ ਸਿਰਫ 9 ਸਾਲਾਂ ਵਿੱਚ 40% ਦਾ ਵਾਧਾ ਹੋ ਗਿਆ ਹੈ ਔਰ ਬੜੇ ਟਾਊਨ ਪਲੈਨਿੰਗ ਦੇ ਮਾਹਿਰ ਮਿਸਟਰ ਰਿਬੇਰੋ, ਉਨ੍ਹਾਂ ਤੋਂ ਚੰਡੀਗੜ੍ਹ ਵਾਲਿਆਂ ਨੇ ਸਰਵੇ ਕਰਵਾਇਆ ਹੈ ਔਰ ਪੁੱਡਾ ਨੇ ਵੀ ਕਰਵਾਇਆ ਹੈ, ਉਨ੍ਹਾਂ ਨੇ ਜੋ ਪੇਸ਼ੀਨਗੋਈ ਕੀਤੀ ਹੈ, ਉਸ ਅਨੁਸਾਰ 2020 ਸੰਨ ਤੱਕ ਘੱਟੋ-ਘੱਟ 25 ਲੱਖ ਲੋਕਾਂ ਨੇ ਆ ਜਾਣਾ ਹੈ, 25 ਲੱਖ ਲੋਕਾਂ ਨੇ ਵਸ ਜਾਣਾ ਹੈ ਔਰ ਅੱਜ ਜੋ ਚੰਡੀਗੜ੍ਹ ਵਿੱਚ ਵਿਵਸਥਾ ਹੈ.........

**ਸ੍ਰੀ ਸਭਾਪਤੀ** : ਤੁਸੀਂ ਹੁਣ ਕਨਕਲੂਡ ਕਰੋ।

**ਸਰਦਾਰ ਮੱਖਣ ਸਿੰਘ** : ਪੰਚਕੂਲੇ ਵਿੱਚ ਕੋਈ ਵਿਵਸਥਾ ਨਹੀਂ, ਮੋਹਾਲੀ ਵਿੱਚ ਕੋਈ ਵਿਵਸਥਾ ਨਹੀਂ। ਇਹ ਸਿਰਫ ਸਾਢੇ ਅੱਠ ਲੱਖ ਲੋਕਾਂ ਨੂੰ ਆਪਣੇ ਵਿੱਚ ਸਮੋ ਸਕਦੇ ਹਨ। ਜਿਹੜੇ ਉਪਰਲੇ ਲੋਕ ਹੋਣਗੇ, ਉਨ੍ਹਾਂ ਵਾਸਤੇ ਲਾਜ਼ਮੀ ਤੌਰ ਤੇ ਜ਼ਰੂਰਤ ਹੋਏਗੀ ਕਿ ਉਨ੍ਹਾਂ ਦੇ ਵੱਸਣ ਲਈ ਪ੍ਰਬੰਧ ਕੀਤਾ ਜਾਵੇ। ਚੇਅਰਮੈਨ ਸਾਹਿਬ, ਮੈਂ ਇੱਕ ਗੱਲ ਹੋਰ ਦੱਸਣੀ ਚਾਹੁੰਦਾ ਹਾਂ ਕਿ ਪੰਜਾਬ ਦੇ ਮੁਲਾਜ਼ਮ ਵੱਡੀ ਗਿਣਤੀ ਵਿੱਚ ਇਥੇ ਰਹਿੰਦੇ ਹਨ ਔਰ ਯੂ. ਟੀ. ਕਦੇ ਉਨ੍ਹਾਂ ਦੀ ਰਿਹਾਇਸ਼ ਦਾ ਜ਼ਿੰਮਾ ਨਹੀਂ ਲੈਂਦੀ। ਪੰਜਾਬ ਦੇ ਮੁਲਾਜ਼ਮ ਨੌਕਰੀ ਚੰਡੀਗੜ੍ਹ ਵਿੱਚ ਕਰਦੇ ਹਨ ਪਰ ਭਟਕਦੇ ਆਸੇ-ਪਾਸੇ ਫਿਰਦੇ ਹਨ। ਉਨ੍ਹਾਂ ਦੀ ਲੋੜ ਵਾਸਤੇ ਬੜਾ ਜ਼ਰੂਰੀ ਹੈ ਕਿ ਇਸ ਕਿਸਮ ਦੇ ਸ਼ਹਿਰ ਦੀ ਚੰਡੀਗੜ੍ਹ ਨੇੜੇ ਸਥਾਪਨਾ ਕੀਤੀ ਜਾਵੇ। ਜੋ ਟਾਊਨ ਪਲੈਨਿੰਗ ਦੇ ਬੜੇ ਮਾਹਿਰ ਹਨ, ਉਨ੍ਹਾਂ ਤੋਂ ਸਰਵੇ ਕਰਵਾ ਕੇ ਦੇਖਿਆ ਹੈ। ਕਈ ਮੇਰੇ ਭਰਾ ਕਹਿੰਦੇ ਹਨ ਕਿ ਇਸ ਨੂੰ ਅਨੰਦਪੁਰ ਸਾਹਿਬ ਦੇ ਨੇੜੇ ਵਸਾਇਆ ਜਾਣਾ ਚਾਹੀਦਾ ਹੈ ਕਿਉਂਕਿ ਇਹ ਸ਼ਹਿਰ 300 ਸਾਲਾ ਖਾਲਸੇ ਦੀ ਸਥਾਪਨਾ ਨਾਲ ਸਬੰਧਿਤ ਸ਼ਹਿਰ ਹੈ ਅਤੇ ਇਹ ਅਨੰਦਗੜ੍ਹ ਹੈ। ਉਥੇ ਵੀ ਸਰਵੇ ਕਰਵਾਇਆ ਗਿਆ ਕਿ ਉਥੇ ਸ਼ਹਿਰ ਵਸਾਇਆ ਜਾ ਸਕੇ ਲੇਕਿਨ ਟਾਊਨ ਪਲੈਨਿੰਗ ਦੇ ਮਾਹਿਰ ਲੋਕਾਂ ਨੇ ਕਿਹਾ ਕਿ ਉਥੇ ਇਹ ਸ਼ਹਿਰ ਨਹੀਂ ਵਸ ਸਕਦਾ। ਇਸ ਸ਼ਹਿਰ ਨੂੰ ਵਸਾਉਣ ਵਾਸਤੇ ਬਿਹਤਰੀਨ ਜਗ੍ਹਾ ਜਿਹੜੀ ਹੋ ਸਕਦੀ ਹੈ, ਉਹ ਇਹੀ ਲਗਦੀ ਹੈ, ਜਿਥੇ ਹੁਣ ਸਰਵੇ ਕਰਵਾਇਆ ਗਿਆ ਹੈ। ਪੰਜਾਬ ਸਰਕਾਰ ਦਾ ਇਸ ਸ਼ਹਿਰ ਨੂੰ ਵਸਾਉਣ ਵਾਸਤੇ ਯਤਨ ਹੈ.........

**ਸ੍ਰੀ ਸਭਾਪਤੀ** : ਤੁਸੀਂ ਹੁਣ ਕਨਕਲੂਡ ਕਰੋ।

**ਸਰਦਾਰ ਮੱਖਣ ਸਿੰਘ** : ਮੈਂ ਕਨਕਲੂਡ ਕਰ ਰਿਹਾ ਹਾਂ ਜੀ। ਇਸ ਵਾਸਤੇ, ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਾਂਗਾ....(ਵਿਘਨ)....ਕਲਕੱਤਾ ਸਾਹਿਬ ਕਹਿੰਦੇ ਹਨ ਕਿ ਜ਼ਮੀਨ ਕਿਸ ਨੇ ਲਈ ਹੈ, ਅਖਬਾਰਾਂ ਵਿੱਚ, ਪ੍ਰੈਸ ਵਿੱਚ ਛਪਿਆ ਹੈ। ਇੰਡੀਅਨ ਐਕਸਪ੍ਰੈਸ ਵਿੱਚ ਬੜੀ ਲੰਬੀ-ਚੌੜੀ ਰਿਪੋਰਟ ਛਪੀ ਹੈ। ਪੂਰੀ ਦੀ

[ਸਰਦਾਰ ਮੱਖਣ ਸਿੰਘ]

ਪੂਰੀ ਰਿਪੋਰਟ ਅਖ਼ਬਾਰ ਵਿੱਚ ਛਪੀ ਹੈ। ਮੈਂ ਤਾਂ ਉਸ ਵਿਚ ਇਹ ਨਹੀਂ ਪੜ੍ਹਿਆ ਕਿ ਸਰਕਾਰ ਨਾਲ ਸਬੰਧਿਤ ਲੋਕਾਂ ਦੇ ਜ਼ਮੀਨ ਖਰੀਦਣ ਵਾਲਿਆਂ ਵਿੱਚ ਨਾਮ ਹੋਣ। ਜਿਹੜਾ ਮੇਰੇ ਭਰਾ ਕਹਿੰਦੇ ਹਨ ਵੀ. ਆਈ. ਪੀਜ਼. ਨੇ ਜ਼ਮੀਨਾਂ ਖਰੀਦੀਆਂ ਹਨ, ਉਹ ਇਸ ਪਾਰਟੀ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਨਾਲ ਸਬੰਧਿਤ ਲੋਕਾਂ ਦੇ ਹਨ, ਜਿਨ੍ਹਾਂ ਦੇ ਨਾਮ ਇੰਡੀਅਨ ਐਕਸਪ੍ਰੈਸ ਵਿੱਚ ਛਪੇ ਹਨ। ਉਸ ਵਿੱਚ ਕੋਈ ਇਧਰਲੇ ਪਾਸੇ ਦਾ ਨਹੀਂ। ਜਿਸ ਜ਼ਮੀਨ ਦਾ ਇਥੇ ਜ਼ਿਕਰ ਆਇਆ ਕਿ ਸ਼ਾਮਲਾਟਾਂ ਲੈ ਲਈਆਂ ਹਨ, ਸਸਤੇ ਭਾਵਾਂ ਤੇ ਸ਼ਾਮਲਾਟਾਂ ਲੈ ਲਈਆਂ ਹਨ ਔਰ ਵੀ.ਆਈ. ਪੀਜ਼. ਨੇ ਲੈ ਲਈਆਂ ਹਨ, ਉਹ ਭਲੈਮਾਣਸੋ, ਜਿਹੜਾ ਮੁਆਵਜ਼ਾ ਮਿਲਣਾ ਹੈ, ਜਿਹੜਾ ਕੰਪਨਸੇਸ਼ਨ ਮਿਲਣਾ ਹੈ, ਉਹ ਪਿੰਡ ਤੋਂ ਬਾਹਰ ਦੀ ਜ਼ਮੀਨ ਦਾ ਮਿਲਣਾ ਹੈ। ਜਿਸ ਨੇ ਸ਼ਾਮਲਾਟਾਂ ਲੈ ਰੱਖੀਆਂ ਹਨ, ਉਸ ਨੂੰ ਕੰਪਨਸੇਸ਼ਨ ਨਹੀਂ ਮਿਲਣਾ। ਉਸ ਨੇ ਤਾਂ ਆਪਣਾ ਪੈਸਾ ਗਵਾ ਲਿਆ ਹੈ। ਜੇ ਸਾਡੇ ਕਿਸੇ ਬੰਦੇ ਨੇ ਉਹ ਜ਼ਮੀਨਾਂ ਖਰੀਦੀਆਂ ਹਨ ਤਾਂ ਇਹ ਉਨ੍ਹਾਂ ਦੇ ਖਿਲਾਫ਼ ਗੱਲ ਜਾਂਦੀ ਹੈ।

**ਸ਼੍ਰੀ ਅਵਤਾਰ ਹੈਨਰੀ** : ਚੇਅਰਮੈਨ ਸਾਹਿਬ, ਪੁਆਇੰਟ ਆਫ਼ ਆਰਡਰ। ਇਨ੍ਹਾਂ ਨੇ ਕਿਹਾ ਹੈ ਕਿ ਬੜੀਆਂ ਸਸਤੀਆਂ ਜ਼ਮੀਨਾਂ ਲੈ ਰੱਖੀਆਂ ਹਨ। ਅਸੀਂ ਤਾਂ ਕਹਿੰਦੇ ਹਾਂ ਕਿ ਤੁਸੀਂ ਇਹ ਕੈਂਸਲ ਕਰੋ। ਜਿਨ੍ਹਾਂ ਲੋਕਾਂ ਨੇ 20-40 ਏਕੜ ਜ਼ਮੀਨ ਲੈ ਰੱਖੀ ਹੈ, ਤੁਸੀਂ ਉਨ੍ਹਾਂ ਨੂੰ 10 ਲੱਖ ਰੁਪਏ ਦੀ ਕੀਮਤ ਦੇਣੀ ਹੈ, ਤੁਸੀਂ ਇਸ ਸਕੀਮ ਨੂੰ ਕੈਂਸਲ ਕਰੋ।

**ਸ਼੍ਰੀ ਸਭਾਪਤੀ** : ਤੁਸੀਂ ਬੈਠੋ ਜੀ। ਕਾਮਰੇਡ ਸਾਹਿਬ, ਤੁਸੀਂ ਹੁਣ ਖਤਮ ਕਰੋ ਜੀ।

**ਸਰਦਾਰ ਮੱਖਣ ਸਿੰਘ** : ਮੈਂ ਸਰ, ਜਿਵੇਂ ਪਹਿਲਾਂ ਬਿਆਨ ਕਰ ਚੁੱਕਾ ਹਾਂ ਕਿ ਸ਼ਹਿਰ ਕੌਮਾਂਤਰੀ ਸਟੈਂਡਰਡ ਦੇ ਪੈਮਾਨੇ ਦਾ ਸ਼ਹਿਰ ਹੋਣਾ ਹੈ, ਇਹ ਸਾਡਾ ਯਤਨ ਹੈ। ਸਾਡੇ ਪੰਜਾਬੀ ਦੁਨੀਆਂ ਦੇ ਕੋਨੇ-ਕੋਨੇ ਵਿੱਚ ਫੈਲੇ ਹੋਏ ਹਨ। ਪੰਜਾਬੀ ਬੜੀ ਮਿਹਨਤ ਵਾਲੇ ਹਨ। ਉਥੇ ਜਾ ਕੇ ਉਨ੍ਹਾਂ ਨੇ ਬਹੁਤ ਚੰਗੇ ਕਾਰੋਬਾਰ ਬਣਾ ਲਏ ਹਨ ਔਰ ਵਾਪਸ ਆਪਣੀ ਜਨਮ-ਭੋਂ, ਆਪਣੀ ਸਰਜ਼ਮੀਨ ਤੇ ਆ ਕੇ ਵਸਣਾ ਚਾਹੁੰਦੇ ਹਨ ਕਿਉਂਕਿ ਯੂਰਪ ਵਿੱਚ ਉਹ ਸਟੈਂਡਰਡ ਨਾਲ ਰਹਿਣ ਦੇ ਆਦੀ ਹੋ ਗਏ ਹਨ। ਉਹ ਹਿੰਦੁਸਤਾਨ ਵਿੱਚ ਆਉਣਾ ਤਾਂ ਚਾਹੁੰਦੇ ਹਨ ਪਰ ਉਸ ਪਾਏ ਦੀ ਉਨ੍ਹਾਂ ਨੂੰ ਰਿਹਾਇਸ਼ ਨਹੀਂ ਮਿਲਦੀ। ਇਸ ਲਈ ਸਾਡਾ ਯਤਨ ਹੈ ਕਿ ਉਹ ਪੰਜਾਬੀ ਜਿਹੜੇ ਆਪਣੀ ਮਾਤ-ਭੂਮੀ ਨਾਲੋਂ ਟੁੱਟ ਕੇ ਪ੍ਰਦੇਸਾਂ ਵਿੱਚ ਮਿਹਨਤ ਕਰਕੇ ਅੱਜ ਚੰਗੇ ਪੈਸੇ ਦੇ ਮਾਲਕ ਬਣ ਗਏ ਹਨ, ਉਹ ਦੁਬਾਰਾ ਆਪਣੀ ਜਨਮ ਭੋਂ ਆਪਣੀ ਸਰਜ਼ਮੀਨ ਤੇ ਆ ਕੇ ਵਸਣਾ ਚਾਹੁੰਦੇ ਹਨ, ਉਨ੍ਹਾਂ ਦੇ ਵਾਸਤੇ....(ਵਿਘਨ)....

(ਇਸ ਸਮੇਂ ਕਈ ਮਾਨਯੋਗ ਮੈਂਬਰ ਆਪਸ ਵਿੱਚ ਗੱਲਾਂ ਕਰ ਰਹੇ ਸਨ।)

**ਸ਼੍ਰੀ ਸਭਾਪਤੀ** : ਜੋ ਆਨਰੇਬਲ ਮੈਂਬਰ ਬੋਲ ਰਿਹਾ ਹੈ ਤੁਸੀਂ ਉਸ ਨੂੰ ਸੁਣੋ ਪਰ ਤੁਸੀਂ ਆਪਣੀਆਂ ਗੱਲਾਂ ਕਰ ਰਹੇ ਹੋ। ਕਾਮਰੇਡ ਸਾਹਿਬ, ਤੁਸੀਂ ਹੁਣ ਕਨ-ਕਲੂਡ ਕਰੋ।

ਸਰਦਾਰ ਮੱਖਣ ਸਿੰਘ : ਸਰ, ਚੇਅਰਮੈਨ ਸਾਹਿਬ, ਮੈਂ ਕਨਕਲੂਡ ਕਰ ਰਿਹਾ ਹਾਂ । ਇਸ ਸਾਰੇ ਨੂੰ ਨਜ਼ਰ ਵਿਚ ਰੱਖਦਿਆਂ, ਜੋ ਆਪੋਜ਼ੀਸ਼ਨ ਵਲੋਂ ਨਿਰਮੂਲ ਤੌਰ ਤੇ ਗਲਤ ਬਿਆਨਬਾਜ਼ੀ ਕਰਕੇ ਇੱਕ ਹਊਆ ਖੜ੍ਹਾ ਕਰਕੇ ਲੋਕਾਂ ਨੂੰ ਮਿਸਲੀਡ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ, ਉਸ ਬਾਰੇ ਲੋਕਾਂ ਕੋਲ ਸਚਾਈ ਜਾਣੀ ਚਾਹੀਦੀ ਹੈ ਕਿ ਤੁਹਾਡਾ ਉਜਾੜਾ ਨਹੀਂ ਕੀਤਾ ਜਾਣਾ ਔਰ ਲਾਲ ਲਕੀਰ ਦੇ ਅੰਦਰ ਵਸਣ ਵਾਲੇ ਕਿਸੇ ਆਦਮੀ ਨੂੰ ਉਜਾੜਿਆ ਨਹੀਂ ਜਾਵੇਗਾ । ਮੁਆਵਜ਼ਾ ਤੁਹਾਨੂੰ ਇਸ ਤਰ੍ਹਾਂ ਦਾ ਦੇਣਾ ਹੈ ਜਿਸ ਤਰ੍ਹਾਂ ਦਾ ਮੁਆਵਜ਼ਾ ਅਸੀਂ ਰਿਫਾਨਰੀ ਵਾਸਤੇ ਲੋਕਾਂ ਨੂੰ ਦਿੱਤਾ ਸੀ । ਇਸ ਦੇ ਨਾਲ ਇਹ ਹੋਵੇਗਾ ਕਿ ਬਦਲਵੀਂ ਥਾਂ ਉਤੇ ਜਾ ਕੇ ਇਸ ਤੋਂ ਦੁੱਗਣੀ ਜਾਂ ਤਿੱਗਣੀ ਜ਼ਮੀਨ ਖਰੀਦ ਸਕੋਗੇ । ਸਾਰੇ ਪਰਿਵਾਰਾਂ ਨੂੰ ਰੁਜ਼ਗਾਰ ਦਿੱਤਾ ਜਾਣਾ ਹੈ । ਤੁਹਾਨੂੰ ਜਿਸ ਕਿਸਮ ਦੀ ਕੋਈ ਮੁਸ਼ਕਲ ਪੇਸ਼ ਆਵੇਗੀ ਉਸ ਦੇ ਵਾਸਤੇ ਅਥਾਰਟੀ ਤੁਹਾਡੇ ਨਾਲ ਕਦੇ ਵੀ ਨੇਗੋਸ਼ੀਏਟ ਕਰਨ ਲਈ ਤਿਆਰ ਹੈ । ਜ਼ਮੀਨ ਵੀ ਉਦੋਂ ਲੈਣੀ ਹੈ, ਕਬਜ਼ਾ ਉਦੋਂ ਲੈਣਾ ਹੈ ਜਦੋਂ ਤੁਹਾਨੂੰ ਪੈਸਾ ਦੇ ਦਿੱਤਾ ਜਾਣਾ ਹੈ । ਇਸ ਲਈ ਇਸ ਕਿਸਮ ਦੀ ਕੋਈ ਹਊਆ ਖੜ੍ਹਾ ਕਰਨ ਵਾਲੀ ਗੱਲ ਨਹੀਂ ਹੈ । ਇਤਿਹਾਸਕ ਸਮੇਂ ਉਤੇ, ਖਾਲਸੇ ਦੇ ਸਾਜਨਾ ਦਿਵਸ ਵੇਲੇ ਇਹ ਸ਼ਹਿਰ ਬਣ ਰਿਹਾ ਹੈ । ਇਸ ਲਈ ਅਸੀਂ ਬੜੇ ਭਾਗਸ਼ਾਲੀ ਹਾਂ ਕਿ ਅਸੀਂ ਉਸ ਸਮੇਂ ਮੌਜੂਦ ਹਾਂ ਜਦੋਂ ਕਿ ਖਾਲਸੇ ਦੀ ਤ੍ਰੈਸ਼ਤਾਬਦੀ ਦੇ ਜਸ਼ਨ ਹੋ ਰਹੇ ਹਨ । ਅਸੀਂ ਆਪ ਇਸ ਵਿੱਚ ਸ਼ਾਮਲ ਹੋਏ ਹਾਂ । ਖਾਲਸੇ ਦੀ ਤਿੰਨ ਸੌ ਸਾਲ ਪਹਿਲਾਂ ਜਦੋਂ ਸਿਰਜਨਾ ਕੀਤੀ ਗਈ ਸੀ ਤਾਂ ਮਨੁੱਖਤਾ ਨੂੰ ਇੱਕ ਨਵਾਂ ਭਾਈਚਾਰੇ ਦਾ ਸੰਦੇਸ਼ ਦਿੱਤਾ ਗਿਆ ਸੀ ਔਰ ਊਚ-ਨੀਚ, ਜਾਤ-ਪਾਤ ਔਰ ਧਰਮ ਦੇ ਫਿਰਕੇ ਨੂੰ ਦੂਰ ਕਰਨ ਦਾ ਸੰਦੇਸ਼ ਦਿੱਤਾ ਗਿਆ ਸੀ ਔਰ ਜਿਹੜੇ ਤੁਵਰਕੇ ਸਨ, ਉਨ੍ਹਾਂ ਨੂੰ ਦੂਰ ਕਰਨ ਦਾ ਸੰਦੇਸ਼ ਦਿੱਤਾ ਸੀ । ਉਸ ਉਪਰੰਤ ਅਸੀਂ ਸੌ ਸਾਲਾ ਸਾਜਨਾ ਦਿਵਸ ਨਹੀਂ ਮਨਾ ਸਕੇ ਔਰ ਨਾ ਹੀ ਦੋ ਸੌ ਸਾਲਾ ਸਾਜਨਾ ਦਿਵਸ ਅਸੀਂ ਮਨਾ ਸਕੇ ਹਾਂ ਪਰ ਹੁਣ ਅਸੀਂ ਭਾਗਸ਼ਾਲੀ ਹਾਂ ਕਿ ਅਸੀਂ ਤਿੰਨ ਸੌ ਸਾਲਾ ਸਾਜਨਾ ਦਿਵਸ ਮਨਾਇਆ ਹੈ । ਇਸ ਨੂੰ ਅਸੀਂ ਸਾਰਿਆਂ ਧਰਮਾਂ-ਜਾਤਾਂ ਤੋਂ ਉਪਰ ਉਠ ਕੇ ਮਨਾਇਆ ਹੈ, ਪਾਰਟੀਆਂ ਤੋਂ ਉਪਰ ਉਠ ਕੇ ਮਨਾਇਆ ਹੈ ਔਰ ਸਾਰੀਆਂ ਪਾਰਟੀਆਂ ਦੇ ਲੋਕ ਉਸ ਵਿੱਚ ਸ਼ਾਮਲ ਹੋਏ ਹਨ । ਉਨ੍ਹਾਂ ਜਸ਼ਨਾਂ ਵਿੱਚ ਸਾਰੇ ਲੋਕਾਂ ਨੇ ਸ਼ਿਰਕਤ ਕੀਤੀ, ਸਾਰੀਆਂ ਪਾਰਟੀਆਂ ਨੇ, ਸਾਰੇ ਧਰਮਾਂ ਨੇ ਸ਼ਿਰਕਤ ਕੀਤੀ, ਸਾਰੇ ਫਿਰਕਿਆਂ ਨੇ ਸ਼ਿਰਕਤ ਕੀਤੀ ਹੈ । ਗੁਰ ਸਾਹਿਬਾਨਾਂ ਨੇ ਆਪਣੇ ਜੀਵਨ ਵਿੱਚ ਇਨ੍ਹਾਂ ਸ਼ਹਿਰਾਂ ਦੀ ਸਥਾਪਨਾ ਕੀਤੀ ਸੀ । ਅੱਜ ਵੀ ਅਸੀਂ ਉਨ੍ਹਾਂ ਸ਼ਹਿਰਾਂ ਦਾ ਸਨਮਾਨ ਦੇ ਨਾਲ ਨਾਮ ਲੈਂਦੇ ਹਾਂ । ਗੁਰੂ ਸਾਹਿਬਾਨਾਂ ਨੇ ਨਵੀਆਂ ਪਿਰਤਾਂ ਪਾ ਕੇ ਨਵੇਂ ਸ਼ਹਿਰ ਵਸਾਏ ਔਰ ਅੱਜ ਵੀ ਉਨ੍ਹਾਂ ਦੀ ਯਾਦ ਵਿੱਚ ਇਸ ਕਿਸਮ ਦਾ ਜੇਕਰ ਕੋਈ ਸ਼ਹਿਰ ਵੱਸ ਰਿਹਾ ਹੈ ਤਾਂ ਇਸ ਵਾਸਤੇ ਸਾਰਿਆਂ ਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਔਰ ਸਹਿਯੋਗ ਦੇਣਾ ਚਾਹੀਦਾ ਹੈ । ਏਕਤਾ ਨਾਲ ਲੋਕਾਂ ਨੂੰ ਸਮਝਾਉਣਾ ਚਾਹੀਦਾ ਹੈ ਕਿ ਤੁਹਾਡਾ ਉਜਾੜਾ ਨਹੀਂ ਹੋਣਾ ਸਗੋਂ ਤੁਹਾਨੂੰ ਯੋਗ ਮੁਆਵਜ਼ਾ ਮਿਲਣਾ ਹੈ । ਤੁਹਾਨੂੰ ਨੌਕਰੀਆਂ ਵੀ ਮਿਲਣੀਆਂ ਹਨ, ਤੁਹਾਨੂੰ ਟਰੇਨਿੰਗ ਵੀ ਮਿਲਣੀ

[ਸਰਦਾਰ ਮੱਖਣ ਸਿੰਘ]

ਹੈ ਔਰ ਤੁਹਾਡੇ ਬੱਚਿਆਂ ਨੂੰ ਮੁਫਤ ਵਿਦਿਆ ਵੀ ਮਿਲਣੀ ਹੈ। ਇਸ ਤੋਂ ਇਲਾਵਾ ਹੋਰ ਵੀ ਕੋਈ ਮੁਸ਼ਕਲਾਂ ਤੁਹਾਨੂੰ ਪੇਸ਼ ਆਉਣਗੀਆਂ ਤਾਂ ਉਨ੍ਹਾਂ ਨੂੰ ਵੀ ਨੈਗੋਸੀਏਸ਼ਨ ਨਾਲ ਹੱਲ ਕਰਨਾ ਹੈ।

**ਸ੍ਰੀ ਸਭਾਪਤੀ :** ਮੈਂ ਤੁਹਾਨੂੰ ਕਈ ਵਾਰ ਕਿਹਾ ਹੈ ਕਿ ਤੁਸੀਂ ਕਨਕਲੂਡ ਕਰੋ ਕਿਉਂਕਿ ਸਾਰਿਆਂ ਨੇ ਬੋਲਣਾ ਹੈ।

**ਸਰਦਾਰ ਮੱਖਣ ਸਿੰਘ :** ਮੈਂ ਤਾਂ ਕਨਕਲੂਡ ਕਰ ਰਿਹਾ ਹਾਂ। ਮੇਰੇ ਸਾਹਮਣੇ ਬੈਠੇ ਭਰਾਵਾਂ ਦੀ ਇਹ ਟਰੈਡੀਸ਼ਨ ਬਣ ਗਈ ਹੈ ਕਿ ਜੋ ਗੱਲ ਅਸੀਂ ਲੈ ਕੇ ਆਉਣੀ ਹੈ, ਉਸ ਦੀ ਇਨ੍ਹਾਂ ਨੇ ਮੁਖਾਲਫਤ ਹੀ ਕਰਨੀ ਹੈ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਚੇਅਰਮੈਨ ਸਾਹਿਬ, ਇਸ ਰੈਜ਼ੋਲਿਊਸ਼ਨ ਨੂੰ ਲਿਆਉਣ ਵਾਸਤੇ ਕਿ ਅਨੰਦਗੜ੍ਹ ਦੇ ਮੁੱਦੇ ਉੱਤੇ ਇੱਥੇ ਬਹਿਸ ਹੋਵੇ, ਇੱਥੇ ਰੋਜ਼ਾਨਾ ਪੁਆਇੰਟ ਆਫ ਆਰਡਰ ਉੱਠਦੇ ਸੀ ਔਰ ਜ਼ੀਰੋ ਆਵਰ ਵਿੱਚ ਵੀ ਹਰ ਰੋਜ਼ ਇਹ ਮੁੱਦਾ ਉੱਠ ਰਿਹਾ ਸੀ। ਇਸ ਲਈ ਸਰਕਾਰ ਨੇ ਉਸ ਮੁੱਦੇ ਨੂੰ ਚਰਚਾ ਵਿੱਚ ਲਿਆਉਣ ਵਾਸਤੇ ਉਪਰਾਲਾ ਕੀਤਾ ਹੈ। ਮੈਂ ਚਾਹੁੰਦਾ ਹਾਂ ਕਿ ਜੇਕਰ ਅਸੀਂ ਇਸ ਉੱਤੇ ਸੀਰੀਅਸਲੀ ਬਹਿਸ ਕਰਨੀ ਚਾਹੁੰਦੇ ਹਾਂ ਤਾਂ ਘੱਟ ਤੋਂ ਘੱਟ ਅਸੀਂ ਸਾਰੇ, ਸਾਰਿਆਂ ਦੇ ਵਿਊ-ਪੁਆਇੰਟ ਨੂੰ ਸੁਣੀਏ, my friends may not like the view point expressed by Mr. Makhan Singh......

**Sardar Ravi Inder Singh :** (While sitting on his seat) : Even I don't like his view point.

**Food & Supplies and Parliamentary Affairs Minister :** You may not like it, but I will request that they must pay proper attention to whatever he says. ਗੱਲ ਕਿਸੇ ਦੀ ਵੀ ਹੋਵੇ, ਉਹ ਸੁਣਨੀ ਚਾਹੀਦੀ ਹੈ।

**ਸ੍ਰੀ ਸਭਾਪਤੀ :** ਠੀਕ ਹੈ ਜੀ, ਜਦੋਂ ਕੋਈ ਬੋਲ ਰਿਹਾ ਹੋਵੇ ਤਾਂ ਉਸ ਨੂੰ ਸੁਣਿਆ ਜਾਵੇ। ਸਰਦਾਰ ਮੱਖਣ ਸਿੰਘ ਜੀ, ਹੁਣ ਕਨਕਲੂਡ ਕਰ ਦਿਓ।

**ਸਰਦਾਰ ਮੱਖਣ ਸਿੰਘ :** ਚੇਅਰਮੈਨ ਸਾਹਿਬ, ਮੈਂ ਕਨਕਲੂਡ ਕਰਨ ਲੱਗਿਆਂ ਹਾਂ ਜੀ। ਇੱਕ ਅੱਧੇ ਮਿੰਟ ਦੇ ਵਿੱਚ ਹੀ ਕਨਕਲੂਡ ਕਰਨ ਲੱਗਾ ਹਾਂ। ਜੋ ਕੁਝ ਆਪੋਜ਼ੀਸ਼ਨ ਦੇ ਭਰਾਵਾਂ ਵਲੋਂ ਆਉਣਾ ਹੈ, ਉਸ ਦੀ ਮੁਖਾਲਫਤ ਇੱਧਰ ਬੈਠੇ ਟਰੈਜ਼ਰੀ ਬੈਂਚਿਜ਼ ਨੇ ਕਰ ਦੇਣੀ ਹੈ, ਜੋ ਕੁਝ ਇਧਰੋਂ ਆਇਆ ਹੈ, ਉਸ ਦੀ ਮੁਖਾਲਫਤ ਲਾਜ਼ਮੀ ਤੌਰ ਤੇ ਆਪੋਜ਼ੀਸ਼ਨ ਬੈਂਚਿਜ਼ ਨੇ ਕਰਨੀ ਹੈ। ਇਸ ਲਈ ਅਸੀਂ ਇਸ ਰਵਾਇਤ ਨੂੰ ਖਤਮ ਕਰੀਏ। ...

ਸਰਦਾਰ ਅਵਤਾਰ ਸਿੰਘ ਬਰਾੜ (ਬੈਠੇ-ਬੈਠੇ) : ਮਿਆਲਾ ਸਾਹਿਬ ਵੀ ਕਰਨਗੇ।

**ਸਰਦਾਰ ਮੱਖਣ ਸਿੰਘ :** ਮੈਂ ਕਹਿੰਦੇ ਹੀ ਬਰਾੜ ਸਾਹਿਬ, ਅਸੀਂ ਪਹਿਲ ਸ਼ਾਹਰੀਅਤ ਦਿੱਤੀ ਹੋਈ ਹੈ। ਅੱਜ ਸਾਡੇ ਨਾਲ ਬੈਠ ਸਾਥੀ ਇਸ ਮਤੇ ਦੀ ਮੁਖਾਲਫਤ

ਕਰ ਸਕਦੇ ਹਨ ਪਰ ਤੁਹਾਨੂੰ ਚੌਧਰੀ ਜਗਜੀਤ ਸਿੰਘ ਨੇ ਇੰਨਾ ਡਰਾਇਆ ਹੋਇਆ ਹੈ ਕਿ ਤੁਹਾਡੇ ਵਿਚੋਂ ਕੋਈ ਵੀ ਜ਼ੁਰਅਤ ਕਰੇ ਕਿ ਚੌਧਰੀ ਜਗਜੀਤ ਸਿੰਘ ਦੇ ਬੈਠਿਆਂ ਇਨ੍ਹਾਂ ਦੇ ਖਿਲਾਫ ਗੱਲ ਕਰਕੇ ਵਿਖਾਵੇ । ਅਸੀਂ ਪੂਰਨ ਜਮਹੂਰੀਅਤ ਵਿੱਚ ਵਿਸ਼ਵਾਸ ਰੱਖਦੇ ਹਾਂ । ਇਸ ਵਾਸਤੇ ਖਿਆਲ ਸਾਹਿਬ ਅੱਡ ਬੋਲਣਗੇ ਤੇ ਮੈਂ ਅੱਡ ਬੋਲਾਂਗਾ ਕਿਉਂਕਿ ਇਥੇ ਪੂਰਨ ਜਮਹੂਰੀਅਤ ਹੈ । ਮੈਂ ਕਨਕਲੂਡ ਕਰ ਰਿਹਾ ਹਾਂ । ਕਿਰਪਾ ਕਰਕੇ ਡਿਸਟਰਬ ਨਾ ਕਰੋ । ਚੇਅਰਮੈਨ ਸਾਹਿਬ, ਮੈਂ ਆਖਿਰ ਵਿੱਚ ਕਹਾਂਗਾ ਕਿ ਇਹ ਬਹੁਤ ਅੱਛਾ ਮਾਮਲਾ ਹੈ ਅਤੇ ਬਹੁਤ ਵਧੀਆ ਪਹਿਲਕਦਮੀ ਸਰਕਾਰ ਵਲੋਂ ਕੀਤੀ ਗਈ ਹੈ । ਮੈਂ ਇਨ੍ਹਾਂ ਦਾ (ਆਪੋਜ਼ੀਸ਼ਨ ਬੈਂਚਾਂ ਵੱਲ ਇਸ਼ਾਰਾ) ਧੰਨਵਾਦੀ ਹਾਂ ਕਿ ਇਨ੍ਹਾਂ ਨੇ ਤਿੰਨ ਸੋ ਸਾਲਾ ਸਾਜਨਾ ਦਿਵਸ ਵਿੱਚ ਪੂਰਾ ਕੋਆਪਰੇਟ ਕੀਤਾ । ਹੁਣ ਵੀ ਇਹ ਉਸ ਦੀ ਯਾਦ ਵਿੱਚ ਵੱਸ ਰਹੇ ਸ਼ਹਿਰ ਵਿੱਚ ਪਰੀ ਕੋਆਪਰੇਸ਼ਨ ਦੇਣ ਅਤੇ ਪੁਰਾਣਾ ਦੌਰ ਭੁੱਲ ਜਾਣ, ਜਿਸ ਵਿੱਚ ਉਜਾੜਾ ਹੁੰਦਾ ਸੀ, ਜਿਸ ਦੌਰ ਵਿੱਚ ਪੂਰੇ ਮੁਆਵਜ਼ੇ ਨਹੀਂ ਮਿਲਦੇ ਸੀ, ਜਿਸ ਵਿੱਚ ਨਕਰੀਆਂ ਨਹੀਂ ਮਿਲਦੀਆਂ ਸਨ । ਅਸੀਂ ਲਾਲ ਲਕੀਰ ਅੰਦਰ ਬੈਠੇ ਕਿਸੇ ਨੂੰ ਭੁੱਲਣਾ ਨਹੀਂ, ਕਿਸੇ ਨੂੰ ਉਜਾੜਨਾ ਨਹੀਂ । ਸੋ, ਆਖਿਰ ਵਿੱਚ ਮੈਂ ਇਨ੍ਹਾਂ ਅੱਖਰਾਂ ਨਾਲ ਸਮਾਪਤ ਕਰਦਾ ਹਾਂ । ਬਰਾੜ ਸਾਹਿਬ ਤੁਸੀਂ ਵੀ ਸੁਣੋ :

> ਹੈ ਦੌਰ ਨਵਾਂ ਹੀਰ ਪੁਰਾਣੀ ਨਾ ਸੁਣੋ,
> ਦੁੱਖ ਚਾਕ ਦੇ ਸੈਦੇ ਦੀ ਜ਼ਬਾਨੀ ਨਾ ਸੁਣੋ ।
> ਛੇੜੀ ਹੈ ਜ਼ਮਾਨੇ ਨੇ ਅਵਾਮਾਂ ਦੀ ਕਥਾ,
> ਰਾਜੇ ਤੇ ਨਵਾਬਾਂ ਦੀ ਕਹਾਨੀ ਨਾ ਸੁਣੋ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** (ਲੁਧਿਆਣਾ ਪੱਛਮੀ) : ਚੇਅਰਮੈਨ ਸਾਹਿਬ, ਮੇਰੇ ਨਾਲ ਫੇਅਰ ਡਿਸਟਰੀਬਿਊਸ਼ਨ ਕਰੋ । ਸਰਦਾਰ ਮੱਖਣ ਸਿੰਘ ਜੀ 35-36 ਮਿੰਟ ਬੋਲੇ ਹਨ । 20 ਮਿੰਟ ਤੋਂ ਬਾਅਦ ਮੈਂ ਆਪ ਬੈਠ ਜਾਵਾਂਗਾ ।

**ਸ੍ਰੀ ਸਭਾਪਤੀ** : ਉਹ ਆਪਣੀ ਪਾਰਟੀ ਦੇ ਟਾਈਮ ਤੇ ਬੋਲੇ ਹਨ । ਤੁਸੀਂ ਸ਼ੁਰੂ ਕਰੋ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਚੇਅਰਮੈਨ ਸਾਹਿਬ, ਇਹ ਬਹੁਤ ਹੀ ਮਹੱਤਵਪੂਰਨ ਮੁੱਦਾ ਹੈ ਜਿਸ ਦੇ ਰੂਲ 77 ਤਹਿਤ ਮੈਂ ਬੋਲਣ ਲੱਗਾ ਹਾਂ । ਉਹ ਮਤਾ ਇਹ ਹੈ ਕਿ ਖਾਲਸਾ ਦੇ ਤਿੰਨ ਸੋ ਸਾਲਾ ਸਥਾਪਨਾ ਦਿਵਸ ਤੇ ਇੱਕ ਪੰਜਾਬ ਵਾਸੀਆਂ ਨੂੰ ਤੋਹਫਾ ਦਿੱਤਾ ਜਾ ਰਿਹਾ ਹੈ, ਅਨੰਦਗੜ੍ਹ । ਜਿਸ ਦਿਨ ਤੋਂ ਮੈਂ ਅਨੰਦਗੜ੍ਹ ਦਾ ਨਾਂ ਸੁਣਿਆ, ਮੈਂ ਆਪਣੇ ਦੋਸਤਾਂ ਨੂੰ ਕਿਹਾ ਸੀ ਕਿ ਇਸ ਦਾ ਨਾਂ ਬੇਚੈਨ ਨਗਰ ਰੱਖ ਦਿਓ ਕਿਉਂਕਿ ਇਥੇ ਅਨੰਦ ਤਾਂ ਕਿਸੇ ਨੂੰ ਆਉਣਾ ਨਹੀਂ ਅਤੇ ਜਿੱਥੇ ਉਜਾੜਾ ਹੋਣਾ ਹੈ, ਉਥੇ ਅਨੰਦ ਨਹੀਂ ਰਹਿਣਾ । ਇਹ ਕਹਾਣੀ ਦੁੱਖਾਂ ਦੀ ਹੈ । ਅਸੀਂ ਰਾਜਨੀਤਿਕ ਏਜੰਡੇ ਦਿੰਦੇ ਰਹੇ । ਉਹ ਰਾਜਨੀਤਿਕ ਏਜੰਡਿਆਂ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਨੂੰ ਤਿਆਗਣ ਲਈ ਮਿੰਟ ਲਗਾਉਂਦੇ ਰਹੇ ਔਰ ਮੈਨੂੰ ਇਹ ਮਜ਼ਬੂਰੀ ਸਮਝ ਨਹੀਂ ਆਉਂਦੀ । ਜਦੋਂ ਬਹਿਸ ਸ਼ੁਰੂ ਹੋਈ ਤਾਂ ਚੌਧਰੀ ਸਾਹਿਬ ਨੇ ਨਵੀਂ ਕਹਾਣੀ ਸੁਣਾ ਦਿੱਤੀ । ਮੈਨੂੰ ਤਾਂ ਇਹ ਵੀ ਅਨੰਦਗੜ੍ਹ ਬਣਾਉਣ ਲਈ ਨਾਲ ਰਲੇ ਲਗਦੇ ਹਨ, ਇੱਕ ਮਸਲਾ ਪੰਜਾਬੀ ਸੂਬੇ ਦਾ ਸ਼ੁਰੂ ਕਰ ਦਿੱਤਾ ਕਿ ਪੰਜਾਬੀ ਜ਼ਬਾਨ ਦੇ ਨਾਂ ਤੇ ਸੂਬਾ ਛੋਟਾ ਰਹਿ ਗਿਆ । ਉਸ ਬਾਰੇ ਵੀ ਕਸੂਰ ਇਨ੍ਹਾਂ ਦਾ ਹੈ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਕਿਉਂਕਿ ਹੁਕਮਰਾਨ ਇਹ ਸਨ ਜਾਂ ਕਸੂਰ ਸ਼ਾਹ ਕਮਿਸ਼ਨ ਦਾ ਹੈ ਜਿਸ ਨੇ ਅੰਬਾਲਾ ਤਹਿਸੀਲ ਵੰਡੀ ਔਰ ਪੰਜਾਬ ਨਾਲ ਬੇਇਨਸਾਫ਼ੀ ਕੀਤੀ । ਅਸੀਂ ਇਸ ਨੂੰ ਬਹਾਦਰ ਲੋਕਾਂ ਦਾ ਸੂਬਾ ਕਹਿ ਦਿੰਦੇ ਹਾਂ, ਬਹੁਤ ਸੁਖੀ ਲੋਕਾਂ ਦਾ ਸੂਬਾ ਕਹਿ ਦਿੰਦੇ ਹਾਂ ਪਰ ਇਸ ਸੂਬੇ ਦੀ ਰਾਜਧਾਨੀ ਅੱਜ ਤੱਕ ਆਪਣੀ ਨਹੀਂ ਬਣ ਸਕੀ । ਇਸ ਸਾਰੇ ਦੁੱਖਾਂ ਦੀ ਕਹਾਣੀ ਕੀ ਹੈ ? ਕੀ ਸਾਡਾ ਦੁਖਾਂਤ, ਸ਼੍ਰੋਮਣੀ ਅਕਾਲੀ ਦਲ ਦਾ ਦੁਖਾਂਤ, ਇਹ ਕਹਾਣੀ ਕਹਿ ਕੇ ਖਤਮ ਹੋ ਜਾਵੇਗਾ ਕਿ ਕਾਂਗਰਸ ਵਾਲਿਓ, ਤੁਸੀਂ ਬੜੇ ਗੁਨਾਹ ਕੀਤੇ ਹਨ । ਮੈਂ, ਚੇਅਰਮੈਨ ਸਾਹਿਬ, ਬੜੇ ਦੁੱਖ ਨਾਲ ਕਹਿੰਦਾ ਹਾਂ ਅਸੀਂ ਉਨ੍ਹਾਂ ਨਾਲ ਹੁੰਦੀ ਤੋਂ ਸਬਕ ਨਹੀਂ ਲਿਆ ਸਗੋਂ ਆਪ ਦੁਹਰਾਉਣ ਲੱਗ ਪਏ । ਇਨ੍ਹਾਂ ਨਾਲ ਬੀਤੀ ਕਹਾਣੀ ਤੋਂ ਸਬਕ ਲੈਣ ਦੀ ਲੋੜ ਸੀ ਪਰ ਅਸੀਂ ਸ਼ੁਰੂ ਕੀ ਕਰ ਦਿੱਤਾ ਹੈ ? ਜਿਹੜੀਆਂ ਇਨ੍ਹਾਂ ਨੇ ਲੀਹਾਂ ਪਾਈਆਂ ਸਨ, ਅਸੀਂ ਉਨ੍ਹਾਂ ਤੋਂ ਡੂੰਘੀਆ ਪਾਉਣ ਲੱਗ ਪਏ । ਮੈਨੂੰ ਕਹਾਣੀ ਸਮਝ ਨਹੀਂ ਆ ਰਹੀ ਕਿ ਅਸੀਂ ਕੀ ਕੰਮ ਕਰ ਰਹੇ ਹਾਂ ? ਅਸੀਂ ਸਮਝਦੇ ਹਾਂ ਕਿ ਅਸੀਂ ਜੋ ਗੱਲ ਇਥੇ ਚੰਡੀਗੜ੍ਹ ਵਿਚ ਬੈਠੇ ਕਰ ਦਿੰਦੇ ਹਾਂ, ਉਹੀ ਰਹੇਗੀ ਕਿਉਂਕਿ ਇਹ ਸਮਝਦੇ ਹਨ ਕਿ ਪੰਜਾਬ ਦੇ ਲੋਕ ਗੂੰਗੇ ਵੀ ਹਨ, ਬੋਲੇ ਵੀ ਹਨ, ਬਹਿਰੇ ਵੀ ਹਨ । ਇਸ ਲਈ ਉਹ ਨਾ ਬੋਲਣਗੇ ਅਤੇ ਨਾ ਹੀ ਸਮਝਣਗੇ । ਸ਼੍ਰੀ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਨੇ ਕੀ ਸਿੱਖ ਨੂੰ ਸ਼ਹਿਰ ਬਣਾਉਣ ਦਾ ਸੰਦੇਸ਼ ਦਿੱਤਾ ਸੀ ਜਾਂ ਉਨ੍ਹਾਂ ਨੇ ਸ਼ਹਿਰ ਛੱਡਣ ਦਾ ਦਿੱਤਾ ਸੀ ਬਲਕਿ ਉਨ੍ਹਾਂ ਨੇ ਸਿਧਾਂਤਾਂ ਨੂੰ ਅਪਨਾਉਣ ਦਾ ਸੰਦੇਸ਼ ਦਿੱਤਾ ਸੀ ਤੇ ਅੱਜ ਅਸੀਂ ਸਿਧਾਂਤਾਂ ਦੀ ਗੱਲ ਛੱਡ ਕੇ ਖਾਲਸੇ ਦਾ ਤਿੰਨ ਸੌ ਸਾਲਾ ਦੇ ਨਾਂ ਤੇ ਸ਼ਹਿਰ ਵਸਾ ਕੇ ਪਿੰਡਾਂ ਦੇ ਲੋਕਾਂ ਨੂੰ ਉਜਾੜਨ ਦੀ ਗੱਲ ਕਰ ਰਹੇ ਹਾਂ । ਮੈਨੂੰ ਬੜਾ ਦੁੱਖ ਹੁੰਦਾ ਹੈ, ਜਦੋਂ ਇਸੇ ਮੇਰੇ ਵੀਰ ਸਰਦਾਰ ਮੱਖਣ ਸਿੰਘ ਨੇ ਇਹ ਗੱਲ ਕਹੀ ਕਿ ਇਥੇ ਉਜਾੜਾ ਨਹੀਂ ਹੋਵੇਗਾ ਸਗੋਂ ਪਿੰਡ ਅਬਾਦ ਦੇ ਅਬਾਦ ਰਹਿਣ ਦਿੱਤੇ ਜਾਣਗੇ ਔਰ ਲਾਲ ਲਕੀਰ ਦੇ ਅੰਦਰ ਨਹੀਂ ਜਾਣ ਦਿੱਤਾ ਜਾਵੇਗਾ । ਮੈਂ ਸਰਦਾਰ ਮੱਖਣ ਸਿੰਘ ਨੂੰ ਪੁੱਛਦਾ ਹਾਂ ਕਿ ਜੇ ਤੁਸੀਂ ਕਦੇ ਹਾਊਸ ਅਰੈਸਟ ਦੇ ਵਿਚ ਰਹੇ ਹੋ ਤਾਂ ਇਹ ਫਿਰ ਲਾਲ ਲਕੀਰ ਦੇ ਅੰਦਰ ਹਾਊਸ ਅਰੈਸਟ ਕਰਨ ਲੱਗੇ ਹਨ । ਪਿੰਡ ਇਕੱਲਾ ਘਰਾਂ ਨਾਲ ਨਹੀਂ ਵੱਸਦਾ, ਪਿੰਡ ਦੇ ਨਾਲ ਜ਼ਮੀਨ ਵੀ ਹੁੰਦੀ ਹੈ, ਪਿੰਡ ਦੇ ਨਾਲ ਜਾਇਦਾਦ ਵੀ ਹੁੰਦੀ ਹੈ । ਮੈਂ ਇਹ ਅੱਜ ਦੁਹਰਾਉਣਾ ਨਹੀਂ ਚਾਹੁੰਦਾ ਕਿਉਂਕਿ ਮੈਂ ਇਹ ਗੱਲ ਜ਼ੀਰੋ ਆਵਰ ਦੇ ਵਿਚ ਕਹਿ ਚੁੱਕਿਆ ਹਾਂ । ਜਿਹੜੀ ਗੱਲ 1995 ਦੇ ਵਿਚ ਅਸੀਂ ਕਾਂਗਰਸ ਵਾਲਿਆਂ ਨੂੰ ਕਹਿੰਦੇ ਸੀ, ਕਿ ਸਰਦਾਰੋ ਤੁਹਾਨੂੰ ਉਜਾੜਾ ਨਹੀਂ ਕਰਨ ਦੇਣਾ, ਚਾਰ ਲੱਖ ਲੋਕਾਂ ਨੂੰ ਬੇਘਰ ਨਹੀਂ ਹੋਣ ਦੇਣਾ, ਇੰਨੇ ਹਜ਼ਾਰ ਏਕੜ ਤੇ ਖੇਤੀ ਨਹੀਂ ਖਤਮ ਹੋਣ ਦੇਣੀ

ਤਾਂ ਉਦੋਂ ਇਹ ਵੀ ਬਿਆਨ ਸਾਡੇ ਵਾਲੇ ਹੀ ਦਿੰਦੇ ਸੀ । 'ਅੰਗਰੇਜ਼ੀ ਟ੍ਰਿਬਿਊਨ' ਵਿਚ ਆਏ ਉਸ ਵੇਲੇ ਦੇ ਬਿਆਨ ਦੀ ਮੈਂ ਕਾਪੀ ਲਿਆਇਆ ਹਾਂ । ਜਦੋਂ ਇਹ ਕਿਹਾ ਗਿਆ ਸੀ ਕਿ Badal opposes New Chandigarh. ਉਸ ਵਿਚ ਉਸ ਵੇਲੇ ਦੇ ਰੈਵਿਨਿਊ ਮਨਿਸਟਰ ਜਗਮੋਹਨ ਸਿੰਘ ਕੰਗ ਨੇ ਇਹ ਹੀ ਬਿਆਨ ਦਿੱਤਾ ਸੀ, ਜਿਹੜਾ ਅਸੀਂ ਅੱਜ ਦਿੰਦੇ ਹਾਂ ਕਿ ਉਜਾੜਾ ਕਰਨ ਵਾਲਿਆਂ ਨੂੰ ਵਸਾਉਣ ਦਾ ਖਿਆਲ ਜ਼ਰੂਰ ਰੱਖਿਆ ਜਾਵੇਗਾ । ਓ ਭਾਈਓ, ਸਾਡੇ ਤੋਂ ਹਾਲੇ ਤੱਕ ਉਹ ਨਹੀਂ ਵਸੇ ਜਿਹੜੇ ਚੰਡੀਗੜ੍ਹ ਵੇਲੇ ਉਜੜੇ ਸੀ । ਉਹ ਬੰਦੇ ਅਸੀਂ ਪੰਜਾਬ ਲਈ ਉਜਾੜੇ ਸੀ ਪਰ ਉਨ੍ਹਾਂ ਨੂੰ ਅਸੀਂ ਅੱਜ ਤੱਕ ਅਬਾਦ ਨਹੀਂ ਕਰ ਸਕੇ ਅੌਰ ਨਾ ਹੀ ਚੰਡੀਗੜ੍ਹ ਪੰਜਾਬ ਲਈ ਲੈ ਸਕੇ ਹਾਂ । ਅਸੀਂ ਨਵੀਆਂ ਕਹਾਣੀਆਂ ਵਿਚ ਪੰਜਾਬ ਨੂੰ ਪਾ ਰਹੇ ਹਾਂ । ਸਿਰਫ ਪੈਸਿਆਂ ਲਈ ਰਾਜਨੀਤਿਕ ਏਜੰਡੇ ਵੇਚੇ ਜਾ ਰਹੇ ਹਨ । ਮੈਨੂੰ ਇਸ ਗੱਲ ਤੋਂ ਖਦਸ਼ਾ ਲਗਦਾ ਹੈ ਕਿ ਜੇ ਸਾਡੀ ਇਹ ਸੋਚ ਸ਼੍ਰੋਮਣੀ ਅਕਾਲੀ ਦਲ ਦੀ ਬਣ ਗਈ ਕਿ ਦਸ ਲੱਖ ਰੁਪਏ ਏਕੜ ਪਿਛੇ ਜੱਟ ਉਜਾੜ ਦਿਓ ਤਾਂ ਕੱਲ੍ਹ ਨੂੰ ਕਿਤੇ ਸੌ-ਡੇਢ ਸੌ ਕਰੋੜ ਰੁਪਏ ਲੈ ਕੇ ਅਸੀਂ ਚੰਡੀਗੜ੍ਹ ਤੇ ਕਲੇਮ ਨਾ ਛੱਡ ਦੇਈਏ । ਇਸ ਦਾ ਕਾਰਨ ਇਹ ਹੈ ਕਿ ਜਿੱਥੇ ਮੁੱਲ ਪੈਸਿਆ ਵਿਚ ਪੈਣ ਲੱਗ ਜਾਵੇ, ਜਿਥੇ ਕੰਮ ਵਿਕਾਊ ਸ਼ੁਰੂ ਹੋ ਜਾਵੇ, ਉਥੇ ਮੁੱਲ ਵੱਧ ਘੱਟ ਪੈ ਕੇ ਸੌਦੇ ਹਮੇਸ਼ਾਂ ਹੋ ਹੀ ਜਾਂਦੇ ਹਨ । ਅਸੀਂ ਇਸ ਬਾਰੇ ਬੜੇ ਸਟੈਂਡ ਲਏ । ਅੱਜ ਵੀ ਕਹਿੰਦੇ ਹਾਂ ਪਰ ਮੈਨੂੰ ਇਕ ਗੱਲ ਨਹੀਂ ਸਮਝ ਆ ਰਹੀ ਕਿ ਚੰਡੀਗੜ੍ਹ ਵਿਚ ਹਾਲੇ ਤੱਕ ਰੈਜ਼ੀਡੈਂਸ਼ੀਅਲ ਪਲਾਟ ਕਨਜ਼ਿਊਮ ਨਹੀਂ ਹੋਏ ਅੌਰ ਹਰ ਤੀਸਰੇ ਮਹੀਨੇ ਪਬਲਿਕ ਆਕਸ਼ਨ ਲੱਗ ਰਹੀ ਹੈ । ਅੱਜ ਲੇਟੈਸਟ ਇਕਨੌਮਿਸਟ ਕਹਿੰਦੇ ਹਨ ਕਿ ਲੈਂਡ ਤੇ ਬੋਝ ਘਟਾਓ, ਐਗਰੀਕਲਚਰ ਹੇਠ ਏਰੀਆ ਹੋਰ ਲਿਆਓ । ਮਲਟੀ ਸਟੋਰੀ ਕੰਪਲੈਕਸ ਬਣ ਰਹੇ ਹਨ । ਬੰਬੇ ਅਤੇ ਦਿੱਲੀ ਵਰਗੀਆਂ ਥਾਵਾਂ ਤੇ ਕਰੋੜਾਂ ਦੀ ਆਬਾਦੀ ਹੋ ਗਈ ਹੈ । ਉਹ ਏਰੀਆ ਵਧਾਉਣ ਦੀ ਥਾਂ ਮਲਟੀ ਸਟੋਰੀਜ਼ ਕੰਪਲੈਕਸ ਬਣਾ ਰਹੇ ਹਨ ਪਰ ਇਹ ਸਾਡੇ ਮਿੱਤਰ ਪਲਾਟ ਬਣਾ ਰਹੇ ਹਨ । ਪੰਜਾਬ ਖੇਤੀ ਪ੍ਰਧਾਨ ਸੂਬਾ ਹੈ ਜਿਸ ਵਿਚ ਵੀਹ ਹਜ਼ਾਰ ਏਕੜ ਜ਼ਮੀਨ ਤੇ ਸ਼ਹਿਰ ਕਿਸ ਲਈ ਵਸਾਏ ਜਾ ਰਹੇ ਹਨ ? ਕੀ ਡਿੱਗਦੀ ਆਰਥਿਕ ਸਥਿਤੀ ਨੂੰ ਠੱਲ੍ਹ ਪਾਈ ਜਾ ਰਹੀ ਹੈ ? ਕਦਾਚਿਤ ਨਹੀਂ । ਇਹ ਜੋ ਮੋਹਾਲੀ ਹੈ, ਚੰਡੀਗੜ੍ਹ ਦੇ ਨੇੜੇ ਵਸਿਆ ਸ਼ਹਿਰ ਹੈ, ਇਹ ਚੰਡੀਗੜ੍ਹ ਦਾ ਬੋਝ ਘਟਾਉਣ ਲਈ ਬਣਾਇਆ ਸੀ । ਉਸ 15 ਸਾਲ ਦੇ ਵਸੇ ਹੋਏ ਸ਼ਹਿਰ ਵਿਚ ਅੱਜ ਸਥਿਤੀ ਕੀ ਹੈ, ਉਸ 15 ਸਾਲ ਵਿਚ ਮੁਹਾਲੀ ਸ਼ਹਿਰ ਵਿਚ 14% ਵੋਟ ਉਨ੍ਹਾਂ ਪ੍ਰਵਾਸੀਆਂ ਦੀ ਹੋ ਗਈ ਹੈ, ਜਿਹੜੇ ਇਥੇ ਲੇਬਰ ਕਰਨ ਆਉਂਦੇ ਹਨ । ਅਸੀਂ ਫਿਰ ਇਹ ਸ਼ਹਿਰ ਕਿਨਾਂ ਲਈ ਬਣਾ ਰਹੇ ਹਾਂ ? ਕੀ ਇਹ ਪੰਜਾਬ ਵਾਸੀਆਂ ਲਈ ਬਣਾ ਰਹੇ ਹਾਂ ? ਇੱਧਰ ਰੋਟੀ ਦਾ ਫਿਕਰ ਹੈ, ਉਧਰ ਇਨ੍ਹਾਂ ਨੂੰ ਸ਼ਹਿਰ ਬਣਾਉਣ ਦੀ ਲੱਗੀ ਹੋਈ ਹੈ । ਹੁਣ ਵਸੇ ਹੋਏ ਸ਼ਹਿਰਾਂ ਨੂੰ ਸਾਂਭਣ ਦੀ ਲੋੜ ਹੈ । ਇਥੇ ਲੋਕਲ ਗੌਰਮਿੰਟ ਦੇ ਮਨਿਸਟਰ ਬੈਠੇ ਹਨ ਪਰ ਲੁਧਿਆਣਾ ਵਿਚ 50% ਲੋਕ ਡਰਿੰਕਿੰਗ ਵਾਟਰ ਤੋਂ ਬਿਨਾਂ ਹਨ । 45% ਲੋਕ ਲੁਧਿਆਣਾ ਵਿਚ ਬਿਨਾਂ ਸੀਵਰੇਜ ਫੈਸਿਲਟੀ ਤੋਂ ਹਨ । ਇਸ ਕਰਕੇ ਇਨ੍ਹਾਂ ਸ਼ਹਿਰਾਂ ਦੀ ਸਾਰ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਲਈ ਜਾਵੇ । ਤੁਸੀਂ ਐਗਜ਼ਿਸਟਿੰਗ ਸਟਰਕਚਰ ਨੂੰ ਸੁਧਾਰ ਲਓ । ਇੰਨਾ ਹੀ ਬਹੁਤ ਹੈ । ਲੁਧਿਆਣੇ ਦੀ ਡਿਵੈਲਪਮੈਂਟ ਦਾ ਪਲਾਨ ਬਣਿਆ । ਚੀਫ ਸੈਕਟਰੀ ਦੀ ਪ੍ਰਧਾਨਗੀ ਹੇਠ ਇਕ ਕਮੇਟੀ ਬਣੀ ਅਤੇ ਇਕ ਰਿਪੋਰਟ ਤਿਆਰ ਕੀਤੀ ਗਈ ਕਿ ਇਕ ਹਜ਼ਾਰ ਕਰੋੜ ਰੁਪਿਆ ਲੁਧਿਆਣੇ ਲਈ ਚਾਹੀਦਾ ਹੈ ਤਾਂ ਹੀ ਲੁਧਿਆਣੇ ਵਿਚ ਬੇਸਿਕ ਕਮੋਡਿਟੀਜ਼ ਮਿਲਣਗੀਆਂ ਪਰ ਉਹ ਰਿਪੋਰਟ ਕੋਲਡ ਸਟੋਰੇਜ਼ ਵਿਚ ਸੁੱਟ ਦਿੱਤੀ ਅਤੇ ਹੁਣ ਨਵਾਂ ਕੰਮ ਬਣਾਇਆ ਜਾ ਰਿਹਾ ਹੈ । ਮੈਨੂੰ ਤਾਂ ਇਥੇ ਦਿੱਤੇ ਜਾ ਰਹੇ ਤਾਹਨਿਆਂ ਤੋਂ ਇਹ ਲਗ ਰਿਹਾ ਸੀ, ਜਦੋਂ ਇਹ ਇਕ ਦੂਜੇ ਨੂੰ ਕਹਿ ਰਹੇ ਸੀ ਕਿ ਤੁਸੀਂ ਵੀ ਤਾਂ ਪਹਿਲਾਂ ਨਵਾਂ ਸ਼ਹਿਰ ਬਣਾਉਣ ਲੱਗੇ ਸੀ ਪਰ ਹੁਣ ਸਾਨੂੰ ਕਹਿ ਰਹੇ ਹੋ, ਤੁਸੀਂ ਕਮਿਸ਼ਨ ਖਾਣ ਲੱਗੇ ਸੀ ਪਰ ਹੁਣ ਸਾਨੂੰ ਕਹਿ ਰਹੇ ਹੋ । ਮੈਨੂੰ ਤਾਂ ਇਹੀ ਲਗਦਾ ਹੈ ਕਿ ਪਤਾ ਨਹੀਂ ਜਿਹੜੀ ਗੱਲ ਪਹਿਲਾਂ ਸਾਨੂੰ ਬੁਰੀ ਲੱਗਦੀ ਸੀ, ਉਹੀ ਹੁਣ ਅਸੀਂ ਆਪ ਕਰਨ ਲੱਗ ਪਏ ਹਾਂ । ਏਜੰਡੇ ਪੁਲੀਟੀਕਲ ਹਨ । ਸਰਕਾਰਾਂ ਜਾਂ ਸਮੇਂ ਨਾਲ ਬਦਲਣ ਵਾਲੀਆਂ ਪਾਰਟੀਆਂ ਕਦੇ ਲੋਕਾਂ ਨੂੰ ਫੇਸ ਨਹੀਂ ਕਰ ਸਕਦੀਆਂ । ਮੈਂ ਉਸ ਵੇਲੇ ਵੀ ਮਾਨਯੋਗ ਮੁੱਖ ਮੰਤਰੀ, ਲੀਡਰ ਆਫ ਦਿ ਹਾਊਸ ਨੂੰ ਕਿਹਾ ਕਿ ਸੋਚ ਬਦਲਣ ਦੀ ਵਜ੍ਹਾ ਕੀ ਹੈ ? ਉਹ ਕਹਿਣ ਲੱਗੇ ਕਿ ਉਸ ਵੇਲੇ ਕੰਪਨਸੇਸ਼ਨ ਪੂਰੀ ਨਹੀਂ ਸੀ ਮਿਲ ਰਹੀ । ਮੈਂ ਜਦੋਂ ਉਨ੍ਹਾਂ ਦਾ ਧਿਆਨ 1995 ਵਾਲੀ ਸਟੇਟਮੈਂਟ ਵੱਲ ਦਿਵਾਇਆ, ਮੈਂ ਕਿਹਾ ਮਾਨਯੋਗ ਮੁੱਖ ਮੰਤਰੀ ਜੀ, 1995 ਵਾਲੀ ਸਟੇਟਮੈਂਟ ਵਿਚ ਤੁਸੀਂ ਕੰਪਨਸੇਸ਼ਨ ਦੀ ਕੋਈ ਗੱਲ ਨਹੀਂ ਸੀ ਕੀਤੀ । ਤੁਸੀਂ ਮੱਦਾਂ ਹੋਰ ਦਿੱਤੀਆਂ ਸੀ । ਅੱਜ ਲੋਕ ਜਵਾਬ ਮੰਗਣਗੇ ਤਾਂ ਆਪਾਂ ਜਵਾਬ ਕੀ ਦੇਵਾਂਗੇ ? ਤੁਸੀਂ ਇਸ ਦਾ ਜੁਆਬ ਕੀ ਦਿਓਗੇ ? ਇਹ ਵਸਣ ਵਾਲਾ ਸ਼ਹਿਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਿਸ ਸਿਧਾਂਤ ਨੂੰ ਪ੍ਰਗਟਾਏਗਾ ਕਿਉਂਕਿ ਇਹ ਸ਼ਹਿਰ ਖਾਲਸੇ ਦੇ ਤਿੰਨ ਸੌ ਸਾਲਾ ਸਾਜਣਾ ਦਿਵਸ ਤੇ ਵਸਾਇਆ ਜਾ ਰਿਹਾ ਹੈ ? ਗੁਰੂ ਗੋਬਿੰਦ ਸਿੰਘ ਜੀ ਨੇ ਸਾਰਾ ਕੁਝ ਛੱਡ ਕੇ ਕਿਹਾ ਸੀ ਕਿ "ਯਾਰੜੇ ਦਾ ਸਾਨੂੰ ਸੱਥਰ ਚੰਗਾ, ਭੱਠ ਖੇੜਿਆਂ ਦਾ ਰਹਿਣਾ ।" ਸਿਰਸਾ ਨਦੀ ਵਿਚ, ਪਰਿਵਾਰ ਵਿਛੋੜੇ ਸਮੇਂ ਉਨ੍ਹਾਂ ਨੇ ਆਪਣਾ ਸਾਰਾ ਧੰਨ ਰੋੜ ਦਿੱਤਾ ਕਿਉਂਕਿ ਉਨ੍ਹਾਂ ਵਿਚ ਤਿਆਗ ਸੀ ਪਰ ਤੁਹਾਡੇ ਵਿਚ ਧੰਨ ਪਾਉਣ ਦੀ ਲਾਲਸਾ ਪੈ ਗਈ ਹੈ, ਤਿਆਗ ਦੀ ਭਾਵਨਾ ਤੁਹਾਡੇ ਵਿਚ ਖਤਮ ਹੋ ਗਈ ਹੈ । ਇਸ ਦੀ ਕੀ ਵਜ੍ਹਾ ਹੈ ?

ਹੋਰ ਕੋਈ ਨਵੀਂ ਚੀਜ਼ ਦੇਣ ਵਾਸਤੇ ਸਿਧਾਂਤ ਹੁੰਦਾ ਹੈ ਅਤੇ ਇਸ ਦੀ ਕੋਈ ਨਾ ਕੋਈ ਲੋੜ ਹੁੰਦੀ ਹੈ । ਅੱਗ ਆਲਰੇਡੀ ਇਹ ਏਰੀਆ ਟੈਕਨੀਕਲੀ ਓਵਰ ਪਾਪੂਲੇਟਿਡ ਹੋ ਗਿਆ ਹੈ । ਚੰਡੀਗੜ੍ਹ ਦੇ ਚੜ੍ਹਦੇ ਪਾਸੇ ਪੰਚਕੂਲਾ ਹੈ ਅਤੇ ਲਹਿੰਦੇ ਪਾਸੇ ਮੋਹਾਲੀ ਹੈ । ਮੈਂ ਆਪਣੇ ਕੁਲੀਗਜ਼ ਨੂੰ ਕਹਾਂਗਾ ਕਿ ਜੇਕਰ ਤੁਸੀਂ ਬੀਤੀਆਂ ਹੋਈਆਂ ਗੱਲਾਂ ਤੋਂ ਸਬਕ ਨਹੀਂ ਲੈ ਸਕਦੇ ਤਾਂ ਫੇਰ ਤੁਹਾਨੂੰ ਇਨ੍ਹਾਂ ਵਾਲੀਆਂ ਗੱਲਾਂ ਸੁਣਨੀਆਂ ਪੈਣਗੀਆਂ । ਇਸ ਤੋਂ ਤੁਹਾਨੂੰ ਕੁਝ ਨਾ ਕੁਝ ਸਿੱਖਣਾ ਚਾਹੀਦਾ ਹੈ । ਇਹ ਸਾਡੇ ਮੂੰਹ ਵਿਚ ਉਂਗਲਾਂ ਦੇਣਗੇ । ਅਸੀਂ ਫਿਰ ਇਨ੍ਹਾਂ ਨੂੰ ਰੋਕਾਂਗੇ ਪਰ ਇਨ੍ਹਾਂ ਨੇ ਸ਼ਹਿਰ ਬਣਾ ਦੇਣਾ ਹੈ ਤੇ ਕਹਿਣਾ ਹੈ ਕਿ ਤੁਸੀਂ ਵੀ ਬਣਾਉਣ ਲੱਗੇ ਸੀ । ਇਸ ਤਰ੍ਹਾਂ

ਇਨ੍ਹਾਂ ਨੇ ਸਾਡੇ ਬਿਆਨ ਉਪਰ ਰੱਖ ਦੇਣੇ ਹਨ। ਪੰਜਾਬ ਦੇ ਅਰਬਨ ਡਿਵੈਲਪਮੈਂਟ ਮੰਤਰੀ ਨੇ ਇਹ ਗੱਲ ਕਹੀ ਸੀ ਕਿ ਲੋਕ ਉਠ-ਉਠ ਕੇ ਆ ਰਹੇ ਹਨ ਕਿ ਸਾਡੀ ਜ਼ਮੀਨ ਲ ਲਓ। (ਵਿਘਨ) ਟੰਡਨ ਸਾਹਿਬ ਅਤੇ ਚਾਵਲਾ ਸਾਹਿਬ ਦੀ ਬੜੀ ਇੰਪਾਰਟੈਂਟ ਗੱਲ ਹੋ ਰਹੀ ਹੈ। ਇਸ ਕਰਕੇ ਧਿਆਨ ਨਾਲ ਸੁਣ ਲਓ। ਇਸ ਬਾਰੇ ਮੁੱਖ ਮੰਤਰੀ ਸਾਹਿਬ ਨੇ ਜੋ ਕੁਝ ਕਿਹਾ ਸੀ ਅਤੇ ਸਬੰਧਿਤ ਮੰਤਰੀ ਨੇ ਇਥੇ ਹਾਊਸ ਦੇ ਵਿਚ ਕਿਹਾ ਸੀ ਕਿ ਪੰਚਾਇਤਾਂ ਦਰਖਾਸਤਾਂ ਲਿਆ ਰਹੀਆਂ ਹਨ ਕਿ ਸਾਡੀ ਜ਼ਮੀਨ ਐਕ-ਵਾਇਅਰ ਕੀਤੀ ਜਾਵੇ। ਸਾਨੂੰ ਪੈਸੇ ਦੀ ਲੋੜ ਹੈ। ਸਾਨੂੰ ਧੰਨ ਦਿੱਤਾ ਜਾਵੇ। ਉਨ੍ਹਾਂ ਪੰਚਾਇਤਾਂ ਦਾ ਤਾਂ ਪਤਾ ਨਹੀਂ ਪਰ 28 ਪਿੰਡਾਂ ਦੀ ਪੰਚਾਇਤ ਦੀ ਅੱਜ ਟ੍ਰਿਬਿ-ਊਨ ਦੇ ਫਰੰਟ ਪੇਜ਼ ਤੇ ਖਬਰ ਲੱਗੀ ਹੈ ਔਰ 80 ਸਾਲਾਂ ਦੀ ਇਕ ਮਾਤਾ ਨੇ ਕਿਹਾ ਹੈ ਕਿ ਮੈਂ ਸਰੀਰ ਛੱਡ ਦੇਵਾਂਗੀ ਪਰ ਅਨੰਦਗੜ੍ਹ ਵਾਸਤੇ ਸਰਕਾਰ ਨੂੰ ਜ਼ਮੀਨ ਨਹੀਂ ਦੇਵਾਂਗੀ। ਜਿਨ੍ਹਾਂ ਪਿੰਡਾਂ ਵਾਲਿਆਂ ਦੀ ਜ਼ਮੀਨ ਤੁਸੀਂ ਐਕੁਆਇਰ ਕਰਨਾ ਚਾਹੁੰਦੇ ਹੋ, ਉਹ ਇਸ ਗੱਲ ਦੇ ਖਿਲਾਫ ਹਨ ਅਤੇ ਉਹ ਹਰ ਰੋਜ਼ ਮਟਕਾ ਚੌਂਕ ਤੇ ਆ ਕੇ ਸਰਕਾਰ ਦੇ ਖਿਲਾਫ ਨਾਅਰੇ ਲਗਾ ਰਹੇ ਹਨ। ਇਕ ਦਿਨ ਇਹ ਚੰਡੀਗੜ੍ਹ ਦਾ ਮਟਕਾ ਚੌਂਕ ਚੰਡੀਗੜ੍ਹ ਐਡਮਨਿਸਟ੍ਰੇਸ਼ਨ ਨੇ ਝਟਕਾ ਚੌਂਕ ਬਣਾ ਦੇਣਾ ਹੈ। ਕਾਂਗਰਸ ਪਾਰਟੀ ਨੇ ਉਸ ਵਕਤ ਇਨ੍ਹਾਂ ਕਿਸਾਨਾਂ ਦੀ ਕੋਈ ਗੱਲ ਨਹੀਂ ਸੁਣੀ ਸੀ ਜਿਸ ਕਰਕੇ ਲੋਕਾਂ ਨੇ ਉਨ੍ਹਾਂ ਨੂੰ ਰਾਜ ਭਾਗ ਤੋਂ ਬਾਹਰ ਕਰ ਦਿੱਤਾ। ਜੋ ਲੋਕ ਖਲਕਤ ਦੀ ਆਵਾਜ਼ ਨੂੰ ਨਹੀਂ ਸੁਣਦੇ ਅਤੇ ਪਹਿਚਾਣਦੇ ਵੀ ਨਹੀਂ ਤਾਂ ਫੇਰ ਲੋਕ ਉਨ੍ਹਾਂ ਨੂੰ ਡੈਮੋਕਰੇਸੀ ਵਿਚ ਉਲਟਾ ਦਿੰਦੇ ਹਨ। ਪਹਿਲੇ ਕਾਂਗਰਸੀਆਂ ਨੇ ਡੈਮੋਕਰੇਸੀ ਦਾ ਕਤਲ ਕੀਤਾ ਸੀ ਅਤੇ ਹੁਣ ਤੁਸੀਂ ਡੈਮੋਕਰੇਸੀ ਦਾ ਕਤਲ ਕਰ ਰਹੇ ਹੋ। ਤੁਹਾਡਾ ਵੀ ਹਾਲ ਇਨ੍ਹਾਂ ਵਰਗਾ ਹੋਣਾ ਹੈ। ਫੇਰ ਤੁਹਾਨੂੰ ਇਹ ਲੋਕ ਤਾਹਨੇ ਮਾਰਿਆ ਕਰਨਗੇ। ਕੱਲ੍ਹ ਜਿਹੜਾ ਪੰਚਾਇਤੀ ਰਾਜ ਬਿਲ ਅਮੈਂਡਮੈਂਟ ਕਰਨ ਵਾਸਤੇ ਲਿਆਂਦਾ ਗਿਆ ਸੀ ਅਤੇ ਪਾਸ ਕਰ-ਵਾਇਆ ਗਿਆ ਸੀ, ਇਸ ਦੇ ਰਾਹੀਂ ਤੁਸੀਂ ਜ਼ਿਲ੍ਹਾ ਪ੍ਰੀਸ਼ਦ ਦੀਆਂ ਇਲੈਕਸ਼ਨਾਂ ਵਿਚ ਡਾਇਰੈਕਟ ਇਲੈਕਸ਼ਨ ਨੂੰ ਡੀਲੀਟ ਕਰ ਦਿੱਤਾ ਹੈ। ਹੁਣ ਸਰਦਾਰੀ ਤੁਹਾਡੇ ਕੋਲ ਹੈ। ਤੁਸੀਂ ਡੈਮੋਕਰੇਸੀ ਦਾ ਕਤਲ ਨਾ ਕਰੋ। ਅੱਜ ਤੁਸੀਂ ਦੋ ਸਾਲ ਬਾਅਦ ਆਪਣੇ ਪੰਚਾਇਤੀ ਰਾਜ ਐਕਟ ਵਿਚ ਕੀਤੀ ਹੋਈ ਅਮੈਂਡਮੈਂਟ ਨੂੰ ਪਾਸ ਕਰਵਾਇਆ ਅਤੇ ਹੁਣ ਉਸੇ ਨੂੰ ਰੱਦ ਕਰ ਦਿੱਤਾ। ਇਹ ਤੁਹਾਨੂੰ ਰੱਦ ਕਰਨ ਦੀ ਕੀ ਲੋੜ ਪਈ ਹੈ? ਬੀਤਿਆ ਹੋਇਆ ਸਮਾਂ ਤੁਹਾਨੂੰ ਕਦੇ ਮੁਆਫ ਨਹੀਂ ਕਰੇਗਾ। ਸਾਰਾ ਕੁਝ ਤੁਹਾਡੇ ਸਾਹਮਣੇ ਹੈ। ਸਰਦਾਰ ਮੱਖਣ ਸਿੰਘ ਨੇ ਕਿਹਾ ਕਿ ਸਰਕਾਰ ਜ਼ਮੀਨ ਉਤੇ ਪੈਸੇ ਦੇਣ ਵਾਸਤੇ ਤਿਆਰ ਹੈ ਅਤੇ ਚੰਗਾ ਸ਼ਹਿਰ ਵਸਾ ਰਹੀ ਹੈ। ਪੰਜਾਬ ਦੇ ਲੋਕਾਂ ਉਤੇ ਕਿਉਂ ਸੰਤਾਪ ਢਾਹ ਰਹੇ ਹੋ ਜਦ ਕਿ ਪਹਿਲੇ ਹੀ ਪੰਜਾਬੀਆਂ ਨੇ 1947 ਵਿਚ ਅਤੇ ਫਿਰ 1953 ਵਿਚ ਚੰਡੀਗੜ੍ਹ ਬਣਾਉਣ ਸਮੇਂ ਸੰਤਾਪ ਹੰਢਾਇਆ ਸੀ। ਉਸ ਵਕਤ ਦੇ ਹੁਕਮਰਾਨਾਂ ਨੇ ਅਤੇ ਉਸ ਵਕਤ ਦੀ ਕਾਂਗਰਸ ਪਾਰਟੀ ਦੀ ਸਰਕਾਰ ਨੇ ਕਿਸਾਨਾਂ ਉਤੇ ਜ਼ੁਲਮ ਕਰਕੇ ਚੰਡੀਗੜ੍ਹ ਵਸਾਇਆ। ਫਿਰ ਤੁਸੀਂ ਕੀ ਕੀਤਾ ਹੈ? 1991 ਵਿਚ ਕੀ ਹੋਇਆ? ਉਸ ਵਕਤ ਦੇ ਪ੍ਰਧਾਨ ਮੰਤਰੀ ਨੇ ਕਿਹਾ ਕਿ ਮੈਂ ਪੰਜਾਬ ਦਾ ਮਸਲਾ ਹੱਲ ਕਰਨਾ ਚਾਹੁੰਦਾ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਹਾਂ ਪਰ ਮੈਨੂੰ ਸਮਝ ਨਹੀਂ ਆਉਂਦੀ ਕਿ ਮੈਂ ਗੱਲ ਕਿਸ ਤੋਂ ਸ਼ੁਰੂ ਕਰਾਂ। ਇਸੇ ਤਰ੍ਹਾਂ 1992 ਵਿਚ ਜਦੋਂ ਚੋਣਾਂ ਹਈਆਂ ਅਤੇ ਸੈਂਟਰ ਦੀ ਸਰਕਾਰ ਵਲੋਂ ਐਲਾਨ ਕੀਤਾ ਗਿਆ ਕਿ ਸੈਂਟਰ ਦੀ ਸਰਕਾਰ ਚੁਣੀ ਸਰਕਾਰ ਨਾਲ ਅਤੇ ਚੁਣੇ ਹੋਏ ਨੁਮਾਇੰਦਿਆਂ ਨਾਲ ਗਲਬਾਤ ਕਰੇਗੀ ਅਤੇ ਗਲਬਾਤ ਕਰਕੇ ਪੰਜਾਬ ਦੇ ਮਸਲੇ ਨੂੰ ਹੱਲ ਕੀਤਾ ਜਾਵੇਗਾ ਪਰ ਪੰਜਾਬ ਦੇ ਮਸਲੇ ਬਾਰੇ ਕੋਈ ਗੱਲਬਾਤ ਨਹੀਂ ਕੀਤੀ ਗਈ। ਸਾਡੀ ਸ਼੍ਰੋਮਣੀ ਅਕਾਲੀ ਦਲ ਦੀ ਪਾਰਟੀ ਦੇ ਪ੍ਰਧਾਨ ਸਰਦਾਰ ਪ੍ਰਕਾਸ਼ ਸਿੰਘ ਬਾਦਲ ਕਿਹਾ ਕਰਦੇ ਸਨ ਕਿ ਕਾਂਗਰਸ ਪਾਰਟੀ ਤਾਂ ਆਪਣੇ ਹਾਈ ਕਮਾਂਡ ਦੇ ਅੱਗੇ ਵੈਲਕਮ ਪਾਰਟੀ ਹੈ ਕਿਉਂਕਿ ਜੋ ਸੈਂਟਰ ਵਾਲੇ ਕਰ ਦਿੰਦੇ ਹਨ ਉਹੀ ਹੇਠਾਂ ਮੰਨ ਲਿਆ ਜਾਂਦਾ ਹੈ। ਇਹ ਆਪਣੇ ਸਿਧਾਂਤ ਬਾਰੇ ਕੋਈ ਗੱਲ ਨਹੀਂ ਕਰਦੇ। ਸਾਡੀ ਪਾਰਟੀ ਨੂੰ ਸਿਧਾਂਤ ਉੱਤੇ ਗੱਲ ਕਰਨੀ ਚਾਹੀਦੀ ਹੈ। ਅਸੀਂ ਕਿਉਂ ਆਪਣੇ ਸਿਧਾਂਤ ਨੂੰ ਛੱਡਦੇ ਜਾ ਰਹੇ ਹਾਂ। ਸਾਡੀ ਪਾਰਟੀ ਕਿਉਂ ਹੁਣ ਵੈਲਕਮ ਪਾਰਟੀ ਬਣ ਗਈ ਹੈ? ਸਾਡੇ ਗੁਰੂ ਸਾਹਿਬਾਨ ਗੁਰੂ ਗੋਬਿੰਦ ਸਿੰਘ ਨੇ ਜ਼ਮੀਰ ਮਾਰਨ ਵਾਸਤੇ ਨਹੀਂ ਕਿਹਾ ਸੀ ਪਰ ਤੁਸੀਂ ਆਪਣੀ ਜ਼ਮੀਰ ਨੂੰ ਕਿਉਂ ਮਾਰ ਰਹੇ ਹੋ? ਤੁਹਾਨੂੰ ਆਪਣੀ ਗੱਲ ਕਹਿਣ ਦਾ ਹੌਂਸਲਾ ਹੋਣਾ ਚਾਹੀਦਾ ਹੈ। ਇਸ ਕੰਟਰੀ ਵਿਚ ਮੁਗਲਾਂ ਨੇ ਰਾਜ ਕੀਤਾ ਅਤੇ ਉਨ੍ਹਾਂ ਨੇ ਕਦੇ ਨਹੀਂ ਸੋਚਿਆ ਹੋਵੇਗਾ ਕਿ ਕਦੇ ਸਾਨੂੰ ਵੀ ਇਹ ਕੰਟਰੀ ਛੱਡਣਾ ਪਵੇਗਾ। ਇਸੇ ਤਰ੍ਹਾਂ ਬ੍ਰਿਟਿਸ਼ ਨੇ ਇਸ ਕੰਟਰੀ ਉਤੇ ਰਾਜ ਕੀਤਾ ਅਤੇ ਉਹ ਵੀ ਸੋਚਦੇ ਸਨ ਕਿ ਸਾਡਾ ਬ੍ਰਿਟਿਸ਼ ਰਾਜ ਕਦੇ ਵੀ ਇੰਡੀਆ ਵਿਚ ਖ਼ਤਮ ਨਹੀਂ ਹੋਵੇਗਾ ਅਤੇ ਇਥੋਂ ਸਾਨੂੰ ਕੋਈ ਨਹੀਂ ਕੱਢ ਸਕਦਾ ਪਰ ਉਹ ਵੀ ਚਲੇ ਗਏ। ਚੇਅਰਮੈਨ ਸਾਹਿਬ, ਇਹ ਜਿਹੜੇ ਮੇਰੇ ਵੀਰ ਸਾਹਮਣੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਬੈਠੇ ਹਨ, ਇਹ ਵੀ ਸੋਚਦੇ ਸੀ ਕਿ ਜੋ ਮਰਜ਼ੀ ਦਬੀ ਚੱਲੋ ਪਰ ਸਾਡਾ ਰਾਜ ਮੁਕਣਾ ਨਹੀਂ ਪਰ ਇਨ੍ਹਾਂ ਦਾ ਰਾਜ ਨਹੀਂ ਰਿਹਾ। ਤੁਸੀਂ ਵੀ ਜੇ ਲੋਕਾਂ ਦੀ ਨਬਜ਼ ਨਹੀਂ ਪਛਾਣੀ ਤਾਂ ਤੁਹਾਨੂੰ ਵੀ ਲੋਕਾਂ ਨੇ ਨਿਹੰਗਾਂ ਦੇ ਬਾਟੇ ਵਾਂਗੂ ਮਾਂਜ ਦੇਣਾ ਹੈ। ਸਾਨੂੰ ਅੱਜ ਰੋ ਰਹੀਆਂ ਮਾਵਾਂ ਦੀ ਨਬਜ਼ ਪਹਿਚਾਨਣੀ ਚਾਹੀਦੀ ਹੈ। ਤੁਸੀਂ ਲੋਕਾਂ ਨੂੰ ਨਾ ਉਜਾੜੋ, ਕਿਰਸਾਨੀ ਨੂੰ ਨਾ ਉਜਾੜੋ, ਕਿਸਾਨ ਨੂੰ ਨਾ ਉਜਾੜੋ। ਸਰਦਾਰ ਮੱਖਣ ਸਿੰਘ ਜੀ ਨੇ ਬੜੇ ਜ਼ੋਰ ਨਾਲ ਕਿਹਾ ਕਿ ਅਸੀਂ ਲੋਕਾਂ ਨੂੰ ਉਨ੍ਹਾਂ ਦੀ ਜ਼ਮੀਨ ਦਾ ਮੁੱਲ ਦੇ ਦੇਵਾਂਗੇ ਪਰ ਜੇ ਕੋਈ ਮੈਨੂੰ ਜਾਂ ਸਰਦਾਰ ਮੱਖਣ ਸਿੰਘ ਨੂੰ ਕਹਿ ਦੇਵੇ ਕਿ ਤੁਸੀਂ ਐਮ.ਐਲ.ਏ. ਸ਼ਿਪ ਛੱਡ ਦੇਵੋ ਅਤੇ ਤੁਹਾਡਾ ਮੁੱਲ ਕਿੰਨਾ ਹੈ ਤਾਂ ਕੀ ਤੁਸੀਂ ਛੱਡ ਦੇਵੋਗੇ? ਤੁਸੀਂ ਕਹੋਗੇ ਕਿ ਮੈਂ ਦਰ ਦਰ ਤੇ ਫਿਰ ਕੇ ਐਮ.ਐਲ.ਏ. ਬਣਿਆ ਹਾਂ ਅਤੇ ਪੰਜ ਸਾਲ ਹੁਣ ਖੰਘਣ ਨਹੀਂ ਦੇਵਾਂਗਾ। ਕਦੇ ਜ਼ਮੀਰਾਂ ਨਹੀਂ ਖਰੀਦੀਆਂ ਜਾਂਦੀਆਂ। ਇਸ ਲਈ ਖਾਲਸੇ ਦੀ ਤ੍ਰੈ ਸ਼ਤਾਬਦੀ ਤੇ ਜੋ ਸਿੱਖ ਜ਼ਮੀਰ ਮਾਰ ਬੈਠਾ ਹੈ ਕਿ ਪਾਰਟੀ ਦੇ ਫੋਰਮ ਤੇ ਗੱਲ ਕਰਕੇ ਆਪਣੇ ਲੀਡਰ ਨੂੰ ਕਨਵਿੰਸ ਨਹੀਂ ਕਰਵਾ ਸਕਦਾ ਕਿ ਸਰਦਾਰ ਜੀ, ਖਾਲਸਾ ਜਿਹੜਾ ਹੈ ਉਹ ਵਸਾਉਣ ਵਾਸਤੇ ਬਣਿਆ ਹੈ ਨਾ ਕਿ ਉਜਾੜਨ ਵਾਸਤੇ।

**ਸ਼੍ਰੀ ਸਭਾਪਤੀ :** ਤੁਸੀਂ ਵਾਇੰਡ ਅੱਪ ਕਰੋ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਮੈਂ ਹਾਈਂਡ ਅੱਪ ਕਹਦਾ ਹਾਂ । ਇਹ ਵਸਾਉਣ ਦੀ ਗੱਲ ਹੈ । ਉਜਾੜਨ ਨੂੰ ਤਾਂ ਮਿੰਟ ਲਗਦਾ ਹੈ । ਮੈਂ ਗੱਲ ਕਰ ਰਿਹਾ ਸੀ ਕਿ ਸ਼ਹਿਰ ਦਾ ਨਾਂ ਜੇ ਅਨੰਦਗੜ੍ਹ ਰੱਖਣਾ ਹੈ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿਚ ਹੀ ਬਣਾਉਣਾ ਹੈ ਤਾਂ ਮੈਂ ਸਭ ਤੋਂ ਪਹਿਲਾਂ ਹੋਣਾ ਸੀ ਪਰ ਇਨ੍ਹਾਂ ਦੀ ਇਹ ਸੋਚ ਨਹੀਂ । ਕੀ ਅੱਜ ਗੁਰੂ ਨਾਨਕ ਦੇਵ ਜੀ ਦੀ ਸੋਚ ਖਤਮ ਹੋ ਗਈ ਹੈ ? ਕੀ ਅੱਜ ਗੁਰੂ ਨਾਨਕ ਦੇਵ ਜੀ ਦੀ ਸੋਚ ਤੇ ਪਹਿਰਾ ਮੁੱਕ ਗਿਆ ਹੈ ? ਕੀ ਅੱਜ ਗੁਰੂ ਨਾਨਕ ਦੇਵ ਜੀ ਦੀ ਹੈਸੀਅਤ ਘੱਟ ਗਈ ਹੈ ? ** ** ** ** (ਵਿਘਨ) ਅਰਦਾਸ ਤਾਂ ਅਸੀਂ ਚੰਡੀਗੜ੍ਹ ਦੀ ਵੀ ਕਰਦੇ ਸੀ ।

ਚੇਅਰਮੈਨ ਸਾਹਿਬ, ਮੈਂ ਉਸ ਗੱਲ ਵੱਲ ਆਉਣਾ ਨਹੀਂ ਸੀ ਚਾਹੁੰਦਾ ਪਰ ਇਨ੍ਹਾਂ ਨੇ ਮੈਨੂੰ ਮਜਬੂਰ ਕਰ ਦਿੱਤਾ ਹੈ । ਇਨ੍ਹਾਂ ਦੇ ਜਨਰਲ ਸੈਕਟਰੀ ਸਰਦਾਰ ਸੁਖਦੇਵ ਸਿੰਘ ਢੀਂਡਸਾ ਨੇ ਇਹ ਕਿਹਾ ਸੀ ਕਿ ਜੇਕਰ ਨਵਾਂ ਚੰਡੀਗੜ੍ਹ ਵਸਾਇਆ ਗਿਆ ਤਾਂ ਸ਼੍ਰੋਮਣੀ ਅਕਾਲੀ ਦਲ ਦਾ ਪਸੀਨਾ ਨਹੀਂ ਬਲਕਿ ਖੂਨ ਡੁਲ੍ਹੇਗਾ । ਹੁਣ ਅਕਾਲੀ ਦਲ ਦਾ ਖੂਨ ਕਿਉਂ ਪਤਲਾ ਹੋ ਗਿਆ ਹੈ ? ਹੁਣ ਅਕਾਲੀ ਦਲ ਕੁਸਰੀ ਵਾਂਗ ਕਿਉਂ ਸੌਂ ਗਿਆ ਹੈ ? ਹੁਣ ਅਕਾਲੀ ਦਲ ਅਰਦਾਸ ਕਿਉਂ ਨਹੀਂ ਕਰਦਾ ? ਅਕਾਲੀ ਦਲ ਹੁਣ ਅਰਦਾਸ ਕਰੇਗਾ ਕਿ 1995 ਦਾ ਕੀਤਾ ਹੋਇਆ ਬਚਨ ਸਿੱਖ ਨਿਭਾਵੇਗਾ । ਅਕਾਲੀ ਦਲ ਦਾ ਇਹ ਕਿਰਦਾਰ ਨਹੀਂ ਕਿ ਵਕਤ ਬਦਲਣ ਨਾਲ ਸਰਕਾਰਾਂ ਬਦਲਣ ਨਾਲ ਆਪਣਾ ਸਿਧਾਂਤ ਛੱਡ ਦੇਵੇ ।

**ਸਰਦਾਰ ਮੱਖਣ ਸਿੰਘ :** ਪੁਆਇੰਟ ਆਫ਼ ਆਰਡਰ, ਚੇਅਰਮੈਨ ਸਾਹਿਬ । ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਚੇਅਰਮੈਨ ਸਾਹਿਬ, ਮੈਂ ਸਰਦਾਰ ਤੋਤਾ ਸਿੰਘ ਜੀ ਨਾਲ ਵੀ ਗੱਲ ਕਰਦਾ ਹਾਂ ਕਿਉਂਕਿ ਇਨ੍ਹਾਂ ਨੇ ਕਹਾਣੀ ਛੇੜੀ ਹੈ । ਸ਼੍ਰੋਮਣੀ ਅਕਾਲੀ ਦਲ ਦੇ ਮੈਨੀਫੈਸਟੋ ਵਿਚ ਇਹ ਏਜੰਡਾ ਸੀ ਔਰ ਐਸ.ਏ.ਡੀ. ਅਤੇ ਬੀ. ਜੇ.ਪੀ. ਨੇ ਜੋ ਕਾਮਨ ਮੀਨੀਮਮ ਪ੍ਰੋਗਰਾਮ ਤੇ ਚੋਣ ਲੜੀ ਤਾਂ ਉਸ ਅਧਾਰ ਤੇ ਲੋਕਾਂ ਨੇ ਸਾਨੂੰ ਵੋਟਾਂ ਪਾਈਆਂ । ਅੱਜ ਸਾਨੂੰ ਇਨ੍ਹਾਂ (ਕਾਂਗਰਸ ਪਾਰਟੀ) ਨੂੰ ਕਹਿਣ ਦਾ ਹੱਕ ਨਹੀਂ ਕਿ ਤੁਸੀਂ ਚੋਰ ਸੀ, ਤੁਸੀਂ ਠੱਗ ਸੀ । ਇਸ ਦਾ ਕਾਰਨ ਕੀ ਹੈ ? ਅਸੀਂ ਇਲੈਕਸ਼ਨਾਂ ਵਿਚ ਕਿਹਾ ਸੀ ਕਿ ਅਸੀਂ ਇਨ੍ਹਾਂ ਨੂੰ ਪਕੜਾਂਗੇ । ਲੋਕਾਂ ਨੇ ਸਾਡੇ ਕਹਿਣ ਤੇ ਵੋਟਾਂ ਪਾਈਆਂ ਕਿ ਇਹ ਨੀਲੀਆਂ ਪੱਗਾਂ ਵਾਲੇ ਸਰਦਾਰ ਸੱਚੀ ਗੱਲ ਕਹਿੰਦੇ ਹਨ ਤੇ ਇਨ੍ਹਾਂ ਨੂੰ ਕਟਹਿਰੇ ਵਿਚ ਖੜ੍ਹਾ ਕਰਨਗੇ । ਪਰ ਹੁਣ ਤੁਹਾਡੀ ਉਹ ਸੋਚ ਕਿਥੇ ਗਈ ? ਹੁਣ ਮੈਂ ਜੱਥੇਦਾਰ ਸਾਹਿਬ ਨੂੰ ਪੁੱਛਦਾ ਹਾਂ ਕਿ ਤਿੰਨ ਸਾਲ ਹੋ ਗਏ ਹਨ ਪਰ ਤੁਸੀਂ ਕਿਹੜਾ ਚੋਰ ਲੱਭਿਆ ? ਇਕ ਗੱਲ ਯਾਦ ਰੱਖਣਾ ਕਿ ਜੇ ਕਲ੍ਹ ਨੂੰ ਇਨ੍ਹਾਂ ਦਾ ਦਾਅ ਲੱਗਿਆ

---

** Expunged as ordered by the Chair.

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਤਾਂ ਇਹ ਤੁਹਾਡੀਆਂ ਖੁਸ਼ੀਆਂ ਵੀ ਕਰਵਾ ਦੇਣਗੇ । ਐਵੇਂ ਨਾ ਇਨ੍ਹਾਂ ਦੀ ਗੱਲ ਦੇ ਮਗਰ ਆਓ । ਜੋ ਜਥੇਦਾਰ ਸਾਹਿਬ ਲੋਕ ਸਵਾਲ ਕਰਦੇ ਹਨ ਕਿ ਤੁਸੀਂ ਇਨ੍ਹਾਂ ਨੂੰ ਚੋਰ ਕਹਿੰਦੇ ਸੀ, ਪਰਮਾਤਮਾ ਨੇ ਅੱਜ ਤੁਹਾਨੂੰ ਸ਼ਕਤੀ ਦਿੱਤੀ ਹੈ ਕਿ ਚੋਰ ਨੂੰ ਕਟਹਿਰੇ ਵਿਚ ਖੜ੍ਹਾ ਕਰ ਲਓ ਪਰ ਕੀ ਕਮਜ਼ੋਰੀ ਹੋਈ ਕਿ ਜਿਨ੍ਹਾਂ ਨੂੰ ਚੋਰ ਕਹਿੰਦੇ ਸੀ ਉਨ੍ਹਾਂ ਨੂੰ ਕਟਹਿਰੇ ਵਿਚ ਖੜ੍ਹਾ ਨਹੀਂ ਕਰ ਸਕੇ । ਇਸ ਦੇ ਦੋ ਹੀ ਮਤਲਬ ਨਿਕਲਦੇ ਹਨ ਕਿ ਜਾਂ ਤਾਂ ਅਸੀਂ ਝੂਠ ਬੋਲਦੇ ਸੀ ਤੇ ਜਾਂ ਉਹ ਚੋਰ ਨਹੀਂ ਸੀ......

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ :** ਚੇਅਰਮੈਨ ਸਾਹਿਬ, ਮੇਰੀ ਰਿਕੁਐਸਟ ਹੈ ਕਿ ਇਹ ਬਾਈ ਨੇਮ ਗੱਲ ਕਰਦੇ ਹਨ । ਇਨ੍ਹਾਂ ਦੇ ਆਪਣੇ ਵਿਚਾਰ ਠੀਕ ਹੋ ਸਕਦੇ ਹਨ । ਮੈਂ ਇਸ ਤਰ੍ਹਾਂ ਦੀ ਕਿਸੇ ਕੰਟਰੋਵਰਸੀ ਵਿਚ ਨਹੀਂ ਪੈਣਾ ਚਾਹੁੰਦਾ ਪਰ ਜਦੋਂ ਇਨ੍ਹਾਂ ਨੇ ** ਦੀ ਗੱਲ ਕੀਤੀ, ਸਵੇਰੇ ਸ਼ਾਮ ਰੋਜ਼ ਅਸੀਂ ਸਾਰੇ ਅਰਦਾਸ ਕਰਦੇ ਹਾਂ, ਲੋਕਾਂ ਦੇ ਉਸ ਨਾਲ ਜਜ਼ਬਾਤ ਜੁੜੇ ਹੋਏ ਹਨ । ** ** ਦੀ ਗੱਲ ਇਨ੍ਹਾਂ ਨੂੰ ਨਹੀਂ ਲਿਆਉਣੀ ਚਾਹੀਦੀ । ਇਨ੍ਹਾਂ ਨੂੰ ਇਥੇ ** ** ਦੀ ਗੱਲ ਇਸ ਤਰ੍ਹਾਂ ਨਾਲ ਕਰਨੀ ਸ਼ੋਭਾ ਨਹੀਂ ਦਿੰਦੀ । ਇਹ ਸ਼ਹਿਰ ਦੀਆਂ ਗੱਲਾਂ ਦੇ ਨਾਲ ** ** ਨੂੰ ਕਿਉਂ ਜੋੜ ਰਹੇ ਹਨ ? ਅਸੀਂ ਸਭ ਉਸ ਦੇ ਖੁੱਲ੍ਹੇ ਦਰਸ਼ਨ ਦੀਦਾਰ ਚਾਹੁੰਦੇ ਹਾਂ । ਇਹ ਗੱਲ ਤਾਂ ਸਾਰੀ ਕੌਮ ਸਦੀਆਂ ਲਈ ਕਹੇਗੀ । ਇਨ੍ਹਾਂ ਦੇ ਆਪਣੇ ਵਿਚਾਰ ਕੁਝ ਵੀ ਹੋ ਸਕਦੇ ਹਨ । ਮੈਂ ਕੋਈ ਕੰਟਰੋਵਰਸੀ ਖੜੀ ਨਹੀਂ ਕਰਨੀ ਚਾਹੁੰਦਾ । ਇਹ ਆਪਣੀ ਜਗ੍ਹਾ ਠੀਕ ਹੋਣਗੇ ਪਰ ਮੇਰੀ ਬੇਨਤੀ ਹੈ ਕਿ ਇਹ ਸ਼ਬਦ ਇਨ੍ਹਾਂ ਨੂੰ ਇਥੇ ਨਹੀਂ ਜੋੜਨੇ ਚਾਹੀਦੇ ਸਨ ।

**ਸ੍ਰੀ ਸਭਾਪਤੀ :** ਇਹ ਸ਼ਬਦ ਕਾਰਵਾਈ ਵਿਚੋਂ ਐਕਸਪੰਜ ਕਰ ਦਿੱਤੇ ਜਾਣ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਮੈਂ ਇਹ ਸ਼ਬਦ ਇਸ ਲਈ ਨਹੀਂ ਸੀ ਜੋੜੇ । ਸ਼ਾਇਦ ਮੇਰੇ ਸਮਝਾਉਣ ਵਿਚ ਗਲਤੀ ਲਗ ਗਈ । ਮੈਂ ਕਿਹਾ ਸੀ ਕਿ ਜੇ ਅਰਦਾਸ ਵਿਚ ਜੋੜਨਾ ਹੈ ਕਿ ਚੰਡੀਗੜ੍ਹ ਪੰਜਾਬ ਨੂੰ ਦਿਵਾ ਦਿੱਤਾ ਜਾਵੇ ਤਾਂ ਮਿਲਣਾ ਨਹੀਂ । ਮੈਂ ਕਹਿ ਰਿਹਾ ਸੀ ਚੌਧਰੀ ਸਾਹਿਬ ਨੇ ਸਾਡੇ ਤੇ ਇਲਜ਼ਾਮ ਲਾਇਆ ਸੀ ਕਿ ਪੰਜਾਬ ਨੂੰ ਤੁਸੀਂ ਛੋਟਾ ਕੀਤਾ ਹੈ । ਮੈਂ ਇਸ ਸਿਲਸਿਲੇ ਵਿਚ ਕਹਿ ਰਿਹਾ ਸੀ ਕਿ ਅਸੀਂ ਪੰਜਾਬ ਨੂੰ ਛੋਟਾ ਨਹੀਂ ਕੀਤਾ ਬਲਕਿ ਪੰਜਾਬ ਨੂੰ ਛੋਟਾ ਤੁਹਾਡੀ ਸੌੜੀ ਤੇ ਬੇਈਮਾਨ ਪੁਲੀਟੀਕਲ ਸੋਚ ਨੇ ਕੀਤਾ ਹੈ । ਪੰਜਾਬੀਆਂ ਨੇ ਸਾਡੇ ਤੇ ਆਸ ਕੀਤੀ....

**ਸ੍ਰੀ ਸਭਾਪਤੀ :** ਗਰੇਵਾਲ ਸਾਹਿਬ, ਤੁਸੀਂ 20 ਮਿੰਟ ਬੋਲ ਚੁੱਕੇ ਹੋ । ਤੁਹਾਡਾ ਬੋਲਣ ਦਾ ਟਾਈਮ ਖਤਮ ਹੋ ਗਿਆ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਮੈਂ ਸਿਰਫ ਦੋ ਮਿੰਟ ਵਿਚ ਹੀ ਗੱਲ ਖਤਮ ਕਰ ਦੇਵਾਂਗਾ ਜੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲ ਸੱਚੀ ਹੈ ਕਿ ਕਹਾਣ ਬਣਿਆ ਹੋਇਆ ਹੈ ਕਿ ਇਹ ਪਰੰਪਰਾ ਕਿਵੇਂ ਬਣੀ ਕਿ ਗੈਰ ਮੁਸਲਮਾਨ ਮੁਰਦਾ ਸਾੜਨ ਲੱਗ ਗਏ । ਇਹ ਫੈਸਲਾ ਤਾਂ ਹੋਇਆ ਸੀ ਕਿ ਗੈਰ ਮੁਸਲਮਾਨਾਂ ਨੇ ਪੁੱਛਿਆ ਕਿ

** Expunged as ordered by the Chair.

ਮੁਸਲਮਾਨ ਕੀ ਕਰਦਾ ਹੈ ? ਉਹ ਕਹਿਣ ਲੱਗੇ ਕਿ ਮੁਸਲਮਾਨ ਤਾਂ ਦਫਨਾਉਂਦੇ ਹਨ ਤੇ ਆਪਾਂ ਸਾੜਨ ਲੱਗ ਜਾਓ ਕਿਉਂਕਿ ਅਸੀਂ ਤਾਂ ਹਰ ਕੰਮ ਉਲਟਾ ਕਰਨਾ ਹੈ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਚੇਅਰਮੈਨ ਸਾਹਿਬ, ਪੁਆਇੰਟ ਆਫ਼ ਆਰਡਰ । ਮੇਰਾ ਮੈਂਬਰ ਸਾਹਿਬ ਦੀ ਜਾਣਕਾਰੀ ਲਈ ਨਿਵੇਦਨ ਹੈ ਕਿ ਜਿਹੜੀ ਦਫਨਾਉਣ ਦੀ ਪ੍ਰਥਾ ਸ਼ੁਰੂ ਹੋਈ ਹੈ, ਉਹ ਇਤਿਹਾਸ ਦੇ ਹਿਸਾਬ ਨਾਲ ਮਗਰੋਂ ਸ਼ੁਰੂ ਹੋਈ ਹੈ, ਜਲਾਉਣ ਦੀ ਪਹਿਲਾਂ ਹੋਈ ਹੈ । ਇਹ ਉਲਟੀ ਗੱਲ ਕਰ ਰਹੇ ਹਨ ।

**ਸ਼੍ਰੀ ਸਭਾਪਤੀ** : ਗਰੇਵਾਲ ਸਾਹਿਬ, ਹੁਣ ਤੁਸੀਂ ਕਿਰਪਾ ਕਰਕੇ ਕਨਕਲੂਡ ਕਰੋ ।

**Sardar Maheshinder Singh Grewal** : I stand corrected because she is more learned than me. ਇਹ ਦਬਾਉਣ ਇਸ ਕਰਕੇ ਲਗ ਪਏ ਕਿ ਦੂਸਰੇ ਸਾੜਦੇ ਸੀ । I quote it otherwise.

**ਸ਼੍ਰੀ ਸਭਾਪਤੀ** : ਗਰੇਵਾਲ ਸਾਹਿਬ, ਹੁਣ ਖ਼ਤਮ ਕਰੋ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਮੈਂ ਇਕੋ ਗੱਲ ਕਹਿ ਰਿਹਾ ਹਾਂ, ਚੇਅਰਮੈਨ ਸਾਹਿਬ, ਜੇ ਅੱਜ ਅਸੀਂ ਤਹੱਈਆ ਹੀ ਕਰ ਲਿਆ ਹੈ ਕਿ ਅਸੀਂ ਆਪਣਾ ਏਜੰਡਾ ਤਿਆਗ ਕੇ, ਆਪਣੀ ਸੋਚ ਤਿਆਗ ਕੇ ਪੰਜਾਬ ਦੇ ਹਿਤਾਂ ਨਾਲ ਖਿਲਵਾੜ ਕਰਨਾ ਹੈ ਤਾਂ ਫਿਰ ਗੱਲ ਵੱਖਰੀ ਹੈ । ਪਰ ਮੈਂ ਇਹ ਗੱਲ ਕਹਿਣ ਨੂੰ ਝਿਜਕਦਾ ਨਹੀਂ ਕਿ ਅੱਜ ਦੇ ਪੰਜਾਬ ਵਿਚ ਲੋੜ ਕਿਸ ਚੀਜ਼ ਦੀ ਹੈ ਕਿ ਮੈਕਸੀਮਮ ਏਰੀਆ ਜਿਹੜਾ ਹੈ, ਉਹ ਕਲਟੀਵੇਸ਼ਨ ਦੇ ਅੰਦਰ ਰਹੇ । ਇਸ ਕਰਕੇ ਪੰਜਾਬ ਨੂੰ ਅੱਜ ਇਨ੍ਹਾਂ ਸ਼ਹਿਰਾਂ ਦੀ ਲੋੜ ਨਹੀਂ । ਮੈਂ ਇਹੀ ਗੱਲ ਕਰਨ ਲੱਗਾ ਹਾਂ । ਮੇਰੇ ਨਾਲ ਵਾਲੇ ਦੋਸਤਾਂ ਨੂੰ ਵੀ ਇਹ ਗੱਲ ਯਾਦ ਹੋਵੇਗੀ ਕਿ ਜਦੋਂ ਆਇਲ ਰਿਫਾਈਨਰੀ ਦੋਰਾਹਾ ਵਿਚ ਪਾਇਲ ਤਹਿਸੀਲ ਵਿਚ ਲੱਗਣ ਦੀ ਗੱਲ ਹੋਈ ਸੀ ਤਾਂ ਉਸ ਵੇਲੇ ਕਾਂਗਰਸ ਸਰਕਾਰ ਨੇ ਫੈਸਲਾ ਕੀਤਾ ਸੀ ਕਿ 8000 ਏਕੜ ਜ਼ਮੀਨ ਲੈ ਕੇ ਪੈਟਰੋਲੀਅਮ ਦੀ ਫੈਕਟਰੀ ਲਾਈ ਜਾਵੇ ਉਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ . .

**ਸ਼੍ਰੀ ਸਭਾਪਤੀ** : ਗਰੇਵਾਲ ਸਾਹਿਬ, ਤੁਸੀਂ ਦੂਸਰਿਆਂ ਦਾ ਟਾਈਮ ਲੈ ਰਹੇ ਹੋ । ਹਾਲੇ ਬਹੁਤ ਸਾਰੇ ਮੈਂਬਰਾਂ ਨੇ ਬੋਲਣਾ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਚੇਅਰਮੈਨ ਸਾਹਿਬ, ਮੈਂ ਕਹਿਣ ਲੱਗਾ ਹਾਂ ਕਿ ਪਾਇਲ ਸਬ-ਡਿਵੀਜ਼ਨ ਵਿਚ ਉਦੋਂ ਬੜੀ ਵੱਡੀ ਅਕਾਲੀ ਕਾਨਫਰੰਸ ਹੋਈ ਜਿਸ ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਪ੍ਰਧਾਨ, ਸ਼੍ਰੋਮਣੀ ਅਕਾਲੀ ਦਲ, ਜੱਥੇਦਾਰ ਗੁਰਚਰਨ ਸਿੰਘ ਟੌਹੜਾ ਤੇ ਜਿੰਨੇ ਖੇਤੀਬਾੜੀ ਦੀਆਂ ਪੰਜਾਬ ਦੀਆਂ ਯੂਨੀਅਨਾਂ ਨੇ ਉਥੇ ਜਾ ਕੇ ਕਾਨਫਰੰਸ ਕੀਤੀ । ਉਸ ਕਾਨਫਰੰਸ ਵਿਚ ਨਾਹਰਾ ਦਿੱਤਾ ਸੀ ਕਿ "ਕਿਸਾਨੀ ਦਾ ਉਜਾੜਾ ਹੋਣ ਨਹੀਂ ਦਿਆਂਗੇ । ਪੈਟਰੋਲ ਦੀ ਫੈਕਟਰੀ ਲਾਉਣ ਨਹੀਂ ਦਿਆਂਗੇ ।" ਉਹ ਫੈਕਟਰੀ ਅਸੀਂ ਰੋਕੀ ਇਸ ਕਰਕੇ ਕਿ ਪੰਜਾਬ ਜਾਂ ਪੰਜਾਬੀਆਂ ਦੇ ਹਿਤਾਂ ਦੀ ਰਾਖੀ ਦੀ ਗੱਲ ਜੇ ਕਿਸੇ ਨੇ ਕੀਤੀ ਤਾਂ ਹਮੇਸ਼ਾਂ ਸ਼੍ਰੋਮਣੀ ਅਕਾਲੀ ਦਲ ਨੇ ਕੀਤੀ ਪਰ ਹੁਣ ਅਸੀਂ ਆਪਣੇ ਸਿਧਾਂਤਾਂ ਤੋਂ ਦਾੜ੍ਹੇ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਕਿਉਂ ਹੋ ਰਹੇ ਹਾਂ । ਅੱਜ ਫੇਰ ਅਕਾਲੀ ਦਲ ਪੰਜਾਬ ਦੇ ਲੋਕਾਂ ਨਾਲ ਧੋਖਾ ਕਰ ਰਿਹਾ ਹੈ । ਇਹ ਹਿੰਦੁਸਤਾਨ ਦੇ ਇਤਿਹਾਸ ਵਿਚ ਪਹਿਲੀ ਵਾਰ ਹੋਇਆ ਸੀ ਕਿ ਜਦੋਂ ਕਿਸੇ ਪਾਰਟੀ ਵਿੱਚ ਅਤੇ ਗੌਰਮਿੰਟ ਆਫ਼ ਇੰਡੀਆ ਵਿੱਚ ਰਿਟਨ ਐਗਰੀਮੈਂਟ ਹੋਇਆ ਸੀ । ਮੈਂ ਛੇਤੀ ਹੀ ਖ਼ਤਮ ਕਰਦਾ ਹਾਂ ਕਿਉਂਕਿ ਮੈਂ ਬਾਕੀਆਂ ਜੀ ਨੂੰ ਵੀ ਪਰੇਸ਼ਾਨੀ ਵਿੱਚ ਨਹੀਂ ਪਾਉਣਾ ਚਾਹੁੰਦਾ । 1985 ਵਿੱਚ ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਗੌਰਮਿੰਟ ਆਫ਼ ਇੰਡੀਆ ਦੇ ਸ੍ਰੀ ਰਾਜੀਵ ਗਾਂਧੀ ਪ੍ਰਧਾਨ ਮੰਤਰੀ ਸਨ, ਵਿਚਕਾਰ ਉਹ ਐਗਰੀਮੈਂਟ ਉਦੋਂ ਸਾਈਨ ਹੋਇਆ । ਉਸ ਵੇਲੇ ਦੀ ਪਾਰਲੀਮੈਂਟ ਨੇ ਉਸ ਐਗਰੀਮੈਂਟ ਨੂੰ ਸੈਂਟ ਪਰਸੈਂਟ ਐਨਡੋਰਸ ਕੀਤਾ ਸੀ ਪਰ ਚੰਡੀਗੜ੍ਹ ਸਾਨੂੰ ਫਿਰ ਵੀ ਨਹੀਂ ਮਿਲਿਆ । ਉਦੋਂ ਵੀ ਏਥੇ ਸਾਡੀ ਸਰਕਾਰ ਸੀ । ਚੰਡੀਗੜ੍ਹ ਟ੍ਰਾਂਸਫਰ ਕਰਨ ਦੀ ਮਿਤੀ 26 ਜਨਵਰੀ, 1986 ਨਿਸ਼ਚਿਤ ਕੀਤੀ ਗਈ ਸੀ ਅਤੇ ਰਾਤ ਨੂੰ 12 ਵਜੇ ਇਸ ਦੀ ਟ੍ਰਾਂਸਫਰ ਹੋਣੀ ਸੀ । ਉਹ ਨਿਸ਼ਚਿਤ ਸਮਾਂ ਮੁੱਕ ਗਿਆ ਪਰ ਚੰਡੀਗੜ੍ਹ ਸਾਨੂੰ ਨਹੀਂ ਦਿੱਤਾ ਗਿਆ । ਅਸੀਂ ਆਪਣੀ ਸਰਕਾਰ ਬਚਾਉਣ ਲਈ ਉਹ ਮੌਕਾ ਗੁਆ ਲਿਆ । ਅਸੀਂ ਆਪਣੀ ਲਾਲਸਾ ਪਿੱਛੇ ਡੇਢ ਸਾਲ ਹੋਰ ਕੱਟ ਲਿਆ, 26-1-86 ਤੋਂ ਲੈ ਕੇ 9 ਮਈ, 1987 ਤੱਕ ਲੇਕਿਨ ਉਸ ਤੋਂ ਬਾਅਦ ਕੇਂਦਰ ਨੇ ਆਪਣਾ ਫੱਟਾ ਖਿੱਚ ਲਿਆ । ਮੇਰੇ ਕਹਿਣ ਦਾ ਭਾਵ ਇਹ ਨਹੀਂ ਕਿ ਰਾਜ ਨਹੀਂ ਕਰਨਾ ਚਾਹੀਦਾ । ਜੇ ਲੋਕੀਂ ਰਾਜ ਦੇਣ ਤਾਂ ਜ਼ਰੂਰ ਕਰਨਾ ਚਾਹੀਦਾ ਹੈ ਪਰ ਲੋਕਾਂ ਦੀ ਅਮਾਨਤ ਵਿਚ ਖਿਆਨਤ ਨਹੀਂ ਕਰਨੀ ਚਾਹੀਦੀ । ਜਿਹੜੀ ਗੱਲ ਅਸੀਂ ਗਲੀਆਂ ਬਜ਼ਾਰਾਂ ਵਿਚ ਕਹਿੰਦੇ ਹਾਂ, ਉਹ ਗੱਲ ਨਿਭਾਉਣ ਦੀ ਹਿੰਮਤ ਚਾਹੀਦੀ ਹੈ, ਜੁਰਅਤ ਚਾਹੀਦੀ ਹੈ । ਮੈਂ ਮੰਨਦਾ ਹਾਂ ਕਿ ਕਈ ਵਾਰੀ ਕੁਝ ਮਜਬੂਰੀਆਂ ਹੁੰਦੀਆਂ ਹਨ, ਕਈ ਵਾਰੀ ਦੋਸਤਾਂ ਮਿੱਤਰਾਂ ਵੱਲੋਂ ਅਤੇ ਕਈ ਵਾਰੀ ਸਹਿਯੋਗੀਆਂ ਵੱਲੋਂ ਪਰ ਕਦੇ ਸਿਧਾਂਤਾਂ ਨੂੰ ਤਿਲਾਂਜਲੀ ਨਹੀਂ ਦੇਣੀ ਚਾਹੀਦੀ । ਪੰਜਾਬ ਵਿੱਚ 4 ਲੱਖ ਲੋਕ ਹਨ, ਮੈਂ ਤਾਂ ਸ਼ਾਇਦ ਕੁਝ ਵੱਧ ਦੱਸਦਿਆਂ ਪਰ 1995 ਵਿਚ ਅਕਾਲੀ ਦਲ ਦੇ ਆਪਣੇ ਪ੍ਰੈਸ ਨੋਟ ਵਿੱਚ ਕਿਹਾ ਗਿਆ ਸੀ ਕਿ 4 ਲੱਖ ਲੋਕ ਹਨ ਜਿਨ੍ਹਾਂ ਦਾ ਉਜਾੜਾ ਹੋ ਜਾਂਦਾ ਹੈ ਅਤੇ ਉਨ੍ਹਾਂ ਲੋਕਾਂ ਦਾ ਉਜਾੜਾ ਨਹੀਂ ਹੋਣ ਦੇਣਾ ਪਰ ਮੈਂ ਤਾਂ ਇਹ ਗੱਲ ਕਹਾਂਗਾ ਕਿ ਲੋਕ 1995 ਵਿੱਚ ਉਡੀਕਦੇ ਸੀ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਡਾ ਮੁੱਖ ਮੰਤਰੀ ਬਣੇ ਅਤੇ ਸਾਡਾ ਉਜਾੜਾ ਰੋਕੇ ਪਰ ਹੋਇਆ ਇਸ ਦੇ ਉਲਟ । ਇਥੇ ਮੈਂ ਨਰਿੰਦਰ ਬੀਬਾ ਦੇ ਇਕ ਗਾਣੇ ਦਾ ਜ਼ਿਕਰ ਕਰਾਂਗਾ ਜਿਸ ਵਿਚ ਇਹੀ ਖਿਆਲ ਪ੍ਰਗਟਾਏ ਗਏ ਹਨ :

ਰਾਤੀਂ ਸੀ ਉਡੀਕਾਂ ਤੇਰੀਆਂ,

ਮੁੱਕ ਪਲ ਨਾ ਹਿਜਰ ਦੇ ਮਾਰੇ ।

ਲੋਕੀਂ ਤਾਂ ਕਹਿੰਦੇ ਸਨ ਕਿ ਸਾਡੀ ਸਰਕਾਰ ਆਵੇਗੀ ਅਤੇ ਸਾਡਾ ਉਜਾੜਾ ਰੋਕੇਗੀ ਪਰ ਹੁਣ ਸਰਕਾਰ ਆਪ ਹੀ ਇਹ ਉਜਾੜਾ ਕਰਨ ਜਾ ਰਹੀ ਹੈ । ਜੇ ਵਾੜ ਹੀ ਖੇਤ ਨੂੰ ਖਾਣ ਲੱਗ ਜਾਵੇ ਤਾਂ ਕੋਈ ਖੇਤ ਨੂੰ ਬਚਾ ਨਹੀਂ ਸਕਦਾ । ਮੈਂ ਸ਼੍ਰੋਮਣੀ ਅਕਾਲੀ ਦਲ ਵਾਲਿਆਂ ਨੂੰ ਬੇਨਤੀ ਕਰਾਂਗਾ ਕਿ ਆਪਾਂ ਇੱਕ ਵਾਰ ਜ਼ਰੂਰ ਆਪਣੇ ਅੰਦਰ, ਆਪਣੇ

ਗੁਰਬਾਣੀ ਵਿੱਚ ਝਾਤੀ ਮਾਰੀਏ। ਸਾਨੂੰ ਆਪਣੇ ਆਤਮਾ ਰਾਮ ਨੂੰ ਇੱਕ ਵਾਰ ਜ਼ਰੂਰ ਪੁੱਛ ਲੈਣਾ ਚਾਹੀਦਾ ਹੈ। ਜੇ ਤਾਂ ਸਾਡਾ ਆਤਮਾ ਰਾਮ ਗਵਾਹੀ ਦੇ ਰਿਹਾ ਹੈ ਅਤੇ ਸਾਡੀ ਗੱਲ ਮੰਨ ਰਿਹਾ ਹੈ, ਫਿਰ ਤਾਂ ਭਾਵੇਂ ਇਹ ਇੱਕ ਦੀ ਥਾਂ ਦੋ ਆਨੰਦਗੜ੍ਹ ਵਸਾ ਲੈਣ। ਜੇ ਨਹੀਂ ਤਾਂ ਇਹ ਉਜਾੜਾ ਨਾ ਕਰਨ ਕਿਉਂਕਿ ਜੇ ਸ਼ਹਿਰ ਵਸਾਉਣਾ ਹੈ ਤਾਂ ਉਜਾੜਾ ਤਾਂ ਜ਼ਰੂਰ ਹੋਵੇਗਾ। ਜੇ ਖਾਲਸਾ ਪੰਥ ਦੇ ਨਾਂ ਤੇ ਜਾਂ ਦਸਵੇਂ ਪਾਤਸ਼ਾਹ ਦੀ ਯਾਦ ਵਿੱਚ ਨਵਾਂ ਸ਼ਹਿਰ ਵਸਾਉਣਾ ਹੈ ਤਾਂ ਫਿਰ ਉਨ੍ਹਾਂ ਦੇ ਬਚਨਾਂ ਤੇ ਅਮਲ ਵੀ ਕਰਨਾ ਚਾਹੀਦਾ ਹੈ। ਦਸਵੇਂ ਪਾਤਸ਼ਾਹ ਨੂੰ ਕਿਸੇ ਨੇ ਪੁੱਛਿਆ ਸੀ....

**ਸ੍ਰੀ ਸਭਾਪਤੀ** : ਤੁਸੀਂ ਬਹੁਤ ਦੂਰ ਜਾ ਰਹੇ ਹੋ, ਵਾਈਂਡ-ਅੱਪ ਕਰੋ। (ਵਿਘਨ)

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਮੈਂ ਬਸ ਖ਼ਤਮ ਹੀ ਕਰਨ ਲੱਗਾ ਹਾਂ ਜੀ। ... (ਵਿਘਨ) ਮੈਂ ਤਾਂ ਗੱਲ ਕਰਨੀ ਸਰਦਾਰ ਮੱਖਣ ਸਿੰਘ ਤੋਂ ਸਿੱਖੀ ਹੈ। ਮੈਨੂੰ ਵੀ ਕੁਝ ਕਹਿ ਲੈਣ ਦਿਉ।

**ਸ੍ਰੀ ਸਭਾਪਤੀ** : ਤੁਸੀਂ ਹੋਰਨਾਂ ਦਾ ਵੀ ਟਾਈਮ ਲੈ ਰਹੇ ਹੋ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਮੈਂ ਇਕ-ਦੋ ਗੱਲਾਂ ਕਰਕੇ ਖ਼ਤਮ ਕਰ ਰਿਹਾ ਹਾਂ (ਵਿਘਨ) ਮੈਨੂੰ ਪਾਰਟੀ ਤੋਂ ਐਕਸਪੈੱਲ ਕੀਤਾ ਹੈ, ਅਕਾਲੀ ਲੈਜਿਸਲੇਚਰ ਪਾਰਟੀ ਦਾ ਮੈਂ ਹਾਲੇ ਵੀ ਅੰਗ ਹਾਂ। ਐਂਵੇਂ ਨਾ ਈਰਖਾ ਕਰਿਆ ਕਰੋ। ਈਰਖਾ ਚੰਗੀ ਨਹੀਂ ਹੁੰਦੀ।

ਅਖੀਰ ਵਿਚ ਮੈਂ ਇਹੋ ਗੱਲ ਕਰਾਂਗਾਂ ਕਿ ਜੇ ਅਸੀਂ ਖਾਲਸੇ ਦਾ ਸਿਰਜਣਾ ਦਿਵਸ ਮਨਾਉਣਾ ਹੈ ਤਾਂ ਸਾਨੂੰ ਦਸਵੇਂ ਪਾਤਸ਼ਾਹ ਦੇ ਬਚਨ ਯਾਦ ਰੱਖਣੇ ਚਾਹੀਦੇ ਹਨ। ਦਸਵੇਂ ਪਾਤਸਾਹ ਨੂੰ ਕਿਸੇ ਨੇ ਪੁੱਛਿਆ ਸੀ ਕਿ ਸੱਚੇ ਪਾਤਸ਼ਾਹ, ਸਭ ਤੋਂ ਚੰਗਾ ਦਾਨ ਕੀ ਹੁੰਦਾ ਹੈ ਅਤੇ ਸਭ ਤੋਂ ਚੰਗਾ ਦਿੱਤਾ ਹੋਇਆ ਦਾਨ ਲਗਦਾ ਕਿਸ ਨੂੰ ਹੈ ਤਾਂ ਗੁਰੂ ਸਾਹਿਬ ਨੇ ਇਹ ਕਿਹਾ ਸੀ ਕਿ

"ਦਾਨ ਦਿਓ ਇਨਹੀ ਕੋ ਪਲੋ ਔਰ ਨਾ ਦਾਨ ਲਾਗਤ ਨੀਕੋ ॥"

ਇੱਕ ਤਾਂ ਗੁਰਬਾਣੀ ਵਿੱਚ ਇਹ ਕਿਹਾ ਸੀ ਔਰ ਦੂਸਰਾ ਗੁਰੂ ਸਾਹਿਬ ਨੇ ਕਿਹਾ ਸੀ ਕਿ ਗਰੀਬ ਦਾ ਮੂੰਹ ਰੱਬ ਦੀ ਗੋਲਕ ਹੁੰਦੀ ਹੈ। ਜਦੋਂ ਇਹ ਗਰੀਬ ਉਜੜਨਗੇ ਤਾਂ ਰੱਬ ਦੀ ਗੋਲਕ ਢਹੇਗੀ। ਕਿਸੇ ਨੇ ਸਾਰ ਨਹੀਂ ਲੈਣੀ। ਜਦੋਂ ਦਿਲ ਟੁੱਟਣਗੇ ਤਾਂ ਆਪਣੀ ਸਰਕਾਰ ਦੇ ਥੰਮ ਟੁੱਟਣਗੇ ਇਸ ਲਈ ਇਹ ਗਲਤੀ ਨਾ ਕਿਤੇ ਕਰ ਲੈਣਾ। ਸਾਡੇ ਤੋਂ ਮੁਆਵਜ਼ਾ ਨਹੀਂ ਦਿੱਤਾ ਜਾਣਾ। ਇਹ ਮੇਰੀ ਸਨਿਮਰ ਬੇਨਤੀ ਹੈ ਕਿ ਇਹ ਮੋਸ਼ਨ ਅੱਜ ਡਿਸਕਸ ਕਰਨ ਦਾ ਮਕਸਦ ਇਹ ਸੀ ਕਿ ਜੋ ਲੋਕਾਂ ਦੀਆਂ ਭਾਵਨਵਾਂ ਹਨ, ਆਪਾਂ ਉਨ੍ਹਾਂ ਭਾਵਨਾਵਾਂ ਦੀ ਕਦਰ ਕਰੀਏ ਇਹ ਵੱਡਾਪਣ ਹੁੰਦਾ ਹੈ ਕਿ ਜਦੋਂ ਆਪਾਂ ਗਲਤੀ ਮਹਿਸੂਸ ਕੀਤੀ....

**ਸ੍ਰੀ ਸਭਾਪਤੀ** : ਗਰੇਵਾਲ ਸਾਹਿਬ, ਬਹੁਤ ਟਾਈਮ ਤੁਸੀਂ ਲੈ ਲਿਆ ਹੈ ਜੀ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਕੇ ਮੈਂ ਬੈਠਣ ਲੱਗਾ ਹਾਂ ਮੈਂ ਆਖਿਰ ਵਿੱਚ ਕੇਵਲ ਇੱਕੋ ਗੱਲ ਕਹਿਣੀ ਹੈ। ਮੇਰੀ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਇਹ ਆਖਿਰੀ ਗੱਲ ਹੈ ਉਸ ਤੋਂ ਬਾਅਦ ਮੈਂ ਬੈਠਾਂਗਾ । ਅਸੀਂ ਬਹੁਤ ਵੱਡਾ ਵੱਡਾਪਣ ਦਿਖਾਇਆ ਜਦੋਂ ਅਸੀਂ ਮਹਿਸੂਸ ਕਰਕੇ ਜ਼ਿਲਾ ਪ੍ਰੀਸ਼ਦ ਐਕਟ ਵਿੱਚ ਇਨਡਾਇਰੈਕਟ ਇਲੈਕਸ਼ਨ ਹਟਾ ਕੇ, ਅਮੈਂਡ ਕਰ ਦਿੱਤਾ । ਅਸੀਂ ਆਪਣੀ ਗਲਤੀ ਮੰਨ ਕੇ ਇਹ ਜ਼ਿੱਦ ਨਾ ਕਰੀਏ ਕਿਉਂਕਿ ਜ਼ਿੱਦ ਨਾਲ ਉਜਾੜਾ ਹੋਏਗਾ । ਚੇਅਰਮੈਨ ਸਾਹਿਬ, ਇੰਨਾਂ ਕੁਝ ਕਹਿੰਦਾ ਹੋਇਆ ਤੁਹਾਡਾ ਬਹੁਤ-ਬਹੁਤ ਧੰਨਵਾਦ । ਮੈਂ ਆਪਣੀ ਥਾਂ ਗ੍ਰਹਿਣ ਕਰਦਾ ਹਾਂ ।

**ਸ਼੍ਰੀ ਸਭਾਪਤੀ :** ਸਾਹਨੀ ਸਾਹਿਬ, ਤੁਸੀਂ ਸਿਰਫ ਸੱਤ ਮਿੰਟ ਹੀ ਬੋਲਣਾ ਹੈ । ਸਾਰੇ ਆਨਰੇਬਲ ਮੈਂਬਰ ਸਹਿਬਾਨ ਨੂੰ ਬੇਨਤੀ ਹੈ ਕਿ ਉਹ ਬੋਲਦੇ ਹੋਏ ਸਮੇਂ ਦਾ ਖਿਆਲ ਰੱਖਣ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ ।

**ਸ਼੍ਰੀ ਸਭਾਪਤੀ :** ਹਾਂ ਜੀ, ਦੱਸੋ ਜੀ, ਸਿੱਧੂ ਸਾਹਿਬ ਤੁਸੀਂ ਕੀ ਕਹਿਣਾ ਚਾਹੁੰਦੇ ਹੋ? Are you on a point of order ? ਸਾਹਨੀ ਸਾਹਿਬ, ਤੁਸੀਂ ਇਕ ਮਿੰਟ ਲਈ ਠਹਿਰੋ ।

**ਸਰਦਾਰ ਗੁਰਦੇਵ ਸਿੰਘ ਸਿੱਧੂ :** ** ** **

**Mr. Chairman :** This is no Point of Order. Please sit down.

**ਸ਼੍ਰੀ ਜਗਦੀਸ਼ ਸਾਹਨੀ (ਬਟਾਲਾ) :** ਮਾਨਯੋਗ ਚੇਅਰਮੈਨ ਸਾਹਿਬ, ਅੱਜ ਅਨੰਦਗੜ੍ਹ ਸਾਹਿਬ ਦੇ ਨਾਂ ਤੇ ਇਕ ਨਵਾਂ ਨਗਰ ਵਸਾਉਣ ਬਾਰੇ ਮਤਾ ਹੈ ।

**ਸਰਦਾਰ ਮਨਜੀਤ ਸਿੰਘ ਕਲਕੱਤਾ :** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ ਜਿਹੜਾ ਇਹ ਨਗਰ ਵਸਾਉਣਾ ਚਾਹੁੰਦੇ ਹਨ, ਇਹ 'ਸਾਹਿਬ' ਕਿਸ ਤਰ੍ਹਾਂ ਹੋ ਗਿਆ ਜੀ ? ਸਾਹਨੀ ਸਾਹਿਬ, ਇਹ ਸਾਹਿਬ ਨਹੀਂ ਹੁੰਦਾ ।

**ਸ਼੍ਰੀ ਸਭਾਪਤੀ :** ਸਾਹਨੀ ਸਾਹਿਬ, ਤੁਸੀਂ ਠੀਕ ਸ਼ਬਦ ਵਰਤੋ ।

**ਸ਼੍ਰੀ ਜਗਦੀਸ਼ ਸਾਹਨੀ :** ਚਲੋ, ਚੇਅਰਮੈਨ ਸਾਹਿਬ, ਮੈਂ ਇਸ ਨੂੰ ਰੈਕਟੀਫਾਈ ਕਰ ਦਿੰਦਾ ਹਾਂ । ਅਨੰਦਗੜ੍ਹ ਦੇ ਨਾਂ ਤੇ ਜਿਹੜਾ ਇਹ ਮਤਾ ਆਇਆ ਹੈ । ਕਿਸੇ ਚੀਜ਼ ਦੀ ਉਸਾਰੀ ਕਰਨਾ ਕੋਈ ਬੁਰਾਈ ਨਹੀਂ ਹੈ । ਅੱਜ ਸਾਡੇ ਪੱਖ ਵਾਲੇ ਕਹਿੰਦੇ ਹਨ ਕਿ ਬੜਾ ਅੱਛਾ ਮਤਾ ਹੈ ਕਿ ਬੜਾ ਮਾਡਰਨ ਨਗਰ ਅਨੰਦਗੜ੍ਹ ਬਣਾਇਆ ਜਾ ਰਿਹਾ ਹੈ । ਆਪੋਜ਼ੀਸ਼ਨ ਬੈਂਚਾਂ ਵਾਲੇ ਕਹਿੰਦੇ ਹਨ ਕਿ ਇਸ ਨਾਲ ਉਜਾੜਾ ਹੋਵੇਗਾ । ਮੇਰੀ ਇਕੋ ਬੇਨਤੀ ਹੈ ਕਿ ਨਗਰ ਵਸਾਉਣਾ ਕੋਈ ਬੁਰਾਈ ਨਹੀਂ ਕਿਉਂਕਿ ਜਿਉਂ-ਜਿਉਂ ਅਬਾਦੀ ਵੱਧਦੀ ਹੈ ਇਨਸਾਨ ਦੀ ਜ਼ਰੂਰਤ ਵਧਦੀ ਹੈ ਅਤੇ ਉਸ ਵਧਦੀ ਜ਼ਰੂਰਤ ਨੂੰ ਮੁੱਖ ਰੱਖਦੇ ਹੋਏ ਉਸਾਰੀਆਂ ਹੁੰਦੀਆਂ ਆ ਰਹੀਆਂ ਹਨ । ਅੱਜ ਬਟਾਲੇ ਵਿੱਚ ਵੀ ਉਸਾਰੀ ਹੋ ਰਹੀ ਹੈ, ਦਿਨ ਪ੍ਰਤੀ ਦਿਨ ਉਸਾਰੀ ਹੋ

---

**Expunged as ordered by the Chair.

ਰਹੀ ਹੈ । ਅੰਮ੍ਰਿਤਸਰ ਵਿੱਚ ਵੀ ਉਸਾਰੀ ਹੋ ਰਹੀ ਹੈ । ਉਸਾਰੀਆਂ ਕਦੇ ਰੁਕੀਆਂ ਨਹੀਂ । ਜਿਉਂ ਜਿਉਂ ਇਨਸਾਨ ਸ਼ਾਂਤੀ ਨਾਲ ਰਹਿੰਦੇ ਹਨ ਤਾਂ ਸ਼ਾਂਤੀ ਮਿਲਦੀ ਹੈ । ਉਸ ਦਾ ਪਰਿਵਾਰ ਵਧਦਾ ਹੈ । ਸਿੱਟੇ ਵਜੋਂ ਉਸਦੀ ਜ਼ਰੂਰਤ ਵਧਦੀ ਹੈ ਉਸ ਜ਼ਰੂਰਤ ਨੂੰ ਮੇਨਟੇਨ ਕਰਨ ਲਈ ਸ਼ਹਿਰ ਬਣਦੇ ਹਨ, ਮਕਾਨ ਬਣਦੇ ਹਨ, ਉਸਾਰੀ ਹੁੰਦੀ ਹੈ । ਇਸ ਲਈ ਉਸਾਰੀ ਤੇ ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ । ਚਾਹੇ ਅਨੰਦਗੜ੍ਹ ਵਸਦਾ ਹੈ ਅਤੇ ਚਾਹੇ ਕੋਈ ਹੋਰ ਸ਼ਹਿਰ ਵਸਦਾ ਹੈ । ਇਹ ਇਨਸਾਨੀ ਜ਼ਰੂਰਤ ਹੈ । ਹਰ ਸ਼ਹਿਰ ਦੇ ਅੰਦਰ ਅਰਬਨ ਐਸਟੇਟ ਵਸੇ ਹੋਏ ਹਨ । ਚੇਅਰਮੈਨ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਸਾਡੇ ਵਿੱਚੋਂ ਹੀ ਕੁਝ ਮੈਂਬਰ ਸਾਹਿਬਾਨ ਨੇ ਸਪੀਕਰ ਸਾਹਿਬ ਕੋਲ ਪੈਸੇ ਜਮ੍ਹਾਂ ਕਰਵਾਏ ਸਨ ਕਿ ਸਾਨੂੰ ਚੰਡੀਗੜ੍ਹ ਦੇ ਨੇੜੇ ਪਲਾਟ ਦਿਵਾ ਦਿਓ । ਮੇਰਾ ਮਤਲਬ ਕਹਿਣ ਤੋਂ ਇਹ ਹੈ ਕਿ ਜ਼ਰੂਰਤ ਮੁਤਾਬਿਕ ਸ਼ਹਿਰ ਵਸਾਉਣ ਵਿੱਚ ਇਨ੍ਹਾਂ ਨੂੰ ਕੋਈ ਇਤਰਾਜ਼ ਨਹੀਂ ਸੀ । ਕੀ ਉਦੋਂ ਲੋਕਾਂ ਦਾ ਉਜਾੜਾ ਨਹੀਂ ਸੀ ਹੋਣਾ ? ਕੀ ਉਦੋਂ ਲੋਕਾਂ ਦੀ ਜ਼ਮੀਨ ਨਹੀਂ ਲੈਣੀ ਸੀ ? ਕੋਈ ਮੁਫ਼ਤ ਵਿੱਚ ਤਾਂ ਕਿਸੇ ਨੂੰ ਕੋਈ ਕੁਝ ਦਿੰਦਾ ਨਹੀਂ ਅਤੇ ਨਾ ਹੀ ਕੋਈ ਕਿਸੇ ਤੋਂ ਕੁਝ ਖੋਂਹਦਾ ਹੈ । 35-40 ਹਜ਼ਾਰ ਰੁਪਏ ਪਰ ਏਕੜ ਦਾ ਅਰਬਨ ਐਸਟੇਟ ਵਿੱਚ ਮਿਲਦਾ ਹੈ ਪਰ ਜਦੋਂ ਲੋਕਾਂ ਨੂੰ ਦੋ-ਚਾਰ-ਛੇ ਲੱਖ ਰੁਪਿਆ ਪਰ ਏਕੜ ਦਾ ਮਿਲਦਾ ਹੈ ਜਾਂ ਜੇ ਇਨਸਾਨ ਨੂੰ ਪੂਰਾ ਮੁਆਵਜ਼ਾ ਮਿਲਦਾ ਹੈ ਤਾਂ ਉਹ ਖੁਸ਼ੀ ਨਾਲ ਦੇ ਦਿੰਦਾ ਹੈ ਔਹ ਧੱਕੇ ਨਾਲ ਤਾਂ ਕੋਈ ਕਿਸੇ ਤੋਂ ਕੁਝ ਲੈ ਨਹੀਂ ਰਿਹਾ ਪਰ ਜਿਹੜਾ ਧੱਕਾ ਕਰਦਾ ਹੈ, ਉਸ ਲਈ ਕੋਰਟ ਕਚਹਿਰੀਆਂ ਹਾਜ਼ਰ ਹਨ । ਹਰ ਆਦਮੀ ਨਿੱਕੀ-ਨਿੱਕੀ ਗੱਲ ਪਿੱਛੇ ਕਚਹਿਰੀ ਵਿੱਚ ਜਾਂਦੇ ਹਨ । ਜੇ ਗਲਤ ਐਪੁਆਇੰਟਮੈਂਟ ਹੋ ਜਾਂਦੀ ਹੈ ਤਾਂ ਉਹ ਕੋਰਟ ਵਿੱਚ ਚੈਲੰਜ ਕੀਤਾ ਜਾਂਦਾ ਹੈ । ਜੇ ਕਿਸੇ ਦੀ ਗਲਤ ਪ੍ਰਮੋਸ਼ਨ ਹੁੰਦੀ ਹੈ ਤਾਂ ਉਹ ਕੋਰਟ ਵਿੱਚ ਚੈਲੰਜ ਕੀਤੀ ਜਾਂਦੀ ਹੈ । ਜੇਕਰ ਅਸੀਂ ਕਿਸੇ ਨੂੰ ਉਜਾੜਦੇ ਹਾਂ ਅਤੇ ਪੈਸਾ ਨਹੀਂ ਦਿੰਦੇ ਤਾਂ ਕੋਰਟਾਂ ਕਿਤੇ ਚਲੀਆਂ ਤਾਂ ਨਹੀਂ ਗਈਆਂ, ਉਹ ਬੰਦੇ ਕੋਰਟਾਂ ਵਿਚ ਜਾ ਸਕਦੇ ਹਨ । ਮੈਂ ਕਹਿੰਦਾ ਹਾਂ ਕਿ ਨਵਾਂ ਸ਼ਹਿਰ ਵਸਾਇਆ ਜਾਵੇ, ਇਸ ਤੇ ਕੋਈ ਇਤਰਾਜ਼ ਨਹੀਂ । ਜਿਸ ਵੇਲੇ ਚੰਡੀਗੜ੍ਹ ਵਸਾਇਆ ਗਿਆ ਸੀ ਤਾਂ ਸਰਦਾਰ ਰਵੀ ਇੰਦਰ ਸਿੰਘ ਜੀ ਨੇ ਉਠ ਕੇ ਖੜ੍ਹੇ ਹੋ ਕੇ ਕੁਝ ਕਿਹਾ ਸੀ । ਮੈਂ ਉਨ੍ਹਾਂ ਦੀ ਗੱਲ ਨਾਲ ਮੁਤਫਿਕ ਹਾਂ ਕਿ ਸ਼ਹਿਰ ਵਸਾਉਣ ਵਾਸਤੇ ਚੰਦ ਕੁ ਚੀਜ਼ਾਂ ਜ਼ਰੂਰੀ ਹੁੰਦੀਆਂ ਹਨ, ਉਸ ਦੇ ਕੁਝ ਪ੍ਰਿੰਸੀਪਲ ਹਨ । ਮੈਂ ਕਾਮਰੇਡ ਮੱਖਣ ਸਿੰਘ ਦੀ ਰਾਏ ਨਾਲ ਮੁਤਫਿਕ ਨਹੀਂ ਹਾਂ । ਉਨ੍ਹਾਂ ਨੇ ਮਹਿਲ ਤਾਂ ਦਿਖਾਇਆ ਹੈ ਪਰ ਸਾਨੂੰ ਉਸ ਦੇ ਅੰਦਰ ਵੜਨ ਵਾਸਤੇ ਰਾਹ ਨਹੀਂ ਦਿਖਾਇਆ ...(ਵਿਘਨ)

**ਸ੍ਰੀ ਸਭਾਪਤੀ** : ਜਦੋਂ ਚੌਧਰੀ ਜਗਜੀਤ ਸਿੰਘ ਬੋਲ ਰਹੇ ਸਨ ਤਾਂ ਇਧਰੋਂ (ਟਰੇਜ਼ਰੀ ਬੈਂਚ) ਕੋਈ ਵੀ ਮੈਂਬਰ ਨਹੀਂ ਬੋਲਿਆ । ਤੁਸੀਂ ਇਨ੍ਹਾਂ ਦੇ ਵਿਚਾਰ ਸੁਣੋ ।

**ਸ੍ਰੀ ਜਗਦੀਸ਼ ਸਾਹਨੀ** : ਮੇਰਾ ਬਰਾੜ ਸਾਹਿਬ ਨਾਲ ਐਗਰੀਮੈਂਟ ਹੈ ਕਿ ਉਹ ਮੈਨੂੰ ਛੇੜਨ ਨਾ ਪਰ ਫਿਰ ਵੀ ਉਹ ਮੈਨੂੰ ਛੇੜਦੇ ਹਨ ।

**ਸਰਦਾਰ ਅਵਤਾਰ ਸਿੰਘ ਬਰਾੜ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ** ** ** **

** Expunged as ordered by the Chair.

**Mr. Chairman** : This is no Point of Order.

**ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ ਮੰਤਰੀ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ਕਿ ਇਹ ਪਵਿੱਤਰ ਸਦਨ ਹੈ ਸਦਨ ਦੀ ਕੋਈ ਮਰਿਆਦਾ ਹੈ ਸ਼ਾਇਦ ਇਨ੍ਹਾਂ ਦੀ ਸੀਟ ਤੇ ਕੋਈ ਕੈਮੀਕਲ ਲੱਗਾ ਹੋਇਆ ਹੈ । ਜਦੋਂ ਵੀ ਕੋਈ ਸਾਡੇ ਵੱਲੋਂ ਬੋਲਦਾ ਹੈ ਤਾਂ ਇਹ ਝੱਟ-ਪੱਟ ਹੀ ਖੜ੍ਹੇ ਹੋ ਜਾਂਦੇ ਹਨ । ਇਸ ਲਈ ਚੇਅਰਮੈਨ ਸਾਹਿਬ, ਤੁਸੀਂ ਡੋਗਰਾ ਸਾਹਿਬ ਅਤੇ ਖਰਾੜ ਸਾਹਿਬ ਦੀ ਸੀਟ ਚੈਕ ਕਰਵਾਓ । (ਵਿਘਨ) ..

**ਸ੍ਰੀ ਸਭਾਪਤੀ** : ਬਰਾੜ ਸਾਹਿਬ, ਤੁਸੀਂ ਸੀਨੀਅਰ ਵਿਧਾਇਕ ਹੋ । ਬੈਠ ਜਾਓ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ** ** **

**ਛਪਾਈ ਤੇ ਲਿਖਣ ਸਮੱਗਰੀ, ਯੁਵਕ ਸੇਵਾਵਾਂ, ਸ਼ਿਕਾਇਤ ਨਿਵਾਰਣ ਅਤੇ ਪੈਨਸ਼ਨ ਮੰਤਰੀ** : ਚੇਅਰਮੈਨ ਸਾਹਿਬ, ਇਹ ਬੜੇ ਹੀ ਸ਼ਰਮ ਦੀ ਗੱਲ ਹੈ । ਇਥੇ ਸਾਰੇ ਵਿਧਾਇਕ ਬੈਠੇ ਹਨ । ਲੇਡੀਜ਼ ਮੈਂਬਰ ਵੀ ਬੈਠੇ ਹਨ । ਸਾਰੇ ਹੀ ਪੜ੍ਹੇ-ਲਿਖੇ ਹਨ ਜੇਕਰ ਕੋਈ ਅਨਪੜ੍ਹ ਗੱਲ ਕਰਦਾ ਤਾਂ ਸ਼ਾਇਦ ਔਖੀ ਲੱਗ ਸਕਦੀ ਸੀ ਪਰ ਪੜ੍ਹੇ-ਲਿਖੇ ਮੈਂਬਰ ਬੈਠੇ ਹਨ ਅਤੇ ਲੱਖਾਂ ਲੋਕਾਂ ਦੀ ਨੁਮਾਇੰਦਗੀ ਕਰਨ ਵਾਲੇ ਮੈਂਬਰ ਸਾਹਿਬਾਨ ਬੈਠੇ ਹਨ । ਇਸ ਲਈ ਇਹ ਲਫ਼ਜ਼ ਵਾਪਸ ਲਏ ਜਾਣ । ਚੇਅਰਮੈਨ ਸਾਹਿਬ, ਇਹ ਬੜੀ ਹੀ ਮਾੜੀ ਗੱਲ ਹੈ ਚੇਅਰਮੈਨ ਸਾਹਿਬ, ਸਾਡੇ ਲੇਡੀਜ਼ ਵਿੰਗ ਨੂੰ ਪ੍ਰੋਟੈਕਸ਼ਨ ਚਾਹੀਦੀ ਹੈ ।

**ਸ੍ਰੀ ਸਭਾਪਤੀ** : ਮੋਫਰ ਸਾਹਿਬ ਵੱਲੋਂ ਬੋਲੇ ਸ਼ਬਦ ਐਕਸਪੰਜ ਕਰ ਦਿੱਤੇ ਜਾਣ ।

**ਸ੍ਰੀ ਜਗਦੀਸ਼ ਸਾਹਨੀ** : ਚੇਅਰਮੈਨ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਜੇਕਰ ਕਿਸੇ ਨੂੰ ਠੀਕ ਮੁਆਵਜ਼ਾ ਮਿਲਦਾ ਹੈ ਅਤੇ ਉਸ ਕੋਲੋਂ ਅਸੀਂ ਜ਼ਮੀਨ ਲੈਂਦੇ ਹਾਂ ਤਾਂ ਉਹ ਜ਼ਮੀਨ ਆਪਣੀ ਮਰਜ਼ੀ ਨਾਲ ਸਰਕਾਰ ਨੂੰ ਦੇਂਦਾ ਹੈ ਅਤੇ ਸਰਕਾਰ ਉਸ ਦੀ ਗਰੰਟੀ ਕਰਦੀ ਹੈ ਕਿ ਉਸ ਨੂੰ ਠੀਕ ਮੁਆਵਜ਼ਾ ਮਿਲੇਗਾ । ਜੇਕਰ 5-7 ਲੱਖ ਰੁਪਏ ਦੀ ਥਾਂ ਤੇ 15 ਲੱਖ ਰੁਪਏ ਦੇ ਕੇ ਜ਼ਮੀਨ ਲੈ ਲਈ ਤਾਂ ਇਸ ਵਿੱਚ ਕਿਸੇ ਨੂੰ ਕੀ ਇਤਰਾਜ ਹੈ । ਜੇਕਰ 30 ਪਿੰਡ ਲਿਖ ਕੇ ਦਿੰਦੇ ਹਨ ਅਤੇ ਮੰਨ ਲੈਂਦੇ ਹਨ ਤਾਂ ਮੈਂ ਕਹਿੰਦਾ ਹਾਂ ਕਿ ਸ਼ਹਿਰ ਜ਼ਰੂਰ ਉਸਰਨਾ ਚਾਹੀਦਾ ਹੈ । ਜਦੋਂ ਪਹਿਲਾਂ ਚੰਡੀਗੜ੍ਹ ਬਣਾਇਆ ਗਿਆ ਸੀ ਹਰ ਚੀਜ਼ ਨੂੰ ਮੱਦੇ ਨਜ਼ਰ ਰੱਖ ਕੇ ਬਣਾਇਆ ਗਿਆ ਸੀ । ਅਸੀਂ ਕਿਸੇ ਵੀ ਪੱਖ ਤੋਂ ਵੇਖ ਲਈਏ ਜਿਸ ਇਨਸਾਨ ਨੇ, ਆਰਕੀਟੈਕਟ ਨੇ ਇਸ ਸ਼ਹਿਰ ਦਾ ਨਕਸ਼ਾ ਬਣਾਇਆ ਸੀ ਤਾਂ ਉਸ ਨੇ ਹਰ ਚੀਜ਼ ਨੂੰ ਧਿਆਨ ਵਿੱਚ ਰੱਖ ਕੇ ਨਕਸ਼ਾ ਬਣਾਇਆ ਸੀ, ਜਿਸੇ ਤਰ੍ਹਾਂ ਮੁਹਾਲੀ ਸ਼ਹਿਰ ਬਣਾਇਆ । ਉਹ ਬੇਤਰਤੀਬਾ ਬਣਾਇਆ ਹੈ । ਇਸ ਲਈ ਐਸੀ ਕੋਈ ਕਲੋਨੀ ਨਾ ਬਣਾਈ ਜਾਵੇ ਜਿਸ ਨਾਲ ਵਾਤਾਵਰਣ ਖਰਾਬ ਹੋਵੇ ।

ਜਿਹੜੇ ਵੀ ਨਵੇਂ ਸ਼ਹਿਰ ਦੀ ਉਸਾਰੀ ਹੋਵੇ, ਸਭ ਤੋਂ ਪਹਿਲਾਂ ਇਨ੍ਹਾਂ ਚੀਜ਼ਾਂ ਨੂੰ ਧਿਆਨ ਵਿੱਚ ਰੱਖ ਕੇ ਉਸ ਸ਼ਹਿਰ ਨੂੰ ਵਸਾਇਆ ਜਾਵੇ । ਇਹ ਕਹਿ ਦੇਣਾ ਕਿ ਸਾਡੇ ਬੰਦਿਆਂ ਤੋਂ, ਆਰਕੀਟੈਕਟ ਤੋਂ ਨਕਸ਼ਾ ਬਣਾ ਲਿਆ ਜਾਵੇ ਕਿਉਂਕਿ ਉਹ ਬੰਦੇ

---

**Expunged as ordered by the Chair.

ਬਹੁਤ ਮਾਹਰ ਹਨ, ਇਹ ਠੀਕ ਨਹੀ । ਮੈਂ ਐਗਜ਼ਾਂਪਲ ਦੇਣੀ ਚਾਹੁੰਦਾ ਹਾਂ ਕਿ ਜਦੋਂ ਭਾਖੜਾ ਡੈਮ ਦੀ ਉਸਾਰੀ ਕੀਤੀ ਗਈ ਸੀ ਤਾਂ ਉਸ ਵੇਲੇ ਭਾਖੜਾ ਡੈਮ ਬਣਾਉਣ ਲਈ ਬਾਹਰ ਤੋਂ ਬੰਦਾ ਆਇਆ ਹੋਇਆ ਸੀ ਪਰ ਸਾਡੀ ਸਮੇਂ ਦੀ ਸਰਕਾਰ ਨੇ ਉਸ ਦਾ ਪੂਰਾ-ਪੂਰਾ ਧਿਆਨ ਰੱਖਿਆ । ਮੈਂ ਖੁਦ ਜਾ ਕੇ ਦੇਖਿਆ ਹੈ । ਚੇਅਰਮੈਨ ਸਾਹਿਬ, ਮੈਂ ਰਲੇਵੈਂਟ ਗੱਲ ਹੀ ਕਰਾਂਗਾ । ਚੇਅਰਮੈਨ ਸਾਹਿਬ, ਉਸ ਸਮੇਂ ਭਾਖੜਾ ਡੈਮ ਬਣਨ ਵਲੋ ਸਰਕਾਰ ਵਲੋਂ ਕੰਸਨਟਰੇਸ਼ਨ ਰੱਖੀ ਗਈ ਸੀ ਜਿਸ ਕਰਕੇ ਅੱਜ ਅਸੀਂ ਭਾਖੜੇ ਦਾ ਸੁੱਖ ਮਾਣ ਰਹੇ ਹਾਂ । ਸਾਡੇ ਬੰਦਿਆਂ ਦੀ ਗਲਤ ਐਡਮਨਿਸਟਰੇਸ਼ਨ ਅਤੇ ਗਲਤ ਤਰਤੀਬਾਂ ਕਰਕੇ ਅਸੀਂ ਥੀਨ ਡੈਮ ਤੇ ਸੱਟਾਂ ਖਾ ਰਹੇ ਹਾਂ । ਇੰਨਾ ਪੈਸਾ ਲਗਾ ਕੇ ਵੀ ਸਾਨੂੰ ਇਹ ਆਸਾਰ ਨਹੀਂ ਦਿਖਦੇ ਕਿ ਇਹ ਚਾਲੂ ਹੋ ਜਾਵੇਗਾ । ਮੈਂ ਕਹਿੰਦਾ ਹਾਂ ਕਿ ਇਸੇ ਤਰ੍ਹਾਂ ਅਨੰਦਗੜ੍ਹ ਨਾ ਬਣ ਜਾਏ । ਇਸ ਦੇ ਲਈ ਆਰਕੀਟੈਕਟਾਂ ਦੀ ਸਲਾਹ ਲਈ ਜਾਵੇ, ਮਾਹਿਰਾਂ ਦੀ ਸਲਾਹ ਲਈ ਜਾਵੇ । ਇਸ ਵਿੱਚ ਕੋਈ ਕਾਹਲੀ ਨਾ ਕੀਤੀ ਜਾਵੇ ਕਿ ਉਥੇ ਜ਼ਮੀਨ ਲੈ ਕੇ ਲੋਕਾਂ ਨੂੰ ਪਲਾਟ ਅਲਾਟ ਕਰ ਦਿਓ ਕਿਉਂਕਿ ਪਿਛਲੀ ਸਰਕਾਰ ਨੇ ਇਕ ਪ੍ਰਥਾ ਤੋਰ ਲਈ ਹੈ । ਤੁਹਾਨੂੰ ਯਾਦ ਹੋਵੇਗਾ ਕਿ ਪਿਛਲੀ ਸਰਕਾਰ ਨੇ ਪੁਲਿਸ ਡਿਸਟ੍ਰਿਕਟ ਬਣਾ ਦਿੱਤੇ ਪਰ ਅੱਜ ਤੱਕ ਪੁਲਿਸ ਡਿਸਟ੍ਰਿਕਟ ਵਿੱਚ ਐਸ.ਐਸ.ਪੀ. ਦੇ ਆਫਿਸ ਲਈ ਥਾਂ ਨਹੀਂ ਔਰ ਨਾ ਹੀ ਉਸ ਦੇ ਰੈਜ਼ੀਡੈਂਸ ਦਾ ਪ੍ਰਬੰਧ ਹੈ । ਉਥੇ ਮੁਲਜ਼ਮਾਂ ਦੇ ਰਹਿਣ ਲਈ ਕੋਈ ਥਾਂ ਨਹੀਂ । ਸੋ, ਅਸੀਂ ਇਹ ਨਹੀਂ ਚਾਹੁੰਦੇ ਕਿ ਅਨੰਦਗੜ੍ਹ ਦੇ ਨਾਮ ਤੇ ਸ਼ਹਿਰ ਬਣਾ ਦਿੱਤਾ ਜਾਵੇ ਅਤੇ ਉਸਦੇ ਨਾਲ ਦੂਜੇ ਸ਼ਹਿਰਾਂ ਲਈ ਵੀ ਹੋਰ ਪਲਿਊਸ਼ਨ ਪੈਦਾ ਹੋ ਜਾਵੇ । ਉਸ ਦਾ ਅਸਰ ਚੰਡੀਗੜ੍ਹ ਦੇ ਲੋਕਾਂ ਤੇ ਪਵੇ ਅਤੇ ਮੁਹਾਲੀ ਦੇ ਲੋਕਾਂ ਤੇ ਪਵੇ । ਮੈਂ ਇਸ ਮਤੇ ਦਾ ਸਮਰਥਨ ਕਰਦਾ ਹਾਂ ਪਰ ਨਾਲ ਇਹ ਵੀ ਕਹਿੰਦਾ ਹਾਂ ਕਿ ਜਲਦਬਾਜ਼ੀ ਵਿੱਚ ਨਹੀਂ ਇਸ ਦੇ ਸਾਰੇ ਤੱਥਾਂ ਨੂੰ ਧਿਆਨ ਵਿੱਚ ਰੱਖ ਕੇ ਅਤੇ ਕਿਸੇ ਚੰਗੇ ਐਕਸਪਰਟ ਦੀ ਸਲਾਹ ਲੈ ਕੇ ਇਸ ਸ਼ਹਿਰ ਨੂੰ ਬਣਾਇਆ ਜਾਵੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ)** : ਚੇਅਰਮੈਨ ਸਾਹਿਬ, ਧੰਨਵਾਦ । ਚੇਅਰਮੈਨ ਸਾਹਿਬ, ਸਭ ਤੋਂ ਪਹਿਲਾਂ ਮੈਂ ਇਕ ਗੱਲ ਸਪੱਸ਼ਟ ਕਰਨੀ ਚਾਹੁੰਦਾ ਹਾਂ ਕਿ ਜਿਤਨਾ ਤੁਸੀਂ ਮੈਨੂੰ ਟਾਈਮ ਦਿੱਤਾ ਹੈ, ਉਸ ਦੇ ਵਿੱਚ ਹੀ ਮੈਂ ਸਮਾਪਤ ਕਰ ਦੇਵਾਂਗਾ । ਅਗਰ ਇੱਕ ਵਾਰ ਤੁਸੀਂ ਵਾਈਂਡ ਅੱਪ ਕਰਨ ਲਈ ਕਹਿ ਦਿੱਤਾ ਤਾਂ ਦੂਜੀ ਵਾਰ ਮੈਂ ਕਹਾਉਣਾ ਪਸੰਦ ਨਹੀਂ ਕਰਦਾ । ਚੇਅਰਮੈਨ ਸਾਹਿਬ, ਮੈਂ ਕਲੈਰੀਫਿਕੇਸ਼ਨ ਚਾਹੁੰਦਾ ਹਾਂ । ਮੇਰੀ ਪਾਰਟੀ ਵਲੋਂ ਇਹ ਦ੍ਰਿਸ਼ਟੀਕੋਣ ਰਿਹਾ ਹੈ ਕਿ ਗੁਣਾਂ ਅਤੇ ਦੋਸ਼ਾਂ ਦੇ ਅਧਾਰ ਤੇ ਰਾਏ ਦਿੱਤੀ ਜਾਵੇ । ਕੇਵਲ ਵਿਰੋਧ ਦੇ ਲਈ ਵਿਰੋਧ ਕਰਨਾ ਸਾਡੀ ਪਾਰਟੀ ਦਾ ਦ੍ਰਿਸ਼ਟੀਕੋਣ ਨਹੀਂ ਹੈ । ਇਸ ਲਈ ਚੇਅਰਮੈਨ ਸਾਹਿਬ, ਅਨੰਦਗੜ੍ਹ ਸਹਿਰ ਦੀ ਉਸਾਰੀ ਦਾ ਜਿਹੜਾ ਮਸਲਾ ਇੱਥੇ ਲਿਆਂਦਾ ਹੈ, ਮੈਂ ਇਸ ਦਾ ਕੇਵਲ ਵਿਰੋਧ ਲਈ ਵਿਰੋਧ ਨਹੀਂ ਕਰਨਾ ਚਾਹੁੰਦਾ । ਮੈਂ ਚੇਅਰਮੈਨ ਸਾਹਿਬ, ਸਰਕਾਰ ਦਾ ਵੀ ਪੱਖ ਚੰਗੀ ਤਰ੍ਹਾਂ ਦੇਖਿਆ ਹੈ ਅਤੇ ਮੇਰੀ ਤਾਂ ਸਧਾਰਨ ਸੋਚ ਹੈ ਪਰ ਜਿਹੜੇ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਮਾਹਰ ਹਨ, ਮੈਂ ਉਨ੍ਹਾਂ ਨਾਲ ਵੀ ਕੰਸੱਲਟ ਕੀਤਾ ਹੈ। ਇਸ ਤੋਂ ਇਲਾਵਾ ਮੈਂ ਆਪਣੀ ਪਾਰਟੀ ਦੇ ਸੀਨੀਅਰ ਲੀਡਰਾਂ ਨੂੰ ਵੀ ਮਿਲਣ ਦੀ ਕੋਸ਼ਿਸ਼ ਕੀਤੀ ਹੈ ਅਤੇ ਸਾਡੇ ਪ੍ਰੈਸ ਦੇ ਸੀਨੀਅਰ ਕਾਰਸਪੌਂਡੇਂਟਸ ਹਨ, ਉਨ੍ਹਾਂ ਨੂੰ ਮਿਲਕੇ ਵੀ ਜਾਣਕਾਰੀ ਲੈਣ ਦੀ ਕੋਸ਼ਿਸ਼ ਕੀਤੀ ਹੈ ਕਿ ਹੋ ਸਕਦਾ ਹੈ ਕਿ ਸਰਕਾਰ ਦਾ ਪੱਖ ਚੰਗਾ ਹੋਵੇ। ਜਿਸ ਤੇ ਕਿਤੇ ਸਾਡਾ ਐਗਰੀਮੈਂਟ ਹੋ ਸਕਦਾ ਹੋਵੇ। ਸਰਕਾਰ ਕੋਈ ਚੰਗਾ ਕੰਮ ਕਰਨਾ ਚਾਹੁੰਦੀ ਹੋਵੇ ਉਸ ਦਾ ਅਸੀਂ ਐਂਵੇ ਵਿਰੋਧ ਕਰੀਏ, ਫਿਰ ਤਾਂ ਇਹ ਵਿਰੋਧ ਲਈ ਵਿਰੋਧ ਹੋਵੇਗਾ। ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂ ਸਰਕਾਰੀ ਪੱਖ ਨੂੰ ਪੜ੍ਹਿਆ ਹੈ ਅਤੇ ਜੋ ਮੇਰੇ ਇਕ ਸਾਥੀ ਨੇ ਇਥੇ ਸੁਨਹਿਰੇ ਮਹੱਲ ਦਿਖਾਏ ਹਨ, ਉਹ ਵੀ ਸੁਣੇ ਹਨ ਪਰ ਮੈਂ ਇਸ ਸਿੱਟੇ ਤੇ ਪੁੱਜਿਆ ਹਾਂ ਕਿ ਜਿਸ ਏਜੰਸੀ ਪੁੱਡਾ ਦੇ ਰਾਹੀਂ ਇਸ ਸ਼ਹਿਰ ਨੂੰ ਡਿਵੈਲਪ ਕੀਤਾ ਜਾਣਾ ਹੈ, ਉਨ੍ਹਾਂ ਵਲੋਂ ਤਿਆਰ ਕੀਤੀ ਗਈ ਰਿਪੋਰਟ ਨੂੰ ਐਗਜ਼ਾਮਿਨ ਕਰਨ ਤੋਂ ਬਾਅਦ ਮੈਂ ਇਸ ਸਿੱਟੇ ਤੇ ਪੁੱਜਿਆ ਹਾਂ ਕਿ ਸਰਕਾਰ ਵਲੋਂ ਜੋ ਤਜਵੀਜ਼ ਲਿਆਂਦੀ ਗਈ ਹੈ, ਇਸ ਵਿੱਚ ਕੋਈ ਸੱਚਾਈ ਨਹੀਂ ਅਤੇ ਇਹ ਜੋ ਅਨੰਦਗੜ੍ਹ ਸ਼ਹਿਰ ਵਸਾਉਣ ਦੀ ਤਜਵੀਜ਼ ਹੈ ਇਹ ਨਾ ਹੀ ਲਾਗੂ ਹੋਣੀ ਹੈ। ਮੈਂ ਸਾਫ਼ ਤੌਰ ਤੇ ਕਹਿਣਾ ਚਾਹੁੰਦਾ ਹਾਂ ਕਿ ਅਸਲ ਵਿੱਚ ਨਾ ਤਾਂ ਇਹ ਸ਼ਹਿਰ ਵਸਾਉਣ ਦੀ ਪਰਪੋਜ਼ਲ ਹੈ, ਨਾ ਇਨ੍ਹਾਂ ਤੋਂ ਬਣਨਾ ਹੈ ਅਤੇ ਨਾ ਹੀ ਇਨ੍ਹਾਂ ਦੀ ਟੈਨਿਓਰ ਵਿੱਚ ਸ਼ੁਰੂ ਹੋਣਾ ਹੈ। ਮੈਂ ਤਾਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਮਾਫੀਆ ਲੈਂਡ ਹੜੱਪਣ ਵਾਲਾ ਗਰੁੱਪ ਹੈ ਔਰ ਇਸ ਵਿੱਚ ਜਿਹੜਾ ਸੈਕੈਂਡਲ ਹੈ, ਉਸ ਨੂੰ ਲੀਗਲਾਈਜ਼ ਕਰਨ ਤੋਂ ਬਿਨਾਂ ਕੋਈ ਕੰਮ ਨਹੀਂ ਹੈ। ਅਗਰ ਸਾਰੇ ਪਾਸੇ ਤੋਂ ਸਾਰ ਤੱਤ ਕੱਢ ਲਿਆ ਜਾਵੇ, ਸਾਰੀ ਡਿਸਕਸ਼ਨ ਤੋਂ ਸਾਰ ਤੱਤ ਕੱਢ ਲਿਆ ਜਾਵੇ ਤਾਂ ਉਸ ਦਾ ਇਹੀ ਨਤੀਜਾ ਨਿਕਲਦਾ ਹੈ। ਮੈਂ ਆਪਣੀ ਇਸ ਦਲੀਲ ਨੂੰ ਸਪੋਰਟ ਦੇਣ ਵਾਸਤੇ ਇੱਕ ਦੋ ਫੈਕਟਸ ਦੇਣੇ ਚਾਹੁੰਦਾ ਹਾਂ। ਮੈਂ ਜ਼ਿਆਦਾ ਡਿਸਕਸ਼ਨ ਵਿਚ ਨਹੀਂ ਪੈਣਾ ਚਾਹੁੰਦਾ ਕਿਉਂਕਿ ਸਮਾਂ ਬੜਾ ਕੀਮਤੀ ਹੈ। ਪਹਿਲਾਂ ਸਾਡੀ ਮੋਸ਼ਨ ਪਤਾ ਨਹੀਂ ਕਿਸ ਤਰ੍ਹਾਂ ਡਿਸਅਲਾਓ ਕਰ ਦਿੱਤੀ ਗਈ। ਇੱਥੇ ਫਿਰ ਨਾਂ ਮਿੱਤਲ ਸਾਹਿਬ ਦਾ ਲਿਆ ਗਿਆ ਕਿ ਉਨਾਂ ਨੇ ਮੋਸ਼ਨ ਮੂਵ ਕਰਨੀ ਹੈ ਪਰ ਮੂਵ ਫਿਰ ਕਿਸੇ ਹੋਰ ਵੱਲੋਂ ਕਰ ਦਿੱਤੀ ਗਈ ਔਰ ਜੋ ਪਰਪੋਜ਼ਲ ਦਿੱਤੀ ਗਈ ਹੈ, ਉਸ ਵਿੱਚ ਲਿਖਿਆ ਹੈ ਕਿ ਜਿਹੜਾ ਅਸੀਂ ਖਾਲਸੇ ਦਾ ਤਿੰਨ ਸੌ ਸਾਲਾ ਸਾਜਨਾ ਦਿਵਸ ਮਨਾ ਰਹੇ ਹਾਂ, ਉਸ ਵਾਸਤੇ ਡਿਫਰੈਂਟ ਪ੍ਰਾਜੈਕਟ ਔਰ ਪ੍ਰੋਗਰਾਮ ਸ਼ੁਰੂ ਕੀਤੇ ਹਨ ਅਤੇ ਅਨੰਦਗੜ੍ਹ ਸ਼ਹਿਰ ਵੀ ਉਸ ਦਾ ਹੀ ਇਕ ਪਾਰਟ ਹੈ। ਅਸੀਂ ਪਿਛਲੇ ਸਾਲ ਅਪ੍ਰੈਲ ਵਿੱਚ ਇਹ ਤ੍ਰੈ ਸ਼ਤਾਬਦੀ ਪ੍ਰੋਗਰਾਮ ਸੈਲੀਬਰੇਟ ਕੀਤਾ ਸੀ, ਜਦੋਂ ਵਿਸਾਖੀ ਵਾਲਾ ਦਿਨ ਸੀ। ਉਸ ਤੋਂ ਬਾਅਦ ਮੈਂ ਇੱਥੇ ਫੈਕਟਸ ਦੇਣੇ ਚਾਹੁੰਦਾ ਹਾਂ। ਮੈਂ ਕਿਹਾ ਹੈ ਕਿ ਇਹ ਇੱਕ ਸਕੈਂਡਲ ਹੈ ਜਿਸ ਨੂੰ ਕਾਨੂੰਨੀ ਤੌਰ ਤੇ ਮਾਨਤਾ ਦੇਣ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਹੈ। ਚੇਅਰਮੈਨ ਸਾਹਿਬ, ਤੁਹਾਨੂੰ ਵੀ ਪਤਾ ਹੋਵੇਗਾ ਕਿ ਅਖਬਾਰਾਂ ਵਿੱਚ 28 ਪਿੰਡਾਂ ਦਾ ਜ਼ਿਕਰ ਹੋਇਆ ਸੀ ਔਰ ਬਾਅਦ ਵਿੱਚ ਇਕ ਪਿੰਡ ਹੋਰ ਐਡ ਕਰ ਦਿੱਤਾ ਗਿਆ ਔਰ ਜਿਹੜਾ ਪਿੰਡ ਐਡ ਕੀਤਾ ਗਿਆ ਉਸ ਦਾ ਨਾਂ ਕਾਂਸਲ ਹੈ। ਉਥੇ ਅੰਬਾ ਪ੍ਰਸਾਦ ਨਾਂ ਦਾ ਵਿਅਕਤੀ ਹੈ ਔਰ ਉਹ ਬਹੁਤ ਤਕੜਾ ਤੇ ਵੱਡਾ ਕਾਲੋਨਾਈਜ਼ਰ ਹੈ। ਚੇਅਰਮੈਨ ਸਾਹਿਬ, ਮੇਰੀ ਜਾਣਕਾਰੀ ਮੁਤਾਬਿਕ ਉਸ

ਨੇ ਇਕ ਸੁਸਾਇਟੀ ਬਣਾਈ ਹੋਈ ਹੈ ਜਿਸ ਦਾ ਨਾਂ ਹੈ ਵਰਕਿੰਗ ਵੂਮੈਨ ਰੂਰਲ ਕੋਆਪ੍ਰੇਟਿਵ ਹਾਊਸਿੰਗ ਬਿਲਡਿੰਗ ਸੁਸਾਇਟੀ। ਉਸ ਨੇ ਕਾਫ਼ੀ ਜਗ੍ਹਾ ਲਈ ਹੈ ਅਤੇ ਉਸ ਦੇ ਤਿੰਨ ਬਲਾਕ ਬਣਾਏ ਹਨ। ਏ ਬਲਾਕ ਵਿਚ 12 ਏਕੜ, ਬੀ ਬਲਾਕ ਵਿੱਚ 12 ਏਕੜ ਅਤੇ ਸੀ ਬਲਾਕ ਵਿਚ 30 ਏਕੜ ਜ਼ਮੀਨ ਹੈ। ਇਸ ਬਾਰੇ ਸਰਕਾਰ ਨੂੰ ਪਤਾ ਹੈ। ਸਰਕਾਰ ਇਹ ਕਹਿੰਦੀ ਹੈ ਕਿ ਅਸੀਂ ਤਿੰਨ ਸੌ ਸਾਲਾ ਦਿਵਸ ਨਾਲ ਜੋੜ ਕੇ ਇਹ ਪ੍ਰੋਗਰਾਮ ਸ਼ੁਰੂ ਕਰ ਰਹੇ ਹਾਂ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਹਾਡੀ ਪਾਰਟੀ ਦੇ ਇੱਕ ਐਮ.ਪੀ. ਨੇ ਜਿਸ ਦਾ ਮੈਂ ਨਾਂ ਨਹੀਂ ਲੈਣਾ ਚਾਹੁੰਦਾ, ਉਹ ਉਥੇ 17-3-99 ਨੂੰ ਤੁਹਾਡੀ ਅਨਾਊਂਸਮੈਂਟ ਦੀ ਬਜਾਏ ਜਿਹੜੇ ਉਸ ਪ੍ਰਾਈਵੇਟ ਕਾਲੋਨਾਈਜ਼ਰ ਦਾ 'ਸੀ' ਬਲਾਕ ਹੈ, ਉਥੇ ਸ਼ਹੀਦ ਅਮੋਲ ਕਾਲੀਆ ਯਾਦਗਾਰੀ ਸਕੂਲ ਦਾ ਉਦਘਾਟਨ ਕਰ ਰਿਹਾ ਹੈ। ਉਥੇ ਉਸ ਨੇ ਇਸ ਸਕੂਲ ਦੀ ਪ੍ਰੋਵੀਜ਼ਨ ਕੀਤੀ ਹੈ ਮੈਂ ਉਸ ਸੀਨੀਅਰ ਮੋਸਟ ਐਮ.ਪੀ. ਦਾ ਨਾਂ ਨਹੀਂ ਲੈਣਾ ਚਾਹੁੰਦਾ। ਜੇ ਤੁਹਾਨੂੰ ਪਤਾ ਹੈ ਕਿ ਨਵੇਂ ਸ਼ਹਿਰ ਦੀ ਕੰਸਟਰਕਸ਼ਨ ਹੋਣੀ ਹੈ ਤਾਂ ਫਿਰ ਅਜਿਹਾ ਕਿਉਂ ਕੀਤਾ ਜਾ ਰਿਹਾ ਹੈ? ਮੈਂ ਕਹਿਣਾ ਚਾਹੁੰਦਾ ਹਾਂ ਕਿ ਇੱਕ ਮੰਤਰੀ ਉਥੇ ਆਪਣੀ ਘਰਵਾਲੀ ਦੇ ਨਾਂ ਤੇ ਕੋਠੀ ਬਣਾ ਰਿਹਾ ਹੈ ਜਿਸ ਦੀਆਂ ਨੀਹਾਂ ਭਰੀਆਂ ਗਈਆਂ ਹਨ। ਇਸ ਦਾ ਕੀ ਕਾਰਨ ਹੈ ਕਿ ਇਹੀ ਪਾਰਟੀ ਦਾ ਇੱਕ ਐਮ. ਪੀ. ਆਪਣੇ ਲੜਕੇ ਦੇ ਨਾਂ ਇੱਕ ਕੈਨਾਲ ਜੀ ਜੋਆ ਤੇ ਨੀਹਾਂ ਭਰਵਾ ਰਿਹਾ ਹੈ। ਮੈਂ ਕਿਸੇ ਦਾ ਨਾਂ ਨਹੀਂ ਲੈਣਾ ਚਾਹੁੰਦਾ। ਮੈਂ ਆਪਣੀ ਕੋਲ ਫੈਕਟਸ ਦੇ ਅਧਾਰ ਤੇ ਕਹਿਣਾ ਚਾਹੁੰਦਾ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਆਖਿਰ ਕੀ ਕਾਰਨ ਹੈ ਕਿ ਜੇ ਵਾਕਿਆ ਹੀ ਤੁਸੀਂ ਨਵੀਂ ਚੀਜ਼ ਬਣਾ ਰਹੇ ਹੋ, ਪਬਲਿਕ ਹਿੱਤ ਵਾਸਤੇ ਕਰ ਰਹੇ ਹੋ, ਚੰਡੀਗੜ੍ਹ ਦਾ ਪ੍ਰੈਸ਼ਰ ਜੋ ਵਿਲਡ ਹੋ ਰਿਹਾ ਹੈ, ਉਸ ਨੂੰ ਘਟਾਉਣ ਲਈ ਇਹ ਕਹਿ ਰਹੇ ਹੋ ਕਿ ਇਹ ਆਲਟਰਨੇਟਿਵ ਬਹੁਤ ਵਧੀਆ ਹੈ ਕਿ ਵੱਖਰਾ ਸ਼ਹਿਰ ਬਣਾ ਦਿਓ ਪਰ ਮੈਂ ਨਿਮਰਤਾ ਨਾਲ ਕਹਿਣਾ ਚਾਹੁੰਦਾ ਹਾਂ ਕਿ ਸਿੰਪਲ ਲਾਜਿਕ ਹੈ ਕਿ ਕਿੰਨਾ ਚਿਰ ਅਸੀਂ ਰੌਲਾ ਪਾਉਂਦੇ ਰਹੇ ਕਿ ਘੱਟੋ ਘੱਟ 10 ਮਿੰਟ ਡਿਸਕਸ਼ਨ ਦਾ ਸਮਾਂ ਦੇ ਦਿਓ ਪਰ ਉਹ ਨਹੀਂ ਦਿੱਤਾ ਗਿਆ। ਤੁਸੀਂ ਨਵੀਂ ਚੀਜ਼ ਬਣਾ ਰਹੇ ਹੋ, ਤੁਹਾਡੇ ਅਨੁਸਾਰ ਉਹ ਪਬਲਿਕ ਹਿੱਤ ਵਿੱਚ ਹੈ, ਤੁਹਾਡੀ ਕੋਈ ਮੰਦਭਾਵਨਾ ਨਹੀਂ ਹੈ ਅਤੇ ਇੱਕ ਹਫ਼ਤੇ ਦੀ ਲੜਾਈ ਮਗਰੋਂ ਤੁਸੀ 10 ਮਿੰਟ ਦੀ ਡਿਸਕਸ਼ਨ ਅਲਾਓ ਕੀਤੀ ਹੈ। ਫਿਰ ਤਾਂ ਚੇਅਰਮੈਨ ਸਾਹਿਬ, ਮੱਲੋ ਮੱਲੀ ਤੁਹਾਡੀ ਭਾਵਨਾ ਤੇ ਸ਼ੱਕ ਜਾਂਦਾ ਹੈ। ਇਸ ਦਾ ਕੀ ਕਾਰਨ ਹੈ ਕਿ ਦੂਸਰੀਆਂ ਪਾਰਟੀਆਂ ਨੂੰ ਇਸ ਪ੍ਰੋਗਰਾਮ ਵਾਸਤੇ ਨਹੀਂ ਬੁਲਾਇਆ ਗਿਆ? ਉਨ੍ਹਾਂ ਨੂੰ ਕੋਈ ਛੂਤ-ਛਾਤ ਤਾਂ ਹੈ ਨਹੀਂ ਕਿ ਬੁਲਾਉਣਾ ਹੀ ਨਹੀਂ। ਤੁਸੀਂ ਪ੍ਰੋਜੈਕਟ ਬਣਾ ਰਹੇ ਹੋ ਜਿਸ ਦਾ ਸਮੁੱਚੇ ਪੰਜਾਬ ਨੂੰ ਫਾਇਦਾ ਹੋ ਸਕਦਾ ਹੈ ਅਤੇ ਜਿਵੇਂ ਮੇਰੇ ਸਾਥੀ ਦੱਸ ਰਹੇ ਹਨ ਕਿ ਇਹ ਬਹੁਤ ਵਧੀਆ ਪ੍ਰੋਜੈਕਟ ਹੈ ਅਤੇ ਇੱਕ ਵਧੀਆ ਕਾਜ਼ ਹੈ। ਤੁਹਾਨੂੰ ਫਿਰ ਸਾਰੀਆਂ ਪੁਲੀਟੀਕਲ ਪਾਰਟੀਆਂ ਨੂੰ ਮੀਟਿੰਗ ਬੁਲਾ ਕੇ ਭਰੋਸੇ ਵਿੱਚ ਲੈਣਾ ਚਾਹੀਦਾ ਸੀ। ਮੇਰਾ ਖਿਆਲ ਹੈ ਕਿ ਅਜਿਹੀ ਕੋਈ ਵੀ ਪੁਲੀਟੀਕਲ ਪਾਰਟੀ ਨਹੀਂ ਜਿਹੜੀ ਚੰਗੇ ਕੰਮ ਤੇ ਸਮਰਥਨ ਨਾ ਕਰੇ। ਅਸਲ ਵਿੱਚ ਨਾ ਤਾਂ ਕੋਈ ਇਸ ਸਬੰਧ ਵਿਚ ਚੰਗੀ ਚੀਜ਼ ਹੈ ਅਤੇ ਨਾ ਹੀ ਚੰਗੀ ਭਾਵਨਾ ਹੈ।

[ਕਾਮਰੇਡ ਹਰਦੇਵ ਸਿੰਘ ਅਰਸ਼ੀ]

*8.09ਵਜੇ ਰਾਤ (ਇਸ ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

ਇਸ ਵਿੱਚ ਬਹੁਤ ਵੱਡਾ ਸਕੈਂਡਲ ਹੈ । ਇਸ ਵਿੱਚ ਕਿੰਨੇ ਹੀ ਪ੍ਰਾਈਵੇਟ ਕਾਲੋਨਾਈਜ਼ਰਾਂ ਨੇ ਹਜ਼ਾਰਾਂ ਏਕੜ ਜ਼ਮੀਨ ਲਈ ਹੋਈ ਹੈ ਜਿਹੜੀ ਕਿ ਕੌਡੀਆਂ ਦੇ ਭਾਅ ਤੇ ਲਈ ਹੈ । ਪੁੱਡਾ ਤਾਂ ਇਕ ਪ੍ਰਾਪਰਟੀ ਡੀਲਰ ਬਣ ਗਿਆ ਹੈ । ਉਹ ਆਪਣੀ ਜ਼ਿੰਮੇਵਾਰੀ ਨਹੀਂ ਨਿਭਾ ਰਿਹਾ । ਫਿਰ ਉਹ ਜ਼ਮੀਨ ਤਿੰਨ ਤੋਂ ਪੰਜ ਲੱਖ ਪ੍ਰਤੀ ਮਰਲੇ ਦੇ ਹਿਸਾਬ ਨਾਲ ਵੇਚੀ ਜਾਵੇਗੀ । ਮੈਂ ਬੜਾ ਸਿੰਪਲ ਕਹਿਣਾ ਚਾਹੁੰਦਾ ਹਾਂ ਕਿ 10 ਰੁਪਏ ਪ੍ਰਤੀ ਗਜ਼ ਦੇ ਹਿਸਾਬ ਨਾਲ ਦੇਣਾ ਪਵੇ ਤਾਂ ਘੱਟੋ-ਘੱਟ, ਸਪੀਕਰ ਸਾਹਿਬ, ਇਹ 200 ਕਰੋੜ ਰੁਪਿਆ ਬਣ ਗਿਆ । ਉਨ੍ਹਾਂ ਨੂੰ ਕੀ ਫਰਕ ਪਏਗਾ ਜਿਨ੍ਹਾਂ ਨੇ ਚੀਪ ਰੇਟ ਤੇ ਜਗ੍ਹਾ ਖਰੀਦੀ ਹੈ, ਉਹ 3 ਤੋਂ 5 ਲੱਖ ਰੁਪਏ ਪ੍ਰਤੀ ਮਰਲਾ ਦੇ ਦੇਣ ਅਗਰ ਉਹ 10 ਰੁਪਏ ਪ੍ਰਤੀ ਗਜ਼ ਔਖਾ-ਸੌਖਾ ਹੋ ਤੇ ਅਗਰ ਉਨ੍ਹਾਂ ਨੂੰ ਦਸਵੰਧ ਕੱਢਣਾ ਪਵੇ ਤਾਂ ਘੱਟੋ-ਘੱਟ 200 ਕਰੋੜ ਰੁਪਿਆ ਬਣ ਜਾਂਦਾ ਹੈ । ਮੈਨੂੰ ਬੜੀ ਹਾਸੀ ਆਈ ਕਿ ਇਹ ਕਹਿੰਦੇ ਹਨ ਕਿ ਪਿੰਡਾਂ ਦੇ ਲੋਕ ਆਉਂਦੇ ਹਨ ਕਿ ਸਾਡੀ ਜਗ੍ਹਾ ਲੈ ਲਓ, ਅਸੀਂ ਦੇਣ ਵਾਸਤੇ ਤਿਆਰ ਹਾਂ । ਮੈਨੂੰ ਨਹੀਂ ਪਤਾ ਕਿ ਉਹ ਕਿਹੜੇ ਲੋਕ ਹਨ । ਪਿੰਡਾਂ ਵਾਲਿਆਂ ਨੇ ਤਾਂ ਕਹਿ ਦਿੱਤਾ ਹੈ ਕਿ ਅਸੀਂ ਜ਼ਮੀਨ ਨਹੀਂ ਦੇਣੀ । ਇੱਕ ਚੀਜ਼ ਠੀਕ ਹੈ ਕਿ ਜਿਨ੍ਹਾਂ ਲੋਕਾਂ ਨੇ ਬੇਨਾਮੀ ਜਗ੍ਹਾ ਖਰੀਦੀ ਹੋਈ ਹੈ, ਪਤਾ ਨਹੀਂ ਹੋਰ ਉਹ ਕਿੰਨੇ ਕੁ ਹਨ, ਉਹ ਕਹਿੰਦੇ ਹੋਣੇ ਹਨ ਕਿ ਸਾਡੀ ਬੇਨਾਮੀ ਜ਼ਮੀਨ ਲਓ, ਉਨ੍ਹਾਂ ਨੇ ਪਤਾ ਨਹੀਂ ਕਿੰਨੀ ਬੇਨਾਮੀ ਜ਼ਮੀਨ ਖਰੀਦੀ ਹੋਣੀ ਹੈ । ਇਹ ਗੱਲ ਉਨ੍ਹਾਂ ਲੋਕਾਂ ਨੇ ਹੀ ਕਹੀ ਹੋਣੀ ਹੈ । ਆਮ ਲੋਕਾਂ ਨੇ ਤਾਂ ਕੀ ਕਹਿਣਾ ਹੈ । ਮੈਂ ਆਖਿਰ ਵਿੱਚ ਕਹਿਣਾ ਚਾਹੁੰਦਾ ਹਾਂ । 3-4 ਗੱਲਾਂ ਦਾ ਸਰਕਾਰ ਨੇ ਕਦੇ ਸਪੱਸ਼ਟੀਕਰਨ ਨਹੀਂ ਦਿੱਤਾ । ਅਸੀਂ ਬਾਰ-ਬਾਰ ਇਨ੍ਹਾਂ ਤੋਂ ਸਪੱਸ਼ਟੀਕਰਨ ਮੰਗਿਆ ਹੈ । ਹੋ ਸਕਦਾ ਹੈ ਕਿ ਜੇ ਸਪੱਸ਼ਟੀਕਰਨ ਦੇ ਦਿੰਦੇ ਤਾਂ ਅਸੀਂ ਕਨਵਿੰਸ ਹੋ ਜਾਂਦੇ ਅਤੇ ਅਸੀਂ ਇਨ੍ਹਾਂ ਨਾਲ ਐਗਰੀ ਕਰ ਲੈਂਦੇ। ਇਹ ਤੁਹਾਡੀ ਜਿਹੜੀ ਪਰਪੋਜ਼ਲ ਹੈ, ਬਾਦਲ ਸਾਹਿਬ ਨੇ ਪਹਿਲਾਂ ਪ੍ਰੈਸ ਨੂੰ ਕਿਹਾ ਸੀ, ਮੈਂ ਉਹ ਚਿੱਠੀ ਨਹੀਂ ਪੜ੍ਹ ਰਿਹਾ ਕਿਉਂਕਿ ਟਾਈਮ ਥੋੜ੍ਹਾ ਹੈ, ਉਨ੍ਹਾਂ ਨੇ ਕਿਹਾ ਸੀ ਕਿ ਚਾਰ ਲੱਖ ਲੋਕ ਪ੍ਰਭਾਵਿਤ ਹੋਣਗੇ । ਮੇਰੇ ਇੱਕ ਸਾਥੀ ਨੇ ਕਿਹਾ ਕਿ ਇਹ ਗਿਣਤੀ ਅਸੀਂ (ਆਪੋਜ਼ੀਸ਼ਨ ਬੈਂਚਾਂ ਵੱਲ ਇਸ਼ਾਰਾ) ਕਹਿ ਰਹੇ ਹਾਂ । ਚਾਰ ਲੱਖ ਕਹਿ ਕੇ ਅਸੀਂ ਲੋਕਾਂ ਨੂੰ ਗੁੰਮਰਾਹ ਕਰ ਰਹੇ ਹਾਂ । ਮੇਰਾ ਖਿਆਲ ਹੈ ਕਿ ਸਾਡੇ ਨਾਲੋਂ ਪਹਿਲਾਂ ਤਾਂ ਮੁੱਖ ਮੰਤਰੀ ਜੀ ਨੇ ਉਸ ਵੇਲੇ ਪੜ੍ਹਿਆ ਸੀ । ਉਨ੍ਹਾਂ ਕੋਲ ਸ਼ਾਇਦ ਜ਼ਿਆਦਾ ਸੈਟਅੱਪ ਹੈ, ਉਨ੍ਹਾਂ ਕੋਲ ਸਾਡੇ ਨਾਲੋਂ ਜ਼ਿਆਦਾ ਜਾਣਕਾਰੀ ਹੈ। ਇਹ ਚਾਰ ਲੱਖ ਦੀ ਫਿੱਗਰ ਉਨ੍ਹਾਂ ਵੱਲੋਂ ਹੈ ਅਤੇ ਜੇ ਇਹ ਸ਼ਹਿਰ ਬਣ ਗਿਆ ਤਾਂ ਚੰਡੀਗੜ੍ਹ ਤੇ ਸਾਡਾ ਬਣਦਾ ਹੱਕ ਬਿਲਕੁਲ ਖਤਮ ਹੋ ਜਾਵੇਗਾ, ਕਮਜ਼ੋਰ ਹੋ ਜਾਵੇਗਾ। ਇਸ ਨਾਲ ਕੇਂਦਰ ਨੂੰ ਕਹਿਣ ਦਾ ਮੌਕਾ ਮਿਲੇਗਾ ਕਿ ਤੁਸੀਂ ਆਪਣਾ ਦਾਅਵਾ ਚੰਡੀਗੜ੍ਹ ਤੇ ਨਹੀਂ ਕਰ ਸਕਦੇ । ਦੂਸਰੀ ਗੱਲ ਇਹ ਹੈ ਕਿ ਜਿਹੜੀ ਜਗ੍ਹਾ

ਐਕੁਆਇਰ ਹੋ ਰਹੀ ਹੈ ਉਸ ਦੇ ਨੁਕਸਾਨ ਦੀ ਤੁਸੀਂ ਕਿਸੇ ਤਰ੍ਹਾਂ ਪੂਰਤੀ ਨਹੀਂ ਕਰ ਸਕਦੇ। ਜਿਹੜੇ ਮੁਲਾਜ਼ਮਾਂ ਨੇ ਚੰਡੀਗੜ੍ਹ ਘਰ ਨਹੀਂ ਬਣਾਏ ਤੇ ਉਥੇ ਬਣਾ ਲਏ ਤਾਂ ਉਨ੍ਹਾਂ ਦਾ ਵੀ ਉਜਾੜਾ ਹੋ ਜਾਵੇਗਾ। ਉਹ ਕਿਸੇ ਤਰ੍ਹਾਂ ਵੀ ਸਾਥੋਂ ਸੰਭਾਲੇ ਨਹੀਂ ਜਾਣੇ। ਸਪੀਕਰ ਸਾਹਿਬ, ਅਸੀਂ ਬਾਰ ਬਾਰ ਇਹੀ ਪੁੱਛਦੇ ਹਾਂ ਕਿ ਜਿਹੜੀਆਂ ਤਿੰਨ-ਚਾਰ ਚੀਜ਼ਾਂ ਉਸ ਵੇਲੇ ਕਹੀਆਂ ਸੀ ਜਦੋਂ ਨਵਾਂ ਚੰਡੀਗੜ੍ਹ ਬਣਾਉਣਾ ਸੀ, ਅਸੀਂ ਉਨ੍ਹਾਂ ਚੀਜ਼ਾਂ ਦਾ ਜਵਾਬ ਅਨੰਦਗੜ੍ਹ ਵੇਲੇ ਤੁਹਾਡੇ ਤੋਂ ਹੁਣ ਪੁੱਛਦੇ ਹਾਂ। ਤੁਸੀਂ ਸਾਨੂੰ ਕਨਵਿੰਸ ਕਰਨ ਦੀ ਕੋਸ਼ਿਸ਼ ਕਰੋ ਪਰ ਇਸ ਸਬੰਧੀ ਇੱਕ ਵੀ ਦਲੀਲ ਜਾਂ ਇੱਕ ਵੀ ਸਪੱਸ਼ਟੀਕਰਨ ਇੱਥੇ ਨਹੀਂ ਦਿੱਤਾ ਜਾ ਰਿਹਾ। ਮੈਂ ਦੂਸਰਾ ਪ੍ਰਸ਼ਨ ਕਰਨਾ ਚਾਹੁੰਦਾ ਹਾਂ। ਹਰ ਵਾਰੀ ਸਰਕਾਰ ਦਾ ਕੰਮ ਹੁੰਦਾ ਹੈ ਕਿ ਅਨਾਉਂਸਮੈਂਟ ਕਰ ਦਿਓ। ਜਦੋਂ ਪਿਛਲੀ ਵਾਰੀ ਨਵੇਂ ਚੰਡੀਗੜ੍ਹ ਦੀ ਗੱਲ ਚੱਲੀ ਸੀ ਤਾਂ ਤੁਹਾਡੇ ਕੋਲ ਕੋਈ ਰਿਕਾਰਡ ਹੋਏਗਾ ਕਿ ਉਦੋਂ ਕਿੰਨੀ ਸੇਲ ਡੀਡ ਹੋਈ ਸੀ। ਜਦੋਂ ਤੁਹਾਡੇ ਸ਼ਹਿਰ ਦੀ ਵਾਰੀ ਆਈ ਤਾਂ ਤੁਸੀਂ ਦੇਖੋ ਕਿ ਕਿੰਨੀ ਸੇਲ ਡੀਡ ਹੋਈ ਹੈ। ਅਸਲ ਵਿੱਚ ਪਿੱਛੇ ਇਨਡਾਇਰੈਕਟ ਕੋਈ ਹੋਰ ਫੋਰਸਿਜ਼ ਬੈਠੀਆਂ ਹਨ, ਜਿਹੜੀਆਂ ਆਪਣੇ ਹੱਥ ਰੰਗ ਰਹੀਆਂ ਹਨ। ਇਸ ਵਿੱਚ ਉਜਾੜਾ ਸਧਾਰਣ ਲੋਕਾਂ ਦਾ ਹੋਣਾ ਹੈ ਅਤੇ ਨਵਾਂ ਸ਼ਹਿਰ ਬਣਨਾ ਕੋਈ ਨਹੀਂ। ਸਪੀਕਰ ਸਾਹਿਬ, 50 ਸਾਲ ਹੋ ਗਏ ਹਨ, ਚੰਡੀਗੜ੍ਹ ਦਾ ਰੇਲਵੇ ਨਾਲ ਲਿੰਕ ਹੋਏ ਪਰ ਮੁਹਾਲੀ ਅਤੇ ਖਰੜ ਨੂੰ ਅਸੀਂ ਰੇਲ ਨਾਲ ਨਹੀਂ ਜੋੜ ਸਕੇ, ਅਸੀਂ ਉਥੇ ਪਾਣੀ ਨਹੀਂ ਦੇ ਸਕੇ, ਪੀਣ ਵਾਲਾ ਪਾਣੀ ਨਹੀਂ ਦੇ ਸਕੇ। ਇਥੇ ਅਨਾਊਂਸਮੈਂਟਾਂ ਕੀਤੀਆਂ ਜਾ ਰਹੀਆਂ ਹਨ। ਨਵੇਂ ਸ਼ਹਿਰ ਵਿੱਚ ਪਤਾ ਨਹੀਂ ਕਿਹੜੀਆਂ ਪੈਲੇਸ ਵਰਗੀਆਂ ਸਹੂਲਤਾਂ ਦੇਣੀਆਂ ਹਨ, ਇਸ ਸਰਕਾਰ ਨੇ ਰਣਜੀਤਗੜ੍ਹ ਸ਼ਹਿਰ ਬਣਾਉਣ ਦਾ ਵਾਅਦਾ ਕੀਤਾ ਸੀ। ਜ਼ਮੀਨ ਵੀ, ਸਪੀਕਰ ਸਾਹਿਬ, ਇਸ ਵਾਸਤੇ ਐਕੁਆਇਰ ਕਰ ਲਈ ਸੀ। ਐਨ.ਆਰ. ਆਈਜ਼. ਦਾ ਬਹੁਤ ਵੱਡਾ ਨੰਬਰ, ਯਾਨੀ 90%, ਉਸ ਇਲਾਕੇ ਨੂੰ ਬਿਲਾਂਗ ਕਰਦੇ ਸਨ। ਸ਼ਹਿਰ ਬਾਰੇ ਸਰਕਾਰ ਨੇ ਜ਼ਿਕਰ ਹੀ ਨਹੀਂ ਕੀਤਾ। ਇਸ ਕਰਕੇ ਲੋਕ ਵਿਸ਼ਵਾਸ ਨਹੀਂ ਕਰ ਰਹੇ। ਜਿਸ ਤਰ੍ਹਾਂ ਜਿਵੇਂ ਰਣਜੀਤਗੜ੍ਹ ਨਾਂ ਦਾ ਸ਼ਹਿਰ ਬਣਾਉਣ ਦੀ ਕੁਮਿਟਮੈਂਟ ਕੀਤੀ ਸੀ ਤੇ ਫਿਰ ਉਸ ਤੋਂ ਸਰਕਾਰ ਭੱਜ ਗਈ ਸੀ, ਇਹ ਵੀ ਕੀ ਗਰੰਟੀ ਹੈ ਕਿ ਤੁਸੀਂ ਇਸ ਕੁਮਿਟਮੈਂਟ ਤੇ ਪੂਰੇ ਖੜ੍ਹੇ ਹੋ ਸਕੋਗੇ। ਜਿੰਨੇ ਲੋਕਾਂ ਨਾਲ ਵਾਅਦੇ ਕਰ ਰਹੇ ਹੋ, ਉਹ ਪੂਰੇ ਕਰੋਗੇ। ਇਸ ਕਰਕੇ ਜੋ ਪ੍ਰੋਗਰਾਮ ਹੈ, ਜੋ ਪਰੋਪੋਜ਼ਲ ਹੈ, ......

**ਸ੍ਰੀ ਸਪੀਕਰ :** ਅਰਸ਼ੀ ਜੀ, ਵਾਈਂਡ ਅੱਪ ਕਰੋ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਅਸਲ ਵਿੱਚ ਮੈਂ ਉਨਾਂ ਸਮਾਂ ਹੀ ਨਹੀਂ ਲੈ ਰਿਹਾ। ਮੈਂ ਤਾਂ ਆਪਣੀ ਗੱਲ ਮੁਕਾ ਰਿਹਾ ਹਾਂ। ਇਸ ਕਰਕੇ ਜੇ ਸਰਕਾਰ ਦੀ ਪਰੋਪੋਜ਼ਲ ਵਾਕਿਆ ਹੀ 300 ਸਾਲਾ ਸਥਾਪਨਾ ਦਿਵਸ ਨਾਲ ਸਬੰਧਿਤ ਹੈ, ਫਿਰ ਤਾਂ ਜ਼ਿਆਦਾ ਬੈਟਰ ਹੈ ਕਿ ਅਨੰਦਪੁਰ ਸਾਹਿਬ ਵਿੱਚ ਇਹ ਸ਼ਹਿਰ ਬਣੇ, ਇਹ ਜ਼ਿਆਦਾ ਬੈਟਰ ਹੋਏਗਾ। ਖਾਹਮਖਾਹ ਲੋਕਾਂ ਨੂੰ ਉਜਾੜਨਾ, ਇਹ ਠੀਕ ਨਹੀਂ ਹੋਏਗਾ। ਜੇ ਚੰਡੀਗੜ੍ਹ ਵਿੱਚ ਪਰੈਸ਼ਰ ਦਾ ਸਵਾਲ ਹੈ ਤਾਂ ਇਥੇ ਪੰਚਕੂਲਾ ਹੈ, ਮੁਹਾਲੀ ਹੈ, ਖਰੜ ਵਗੈਰਾ ਹੈ। ਇਸ ਲਈ ਉਨ੍ਹਾਂ ਸ਼ਹਿਰਾਂ ਨੂੰ ਮੈਂ ਸਮਝਦਾ ਹਾਂ ਕਿ ਪਹਿਲਾਂ ਨਾਲੋਂ ਜ਼ਿਆਦਾ ਡਿਵੈਲਪ ਕੀਤਾ ਜਾ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਸਕਦਾ ਹੈ ਅਤੇ ਉਨ੍ਹਾਂ ਨੂੰ ਡਿਵੈਲਪ ਕਰਕੇ ਉਥੇ ਪਰੈਸ਼ਰ ਨੂੰ ਘਟਾਇਆ ਜਾ ਸਕਦਾ ਹੈ। ਜਿਹੜੇ ਲੋਕ ਵਿਰੋਧ ਕਰ ਰਹੇ ਹਨ, ਉਨ੍ਹਾਂ ਬਾਰੇ ਬੜੀ ਅਜੀਬ ਦਲੀਲ ਦਿੱਤੀ ਜਾਂਦੀ ਹੈ ਕਿ ਪੁਲੀਟੀਕਲ ਪਾਰਟੀਆਂ ਜਾ ਕੇ ਉਨ੍ਹਾਂ ਲੋਕਾਂ ਨੂੰ ਉਕਸਾਉਂਦੀਆਂ ਹਨ। ਇਸ ਕਰਕੇ ਉਹ ਵਿਰੋਧ ਕਰ ਰਹੇ ਹਨ। ਸ਼ਾਇਦ ਇਹ ਜ਼ਿਆਦਤੀ ਵਾਲੀ ਗੱਲ ਹੈ। ਇਹੀ ਲੋਕ ਹਨ, ਜਿਨ੍ਹਾਂ ਨੇ ਤਿੰਨ ਸਾਲ ਪਹਿਲਾਂ ਸ਼੍ਰੋਮਣੀ ਅਕਾਲੀ ਦਲ ਦੇ ਕੈਂਡੀਡੇਟਸ ਨੂੰ ਜਿਤਾਇਆ। ਉਹੀ ਲੋਕ ਹਨ, ਜਿਨ੍ਹਾਂ ਨੇ ਸ਼੍ਰੋਮਣੀ ਅਕਾਲੀ ਦਲ ਦੇ ਤੱਕੜੀ ਦੇ ਨਿਸ਼ਾਨ ਤੇ ਮੋਹਰਾਂ ਲਾ ਕੇ ਜਿਤਾਇਆ ਹੈ, ਖਰੜ ਵਿੱਚੋਂ ਵੀ ਤੇ ਮੋਰਿੰਡੇ ਵਿੱਚੋਂ ਵੀ। ਉਨ੍ਹਾਂ ਨੇ ਤੁਹਾਡੇ ਹੱਕ ਵਿੱਚ ਫਤਵਾ ਇਸ ਕਰਕੇ ਦਿੱਤਾ ਹੈ ਤਾਂ ਕਿ ਤੁਸੀਂ ਉਨ੍ਹਾਂ ਦੀ ਹੱਕ ਦੀ ਗੱਲ ਕਹੋ ਪਰ ਹੁਣ ਉਹ ਇਸ ਲਈ ਵਿਰੋਧ ਕਰਦੇ ਹਨ ਕਿ ਉਨ੍ਹਾਂ ਨੂੰ ਉਜਾੜਿਆ ਜਾ ਰਿਹਾ ਹੈ। ਉਨ੍ਹਾਂ ਨੂੰ ਭਵਿੱਖ ਨਜ਼ਰ ਨਹੀਂ ਆ ਰਿਹਾ ਹੈ। ਇਸ ਲਈ ਉਨ੍ਹਾਂ ਦੀ ਭਾਵਨਾ ਨੂੰ ਆਪਾਂ ਸਮਝੀਏ ਤੇ ਕਿਸੇ ਰਾਜਨੀਤੀ ਵੱਲ ਧਿਆਨ ਨਾ ਦੇਈਏ। ਇਸੇ ਤਰ੍ਹਾਂ ਆਖਿਰ ਵਿੱਚ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਨਵਾਂ ਗਰਾਉਂ ਹੈ। ਲੋਕਾਂ ਨੂੰ ਤੁਹਾਡੇ ਉਤੇ ਵਿਸ਼ਵਾਸ ਨਹੀਂ ਹੋ ਰਿਹਾ ਕਿਉਂਕਿ ਜ਼ੀਰਕਪੁਰ ਨੂੰ ਤਾਂ ਤੁਸੀਂ ਨੋਟੀਫਾਈਡ ਏਰੀਆ ਕਮੇਟੀ ਬਣਾ ਦਿੱਤਾ ਔਰ ਜਿਹੜਾ ਨਵਾਂ ਗਰਾਉਂ ਹੈ ਜਿਹੜਾ ਕਿਤੇ ਜ਼ਿਆਦਾ ਡਿਜ਼ਰਵ ਕਰਦਾ ਹੈ ਔਰ ਉਸ ਬਾਰੇ ਪਰਪੋਜ਼ਲ ਵੀ ਭੇਜੀ ਗਈ ਸੀ, ਉਹ ਤੁਸੀਂ ਬਣਾਈ ਨਹੀਂ। ਇਸ ਕਰਕੇ ਜੇਕਰ ਤੁਸੀਂ ਸਾਰੇ ਫੈਸਲੇ ਪਿੱਕ ਐਂਡ ਚੂਜ਼ ਦੇ ਆਧਾਰ ਤੇ ਕਰੋਗੇ ਤਾਂ ਇਹ ਫੈਸਲੇ ਲੋਕਾਂ ਵਿੱਚ ਵਿਸ਼ਵਾਸ ਦਾ ਕਾਰਨ ਨਹੀਂ ਬਣਦੇ। ਮੇਰੀ ਬੇਨਤੀ ਹੈ ਔਰ ਰੱਬ ਦਾ ਵਾਸਤਾ ਹੈ ਕਿ ਤੁਸੀਂ ਇਹ ਬਣਾਉਣਾ ਹੈ ਨਹੀਂ ਬਲਕਿ ਐਵੇਂ ਹੀ ਜਿਹੜੇ ਇਥੇ ਵੱਡੇ-ਵੱਡੇ ਪ੍ਰਾਈਵੇਟ ਲੈਂਡ ਮਾਫੀਆ ਗਰੋਹ ਤੁਰੇ ਫਿਰਦੇ ਹਨ ਉਹ ਆਪਣੇ ਹੱਥ ਰੰਗ ਕੇ ਤੁਰ ਜਾਣਗੇ ਔਰ ਪੁੱਡਾ ਵਾਲਿਆਂ ਜਿਹੜਾ ਕੰਮ ਸ਼ੁਰੂ ਕਰ ਦਿੱਤਾ ਹੈ, ਉਸ ਬਾਰੇ ਤੜਕੇ ਦੱਸ ਦਿੱਤਾ ਗਿਆ ਹੈ ਕਿ ਇਹ ਬੇਸਟ ਪ੍ਰਾਪਰਟੀ ਡੀਲਰ ਦੇ ਵਜੋਂ ਕੰਮ ਕਰ ਰਿਹਾ ਹੈ। ਇਨ੍ਹਾਂ ਨੇ ਉਥੇ ਆਪਣੀ ਦਲਾਲੀ ਵੀ ਥੋੜੀ ਰੱਖੀ ਹੈ ਔਰ ਸਰਕਾਰ ਤੋਂ ਤਾਂ ਸਿਰਫ ਅੱਧਾ ਪਰਸੈਂਟ ਹੀ ਲਿਆ ਹੈ। ਹੁਣ ਪਤਾ ਨਹੀਂ ਕਿੰਨੀ ਕੁ ਦਲਾਲੀ ਰੱਖਣਗੇ ? ਇਸ ਦੇ ਨਾਲ ਤਾਂ ਪੁੱਡਾ ਵੀ ਆਪਣੀ ਜ਼ਿੰਮੇਵਾਰੀ ਨਹੀਂ ਨਿਭਾ ਰਿਹਾ। ਇਸ ਕਰਕੇ ਇਹ ਜਿਹੜੀ ਪਰਪੋਜ਼ਲ ਹੈ, ਕ੍ਰਿਪਾ ਕਰਕੇ ਇਸ ਨੂੰ ਬੰਦ ਕਰੋ ਕਿਉਂਕਿ ਇਹ ਸਿਰੇ ਨਹੀਂ ਚੜ੍ਹਨੀ ਬਲਕਿ ਐਵੇਂ ਲੋਕਾਂ ਵਿੱਚ ਬੜਾ ਡਰ ਪਾਇਆ ਜਾ ਰਿਹਾ ਹੈ ਕਿ ਰਾਤ ਜਾਂ ਤੜਕੇ ਨੂੰ ਉਜਾੜਾ ਹੋ ਜਾਣਾ ਹੈ। ਇਸ ਲਈ ਉਨ੍ਹਾਂ ਉਤੇ ਲਟਕਦੀ ਤਲਵਾਰ ਵਾਪਸ ਲਈ ਜਾਵੇ। ਹੁਣ ਤਾਂ ਤੁਸੀਂ ਇਹ ਪਰਪੋਜ਼ਲ ਤਿੰਨ ਸੋ ਸਾਲਾਂ ਨਾਲ ਜੋੜ ਦਿੱਤੀ ਹੈ। ਮਾਫ ਕਰਨਾ ਜਦੋਂ ਦਫਾ 4 ਦੀ ਨੋਟੀਫਿਕੇਸ਼ਨ ਤੁਸੀਂ ਕੀਤੀ, ਉਸ ਵਿੱਚ ਇਹ ਮੈਨਸ਼ਨ ਕੀਤਾ ਕਿ ਇਹ ਸਾਰਾ ਉਸ ਪ੍ਰਾਜੈਕਟ ਦਾ ਹੀ ਪਾਰਟ ਹੈ। ਉਹ ਤੁਸੀਂ ਸਿੱਧਾ ਦਫਾ 4 ਦਾ ਨੋਟੀਫਿਕੇਸ਼ਨ ਇਸ ਕਰਕੇ ਕੀਤਾ ਕਿ ਇਹ ਜਗ੍ਹਾ ਸਾਨੂੰ ਚਾਹੀਦੀ ਹੈ। ਮੈਂ ਇਸ ਪਰਪੋਜ਼ਲ ਨੂੰ ਪੂਰੀ ਤਰ੍ਹਾਂ ਅਪੋਜ਼ ਕਰਦਾ ਹਾਂ। ਜਿਹੜਾ ਰੈਜ਼ੋਲਿਊਸ਼ਨ ਹੈ, ਉਹ ਉਲਟਾ ਪਾਸ ਹੋਣਾ ਚਾਹੀਦਾ ਹੈ। ਅਸੀਂ ਆਪਸ ਵਿੱਚ ਔਰ ਇਕ-ਦੂਜੇ ਦੇ ਵਿਚਾਰਾਂ ਦੇ ਅਦਾਨ-ਪ੍ਰਦਾਨ ਤੋਂ ਬਾਅਦ ਇਸ ਸਿੱਟੇ ਤੇ ਪਹੁੰਚ ਗਏ ਹਾਂ ਕਿ ਨਵਾਂ ਸ਼ਹਿਰ ਕਿਸੇ ਵੀ ਤਰ੍ਹਾਂ ਪਬਲਿਕ ਦੇ ਹਿੱਤ ਵਿਚ ਨਹੀਂ ਹੈ ਔਰ ਜਿਹੜੇ ਵਿਕਟੇਮਾਈਜ਼ ਹੋਣਗੇ, ਉਨ੍ਹਾਂ ਦੇ ਹਿੱਤਾਂ ਨੂੰ ਧਿਆਨ

ਲੇ ਵਿੱਚ ਰੱਖਦਿਆ ਹੋਇਆਂ ਇਹ ਹਾਊਸ ਪੰਜਾਬ ਸਰਕਾਰ ਨੂੰ ਬੇਨਤੀ ਕਰਦਾ ਹੈ ਕਿ ਇਸ ਪਰਪੋਜ਼ਲ ਨੂੰ ਵਾਪਸ ਲਵੇ ਅੌਰ ਰੱਦ ਕਰੇ। ਇਹ ਹਾਊਸ ਮੈਂ ਸਮਝਦਾ ਹਾਂ ਕਿ ਸਰਬ-ਸਮਤੀ ਨਾਲ ਇਹ ਰੇਜ਼ੋਲਿਊਸ਼ਨ ਪਾਸ ਕਰੇ ਤਾਂ ਹੀ ਸਾਡੀ ਠੀਕ ਜ਼ਿੰਮੇਵਾਰੀ ਹੋਵੇਗੀ। ਜੇਕਰ ਅਸੀਂ ਪਾਸ ਕਰ ਦਿੰਦੇ ਹਾਂ ਕਿ ਇਹ ਜ਼ਰੂਰ ਬਣੇ ਤਾਂ ਇਹ ਇਨ੍ਹਾਂ ਲੋਕਾਂ ਨਾਲ ਬਹੁਤ ਵੱਡੀ ਜ਼ਿਆਦਤੀ ਹੋਵੇਗੀ। ਇੰਨੇ ਸ਼ਬਦ ਕਹਿੰਦਾ ਹੋਇਆ ਮੈਂ ਇਸ ਨਵੇਂ ਸ਼ਹਿਰ ਦਾ ਸਖਤ ਸ਼ਬਦਾਂ ਵਿੱਚ ਵਿਰੋਧ ਕਰਦਾ ਹਾਂ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ੍ਰੀ ਮਦਨ ਮੋਹਨ ਮਿੱਤਲ): ਸਪੀਕਰ ਸਾਹਿਬ, ਜੋ ਨਵਾਂ ਆਨੰਦਗੜ੍ਹ ਦਾ ਮਸਲਾ ਵਿਚਾਰ ਅਧੀਨ ਆਇਆ ਹੈ, ਉਸ ਬਾਰੇ ਸਾਡੇ ਮਾਨਯੋਗ ਮੈਂਬਰ ਸਾਹਿਬਾਨ ਨੇ ਰੋਜ਼ਾਨਾ ਹਾਊਸ ਵਿੱਚ ਮੁੱਦਾ ਉਠਾਉਣ ਦੀ ਕੋਸ਼ਿਸ਼ ਕੀਤੀ। ਇਸ ਕਰਕੇ ਸਰਕਾਰ ਨੇ ਇਹ ਮਤਾ ਲਿਆਂਦਾ ਹੈ ਤਾਂ ਕਿ ਇਸ ਉਤੇ ਓਪਨ ਬਹਿਸ ਹੋ ਸਕੇ। ਰੂਲ 77 ਦੇ ਤਹਿਤ ਸਬੰਧਤ ਮਹਿਕਮੇ ਦੇ ਮੰਤਰੀ ਬੀਬੀ ਉਪਿੰਦਰਜੀਤ ਕੌਰ ਨੇ ਇਹ ਮਤਾ ਇੰਟਰੋਡਿਊਸ ਕੀਤਾ ਹੈ। ਮੈਂ ਇਸ ਦਾ ਸਮਰਥਨ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਵੈਸੇ ਮੈਂ ਬੋਲਣਾ ਨਹੀਂ ਸੀ ਲੇਕਿਨ ਕਝ ਗੱਲਾਂ ਐਸੀਆਂ ਕਹੀਆਂ ਗਈਆਂ ਜਿਨ੍ਹਾਂ ਕਰਕੇ ਮੈਂ ਬੋਲਣ ਦੀ ਜਰੂਰਤ ਮਹਿਸੂਸ ਕੀਤੀ। ਇਸੀ ਕਰਕੇ ਹੀ ਮੈਂ ਖੜ੍ਹਾ ਹੋਇਆ ਹਾਂ। ਸਾਡੇ ਭਰਾਵਾਂ ਅਤੇ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਤਾਂ ਇਸ ਉਤੇ ਵਿਰੋਧ ਕਰਨ ਦਾ ਰਾਈਟ ਹੀ ਨਹੀਂ ਹੈ। ਮੈਂ ਚੌਧਰੀ ਸਾਹਿਬ ਦੀ ਗੱਲ ਸੁਣ ਰਿਹਾ ਸੀ। ਉਨ੍ਹਾਂ ਨੇ ਆਪਣੀ ਸਪੀਚ ਵਿੱਚ ਲੁੱਟ ਖਸੁੱਟ ਦਾ ਖਦਸ਼ਾ ਜ਼ਾਹਿਰ ਕੀਤਾ ਸੀ ਕਿ ਬਦੇਸ਼ੀ ਕੰਪਨੀਆਂ ਆ ਜਾਣਗੀਆਂ। ਮੈਨੂੰ ਤਾਂ ਸਮਝ ਨਹੀਂ ਆਉਂਦੀ। ਸ਼ਾਇਦ ਇਨ੍ਹਾਂ ਦੇ ਵੇਲੇ ਕੁਝ ਹੁੰਦਾ ਹੋਵੇਗਾ ਤਾਂ ਹੀ ਇਨ੍ਹਾਂ ਨੂੰ ਖਦਸ਼ਾ ਪ੍ਰਗਟ ਹੁੰਦਾ ਹੈ। ਮੇਰੀ ਰਿਕੁਐਸਟ ਹੈ ਕਿ ਪੁੱਡਾ ਡਿਪਾਰਟਮੈਂਟ ਇਕ ਨੋਡਲ ਏਜੰਸੀ ਹੈ ਅੌਰ ਉਸ ਨੇ ਆਪਣਾ ਸਾਰਾ ਕੰਮ-ਕਾਰ ਕਰਨਾ ਹੈ। from where the foreign companies come, I fail to understand. ਦੂਸਰਾ ਇਨ੍ਹਾਂ ਨੇ ਕਿਹਾ ਕਿ ਇਸ ਨਾਲ ਚੰਡੀਗੜ੍ਹ ਦਾ ਨਾਂ ਡਿਲਿਊਟ ਹੋ ਜਾਣਾ ਹੈ ਨਵਾਂ ਚੰਡੀਗੜ੍ਹ ਦਾ ਨਾਂ ਇਨ੍ਹਾਂ ਨੇ ਹੀ ਰੱਖਿਆ ਸੀ। It was one of the ground and which appeal to everybody. ਇਸ ਗੱਲ ਦੀ ਪੰਜਾਬ ਸਰਕਾਰ ਨੂੰ ਤਸੱਲੀ ਹੋ ਗਈ ਕਿ There is no case for Chandigarh and they are rather abundant there case for Chandigarh. Therefore they are giving a new name to the town which is just next to Chandigarh ਇਸ ਕਰਕੇ ਇਸ ਦਾ ਨਵਾਂ ਚੰਡੀਗੜ੍ਹ ਨਾਂ ਇਨ੍ਹਾਂ ਨੇ ਰੱਖਿਆ ਸੀ। ਹੁਣ ਇਨ੍ਹਾਂ ਨੂੰ ਖਦਸ਼ਾ ਹੋ ਗਿਆ ਹੈ ਕਿਉਂਕਿ ਇਨ੍ਹਾਂ ਨੇ ਕੋਈ ਕੁਮਿੱਟਮੈਂਟ ਪੂਰੀ ਨਹੀਂ ਕੀਤੀ ਸਗੋਂ ਹੁਣ ਇਹ ਸਾਨੂੰ ਤਾਹਨੇ ਦੇ ਰਹੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਆਪ ਕੀ ਕਰਦੇ ਰਹੇ ਹਨ। ਇਨ੍ਹਾਂ ਨੇ ਤਾਂ ਬਹੁਤ ਲੰਮਾ ਸਮਾਂ ਰਾਜ ਕੀਤਾ ਹੈ। ਅਸੀਂ ਤਾਂ ਹੁਣ ਆਏ ਹਾਂ। ਚੰਡੀਗੜ੍ਹ ਦਾ ਮਸਲਾ ਇਨ੍ਹਾਂ ਨੇ ਆਪ ਡਿਸਾਈਡ ਕਿਉਂ ਨਹੀਂ ਕਰਵਾਇਆ? ਰਾਜੀਵ- ਲੌਂਗੋਵਾਲ ਅਕਾਰਡ ਹੋਇਆ ਸੀ। ਉਸ ਅਨੁਸਾਰ 26 ਜਨਵਰੀ ਨੂੰ ਰਾਤ 12.00 ਵਜੇ ਚੰਡੀਗੜ੍ਹ ਪੰਜਾਬ ਨੂੰ ਟਰਾਂਸਫਰ ਹੋਣਾ ਸੀ। ਉਸ ਅਕਾਰਡ ਨੂੰ ਕਿਸ ਨੇ ਵਿਦਡਰਾਅ ਕੀਤਾ? ਕੀ ਉਸ ਅਕਾਰਡ ਨੂੰ ਅਸੀਂ ਵਿਦਡਰਾਅ ਕੀਤਾ?

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

ਕੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਵਿਦਡਰਾਅ ਕੀਤਾ ? ਕੀ ਉਸ ਸਮੇਂ ਮੁੱਖ ਮੰਤਰੀ ਸਰਦਾਰ ਸੁਰਜੀਤ ਸਿੰਘ ਬਰਨਾਲਾ ਨੇ ਵਿਦਡਰਾਅ ਕੀਤਾ ? ਨਹੀਂ ਬਲਕਿ ਮੇਰੇ ਜੋ ਸਾਥੀ ਉਧਰ ਬੈਠੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਹਨ, ਇਨ੍ਹਾਂ ਨੇ ਵਿਦਡਰਾਅ ਕੀਤਾ। ਸੋ, ਸਾਨੂੰ ਹਾਊਸ ਵਿੱਚ ਕਦੇ ਕਰੋਕੋਡਾਇਲ ਟੀਅਰ ਨਹੀਂ ਵਹਾਉਣੇ। ਚਾਹੀਦੇ ਸਵੇਰੇ ਇੱਕ ਬਿਲ ਤੇ ਮੇਰੇ ਸਾਥੀ ਡੋਗਰਾ ਜੀ ਬਹਿਸ ਕਰ ਰਹੇ ਸੀ ਕਿ ਵਪਾਰੀਆਂ ਨਾਲ ਬੜਾ ਅਤਿਆਚਾਰ ਹੋ ਰਿਹਾ ਹੈ. ਮੈਂ ਰੁਮਾਲ ਆਫਰ ਕੀਤਾ ਕਿ ਰੁਮਾਲ ਭੇਜ ਦਿਆਂ ਕਿ ਕਿਤੇ ਜ਼ਿਆਦਾ ਆਂਸੂ ਤਾਂ ਨਹੀਂ ਗਿਰ ਗਏ। We should not play with the sentiments. ਅਸੀਂ ਇਸ ਇਸ਼ੂ ਨੂੰ ਪੁਲੀਟੀਕਲਾਇਜ਼ ਕਰ ਲਿਆ ਹੈ। ਜ਼ਿਆਦਾਤਰ ਪੰਚਾਇਤਾਂ ਨੇ ਅਨੰਦਗੜ੍ਹ ਸ਼ਹਿਰ ਬਣਾਉਣ ਬਾਰੇ ਲਿਖਿਆ ਹੈ। ਮੈਂ ਸਮਝਦਾ ਹਾਂ ਕਿ ਸਰਦਾਰ ਰਵੀਇੰਦਰ ਸਿੰਘ ਉਸ ਹਲਕੇ ਨੂੰ ਰਿਪ੍ਰੇਜ਼ੈਂਟ ਕਰਦੇ ਹਨ। I can understand his anxiety. ਇਨ੍ਹਾਂ ਕੋਲ ਲੋਕ ਆਉਂਦੇ ਹੋਣਗੇ ਔਰ ਆਏ ਵੀ ਹੋਣਗੇ। ਇਨ੍ਹਾਂ ਦਾ ਵਿਊ ਪੁਆਇੰਟ ਰਿਪ੍ਰੇਜ਼ੈਂਟ ਕਰਨ ਦਾ ਰਾਈਟ ਬਣਦਾ ਹੈ। ਇਹ ਜੀ ਸਦਕੇ ਰੱਖਣ। ਪਰ ਮੇਰੇ ਇਹ ਭਰਾ ਖਾਹ-ਮਖਾਹ ਮਗਰਮੱਛ ਦੇ ਆਂਸੂ ਵਹਾਈ ਜਾਂਦੇ ਹਨ। ਇਹੀ ਸੋਚਦੇ ਹਨ ਇਸ ਮੁੱਦੇ ਤੇ ਅਸੀਂ ਬੋਲ ਕੇ ਇਨ੍ਹਾਂ ਦੀ ਲੜਾਈ ਕਰਾ ਦੇਵਾਂਗੇ। ਮਹੇਸ਼ਇੰਦਰ ਸਿੰਘ ਜੀ ਬੋਲ ਕੇ ਗਏ ਹਨ। ਉਹ ਅਕਾਲੀ ਪਾਰਟੀ ਦੇ ਮੈਂਬਰ ਹਨ। ਠੀਕ ਹੈ ਕੁਝ ਗੱਲਾਂ ਵਿਚ ਮਤਭੇਦ ਹੋ ਸਕਦਾ ਹੈ ਪਰ ਆਪਾਂ ਕਮ-ਸੇ-ਕਮ ਅਸਲੀਅਤ ਤੋਂ ਪਾਸੇ ਨਾ ਜਾਈਏ। ਇਹ ਕਹਿਣਾ ਠੀਕ ਨਹੀਂ ਕਿ ਅਸੀਂ ਵੀ. ਆਈ. ਪੀਜ਼. ਨੂੰ ਅਕੋਮੋਡੇਟ ਕਰ ਰਹੇ ਹਾਂ। ਜੇ ਕਿਸੇ ਨੇ ਜ਼ਮੀਨਾਂ 1995 ਵਿੱਚ ਖਰੀਦ ਲਈਆਂ ਤਾਂ ਅਸੀਂ 1995 ਵਿੱਚ ਜ਼ਮੀਨਾਂ ਖਰੀਦਣ ਵਾਲਿਆਂ ਵਿੱਚ ਨਹੀਂ ਸੀ। ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਪਹਿਲਾ ਕੋਈ ਪਲੈਨ ਨਹੀਂ ਸੀ। ਇਹ ਮੰਗ ਅਨੰਦਪੁਰ ਸਾਹਿਬ ਉਠੀ ਕਿ ਖ਼ਾਲਸਾ ਦੇ ਤਿੰਨ ਸੋ ਸਾਲਾ ਸਾਜਨਾ ਦਿਵਸ ਦੇ ਮੌਕੇ ਤੇ ਕੋਈ ਨਗਰ ਵਸਣਾ ਚਾਹੀਦਾ ਹੈ। There was a demand ਕਿ ਇੱਕ ਨਗਰ ਵਸੇ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਕਿਹਾ ਕਿ ਬਿਟਵੀਨ ਚੰਡੀਗੜ੍ਹ-ਅਨੰਦਪੁਰ ਸਾਹਿਬ ਕਿਤੇ ਵੀ ਨਗਰ ਵਸਾਇਆ ਜਾਵੇਗਾ। ਪਹਿਲਾਂ ਇਹ ਕੋਈ ਧਿਆਨ ਨਹੀਂ ਸੀ ਕਿ ਇਨ੍ਹਾਂ ਪਿੰਡਾਂ ਵਿੱਚ ਵਸੇਗਾ ਜਾਂ ਰੋਪੜ ਦੇ ਲਾਗੇ ਵਸੇਗਾ, ਘਨੌਲੀ ਵਸੇਗਾ ਜਾਂ ਖਰੜ ਵਸੇਗਾ। ਪਿਓਰਲੀ ਉਸ ਸਮੇਂ ਸਪਿਰਚੂਅਲੀ, ਧਾਰਮਿਕ ਵਿਚਾਰ ਨਾਲ ਇਹ ਗੱਲ ਕਹੀ ਗਈ ਕਿਉਂਕਿ ਵਾਤਾਵਰਣ ਪਿਓਰਲੀ ਸਪਿਰਚੂਅਲੀ ਸੀ, ਇੰਟਲੈਕਚੂਅਲ ਸੀ। ਉਸ ਸਮੇਂ ਬਹੁਤ ਸਾਰੇ ਲੋਕ ਹਿੰਦੁਸਤਾਨ ਔਰ ਦੁਨੀਆਂ ਤੋਂ ਆਏ ਹੋਏ ਸਨ। ਉਨ੍ਹਾਂ ਦੀ ਮੰਗ ਸੀ ਕਿ ਇੰਨਾਂ ਵੱਡਾ ਕੰਮ ਕੀਤਾ ਹੈ, ਇਸ ਲਈ ਇੱਕ ਨਗਰ ਵਸਾਇਆ ਜਾਵੇ ਤਾਂ ਕਿ ਰਿਟਾਇਰਮੈਂਟ ਤੋਂ ਬਾਅਦ ਜਾਂ ਕੁਝ ਲੋਕ ਜੋ ਰਹਿਣਾ ਚਾਹੁਣ ਤਾਂ ਉਨ੍ਹਾਂ ਨੂੰ ਇਸ ਨਾਂ ਦਾ ਨਗਰ ਦਿੱਤਾ ਜਾਵੇ। ਅਗਰ ਇਹ ਗੱਲਾਂ ਪਹਿਲਾਂ ਧਿਆਨ ਵਿਚ ਹੁੰਦੀਆਂ ਤਾਂ ਪਤਾ ਨਹੀਂ ਜ਼ਮੀਨਾਂ ਲੋਕ ਉਸ ਨਜ਼ਰੀਏ ਨਾਲ ਲੈਂਦੇ। 13 ਅਪ੍ਰੈਲ, 1999 ਨੂੰ ਇਸ ਸ਼ਹਿਰ ਦੀ ਘੋਸ਼ਣਾ ਕੀਤੀ ਔਰ ਸਪੀਕਰ ਸਾਹਿਬ, ਕੇਬਨਿਟ ਨੇ 12-1-2000 ਨੂੰ ਫੈਸਲਾ ਕੀਤਾ। ਇੱਥੇ ਕਿਹਾ ਗਿਆ ਕਿ ਕੀਮਤਾਂ ਵਧਾ ਦਿੱਤੀਆਂ ਔਰ ਇਹ ਕੁਝ ਲੋਕਾਂ ਨੂੰ ਫਾਇਦਾ ਦੇਣ ਵਾਸਤੇ ਵਧਾ

ਦਿੱਤੀਆਂ ਹਨ। ਮੇਰੇ ਸਾਥੀ ਖੁਦ ਵੀ ਪਰਪੋਜ਼ ਕਰਕੇ ਗਏ ਸੀ ਕਿ ਕੀਮਤਾਂ ਘੱਟ ਮਿਲਦੀਆਂ ਹਨ ਜੇ ਕਿਸਾਨਾਂ ਨੂੰ ਘੱਟ ਕੀਮਤਾਂ ਮਿਲਦੀਆਂ ਸਨ ਤਾਂ ਵੀ ਦੁਹਾਈ ਸੀ ਕਿ ਘੱਟ ਕੀਮਤਾਂ ਕਿਉਂ ਮਿਲਦੀਆਂ ਹਨ। ਸਟੈਂਡਿੰਗ ਆਰਡਰ ਐਫ. ਸੀ. ਦਾ 28 ਹੈ, ਉਸ ਤਹਿਤ ਕੀਮਤ ਅਸੈਸ ਕਰਨ ਦਾ ਪ੍ਰੋਸੀਜਰ ਦਿੱਤਾ ਹੈ। ਉਸ ਪ੍ਰੋਸੀਜਰ ਅਨੁਸਾਰ ਡੀ. ਸੀ. ਪੰਜ ਸਾਲਾਂ ਦੀ ਔਸਤਨ ਕੀਮਤ ਦਿੰਦਾ ਹੈ। ਸਾਨੂੰ ਆਦਤ ਹੈ ਕਿ ਅਸੀਂ ਰਜਿਸਟਰੀਆਂ ਅੰਡਰ ਵੈਲਿਊ ਕਰ ਦਿੰਦੇ ਹਾਂ। There are many reasons for that. ਅੰਡਰ ਵੈਲਿਊ ਰਜਿਸਟਰੀਆਂ ਹੋਣ ਕਾਰਨ ਕਿਸਾਨਾਂ ਨੂੰ ਕਦੇ ਜ਼ਮੀਨ ਦਾ ਵਾਜਬ ਭਾਅ ਨਹੀਂ ਮਿਲਿਆ। ਇਸ ਲਈ ਉਸ ਨੂੰ ਕੀਮਤਾਂ ਵਧਾਉਣ ਵਾਸਤੇ ਅਦਾਲਤਾਂ ਦੇ ਧੱਕੇ ਖਾਣੇ ਪੈਂਦੇ ਸੀ। ਉਸ ਕਾਰਨ ਉਨ੍ਹਾਂ ਨੂੰ ਫੀਸਾਂ ਦੇਣੀਆਂ ਪੈਂਦੀਆਂ ਸਨ ਐਹ ਕੋਰਟ ਵਿੱਚ ਖਰਚਾ ਹੁੰਦਾ ਸੀ। ਉਨ੍ਹਾਂ ਨੂੰ ਬਚਾਉਣ ਵਾਸਤੇ ਸਾਡੀ ਸਰਕਾਰ ਨੇ 1997 ਵਿਚ ਫੈਸਲਾ ਕੀਤਾ ਕਿ ਕਿਸਾਨ ਨੂੰ ਜ਼ਮੀਨ ਦਾ ਵਾਜਿਬ ਭਾਅ ਮਿਲੇ। ਇਸ ਵਾਸਤੇ ਇਕ ਕਮੇਟੀ ਬਣਾ ਦਿੱਤੀ ਤੇ ਉਸ ਕਮੇਟੀ ਵਿਚ ਮੈਂਬਰ ਵਜੋਂ ਪਬਲਿਕ ਰਿਪ੍ਰੇਜ਼ੈਂਟੇਟਿਵ ਪਾ ਦਿੱਤਾ, ਪ੍ਰਧਾਨ, ਮਿਊਂਸਪਲ ਕਮੇਟੀ ਪਾ ਦਿਤਾ, ਬਲਾਕ ਸੰਮਤੀ ਦਾ ਚੇਅਰਮੈਨ ਪਾ ਦਿੱਤਾ, ਐਮ. ਐਲ. ਏ. ਤੇ ਐਮ. ਪੀ. ਪਾ ਦਿੱਤੇ ਕਿ ਜੋ ਉਥੇ ਵਾਜਬ ਕੀਮਤ ਹੈ, ਉਹ ਲੋਕਲ ਕਮੇਟੀ ਅਸੈੱਸ ਕਰੇ। ਇਸ ਲਈ ਇਹ ਦੱਸੋ ਇਹ ਕਿਸ ਨੂੰ ਫੇਵਰ ਕਰਨ ਵਾਸਤੇ ਕੀਮਤਾਂ ਵਧਾਈਆਂ ਗਈਆਂ? ਫਾਰਮਰਜ਼ ਦੇ ਅਸੀਂ ਰਾਈਟ ਪ੍ਰੋਟੈਕਟ ਕੀਤੇ। ਅਸੀਂ ਕਿਹਾ ਕਿ ਜੋ ਵਾਜਿਬ ਕੀਮਤ ਹੈ, ਉਹ ਦੇ ਦਿੱਤੀ ਜਾਵੇ। ਨਾਲ ਹੀ ਅਸੀਂ ਇਹ ਵੀ ਫੈਸਲਾ ਕੀਤਾ ਕਿ ਜਿਹੜਾ ਵਿਅਕਤੀ ਕੀਮਤ ਲੈ ਕੇ ਕੋਰਟ ਵਿੱਚ ਨਹੀਂ ਜਾਣਾ ਚਾਹੇਗਾ ਤੇ ਨੈਗੋਸ਼ੀਏਟ ਕਰ ਲਵੇਗਾ ਤਾਂ ਉਨ੍ਹਾਂ ਨੂੰ 30% ਵੱਧ ਦਿੱਤਾ ਜਾਵੇਗਾ। ਡੀ. ਸੀ. ਉਸ ਦਾ ਚੇਅਰਮੈਨ ਬਣਾ ਦਿੱਤਾ। ਸੋ ਪੰਜਾਬ ਦੇ ਕਿਸਾਨ ਦਾ ਹਿੱਤ ਅਸੀਂ ਪ੍ਰੋਟੈਕਟ ਕਰ ਦਿੱਤਾ ਹੈ। ਸਾਨੂੰ ਇਹ ਕਹਿੰਦੇ ਹਨ ਕਿ ਵੱਡੇ ਲੋਕਾਂ ਦਾ ਹਿੱਤ ਪ੍ਰੋਟੈਕਟ ਕੀਤਾ ਹੈ। ਇੱਕ ਪਾਸੇ ਤਾਂ ਇਹ ਕਹਿੰਦੇ ਹਨ ਕਿ ਜੇ ਕਿਸਾਨ ਦੀ ਜ਼ਮੀਨ ਐਕੁਆਇਰ ਕੀਤੀ ਤਾਂ ਖੇਤੀ ਬੰਦ ਹੋ ਜਾਵੇਗੀ ਪਰ ਦੂਜੇ ਪਾਸੇ ਕਹਿੰਦੇ ਹਨ ਕਿ ਜ਼ਮੀਨ ਲੈ ਕੇ ਵੱਡੇ ਬੰਦਿਆਂ ਨੂੰ ਪ੍ਰੋਟੈਕਟ ਕੀਤਾ ਹੈ। These are two contradictory arguments. ਇਸ ਲਈ ਮੈਂ ਗੁਜ਼ਾਰਿਸ਼ ਕਰਾਂਗਾ ਕਿ ਜੋ ਸਰਕਾਰ ਨੇ ਫੈਸਲਾ ਕੀਤਾ ਹੈ, ਉਹ ਕਿਸਾਨ ਦੇ ਹਿੱਤ ਵਿੱਚ ਕੀਤਾ ਹੈ। ਹੁਣ ਇਹ ਕਹਿੰਦੇ ਹਨ ਕਿ ਕਿਸਾਨ ਦਾ ਬਹੁਤ ਨੁਕਸਾਨ ਹੋ ਗਿਆ ਹੈ। ਮੈਂ ਤਫਸੀਲ ਵਿੱਚ ਨਹੀਂ ਜਾਂਦਾ। ਉਥੇ ਭਾਅ ਬਹੁਤ ਘੱਟ ਹਨ। ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੋਵੇਗਾ ਕਿ 1985 ਵਿੱਚ ਜਿਸ ਵੇਲੇ ਐਸ. ਵਾਈ. ਐਲ. ਕੈਨਾਲ ਵਾਸਤੇ ਜ਼ਮੀਨ ਐਕੁਆਇਰ ਹੋ ਰਹੀ ਸੀ, ਉਸ ਸਮੇਂ ਬਹੁਤ ਘੱਟ ਰੇਟ ਆ ਗਿਆ ਸੀ। ਇਸ ਕਰਕੇ ਕਿਸਾਨਾਂ ਨੇ ਪ੍ਰੋਟੈਸਟ ਕੀਤਾ। ਉਸ ਵੇਲੇ ਸਰਦਾਰ ਬਰਨਾਲਾ ਦੀ ਸਰਕਾਰ ਨੇ ਫੈਸਲਾ ਕੀਤਾ ਕਿ ਇਕ ਲੱਖ ਰੁਪਿਆ ਕੀਲਾ ਦਿੱਤਾ ਜਾਵੇ। ਉਸ ਵੇਲੇ ਦੇ ਹਿਸਾਬ ਇਹ ਕੀਮਤ ਬਹੁਤ ਜ਼ਿਆਦਾ ਸੀ। ਉਦੋਂ ਫਾਰਮਰਜ਼ ਖੁਸ਼ ਹੋਏ ਸਨ ਕਿ ਇੱਕ ਲੱਖ ਰੁਪਿਆ ਕਿੱਲਾ ਮਿਲ ਗਿਆ ਹੈ। ਹੁਣ ਵੀ ਰਜਿਸਟਰੀਆਂ ਦੇ ਸਬੰਧ ਵਿੱਚ ਫੈਸਲਾ ਕੀਤਾ ਹੈ ਕਿ ਕੇਵਲ ਡੀ.

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

ਸੀ. ਜਾਂ ਡੀ.ਸੀ. ਦੇ ਸੁਬਾਰਡੀਨੇਟ ਤੇ ਡਿਪੈਂਡ ਨਾ ਕਰਦੇ ਹੋਏ ਇੱਕ ਕਮੇਟੀ ਬਣਾ ਦਿੱਤੀ ਹੈ ਜਿਹੜੀ ਕਿ ਇਸ ਗੱਲ ਦਾ ਫੈਸਲਾ ਕਰੇਗੀ ਕਿ ਮਾਰਕੀਟ ਦਾ ਰੇਟ ਕੀ ਹੈ ਅਤੇ ਕਿੰਨਾ-ਕਿੰਨਾ ਰੁਪਿਆ ਦੇਣਾ ਹੈ, ਤਾਂ ਕਿ ਫਾਰਮਰਜ਼ ਖੁਸ਼ ਰਹਿਣ। ਇਸ ਰੇਟ ਦੇ ਮੁਤਾਬਿਕ ਉਨ੍ਹਾਂ ਨੂੰ ਰੁਪਿਆ ਦਿੱਤਾ ਜਾਵੇਗਾ। ਅਸੀਂ ਇਹ ਕੰਮ ਨਾ ਕਿਸੇ ਵੀ. ਆਈ. ਪੀ. ਦੇ ਲਈ ਕਰ ਰਹੇ ਹਾਂ ਅਤੇ ਨਾ ਹੀ ਕਿਸੇ ਪੁਲੀਟੀਕਲ ਪਰਸਨ ਨੂੰ ਅਕੋਮੋਡੇਟ ਕਰਨ ਲਈ ਕਰ ਰਹੇ ਹਾਂ। ਮੈਂ ਇੰਡੀਅਨ ਐਕਸਪਰੈਸ ਵਿੱਚ ਆਰਟੀਕਲ ਪੜ੍ਹਿਆ ਹੈ। ਉਸ ਵਿੱਚ ਇਨ੍ਹਾਂ ਸਾਥੀਆਂ ਦੇ ਵੀ ਨਾਂ ਦਿੱਤੇ ਗਏ ਹਨ। ਸਾਡੀ ਪੁਲੀਟੀਕਲ ਬਰਾਦਰੀ ਇਕੋ ਹੀ ਹੈ। ਇਸ ਵਿੱਚ ਬਿਊਰੋਕਰੇਟਸ ਦੇ ਨਾਂ ਵੀ ਦਿੱਤੇ ਗਏ ਹਨ। ਅਸੀਂ ਕਿਸੇ ਬਿਊਰੋਕਰੇਟਸ ਜਾਂ ਕਿਸੇ ਹੋਰ ਪੁਲੀਟੀਕਲ ਬੰਦਿਆਂ ਦੇ ਇਨਫਲੂਐਂਸ ਵਿੱਚ ਆਕੇ ਇਹ ਫੈਸਲਾ ਨਹੀ ਕੀਤਾ। ਉਨ੍ਹਾਂ ਨੂੰ ਕੋਈ ਬੈਨੀਫਿਟਸ ਦੇਣ ਵਾਸਤੇ ਇਹ ਫੈਸਲਾ ਨਹੀਂ ਕੀਤਾ। ਮੈਂ ਸਿਰਫ ਇੰਨੀ ਹੀ ਗੱਲ ਕਹਿਣ ਵਾਸਤੇ ਖੜ੍ਹਾ ਹੋਇਆ ਹਾਂ। ਇੱਥੇ ਚੰਡੀਗੜ੍ਹ ਦੇ ਮਾਸਟਰ-ਪਲਾਨ ਦੀ ਗੱਲ ਕੀਤੀ ਜਾਂਦੀ ਹੈ, ਪਰ ਚੰਡੀਗੜ੍ਹ ਦਾ ਹੁਣ ਮਾਸਟਰ ਪਲਾਨ ਕਿੱਥੇ ਰਹਿ ਗਿਆ ਹੈ। ਇਥੇ ਝੁੱਗੀਆਂ ਝੌਂਪੜੀਆਂ ਬਣ ਚੁੱਕੀਆਂ ਹਨ। ਇੱਥੇ ਰੇਹੜੀਆਂ ਲਗਦੀਆਂ ਹਨ। ਇਹ ਗੱਲਾਂ ਮਾਸਟਰ ਪਲਾਨ ਵਿੱਚ ਕਿੱਥੇ ਹੁੰਦੀਆਂ ਹਨ ? ਮਨੀ-ਮਾਜਰਾ ਕੰਪਲੈਕਸ ਬਣ ਗਿਆ ਹੈ। ਚੰਡੀਗੜ੍ਹ ਦੇ ਆਲੇ-ਦੁਆਲੇ 16 ਕਿਲੋਮੀਟਰ ਦੇ ਏਰੀਏ ਵਿੱਚ ਕੋਈ ਚੀਜ਼ ਨਹੀਂ ਬਣ ਸਕਦੀ ਸੀ। ਹੁਣ 16 ਕਿਲੋਮੀਟਰ ਜਗ੍ਹਾ ਵਾਲੀ ਗੱਲ ਕਿੱਥੇ ਰਹਿ ਗਈ ਹੈ। ਜਿੱਥੇ ਆਬਾਦੀ ਲਗਾਤਾਰ ਵੱਧ ਰਹੀ ਹੋਵੇ ਉਥੇ ਐਕਸਪੈਨਸ਼ਨ ਕਰਨੀ ਜਰੂਰੀ ਹੋ ਜਾਂਦੀ ਹੈ। ਆਬਾਦੀ ਇੰਨੀ ਵੱਧ ਗਈ ਹੈ ਕਿ ਹੁਣ ਰਿਹਾਇਸ਼ ਲਈ ਹੋਰ ਜਗ੍ਹਾ ਚਾਹੀਦੀ ਹੈ। ਅਗਰ ਆਬਾਦੀ ਦਾ ਵਾਧਾ ਦੇਖਿਆ ਜਾਵੇ ਤਾਂ ਜੇ ਅੱਜ ਚੰਡੀਗੜ੍ਹ ਨੇੜੇ ਮੋਹਾਲੀ ਅਤੇ ਪੰਚਕੂਲਾ ਨਾ ਹੁੰਦਾ ਤਾਂ ਕੀ ਚੰਡੀਗੜ੍ਹ ਸਾਰੀ ਪਾਪੂਲੇਸ਼ਨ ਨੂੰ ਅਕੋਮੋਡੇਟ ਕਰ ਸਕਦਾ ਸੀ ? ਜਿਹੜੀ ਪਾਪੂਲੇਸ਼ਨ ਵੱਧ ਰਹੀ ਹੈ, ਉਸ ਹਿਸਾਬ ਨਾਲ ਕੀ ਅਗਲੇ 5-7 ਸਾਲਾਂ ਵਿੱਚ ਚੰਡੀਗੜ੍ਹ ਸਾਰੀ ਆਬਾਦੀ ਨੂੰ ਅਕੋਮੋਡੇਟ ਕਰ ਲਵੇਗਾ ? ਪਹਿਲਾਂ ਮੁਹਾਲੀ ਵਿੱਚ ਥੋੜੇ ਥੋੜ੍ਹੇ ਸੈਕਟਰ ਬਣੇ ਸਨ ਪਰ ਹੁਣ ਉਥੇ 70 ਸੈਕਟਰ ਬਣ ਚੁੱਕਿਆ ਹੈ ਹੋਰ 10 ਸੈਕਟਰਾਂ ਦੇ ਬਣਾਉਣ ਦਾ ਪਲਾਨ ਬਣਾਈ ਜਾ ਚੁੱਕੀ ਹੈ। ਮੁਹਾਲੀ ਸਾਡੇ ਭਰਾਵਾਂ ਨੇ ਬਣਾਈ ਸੀ। ਉਹ ਵੀ ਅੱਜ ਸਫੀਸ਼ੀਐਂਟ ਨਹੀਂ। ਜੇ ਚੰਡੀਗੜ੍ਹ ਨੂੰ ਸਾਫ-ਸੁਥਰਾ ਰੱਖਣਾ ਹੈ, ਉਸ ਨੂੰ ਪਲਿਊਸ਼ਨ ਰਹਿਤ ਰੱਖਣਾ ਹੈ ਤਾਂ ਨਵਾਂ ਸ਼ਹਿਰ ਬਣਾਉਣ ਦੀ ਲੋੜ ਹੈ। ਇਨ੍ਹਾਂ ਨੇ ਸਿਰਫ ਨਾਂ ਰੱਖਣ ਦੀ ਕੋਸ਼ਿਸ਼ ਕੀਤੀ ਹੈ। ਫਰਕ ਸਿਰਫ ਇਤਨਾ ਹੈ ਕਿ ਨਿਊ ਚੰਡੀਗੜ੍ਹ ਵਿੱਚ ਕੋਈ ਮਾਸਟਰ ਪਲਾਨ ਨਹੀਂ ਸੀ ਬਣਾਇਆ ਗਈ। ਲੇਕਿਨ ਇਸ ਪ੍ਰਾਜੈਕਟ ਵਿੱਚ ਮਾਸਟਰ ਪਲਾਨ ਬਣਾਇਆ ਗਇਆ ਹੈ। ਇਹ ਕਹਿ ਰਹੇ ਹਨ ਕਿ ਜੋ ਜ਼ਮੀਨ ਐਕੁਆਇਰ ਕੀਤੀ ਗਈ ਹੈ, ਉਹ ਇਰੀਗੇਟਿਡ ਹੈ। ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਜ਼ਮੀਨ ਅਸੀਂ ਐਕੁਆਇਰ ਕਰ ਰਹੇ ਹਾਂ, ਉਸ ਵਿੱਚ ਸਿਰਫ 40-45 ਰਕਬਾ ਹੀ ਇਰੀਗੇਟਿਡ ਹੈ। ਜਦੋਂ ਕਿ ਸਟੇਟ ਦੇ ਬਾਕੀ ਹਿੱਸੇ ਵਿੱਚ 93% ਰਕਬਾ ਇਰੀਗੇਟਿਡ ਹੈ। ਜੇ ਇਸ ਚੀਜ਼ ਨੂੰ ਦੇਖੀਏ ਤਾਂ ਉਹ ਇਸ ਦੇ ਕੰਪੇਰੇਟਿਵਲੀ 50% ਤੋਂ ਵੀ ਘੱਟ ਹੈ। ਮੈਂ ਇਹੀ ਕਹਾਂਗਾ ਕਿ ਅੱਜ

ਕੋਈ ਪਾਜ਼ੇਟਿਵ ਸੁਝਾਅ ਹੋਣਗੇ ਤਾਂ ਸਰਕਾਰ ਉਨ੍ਹਾਂ ਨੂੰ ਜ਼ਰੂਰ ਗੌਰ ਕਰੇਗੀ। ਸਾਡੀ ਕਿਸੇ ਨੂੰ ਉਜਾੜਨ ਦੀ ਕੋਈ ਮਨਸ਼ਾ ਨਹੀਂ। ਉਨ੍ਹਾਂ ਦੇ ਰਾਈਟਸ ਨੂੰ ਖੋਹਣ ਦੀ ਕੋਈ ਮਨਸ਼ਾ ਨਹੀਂ ਹੈ। ਸਾਡੀ ਉਨ੍ਹਾਂ ਦੀ ਜ਼ਮੀਨ ਧੱਕੇ ਨਾਲ ਹਥਿਆਉਣ ਦੀ ਕੋਸ਼ਿਸ਼ ਨਹੀਂ ਹੈ। ਸਾਡੀ ਬੁਲਡੋਜ਼ਰ ਫੇਰਨ ਦੀ ਕੋਈ ਮਨਸ਼ਾ ਨਹੀਂ ਹੈ। ਜਦੋਂ ਨਿਊ ਚੰਡੀਗੜ੍ਹ ਬਣਾਉਣ ਦੀ ਪਰਪੋਜ਼ਲ ਸੀ ਤਾਂ ਉਸ ਵਿੱਚ ਆਬਾਦੀਆਂ ਨੂੰ ਐਗਜ਼ੈਂਪਟ ਕਰਨ ਦੀ ਪ੍ਰੋਵੀਜ਼ਨ ਨਹੀਂ ਸੀ। ਅਸੀਂ ਆਬਾਦੀਆਂ ਨੂੰ ਐਗਜ਼ੈਂਪਟ ਕਰਨ ਦੀ ਪ੍ਰੋਵੀਜ਼ਨ ਰੱਖੀ ਹੈ। ਸਰਕਾਰ ਉਸ ਸਬੰਧੀ ਪਾਜ਼ੇਟਿਵ ਸੁਝਾਵਾਂ ਤੇ ਵਿਚਾਰ ਕਰੇਗੀ। ਮੇਰੀ ਭੇਂਟ ਉਸ ਦੇ ਬਾਰੇ ਵਿਚਾਰ ਵੀ ਦੇਵੇਗੀ। ਤਿੰਨ ਸੌ ਸਾਲਾ ਦਿਵਸ ਦੀ ਇਹੋ ਮਹੱਤਤਾ ਹੈ ਕਿ ਉਸ ਨੂੰ ਸਾਰੀ ਦੁਨੀਆਂ ਨੇ ਮਨਾਇਆ ਹੈ। ਸਾਰੀ ਦੁਨੀਆਂ ਨੇ ਪਾਰਟੀਸੀਪੇਟ ਕੀਤਾ ਹੈ। ਆਨੰਦਗੜ੍ਹ ਵੀ ਉਸੇ ਪ੍ਰੋਗਰਾਮ ਦਾ ਇੰਪਾਰਟੈਂਟ ਪਾਰਟ ਐਂਡ ਪਾਰਸਲ ਹੈ। ਇਸ ਨੂੰ ਪਲੀਟੀਕਲਾਈਜ਼ ਨਾ ਕੀਤਾ ਜਾਵੇ। They should cooperate and join with the programme which has already been settled by the Government. Thank you.

---

## EXTENSION OF TIME OF THE SITTING

**ਸ੍ਰੀ ਸਪੀਕਰ :** ਸਰਦਾਰ ਰਵੀਇੰਦਰ ਸਿੰਘ ਜੀ।

**ਸਰਦਾਰ ਰਵੀ ਇੰਦਰ ਸਿੰਘ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਹਾਊਸ ਦਾ ਟਾਈਮ ਇੱਕ ਘੰਟਾ ਹੋਰ ਵਧਾ ਦਿੱਤਾ ਜਾਵੇ ਕਿਉਂਕਿ ਇੱਕ ਘੰਟਾ ਹੋਰ ਲਗ ਹੀ ਜਾਣਾ ਹੈ।

**ਸ੍ਰੀ ਸਪੀਕਰ :** ਜੇ ਹਾਊਸ ਦੀ ਸਹਿਮਤੀ ਹੋਵੇ ਤਾਂ ਕੀ ਹਾਊਸ ਦਾ ਟਾਈਮ ਇੱਕ ਘੰਟਾ ਹੋਰ ਵਧਾ ਦਿੱਤਾ ਜਾਵੇ?

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਸ੍ਰੀ ਸਪੀਕਰ :** ਹਾਊਸ ਦਾ ਸਮਾਂ ਇੱਕ ਘੰਟੇ ਲਈ ਵਧਾਇਆ ਜਾਂਦਾ ਹੈ।

---

## MOTION UNDER RULE 77 REGARDING SETTING UP A NEW CITY IN THE NAME OF ANANDGARH (*Resumption*)

**ਸਰਦਾਰ ਰਵੀ ਇੰਦਰ ਸਿੰਘ (ਮੋਰਿੰਡਾ) :** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ-ਸ਼ੁਕਰ ਗੁਜ਼ਾਰ ਹਾਂ ਪਰੰਤੂ ਬਹੁਤ ਜਦੋ-ਜਹਿਦ ਤੋਂ ਬਾਅਦ ਤੁਹਾਡੇ ਨਾਲ ਵੀ ਸਾਨੂੰ ਬਗੈਰ ਕਿਸੇ ਮਤਲਬ ਤੋਂ ਥੋੜੀ ਜਿਹੀ ਡਿਸਕਸ਼ਨ ਕਰਨ ਵਾਸਤੇ ਸਾਨੂੰ ਖਹਿਣਾ ਪਿਆ। ਜੇ ਵਾਕਿਆ ਹੀ ਮੇਰੇ ਮਿੱਤਰ ਮਿੱਤਲ ਸਾਹਿਬ ਦੀ ਗੱਲ ਸਹੀ ਹੁੰਦੀ ਕਿ ਸਰਕਾਰ ਦਾ ਮਨ ਓਪਨ ਹੈ ਤਾਂ ਪਹਿਲਾਂ ਹੀ ਸਰਕਾਰ ਨੇ ਡਿਸਕਸ਼ਨ ਅਕਸੈਪਟ ਕਿਉਂ ਨਾ ਕੀਤੀ? There is a grey area. ਡੈਫੀਨੇਟਲੀ ਇਸ ਗੱਲ ਨੂੰ ਲੁਕਾਇਆ ਨਹੀਂ ਜਾ ਸਕਦਾ, ਨਾ ਮੈਂਬਰਾਂ ਕੋਲੋਂ ਅਤੇ ਨਾ ਹੀ ਪ੍ਰੈਸ ਕੋਲੋਂ। ਇਹ ਗੱਲ ਲੋਕਾਂ ਵਿੱਚ ਜਾਣੀ ਹੀ ਜਾਣੀ ਹੈ। ਮੇਰੀ ਸਰਕਾਰ ਨੇ ਗਲਤੀ ਕੀਤੀ ਹੈ, ਮੈਂ ਮਹਿਸੂਸ ਕਰਦਾ ਹਾਂ। ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਨੂੰ

[ਸਰਦਾਰ ਰਵੀ ਇੰਦਰ ਸਿੰਘ]

ਆਪਣੀ ਗਲਤੀ ਨੂੰ ਓਨ ਕਰ ਲੈਣਾ ਚਾਹੀਦਾ ਹੈ। ਇੱਕ ਬਹੁਤ ਵੱਡੀ ਗਲਤੀ ਪਹਿਲੇ ਕਾਂਗਰਸ ਪਾਰਟੀ ਦੀ ਸਰਕਾਰ ਨੇ ਆਪਣੇ ਵੇਲੇ ਕੀਤੀ ਸੀ। ਉਨ੍ਹਾਂ ਨੇ ਨਵਾਂ ਚੰਡੀਗੜ੍ਹ ਬਣਾਉਣ ਦਾ ਐਲਾਨ ਕੀਤਾ ਸੀ ਪਰ ਉਸ ਨੂੰ ਬਰਾੜ ਸਾਹਿਬ ਨੇ ਆ ਕੇ ਚੈਕ ਕੀਤਾ ਅਤੇ ਨਵੇਂ ਚੰਡੀਗੜ੍ਹ ਦੇ ਪ੍ਰਾਜੈਕਟ ਨੂੰ ਡੈਫਰ ਕਰ ਦਿੱਤਾ। ਜਿਹੜੇ ਪਿੰਡ ਨਵੇਂ ਚੰਡੀਗੜ੍ਹ ਵਿੱਚ ਸਨ, ਉਹੀ ਪਿੰਡ ਆਨੰਦਗੜ੍ਹ ਵਿੱਚ ਪਾਏ ਗਏ ਹਨ। ਇਸ ਤੋਂ ਇਲਾਵਾ ਕੁਝ ਹੋਰ ਐਡੀਸ਼ਨਲ ਪਿੰਡ ਪਾਏ ਗਏ ਹਨ। ਜੋ ਕੁਝ ਅਸੀਂ ਇਸ ਆਨੰਦਗੜ੍ਹ ਦੇ ਪ੍ਰਾਜੈਕਟ ਬਾਰੇ ਦਲੀਲਾਂ ਸੁਣੀਆਂ ਹਨ। ਉਸ ਬਾਰੇ ਮੈਂ ਕਹਾਂਗਾ ਕਿ This is a new Chandigarh project with a different garb, a new name.

ਇਥੇ ਕਿਹਾ ਗਿਆ 300 ਸਾਲਾ ਖਾਲਸਾ ਦਿਵਸ ਦੇ ਨਾਲ ਇਹ ਪ੍ਰਾਜੈਕਟ ਤੁਅੱਲਕ ਰੱਖਦਾ ਹੈ। ਸਪੀਕਰ ਸਾਹਿਬ, ਇਨ੍ਹਾਂ ਸਾਰੀਆਂ ਗੱਲਾਂ ਦਾ ਇੱਥੇ ਸ਼ਹਿਰ ਬਣਾਉਣ ਨਾਲ ਕੀ ਤੁਅਲੱਕ ਹੈ ? ਇਸ ਦੀ ਕੀ ਮਹੱਤਤਾ ਹੈ ਅਤੇ ਕੀ ਹੋ ਸਕਦੀ ਹੈ ? ਕੀ ਇਸ ਇਤਿਹਾਸਕ ਖਾਲਸਾ ਜਨਮ ਦਿਵਸ ਦਾ ਇਸ ਇਲਾਕੇ ਨਾਲ ਕੋਈ ਸਬੰਧ ਹੈ ? ਕੋਈ ਚੀਜ਼ ਜਿਹੜੀ ਪਬਲਿਕ ਮੈਮੋਰੀ ਵਿੱਚ ਬੈਠੀ ਹੁੰਦੀ ਹੈ, ਉਸ ਦਾ ਹਿਸਟਰੀ ਨਾਲ ਕੋਈ ਵਾਸਤਾ ਹੁੰਦਾ ਹੈ। ਸਾਡੇ ਇਥੇ ਇਕ ਪਿੰਡ ਚੱਪੜਚਿੜੀ ਹੈ। ਉਥੇ ਬਹੁਤ ਵੱਡੀ ਲੜਾਈ ਸੂਬਾ ਸਰਹਿੰਦ ਦੀ ਸਿੱਖਾਂ ਦੀ ਫੌਜ ਨਾਲ ਹੋਈ ਸੀ। ਉਸ ਲੜਾਈ ਵਿੱਚ ਪਹਿਲੀ ਵਾਰ ਸਿੱਖਾਂ ਨੇ ਸੂਬਾ ਸਰਹਿੰਦ ਨੂੰ ਸ਼ਿਕਸਤ ਦਿੱਤੀ ਸੀ। ਉਹ ਬੇਮਿਸਾਲ ਪਹਿਲੀ ਮੌਜੂਦਾ ਸਰਕਾਰ ਖਿਲਾਫ ਫਾਰਮਰ ਮੂਵਮੈਂਟ ਸੀ। ਇਹ ਇੱਕ ਇਤਿਹਾਸਕ ਸਥਾਨ ਜਿਹੜਾ ਮੋਹਾਲੀ ਤੋਂ ਬੀਯੋਂਡ ਵਿੱਚ ਹੈ, ਉਸਦਾ ਖਾਲਸਾ ਪੰਥ ਦੀ ਸਾਜਨਾ ਨਾਲ ਕੋਈ ਸਬੰਧ ਨਹੀਂ। ਜੇ 300 ਸਾਲਾਂ ਦੇ ਖਾਲਸਾ ਜਨਮ ਸਬੰਧੀ ਕੋਈ ਨਵਾਂ ਸ਼ਹਿਰ ਦੀ ਉਸਾਰੀ ਕਰਨੀ ਹੈ, ਤਾਂ ਇਹ ਉਥੇ ਹੀ ਬਣਨਾ ਚਾਹੀਦਾ ਹੈ ਜਿਥੇ ਹੁਣ ਅਨੰਦਗੜ੍ਹ ਹੈ। ਮੈਨੂੰ ਇਹ ਵੀ ਓਬਜੈਕਸ਼ਨ ਹੈ ਕਿ ਇਸ ਦਾ ਨਾਂ ਆਨੰਦਗੜ੍ਹ ਕਿਉਂ ਰੱਖਿਆ ਗਿਆ ਹੈ ? ਜਦਕਿ ਇਹ ਪਹਿਲੇ ਹੀ ਸਾਡੀ ਸਿੱਖ ਹਿਸਟਰੀ ਵਿੱਚ ਸੁਨਹਿਰੀ ਪੰਨਿਆਂ ਵਿੱਚ ਲਿਖਿਆ ਹੈ। ਜੇਕਰ ਸਾਡੀ ਪਾਰਟੀ ਦੇ ਲੋਕਾਂ ਨੂੰ ਗਿਆਨ ਨਹੀਂ ਹੈ ਤਾਂ ਮੈਂ ਇਹ ਗਿਆਨ ਕਰਵਾਉਣ ਵਾਸਤੇ ਆਪਣੇ ਖਰਚੇ ਤੇ ਨਾਲ ਲੈ ਕੇ ਜਾਣ ਨੂੰ ਤਿਆਰ ਹਾਂ। ਇਸ ਨਾਲ ਇਤਿਹਾਸ ਦਾ ਪਤਾ ਲੱਗ ਜਾਵੇਗਾ ਅਤੇ ਜਿਹੜੇ ਤੁਸੀਂ ਮਾੜੇ ਮੋਟੇ ਪਾਪ ਕੀਤੇ ਹੋਏ ਹਨ, ਉਹ ਤੁਹਾਡੇ ਉਸ ਗੁਰਦੁਆਰੇ ਵਿੱਚ ਮੱਥਾ ਟੇਕ ਕੇ ਬਖਸ਼ੇ ਜਾ ਸਕਣਗੇ। ਇਸ ਕਰਕੇ ਹੁਣ ਉਸ ਥਾਂ ਦਾ ਨਾਂ ਆਨੰਦਗੜ੍ਹ ਰੱਖਣਾ ਸਿੱਖ ਇਤਿਹਾਸ ਦੇ ਨਾਲ ਖਿਲਵਾੜ ਹੈ। What those economic reasons are, I will go into those later. ਜੇਕਰ ਤੁਸੀਂ ਇਸ ਦੇ ਇਕਨਾਮੀਕਲੀ ਰੀਜ਼ਨ ਵਾਸਤੇ ਸ਼ਹਿਰ ਵਸਾਉਣਾ ਚਾਹੁੰਦੇ ਹੋ ਤਾਂ ਫਿਰ ਤੁਸੀਂ ਇਸ ਦਾ ਨਾਂ ਬਨਕ ਸਥਾਨ ਰੱਖ ਲਓ, ਕੋਈ ਫਨਸਿਟੀ ਨਾਂ ਰੱਖ ਲਓ, ਕੋਈ ਹੋਲੀਵੁੱਡ ਨਾਂ ਰੱਖ ਲਓ ਜਾਂ ਕੋਈ ਬੋਲੀਵੁੱਡ ਨਾਂ ਰੱਖ ਲਓ ਜਿਸ ਨਾਲ ਇਸ ਇਲਾਕੇ ਦੀ ਜ਼ਮੀਨ ਕਾਫੀ ਮਹਿੰਗੀ ਵਿੱਕ ਜਾਵੇ। ਪਰ ਰੱਬ ਦੇ ਵਾਸਤੇ ਤੁਸੀਂ ਇਸ ਇਲਾਕੇ ਕਰਕੇ ਸਾਡੇ ਮਜ਼ਹਬ ਨਾਲ ਖਿਲਵਾੜ ਨਾ ਕਰੋ। ਮੈਂ ਪਹਿਲੇ ਵੀ ਅਕਾਲੀ ਸੀ ਅਤੇ ਹੁਣ ਵੀ ਅਕਾਲੀ ਹਾਂ। ਮੈਂ ਜਨਮਜਾਤ ਤੌਰ ਤੇ ਸਿੱਖ ਹਾਂ। ਤੁਸੀਂ ਇਸ ਧਰਮ ਦੀਆਂ

ਧੱਜੀਆਂ ਨਾ ਉਡਾਓ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਇਥੇ ਕੰਟਰੀ ਵਿੱਚ ਗੁਰੂ ਸਾਹਿਬਾਨ ਦੇ ਨਾਂ ਉਤੇ ਸਕੂਲਾਂ ਕਾਲਜਾਂ, ਯੂਨੀਵਰਸਿਟੀਆਂ, ਟਿੰਬਰ ਵਰਕਸ਼ਾਪ ਅਤੇ ਕਾਰਖਾਨਿਆਂ ਦੇ ਨਾਂ ਨਹੀਂ ਹੋਣੇ ਚਾਹੀਦੇ । ਮੈਨੂੰ ਅਫਸੋਸ ਹੈ ਕਿ ਇਸ ਚੀਜ਼ ਨੂੰ ਖਤਮ ਕਰਨ ਵਾਸਤੇ ਸਾਡੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕੋਈ ਫੈਸਲਾ ਨਹੀਂ ਕੀਤਾ ਅਤੇ ਇਸ ਐਰਰ ਨੂੰ ਕੰਪਾਊਂਡ ਕਰਨਾ ਜਾਰੀ ਹੈ । ਮੈਂ ਇਸ ਤਰ੍ਹਾਂ ਦੀਆਂ ਗੱਲਾਂ ਦੇ ਬਿਲਕੁਲ ਖਿਲਾਫ ਹਾਂ । ਖਾਲਸਾ ਦੇ 300 ਸਾਲਾ ਜਨਮ ਦਿਵਸ ਦਾ ਆਨੰਦਗੜ੍ਹ, ਸਿੱਖਾਂ ਦੇ ਅਸੂਲਾਂ ਦੇ ਗਲਤ ਹੈ । ਅਗਰ ਤੁਸੀਂ ਇਸ ਤਰ੍ਹਾਂ ਦੀ ਕੋਈ ਗਲਤੀ ਕਰੋਗੇ ਫੇਰ ਸਾਨੂੰ ਲੋਕਾਂ ਨੇ ਮੁਆਫ ਨਹੀਂ ਕਰਨਾ । ਮੈਂ ਇਸ ਗੱਲ ਨੂੰ ਬਿਲਕੁਲ ਮੁਨਕਰ ਨਹੀਂ ਕਰਦਾ ਕਿ ਅਰਬਨਾਈਜ਼ੇਸ਼ਨ ਨੀਡ ਆਫ ਦਿ ਆਵਰ ਹੈ ਅਤੇ ਇੰਡਸਟਰੀਲਾਈਜ਼ੇਸ਼ਨ ਦਾ ਸਬੰਧ ਅਰਬਨਾਈਜ਼ੇਸ਼ਨ ਨਾਲ ਹੈ ਜਿਸ ਨੂੰ ਅਸੀਂ ਰੋਕ ਨਹੀਂ ਸਕਦੇ । ਇਸ ਦੀ ਲੋੜ ਸਾਰੇ ਹਿੰਦੁਸਤਾਨ ਵਿੱਚ ਹੈ । ਪੰਜਾਬ ਵਿੱਚ ਅਰਬਨ ਏਰੀਏ ਦੀ ਪਾਪੂਲੇਸ਼ਨ 15 ਤੋਂ 20% ਹੈ ਅਤੇ ਰੂਰਲ ਏਰੀਏ ਵਿੱਚ 80% ਹੈ । ਸਪੀਕਰ ਸਾਹਿਬ, ਮੈਂ ਸ਼ੁਰੂ ਤੋਂ ਅਕਾਲੀ ਹਾਂ । ਲਗਭਗ 30 ਸਾਲ ਹੋ ਗਏ ਹਨ । 1969 ਵਿੱਚ ਇਸ ਅਸੰਬਲੀ ਦਾ ਪਹਿਲੀ ਦਫਾ ਮੈਂ ਮੈਂਬਰ ਬਣਿਆ ਹਾਂ । ਹਰ ਸਟੇਜ ਤੇ ਖੜ੍ਹ ਕੇ, ਤੁਸੀਂ ਵੀ ਸਪੀਕਰ ਸਾਹਿਬ, ਇਹ ਸਪੀਚਾਂ ਦਿੱਤੀਆਂ ਹਨ ਕਿ ਪਿੰਡਾਂ ਨੂੰ ਖੂਬਸੂਰਤ ਬਣਾਉਣਾ ਹੈ, ਅਸੀਂ ਲੋਕਾਂ ਦਾ ਸ਼ਹਿਰਾਂ ਵੱਲ ਮੂੰਹ ਨਹੀਂ ਕਰਵਾਉਣਾ । ਅਸੀਂ ਸਰਕਾਰ ਦੇ ਖਜ਼ਾਨੇ ਦਾ ਮੂੰਹ ਪਿੰਡਾਂ ਵੱਲ ਨੂੰ ਕਰਨਾ ਹੈ, ਅਸੀਂ ਪਿੰਡਾਂ ਨੂੰ ਇਹੋ ਜਿਹਾ ਸੋਹਣਾ ਬਣਾ ਕੇ ਦੇਣਾ ਹੈ ਤਾਂ ਕਿ ਕੋਈ ਵੀ ਬੰਦਾ ਪਿੰਡਾਂ ਤੋਂ ਸ਼ਹਿਰਾਂ ਵੱਲ ਨੂੰ ਨਾ ਜਾਵੇ । ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਅਸੀਂ ਕਿਤਨੀਆਂ ਸਟੇਜਾਂ ਤੇ ਆਪਾਂ ਇਹ ਗੱਲ ਕੀਤੀ ਹੈ, ਬਾਰ ਬਾਰ ਕਹੀ ਹੈ ਲੇਕਿਨ ਅਸਲੀਅਤ ਇਹ ਹੈ ਕਿ ਭਾਵੇਂ ਸਾਡਾ ਰਾਜ ਬਹੁਤਾ ਅਰਸਾ ਪਿਛਲੇ 30 ਸਾਲ ਨਹੀਂ ਰਿਹਾ ਜੀ ਔਰ ਇਸ ਪੰਜਾਬੀ ਸੂਬੇ ਵਿੱਚ ਜ਼ਿਆਦਾਤਰ ਬਰਾੜ ਸਾਹਿਬ ਦੀ ਪਾਰਟੀ ਦੀ ਸਰਕਾਰ ਰਹੀ ਹੈ ਪਰ ਅਸੀਂ ਸਹੀ ਮਾਅਨਿਆਂ ਵਿੱਚ ਆਰਬਨਾਈਜੇਸ਼ਨ ਦੇ ਮੁਤੱਲਕ ਇੱਕ ਖਿਆਲ, ਪਲਾਨ ਤਰੀਕੇ ਨਾਲ ਬਣਾਇਆ ਹੀ ਨਹੀਂ । ਹੁਣ ਹਰ ਸ਼ਹਿਰ ਦੀ ਆਬਾਦੀ ਅਤੇ ਹਰ ਪਿੰਡ ਦੀ ਆਬਾਦੀ ਵੱਧ ਰਹੀ ਹੈ ਲੇਕਿਨ ਅਸੀਂ ਅਜੇ ਤਕ ਇਕ ਮਾਸਟਰ ਪਲਾਨ ਸਾਰੇ ਪੰਜਾਬ ਦਾ ਨਹੀਂ ਬਣਾਇਆ । ਬਾਹਰਲੇ ਮੁਲਕਾਂ ਵਿੱਚ ਸਾਡੇ ਬਹੁਤ ਸਾਰੇ ਸਾਥੀ ਗਏ ਹੋਣਗੇ । ਪੰਜਾਬ ਦੇ ਤਕਰੀਬਨ ਹਰ ਇਕ ਦਾ ਰਿਸ਼ਤੇਦਾਰ ਬਾਹਰ ਰਹਿੰਦਾ ਹੈ ।

ਤੁਸੀਂ ਦੇਖ ਰਹੇ ਹੋ ਕਿ ਉਨ੍ਹਾਂ ਮੁਲਕਾਂ ਵਿੱਚ ਜਿੱਥੇ ਆਬਾਦੀ ਨਹੀਂ ਵੀ ਵੱਧਦੀ, ਉਥੇ ਵੀ ਫੈਮਿਲੀਜ਼ ਦਾ ਟ੍ਰੈਂਡ ਇਹ ਹੈ ਕਿ ਜਿਹੜੇ ਸਿਆਣੇ ਹੁੰਦੇ ਹਨ, ਉਹ ਆਪਣੇ ਮਾਂ ਬਾਪ ਦੇ ਘਰ ਨਹੀਂ ਰਹਿੰਦੇ, ਉਹ ਵੀ ਆਪਣਾ ਘਰ ਬਣਾ ਲੈਂਦੇ ਹਨ । ਸੋ, ਆਰਬਨਾਈਜੇਸ਼ਨ ਵੱਧ ਰਹੀ ਹੈ । ਹਰ ਮੁਲਕ ਵਿਚ ਅਮਰੀਕਾ ਵਿਚ, ਇੰਗਲੈਂਡ ਵਿੱਚ, ਜਰਮਨੀ ਵਿੱਚ ਇਹ ਅਰਬਨਾਈਜੇਸ਼ਨ ਹੋਰ ਵੱਧ ਰਹੀ ਹੈ ਅਤੇ ਜਾ ਕੇ ਦੇਖੋ ਤਾਂ ਇਹ ਬੜਾ ਖੂਬਸੂਰਤ ਲੱਗਦਾ ਹੈ।

[ਸਰਦਾਰ ਰਵੀ ਇੰਦਰ ਸਿੰਘ]

ਹੈ। ਪਿੰਡ ਵੀ ਬੜੇ ਖੂਬਸੂਰਤ ਹਨ ਅਤੇ ਸ਼ਹਿਰ ਵੀ ਬੜੇ ਖੂਬਸੂਰਤ ਹਨ. ਕੀ ਕਾਰਨ ਹੈ ? ਕਾਰਨ ਇਹ ਹੈ ਕਿ ਉਥੇ ਉਨ੍ਹਾਂ ਨੇ ਮਾਸਟਰ ਪਲਾਨ ਦੇ ਮੁਤਾਬਿਕ ਹਰ ਘਰ ਬਣਾਉਣਾ ਹੈ। ਹਰ ਦੁਕਾਨ ਮਾਸਟਰ ਪਲਾਨ ਮੁਤਾਬਿਕ ਹੀ ਬਣਨੀ ਹੈ। ਨਕਸ਼ੇ ਆਰਬੇਨਾਈਜ਼ੇਸ਼ਨ ਵਾਸਤੇ, ਵਾਧੇ ਵਾਸਤੇ ਸਾਰੇ ਮੁਲਕਾਂ ਦੇ ਬਣੇ ਹੋਏ ਹਨ। ਲੇਕਿਨ ਅਸੀਂ ਕੀ ਕਰ ਰਹੇ ਹਾਂ ਔਰ ਕਿਹੜੀ ਸਿਗਨਲ ਦੇ ਰਹੇ ਹਾਂ ? ਅਸੀਂ ਇਹ ਸਿਗਨਲ ਦੇ ਰਹੇ ਹਾਂ ਕਿ ਸਾਰੇ ਪੰਜਾਬ ਵਿਚੋਂ ਸਿਰਫ ਇੱਕ ਖੂੰਜਾ ਪੰਜਾਬ ਦੇ ਉਰਲੇ ਪਾਸੇ ਹੈ ਔਰ ਜਿਹੜਾ ਖੂੰਜਾ ਐਂਜ ਤਕ ਸਾਰੇ ਪੰਜਾਬ ਦਾ ਵੀ ਨਹੀਂ। ਕੇਵਲ ਆਰਨਾਬਈਜੇਸ਼ਨ ਉਥੇ ਹੀ ਹੋਣੀ ਹੈ, ਭਾਵੇਂ ਬਾਕੀ ਸਾਰਾ ਪੰਜਾਬ ਖੂਹ ਖਾਤੇ ਪਾ ਦਿਓ। (ਥੰਪਿੰਗ) ਲੁਧਿਆਣਾ ਦੀ ਤੁਸੀਂ ਮਿਸਾਲ ਦਿੱਤੀ ਹੈ। ਆਪਾਂ ਬਹੁਤ ਦੂਰ ਨਾ ਜਾਈਏ, ਬਠਿੰਡਾ ਚਲੀਏ। ਬਠਿੰਡੇ ਮੇਰਾ ਵੀ ਮਾੜਾ ਮੋਟਾ ਰਿਸ਼ਤਾ ਹੈ। ਬਾਦਲ ਪਿੰਡ ਵਿੱਚ ਬਾਦਲ ਸਾਹਿਬ ਦੀ ਬਹੁਤ ਜ਼ਮੀਨ ਹੈ। ਮੇਰੇ ਰਿਸ਼ਤੇਦਾਰ ਕੋਲ ਇਨ੍ਹਾਂ ਨਾਲੋਂ ਥੋੜ੍ਹੀ ਵੱਧ ਹੀ ਹੈ। ਇਸ ਕਰਕੇ ਮੈਂ ਆਪਣਾ ਹਿੱਸਾ ਉਥੇ ਵੱਧ ਸਮਝਦਾ ਹਾਂ। ਬਠਿੰਡਾ ਸ਼ਹਿਰ ਸਾਡਾ ਹੀ ਹੈ ਅਤੇ ਸਾਡਾ ਉਸ ਦੇ ਨਾਲ ਬਹੁਤ ਪਿਆਰ ਹੈ। ਬਠਿੰਡਾ ਬਹੁਤ ਵੱਧ ਗਿਆ ਹੈ, ਬੇਤਹਾਸ਼ਾ ਵੱਧ ਗਿਆ ਹੈ। ਇੰਨਾ ਵੱਧ ਗਿਆ ਹੈ ਕਿ ਉਥੇ ਗਈ ਵਾਰੀ ਸੂਏ ਦੇ ਗੋਡੇ ਗੋਡੇ ਪਾਣੀ ਵਿਚੋਂ ਲੰਘ ਕੇ ਬਾਦਲ ਪਿੰਡ ਜਾਣਾ ਪੈਂਦਾ ਹੈ। ਮੈਂ ਇੱਕ ਵਾਰ ਨਹੀਂ, ਕਈ ਵਾਰ ਗਿਆ ਹਾਂ। ਦੋ ਤਿੰਨ ਵਾਰੀ ਬਾਦਲ ਸਾਹਿਬ ਮੇਰੇ ਨਾਲ ਸਨ, ਉਹ ਮੱਲੋ-ਮੱਲੀ ਮੈਨੂੰ ਲੈ ਕੇ ਗਏ ਸਨ ਅਤੇ ਅਸੀਂ ਦੋਨੋਂ ਬੜੇ ਔਖੇ ਹੋਏ। ਸਾਡੀ ਗੱਡੀ ਵਿਚ ਫਸ ਗਈ ਸੀ। ਉਸ ਸੂਏ ਦੇ ਪਾਣੀ ਵਿੱਚੋਂ ਅਸੀਂ ਲੰਘ ਕੇ ਗਏ ਸੀ। ਸਾਨੂੰ ਪਰਾਬਲਮਜ਼ ਨਜ਼ਰ ਆਉਂਦੀਆਂ ਸਨ ਪਰ ਅਸੀਂ ਸਰਕਾਰ ਵਿੱਚ ਕਾਬਜ਼ ਹੋ ਕੇ ਵੀ ਉਨ੍ਹਾਂ ਪਰਾਬਲਮਜ਼ ਦਾ ਹੱਲ ਨਹੀਂ ਕੀਤਾ। ਉਨ੍ਹਾਂ ਪਰਾਬਲਮਜ਼ ਨੂੰ ਸਾਲਵ ਕਰਨ ਵਾਸਤੇ ਅਸੀਂ ਬੋਦਰ ਨਹੀਂ ਕੀਤਾ। ਜੇਕਰ ਤੁਸੀਂ ਸਪੀਕਰ ਸਾਹਿਬ, ਇਜਾਜ਼ਤ ਦੇਵੋ ਤਾਂ ਮੈਂ ਇੱਕ ਵਖਰੀ ਮਿਸਾਲ ਦੇ ਦਿੰਦਾ ਹਾਂ। ਸਾਡਾ ਫਾਰਮਰ ਪ੍ਰਾਈਮ ਮਨਿਸਟਰ ਰਾਜੀਵ ਗਾਂਧੀ ਮੇਰਾ ਮਿੱਤਰ ਸੀ। ਵੈਸੇ ਗੁਰਦੁਆਰਾ ਸਾਹਿਬ ਤੇ ਹਮਲੇ ਅਤੇ 1984 ਦੀ ਲੜਾਈ ਬਾਰੇ ਮੈਨੂੰ ਕਹਿਣ ਵਿੱਚ ਵੀ ਸ਼ਰਮ ਲੱਗਦੀ ਹੈ। ਉਹ ਮੈਨੂੰ ਜਾਣਦਾ ਸੀ ਅਤੇ ਮੇਰਾ ਵਾਕਫ ਸੀ। ਕਈ ਵਾਰ ਉਨ੍ਹਾਂ ਦੇ ਨਾਲ ਗੱਲਾਂ ਕੀਤੀਆਂ। ਉਹ ਉਦੋਂ ਕਾਂਗਰਸ ਦਾ ਜਨਰਲ ਸੈਕਟਰੀ ਵੀ ਨਹੀਂ ਸੀ। ਸਿਰਫ ਪਾਇਲਟ ਹੀ ਸੀ ਅਤੇ ਉਹ ਫਲਾਈਟ ਤੇ ਇਥੇ ਆਉਂਦਾ ਸੀ। ਬਰਾੜ ਸਾਹਿਬ, ਤੁਹਾਨੂੰ ਪਤਾ ਹੋਵੇਗਾ ਜਦੋਂ ਉਹ ਜੰਮੂ ਦੀ ਫਲਾਈਟ ਤੇ ਜਾਂਦੇ ਹੁੰਦੇ ਸਨ ਅਤੇ ਗੱਲਾਂ ਕਰਦੇ ਹੁੰਦੇ ਸਨ ਕਿ ਮੁਲਕ ਵਿੱਚ ਇਹ ਹੋਣਾ ਚਾਹੀਦਾ ਹੈ, ਐਵੀਏਸ਼ਨ ਵਿਚ ਇਹ ਹੋਣਾ ਚਾਹੀਦਾ ਹੈ, ਐਵੀਏਸ਼ਨ ਵਿੱਚ ਫਲਾਣਾ ਹੋਣਾ ਚਾਹੀਦਾ ਹੈ ਔਰ ਐਵੀਏਸ਼ਨ ਦੇ ਰੂਲ ਬਦਲੀ ਹੋਣੇ ਚਾਹੀਦੇ ਹਨ। ਬੜੀਆਂ ਗੱਲਾਂ ਕੀਤੀਆਂ। ਚੁਨਾਂਚੇ ਇਨ੍ਹਾਂ ਦਾ ਛੋਟਾ ਭਾਈ ਮਰ ਗਿਆ ਅਤੇ ਇਹ ਪਾਲੇਟਿਕਸ ਵਿੱਚ ਆ ਗਏ। ਦੇਖਦਿਆਂ ਦੇਖਦਿਆਂ ਇਹ ਪ੍ਰਧਾਨ ਮੰਤਰੀ ਬਣ ਗਏ ਅਤੇ ਪ੍ਰਧਾਨ ਮੰਤਰੀ ਬਣਨ ਤੋਂ ਬਾਅਦ ਮੈਨੂੰ ਵੀ ਮਿਲਣ ਦਾ ਮੌਕਾ ਮਿਲਿਆ। ਮੈਂ ਉਨ੍ਹਾਂ ਨੂੰ ਕਿਹਾ ਕਿ ਯਾਦ ਕਰੀਏ ਆਪਾਂ ਗੱਲਾਂ ਕਰਦੇ ਹੁੰਦੇ ਸੀ। ਕਿ ਸਰਕਾਰੀ ਕਮੇਟੀ ਬਣਾਵਾਂਗੇ। ਉਹ ਕਹਿੰਦਾ ਹਾਂ ਜੀ। ਮੈਨੂੰ ਆਦਤ ਹੈ ਕਿ ਮੈਂ

ਇਕ ਵਾਰ ਗੱਲ ਕਰਦਾ ਹਾਂ ਅਤੇ ਦੁਬਾਰਾ ਗੱਲ ਨਹੀਂ ਕੀਤੀ । ਨਤੀਜਾ ਇਹ ਹੋਇਆ ਕਿ ਉਸ ਆਦਮੀ ਨੂੰ ਮਾੜਾ ਮੋਟਾ ਐਵੀਏਸ਼ਨ ਬਾਰੇ ਪਤਾ ਸੀ ਪਰ ਉਸ ਨੇ ਐਵੀਏਸ਼ਨ ਦਾ ਕੁਝ ਕੀਤਾ ਨਹੀਂ ਔਰ ਬਾਕੀ ਮੁਲਕ ਦਾ ਜਿਹੜਾ ਸਤਿਆਨਾਸ ਕੀਤਾ ਸੀ, ਉਹ ਤੁਹਾਡੇ ਸਾਹਮਣੇ ਹੈ । ਮੈਂ ਇਸ ਵਿੱਚ ਨਹੀਂ ਜਾਣਾ ਚਾਹੁੰਦਾ ।

ਸਰਦਾਰ ਅਵਤਾਰ ਸਿੰਘ ਬਰਾੜ : ** ** ** ]

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

ਸਰਦਾਰ ਰਵੀ ਇੰਦਰ ਸਿੰਘ : ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਕਰ ਰਿਹਾ ਸੀ ਕਿ ਉਸੇ ਢੰਗ ਦੇ ਨਾਲ ਜਿਵੇਂ ਕਿ ਸਾਡੇ ਭਰਾ ਪੂਰਵ ਕਾਂਗਰਸ ਦੇ ਪ੍ਰਧਾਨ ਮੰਤਰੀ ਨੇ ਮੁਲਕ ਨੂੰ ਬਹੁਤ ਲੇਟ ਡਾਊਨ ਕੀਤਾ, ਉਸੇ ਢੰਗ ਨਾਲ ਸਾਡੇ ਮੁੱਖ ਮੰਤਰੀ ਸਾਹਿਬ, ਗਲਤ ਕਰ ਰਹੇ ਹਨ ਪਰ ਮੈਂ ਮਹਿਸੂਸ ਕਰਦਾ ਹਾਂ ਕਿ ਜਿਹੜਾ ਇੱਕ ਗਰੁੱਪ, ਇੱਕ ਸੋਚਣੀ ਵਾਲਾ ਗਰੁੱਪ ਜਿਸ ਬਾਰੇ ਅਰਸ਼ੀ ਜੀ ਨੇ ਬੜੀ ਖੂਬਸੂਰਤੀ ਨਾਲ ਕਿਹਾ ਹੈ, ਮੈਂ ਦੁਹਰਾਵਾਂਗਾ ਨਹੀਂ ਕਿ ਜਿਨ੍ਹਾਂ ਦਾ ਆਈਡੀਆ ਪਹਿਲਾ ਇਥੇ ਚੰਡੀਗੜ੍ਹ ਦੇ ਲਾਗੇ ਨਵਾਂ ਸ਼ਹਿਰ ਬਣਾਉਣ ਦਾ ਸੀ, ਉਹ ਗਰੁੱਪ ਫੇਰ ਮੁੜ ਘਿੜ ਕੇ ਪਾਵਰਫੁੱਲ ਪੁਜ਼ੀਸ਼ਨ ਵਿੱਚ ਆ ਗਿਆ ਹੈ ਅਤੇ ਉਸ ਨੇ ਇਹ ਜਿਹੜੇ ਸਿਆਸੀ ਬੰਦੇ ਹਨ, ਇਨ੍ਹਾਂ ਦੇ ਸਿਰ ਵਿਚ ਘਰਲੂ ਜਿਹਾ ਫੇਰ ਦਿੱਤਾ ਹੈ । ਇਹ ਬੀਮਾਰ ਆਈਡੀਆ ਦੁਬਾਰਾ ਫੇਰ ਅੱਗੇ ਆ ਗਿਆ ਹੈ । ਇਸ ਨਾਲ ਇਲਾਕੇ ਨੂੰ ਤਕਲੀਫ ਹੋਣੀ ਸੀ । ਬਾਦਲ ਸਾਹਿਬ ਦੀ 1985 ਦੀ ਸਾਈਨਡ ਸਟੇਟਮੈਂਟ ਹੈ ਪਰ ਉਹ ਭੁੱਲ ਗਏ । ਇਸ ਨਾਲ ਪੰਜਾਬ ਦਾ ਕੇਸ ਖਤਮ ਹੋ ਜਾਣਾ ਸੀ ਪਰ ਉਹ ਭੁੱਲ ਗਏ । ਲੋਕ ਬੇਘਰ ਹੋ ਜਾਣੇ ਸੀ, ਉਹ ਭੁੱਲ ਗਏ । ਸਾਡੇ ਗਰੀਬ ਮੁਲਾਜ਼ਮ ਹਨ, ਜਿਨ੍ਹਾਂ ਬੜੇ ਔਖੇ ਹੋ ਕੇ, ਉਥੇ ਘਰ ਬਣਾਏ ਹਨ ਉਨ੍ਹਾਂ ਨੇ ਵੀ ਉਜੜ ਜਾਣਾ ਸੀ, ਉਹ ਵੀ ਭੁੱਲ ਗਏ ਤੇ ਅੱਜ ਦਲੀਲ ਹੂਬਹੂ ਉਹੀ ਦੇ ਰਹੇ ਹਨ ਜੋ ਕੁਝ ਸਮਾਂ ਪਹਿਲਾਂ ਸਾਡੇ ਫਾਜ਼ਲ ਦੋਸਤ ਇਥੇ ਦੇਂਦੇ ਰਹੇ । ਸਪੀਕਰ ਸਾਹਿਬ, ਮੈਨੂੰ ਬੜਾ ਅਫਸੋਸ ਹੈ ਕਿ ਅਸਲੀਅਤ ਨੂੰ ਅਸੀਂ ਭੁੱਲ ਰਹੇ ਹਾਂ ।

ਅਸੀਂ ਫਿਰ ਅਰਬਨ ਡਿਵੈਲਪਮੈਂਟ ਦੀ ਗੱਲ ਵੱਲ ਆਈਏ । ਅਰਬਨ ਡਿਵੈਲਪਮੈਂਟ ਦੀ ਲੋੜ ਹੈ ਤੇ ਸਾਰੇ ਪੰਜਾਬ ਦੇ ਵਿਚ ਅਸੀਂ ਹੌਲੀ ਹੌਲੀ ਇਹ ਟਰੈਂਡ ਵੇਖ ਰਹੇ ਹਾਂ ਕਿ ਬੜੇ ਲੋਕ ਸ਼ਹਿਰਾਂ ਵੱਲ ਨੂੰ ਰਹਿਣ ਜਾ ਰਹੇ ਹਨ। ਇਸ ਵਿੱਚ ਪਹਿਲੀ ਗੱਲ ਕਰਨੀ ਜ਼ਰੂਰੀ ਇਹ ਹੈ ਕਿ ਪੇਂਡੂ ਡਿਵੈਲਪਮੈਂਟ ਨੂੰ ਅਸੀਂ ਵਧਾ ਦਈਏ । ਜੇ ਸਾਡੇ ਕੋਲ ਫੰਡਜ਼ ਨਹੀਂ ਹਨ ਤਾਂ ਸਾਨੂੰ ਫੇਰ ਆਲਟਰਨੇਟਿਵ ਇੰਟਰ ਮੀਡੀਏਟ ਮਈਅਰ ਜ਼ਰੂਰ ਲੈਣਾ ਚਾਹੀਦਾ ਹੈ ਤੇ ਸਾਡੇ ਜਿਹੜੇ ਛੋਟੇ ਸ਼ਹਿਰ ਹਨ, ਉਨ੍ਹਾਂ ਵਿਚ ਲਾਈਫ ਦੀ ਝਲਕ ਐਸੀ ਬਣਾਉਣੀ ਚਾਹੀਦੀ ਹੈ ਜਿਹੜੀ ਮੈਂ ਸਮਝਦਾ ਹਾਂ ਕਿ ਉਹ ਚੰਡੀਗੜ੍ਹ ਦਾ ਇੰਪਰੈਸ਼ਨ ਦਿੰਦੀ ਹੋਵੇ । ਮੇਰਾ ਭਾਵ ਹੈ ਕਿ ਇਥੋਂ ਲੈ ਕੇ ਲੁਧਿਆਣਾ ਅਤੇ ਅੱਗੇ ਬਠਿੰਡਾ ਤੱਕ ਵੀ ਚਲੇ ਜਾਈਏ, ਸਾਡੇ ਨਿੱਕੇ ਨਿੱਕੇ ਸ਼ਹਿਰ ਜਿੰਨੇ ਵੀ ਹਨ, ਅਗਰ

**Expunged as ordered by the Chair.

[ਸਰਦਾਰ ਰਵੀ ਇੰਦਰ ਸਿਘ]

ਉਨ੍ਹਾਂ ਦੇ ਸੀਵਰੇਜ ਠੀਕ ਹੋ ਜਾਣ, ਵਾਟਰ ਸਪਲਾਈ ਠੀਕ ਹੋ ਜਾਵੇ, ਇਲੈਕਟ੍ਰੀਕਲ ਸਪਲਾਈ ਠੀਕ ਹੋ ਜਾਵੇ ਤਾਂ ਮੈਨੂੰ ਯਕੀਨ ਹੈ ਕਿ ਜਿਹੜੀ ਬਹੁਤ ਸਾਰੀ ਸਾਡੀ ਸੁਪਰਫਲੂਅਸ ਪਾਪੂਲੇਸ਼ਨ ਹੈ ਜਿਹੜੀ ਇਨ੍ਹਾਂ ਸ਼ਹਿਰਾਂ ਵਿੱਚ ਨਿੱਕੇ ਨਿੱਕੇ ਖੁੰਡਿਆਂ ਵਿਚ ਰਹਿੰਦੀ ਹੈ, ਉਹ ਵੀ ਡਿਸਪਰਸ ਹੋ ਕੇ ਇਨ੍ਹਾਂ ਛੋਟੇ ਸ਼ਹਿਰਾਂ ਵਿਚ ਚਲੀ ਜਾਵੇਗੀ। ਉਹ ਲੋਕ ਮੈਂ ਕਹਿ ਸਕਦਾ ਹਾਂ ਕਿ ਇਥੋਂ ਚੰਡੀਗੜ੍ਹ ਤੋਂ ਵੀ ਉਠ ਕੇ ਖਰੜ, ਬਨੂੜ, ਮੋਰਿੰਡਾ ਅਪ ਟੂ ਸਮਰਾਲਾ ਬਾਈ ਕਮਿਊਟਿੰਗ ਟਰੇਨਜ਼ ਜਾਂ ਪਬਲਿਕ ਟਰਾਂਸਪੋਰਟ ਸਿਸਟਮ ਨਾਲ ਜ਼ਰੂਰ ਆ ਜਾ ਸਕਦੇ ਹਨ। ਫਿਰ ਇਥੇ ਜ਼ਿਕਰ ਆਇਆ ਕਿ ਅਸੀਂ ਪਿੰਡਾਂ ਦੀਆਂ ਹੱਦਾਂ ਨੂੰ ਟੱਚ ਨਹੀਂ ਕਰਨਾ ਪਰ ਇਸ ਤੇ ਬੜੀ ਲੰਬੀ ਚੌੜੀ ਬਹਿਸ ਕਰਨੀ ਪਵੇਗੀ। ਚੰਡੀਗੜ੍ਹ ਵਿੱਚ ਵੀ ਇਹੀ ਕੀਤਾ ਗਿਆ ਹੈ ਕਿ ਬਹੁਤ ਸਾਰੇ ਪਿੰਡਾਂ ਨੂੰ ਇਨ੍ਹਾਂ ਨੇ ਛੇੜਿਆ ਨਹੀਂ, ਜਿਹੜੇ ਲਾਲਡੋਰੇ ਦੇ ਘੇਰੇ ਵਿਚ ਹਨ, ਉਨ੍ਹਾਂ ਨੂੰ ਉਹੋ ਜਿਹਾ ਹੀ ਰਹਿਣ ਦਿੱਤਾ ਹੈ। ਤੁਸੀਂ ਸਪੀਕਰ ਸਾਹਿਬ, ਆਪ ਚਲੋ ਤੇ ਮੈਂ ਤੁਹਾਨੂੰ ਦਿਖਾ ਦਿੰਦਾ ਹਾਂ ਕਿ ਜਿਹੜੇ ਚੰਡੀਗੜ੍ਹ ਦੇ ਪਿੰਡ ਹਨ, ਤੁਸੀਂ ਉਨ੍ਹਾਂ ਵਿੱਚ ਕੋਈ ਵੀ ਪੰਜਾਬੀ ਰਹਿੰਦਾ ਦਿਖਾ ਦਿਓ। ਮੈਂ ਕਿਸੇ ਗਰੀਬ, ਅਮੀਰ ਦੀ ਗੱਲ ਹੀ ਨਹੀਂ ਕਰਦਾ। ਮੈਂ ਇਹ ਗੱਲ ਆਰਗੂਮੈਂਟ ਵਾਸਤੇ ਲੈ ਲੈਂਦਾ ਹਾਂ। ਉਨ੍ਹਾਂ ਪਿੰਡਾਂ ਵਿੱਚ ਸਾਰੇ ਬਾਹਰਲੇ ਬੰਦੇ ਵਸਦੇ ਹਨ ਅਤੇ ਲੋਕਲ ਪਾਪੂਲੇਸ਼ਨ ਵਿਚੋਂ ਉਥੇ ** ਅਤੇ ਜ਼ਿਮੀਂਦਾਰ, ਉਹ ਵੀ ਨਹੀਂ ਰਹਿੰਦੇ। ਸਪੀਕਰ ਸਾਹਿਬ, ਡਿਸਪਲੇਸਮੈਂਟ ਆਫ ਪਾਪੂਲੇਸ਼ਨ ਹੋ ਚੁੱਕੀ ਹੈ। ਅਸਲੀ ਗੱਲ ਜਿਹੜੀ ਹੈ, ਅਮਲੀ ਜਾਮਾ ਸਾਨੂੰ ਇਹ ਦਿਖਾ ਰਿਹਾ ਹੈ। ਇਹ ਜੋ ਤੁਸੀਂ ਕਹਿ ਰਹੇ ਹੋ, ਇਸ ਨਾਲ ਸਾਡੇ ਬੰਦਿਆਂ ਨੂੰ ਵਰਗਲਾ ਦਿਉਗੇ। ਜਿਹੜੀ ਇੱਕ ਲੱਖ ਪਾਪੂਲੇਸ਼ਨ ਹੈ....

**ਸ੍ਰੀ ਸਪੀਕਰ** : ** ਸ਼ਬਦ ਕਾਰਵਾਈ ਵਿਚੋਂ ਕੱਢ ਦਿੱਤਾ ਜਾਵੇ।

**ਸਰਦਾਰ ਰਵੀਇੰਦਰ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਦਾ ਹਾਂ ਕਿ ਕੀ ਇਨਾਂ ਦੀ ਡਿਸਪਲੇਸਮੈਂਟ ਕਰਕੇ ਤੁਸੀਂ ਇਥੇ ਐਨ. ਆਰ. ਆਈ. ਵਸਾਉਗੇ? ਉਹ ਵੀ ਇਥੇ ਆ ਕੇ ਇੱਕ ਪੈਸਾ ਨਹੀਂ ਦਿੰਦੇ ਜਾਂ ਫੇਰ ਉਨ੍ਹਾਂ ਨੂੰ ਸਰਵਿਸ ਕਰਨ ਵਾਸਤੇ ਪੂਰਬੀਏ ਬੁਲਾਉਗੇ ਅਤੇ ਇਹ ਕਰਕੇ ਅਸੀਂ ਕੀ ਕਰਾਂਗੇ? ਸਿਰਫ ਜਿਹੜੇ ਪਿੰਡਾਂ ਦੇ ਜੱਦੀ ਇਨਹੈਬੀਟੈਂਟਸ ਹਨ, ਉਨ੍ਹਾਂ ਨੇ ਡਿਸਪਲੇਸ ਕਰੋਗੇ। ਇਹ ਫੈਕਟ ਚੰਡੀਗੜ੍ਹ ਵਿੱਚ ਹੀ ਸਾਫ ਦਿਖਾਈ ਦਿੰਦਾ ਹੈ। ਸਪੀਕਰ ਸਾਹਿਬ, ਮੈਂ ਬਹੁਤ ਸਾਰੇ ਆਰਗੂਮੈਂਟ ਦੇ ਸਕਦਾ ਹਾਂ ਕਿ ਕਿਸੇ ਸ਼ਹਿਰ ਦੀ ਪਲਾਨਿੰਗ ਕਿਵੇਂ ਡਿਸਟਰਬ ਹੁੰਦੀ ਹੈ ਪਰ ਮੈਂ ਇਸ ਵਿੱਚ ਨਹੀਂ ਜਾਵਾਂਗਾ। ਮੈਂ ਕੇਵਲ ਕੁਝ ਪੁਆਇੰਟ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ ਕਿ ਇਥੇ ਸੀ. ਐਮ. ਸਾਹਿਬ ਨੂੰ ਇਕ ਅਖਬਾਰ ਨਵੀਸ ਨੇ ਲਿਖ ਕੇ ਭੇਜਿਆ ਸੀ, ਕਿਉਂਕਿ ਉਹ ਆਰਟੀਕਲ ਲਿਖਣਾ ਚਾਹੁੰਦਾ ਸੀ, ਉਸ ਦੇ ਕੁਝ ਐਕਸਰਪਟਸ ਹਨ। ਉਹ ਕਹਿੰਦਾ ਕਿ ਮੈਨੂੰ ਦੱਸੋ In whose interest are you making the city? What kind or quality of population do you envisage for this city?

**Expunged as ordered by the Chair.

ਕੀ ਇਹ ਗਰੀਬ ਲੋਕਾਂ ਵਾਸਤੇ ਹੈ ? ਕੀ ਇਹ ਅਮੀਰ ਲੋਕਾਂ ਵਾਸਤੇ ਹੈ ? ਇਹ ਸ਼ਹਿਰ ਬਣਾਉਣ ਦਾ ਮਕਸਦ ਕੀ ਹੈ ? ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਮਿੱਤਲ ਸਾਹਿਬ ਨੂੰ ਤੁਹਾਡੇ ਰਾਹੀਂ ਕਿ ਜੇ ਇਹ ਸ਼ਹਿਰ ਇਨ੍ਹਾਂ ਦੇ ਹਲਕੇ ਦੇ ਲਾਗੇ ਤਾਗੇ ਬਣੇ ਤਾਂ ਕੀ ਉਸ ਦਾ ਫਾਇਦਾ ਇਨ੍ਹਾਂ ਨੂੰ ਨਹੀਂ ਹੋਵੇਗਾ ? ਜੇ ਅਨੰਦਪੁਰ ਸਾਹਿਬ ਦੇ ਲਾਗੇ ਇਹ ਸ਼ਹਿਰ ਬਣੇ ਤਾਂ ਕੀ ਨੰਗਲ ਅਤੇ ਨੂਰਪੁਰ ਬੇਦੀ ਦੇ ਇਲਾਕੇ ਦਾ ਵਾਧਾ ਨਹੀਂ ਹੋਵੇਗਾ । ਜਿਹੜੇ ਅਨਸਰ ਆਨੰਦਗੜ੍ਹ ਨੂੰ ਚੰਡੀਗੜ੍ਹ ਦੇ ਲਾਗੇ ਬਣਾਉਣ ਜਾ ਰਹੇ ਹਨ, ਉਨ੍ਹਾਂ ਨੂੰ ਪਤਾ ਹੈ ਕਿ ਲੋਕਾਂ ਨੇ, ਸਰਕਾਰ ਨੇ ਉਨ੍ਹਾਂ ਦੀ ਜ਼ਮੀਨ ਦੀ ਕੀਮਤ ਵੱਧ ਤਾਂ ਹੀ ਦੇਣੀ ਹੈ, ਜੇ ਇਹ ਸ਼ਹਿਰ ਚੰਡੀਗੜ੍ਹ ਦੇ ਲਾਗੇ ਬਣੇ । ਜਿਨ੍ਹਾਂ ਨੇ ਜ਼ਮੀਨਾਂ ਇਥੇ ਸਸਤੇ ਭਾਅ ਤੇ ਲਈਆਂ ਹਨ, ਉਨ੍ਹਾਂ ਨੂੰ ਫਾਇਦਾ ਤਾਂ ਹੀ ਹੋਵੇਗਾ ਜੇਕਰ ਆਨੰਦਗੜ੍ਹ ਇਥੇ ਬਣੇ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇਥੇ ਦੋ ਕਿਸਮ ਦੀਆਂ ਜ਼ਮੀਨਾਂ ਹਨ । ਇਕ ਤਾਂ ਪਹਾੜਾਂ ਦੇ ਨਾਲ ਲੱਗਦੀ ਜ਼ਮੀਨ ਹੈ । ਉਥੇ ਜਿਹੜੇ ਪਿੰਡ ਹਨ, ਉਨ੍ਹਾਂ ਸਾਰਿਆਂ ਦੀ ਮੁਸ਼ਤਰਕਾ ਜ਼ਮੀਨ ਹੈ ਜੋ ਕਿ ਅਸਲ ਵਿੱਚ ਜੰਗਲ ਹਨ ਉਹ ਵੀ ਮੁਸ਼ਤਰਕਾ ਮਾਲਕਾਨ ਹਨ । ਉਥੇ ਜ਼ਿਆਦਾ ਕਰਕੇ ਬੱਬੜ ਘਾਹ ਹੀ ਹੁੰਦਾ ਹੈ । ਜ਼ਿਆਦਾ ਕਰਕੇ ਉਥੇ ਗੁੱਜਰ ਬਰਾਦਰੀ ਦੇ ਲੋਕ ਹਨ ਜਿਹੜੇ ਉਹ ਬੱਬੜ ਘਾਹ ਕੱਟ ਕੇ ਆਪਣਾ ਗੁਜ਼ਾਰਾ ਕਰਦੇ ਹਨ । ਉਥੇ ਜ਼ਮੀਨ ਦੀ ਕੋਈ ਖਾਸ ਉਪਜ ਨਹੀਂ ਹੈ । ਕੋਈ ਮਾੜੇ ਮੋਟੇ ਜੰਗਲੀ ਜਾਨਵਰ ਵੀ ਉਥੇ ਹਨ । ਇਹ ਕੇਸ ਮਿੱਤਲ ਸਾਹਿਬ ਨਾਲ ਸੀ. ਐਮ. ਦੀ ਮਨਜ਼ੂਰੀ ਨਾਲ ਮੈਂ ਡਿਸਕਸ ਵੀ ਕੀਤਾ ਸੀ ਕਿ ਕਿਸ ਢੰਗ ਨਾਲ ਉਸ ਏਰੀਏ ਦੀ ਐਕਸਪਲਾਇਟੇਸ਼ਨ ਨੂੰ ਬੰਦ ਕਰੀਏ । ਉਹ ਕਾਫੀ ਵੱਡਾ ਪੁਲੰਦਾ ਹੈ, ਸ਼ਾਇਦ ਹਾਲੇ ਵੀ ਇਨ੍ਹਾਂ ਕੋਲ ਪਿਆ ਹੋਣਾ ਹੈ । ਇਕ ਚੀਜ਼ ਹੋਰ ਵੀ ਹੈ । ਇਕ ਏਕੜ ਜ਼ਮੀਨ ਜਿਨ੍ਹਾਂ ਦੀ ਮੁੱਲਾਂਪੁਰ ਵਿੱਚ ਹੈ, ਉਸ ਦੀ ਕੁਆਲਿਟੀ ਨੂੰ ਵੇਖਦੇ ਹੋਏ ਉਸ ਦਾ ਮੁਆਵਜ਼ਾ ਤਿੰਨ ਏਕੜ ਦਾ ਦੇਣਾ ਪੈਣਾ ਹੈ । ਜਦੋਂ ਸਰਕਾਰ ਨੇ ਮੁਆਵਜ਼ਾ ਦੇਣਾ ਹੈ ਤਾਂ ਉਹ ਇਕ ਏਕੜ ਦਾ ਨਹੀਂ, ਬਲਕਿ ਤਿੰਨ ਏਕੜ ਦਾ ਦੇਣਾ ਪੈਣਾ ਹੈ । ਬਹੁਤ ਸਾਰੇ ਅਨਸਕਰੂਪਲੱਸ ਲੋਕ ਹਨ ਜਿਨ੍ਹਾਂ ਨੇ ਹਜ਼ਾਰਾਂ ਏਕੜ ਪਹਾੜੀ ਜ਼ਮੀਨ ਸਸਤੇ ਭਾਅ ਤੇ ਲੈ ਲਈ ਹੋਈ ਹੈ । ਜੇ ਸਰਕਾਰ ਦੀ ਨੀਅਤ ਠੀਕ ਹੋਵੇ ਤਾਂ ਇਸ ਨੂੰ ਇਸ ਦੀ ਪੜਤਾਲ ਕਰਨੀ ਚਾਹੀਦੀ ਹੈ ਅਤੇ ਇਸ ਜ਼ਮੀਨ ਨੂੰ ਪਰੀਜ਼ਰਵ ਕਰਕੇ ਈਕਾਲੋਜੀਕਲ ਬੈਲੇਂਸ ਨੂੰ ਮੇਨਟੇਨ ਕਰਨਾ ਚਾਹੀਦਾ ਹੈ । ਇਸ ਸਿਲਸਿਲੇ ਵਿਚ ਗਵਰਨਰ ਸਾਹਿਬ ਨੇ ਵੀ ਸੀ. ਐਮ. ਸਾਹਿਬ ਨਾਲ ਦੋ ਵਾਰ ਗੱਲ ਕੀਤੀ ਹੈ । ਇਹ ਚੀਜ਼ ਅਖਬਾਰਾਂ ਵਿੱਚ ਵੀ ਰਿਪੋਰਟ ਕੀਤੀ ਗਈ ਹੈ ਅਤੇ ਮੇਰੇ ਆਪਣੇ ਗਿਆਤ ਵਿੱਚ ਵੀ ਹੈ । ਉਨ੍ਹਾਂ ਨੇ ਉਨ੍ਹਾਂ ਨੂੰ ਕਿਹਾ ਹੈ ਕਿ ਇਸ ਸਿਟੀ ਦੀ ਲੋਕੇਸ਼ਨ ਨੂੰ ਧਿਆਨ ਵਿੱਚ ਰੱਖ ਕੇ ਇਸ ਤੇ ਦੁਬਾਰਾ ਵਿਚਾਰ ਕਰੋ, ਨਹੀਂ ਤਾਂ ਬਹੁਤ ਸਾਰੇ ਪੁਆਇੰਟਾਂ ਤੇ ਇਲਾਕੇ ਨੂੰ ਘਾਟਾ ਪਵੇਗਾ । ਅਖੀਰ ਵਿੱਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹੋ ਜਿਹੇ ਮਾਮਲੇ ਵਿਚ ਸਰਕਾਰ ਦੀ ਇੱਕ ਨੀਤੀ ਹੁੰਦੀ ਹੈ । ਮਿੱਤਲ ਸਾਹਿਬ ਬੜੇ ਇਮਾਨਦਾਰ ਹਨ । ਇਹ ਕਹਿੰਦੇ ਹਨ ਕਿ ਇਲਾਕੇ ਦਾ ਵਿਧਾਇਕ ਜੋ ਹੁੰਦਾ ਹੈ, ਉਹ ਵੀ ਕਮੇਟੀ ਦਾ ਮੈਂਬਰ ਹੁੰਦਾ ਹੈ । ਮੈਂ ਵੀ ਮੈਂਬਰ ਸੀ ਲੇਕਿਨ Unceremoniously I was removed. The

[ਸਰਦਾਰ ਰਵੀ ਇੰਦਰ ਸਿੰਘ]

Minister was made Hon'ble Chairman and I was got rid off. ਪ੍ਰਿੰਸੀਪਲ ਕੋਈ ਹੈ ਨਹੀਂ। ਪ੍ਰਿੰਸੀਪਲ ਦੀਆਂ ਧੱਜੀਆਂ ਉਡਾਈਆਂ ਗਈਆਂ ਹਨ ਅਤੇ ਮੈਨੂੰ ਇਸ ਦਾ ਬੜਾ ਅਫਸੋਸ ਹੈ। ਮੈਨੂੰ ਇਸ ਗੱਲ ਦਾ ਅਫਸੋਸ ਨਹੀਂ ਕਿ I was removed from the Committee. ਇਸ ਦਾ ਮੋਟਿਵ ਕੀ ਹੈ ? What is behind the Government's idea ? I was removed because I opposed the idea of Anandgarh. ਇਸ ਤਰ੍ਹਾਂ ਤਾਂ ਕਈ ਹੋਰ ਮੈਂਬਰ ਵੀ ਇਸ ਨੂੰ ਆਪੋਜ਼ ਕਰਦੇ ਹਨ। There is much that does not meet the eye. ਸਾਨੂੰ ਬੜੇ ਠਰੰਮੇ ਨਾਲ, ਬੜੀ ਚੰਗੀ ਸੋਚ ਨਾਲ ਸਮੁੱਚੇ ਪੰਜਾਬ ਦੀ ਅਰਬੇਨਾਈਜ਼ੇਸ਼ਨ ਬਾਰੇ ਸੋਚਣਾ ਚਾਹੀਦਾ ਹੈ। ਪੰਜਾਬ ਦੀ ਡਿਵੈਲਪਮੈਂਟ ਬਾਰੇ ਸਾਨੂੰ ਹੁਣੇ ਤੋਂ ਹੀ ਪਲੈਨਿੰਗ ਕਰ ਲੈਣੀ ਚਾਹੀਦੀ ਹੈ। ਇਸ ਨਵੇਂ ਸ਼ਹਿਰ ਦੇ ਹੱਕ ਵਿੱਚ ਇਕ ਹੋਰ ਛੋਟੀ ਜਿਹੀ ਆਰਗੂਮੈਂਟ ਹੈ ਜਿਹੜੀ ਮੈਨੂੰ ਮੇਰੇ ਇਕ ਚੰਗੇ ਮਿੱਤਰ ਨੇ ਦਿੱਤੀ ਹੈ ਜੋ ਕਿ ਇਕ ਵੱਡੇ ਅਫਸਰ ਵੀ ਹਨ। ਉਹ ਮੈਨੂੰ ਕਹਿਣ ਲੱਗੇ ਕਿ ਚੰਡੀਗੜ੍ਹ ਦੇ ਆਲੇ ਦੁਆਲੇ ਕਿੰਨੀ ਇਲਲੀਗਲ ਐਕਟਿਵਟੀ ਹੋ ਗਈ ਹੈ ਲੇਕਿਨ ਅਸੀਂ ਇਸ ਨੂੰ ਹਟਾ ਨਹੀਂ ਸਕਾਂਗੇ। ਇਸ ਕਰਕੇ ਜੇ ਅਸੀਂ ਇਸ ਪਾਸੇ ਇਕ ਨਵਾਂ ਸ਼ਹਿਰ ਬਣਾ ਦੇਈਏ ਤਾਂ ਇਹ ਪ੍ਰਾਬਲਮ ਹੱਲ ਹੋ ਜਾਵੇਗੀ। ਮੈਂ ਉਸ ਦਾ ਆਰਗੂਮੈਂਟ ਸੁਣ ਕੇ ਬੜਾ ਹੈਰਾਨ ਹੋਇਆ। ਫਰਜ਼ ਕਰੋ ਕਿ ਇਸ ਪਾਸੇ ਤਾਂ ਨਵਾਂ ਸ਼ਹਿਰ ਵਸਾ ਦਿੱਤਾ ਪਰ ਜੇ ਦੂਜੇ ਕਿਸੇ ਪਾਸੇ ਉਸੇ ਤਰ੍ਹਾਂ ਦੀਆਂ ਇਲਲੀਗਲ ਐਕਟਿਵੀਟੀਜ਼ ਚੱਲਣ ਲੱਗ ਪਈਆਂ ਤਾਂ ਫਿਰ ਕੀ ਕਰੋਗੇ। ਇਹ ਮਾਮਲਾ ਖਤਮ ਕਿੱਥੇ ਹੋਵੇਗਾ ? ਜੇ ਗੌਰਮਿੰਟ ਆਪਣਾ ਰਾਈਟ ਉਸ ਨੂੰ ਦੇ ਦੇਵੇ ਕਿ ਮੇਰੇ ਕੋਲ ਤਾਂ ਅਖਤਿਆਰ ਨਹੀਂ ਹਨ ਇਲਲੀਗਲੀ ਐਕਟੀਵਿਟੀ ਨੂੰ ਰੋਕਣ ਦੇ ਤਾਂ ਫਿਰ ਇਸ ਦਾ ਅੰਤ ਕਦੋਂ ਹੋਵੇਗਾ ? ਮੈਂ ਉਸ ਅਫਸਰ ਦਾ ਨਾਂ ਨਹੀਂ ਲੈਣਾ ਚਾਹੁੰਦਾ। ਮੈਂ ਇਹ ਗੱਲ ਸੁਣ ਕੇ ਹੈਰਾਨ ਹੋ ਗਿਆ ਕਿ ਇਨੇ ਸੀਨੀਅਰ ਬੰਦੇ ਹਨ ਅਤੇ ਉਨ੍ਹਾਂ ਦੀ ਇਹ ਸੋਚ ਹੈ। ਇਕ ਹੋਰ ਮਿਸਾਲ ਦਿੱਤੀ ਜਾਂਦੀ ਹੈ। ਵਾਰ ਵਾਰ ਲੋਕਾਂ ਕੋਲ ਇਹ ਕਹਿੰਦੇ ਹਨ ਕਿ ਅਸੀਂ ਲੋਕਾਂ ਨੂੰ ਬਹੁਤ ਪੈਸੇ ਦੇਵਾਂਗੇ। ਫੈਕਟਸ, ਸਪੀਕਰ ਸਾਹਿਬ, ਇਹ ਹਨ ਕਿ ਤੁਹਾਡੀ ਆਪਣੀ ਵਿਧਾਨ ਸਭਾ ਦੇ ਵਿੱਚ ਮੁਲਾਜ਼ਮ ਹਨ ਜਿਹੜੇ ਪਹਿਲਾਂ ਚੰਡੀਗੜ੍ਹ ਵਿਚ ਵਸਦੇ ਹੁੰਦੇ ਸਨ, ਉਹ ਉਥੋਂ ਡਿਸਪਲੇਸ ਕੀਤੇ ਗਏ ਅਤੇ ਅੱਜ ਤੱਕ ਉਨ੍ਹਾਂ ਨੂੰ ਪੂਰਾ ਮੁਆਵਜ਼ਾ ਨਹੀਂ ਮਿਲਿਆ। ਜੇ ਤੁਸੀਂ ਚਾਹੋਗੇ ਤਾਂ ਮੈਂ ਤੁਹਾਨੂੰ ਤੁਹਾਡੇ ਕੋਲ ਉਨ੍ਹਾਂ ਨੂੰ ਪੇਸ਼ ਵੀ ਕਰ ਦਿਆਂਗਾ। ਮੇਰਾ ਕਹਿਣ ਤੋਂ ਭਾਵ ਹੈ ਕਿ ਗਰੀਬ ਆਦਮੀ ਦੇ ਨਾਲ ਇਨਸਾਫ ਨਹੀਂ ਹੁੰਦਾ। ਇਹੀ ਐਕਸਪੀਰੀਐਂਸ ਦਿੱਲੀ ਦੇ ਇਰਦ-ਗਿਰਦ ਜਿਹੜਾ ਹਵਾਈ ਅੱਡਾ ਬਣਿਆ ਹੈ, ਇੰਦਰਾ ਗਾਂਧੀ ਏਅਰ-ਪੋਰਟ, ਉਥੇ ਵੀ ਮਿਸਾਲ ਹੈ, ਉਥੇ ਵੀ ਗੁੱਜਰ ਹਨ ਅਤੇ ਉਥੇ ਵੀ ਉਹ ਜ਼ਮੀਨ ਬਹੁਤ ਜ਼ਿਆਦਾ ਪੈਸਿਆਂ ਦੇ ਨਾਲ ਐਕੁਆਇਰ ਹੋਈ। ਉਦੋਂ ਲੋਕੀਂ ਰਾਤੋ-ਰਾਤ ਕਰੋੜਾ-ਪਤੀ ਬਣ ਗਏ। ਲੇਕਿਨ ਉਨ੍ਹਾਂ ਦੀ ਅੱਜ ਹਾਲਤ ਕੀ ਹੈ। ਇਕ ਸੋਸ਼ਲ ਸਾਇੰਟਿਸਟ ਨੇ ਵਿਜ਼ਟ ਕੀਤਾ। ਮੇਰੇ ਕੋਲ ਉਸ ਦਾ ਲਿਖਿਆ ਹੋਇਆ ਲੇਖ ਵੀ ਪਿਆ ਹੈ। ਮੈਂ ਤੁਹਾਨੂੰ ਵੀ ਪੜ੍ਹਾ ਦਿਆਂਗਾ। ਉਸ ਵਿੱਚ ਉਨ੍ਹਾਂ ਨੇ ਕਿਹਾ ਹੈ ਕਿ 85 % of the families

which were uprooted today are penniless after 5 years. ਕਿਉਂਕਿ ਜਿਨੇ ਪੈਸੇ ਮਿਲੇ, ਸਾਰਿਆਂ ਨੇ ਮਕਾਨ ਬਣਾ ਲਏ, ਕਾਰਾਂ ਲੈ ਲਈਆਂ, ਸਕੂਟਰ ਲੈ ਲਏ, ਰੇਫਰੀਜਰੇਟਰਜ਼ ਲੈ ਲਏ ਅਤੇ ਇਸ ਦੇ ਨਾਲ ਦੀ ਨਾਲ ਹੀ ਉਹ ਗੋਲੀਆਂ ਵੀ ਖਾਣ ਲੱਗ ਪਏ, ਟੀਕੇ ਵੀ ਲਗਾਉਣ ਲੱਗ ਪਏ। ਉਨ੍ਹਾਂ ਵਿੱਚੋਂ 85 ਅੱਜ ਪੈਨੀਲੈਸ ਹੋ ਗਏ ਹਨ। ਹੋ ਸਕਦਾ ਹੈ ਕਿ 10-15 ਹੋਣਗੇ, ਜਿਹੜੇ ਆਬਾਦ ਹੋਣ। ਸਪੀਕਰ ਸਾਹਿਬ, ਸਾਨੂੰ ਇਥੇ ਵੀ ਡਰ ਹੈ ਕਿ ਸਾਡੇ ਪੰਜਾਬੀ ਬੰਦੇ ਜਿਹੜੇ ਉਜੜਨਗੇ, ਉਨ੍ਹਾਂ ਦੇ ਨਾਲ ਵੀ ਉਹੀ ਹਸ਼ਰ ਹੋਏਗਾ। ਇਹ ਸੋਸ਼ਲ ਸਾਇੰਟਿਸਟ ਦਾ ਪ੍ਰੈਕਟੀਕਲ ਤਜਰਬਾ ਹੈ। It will be a blunder ਮੈਂ ਇਸ ਲਈ ਦੁਬਾਰਾ ਸਰਕਾਰ ਤੋਂ ਤਵੱਕੋ ਰੱਖਾਂਗਾ ਕਿ ਕ੍ਰਿਪਾ ਕਰਕੇ ਇਸ ਸਾਈਟ ਦੇ ਬਾਰੇ ਰੀਥਿੰਕ ਕਰਨਾ ਚਾਹੀਦਾ ਹੈ। ਸਾਨੂੰ ਸਾਰੇ ਸ਼ਹਿਰਾਂ ਦੀ ਡਿਵੈਲਪਮੈਂਟ ਦੀ ਗੱਲ ਕਰਨੀ ਚਾਹੀਦੀ ਹੈ। ਜਿਹੜੀ ਪਿੰਡਾਂ ਦੀ ਡਿਵੈਲਪਮੈਂਟ ਹੈ, ਉਹ ਸਟੇਟ ਲਿਸਟ ਵਿਚ ਜ਼ਰੂਰ ਆਉਂਦੀ ਹੈ ਲੇਕਿਨ ਜਿਹੜੀ ਨਵੇਂ ਸ਼ਹਿਰ ਬਣਾਉਣ ਦੀ ਪਾਵਰ ਹੈ, ਉਸ ਬਾਰੇ ਮੈਨੂੰ ਤਾਂ ਇਹ ਵੀ ਸ਼ੱਕ ਹੈ ਅਤੇ ਮੈਂ ਵਜ਼ੀਰ ਸਾਹਿਬ ਦੇ ਨਾਲ ਡਿਸਕਸ ਵੀ ਕਰ ਲਵਾਂਗਾ ਕਿਉਂਕਿ ਮੈਨੂੰ ਲੱਗਦਾ ਹੈ ਕਿ ਇਹ ਸਾਡੀ ਸਟੇਟ ਸਬਜੈਕਟ ਵਿੱਚ ਨਹੀਂ ਹੈ। ਇੱਕ ਹੋਰ ਗੱਲ ਕਹਿ ਕੇ ਮੈਂ ਬੰਦ ਕਰਦਾ ਹਾਂ ਕਿ ਪਿੱਛੇ ਜਿਹੇ ਇੱਕ ਸਵਾਲ ਦੇ ਜਵਾਬ ਵਿੱਚ ਵਜ਼ੀਰ ਸਾਹਿਬ ਨੇ ਜਵਾਬ ਦਿੱਤਾ ਸੀ, ਮੇਰਾ ਖਿਆਲ ਹੈ ਕਿ ਸੇਖਵਾਂ ਸਾਹਿਬ ਨੇ ਜਵਾਬ ਦਿੱਤਾ ਸੀ ਕਿ ਅੱਜ ਕੱਲ੍ਹ ਨੋਟੀਫਿਕੇਸ਼ਨ ਹੋਈ ਹੈ ਉਸ ਦੇ ਅਨੁਸਾਰ ਸੈਨਸੱਸ ਹੋ ਰਹੀ ਹੈ ਅਤੇ ਅਗਲੇ ਸਾਲ ਮਾਰਚ ਤੱਕ ਅਸੀਂ ਕੋਈ ਨਵੇਂ ਨਾਂ ਦੀ ਤਰਮੀਮ ਨਹੀਂ ਕਰ ਸਕਦੇ। ਜੇਕਰ ਇਹ ਠੀਕ ਹੈ ਤਾਂ ਤੁਸੀਂ ਇਸ ਸ਼ਹਿਰ ਦੀ ਇਕਵੀਜ਼ੀਸ਼ਨ, ਨਵੇਂ ਪਲੇਸ ਲਈ ਕਿਸ ਤਰ੍ਹਾਂ ਕਰੋਗੇ। ਐਗਜ਼ਿਸਟਿੰਗ ਪਲੇਸਿਜ਼ ਦੇ ਨਾਂ ਕਿਸ ਤਰ੍ਹਾਂ ਬਦਲੋਗੇ। You are in contravention of the law. ਤੁਸੀਂ ਇਹ ਕਿਵੇਂ ਕਰ ਸਕਦੇ ਹੋ? ਸਵਾਲ ਸਪੀਕਰ ਸਾਹਿਬ, ਕਈ ਹਨ। ਮਾਮਲਾ ਇਹ ਇੱਥੇ ਮੁਕਣਾ ਨਹੀਂ। ਜੇ ਸਰਕਾਰ ਨਹੀਂ ਮੰਨੇਗੀ ਤਾਂ ਅਸੀਂ ਲੀਗਲ ਰੇਮਡੀ ਫ਼ਰਾਹਮ ਕਰਾਂਗੇ। We will take them to Court. ਸਾਡਾ ਮਨ ਬਣਿਆ ਹੋਇਆ ਹੈ। ਜੇ ਕਿਸੇ ਤਰ੍ਹਾਂ ਵੀ ਮਸਲਾ ਹੱਲ ਨਹੀਂ ਹੋਏਗਾ ਤਾਂ ਫਿਰ ਸ਼ਮਸ਼ੀਰ ਨੂੰ ਕੱਢਣਾ ਹੀ ਪਵੇਗਾ। 300 ਸਾਲ ਹੋ ਗਏ ਹਨ, ਫਿਰ ਸਾਡੇ ਕੋਲ ਹੋਰ ਕੋਈ ਚਾਰਾ ਨਹੀਂ ਰਹਿਣਾ। ਧੰਨਵਾਦ, ਸਪੀਕਰ ਸਾਹਿਬ।

**ਸ੍ਰੀ ਸਪੀਕਰ** : ਸਰਦਾਰ ਅਜੀਤ ਇੰਦਰ ਸਿੰਘ ਮੋਫਰ ਜੀ। ਤੁਸੀਂ 8-54 ਮਿੰਟ ਤੇ ਸ਼ੁਰੂ ਕਰਨਾ ਹੈ ਅਤੇ 8-59 ਮਿੰਟ ਤੇ ਖਤਮ ਕਰ ਦੇਣਾ ਹੈ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੈਨੂੰ ਵੀ ਸਮਾਂ ਦਿੱਤਾ ਜਾਵੇ।

**ਸ੍ਰੀ ਸਪੀਕਰ** : ਖਿਆਲਾ ਜੀ, ਤੁਹਾਡੀ ਸਾਈਡ ਤੋਂ ਪਹਿਲਾਂ ਕਾਫੀ ਮੈਂਬਰ ਸਾਹਿਬ ਬੋਲ ਚੁੱਕੇ ਹਨ। ਨਹੀਂ ਜੀ, ਹੁਣ ਮੋਫਰ ਸਾਹਿਬ ਬੋਲਣਗੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** (ਸਰਦੂਲਗੜ੍ਹ) : ਸਪੀਕਰ ਸਾਹਿਬ, ਅੱਜ ਬੜਾ ਹੀ ਅਹਿਮ ਮਸਲਾ ਹੈ। ਜਿਸ ਤੇ ਡਿਸਕਸ਼ਨ ਹੋ ਰਹੀ ਹੈ। ਇਹ ਬੜਾ ਹੀ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਸੀਰੀਅਸ ਮਸਲਾ ਹੈ। ਜਿਹੜਾ ਕੋਈ ਵਿਅਕਤੀ ਵਾਕਿਆ ਹੀ ਲੋਕਾਂ ਦਾ ਦੁੱਖ ਦਰਦ ਸਮਝੇ ਜਾਂ ਕੋਈ ਵੈਲਿਯੂਜ਼ ਆਪਣੇ ਕੋਲ ਰੱਖਦਾ ਹੋਵੇ, ਉਹ ਰਾਈਟਲੀ ਇਸ ਸਦਨ ਦੇ ਵਿੱਚ ਆਪਣੇ ਆਪ ਨੂੰ ਐਕਸਪ੍ਰੈਸ ਕਰਦਾ ਹੈ। ਆਨੰਦਪੁਰ ਸਾਹਿਬ ਦੀ ਜਿਹੜੀ ਮਹਾਨਤਾ ਹੈ, ਸ਼ਾਇਦ ਹੀ ਕੋਈ ਇਨਸਾਨ ਹੈ ਜਿਹੜਾ ਉਸ ਬਾਰੇ ਨਾ ਜਾਣਦਾ ਹੋਵੇ। ਜਿੰਨੀ ਵੀ ਲਾਸਾਨੀ ਕੁਰਬਾਨੀ ਸਾਡੇ ਗੁਰੂ ਸਾਹਿਬਾਨ ਨੇ ਦਿੱਤੀ, ਜੋ ਉਨ੍ਹਾਂ ਨੇ ਸਾਨੂੰ ਸਿਖਿਆ ਦਿੱਤੀ ਅੌਰ ਜਿਹੜੇ ਸਾਨੂੰ ਹੁਕਮ ਦਿੱਤੇ ਸਨ, ਅੱਜ ਅਫਸੋਸ ਹੈ ਕਿ ਅਸੀਂ ਉਨ੍ਹਾਂ ਦੇ ਵਾਰਸ ਕਹਾਉਂਦੇ ਹਾਂ, ਆਪਣੇ ਆਪ ਨੂੰ ਪੰਥ ਦੀ ਗੱਲ ਕਰਦੇ ਹਾਂ, ਸ਼੍ਰੋਮਣੀ ਅਕਾਲੀ ਦਲ ਦੇ ਪਹਿਰੇਦਾਰ ਕਹਾਉਂਦੇ ਹਾਂ ਪਰ ਅਸੀਂ ਖੁਦ ਉਨ੍ਹਾਂ ਦੀ ਸਿੱਖਿਆ ਤੋਂ ਪਰੇ ਹੋਈ ਜਾ ਰਹੇ ਹਾਂ। ਸਾਲ 1982 ਵਿੱਚ ਸ਼੍ਰੋਮਣੀ ਅਕਾਲੀ ਦਲ ਨੇ ਕਿਹਾ ਸੀ ਕਿ ਅਸੀਂ ਅਨੰਦਪੁਰ ਸਾਹਿਬ ਦਾ ਰੇਜ਼ੋਲਿਊਸ਼ਨ ਲੈ ਕੇ ਆਏ ਹਾਂ। ਅਨੰਦਪੁਰ ਸਾਹਿਬ ਦੇ ਨਾਂ ਤੇ ਰੇਜ਼ੋਲਿਊਸ਼ਨ ਰੱਖਿਆ ਅਤੇ ਉਹ ਬਾਰ ਬਾਰ ਰਿਵਾਈਜ਼ ਵੀ ਹੋਇਆ ਹੈ। ਉਸ ਦੀ ਵਜ੍ਹਾ ਸੀ ਕਿ ਅਸੀਂ ਆਪਣੇ ਆਪ ਨੂੰ ਗੁਰੂ ਨੂੰ ਸਮਰਪਿਤ ਸਮਝਦੇ ਸਾਂ। ਇਸ ਰੇਜ਼ੋਲਿਊਸ਼ਨ ਵਿੱਚ ਕਈ ਕੁਝ ਕਿਹਾ ਗਿਆ ਸੀ ਕਿ ਜਦੋਂ ਵੀ ਸਾਡਾ ਵਾਹ ਲੱਗਿਆ, ਸਾਨੂੰ ਸਿਆਸੀ ਤਾਕਤ ਮਿਲੀ, ਅਸੀਂ ਆਪਣੀਆਂ ਜੈਨੂਅਨ ਡਿਮਾਂਡਾਂ, ਪੰਜਾਬ ਦੇ ਲੋਕਾਂ ਦੀਆਂ ਜੈਨੂਅਨ ਡਿਮਾਂਡਾਂ ਮਨਵਾ ਲੈਣੀਆਂ ਹਨ। ਡਿਮਾਂਡਾਂ ਕੀ ਸਨ ? ਜਦੋਂ ਪੰਜਾਬ ਦੀ ਵੰਡ ਹੋਈ ਤਾਂ ਪੰਜਾਬੀ ਬੋਲਦੇ ਇਲਾਕੇ ਬਾਹਰ ਰਹਿ ਗਏ। ਚੰਡੀਗੜ੍ਹ ਰਾਜਧਾਨੀ ਵੀ ਸਾਡੇ ਕੋਲ ਨਹੀਂ ਰਹੀ। ਪਾਣੀਆਂ ਦਾ ਹੱਕ ਸਾਡੇ ਕੋਲ ਨਾ ਰਿਹਾ। ਇਨ੍ਹਾਂ ਚੀਜ਼ਾਂ ਬਾਰੇ ਜਦੋਂ ਫੈਸਲਾ ਲਿਆ ਤਾਂ ਅਕਾਲੀ ਦਲ ਨੇ ਗੱਲ ਕੀਤੀ ਅਤੇ ਲੋਕਾਂ ਨੇ ਉਨ੍ਹਾਂ ਨੂੰ ਚਾਰ ਵਾਰ ਫਤਵਾ ਦਿੱਤਾ। ਜਦੋਂ ਵੀ ਅਕਾਲੀ ਸਰਕਾਰ ਆਉਂਦੀ ਰਹੀ ਤਾਂ ਇਹ ਜਿਹੜੀ ਵੀ ਆਪਣੀ ਗੱਲ ਜਾਂ ਡਿਮਾਂਡ ਲੈ ਕੇ ਦਿੱਲੀ ਜਾਂਦੇ ਰਹੇ ਉਹੀ ਉਥੇ ਹੀ ਖਤਮ ਹੋ ਜਾਂਦੀ ਸੀ। ਇਸ ਵਾਰ ਤਾਂ ਇੰਤਹਾ ਹੋ ਗਈ ਹੈ। ਇਸ ਵਾਰ ਲੋਕਾਂ ਨੂੰ ਹਾਊਸ ਦੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਸ਼ਿਓਰਟੀ ਦਿੱਤੀ ਕਿ ਤੁਹਾਡੀਆਂ ਇਹ ਮੰਗਾਂ ਤਾਂ ਮੰਨਵਾ ਹੀ ਲੈਣੀਆਂ ਹਨ, ਤੁਹਾਨੂੰ ਆਰਥਿਕ ਤੌਰ ਤੇ ਵੀ ਅਸੀਂ ਬੜਾ ਤਕੜਾ ਕਰ ਦੇਵਾਂਗੇ। ਪੰਜਾਬ ਨੂੰ ਕਿਸੇ ਅੱਗੇ ਹੱਥ ਨਹੀਂ ਅੱਡਣਾ ਪਵੇਗਾ ਅਤੇ ਪੰਜਾਬ ਨੂੰ ਅਮਰੀਕਾ ਦੇ ਸ਼ਹਿਰ ਕੈਲੀਫੋਰਨੀਆ ਵਰਗਾ ਬਣਾ ਦਿੱਤਾ ਜਾਵੇਗਾ। ਸਪੀਕਰ ਸਾਹਿਬ, ਤਿੰਨ ਸਾਲ ਹੋ ਗਏ ਹਨ ਸਰਕਾਰ ਨੂੰ ਬਣਿਆਂ ਨੂੰ, ਪਰ ਹਾਲਾਤ ਕਿਧਰ ਨੂੰ ਜਾ ਰਹੇ ਹਨ। ਲੋਕਾਂ ਦਾ ਮਨ ਉਚਾਟ ਹੋ ਗਿਆ ਹੈ। ਹਰ ਵਰਗ ਦੇ ਲੋਕ ਦੁਖੀ ਹਨ। ਇਸ ਹਾਲਾਤ ਕਾਰਨ ਚੰਡੀਗੜ੍ਹ ਵਿੱਚ ਮੁਜ਼ਾਹਰੇ ਹੋ ਰਹੇ ਹਨ।

**ਸ੍ਰੀ ਸਪੀਕਰ** : ਅਨੰਦਗੜ੍ਹ ਦੇ ਰੇਜ਼ੋਲਿਊਸ਼ਨ ਦੀ ਗੱਲ ਕਰੋ। ਅਨੰਦਗੜ੍ਹ ਸ਼ਹਿਰ ਵਸਾਉਣ ਦੀ ਗੱਲ ਕਰੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਜਜ਼ਬਾਤ ਜੁੜੇ ਹੋਏ ਹਨ। ਜਦੋਂ ਨਾਂ ਲੈਂਦੇ ਹਾਂ ਤਾਂ ਮਨ ਨੂੰ ਦੁੱਖ ਲਗਦਾ ਹੈ। ਇਹ ਸ਼ਹਿਰ ਵਸਾਉਣ ਨਾਲ, ਜੋ ਉਸ ਇਲਾਕੇ ਦੇ ਲੋਕ ਹਨ, ਉਨ੍ਹਾਂ ਦੇ ਮਨ ਦੀ ਗੱਲ ਨੂੰ ਸਰਕਾਰ ਨੇ ਕਦੇ ਚਾਹਿਆ ਹੀ ਨਹੀਂ। ਸਾਲ 1995 ਵਿੱਚ ਜਦੋਂ ਨਵਾਂ ਸ਼ਹਿਰ ਵਸਾਉਣ ਦੀ ਗੱਲ

ਚਲੀ ਸੀ ਤਾਂ ਉਸ ਵੇਲੇ ਅਸੀਂ ਉਚੀਆਂ ਬਾਹਵਾਂ ਕਰਕੇ, ਉਚੀ ਅਵਾਜ਼ ਵਿੱਚ ਬੋਲੇ ਸਾਂ ਕਿ ਪਹਿਲਾਂ ਉਸ ਥਾਂ ਤੇ ਅਸੀਂ ਮਰਾਂਗੇ । ਲੇਕਿਨ ਹੋਇਆ ਕੀ, ਅਸੀਂ ਉਸੇ ਲਾਈਨ ਤੇ ਚਲ ਪਏ, ਅਸੀਂ ਉਨ੍ਹਾਂ ਲੋਕਾਂ ਦੇ ਮਨ ਦੀ ਗੱਲ ਸੁਣੀ ਨਹੀਂ । ਸਾਡੇ ਇਕ ਵਿਧਾਇਕ ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਲੋਕਾਂ ਨੂੰ ਬਹੁਤ ਕੁਝ ਮਿਲ ਜਾਣਾ ਹੈ । ਉਹ ਲੋਕ ਨਹੀਂ ਚਾਹੁੰਦੇ ਕਿ ਅਨੰਦਗੜ੍ਹ ਨਾ ਬਣੇ । ਉਹ ਚਾਹੁੰਦੇ ਹਨ ਕਿ ਅਨੰਦਗੜ੍ਹ ਬਣੇ । ਸਪੀਕਰ ਸਾਹਿਬ, ਉਨ੍ਹਾਂ ਲੋਕਾਂ ਨੂੰ, ਪੰਜਾਬ ਦੇ ਲੋਕਾਂ ਨੂੰ, ਬਰਬਾਦ ਕਰਨ ਵਾਸਤੇ ਉਹ ਲੋਕ ਮੁਜ਼ਾਹਰੇ ਕਰਦੇ ਹਨ । ਅਸੀਂ ਕੋਈ ਉਨ੍ਹਾਂ ਨੂੰ ਬੁਲਾ ਕੇ ਨਹੀਂ ਲਿਆਉਂਦੇ, ਅਸੀਂ ਕੋਈ ਇਨਵਾਈਟ ਨਹੀਂ ਕੀਤਾ । ਸਾਡਾ ਜੀਅ ਨਹੀਂ ਕਰਦਾ ਕਿ ਅਸੀਂ ਉਥੇ ਜਾ ਕੇ ਬੋਲੀਏ । ਜਦੋਂ ਲੋਕਾਂ ਦੇ ਦਰਦ ਦਾ ਪਤਾ ਲੱਗਦਾ ਹੈ ਕਿ ਜਿਹੜੇ ਉਸ ਇਲਾਕੇ ਦੇ ਚੁਣੇ ਹੋਏ ਨੁਮਾਇੰਦੇ ਹਨ, ਜਦੋਂ ਉਨ੍ਹਾਂ ਨੂੰ ਰਾਤ ਨੂੰ ਜਾ ਕੇ ਉਹ ਲੋਕ ਜਗਾਉਂਦੇ ਹਨ ਕਿ ਉਨ੍ਹਾਂ ਦੀ ਗੱਲ ਸੁਣੀ ਜਾਵੇ । ਜਦੋਂ ਉਨ੍ਹਾਂ ਦੀ ਗੱਲ ਸੁਣਦੇ ਹਾਂ ਤਾਂ ਉਹ ਲੋਕ ਰੋ-ਰੋ ਕੇ ਕਹਿੰਦੇ ਹਨ ਕਿ ਸਾਨੂੰ ਕਿੰਨੀ ਕੁ ਵਾਰ ਉਜਾੜੋਗੇ । ਕਦੀ ਪਾਕਿਸਤਾਨ ਬਣਿਆ ਤਾਂ ਅਸੀਂ ਉਜੜੇ, ਕਦੀ ਹਰਿਆਣਾ ਤੇ ਹਿਮਾਚਲ ਬਣੇ ਤਾਂ ਅਸੀਂ ਉਜੜੇ । ਹੁਣ ਨਵਾਂ ਸ਼ਹਿਰ ਵਸਾ ਕੇ ਸਾਨੂੰ ਫਿਰ ਉਜਾੜਨਾ ਪਵੇ । ਸਪੀਕਰ ਸਾਹਿਬ, ਤੁਸੀਂ ਬਾਹਰ ਜਾ ਕੇ ਆਉਂਦੇ ਹੋ । ਬਾਹਰ ਦੇ ਸੂਬਿਆਂ ਵਿੱਚ ਕਿਸ ਤਰ੍ਹਾਂ ਡਿਵੈਲਪਮੈਂਟ ਕੀਤੀ ਜਾਂਦੀ ਹੈ । ਜਿਹੜੀ ਉਥੋਂ ਦੀ ਐਗਰੀਕਲਚਰ ਲੈਂਡ ਹੈ, ਉਸ ਦੀ ਕਿਵੇਂ ਕੇਅਰ ਕੀਤੀ ਜਾਂਦੀ ਹੈ । ਤੁਸੀਂ ਕਿਸੇ ਵੀ ਬਾਹਰਲੇ ਮੁਲਕ ਦਾ ਦੌਰਾ ਕਰਦੇ ਹੋ ਤਾਂ ਪਤਾ ਲੱਗਦਾ ਹੈ ਕਿ ਉਥੋਂ ਦੀ ਐਡਮਨਿਸਟਰੇਸ਼ਨ ਵਾਲੇ ਕਿਸ ਤਰ੍ਹਾਂ....

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ ਜੀ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਹਰ ਵਰਗ ਦੇ ਲੋਕਾਂ ਨੂੰ ਉਸ ਗੱਲ ਲਈ ਉਹ ਰਾਜ਼ੀ ਕਰਦੇ ਹਨ ਕਿ ਜੋ ਅਸੀਂ ਪਲੈਨ ਕੀਤਾ ਹੈ, ਜੋ ਅਸੀਂ ਕਰਨ ਜਾ ਰਹੇ ਹਾਂ, ਉਸ ਏਰੀਏ ਦੇ ਲੋਕਾਂ ਨੂੰ ਪਹਿਲਾਂ ਉਹ ਸਹਿਮਤ ਕਰਦੇ ਹਨ ਪਰ ਸਪੀਕਰ ਸਾਹਿਬ, ਇੱਥੇ ਅਫਸੋਸ ਹੈ ਕਿ ਉਨ੍ਹਾਂ ਲੋਕਾਂ ਨਾਲ ਵੀ ਧੱਕਾ ਹੋ ਰਿਹਾ ਹੈ ਅਤੇ ਅਸੀਂ ਆਪਣੇ ਗੁਰੂ ਤੋਂ ਵੀ ਬੇ-ਮੁੱਖ ਹੋ ਰਹੇ ਹਾਂ । ਅਸੀਂ ਇਸ ਸਦਨ ਦੀ ਪਵਿੱਤਰਤਾ ਨੂੰ ਵੀ ਕਾਇਮ ਨਹੀਂ ਰੱਖ ਰਹੇ । ਇਸ ਲਈ ਇਹ ਜੋ ਰੈਜ਼ੋਲਿਊਸ਼ਨ ਲੈ ਕੇ ਆਏ ਹਨ, ਇਸ ਦੇ ਨਾਲ ਇਸ ਏਰੀਏ ਦੀ ਬੜੀ ਬਰਬਾਦੀ ਹੋਣੀ ਹੈ । ਅੱਜ ਸਾਨੂੰ ਸੋਚਣ ਦੀ ਲੋੜ ਹੈ, ਡਿਵੈਲਪਮੈਂਟ ਕਰਨੀ ਹੈ ਤਾਂ ਕਰ ਲਓ । ਮੁਹਾਲੀ ਦੀ ਡਿਵੈਲਪਮੈਂਟ ਕਰ ਲਓ, ਕਿੰਨੇ ਸੈਕਟਰ ਬਣੇ ਹਨ, ਉਥੇ ਜੋ ਪਹਿਲੇ ਸੈਕਟਰ ਬਣੇ ਹੋਏ ਹਨ, ਚਾਹੇ ਸੈਕਟਰ 70 ਹੈ ਜਾਂ ਹੋਰ ਹੈ, ਸਰਕਾਰ ਉਨ੍ਹਾਂ ਸੈਕਟਰਾਂ ਦੀ ਜਿੱਥੇ ਪੂਰੀ ਤਰ੍ਹਾਂ ਡਿਵੈਲਪਮੈਂਟ ਨਹੀਂ ਹੋਈ, ਡਿਵੈਲਪਮੈਂਟ ਕਰ ਸਕਦੀ ਹੈ । ਇਸ ਲਈ, ਸਪੀਕਰ ਸਾਹਿਬ, ਇਹ ਜੋ ਸਾਡੇ ਸਾਹਮਣੇ ਮਸਲਾ ਆਇਆ ਹੈ, ਇਸ ਨਾਲ ਸਾਡੀਆਂ ਜੋ ਕਦਰਾਂ ਕੀਮਤਾਂ ਹਨ, ਪਾਰਟੀ ਦੀ ਗੱਲ ਜੁੜੀ ਹੋਈ ਹੈ, ਉਸ ਲਈ ਇਹ ਸਰਕਾਰ ਨੇ ਸੋਚਿਆ ਨਹੀਂ । ਸਰਕਾਰ ਨੂੰ ਚਾਹੀਦਾ ਹੈ ਕਿ ਸਾਰੀਆਂ ਪਾਰਟੀਆਂ ਨੂੰ ਨਾਲ ਲੈ ਕੇ ਇਸ ਸਬੰਧ ਵਿੱਚ ਕੋਈ ਫੈਸਲਾ ਲਿਆ ਜਾਵੇ, ਬਹੁਤ ਬਹੁਤ ਧੰਨਵਾਦ ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ (ਗੜ੍ਹਸ਼ੰਕਰ)** : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ । ਮਾਨਯੋਗ ਸਪੀਕਰ ਸਾਹਿਬ, ਇਹ ਜਿਹੜਾ ਨਵਾਂ ਸ਼ਹਿਰ ਅਨੰਦਗੜ੍ਹ ਬਣਾਉਣ ਦਾ ਪ੍ਰਸਤਾਵ ਹਾਊਸ ਵਿੱਚ ਲਿਆਂਦਾ ਗਿਆ ਹੈ ਅੌਰ ਜਿਸ ਨੂੰ ਤਿੰਨ ਸੌ ਸਾਲਾ ਖਾਲਸੇ ਦੀ ਜਨਮ ਸ਼ਤਾਬਦੀ ਨਾਲ ਜੋੜਿਆ ਗਿਆ ਹੈ, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਤਿੰਨ ਸੌ ਸਾਲਾ ਖਾਲਸੇ ਦੀ ਤ੍ਰੈ-ਸ਼ਤਾਬਦੀ ਦੇ ਨਾਲ ਇਸ ਮਸਲੇ ਨੂੰ ਨਾ ਜੋੜਿਆ ਜਾਂਦਾ ਤਾਂ ਗੱਲ ਸਮਝ ਆ ਸਕਦੀ ਸੀ ਪਰ ਹੁਣ ਇਸ ਨੂੰ ਤਿੰਨ ਸੌ ਸਾਲਾ ਖਾਲਸੇ ਦੀ ਤ੍ਰੈ-ਸ਼ਤਾਬਦੀ ਨਾਲ ਜੋੜਿਆ ਗਿਆ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਜੀ ਅਤੇ ਅਨੰਦਪੁਰ ਸਾਹਿਬ ਦਾ ਸਤਿਕਾਰ ਇਸੇ ਗੱਲ ਵਿੱਚ ਸੀ ਕਿ ਇਹ ਜਿਹੜਾ ਨਵਾਂ ਸ਼ਹਿਰ ਅਨੰਦਗੜ੍ਹ ਜਿਸ ਦਾ ਅਨੰਦਪੁਰ ਸਾਹਿਬ ਦੇ ਨਾਂ ਤੇ ਰੱਖਿਆ ਗਿਆ ਹੈ, ਇਹ ਅਨੰਦਪੁਰ ਸਾਹਿਬ ਦੇ ਵਿੱਚ ਹੀ ਵਸਾਇਆ ਜਾਂਦਾ ਅਤੇ ਉਸ ਦਾ ਮਾਣ-ਸਨਮਾਨ ਹੋਰ ਵਧਾਇਆ ਜਾਂਦਾ । ਮਾਨਯੋਗ ਸਪੀਕਰ ਸਾਹਿਬ, ਸ੍ਰੀ ਨਗਰ ਵਿੱਚ 35 ਸਿੱਖਾਂ ਦੀਆਂ ਹੱਤਿਆਵਾਂ ਹੋਈਆਂ ਅੌਰ ਪੂਰੀ ਦੁਨੀਆਂ ਦੇ ਵਿਚ ਕੋਹਰਾਮ ਮੱਚਿਆ, ਹਾਹਾਕਾਰ ਮੱਚੀ ਅਤੇ ਉਨ੍ਹਾਂ ਦੀ ਆਤਮਿਕ ਸ਼ਾਂਤੀ ਲਈ ਅਖੰਡਪਾਠਾਂ ਦੇ ਭੋਗਾਂ ਦੀਆਂ ਲੜੀਆਂ ਚਲੀਆਂ ਜੋ ਸਿੱਖ ਧਰਮ ਜਾਂ ਸਿੱਖੀ ਵਿਰਸੇ ਨੂੰ ਮੰਨਣ ਵਾਲੇ ਲੋਕ ਹਨ, ਉਨ੍ਹਾਂ ਨੇ, ਉਨ੍ਹਾਂ ਸਿੱਖਾਂ ਦੀ ਆਤਮਿਕ ਸ਼ਾਂਤੀ ਲਈ ਅਖੰਡਪਾਠ ਰਖਾਏ ਲੇਕਿਨ ਦੂਸਰੇ ਪਾਸੇ ਬਾਦਲ ਸਾਹਿਬ ਦੀ ਸਰਕਾਰ ਜੋ ਇਸ ਗੱਲ ਦੀ ਵੀ ਤਰਜਮਾਨੀ ਕਰਦੀ ਹੈ ਕਿ ਜਿਹੜਾ ਅਕਾਲੀ ਦਲ ਹੈ, ਇਹ ਸਿੱਖ ਕੌਮ ਦੀ ਨੁਮਾਇੰਦਗੀ ਕਰਦਾ ਹੈ ਅਤੇ ਜਿਨ੍ਹਾਂ ਲੋਕਾਂ ਨੇ ਅਕਾਲੀ ਦਲ ਅੰਦਰ ਇਹ ਆਸਥਾ ਪ੍ਰਗਟ ਕਰਕੇ ਅੌਰ ਤੱਕੜੀ ਤੇ ਭਰੋਸਾ ਕਰਕੇ ਬਾਦਲ ਸਾਹਿਬ ਦੀ ਸਰਕਾਰ ਬਣਾਈ, ਤਾਂ ਉਸ ਜਗ੍ਹਾ ਤੇ ਅਨੰਦਗੜ੍ਹ ਸ਼ਹਿਰ ਵਸਾਉਣ ਨਾਲ ਉਨ੍ਹਾਂ ਲੋਕਾਂ ਦੀ ਰਾਏ ਤੋਂ ਉਲਟ ਉਨ੍ਹਾਂ ਦਾ ਉਜਾੜਾ ਹੋਵੇਗਾ । ਜੇ ਇਹ ਗੱਲ ਸਹੀ ਹੈ ਤਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਦੱਸਵੇਂ ਪਾਤਸ਼ਾਹ ਨੇ ਦਸਮ ਗਰੰਥ ਵਿੱਚ ਕਿਹਾ ਹੈ ਕਿ :

"ਗਰੀਬੋਂ ਊਪਰ ਜੋ ਖੀਂਚੇ ਦਾਹੜੀ
ਪਾਰਬ੍ਰਹਮ ਅਗਨ ਮੇਂ ਸਾੜੀ।,,

ਦੁਸਵੇਂ ਪਾਤਸ਼ਾਹ ਨੇ ਕਿਹਾ ਹੈ ਕਿ ਜੋ ਸਾਨੂੰ ਪਾਰਬ੍ਰਹਮ ਨੇ ਦਾਹੜੀ ਦਿੱਤੀ ਹੈ, ਮਛ ਦਿੱਤੀ ਹੈ, ਉਹ ਮਜ਼ਲੂਮਾਂ ਦੀ ਰਾਖੀ ਲਈ ਦਿੱਤੀ ਹੈ ਉਨ੍ਹਾਂ ਨੂੰ ਉਜਾੜਨ ਲਈ ਨਹੀਂ ਦਿਤੀ। ਉਨ੍ਹਾਂ ਨੇ ਆਪਣੇ ਮਹਾਂਵਾਕ ਵਿੱਚ ਕਿਹਾ ਜੇ ਇਹ ਦਾਹੜੀ, ਇਹ ਮੁੱਛ ਗਰੀਬਾਂ ਉਪਰ ਖੀਂਚੀ ਜਾਂਦੀ ਹੈ ਤਾਂ ਹੇ, ਪਾਰਬ੍ਰਹਮ ਇਹ ਸਾੜਨ ਦੇ ਯੋਗ ਹੈ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਦਲਿਤਾਂ ਦੇ ਨਾਲ,ਗਰੀਬ ਲੋਕਾਂ ਦੇ ਨਾਲ ਇਹ ਬੜਾ ਵੱਡਾ ਧੱਕਾ ਹੈ, ਇਹ ਬੜੀ ਬੇਇਨਸਾਫੀ ਹੈ । ਜਿਹੜੇ ਲੋਕਾਂ ਨੂੰ ਵਸਾਉਣ ਲਈ ਸਦੀਆਂ ਲੱਗ ਗਈਆਂ ਹਨ, ਉਨ੍ਹਾਂ ਦਾ ਅੱਜ ਉਜਾੜਾ ਹੋ ਰਿਹਾ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਨੇ ਮੁੱਦਿਆਂ ਨੂੰ ਲੈ ਕੇ ਪੰਜਾਬ ਵਿੱਚ ਅੱਗ ਬਲੀ ਅੌਰ ਪੰਜਾਬ ਵਿੱਚ ਬੜੀ ਵੱਡੀ ਮੰਗ ਉਠੀ ਕਿ ਅੰਮ੍ਰਿਤਸਰ ਸ਼ਹਿਰ ਅੌਰ ਆਨੰਦਪੁਰ ਸ਼ਹਿਰ ਨੂੰ ਪਵਿੱਤਰ ਕਰਾਰ ਦਿੱਤਾ ਜਾਵੇ, ਉਹ ਮੁੱਦੇ ਅੱਜ ਤੱਕ ਸਰਕਾਰ ਪਰੇ ਨਹੀਂ

ਕਰ ਸਕੋ । ਅੰਮ੍ਰਿਤਸਰ ਦਾ ਕੀ ਹਾਲ ਹੈ । ਅਨੰਦਪੁਰ ਸਾਹਿਬ ਦਾ ਕੀ ਹਾਲ ਹੈ । ਗੋਇੰਦਵਾਲ ਸਾਹਿਬ ਦਾ ਹਾਲ ਹੈ ।

**ਸ਼੍ਰੀ ਸਪੀਕਰ** : ਸਹੁੰਗੜਾ ਜੀ, ਵਾਈਂਡ ਅੱਪ ਕਰੋ ।

**ਸ਼੍ਰੀ ਸ਼ਿੰਗਾਰਾ ਰਾਮ ਸਹੁੰਗੜਾ** : ਇਸ ਲਈ ਸਰਕਾਰ ਨੂੰ ਇਨ੍ਹਾਂ ਦਾ ਪ੍ਰਬੰਧ ਕਰਨਾ ਚਾਹੀਦਾ ਹੈ । ਜੇ ਅੰਮ੍ਰਿਤਸਰ ਜਾਂ ਅਨੰਦਪੁਰ ਸਾਹਿਬ ਜਾਂ ਗੋਇੰਦਵਾਲ ਸਾਹਿਬ ਨੂੰ ਸੁੰਦਰ ਬਣਾ ਲਿਆ ਜਾਵੇ ਤਾਂ ਧੜਾਧੜ ਲੋਕ ਉਥੇ ਜਾ ਕੇ ਵਸਣਗੇ । ਸੋ, ਸਪੀਕਰ ਸਾਹਿਬ, ਮੈਂ ਇਹ ਜੋ ਪ੍ਰਸਤਾਵ ਨਵਾ ਆਨੰਦਗੜ ਸ਼ਹਿਰ ਬਣਾਉਣ ਵਾਸਤੇ ਲਿਆਂਦਾ ਗਿਆ ਹੈ, ਇਹ ਲੋਕਾਂ ਨਾਲ ਬਹੁਤ ਵੱਡੀ ਬੇਇਨਸਾਫ਼ੀ ਹੈ ਔਰ ਲੋਕਾਂ ਨਾਲ ਧੋਕਾ ਹੈ । ਇਹ ਪਾਸ ਨਹੀਂ ਕਰਨਾ ਚਾਹੀਦਾ । ਮੈਂ ਇਸ ਪਰਪੋਜ਼ਲ ਦੀ ਸਖ਼ਤ ਸ਼ਬਦਾਂ ਨਾਲ ਵਿਰੋਧਤਾ ਕਰਦਾ ਹਾਂ । ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਇਹ ਅਰਜ਼ ਕਰਾਂਗਾ ਕਿ ਇਸ ਰੇਜ਼ੋਲਿਊਸ਼ਨ ਨੂੰ ਰੱਦ ਕੀਤਾ ਜਾਵੇ ਔਰ ਲੋਕਾਂ ਦੀਆਂ ਭਾਵਨਾਵਾਂ ਦਾ ਖਿਆਲ ਰੱਖਿਆ ਜਾਵੇ ।

**ਸਰਦਾਰ ਸੋਹਨ ਸਿੰਘ ਬੋਦਲ** : ਸਪੀਕਰ ਸਾਹਿਬ, ਮੈਂ ਦੋ ਮਿੰਟ ਲੈਣੇ ਹਨ ।

**ਸ਼੍ਰੀ ਸਪੀਕਰ** : ਬੋਦਲ ਸਾਹਿਬ, ਤੁਹਾਡੀ ਪਾਰਟੀ ਦੇ ਕਈ ਮੈਂਬਰ ਬੋਲ ਚੁੱਕੇ ਹਨ ।

**ਸਰਦਾਰ ਸੋਹਨ ਸਿੰਘ ਬੋਦਲ** : ਸਪੀਕਰ ਸਾਹਿਬ, ਦੋ ਗੱਲਾਂ ਕਰਨੀਆਂ ਹਨ ।

**ਸ਼੍ਰੀ ਸਪੀਕਰ** : ਚਲੋ ਕਹਿ ਲਓ ।

**ਸਰਦਾਰ ਸੋਹਨ ਸਿੰਘ ਬੋਦਲ** (ਗੜ੍ਹਦੀਵਾਲਾ, ਐਸ. ਸੀ.) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਇੰਨੇ ਐਫ਼ਰਟਸ ਬਾਅਦ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । ਅਨੰਦਗੜ੍ਹ ਸ਼ਹਿਰ ਵਸਾਉਣ ਵਿਚ ਕੋਈ ਬੁਰਾਈ ਨਹੀਂ ਹੈ ਔਰ ਅਨੰਦਗੜ੍ਹ ਵਸਾਉਣ ਨਾਲ ਜ਼ਰੂਰੀ ਹੈ ਕਿ ਪਿੰਡਾਂ, ਤਹਿਸੀਲਾਂ ਅਤੇ ਜ਼ਿਲ੍ਹੇ ਵਿਚ ਨਵੀਂ ਹੱਦਬੰਦੀ ਹੋਵੇਗੀ । ਪੰਜਾਬ ਸਰਕਾਰ ਵੱਲੋਂ ਜੋ ਨੋਟੀਫ਼ਿਕੇਸ਼ਨ 29-12-99 ਨੂੰ ਇਸ਼ੂ ਕੀਤਾ ਗਿਆ, ਉਹ ਮੈਂ ਸਪੀਕਰ ਸਾਹਿਬ, ਤੁਹਾਡੀ ਆਗਿਆ ਨਾਲ ਪੜ੍ਹਨਾ ਚਾਹੁੰਦਾ ਹਾਂ । ਸਰਦਾਰ ਰਵੀਇੰਦਰ ਸਿੰਘ ਜੀ ਨੇ ਵੀ ਰੈਫ਼ਰੈਂਸ ਦਿੱਤਾ ਹੈ । ਮਿਤੀ 29-12-1999 ਦਾ ਨੋਟੀਫ਼ਿਕੇਸ਼ਨ ਇਹ ਹੈ :

The Governor of Punjab is pleased to order that the administrative boundaries of all the districts, tehsil, towns, Villages etc., in the State of Punjab shall stand frozen w.e.f. 1st January 2000 till March, 2001 as per the provisions of Rule (8.iv) of the Census Rules, 1990 framed under the Census Act, 1948.

All the pending proposals, if any, affecting changes in the existing boundaries of towns, revenue villages, tehsils, Community Development Blocks and districts may, therefore, be finalised at the earliest but not later than 31st December, 1999 under intimation to the Director, Census Operations, Punjab, Chandigarh,

[ਸਰਦਾਰ ਸੋਹਨ ਸਿੰਘ ਠੰਡਲ]

ਸੋ, ਨੋਟੀਫਿਕੇਸ਼ਨ ਮੁਤਾਬਕ ਜਿਹੜੀਆਂ ਸਹੂਲਤਾਂ ਹਨ, ਜਿਹੜੀ ਨੋਟੀਫਿਕੇਸ਼ਨ ਇਸ ਡੇਟ ਤੋਂ ਬਾਅਦ ਹੋਈ ਹੈ, ਉਥੇ ਮੈਂ ਸਮਝਦਾ ਹਾਂ ਕਿ ਸਰਕਾਰ ਕਿਸੇ ਲੀਗਲ ਇਸ਼ੂ ਤੇ ਫਸ ਨਾ ਜਾਵੇ।

**ਸ੍ਰੀ ਸਪੀਕਰ** : ਠੰਡਲ ਸਾਹਿਬ, ਠੀਕ ਕਰੋ। ਹੁਣ ਬੈਠ ਜਾਓ। (ਵਿਘਨ) ਬੀਬੀ ਜੀ।

**ਸ੍ਰੀ ਸੱਤਿਆ ਪਾਲ ਸੈਣੀ** : ** ** **

**Mr. Speaker** : This is no Point of Order.

**ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ** (ਡਾਕਟਰ ਉਪਿੰਦਰਜੀਤ ਕੌਰ) : ਮਾਨਯੋਗ ਸਪੀਕਰ ਸਹਿਬ, ਮੈਂ ਆਪ ਦੇ ਪ੍ਰਤੀ ਬਹੁਤ ਰਿਣੀ ਹਾਂ ਕਿ ਆਪ ਜੀ ਨੇ ਆਨੰਦਗੜ੍ਹ ਦੇ ਮੁੱਦੇ ਤੇ ਬਹਿਸ ਕਰਨੀ ਸੰਭਵ ਕੀਤੀ ਔਰ ਪ੍ਰਵਾਨਗੀ ਦਿੱਤੀ। ਇਹ ਮੁੱਦਾ ਪਿਛਲੇ ਹਫਤੇ ਲਗਭਗ ਹਰ ਦਿਨ ਉਠਦਾ ਰਿਹਾ ਹੈ। ਆਪ ਜੀ ਨੂੰ ਬੇਨਤੀ ਕੀਤੀ ਗਈ ਕਿ ਇਸ ਮੁੱਦੇ ਤੇ ਬਹਿਸ ਹੋ ਜਾਵੇ ਤੇ ਸਾਰੇ ਮਾਨਯੋਗ ਮੈਂਬਰ ਇਸ ਮੁੱਦੇ ਤੇ ਜੋ ਉਨ੍ਹਾਂ ਦੇ ਵਿਚਾਰ ਹਨ, ਉਹ ਸਾਂਝੇ ਕਰ ਲੈਣ ਤੇ ਫਿਰ ਅਸੀਂ ਇਸ ਪਾਵਨ ਪ੍ਰੋਜੈਕਟ ਨੂੰ ਉਚੇ ਇਰਾਦੇ ਤੇ ਉਤਸ਼ਾਹ ਦੇ ਨਾਲ ਅਮਲੀ ਰੂਪ ਵਿੱਚ ਸਾਕਾਰ ਕਰ ਸਕੀਏ..

**ਸਰਦਾਰ ਮਨਜੀਤ ਸਿੰਘ ਕਲਕੱਤਾ** : ਸਪੀਕਰ ਸਾਹਿਬ, ਇਹ ਕੋਈ ਪਾਵਨ ਪ੍ਰੋਜੈਕਟ ਨਹੀਂ ਹੈ ...

**ਸ੍ਰੀ ਸਪੀਕਰ** : ਮੈਂ ਕਿਹਾ ਜੀ, ਤੁਸੀਂ ਬੈਠ ਜਾਉ। ਕਲਕੱਤਾ ਜੀ, ਨਹੀਂ।

**ਸ੍ਰੀ ਜਗਦੀਸ਼ ਸਾਹਨੀ** : ** ** **

**Mr. Speaker**: This is no Point of Order.

**ਮੰਤਰੀ** : ਇਸ ਸਬੰਧ ਵਿੱਚ ਮੇਰੀ ਬੇਨਤੀ ਹੈ ਕਿ ਜੋ ਵੀ ਪ੍ਰੋਜੈਕਟ ਕਿਸੇ ਪਾਵਨ ਭਾਵਨਾ ਨੂੰ ਮੂਰਤੀਮਾਨ ਕਰਦਾ ਹੋਵੇ, ਉਹ ਪਾਵਨ ਪ੍ਰੋਜੈਕਟ ਹੁੰਦਾ ਹੈ। ਮਾਨਯੋਗ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ ਪੰਜਾਬ ਜੀ, ਨੇ ਖਾਲਸੇ ਦੀ ਤੀਸਰੀ ਜਨਮ ਸ਼ਤਾਬਦੀ ਦੇ ਮੁਬਾਰਿਕ ਦਿਵਸ ਦੇ ਪਾਵਨ ਅਵਸਰ ਤੇ ਇੱਕ ਐਲਾਨ ਕੀਤਾ ਸੀ ਕਿ ਇਸ ਮੁਬਾਰਿਕ ਤੇ ਪਾਵਨ ਅਵਸਰ ਨੂੰ ਲੋਕਾਂ ਦੇ ਮਨਾਂ ਵਿੱਚ ਸਦਾ ਸਜੀਵ ਰੱਖਣ ਦੇ ਲਈ ਇੱਕ ਨਗਰ, ਨਵਾਂ ਨਗਰ ਵਸਾਇਆ ਜਾਵੇਗਾ ਜਿਸ ਦਾ ਨਾਮ ਆਨੰਦਗੜ੍ਹ ਹੋਵੇਗਾ। ਸੋ, ਆਨੰਦਗੜ੍ਹ ਨਾਮ ਵਾਜਬ ਹੈ ਕਿਉਂਕਿ ਇਹ ਪਾਵਨ ਭਾਵਨਾ ਤੇ ਨਾਲ ਜੁੜਿਆ

** Expunged as ordered by the Chair.

ਹੋਇਆ ਹੈ । ਅੱਜ ਹਾਊਸ ਦੇ ਵਿੱਚ ਇੱਕ ਕਰਵੀਂ ਬਹਿਸ ਹੋਈ । ਮੈਨੂੰ ਉਮੀਦ ਸੀ ਕਿ ਸਤਿਕਾਰਯੋਗ ਮੈਂਬਰ ਸਾਹਿਬਾਨ ਇਸ ਪ੍ਰੋਜੈਕਟ ਤੇ ਮੈਰਿਟ ਦੇ ਅਧਾਰ ਤੇ ਬਹਿਸ ਵਿੱਚ ਸ਼ਿਰਕਤ ਕਰਨਗੇ ਪਰ ਦੁੱਖ ਨਾਲ ਕਹਿਣਾ ਪੈ ਰਿਹਾ ਹੈ ਕਿ ਪਾਰਟੀ ਲਾਇਨ ਤੇ ਡਿਸਕਸ਼ਨ ਹੋਈ ਹੈ..

**ਸਰਦਾਰ ਰਵੀ ਇੰਦਰ ਸਿੰਘ** (ਬੈਠੇ-ਬੈਠੇ) : ਅਜੇ ਤੱਕ ਤਾਂ ਤੁਹਾਡੀ ਪਾਰਟੀ ਵਿੱਚ ਹੀ ਹਾਂ...

**ਮੰਤਰੀ** : ਜੋ ਮੈਂ ਕਹਿ ਰਹੀ ਹਾਂ, ਉਸ ਦਾ ਅਰਥ ਤੁਸੀਂ ਵੀ ਸਮਝ ਰਹੇ ਹੋ ।

**ਸਰਦਾਰ ਰਵੀ ਇੰਦਰ ਸਿੰਘ** (ਬੈਠੇ ਬੈਠੇ) : ਕੱਢਣ ਨੂੰ ਤਾਂ ਦੋ ਮਿੰਟ ਲੱਗਦੇ ਹਨ, ਤੁਸੀਂ ਕਢਾ ਦਿਉ । ...(ਵਿਘਨ)...

**ਮੰਤਰੀ** : ਜੇ ਪਾਰਟੀ ਵਿੱਚ ਰਹਿਣ ਦੀ ਭਾਵਨਾ ਰੱਖੋਗੇ, ਤਾਂ ਜ਼ਰੂਰ ਸ਼ਾਮਲ ਰਹੋਗੇ, ਨਹੀਂ ਤਾਂ ਫਿਰ ਦੂਜੇ ਪਾਸੇ ਜਾਵੋਗੇ ।..(ਵਿਘਨ).. ਮੇਰੀ ਬੇਨਤੀ ਹੈ, ਮਾਨਯੋਗ ਸਪੀਕਰ ਸਾਹਿਬ, ਕਿ ਦੋ ਤਿੰਨ ਮੁੱਦੇ ਹਨ, ਜਿਨ੍ਹਾਂ ਤੇ ਵਿਚਾਰ ਦੀ ਲੋੜ ਹੈ, (ਵਿਘਨ) .

**ਸ੍ਰੀ ਸਪੀਕਰ** : ਮੈਂ ਕਿਹਾ ਕਿ ਕੋਈ ਰਨਿੰਗ ਕੁਮੈਂਟਰੀ ਨਹੀਂ ਕਰਨੀ ।

**ਮੰਤਰੀ** : ਮੈਂ ਪਹਿਲਾਂ ਦੱਸਣਾ ਚਾਹੁੰਦੀ ਹਾਂ ਕਿ ਨਵਾਂ ਸ਼ਹਿਰ ਵਸਾਉਣ ਦੀ ਲੋੜ ਕਿਉਂ ਪਈ ਤੇ ਦੂਜਾ ਚੰਡੀਗੜ੍ਹ ਦੇ ਨੇੜੇ ਇਹ ਨਵਾਂ ਸ਼ਹਿਰ ਅਨੰਦਗੜ੍ਹ ਕਿਉਂ ਵਸਾਇਆ ਜਾ ਰਿਹਾ ਹੈ ? ਇਸ ਸਬੰਧ ਵਿੱਚ ਮੈਂ ਬੇਨਤੀ ਕਰਨੀ ਹੈ । ਜਦੋਂ ਵੀ ਆਰਥਿਕ ਵਿਕਾਸ ਹੁੰਦਾ ਹੈ, ਜਦੋਂ ਵੀ ਜਨ-ਸੰਖਿਆ ਵਧਦੀ ਹੈ ਤਾਂ ਇਸ ਨਾਲ ਸਮਾਜਿਕ ਤੇ ਆਰਥਿਕ ਪਰਿਵਰਤਨ ਹੁੰਦੇ ਹਨ । ਇਨ੍ਹਾਂ ਸਮਾਜਿਕ ਤੇ ਆਰਥਿਕ ਪਰਿਵਰਤਨਾਂ ਦੇ ਅਨੁਰੂਪ ਲੋੜੀਂਦੀ ਕਾਰਵਾਈ ਕੀਤੀ ਜਾਂਦੀ ਹੈ ਅਤੇ ਜੇ ਸਮਾਜ ਦੀ ਤਤਕਾਲੀ ਲੋੜ ਹੋਵੇ ਕਿ ਨਵਾਂ ਸ਼ਹਿਰ ਵਸਾਇਆ ਜਾਵੇ ਤਾਂ ਨਵਾਂ ਸ਼ਹਿਰ ਵਸਾਇਆ ਜਾਣਾ ਚਾਹੀਦਾ ਹੈ ਕਿਉਂਕਿ ਸ਼ਹਿਰੀਕਰਨ ਦੀ ਪ੍ਰਕਿਰਿਆ ਇੱਕ ਅਨਿੱਖੜਵਾਂ ਅੰਗ ਹੁੰਦੀ ਹੈ । ਆਪਾਂ ਸਾਰੇ ਜਾਣਦੇ ਹਾਂ ਕਿ ਚੰਡੀਗੜ੍ਹ, ਮੁਹਾਲੀ ਤੇ ਪੰਚਕੂਲਾ, ਇਹ ਸਾਰੇ ਸ਼ਹਿਰ ਚੰਡੀਗੜ੍ਹ ਰੀਜਨ ਵਿੱਚ ਆਉਂਦੇ ਹਨ । ਇਨ੍ਹਾਂ ਵਿੱਚ ਆਬਾਦੀ ਬੜੀ ਤੀਬਰ ਗਤੀ ਨਾਲ ਵਧੀ ਹੈ । 1991 ਦੀ ਸੈਂਸਿਜ਼ ਮੁਤਾਬਿਕ ਇਨ੍ਹਾਂ ਸ਼ਹਿਰਾਂ ਦੀ 8 ਲੱਖ ਆਬਾਦੀ ਸੀ । ਜੇ ਹੁਣ ਦਾ ਤਸਵਰ ਕੀਤਾ ਜਾਵੇ ਤਾਂ ਇਹ ਵੱਧ ਕੇ 11 ਲੱਖ ਹੋ ਗਈ ਹੈ । ਇਹ ਪਾਪੂਲੇਸ਼ਨ ਦੀ ਜੋ ਪ੍ਰੋਜੈਕਸ਼ਨ ਹੈ, ਉਸ ਅਨੁਸਾਰ ਆਉਂਦੇ 20 ਸਾਲਾਂ ਵਿੱਚ ਇਹ ਆਬਾਦੀ 25 ਲੱਖ ਹੋ ਜਾਣੀ ਹੈ । ਸਾਡੇ ਸਾਹਮਣੇ ਜੋ ਸਥਿਤੀ ਹੈ ਕਿ ਲੋਕੀਂ ਚੰਡੀਗੜ੍ਹ ਵਿੱਚ ਰਹਿਣਾ ਚਾਹੁੰਦੇ ਹਨ ਪਰ ਉਨ੍ਹਾਂ ਨੂੰ ਰਹਿਣ ਲਈ ਯੋਗ ਭਾਅ ਉੱਤੇ ਪਲਾਟ ਮੁਹੱਈਆ ਨਹੀਂ ਹੋ ਰਹੇ ਅਤੇ ਇਨ੍ਹਾਂ ਪਲਾਟਾਂ ਦੀਆਂ ਕੀਮਤਾਂ ਆਸਮਾਨ ਛੂੰਹਦੀਆਂ ਹਨ । ਚੰਡੀਗੜ੍ਹ ਵਿੱਚ ਮਕਾਨ ਬਣਾਉਣ ਦੀ ਬਹੁਤ ਜ਼ਰੂਰਤ ਹੈ ਜਿਸ ਨੂੰ ਪੂਰਾ ਕਰਨ ਦਾ ਉਪਰਾਲਾ ਕੀਤਾ ਜਾਣਾ ਚਾਹੀਦਾ ਹੈ । ਇਸ ਦਾ ਦੂਸਰਾ ਸਬੂਤ ਹੈ ਕਿ

[ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ]

ਚੰਡੀਗੜ੍ਹ ਖੇਤਰ ਵਿੱਚ ਪੈਰੀਫੇਰੀ ਐਕਟ ਲਾਗੂ ਹੁੰਦਾ ਹੈ । ਪੈਰੀਫੇਰੀ ਐਕਟ ਅਨੁਸਾਰ ਇਸ ਜ਼ਮੀਨ ਦੀ ਵਰਤੋਂ ਦੇ ਮੰਤਵ ਨੂੰ ਤਬਦੀਲ ਨਹੀਂ ਕੀਤਾ ਜਾ ਸਕਦਾ । ਇਸ ਜ਼ਮੀਨ ਨੂੰ ਕੇਵਲ ਖੇਤੀ ਦੇ ਮੰਤਵ ਲਈ ਜਾਂ ਜੰਗਲਾਤ ਦੇ ਮੰਤਵ ਲਈ ਵਰਤਿਆ ਜਾ ਸਕਦਾ ਹੈ ਪਰ ਆਪਾਂ ਚਾਰ ਚੁਫੇਰੇ ਦੇਖਦੇ ਹਾਂ ਕਿ ਅਨਰੈਗੂਲੇਟਿਡ, ਅਨਪਲਾਨਡ ਗਰੋਥ ਹੋ ਰਹੀ ਹੈ, ਨਜਾਇਜ਼ ਕਬਜ਼ੇ ਹੋ ਰਹੇ ਹਨ ਔਰ ਫਿਰ ਇਹ ਗੱਲ ਬਣਦੀ ਹੈ ਕਿ ਇਨ੍ਹਾਂ ਨੂੰ ਰੈਗੂਲੇਟ ਕੀਤਾ ਜਾਵੇ । ਇਹ ਸਾਰੀਆਂ ਚੀਜ਼ਾਂ ਦਰਸਾਉਂਦੀਆਂ ਹਨ ਕਿ ਚੰਡੀਗੜ੍ਹ ਦੇ ਨੇੜੇ ਸ਼ਹਿਰ ਉਸਾਰਨ ਦੀ ਲੋੜ ਹੈ । ਦੂਜਾ ਕਾਰਨ ਇਕਨਾਮਿਕ ਵਾਇਬਿਲਟੀ ਹੈ । ਇਹ ਜੋ ਪ੍ਰਾਜੈਕਟ ਹੈ, ਇਸ ਉਤੇ ਸਰਕਾਰ ਨੇ ਕੋਈ ਧਨ ਨਹੀਂ ਖਰਚਣਾ । ਬਾਰ ਬਾਰ ਇਸ ਗੱਲ ਦਾ ਜ਼ਿਕਰ ਕੀਤਾ ਜਾ ਰਿਹਾ ਹੈ ਕਿ ਪੈਸਾ ਹੈ ਨਹੀਂ, ਸ਼ਹਿਰ ਕਾਹਦੇ ਨਾਲ ਵਸਾਉਣਾ ਹੈ । ਇਸ ਸਬੰਧ ਵਿੱਚ ਮੇਰੀ ਬੇਨਤੀ ਹੈ ਕਿ ਇਸ ਤੇ ਪੰਜਾਬ ਸਰਕਾਰ ਨੇ ਕੋਈ ਖਰਚ ਨਹੀਂ ਕਰਨਾ ਹੈ ਇਹ ਪ੍ਰਾਜੈਕਟ ਸੈਲਫ ਫਾਈਨੈਂਸਿੰਗ ਇਨ-ਨੇਚਰ ਹੈ । ਲੋਕੀਂ ਉਥੇ ਹੀ ਜਾ ਕੇ ਵੱਸਣਾ ਪਸੰਦ ਕਰਨਗੇ ਜਿਥੇ ਉਨ੍ਹਾਂ ਨੂੰ ਲੱਗੇ ਕਿ ਜੀਵਨ ਦੀਆਂ ਯੋਗ ਸੁਵਿਧਾਵਾਂ ਮਿਲਣਗੀਆਂ ਔਰ ਉਨ੍ਹਾਂ ਦੇ ਕਾਰੋਬਾਰ ਚੰਗੀ ਤਰ੍ਹਾਂ ਚੱਲ ਸਕਣਗੇ । ਸੋ ਜਿਹੜੀ ਇਕਨਾਮਿਕ ਵਾਇਬਿਲਟੀ ਹੈ, ਇਹ ਵੀ ਇਥੇ ਨਗਰ ਵਸਾਉਣ ਦਾ ਇੱਕ ਮੁੱਖ ਆਧਾਰ ਹੈ । ਤੀਸਰੀ ਬੇਨਤੀ ਹੈ ਕਿ ਆਪਾਂ 21ਵੀਂ ਸਦੀ ਵਿੱਚ ਪ੍ਰਵੇਸ਼ ਕੀਤਾ ਹੈ, ਦਹਿਸ਼ਦੀ ਦਾ ਆਗਮਨ ਹੋਇਆ ਹੈ ਔਰ ਪੰਜਾਬੀਆਂ ਦਾ ਖਾਸਾ ਹੈ ਕਿ ਉਹ ਮਿਹਨਤੀ ਹਨ, ਉਦਮੀ ਹਨ ਅਤੇ ਜ਼ੋਖਮ ਉਠਾਉਂਦੇ ਹਨ । ਇਹ ਬੜੀ ਵੱਡੀ ਚੀਜ਼ ਹੈ । ਅਸੀਂ 21ਵੀਂ ਸਦੀ ਦੀ ਜੋ ਚੁਨੌਤੀ ਹੈ ਉਸ ਨੂੰ ਸਵੀਕਾਰਦੇ ਹੋਏ ਅੱਗੇ ਵੱਧਣਾ ਹੈ ਪਰ ਅਸੀਂ ਪਿੱਛੇ ਰਹਿ ਗਏ ਹਾਂ । ਜਦੋਂ ਕੋਈ ਨਵਾਂ ਸ਼ਹਿਰ ਵਸਾਇਆ ਜਾਣਾ ਹੈ, ਉਹ ਇਤਨੇ ਖੇਤਰ ਤੇ ਵਸਾਇਆ ਜਾਏ ਤਾਂ ਕਿ ਉਥੇ ਅਜਿਹੀਆਂ ਸੁੱਖ ਸਹੂਲਤਾਂ ਮੁਹੱਈਆ ਕਰਵਾਈਆਂ ਜਾ ਸਕਣ । ਇਹ ਜਿਹੜਾ ਨਵਾਂ ਸ਼ਹਿਰ ਵਸਾਇਆ ਜਾਣਾ ਹੈ, ਇਹ ਤਾਂ ਹੀ ਕਾਮਯਾਬ ਹੋਵੇਗਾ ਜੇ ਇਹ 21ਵੀਂ ਸਦੀ ਦੇ ਚੈਲੰਜ ਨੂੰ ਪੂਰਾ ਕਰ ਸਕੇ, ਨਿਊ-ਮਿਲੇਨੀਅਮ ਦੀ ਲੋੜ ਨੂੰ ਪੂਰਾ ਕਰ ਸਕੇ । ਉਹ ਲੋੜ ਹੈ ਕਿ ਜਿਹੜੇ ਹਾਈ-ਟੈਕ ਵਾਲੇ ਨਿਊ-ਇਮਰਜਿੰਗ ਏਰੀਆਜ਼ ਹਨ, ਅਸੀਂ ਉਨ੍ਹਾਂ ਖੇਤਰਾਂ ਨਾਲ ਸਬੰਧਿਤ ਜੋ ਇੰਡਸਟਰੀ ਹੈ, ਨਿਵੇਸ਼ ਹੈ, ਉਹ ਇਸ ਖੇਤਰ ਵਿੱਚ ਲਿਆਈਏ । ਸੋ. ਅਜਿਹੇ ਉਦਯੋਗ ਉਥੇ ਹੀ ਸਥਾਪਿਤ ਹੋਣਗੇ ਜਿੱਥੇ ਫਾਰਵਰਡ ਤੇ ਬੈਕਵਰਡ ਲਿੰਕਜ਼ ਅਫੈਕਟ ਮੁਕੰਮਲ ਤੌਰ ਤੇ ਮੁਹੱਈਆ ਹੋਣਗੇ । ਸੋ, ਇਸ ਸਦੀ ਦੀਆਂ ਲੋੜਾਂ ਅਨੁਸਾਰ ਇਹ ਸ਼ਹਿਰ; ਨਵਾਂ ਨਗਰ ਵਸਾਉਣ ਦੀ ਯੋਜਨਾ ਬਣਾਈ ਗਈ ਹੈ । ਇਸ ਨਗਰ ਵਿਖੇ ਨਾਲਿਜ ਬੇਸ਼ਡ ਸੰਸਥਾਵਾਂ ਦਾ ਸਥਾਪਨ ਕੀਤਾ ਜਾਵੇਗਾ । ਇਸ ਤੋਂ ਇਲਾਵਾ ਉਥੇ ਇਨਫਰ-ਮੇਸ਼ਨ ਟੈਕਨਾਲੋਜੀ, ਸਰਵਿਸਿਜ਼ ਇੰਡਸਟ੍ਰੀਜ਼ ਔਰ ਹਾਇਰ ਐਜੂਕੇਸ਼ਨ ਨਾਲ ਸਬੰਧਿਤ ਇੰਸਟੀਚਿਊਸ਼ਨਜ਼ ਸਥਾਪਿਤ ਕੀਤੇ ਜਾਣਗੇ । ਇਸੇ ਤਰ੍ਹਾਂ ਸੁਪਰ ਸਪੈਸ਼ਿਐਲਿਟੀ ਹਸਪਤਾਲ, ਕਨਵੈਨਸ਼ਨ ਸੈਂਟਰ ਜੋ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਆਪਸ ਵਿੱਚ ਕੰਪਲੀਮੈਂਟਰੀ ਰੋਲ ਪ੍ਰਦਾਨ ਕਰ ਸਕਣ, ਉਹ ਵੀ ਸਾਰੇ ਉਥੇ ਸਥਾਪਿਤ ਕੀਤੇ ਜਾਣਗੇ ਤਾਂ ਜੋ ਇਹ ਨਵਾਂ ਸ਼ਹਿਰ ਕਾਮਯਾਬ ਹੋਵੇ । ਅਗਲੀ ਚਿੰਤਾ ਕਿ ਇਹ ਸ਼ਹਿਰ

ਚੰਡੀਗੜ੍ਹ ਦੇ ਨੇੜੇ ਕਿਉਂ ਵਸਾਇਆ ਗਿਆ ਜਾਂ ਵਸਾਏ ਜਾਣ ਦੀ ਯੋਜਨਾ ਹੈ ? ਇਕਨਾਮਿਕ ਵਾਇਬਿਲਟੀ ਇਸ ਦਾ ਮੁੱਖ ਕਾਰਨ ਹੈ। ਲੇਕਿਨ ਇਸ ਦਾ ਜਿਹੜਾ ਦੂਸਰਾ ਮੁੱਖ ਕੰਟ੍ਰੀਬਿਊਟਰੀ ਫੈਕਟਰ ਹੈ ਕਿ ਜਿਹੜਾ ਖੇਤਰ ਚੁਣਿਆ ਗਿਆ ਹੈ, ਉਹ ਇਹ ਹੈ ਕਿ ਇਹ ਕੰਢੀ ਏਰੀਏ ਦਾ ਪੱਛੜਿਆ ਹੋਇਆ ਖੇਤਰ ਹੈ, ਇਥੋਂ ਦੀ ਖੇਤਾਂ ਦੀ ਉਤਪਾਦਕਤਾ ਬਹੁਤ ਘੱਟ ਹੈ ਉਥੇ ਸਿੰਚਾਈ ਸਹੂਲਤਾਂ ਮੁਹੱਈਆ ਨਹੀਂ ਔਰ ਉਥੇ ਨਹਿਰੀ ਪਾਣੀ ਦੀ ਸੁਵਿਧਾ ਪ੍ਰਾਪਤ ਨਹੀਂ। ਕੇਵਲ ਉਥੇ ਕੁਝ ਹੀ ਟਿਊਬਵੈੱਲ ਲੱਗੇ ਹੋਏ ਹਨ। ਹੁਣ ਅਸੀਂ ਪੰਜਾਬ ਨਾਲ ਇਸ ਏਰੀਏ ਦਾ ਟਾਕਰਾ ਕਰਦੇ ਹਾਂ। ਟਰੈਕਟਰ ਜ਼ਰਾਇਤੀ ਖੁਸ਼ਹਾਲੀ ਦਾ ਪ੍ਰਤੀਕ ਬਣ ਚੁੱਕਾ ਹੈ। ਇਸ ਖੇਤਰ ਵਿੱਚ ਇਕ ਹਜ਼ਾਰ ਹੈਕਟੇਅਰ ਮਗਰੋਂ ਕੇਵਲ 29 ਟਰੈਕਟਰ ਹਨ ਜਦ ਕਿ ਪੰਜਾਬ ਵਿੱਚ ਇਹੋ ਐਵਰੇਜ 56 ਹੈ। ਸੋ, ਇਹ ਸਾਰਾ ਡਾਟਾ ਇਸ ਗੱਲ ਨੂੰ ਪ੍ਰਮਾਨ ਕਰਦਾ ਹੈ ਕਿ ਇਸ ਖੇਤਰ ਵਿੱਚ ਜਦੋਂ ਨਵਾਂ ਨਗਰ ਵਸਾਇਆ ਜਾਵੇਗਾ ਤਾਂ ਜਿਹੜਾ ਅਸੀਂ ਕਹਿੰਦੇ ਹਾਂ ਕਿ ਨੁਕਸਾਨ ਹੋਣਾ ਹੈ, ਇਹ ਘੱਟ ਤੋਂ ਘੱਟ ਹੋਵੇਗਾ। ਮੇਰੀ ਬੇਨਤੀ ਹੈ ਕਿ ਇਹ ਨਵਾਂ ਨਗਰ ਵਸਾਉਣਾ ਸਮੇਂ ਦੀ ਲੋੜ ਹੈ।

**ਸਰਦਾਰ ਬਲਦੇਵ ਸਿੰਘ ਖਿਆਲਾ :** ** ** ** (ਵਿਘਨ)

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਸਾਹਨੀ ਸਾਹਿਬ, ਤੁਸੀਂ ਵੀ ਬੈਠ ਜਾਓ। ਬੀਬੀ ਜੀ ਨੂੰ ਸਪੀਚ ਖਤਮ ਕਰ ਲੈਣ ਦਿਓ। ਹੁਣ ਤੁਹਾਨੂੰ ਵੀ ਚੇਤਾ ਆ ਗਿਆ। (ਵਿਘਨ)

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਆਪਾਂ ਸਵੇਰ ਦੇ ਇੱਥੇ ਬੈਠੇ ਹਾਂ। 10.00 ਵਜੇ ਦੇ ਵਿਧਾਨ ਸਭਾ ਵਿੱਚ ਐਂਟਰ ਹੋਏ ਹਾਂ, ਹੁਣ 9.30 ਵਜ ਗਏ ਹਨ। ਦੁਪਹਿਰ ਦੀ ਰੋਟੀ ਤਾਂ ਖਾ ਲਈ ਪਰ ਹੁਣ ਸ਼ਾਮ ਦਾ ਤਾਂ ਬੰਦੋਬਸਤ ਕਰੋ। ਫਿਰ ਚਾਹੇ ਹੋਰ ਘੰਟਾ ਸੈਸ਼ਨ ਚਲਦਾ ਰਹੇ।

**ਸ਼੍ਰੀ ਸਪੀਕਰ :** ਬੀਬੀ ਜੀ ਨੂੰ ਪਹਿਲਾਂ ਸਪੀਚ ਖਤਮ ਕਰ ਲੈਣ ਦਿਓ। (ਵਿਘਨ)

**ਮੰਤਰੀ :** ਆਨੰਦਗੜ੍ਹ ਵਿੱਚ ਜਿਹੜੇ ਪਿੰਡ ਸ਼ਾਮਲ ਕੀਤੇ ਜਾ ਰਹੇ ਹਨ, ਉਨ੍ਹਾਂ ਦੀ ਕੁੱਲ ਆਬਾਦੀ ਜੋ ਅੱਜ ਅਨੁਮਾਨਤ ਕੀਤੀ ਜਾ ਰਹੀ ਹੈ, ਉਹ 60,000 ਹੈ। ਸੋ, ਇਹ ਕਹਿਣਾ ਕਿ ਚਾਰ ਲੱਖ ਲੋਕ ਉਜਾੜੇ ਜਾ ਰਹੇ ਹਨ ਜਾਂ ਡੇਢ ਲੱਖ ਉਜਾੜੇ ਜਾ ਰਹੇ ਹਨ, ਮੈਨੂੰ ਲੱਗਦਾ ਹੈ, ਇਹ ਸਹੀ ਨਹੀਂ ਹੈ, ਕਿਉਂਕਿ ਜੋ ਮੈਂ ਡਾਟਾ ਦਿੱਤਾ ਹੈ, ਇਹ ਸੈਂਸਸ ਡਾਟਾ ਹੈ। (ਵਿਘਨ)

**ਸ਼੍ਰੀ ਸਪੀਕਰ :** ਬਰਾੜ ਸਾਹਿਬ, ਮੰਤਰੀ ਸਾਹਿਬ ਨੂੰ ਆਪਣੀ ਸਪੀਚ ਖਤਮ ਕਰ ਲੈਣ ਦਿਓ।

---

**Expunged as ordered by the Chair.

**ਸਰਦਾਰ ਅਵਤਾਰ ਸਿੰਘ ਬਰਾੜ :** ਮੈਂ ਨਹੀਂ ਜੀ ਬੋਲਿਆ । ਇਹ ਪਿੱਛੇ ਬੋਲ ਰਹੇ ਹਨ ।

**ਸ਼੍ਰੀ ਸਪੀਕਰ :** ਅੱਛਾ, Sorry.

**ਮੰਤਰੀ :** ਮੈਂ ਇਸ ਗੱਲ ਨੂੰ ਤਸਲੀਮ ਕਰਦੀ ਹਾਂ ਜਿਨ੍ਹਾਂ ਪਿੰਡਾਂ ਦੀ ਭੂਮੀ ਐਕੁਆਇਰ ਕੀਤੀ ਜਾਣੀ ਹੈ, ਉਨ੍ਹਾਂ ਲੋਕਾਂ ਦੇ ਮਨਾਂ ਵਿੱਚ ਡਰ ਵੀ ਹੁੰਦਾ ਹੈ, ਸ਼ੰਕਾ ਵੀ ਹੁੰਦੀ ਹੈ । ਉਸ ਬਾਰੇ ਅੱਜ ਕਲ੍ਹ ਅਖਬਾਰਾਂ ਦੇ ਵਿੱਚ ਚਰਚਾ ਹੋ ਰਹੀ ਹੈ । ਇਹ ਗੱਲ ਜ਼ਰੂਰ ਠੀਕ ਹੈ । ਮੈਂ ਕਹਿਣਾ ਚਾਹੁੰਦੀ ਹਾਂ ਕਿ ਫਿਰਨੀ ਅੰਦਰ ਜਿੰਨੀ ਵੀ ਆਬਾਦੀ ਹੋਵੇਗੀ, ਉਸ ਨੂੰ ਡਿਸ-ਲੋਕੇਟ ਨਹੀਂ ਕੀਤਾ ਜਾਵੇਗਾ । ਵਸਦੇ-ਰਸਦੇ ਘਰਾਂ ਨੂੰ ਬਿਲਕੁਲ ਨਹੀਂ ਛੇੜਿਆ ਜਾਵੇਗਾ । (ਥੰਪਿੰਗ) ਇਸ ਦੇ ਨਾਲ-ਨਾਲ ਇਸ ਗੱਲ ਨੂੰ ਵੀ ਯਕੀਨੀ ਬਣਾਇਆ ਜਾਵੇਗਾ ਕਿ ਇਨ੍ਹਾਂ ਪਿੰਡਾਂ ਨੂੰ ਹੋਰ ਚੰਗੀਆਂ ਸਹੂਲਤਾਂ ਦੇ ਕੇ ਉਨ੍ਹਾਂ ਦਾ ਰਹਿਣ-ਸਹਿਣ ਹੋਰ ਚੰਗੇਰਾ ਕੀਤਾ ਜਾ ਸਕੇ । (ਵਿਘਨ) ਪਲੀਜ਼, ਮੈਨੂੰ ਗੱਲ ਮੁਕੰਮਲ ਕਰ ਲੈਣ ਦਿਉ । (ਵਿਘਨ)

**ਸ਼੍ਰੀ ਸਪੀਕਰ :** ਇਨ੍ਹਾਂ ਨੂੰ ਖਤਮ ਕਰ ਲੈਣ ਦਿਉ । ਇਨਟਰਫੀਅਰੇਂਸ ਨਾ ਕਰੋ ।

**ਮੰਤਰੀ :** ਜੋ ਜ਼ਮੀਨ ਐਕੁਆਇਰ ਕੀਤੀ ਜਾਣੀ ਹੈ, ਇਸ ਗੱਲ ਦਾ ਲੋਕਾਂ ਨੂੰ ਜ਼ਰੂਰ ਖਦਸ਼ਾ ਹੁੰਦਾ ਹੈ । ਲੇਕਿਨ ਸਰਕਾਰ ਨੇ ਇਹ ਕੀਤਾ ਹੈ ਕਿ ਇਸ ਜ਼ਮੀਨ ਨੂੰ ਪੁੱਡਾ ਐਕੁਆਇਰ ਨਹੀਂ ਕਰ ਰਿਹਾ । ਇਸ ਜ਼ਮੀਨ ਨੂੰ ਐਕੁਆਇਰ ਕਰਨ ਦੇ ਸਬੰਧ ਵਿੱਚ ਜਿਹੜੀ ਅਥਾਰਿਟੀ ਸਥਾਪਿਤ ਕੀਤੀ ਗਈ ਹੈ, ਉਹ ਆਨੰਦਗੜ੍ਹ ਅਥਾਰਿਟੀ ਹੈ ਅਤੇ ਉਹ ਇਹ ਜ਼ਮੀਨ ਐਕੁਆਇਰ ਕਰੇਗੀ । ਆਨੰਦਗੜ੍ਹ ਅਥਾਰਿਟੀ ਲੋਕਾਂ ਦੀਆਂ ਸਫਰਿੰਗਜ਼ ਨੂੰ ਘੱਟ ਕਰਨ ਲਈ ਸਭ ਤੋਂ ਪਹਿਲਾਂ ਇਸ ਗੱਲ ਨੂੰ ਯਕੀਨੀ ਬਣਾ ਰਹੀ ਹੈ ਕਿ ਲੋਕਾਂ ਨੂੰ ਉਨ੍ਹਾਂ ਦੀ ਜ਼ਮੀਨ ਦੀ ਕੀਮਤ ਮਾਰਕੀਟ ਰੇਟ ਤੇ ਦਿੱਤੀ ਜਾਵੇ । ਉਸ ਦੇ ਨਾਲ-ਨਾਲ 30% ਉਨ੍ਹਾਂ ਨੂੰ ਸੁਲੇਸ਼ੀਅਮ ਦਿੱਤਾ ਜਾਵੇਗਾ । ਇਸ ਤੋਂ ਇਲਾਵਾ ਜਿਹੜੇ ਲੋਕ ਖੁਸ਼ੀ ਨਾਲ ਆਪਣੀ ਜ਼ਮੀਨ ਦੇਣ ਨੂੰ ਤਿਆਰ ਹੋਣਗੇ, ਉਨ੍ਹਾਂ ਨੂੰ 25% ਹੋਰ ਇਨਸੈਂਟਿਵ ਦਿੱਤਾ ਜਾਵੇਗਾ ਤਾਂ ਜੋ ਇਸ ਸਕੀਮ ਨੂੰ ਛੇਤੀ ਤੋਂ ਛੇਤੀ ਲਾਗੂ ਕੀਤਾ ਜਾ ਸਕੇ ।

(ਇਸ ਸਮੇਂ ਸ਼੍ਰੀ ਹਰਮਿੰਦਰ ਸਿੰਘ ਜੱਸੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਤੋਂ ਬੋਲਣ ਲੱਗ ਪਏ ।)

**ਸ਼੍ਰੀ ਸਪੀਕਰ :** ਜੱਸੀ ਜੀ, ਬੈਠ ਜਾਓ ।

**ਮੰਤਰੀ :** ਸਪੀਕਰ ਸਾਹਿਬ, ਇੱਥੇ ਵਾਰ-ਵਾਰ ਇਹ ਮੁੱਦਾ ਉਠਾਇਆ ਜਾ ਰਿਹਾ ਹੈ ਕਿ ਪੈਸੇ ਕਿਥੋਂ ਆਉਣਗੇ । ਮੈਂ ਅੱਜ ਫਿਰ ਦੁਬਾਰਾ ਬੇਨਤੀ ਕਰਦੀ ਹਾਂ ਕਿ ਹੁਡਕੋ ਨੇ 1500 ਕਰੋੜ ਰੁਪਏ ਦਾ ਲੋਨ ਇਸ ਕਾਰਜ ਲਈ ਪ੍ਰਵਾਨ ਕੀਤਾ ਹੋਇਆ ਹੈ । (ਸ਼ੋਰ) (ਵਿਘਨ) 200 ਕਰੋੜ ਰੁਪਿਆ ਗੌਰਮਿੰਟ ਆਫ ਇੰਡੀਆ ਨੇ ਦੇਣਾ ਤਸਲੀਮ ਕੀਤਾ ਹੈ । ...

(ਇਸ ਸਮੇਂ ਸਰਦਾਰ ਮਨਜੀਤ ਸਿੰਘ ਕਲਕੱਤਾ, ਸਰਦਾਰ ਹੀਰਾ ਸਿੰਘ ਗਾਬੜੀਆ, ਸਰਦਾਰ ਰਣਜੀਤ ਸਿੰਘ ਛੱਜਲਵੱਡੀ ਅਤੇ ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਤੋਂ ਬੋਲ ਰਹੇ ਸਨ ਜੋ ਰਿਕਾਰਡ ਨਹੀਂ ਕੀਤਾ ਗਿਆ ।)

**ਸ਼੍ਰੀ ਸਪੀਕਰ :** ਗਰੇਵਾਲ ਸਾਹਿਬ, ਆਪਾਂ ਨੇ ਪਹਿਲਾਂ ਹੀ ਬਹੁਤ ਟਾਈਮ ਲੈ ਲਿਆ ਹੈ । Please sit down.

(ਇਸ ਸਮੇਂ ਕਾਂਗਰਸ ਪਾਰਟੀ ਅਤੇ ਕਮਿਊਨਿਸਟ ਪਾਰਟੀ ਆਫ ਇੰਡੀਆ ਦੇ ਸਦਨ ਵਿੱਚ ਹਾਜ਼ਰ ਮੈਂਬਰ, ਬਹੁਜਨ ਸਮਾਜ ਪਾਰਟੀ ਦੇ ਮੈਂਬਰ ਸ਼੍ਰੀ ਸ਼ਿੰਗਾਰਾ ਰਾਮ ਸਹੁੰਗੜਾ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਜਗਤਾਰ ਸਿੰਘ ਰਾਜਲਾ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ ਜੋ ਰਿਕਾਰਡ ਨਹੀਂ ਕੀਤਾ ਗਿਆ ।)

**ਸ਼੍ਰੀ ਸਪੀਕਰ :** ਕਿਰਪਾ ਕਰਕੇ ਬੈਠ ਜਾਓ । ਬੀਬੀ ਜੀ ਨੂੰ ਸਪੀਚ ਖਤਮ ਕਰਨ ਦਿਓ ।

**ਮੰਤਰੀ :** ਮੈਂ ਇਹ ਵੀ ਬੇਨਤੀ ਕਰਨੀ ਚਾਹਾਂਗੀ ਕਿ 'ਇੰਡੀਅਨ ਐਕਸਪ੍ਰੈਸ' ਵਿੱਚ ਇੱਕ ਫੀਚਰ ਛਪਿਆ ਹੈ ਜਿਸ ਵਿੱਚ ਇਹ ਕਿਹਾ ਗਿਆ ਹੈ ਕਿ ਸਾਰੀ ਭੂਮੀ ਲਈ ਯੂਨੀਫਾਰਮ ਪ੍ਰਾਈਸ ਦਿੱਤੀ ਜਾਵੇਗੀ । (ਵਿਘਨ)

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਇਹ ਵਾਰ-ਵਾਰ ਕਹਿ ਰਹੇ ਹਨ ਕਿ........

**ਸ਼੍ਰੀ ਸਪੀਕਰ :** ਗਰੇਵਾਲ ਸਾਹਿਬ, ਬੈਠ ਜਾਓ । ਕੰਮ ਨੂੰ ਖਤਮ ਹੋਣ ਦਿਓ । (ਸ਼ੋਰ) (ਵਿਘਨ)

**ਮੰਤਰੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੁਲਕ ਦੇ ਕਾਨੂੰਨ ਅਨੁਸਾਰ ਜਿਸ ਤਰ੍ਹਾਂ ਦੀ ਭੂਮੀ ਦੀ ਕੁਆਲਟੀ ਹੋਵੇਗੀ, ਉਸ ਦੇ ਅਨੁਸਾਰ ਹੀ ਭੂਮੀ ਦਾ ਮੁਆਵਜ਼ਾ ਦਿੱਤਾ ਜਾਵੇਗਾ । ਮੇਰੀ ਇਹ ਵੀ ਬੇਨਤੀ ਹੈ ਕਿ ਸ਼੍ਰੋਮਣੀ ਅਕਾਲੀ ਦਲ ਨੇ ਚੰਡੀਗੜ੍ਹ ਤੇ ਆਪਣਾ ਦਾਅਵਾ ਘਟਾਇਆ ਨਹੀਂ, ਉਹ ਅੱਜ ਵੀ ਪੂਰੀ ਤਰ੍ਹਾਂ ਉਸ ਤੇ ਕਾਇਮ ਹੈ । 3 ਮਾਰਚ, 2000 ਨੂੰ ਅੰਮ੍ਰਿਤਸਰ ਵਿਖੇ ਸ਼੍ਰੋਮਣੀ ਅਕਾਲੀ ਦਲ ਦਾ ਸੈਸ਼ਨ ਹੋਇਆ ਅਤੇ ਉਥੇ ਸਰਬਸੰਮਤੀ ਨਾਲ ਇਹ ਮਤਾ ਪਾਸ ਕੀਤਾ ਗਿਆ ਕਿ ਗੱਲ ਭਾਵੇਂ ਪੰਜਾਬ ਦੀ ਹੋਵੇ, ਭਾਵੇਂ ਚੰਡੀਗੜ੍ਹ ਦੀ ਅਤੇ ਭਾਵੇਂ ਬਾਕੀ ਮੁੱਦਿਆਂ ਦੀ ਹੋਵੇ. ਇਹ ਜਿਹੜੇ ਸਾਰੇ ਮੁੱਦੇ ਹਨ, ਇਹ ਪੰਜਾਬ ਦੇ ਹੱਕ ਵਿੱਚ ਕੀਤੇ ਜਾਣਗੇ ।

(ਇਸ ਸਮੇਂ ਸਮੂਹ ਆਪੋਜੀਸ਼ਨ ਪਾਰਟੀਆਂ ਦੇ ਸਦਨ ਵਿੱਚ ਹਾਜ਼ਰ ਮੈਂਬਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ, ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਸਰਦਾਰ ਰਣਜੀਤ ਸਿੰਘ ਛੱਜਲਵੱਡੀ, ਸਰਦਾਰ ਹੀਰਾ ਸਿੰਘ

[ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ ਮੰਤਰੀ]

ਗੋਬਿੰਦਪੁਰੀਆ ਅਤੇ ਜਗਤਾਰ ਸਿੰਘ ਰਾਜਲਾ ਵੈੱਲ ਆਫ਼ ਦਿ ਹਾਊਸ ਵਿੱਚ ਆ ਰਹੇ ਸਨ ਅਤੇ ਉੱਚੀ-ਉੱਚੀ ਬੋਲ ਰਹੇ ਸਨ ਜੋ ਕਿ ਸਦਨ ਵਿੱਚ ਕਾਫ਼ੀ ਸ਼ੋਰ ਹੋਣ ਕਾਰਨ ਸਾਫ਼ ਸੁਣਾਈ ਨਹੀਂ ਦੇ ਰਿਹਾ ਸੀ ।)

**ਮੰਤਰੀ** : ਸਪੀਕਰ ਸਾਹਿਬ, ਬਾਕੀ ਇਨ੍ਹਾਂ ਨੇ ਕਿਹਾ ਹੈ ਕਿ 28 ਪਿੰਡ ਇਨ੍ਹਾਂ ਦੇ ਨਾਲ ਹਨ । ਮੇਰੀ ਉਸ ਸਬੰਧ ਵਿੱਚ ਬੇਨਤੀ ਹੈ ਕਿ 13 ਪਿੰਡਾਂ ਦੇ ਲੋਕ ਮੈਨੂੰ ਖੁਦ ਆ ਕੇ ਮਿਲੇ ਹਨ ਜਿਨ੍ਹਾਂ ਨੇ ਆਪਣੀ ਜ਼ਮੀਨ ਦਿੱਤੀ ਹੈ । ਡਿਪਟੀ ਕਮਿਸ਼ਨਰ, ਰੋਪੜ ਵਲੋਂ ਮੈਨੂੰ 16 ਪਿੰਡਾਂ ਦੇ ਬਾਰੇ ਲਿਖ ਕੇ ਆਇਆ ਹੈ । ਸੋ, ਲੋਕਾਂ ਦੀ ਇਸ ਪ੍ਰਤੀ ਸਹਿਮਤੀ ਹੈ । ਮੈਂ ਆਪਣੇ ਇਨ੍ਹਾਂ ਵੀਰਾਂ ਨੂੰ ਵੀ ਬੇਨਤੀ ਕਰਾਂਗੀ ਕਿ ਇਹ ਇਕ ਚੰਗਾ ਪ੍ਰਾਜੈਕਟ ਹੈ । ਇਸ ਕਰਕੇ ਇਸ ਨੂੰ ਲਾਗੂ ਕਰਨ ਦੇ ਵਿੱਚ ਸਹਿਯੋਗ ਦੇਣ । (ਵਿਘਨ) (ਸ਼ੋਰ) ਸਪੀਕਰ ਸਾਹਿਬ, ਮੈਂ ਬੇਨਤੀ ਕਰਦੀ ਹਾਂ ਕਿ ਇਹ ਪ੍ਰਾਜੈਕਟ ਲੋਕਾਂ ਦੇ ਹਿੱਤ ਵਿੱਚ ਹੈ । ਮੈਂ ਇਸ ਪ੍ਰਾਜੈਕਟ ਦੀ ਪ੍ਰੋੜਤਾ ਕਰਦੀ ਹਾਂ ਅਤੇ ਇਹ ਪੰਜਾਬ ਦੇ ਆਰਥਿਕ ਵਿਕਾਸ ਲਈ ਵੱਡਾ ਹੰਭਲਾ ਹੋਵੇਗਾ । ਇਸ ਕਰਕੇ ਇਸ ਨੂੰ ਪਾਸ ਕਰ ਦਿੱਤਾ ਜਾਵੇ । (ਵਿਘਨ)

**ਸ੍ਰੀ ਸਪੀਕਰ** : ਇਸ ਤੋਂ ਪਹਿਲਾਂ ਕਿ ਸਦਨ ਨੂੰ ਅਣਮਿੱਥੇ ਸਮੇਂ ਲਈ ਸਥਗਿਤ ਕਰਾਂ, ਮੈਂ ਸਦਨ ਦੇ ਸਾਰੇ ਮਾਨਯੋਗ ਮੈਂਬਰਾਂ ਦਾ ਅਤੀ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਬਜਟ ਸਮਾਗਮ ਦੌਰਾਨ ਸਦਨ ਦੀ ਕਾਰਵਾਈ ਨੂੰ ਸੁਚੱਜੇ ਢੰਗ ਨਾਲ ਚਲਾਉਣ ਲਈ ਆਪਣਾ ਸਹਿਯੋਗ ਤੇ ਮਿਲਵਰਤਨ ਦਿੱਤਾ ਹੈ । ਮੈਂਬਰ ਸਾਹਿਬਾਨ ਦਾ ਬਹੁਤ-ਬਹੁਤ ਧੰਨਵਾਦ । ਹੁਣ ਸਦਨ ਅਣਮਿੱਥੇ ਸਮੇਂ ਲਈ ਉਠਾਇਆ ਜਾਂਦਾ ਹੈ ।

| *9.30 ਵਜੇ ਰਾਤ | (ਇਸ ਉਪਰੰਤ ਸਭਾ ਅਣਮਿੱਥੇ ਸਮੇਂ ਲਈ ਸਥਗਿਤ ਹੋ ਗਈ ।) |
|---|---|

# APPENDIX
# TO
# PUNJAB VIDHAN SABHA DEBATES

*Dated 4th April, 2000*

Vol IX—No. 16

## STARRED QUESTION & ANSWER

1978. **Sardar Manjit Singh Calcutta**: Will the Chief Minister be Pleased to State :—

(a) Whether there has been a fall in the Net Asset Value of the Shares of PUNWIRE; if so the resons therefore together with this year-wise details of the Net Asset Value (N.A.V.) of the PUNWIRE, Shares during the period from the year 1995-96 till date.

(b) Whether there is any proposal under consideration of the Govt. to privatise the said company (PUN WIRE) if so the details of such proposal ?

**Sardar Parkash Singh Badal**: (a) The Net Asset Value (Rs. per share) of PUN WIRE in the financial year 1995-96, 1996-97, 1997-98, and 1998-99. based on the audited accounts, is as under :-

| | 1995-96 | 1996-97 | 1997-98 | 1998-99 | 1999-2000 |
|---|---|---|---|---|---|
| Net Asset Value (Rs. per Share) | 144.23 | 144.86 | 148.45 | 34.81 | N.A. |

*The Net Asset Value of the share of PUNWIRE for the year 1999-2000 is not available as the Balance Sheet for the year is under finalisation. The reasons for decline in the NAV for the year 1998-99 is on account of loss incurred by the company to the extent of Rs. 139.00 Crore (Approx).

(b) No, Sir.

1361—4-9-2000—305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

# PUNJAB VIDHAN SABHA

## DEBATES



*4th September, 2000*

VOL. X-NO. 1

OFFICIAL REPORT

CONTENTS

*Monday, the 4th September, 2000*



Punjab Vidhan Sabha Secretariat, Chandigarh.

Price Rs.———

# PUNJAB VIDHAN SABHA

*Monday, the 4th September, 2000*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 2.00 P.M. Mr. Speaker (Sardar Charnjit Singh Atwal) in the Chair*

---

## OBITUARY REFERENCES

**ਸ਼੍ਰੀ ਸਪੀਕਰ** : ਹੁਣ ਮੁੱਖ ਮੰਤਰੀ ਜੀ ਵੱਲੋਂ ਅਕਾਲ ਚਲਾਣਿਆਂ ਦਾ ਵਰਣਨ ਕੀਤਾ ਜਾਵੇਗਾ ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਪਿਛਲੇ ਵਿਧਾਨ ਸਭਾ ਸੈਸ਼ਨ ਤੋਂ ਬਾਅਦ ਸਾਡੇ ਦੇਸ਼ ਦੀਆਂ ਕੁੱਝ ਬਹੁਤ ਹੀ ਉਚ ਸ਼ਖਸੀਅਤਾਂ ਸਾਨੂੰ ਸਦੀਵੀ ਵਿਛੋੜਾ ਦੇ ਗਈਆਂ ਹਨ । ਉਨ੍ਹਾਂ ਦੀ ਬੇਵਕਤ, ਅਚਾਨਕ ਦਰਦਨਾਕ ਜੁਦਾਈ ਦਾ ਸਾਨੂੰ ਗਹਿਰਾ ਦੁੱਖ ਹੈ । ਸਪੀਕਰ ਸਾਹਿਬ, ਬਾਬਾ ਫਰੀਦ ਜੀ ਨੇ ਫੁਰਮਾਇਆ ਹੈ :

> "ਫਰੀਦਾ ਦਰਿਆਵੈ ਕੰਨੈ ਬਗੁਲਾ ਬੈਠਾ ਕੇਲਿ ਕਰੇ ।
> ਕੇਲ ਕਰੇਂਦੇ ਹੰਝ ਨੋ ਅਚਿੰਤੇ ਬਾਜ ਪਏ ।
> ਬਾਜ ਪਏ ਤਿਸ ਰਬ ਦੇ ਕੇਲਾਂ ਵਿਸਰੀਆਂ ।
> ਜੋ ਮਨਿ ਚਿਤਿ ਨ ਚੇਤੇ ਸਨ ਸੋ ਗਾਲੀ ਰਬ ਕੀਆ ।"

ਸਪੀਕਰ ਸਾਹਿਬ, ਸਾਡੇ ਦੇਸ਼ ਦੇ ਦੋ ਮਹਾਨ ਆਗੂ, ਜਿਨ੍ਹਾਂ ਦਾ ਦੇਸ਼ ਦੀ ਸਿਆਸਤ ਵਿੱਚ ਬਹੁਤ ਰੋਲ ਸੀ ਔਰ ਮੈਂ ਕਹਿ ਸਕਦਾ ਹਾਂ ਕਿ ਦੇਸ਼ ਦੀ ਸਿਆਸਤ ਵਿੱਚ ਚਮਕਦੇ ਸਿਤਾਰੇ ਸਨ, ਉਹ ਸਾਥੋਂ ਵਿਛੜ ਗਏ ਹਨ । ਸ਼੍ਰੀ ਕੁਮਾਰ ਮੰਗਲਮ ਜੀ, ਜਿਨ੍ਹਾਂ ਦੀ ਉਮਰ ਸਿਰਫ 48 ਸਾਲ ਦੀ ਸੀ, ਉਹ ਬਹੁਤ ਹੀ ਕਾਬਲ ਸ਼ਖਸੀਅਤ ਅਤੇ ਬਹੁਤ ਹੀ ਕਾਬਲ ਪਾਲੀਟੀਸ਼ੀਅਨ ਸਨ । ਉਹ 23 ਅਗਸਤ, 2000 ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ । 12 ਮਈ, 1952 ਨੂੰ ਚੇਨਈ ਵਿੱਚ ਉਨ੍ਹਾਂ ਦਾ ਜਨਮ ਹੋਇਆ । ਉਹ 1973 ਤੋਂ 1975 ਤੱਕ ਦੋ ਸਾਲ ਨੈਸ਼ਨਲ ਸਟੂਡੈਂਟ ਯੂਨੀਅਨ ਆਫ ਇੰਡੀਆ ਦੇ ਪ੍ਰਧਾਨ ਰਹੇ । ਉਹ 1984 ਵਿੱਚ ਲੋਕ ਸਭਾ ਦੇ ਮੈਂਬਰ ਚੁਣੇ ਗਏ ਔਰ ਪਾਰਲੀਮੈਂਟਰੀ ਅਫੇਅਰਜ਼ ਐਂਡ ਲਾਅ ਐਂਡ ਜਸਟਿਸ ਦੇ ਮਨਿਸਟਰ ਵੀ ਰਹੇ ਹਨ । 1998 ਵਿੱਚ ਉਨ੍ਹਾਂ ਨੇ ਬੀ.ਜੇ.ਪੀ. ਜੁਆਇਨ ਕੀਤੀ ਤੇ ਦੋ ਦਫਾ ਤਿਰੂਚਨਾਪਲੀ ਹਲਕੇ ਤੋਂ ਪਾਰਲੀਮੈਂਟ ਦੇ ਮੈਂਬਰ ਚੁਣੇ ਗਏ ਤੇ ਹੁਣ ਦੇਸ਼ ਦੇ ਪਾਵਰ ਮਨਿਸਟਰ ਸਨ । ਜਿਸ ਕਿਸੇ ਨੇ ਵੀ ਉਨ੍ਹਾਂ ਦੀ ਇਸ ਦਰਦ ਭਰੀ ਮੌਤ ਦੀ ਖਬਰ ਸੁਣੀ ਹੈ, ਉਸ ਨੇ ਬਹੁਤ ਵੱਡਾ ਦੁੱਖ ਅਤੇ ਅਫ਼ਸੋਸ ਮਨਾਇਆ

[ਮੁੱਖ ਮੰਤਰੀ]

ਹੈ । ਮੇਰਾ ਖਿਆਲ ਹੈ ਕਿ ਕੋਈ ਵੀ ਦੇਸ਼ ਵਾਸੀ ਅਜਿਹਾ ਨਹੀਂ ਹੈ ਜਿਸ ਨੇ ਇਸ ਘਟਨਾ ਤੇ ਬਹੁਤ ਹੀ ਗਹਿਰਾ ਸਦਮਾ ਮਹਿਸੂਸ ਨਾ ਕੀਤਾ ਹੋਵੇ । ਪੰਜਾਬ ਨਾਲ ਤਾਂ ਉਨ੍ਹਾਂ ਦਾ ਖਾਸ ਪਿਆਰ ਸੀ ਔਰ ਇਸ ਦਾ ਕਾਰਨ ਇਹ ਵੀ ਸੀ ਕਿ ਉਨ੍ਹਾਂ ਦੀ ਸ਼ਾਦੀ ਪੰਜਾਬ ਵਿੱਚ ਹੋਈ ਸੀ ਔਰ ਕਦੇ ਵੀ ਮੈਨੂੰ ਉਨ੍ਹਾਂ ਨਾਲ ਪੰਜਾਬ ਦੇ ਮਸਲੇ ਬਾਰੇ ਮਿਲਣ ਦਾ ਮੌਕਾ ਮਿਲਿਆ ਤਾਂ ਉਨ੍ਹਾਂ ਨੇ ਹਮੇਸ਼ਾ ਹੀ ਪੰਜਾਬ ਦੇ ਮਸਲਿਆਂ ਨੂੰ ਬਹੁਤ ਪਹਿਲ ਦਿੱਤੀ । ਇਹ ਦੇਸ਼ ਦੀ ਸਿਆਸਤ ਤੇ ਇੱਕ ਬਹੁਤ ਵੱਡਾ ਗਹਿਰਾ ਜ਼ਖਮ ਹੈ ਔਰ ਸਾਨੂੰ, ਖਾਸ ਕਰਕੇ ਪੰਜਾਬੀਆਂ ਨੂੰ ਉਨ੍ਹਾਂ ਦੀ ਜੁਦਾਈ ਦਾ ਬਹੁਤ ਵੱਡਾ ਦਰਦ ਤੇ ਸਦਮਾ ਹੈ ! ਮੈਂ ਦਿਲ ਦੀਆਂ ਗਹਿਰਾਈਆਂ ਤੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ !

ਇਸੇ ਤਰ੍ਹਾਂ ਹੀ ਇੱਕ ਬਹੁਤ ਹੀ ਪਿਆਰੀ ਤੇ ਕਾਬਲ ਸ਼ਖਸੀਅਤ ਸ੍ਰੀ ਰਾਜੇਸ਼ ਪਾਇਲਟ ਜੀ ਵੀ ਸਾਨੂੰ ਵਿਛੋੜਾ ਦੇ ਗਏ ਹਨ । ਇਕ ਐਕਸੀਡੈਂਟ ਵਿਚ ਉਨ੍ਹਾਂ ਦੀ ਮੌਤ ਹੋਈ । ਕਦੇ ਅਸੀਂ ਸੋਚ ਨਹੀਂ ਸੀ ਸਕਦੇ ਕਿ ਉਹ ਏਡੀ ਜਲਦੀ ਸਾਨੂੰ ਛੱਡ ਜਾਣਗੇ । ਇਕ ਬਹੁਤ ਹੀ ਗਰੀਬ ਘਰਾਣੇ ਵਿਚ ਪੈਦਾ ਹੋ ਕੇ, ਬੜੀ ਮਿਹਨਤ ਨਾਲ ਲੋਕਾਂ ਦੀ ਸੇਵਾ ਕਰਕੇ ਉਨ੍ਹਾਂ ਨੇ ਦੇਸ਼ ਵਿਚ ਬੜਾ ਨਾਮ ਖੱਟਿਆ । ਉਹ ਦੋ ਦਫਾ ਪਾਰਲੀਮੈਂਟ ਦੇ ਮੈਂਬਰ ਬਣੇ ਔਰ ਸ੍ਰੀ ਰਾਜੀਵ ਗਾਂਧੀ ਦੀ ਸਰਕਾਰ ਵਿਚ ਉਹ ਟਰਾਂਸਪੋਰਟ ਮਨਿਸਟਰ ਰਹੇ, ਫੇਰ ਕਮਿਊਨੀਕੇਸ਼ਨ ਮਨਿਸਟਰ ਤੇ ਹੋਮ ਮਨਿਸਟਰ ਵੀ ਰਹੇ । ਉਨ੍ਹਾਂ ਨੇ ਹਮੇਸ਼ਾ ਕਿਸਾਨਾਂ ਦੇ, ਦਲਿਤਾਂ ਦੇ ਤੇ ਡਾਊਨ ਟਰਾਡਨਜ਼ ਦੇ ਕਾਜ਼ ਦੀ ਬੜੇ ਤਕੜੇ ਹੋ ਕੇ ਹਮਾਇਤ ਕੀਤੀ । ਪਾਰਟੀ ਲਾਈਨਜ਼ ਤੋਂ ਉਚੇ ਉਠ ਕੇ ਵੀ ਉਨ੍ਹਾਂ ਦਾ ਪਿਆਰ ਤੇ ਸਤਿਕਾਰ ਦੂਜੀਆਂ ਪਾਰਟੀਆਂ ਦੇ ਨਾਲ ਬਹੁਤ ਗਹਿਰਾ ਤੇ ਡੂੰਘਾ ਸੀ । ਉਨ੍ਹਾਂ ਦੇ ਚਲੇ ਜਾਣ ਨਾਲ ਬਹੁਤ ਵੱਡਾ ਨੁਕਸਾਨ ਪਹੁੰਚਿਆ ਹੈ ਔਰ ਇਹ ਇਹੋ ਜਿਹਾ ਜ਼ਖਮ ਹੈ ਜਿਹੜਾ ਕਦੇ ਭਰਿਆ ਨਹੀਂ ਜਾ ਸਕਦਾ । ਮੈਂ ਉਨ੍ਹਾਂ ਦੀ ਜਿਹੜੀ ਇਹ ਜੁਦਾਈ ਹੈ, ਇਸ ਤੇ ਉਨ੍ਹਾਂ ਨੂੰ ਵੀ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਸਰਦਾਰ ਦਿਲਬਾਗ ਸਿੰਘ ਡਾਲੇਕੇ, ਜਿਨ੍ਹਾਂ ਦਾ ਅੰਮ੍ਰਿਤਸਰ ਜ਼ਿਲੇ ਦੇ ਡਾਲੇਕੇ ਪਿੰਡ ਵਿਚ ਜਨਮ ਹੋਇਆ, ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ । ਉਹ ਇਸ ਹਾਊਸ ਦੇ ਸਪੀਕਰ ਵੀ ਰਹੇ ਅਤੇ ਦੋ ਦਫਾ ਵਿਧਾਨ ਸਭਾ ਦੇ 1972 ਅਤੇ 1992 ਵਿਚ ਮੈਂਬਰ ਚੁਣੇ ਗਏ । ਗਿਆਨੀ ਜ਼ੈਲ ਸਿੰਘ ਦੀ ਵਜ਼ਾਰਤ ਵਿਚ ਉਹ ਟਰਾਂਸਪੋਰਟ ਮਨਿਸਟਰ ਰਹੇ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਸੈਨਿਟ ਦੇ ਮੈਂਬਰ ਵੀ ਰਹੇ । ਉਹ ਆਲ ਇੰਡੀਆ ਕਾਂਗਰਸ ਕਮੇਟੀ ਦੇ ਮੈਂਬਰ ਰਹੇ ਔਰ ਉਹ ਉਨ੍ਹਾਂ ਪਾਲੀਟੀਸ਼ਨਾਂ ਵਿਚੋਂ ਸਨ ਜਿਨ੍ਹਾਂ ਨੂੰ ਗਰਾਸ ਰੂਟ ਦੇ ਪਾਲੀਟੀਸ਼ਨ ਕਿਹਾ ਜਾ ਸਕਦਾ ਹੈ । ਉਨ੍ਹਾਂ ਦੀ ਜੁਦਾਈ ਵੀ ਬਹੁਤ ਹੀ ਦੁਖਦਾਈ ਹੈ ।

ਸਪੀਕਰ ਸਾਹਿਬ, ਇਕ ਹੋਰ ਬਹੁਤ ਪਿਆਰੀ ਸ਼ਖਸੀਅਤ, ਜਿਨ੍ਹਾਂ ਨੂੰ ਪੰਜਾਬ ਦਾ ਬੱਚਾ ਬੱਚਾ ਬਹੁਤ ਸਤਿਕਾਰ ਦਿੰਦਾ ਸੀ, ਸਰਦਾਰ ਜਸਦੇਵ ਸਿੰਘ ਸੰਧੂ ਹਨ, ਜਿਨ੍ਹਾਂ ਦੀ ਜੁਦਾਈ ਵੀ ਬੜੀ ਦਰਦਨਾਕ, ਬੇਵਕਤੀ ਅਤੇ ਅਚਾਨਕ ਵਾਪਰੀ ਹੈ ਔਰ ਉਨ੍ਹਾਂ ਦੇ ਜਾਣ ਦਾ ਜਿਹੜਾ ਦੁੱਖ ਹੈ, ਉਹ ਅਕਹਿ ਅਤੇ ਅਸਹਿ ਹੈ । ਆਪਣੀ ਸਾਰੀ ਸਿਆਸੀ ਜ਼ਿੰਦਗੀ

ਵਿਚ ਉਨ੍ਹਾਂ ਨੇ ਲੋਕਾਂ ਦੀ ਬਹੁਤ ਵੱਡੀ ਸੇਵਾ ਕੀਤੀ । ਗਿਆਨੀ ਕਰਤਾਰ ਸਿੰਘ ਜੀ ਨਾਲ ਉਨ੍ਹਾਂ ਦਾ ਬੇਹਤਾਸ਼ਾ ਪਿਆਰ ਸੀ ਔਰ ਹਰ ਵੇਲੇ ਜਦੋਂ ਵੀ ਦੇਖੋ, ਉਨ੍ਹਾਂ ਕੋਲ ਲੋਕਾਂ ਦੀਆਂ ਸ਼ਿਕਾਇਤਾਂ ਹੱਲ ਕਰਨ ਵਾਸਤੇ ਅਰਜ਼ੀਆਂ ਹੁੰਦੀਆਂ ਸਨ । ਉਹ ਵੀ ਇਸ ਹਾਊਸ ਦੇ ਚਾਰ ਦਫਾ ਮੈਂਬਰ ਚੁਣੇ ਗਏ ਔਰ ਐਕਸਾਈਜ਼ ਤੇ ਪਬਲਿਕ ਹੈਲਥ ਦ ਮਨਿਸਟਰ ਵੀ ਰਹੇ । ਹੁਣ ਉਹ ਸੁਬਾਰਡੀਨੇਟ ਸਰਵਿਸਿਜ਼ ਸਿਲੈਕਸ਼ਨ ਬੋਰਡ ਦੇ ਚੇਅਰਮੈਨ ਸਨ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਬਹੁਤ ਹੀ ਵਫਾਦਾਰ ਸਿਪਾਹੀ ਤੇ ਬਹੁਤ ਹੀ ਕਾਬਲ ਜਰਨੈਲ ਸਨ । ਉਨ੍ਹਾਂ ਦੇ ਚਲੇ ਜਾਣ ਨਾਲ ਸ਼੍ਰੋਮਣੀ ਅਕਾਲੀ ਦਲ ਨੂੰ ਖਾਸ ਕਰਕੇ ਤੇ ਸਮੁੱਚੇ ਪੰਜਾਬੀਆਂ ਨੂੰ ਬਹੁਤ ਵੱਡਾ ਨੁਕਸਾਨ ਹੋਇਆ ਹੈ । ਉਨ੍ਹਾਂ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸ੍ਰੀ ਭਗਵਾਨ ਦਾਸ ਅਰੋੜਾ ਜੀ, ਜੋ ਦੋ ਦਫ਼ਾ ਸੁਨਾਮ ਅਸੈਂਬਲੀ ਹਲਕੇ ਵਿਚੋਂ ਮੈਂਬਰ ਚੁਣੇ ਗਏ ਅਤੇ ਮਨਿਸਟਰ ਵੀ ਰਹੇ, ਉਨ੍ਹਾਂ ਦੀ ਜੋ ਜੁਦਾਈ ਹੈ, ਉਹ ਵੀ ਬੜੀ ਦੁਖਦਾਈ ਹੈ ਅਤੇ ਬਹੁਤ ਹੀ ਦੁਖ ਹੋਇਆ ਉਨਾ ਦੇ ਚਲੇ ਜਾਣ ਦਾ । ਮੈਂ ਉਚੇਚੇ ਤੌਰ ਤੇ ਉਨ੍ਹਾਂ ਦੇ ਪਰਿਵਾਰ ਦਾ ਦੁੱਖ ਵੰਡਾਉਣ ਵਾਸਤੇ ਉਨ੍ਹਾਂ ਦੇ ਘਰ ਹਾਜ਼ਰ ਹੋਇਆ ਸੀ । ਉਨ੍ਹਾਂ ਨੇ ਆਪਣੇ ਇਲਾਕੇ ਦੀ ਡਿਵੈਲਪਮੈਂਟ ਵਾਸਤੇ ਬਹੁਤ ਯੋਗਦਾਨ ਪਾਇਆ ਹੈ । ਇਸ ਕਰਕੇ ਉਨ੍ਹਾਂ ਦੀ ਜੁਦਾਈ ਨਾਲ ਵੀ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ ।

ਇਸੇ ਤਰ੍ਹਾਂ ਸ੍ਰੀ ਪ੍ਰਤਾਪ ਚੰਦ ਭੰਡਾਰੀ ਵੀ ਇਸ ਹਾਊਸ ਦੇ ਆਨਰੇਬਲ ਮੈਂਬਰ ਰਹੇ ਸਨ । ਜੁਲਾਈ, 2000 ਵਿਚ ਉਨ੍ਹਾਂ ਦਾ ਅਕਾਲ ਚਲਾਣਾ ਹੋ ਗਿਆ । ਉਨ੍ਹਾਂ ਦਾ ਜਨਮ ਅੰਮ੍ਰਿਤਸਰ ਵਿਚ ਹੋਇਆ ਸੀ । ਅੰਮ੍ਰਿਤਸਰ ਦੇ ਉਹ ਮਿਊਂਸਿਪਲ ਕੌਂਸਲਰ ਵੀ ਰਹੇ । ਉਨ੍ਹਾਂ ਨੂੰ ਵੀ ਮੈਂ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ ਕੁਝ ਬਹੁਤ ਉਚ ਕੋਟੀ ਦੇ ਸੁਤੰਤਰਤਾ ਸੰਗਰਾਮੀ ਵੀ ਸਾਡੇ ਕੋਲੋਂ ਵਿਛੜ ਗਏ ਹਨ, ਜਿਨ੍ਹਾਂ ਨੇ ਆਜ਼ਾਦੀ ਦੀ ਲਹਿਰ ਵਿਚ ਹਿੱਸਾ ਲਿਆ ਸੀ । ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਾਨੂੰ ਬਹੁਤ ਘਾਟਾ ਪਿਆ ਹੈ । ਉਨ੍ਹਾਂ ਵਿਚੋਂ ਇਕ ਸੁਤੰਤਰਤਾ ਸੰਗਰਾਮੀ ਡਾਕਟਰ ਊਸ਼ਾ ਮਹਿਤਾ ਹਨ । ਉਨ੍ਹਾਂ ਨੇ ਅੰਗਰੇਜ਼ਾਂ ਨੂੰ ਲਲਕਾਰਿਆ ਸੀ ਅਤੇ "ਭਾਰਤ ਛੱਡੋ ਅੰਦੋਲਨ" ਵੇਲੇ ਭਾਰਤੀਆਂ ਦੀ ਅਗਵਾਈ ਕੀਤੀ ਸੀ । 80 ਸਾਲ ਦੀ ਉਮਰ ਵਿਚ ਉਨ੍ਹਾਂ ਦਾ ਦਿਹਾਤ ਹੋ ਗਿਆ ਹੈ । ਉਨ੍ਹਾਂ ਦੇ ਇਸ ਸਦੀਵੀ ਵਿਛੋੜੇ ਨਾਲ ਭਾਰਤ ਅੱਜ ਇਕ ਮਹਾਨ ਸੁਤੰਤਰਤਾ ਸੰਗਰਾਮੀ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ ।

ਇਸੇ ਤਰ੍ਹਾਂ ਹੀ ਸਰਦਾਰ ਤਾਰਾ ਸਿੰਘ ਵੀ ਇਕ ਬਹੁਤ ਉਚ ਕੋਟੀ ਦੇ ਫਰੀਡਮ ਫਾਈਟਰ ਸਨ । ਉਨ੍ਹਾਂ ਨੇ ਸੰਗਰੂਰ ਜ਼ਿਲ੍ਹੇ ਵਿਚ ਨਾਨਕਸਰ ਚੀਮਾ ਵਿਖੇ 1910 ਵਿਚ ਜਨਮ ਲਿਆ ਸੀ । ਉਨ੍ਹਾਂ ਨੇ ਸੰਗਰੂਰ ਅਤੇ ਚਰਖੀ ਦਾਦਰੀ ਵਿਖੇ ਜੇਲ੍ਹਾਂ ਵਿਚ ਸਜ਼ਾਵਾਂ ਕੱਟੀਆਂ । ਇਹੋ ਜਿਹੇ ਬਹਾਦਰ ਸਪੂਤਾਂ ਦੀਆਂ ਕੁਰਬਾਨੀਆਂ ਸਦਕਾ ਹੀ ਅੱਜ ਸਾਡਾ ਹਿੰਦੁਸਤਾਨ ਆਜ਼ਾਦ ਹੈ । ਮੈਂ ਉਨ੍ਹਾਂ ਨੂੰ ਵੀ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

[ਮੁੱਖ ਮੰਤਰੀ]

ਇਸੇ ਤਰ੍ਹਾਂ ਹੀ ਸਰਦਾਰ ਸੰਤੋਖ ਸਿੰਘ ਕਲੋਟਾ ਵੀ ਬਹੁਤ ਵੱਡੇ ਸੁਤੰਤਰਤਾ ਸੰਗਰਾਮੀ ਹੋਏ ਹਨ । ਇਹ ਮਾਸਟਰ ਤਾਰਾ ਸਿੰਘ ਦੇ ਬੜੇ ਨਜਦੀਕੀ ਸਾਥੀ ਸਨ । ਉਹ ਆਪਣੇ ਪਿੰਡ ਕਲੋਟਾ ਦੇ 40 ਸਾਲ ਸਰਪੰਚ ਰਹੇ ਅਤੇ ਬਲਾਕ ਸੰਮਤੀ ਦੇ ਵੀ ਮੈਂਬਰ ਰਹੇ । ਉਹ ਸਮਾਜ ਦੀ ਸੇਵਾ ਵਾਸਤੇ ਹਮੇਸ਼ਾ ਤਤਪਰ ਰਹਿੰਦੇ ਸਨ । ਉਨ੍ਹਾ ਦੀ ਜੁਦਾਈ ਵੀ ਸਾਡੇ ਵਾਸਤੇ ਇਕ ਨਾ ਪੂਰਾ ਹੋਣ ਵਾਲਾ ਘਾਟਾ ਹੈ ।

ਇਸੇ ਤਰ੍ਹਾਂ ਸਰਦਾਰ ਬਖਤਾਵਰ ਸਿੰਘ ਵੀ ਇਕ ਬਹੁਤ ਉਚ ਕੋਟੀ ਦੇ ਫਰੀਡਮ ਫਾਈਟਰ ਸਨ । ਉਨ੍ਹਾਂ ਨੇ ਆਜ਼ਾਦ ਹਿੰਦ ਫੌਜ ਵਿਚ ਰਹਿ ਕੇ ਦੇਸ਼ ਦੀ ਆਜ਼ਾਦੀ ਵਾਸਤੇ ਸੰਘਰਸ਼ ਕੀਤਾ । ਆਜਾਦੀ ਤੋਂ ਬਾਅਦ ਵੀ ਉਨ੍ਹਾਂ ਨੇ ਹਰ ਤਰ੍ਹਾਂ ਨਾਲ ਸਮਾਜ ਅਤੇ ਪੰਜਾਬ ਦੀ ਸੇਵਾ ਕੀਤੀ । ਉਨ੍ਹਾਂ ਦੀ ਜੁਦਾਈ ਵੀ ਸਾਡੇ ਵਾਸਤੇ ਅਸਹਿ ਅਤੇ ਅਕਹਿ ਹੈ ।

ਕਾਮਰੇਡ ਦਰਸ਼ਨ ਸਿੰਘ ਝਬਾਲ ਚਾਰ ਦਫਾ ਇਸ ਹਾਊਸ ਦੇ ਮੈਂਬਰ ਰਹੇ 1952 ਵਿਚ, 1969 ਵਿਚ, 1977 ਵਿਚ ਅਤੇ 1980 ਵਿਚ । ਉਹ ਇਕ ਬਹੁਤ ਉਚ ਕੋਟੀ ਦੇ ਲੈਜਿਸਲੇਟਰ ਸਨ । ਉਨ੍ਹਾਂ ਨੇ ਖੇਤ ਮਜ਼ਦੂਰ ਲਹਿਰ ਵਿਚ ਬਹੁਤ ਯੋਗਦਾਨ ਪਾਇਆ । ਇਹੋ ਜਿਹੇ ਸੁਲਝੇ ਹੋਏ ਅਤੇ ਕੁਰਬਾਨੀ ਵਾਲੇ ਸਮਾਜ ਸੇਵਕ ਦੇ ਚਲੇ ਜਾਣ ਤੇ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ ।

ਸਪੀਕਰ ਸਾਹਿਬ, ਪਿਛਲੇ ਦਿਨਾਂ ਵਿਚ ਇਕ ਬਹੁਤ ਵੱਡੀ ਦੁਰਘਟਨਾ ਹੋਈ ਹੈ । ਜੰਮੂ-ਕਸ਼ਮੀਰ ਵਿਚ ਬੜੀ ਸ਼ਰਧਾ ਨਾਲ ਲੋਕ ਅਮਰ ਨਾਥ ਦੀ ਯਾਤਰਾ ਵਾਸਤੇ ਜਾ ਰਹੇ ਸਨ । ਅਚਾਨਕ ਹੀ ਪਹਿਲਗਾਮ ਦੇ ਨੇੜੇ ਮਿਲੀਟੈਂਟਾਂ ਨੇ ਉਨ੍ਹਾਂ ਤੇ ਹਮਲਾ ਕੀਤਾ ਜਿਸ ਵਿਚ 100 ਦੇ ਕਰੀਬ ਕੀਮਤੀ ਜਾਨਾਂ ਚਲੀਆਂ ਗਈਆਂ । ਉਨ੍ਹਾਂ ਦੇ ਚਲੇ ਜਾਣ ਨਾਲ ਵੀ ਇਕ ਬਹੁਤ ਵੱਡਾ ਸਦਮਾ ਸਾਰੇ ਦੇਸ਼ ਨੂੰ ਹੋਇਆ ਜਿਸ ਦਾ ਕਿ ਸਾਨੂੰ ਸਾਰਿਆਂ ਨੂੰ ਬਹੁਤ ਵੱਡਾ ਦੁੱਖ ਹੈ । ਸਪੀਕਰ ਸਾਹਿਬ, ਮੇਰੀ ਇਹੋ ਬੇਨਤੀ ਹੈ ਕਿ ਇਸ ਹਾਊਸ ਵੱਲੋਂ ਮਤਾ ਪਾਸ ਕਰਕੇ ਇਨ੍ਹਾਂ ਪਰਿਵਾਰਾਂ ਨੂੰ ਜਿਨ੍ਹਾਂ ਦੇ ਇਹੋ ਜਿਹੇ ਵੱਡੇ ਆਗੂ ਚਲੇ ਗਏ, ਦੇਸ਼ ਦੇ ਆਗੂ, ਪੰਜਾਬ ਦੇ ਆਗੂ ਚਲੇ ਗਏ, ਕੀਮਤੀ ਜਾਨਾਂ ਚਲੀਆਂ ਗਈਆਂ ਉਨ੍ਹਾਂ ਵਾਸਤੇ ਅਫਸੋਸ ਦਾ ਮਤਾ ਪਾਸ ਕਰਕੇ ਉਨ੍ਹਾਂ ਦੇ ਪਰਿਵਾਰਾਂ ਨੂੰ ਭੇਜਿਆ ਜਾਵੇ ਤਾਂ ਕਿ ਅਸੀਂ ਸਾਰੇ ਪੰਜਾਬੀ ਉਨ੍ਹਾਂ ਦੇ ਦੁੱਖ ਵਿੱਚ ਸ਼ਰੀਕ ਹੋਈਏ । ਮੈਂ ਫਿਰ ਦੁਬਾਰਾ ਬੜੀ ਨਿਰਮਤਾ ਸਹਿਤ, ਦਿਲ ਦੀਆਂ ਗਹਿਰਾਈਆ ਤੋਂ ਇਨ੍ਹਾਂ ਸਾਰੇ, ਚਾਹੇ ਸ਼ਹੀਦਾਂ ਨੂੰ ਕਹਿ ਲਓ, ਇਨ੍ਹਾਂ ਮਹਾਨ ਸ਼ਖਸ਼ੀਅਤਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

**ਚੌਧਰੀ ਜਗਜੀਤ ਸਿੰਘ (ਕਰਤਾਰਪੁਰ, ਐਸ.ਸੀ.) :** ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਬਾਅਦ ਸਾਡੇ ਵਿੱਚੋਂ ਸਾਰੇ ਦੇਸ਼ ਦੀਆਂ ਬਹੁਤ ਹੀ ਮਹਾਨ ਸ਼ਖਸੀਅਤਾਂ ਜਿਨ੍ਹਾਂ ਦਾ ਸਾਰੇ ਦੇਸ਼ ਵਿੱਚ ਨਾਂ ਸੀ ਔਰ ਉਹ ਪੰਜਾਬ ਦੀਆਂ ਵੀ ਸਨ, ਸਾਡੇ ਵਿੱਚੋਂ ਵਿਛੜ ਗਈਆਂ ਹਨ, ਸਾਨੂੰ ਸਦੀਵੀ ਵਿਛੋੜਾ ਉਨ੍ਹਾਂ ਨੇ ਦਿੱਤਾ ਹੈ ਜਿਹੜੀਆਂ ਕਿ ਆਪਣੇ ਆਪ ਵਿੱਚ ਬਹੁਤ ਹੀ ਮਹਾਨ ਸਨ । ਉਨ੍ਹਾਂ ਦੀਆਂ ਦੇਸ਼ ਦੇ ਪ੍ਰਤੀ, ਪੰਜਾਬ ਪ੍ਰਤੀ, ਬੜੀਆਂ ਸੇਵਾਵਾਂ ਸਨ । ਸਪੀਕਰ ਸਾਹਿਬ, ਇਨ੍ਹਾਂ ਵਿੱਚੋਂ ਸ੍ਰੀ ਕੁਮਾਰ ਮੰਗਲਮ, ਜੋ ਸਾਡੇ ਦੇਸ਼ ਦੇ

ਮਹਾਨ ਨੇਤਾ ਸਨ, ਨੇ ਦੇਸ਼ ਦੇ ਨਿਰਮਾਣ ਵਾਸਤੇ, ਦੇਸ਼ ਦੀ ਤਰੱਕੀ ਵਾਸਤੇ ਔਰ ਦੇਸ਼ ਦੀ ਮਜ਼ਬੂਤੀ ਵਾਸਤੇ ਆਪਣਾ ਬੜਾ ਵੱਡਾ ਯੋਗਦਾਨ ਪਾਇਆ। ਉਹ 1984 ਵਿੱਚ ਪਹਿਲੀ ਵਾਰ ਕਾਂਗਰਸ ਪਾਰਟੀ ਦੀ ਟਿਕਟ ਤੇ ਮੈਂਬਰ ਪਾਰਲੀਮੈਂਟ ਬਣੇ। ਉਹ ਕਾਂਗਰਸ ਪਾਰਟੀ ਦੇ ਮੈਂਬਰ ਪਾਰਲੀਮੈਂਟ ਹੋਣ ਦੇ ਨਾਲ ਹੀ ਸਾਡੀ ਜੋ ਕਾਂਗਰਸ ਦੀ ਜਥੇਬੰਦੀ ਐਨ.ਐਸ.ਯੂ.ਆਈ. ਹੈ, ਦੇ ਉਹ ਪ੍ਰਧਾਨ ਵੀ ਰਹੇ। ਇਸ ਤੋਂ ਬਾਅਦ ਉਹ ਭਾਰਤੀ ਜਨਤਾ ਪਾਰਟੀ ਦੇ ਵਿੱਚ ਚਲੇ ਗਏ। ਦੋ ਵਾਰ ਉਹ ਮੈਂਬਰ ਪਾਰਲੀਮੈਂਟ ਬਣੇ। ਜਦੋਂ ਉਹ ਸਵਰਗਵਾਸ ਹੋਏ ਤਾਂ ਉਹ ਬਿਜਲੀ ਦੇ ਮੰਤਰੀ ਸਨ। ਇਨ੍ਹਾਂ ਦਾ ਵਿਛੋੜਾ, ਉਨ੍ਹਾਂ ਦਾ ਸਾਡੇ ਕੋਲੋਂ ਚਲੇ ਜਾਣਾ ਬਹੁਤ ਦੁਖਦਾਈ ਹੈ ਕਿਉਂਕਿ ਉਹ ਦੇਸ਼ ਦੀ ਇਕ ਬੜੀ ਅਹਿਮ ਸ਼ਖਸੀਅਤ ਸਨ ਅਤੇ ਇਕ ਯੋਗ ਪ੍ਰਬੰਧਕ ਸਨ। ਇਸ ਤੋਂ ਇਲਾਵਾ ਉਹ ਇਕ ਬਹੁਤ ਹੀ ਸਿਆਣੇ ਸਿਆਸਤਦਾਨ ਸਨ। ਉਨ੍ਹਾਂ ਦੇ ਜਾਣ ਨਾਲ ਅਸੀਂ ਇਕ ਅੱਛੇ ਸਿਆਸਤਦਾਨ, ਇਕ ਬੜੇ ਅੱਛੇ ਐਡਮਨਿਸਟਰੇਟਰ ਅਤੇ ਲੋਕਾਂ ਨਾਲ ਪਿਆਰ ਕਰਨ ਵਾਲੇ ਇਨਸਾਨ ਤੋਂ ਵਾਂਝੇ ਹੋਏ ਹਾਂ। ਮੈਂ ਆਪਣੇ ਵੱਲੋਂ, ਆਪਣੀ ਪਾਰਟੀ ਵੱਲੋਂ ਇਨ੍ਹਾਂ ਦੇ ਨਿਧਨ ਤੇ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਇਕ ਹੋਰ ਬਹੁਤ ਵੱਡੀ ਸ਼ਖਸੀਅਤ ਸ਼੍ਰੀ ਰਾਜੇਸ਼ ਪਾਇਲਟ ਜੀ ਜਿਹੜੇ ਕਿ ਬੜੇ ਮਹਾਨ ਲੀਡਰ ਸਨ ਸਾਡੇ ਕੋਲੋਂ ਵਿਛੜ ਗਏ ਹਨ। ਉਹ ਬੜੇ ਗਰੀਬ ਘਰਾਣੇ ਤੋਂ ਉਠ ਕੇ ਬੜੀ ਵੱਡੀ ਪਦਵੀ ਤੱਕ ਪਹੁੰਚੇ ਸਨ। ਸਪੀਕਰ ਸਾਹਿਬ, ਉਨ੍ਹਾਂ ਦਾ 10 ਫਰਵਰੀ, 1942 ਨੂੰ ਇਕ ਗਰੀਬ ਪਰਿਵਾਰ ਵਿੱਚ ਜਨਮ ਹੋਇਆ ਸੀ ਔਰ 11 ਜੂਨ, 2000 ਨੂੰ ਉਹ ਸਾਨੂੰ ਹਮੇਸ਼ਾ ਲਈ ਛੱਡ ਕੇ ਚਲੇ ਗਏ ਹਨ। ਉਹ 1980 ਅਤੇ 1985 ਵਿੱਚ ਲੋਕ ਸਭਾ ਦੇ ਮੈਂਬਰ ਚੁਣੇ ਗਏ। ਸਪੀਕਰ ਸਾਹਿਬ, ਰਾਜੀਵ ਗਾਂਧੀ ਜੀ ਦੀ ਸਰਕਾਰ ਵਿੱਚ ਉਹ ਟਰਾਂਸਪੋਰਟ ਮੰਤਰੀ ਸਨ। ਜਦੋਂ ਟਰਾਂਸ-ਪੋਰਟ ਵਿਭਾਗ ਦਾ ਕੰਮ ਉਨ੍ਹਾਂ ਨੇ ਸਾਂਭਿਆ ਤਾਂ ਦੇਸ਼ ਵਿੱਚ ਉਨ੍ਹਾਂ ਨੇ ਟਰਾਂਸਪੋਰਟ ਨੂੰ ਇਕ ਨਵਾਂ ਰਾਹ ਦਿਖਾਇਆ। ਉਨ੍ਹਾਂ ਨੇ ਬੜੀ ਮਜ਼ਬੂਤੀ ਦੇ ਨਾਲ ਟਰਾਂਸਪੋਰਟ ਦਾ ਫੈਲਾਅ ਸਾਰੇ ਦੇਸ਼ ਅੰਦਰ ਕੀਤਾ। ਲੋਕਾਂ ਵਾਸਤੇ ਆਵਾਜਾਈ ਦੇ ਸਾਧਨ ਮੁਹੱਈਆ ਕਰਨ ਲਈ ਉਹ ਇਕ ਮਹਾਨ ਲੀਡਰ ਸਨ। ਉਹ ਸ਼੍ਰੀ ਨਰਸਿਮਹਾ ਰਾਓ ਜੀ ਦੀ ਕੇਬਨਿਟ ਦੇ ਵਿੱਚ ਵੀ ਗ੍ਰਹਿ ਔਰ ਦੂਰ-ਸੰਚਾਰ ਦੇ ਮੰਤਰੀ ਬਣੇ। ਸਪੀਕਰ ਸਾਹਿਬ, ਮੈਂ ਇਥੇ ਇਹ ਕਹਿਣਾ ਚਾਹਾਂਗਾ ਕਿ ਜਦੋਂ ਉਹ ਗ੍ਰਹਿ ਵਿਭਾਗ ਦੇ ਮੰਤਰੀ ਸਨ ਉਨ੍ਹਾਂ ਨੇ ਜੰਮੂ ਕਸ਼ਮੀਰ ਵਿੱਚ ਜਦੋਂ ਅੱਤਵਾਦ ਆਪਣਾ ਬੜਾ ਸਿਰ ਉਠਾ ਰਿਹਾ ਸੀ, ਉਸਨੂੰ ਦਬਾਉਣ ਵਾਸਤੇ ਬਹੁਤ ਹਿੰਮਤ ਕੀਤੀ। ਸ਼੍ਰੀ ਰਾਜੇਸ਼ ਪਾਇਲਟ ਜੀ ਬੜੇ ਪੱਕੇ ਇਰਾਦੇ ਨਾਲ, ਦ੍ਰਿੜ੍ਹ ਇਰਾਦੇ ਨਾਲ ਜੰਮੂ ਅਤੇ ਕਸ਼ਮੀਰ ਦੇ ਦੌਰੇ ਕਰਦੇ ਰਹੇ ਅਤੇ ਉਨ੍ਹਾਂ ਨੇ ਅੱਤਵਾਦ ਤੇ ਕਾਬੂ ਪਾਉਣ ਲਈ ਬੜੇ ਭਰਪੂਰ ਯਤਨ ਕੀਤੇ। ਇਹ ਜਿਹੜੀ ਉਨ੍ਹਾਂ ਦੀ ਦੇਸ਼ ਪ੍ਰਤੀ ਸੇਵਾ ਹੈ, ਉਹ ਕਦੀ ਭੁਲਾਈ ਨਹੀਂ ਜਾ ਸਕਦੀ। ਸਪੀਕਰ ਸਾਹਿਬ, ਰਾਜੇਸ਼ ਪਾਇਲਟ ਜੀ ਕਈ ਵਾਰ ਆਲ ਇੰਡੀਆ ਕਾਂਗਰਸ ਵਰਕਿੰਗ ਕਮੇਟੀ ਦੇ ਮੈਂਬਰ ਬਣੇ ਅਤੇ ਹੁਣ ਉਹ ਸ਼੍ਰੀਮਤੀ ਸੋਨੀਆ ਗਾਂਧੀ ਜੀ ਦੀ ਕਾਂਗਰਸ ਵਰਕਿੰਗ ਕਮੇਟੀ ਦੇ ਮੈਂਬਰ ਸਨ। ਉਹ ਕਾਂਗਰਸ ਪਾਰਟੀ ਦੇ ਬੜੇ ਵੱਡੇ ਰੁਕਨ ਸਨ। ਉਹ ਖਾਸ ਤੌਰ ਤੇ ਦਲਿਤਾਂ ਵਾਸਤੇ, ਕਿਸਾਨਾਂ ਵਾਸਤੇ ਅਤੇ ਮਜ਼ਦੂਰਾਂ ਵਾਸਤੇ ਹਮੇਸ਼ਾ ਲੜਦੇ ਸਨ। ਉਨ੍ਹਾਂ ਨੇ 'ਜੈ ਜਵਾਨ, ਜੈ ਕਿਸਾਨ' ਟਰੱਸਟ ਵੀ ਬਣਾਇਆ ਸੀ, ਜਿਸ

[ਚੌਧਰੀ ਜਗਜੀਤ ਸਿੰਘ]

ਦੀ ਮਾਰਫਤ ਉਹ ਦਲਿਤਾਂ ਅਤੇ ਕਿਸਾਨਾਂ ਦੀ ਮਦਦ ਕਰਨਾ ਚਾਹੁੰਦੇ ਸਨ । ਸਪੀਕਰ ਸਾਹਿਬ, ਉਨ੍ਹਾਂ ਦੇ ਜਾਣ ਨਾਲ ਦੇਸ਼ ਦੇ ਵਿਚ ਇਕ ਬਹੁਤ ਵੱਡਾ ਖਲਾਅ ਪੈਦਾ ਹੋਇਆ ਹੈ । ਉਹ ਇਕ ਮਹਾਨ ਲੀਡਰ ਸਨ ਅਤੇ ਉਹ ਇਕ ਇਸ ਤਰ੍ਹਾਂ ਦੇ ਲੀਡਰ ਸਨ ਕਿ ਉਨ੍ਹਾਂ ਨੂੰ ਦੇਸ਼ ਦੀਆਂ ਸਾਰੀਆਂ ਪਾਰਟੀਆਂ ਹੀ ਪਿਆਰ ਕਰਦੀਆਂ ਸਨ । ਜਦੋਂ ਉਨ੍ਹਾਂ ਦਾ ਦਿਹਾਂਤ ਹੋਇਆ ਤਾਂ ਉਸ ਸਮੇਂ ਹਿੰਦੁਸਤਾਨ ਦੀ ਕੋਈ ਵੀ ਐਸੀ ਪਾਰਟੀ ਨਹੀਂ ਸੀ ਜਿਹੜੀ ਉਨ੍ਹਾਂ ਦੇ ਘਰ ਨਹੀਂ ਪਹੁੰਚੀ ਅਤੇ ਅਫਸੋਸ ਨਹੀਂ ਕੀਤਾ । ਉਹ ਬੜੇ ਮਹਾਨ ਸਨ ਅਤੇ ਉਨ੍ਹਾਂ ਦੇ ਜਾਣ ਨਾਲ ਜੋ ਖਲਾਅ ਪੈਦਾ ਹੋਇਆ ਹੈ, ਉਸ ਨਾਲ ਸਾਡੀ ਕਾਂਗਰਸ ਪਾਰਟੀ ਨੂੰ ਬਹੁਤ ਵੱਡਾ ਧੱਕਾ ਲੱਗਾ ਹੈ ਅਤੇ ਸਾਰੇ ਦੇਸ਼ ਲਈ ਨਾ ਪੂਰਾ ਹੋਣ ਵਾਲਾ ਖਲਾਅ ਹੈ । ਸਪੀਕਰ ਸਾਹਿਬ, ਮੈਂ ਉਨ੍ਹਾਂ ਨੂੰ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ ।

ਸਪੀਕਰ ਸਾਹਿਬ, ਸਰਦਾਰ ਦਿਲਬਾਗ ਸਿੰਘ ਡਾਲੇਕੇ ਪੰਜਾਬ ਦੇ ਅਤੇ ਪੰਜਾਬੀਅਤ ਦੇ ਬੜੇ ਵੱਡੇ ਮੋਢੀਆਂ ਵਿਚੋਂ ਸਨ । ਉਨ੍ਹਾਂ ਨੇ ਡਾਲੇਕੇ ਪਿੰਡ ਵਿਚ ਜਨਮ ਲਿਆ ਅਤੇ 1972 ਵਿੱਚ ਉਹ ਪੰਜਾਬ ਵਿਧਾਨ ਸਭਾ ਦੇ ਮੈਂਬਰ ਬਣੇ । ਫਿਰ ਉਸ ਤੋਂ ਬਾਅਦ 1992 ਵਿਚ ਮੈਂਬਰ ਬਣੇ । ਉਹ ਗਿਆਨੀ ਜ਼ੈਲ ਸਿੰਘ, ਮਰਹੂਮ ਰਾਸ਼ਟਰਪਤੀ ਜਦੋਂ ਪੰਜਾਬ ਦੇ ਮੁੱਖ ਮੰਤਰੀ ਸਨ, ਉਨ੍ਹਾਂ ਦੀ ਕੈਬਨਿਟਵਿਚ ਟਰਾਂਸਪੋਰਟ ਦੇ ਮੰਤਰੀ ਸਨ । ਜਦੋਂ ਉਹ ਟਰਾਂਸਪੋਰਟ ਮੰਤਰੀ ਸਨ ਤਾਂ ਉਨ੍ਹਾਂ ਨੇ ਪੰਜਾਬ ਵਿਚ ਟਰਾਂਸਪੋਰਟ ਨੂੰ ਬਹੁਤ ਬੜ੍ਹਾਵਾ ਦਿੱਤਾ ਅਤੇ ਵੱਡੇ ਪੈਮਾਨੇ ਤੇ ਇਸ ਦਾ ਵਿਸਥਾਰ ਕੀਤਾ । ਉਨ੍ਹਾਂ ਨੇ ਤਕੜੇ ਹੋ ਕੇ, ਬੜੇ ਸੁਚੱਜੇ ਤਰੀਕੇ ਨਾਲ ਇਸ ਵਿਭਾਗ ਨੂੰ ਚਲਾਇਆ । ਉਸ ਤੋਂ ਬਾਅਦ ਉਹ ਸਤਿਕਾਰਤ ਪਦਵੀ ਤੇ ਵਿਧਾਨ ਸਭਾ ਦੇ ਸਪੀਕਰ ਬਣੇ । ਉਹ ਸਪੀਕਰ ਬਣਨ ਦੇ ਨਾਲ ਨਾਲ ਸ਼੍ਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੀ ਸੈਨੇਟ ਦੇ ਮੈਂਬਰ ਵੀ ਸਨ ਅਤੇ ਸਾਡੀ ਆਲ ਇੰਡੀਆ ਕਾਂਗਰਸ ਕਮੇਟੀ ਦੇ ਮੈਂਬਰ ਵੀ ਸਨ । ਉਨ੍ਹਾਂ ਨੇ ਆਪਣੇ ਹਲਕੇ ਤਰਨਤਾਰਨ ਵਿਚ ਡਿਵੈਲਪਮੈਂਟ ਦੇ ਕੰਮ ਬੜੇ ਜ਼ੋਰ-ਸ਼ੋਰ ਨਾਲ ਕੀਤੇ । ਉਹ ਪੰਜਾਬ ਦੇ ਇਕ ਹਰਮਨ ਪਿਆਰੇ ਲੀਡਰ ਸਨ । ਉਨ੍ਹਾਂ ਨੇ ਪੰਜਾਬ ਦੇ ਨਿਰਮਾਣ ਵਿਚ ਬੜਾ ਵੱਡਾ ਹਿੱਸਾ ਪਾਇਆ ਕਿਉਂਕਿ ਉਹ ਇਕ ਬੇਦਾਗ ਲੀਡਰ ਸਨ । ਮੈਂ ਉਨ੍ਹਾਂ ਨੂੰ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ ਸਪੀਕਰ ਸਾਹਿਬ, ਸਰਦਾਰ ਜਸਦੇਵ ਸਿੰਘ ਸੰਧੂ, ਸਾਬਕਾ ਮੰਤਰੀ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ । ਉਹ ਬੜੇ ਪਿਆਰੇ ਲੀਡਰ ਸਨ । ਉਹ ਆਪਣੀ ਪਾਰਟੀ ਤੋਂ ਉਪਰ ਉਠ ਕੇ ਸਾਰਿਆਂ ਨਾਲ ਹੀ ਪਿਆਰ ਕਰਦੇ ਸਨ । ਉਹ ਇਸ ਪਵਿੱਤਰ ਸਦਨ ਦੇ ਵਾਰ ਵਾਰ ਮੈਂਬਰ ਬਣੇ । ਉਨ੍ਹਾਂ ਨੇ ਪੰਜਾਬ ਦੀ ਬੜੀ ਸੇਵਾ ਕੀਤੀ । ਸਬਾਰਡੀਨੇਟ ਸਰਵਿਸਿਜ਼ ਸਿਲੈਕਸ਼ਨ ਬੋਰਡ ਦੇ ਚੇਅਰਮੈਨ ਦੇ ਤੌਰ ਤੇ ਉਨ੍ਹਾਂ ਨੇ ਬੜਾ ਨਾਂ ਕਮਾਇਆ ਹੈ । ਉਨ੍ਹਾਂ ਨੂੰ ਸਾਰੀਆਂ ਪਾਰਟੀਆਂ ਦੇ ਲੋਕ ਇਤਨਾ ਪਿਆਰ ਕਰਦੇ ਸਨ, ਮੈਂ ਸਮਝਦਾ ਹਾਂ ਕਿ ਇਸ ਬਾਰੇ ਦੱਸਣਾ ਸੰਭਵ ਨਹੀਂ ਕਿਉਂਕਿ ਉਹ ਆਪ ਸਭ ਨਾਲ ਪਿਆਰ ਕਰਦੇ ਸਨ । ਉਹ ਹੋਰ ਬਹੁਤ ਸਾਰੀਆਂ ਸਮਾਜਿਕ ਅਤੇ ਧਾਰਮਿਕ ਜਥੇਬੰਦੀਆਂ ਨਾਲ ਵੀ ਸਬੰਧਤ ਸਨ । ਮੈਂ ਉਨ੍ਹਾਂ ਨੂੰ ਵੀ ਆਪਣੇ ਵੱਲੋਂ ਅਤੇ ਆਪਣੀ ਕਾਂਗਰਸ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਬੜੇ ਹੀ ਸਤਿਕਾਰ ਨਾਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਸ੍ਰੀ ਭਗਵਾਨ ਦਾਸ ਅਰੋੜਾ 59 ਸਾਲ ਦੇ ਸਨ ਅਤੇ 2 ਜੁਲਾਈ, 2000 ਨੂੰ ਸਾਡੇ ਕੋਲੋਂ ਸਦਾ ਲਈ ਚਲੇ ਗਏ ਹਨ। ਉਹ ਬੜੇ ਮਹਾਨ ਸਨ ਅਤੇ ਉਨ੍ਹਾਂ ਦੇ ਦਿਹਾਂਤ ਨਾਲ ਪੰਜਾਬ ਨੂੰ ਬੜਾ ਘਾਟਾ ਪਿਆ ਹੈ। ਸਪੀਕਰ ਸਾਹਿਬ, ਉਹ ਦੋ ਵਾਰ 1992 ਵਿੱਚ ਅਤੇ 1997 ਵਿੱਚ ਇਸ ਸਦਨ ਦੇ ਮੈਂਬਰ ਬਣੇ ਅਤੇ ਸਰਦਾਰ ਹਰਚਰਨ ਸਿੰਘ ਬਰਾੜ ਦੀ ਸਰਕਾਰ ਵਿੱਚ ਉਹ ਬਿਜਲੀ ਦੇ ਮੰਤਰੀ ਬਣੇ। ਮੈਂ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਜਦੋਂ ਉਹ ਬਿਜਲੀ ਦੇ ਮੰਤਰੀ ਬਣੇ ਤਾਂ ਉਨ੍ਹਾਂ ਨੇ ਜਿਹੜਾ ਦਿਹਾਤਾਂ ਵਿੱਚ 24 ਘੰਟੇ ਬਿਜਲੀ ਦੇਣ ਦਾ ਪ੍ਰੋਗਰਾਮ ਬਣਾਇਆ ਸੀ ਉਸਦੇ ਲਈ ਬੜਾ ਕੰਮ ਕੀਤਾ ਅਤੇ ਦਿਹਾਤਾਂ ਵਿੱਚ ਬਿਜਲੀ ਪਹੁੰਚਾਉਣ ਲਈ ਜਿਨਾਂ ਕੰਮ ਕੀਤਾ ਕਿ ਉਹ ਅਸੀਂ ਭੁਲਾ ਨਹੀਂ ਸਕਦੇ। ਸਪੀਕਰ ਸਾਹਿਬ, ਉਨ੍ਹਾਂ ਨੇ ਸੁਨਾਮ ਵਿੱਚ, ਆਪਣੇ ਹਲਕੇ ਵਿੱਚ ਡੈਂਟਲ ਕਾਲਿਜ ਦੀ ਸਥਾਪਨਾ ਕੀਤੀ ਜਿਸਦੇ ਨਾਲ ਪੰਜਾਬ ਦੇ ਨੌਜਵਾਨਾਂ ਨੂੰ ਰਾਹਤ ਮਿਲੀ। ਸਪੀਕਰ ਸਾਹਿਬ, ਉਨ੍ਹਾਂ ਨੇ ਆਪਣੇ ਹਲਕੇ ਵਿੱਚ ਬੜੀ ਡਿਵੈਲਪਮੈਂਟ ਕੀਤੀ ਅਤੇ ਖਾਸ ਤੌਰ ਤੇ ਸੁਨਾਮ ਵਿੱਚ ਉਨ੍ਹਾਂ ਨੇ ਸੜਕਾਂ ਦਾ ਜਾਲ ਵਿਛਾਇਆ। ਇੰਨੀਆਂ ਸੜਕਾਂ ਬਣਾਈਆਂ ਕਿ ਸੜਕਾਂ ਬਣਾਉਣ ਕਾਰਨ ਉਹ ਆਪਣੇ ਹਲਕੇ ਵਿੱਚ ਬਹੁਤ ਜਿਆਦਾ ਹਰਮਨ ਪਿਆਰੇ ਸੀ। ਮੈਂ ਇਹ ਕਹਿੰਦਿਆਂ ਮਾਣ ਪ੍ਰਾਪਤ ਕਰਦਾ ਹਾਂ ਕਿ ਭਗਵਾਨ ਦਾਸ ਜੀ ਦਾ ਨਾਮ ਸੜਕਾਂ ਦਾ ਜਾਲ ਵਿਛਾਉਣ ਅਤੇ ਹੋਰ ਡਿਵੈਲਮੈਂਟ ਦੇ ਕੰਮਾਂ ਕਾਰਨ ਸਦੀਵੀ ਯਾਦ ਰਹੇਗਾ। ਮੈਂ ਉਨ੍ਹਾਂ ਨੂੰ ਵੀ ਆਪਣੇ ਵਲੋਂ ਅਤੇ ਆਪਣੀ ਕਾਂਗਰਸ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਸ ਤੋਂ ਅੱਗੇ ਸ੍ਰੀ ਪ੍ਰਤਾਪ ਚੰਦ ਭੰਡਾਰੀ ਜੀ, ਸਾਬਕਾ ਐਮ.ਐਲ.ਏ., 2 ਜੁਲਾਈ, 2000 ਨੂੰ ਅਕਾਲ ਚਲਾਣਾ ਕਰ ਗਏ ਹਨ। ਉਹ ਵੀ ਸਾਡੇ ਬੜੇ ਵੱਡੇ ਸੁਤੰਤਰਤਾ ਸੈਨਾਨੀ ਸਨ ਅਤੇ ਜ਼ਿਲ੍ਹਾ ਕਾਂਗਰਸ ਕਮੇਟੀ, ਅੰਮ੍ਰਿਤਸਰ ਸ਼ਹਿਰੀ ਦੇ ਬੜਾ ਲੰਮਾ ਅਰਸਾ ਪ੍ਰਧਾਨ ਰਹੇ। ਉਹ 1972 ਵਿੱਚ ਵਿਧਾਨ ਸਭਾ ਦੇ ਮੈਂਬਰ ਬਣੇ ਅਤੇ ਅੰਮ੍ਰਿਤਸਰ ਕੌਂਸਲ ਦੇ ਕੌਂਸਲਰ ਵੀ ਰਹੇ। ਉਨ੍ਹਾਂ ਨੇ ਅੰਮ੍ਰਿਤਸਰ ਦੀ ਡਿਵੈਲਪਮੈਂਟ ਲਈ ਅਤੇ ਨਿਰਮਾਣ ਲਈ ਬੜਾ ਯੋਗਦਾਨ ਪਾਇਆ ਅਤੇ ਉਹ ਆਜ਼ਾਦੀ ਘੁਲਾਟੀਏ ਸਨ। ਉਨ੍ਹਾਂ ਨੇ ਜੰਗੇ-ਆਜ਼ਾਦੀ ਵਿੱਚ ਬੜਾ ਯੋਗਦਾਨ ਪਾਇਆ ਅਤੇ ਉਨ੍ਹਾਂ ਦੀ ਮਿਹਰਬਾਨੀ ਨਾਲ ਅੱਜ ਅਸੀਂ ਇੱਥੇ ਸਾਰੇ ਬਿਰਾਜ਼ਮਾਨ ਹਾਂ। ਮੈਂ ਉਨ੍ਹਾਂ ਨੂੰ ਵੀ ਆਪਣੇ ਵਲੋਂ ਅਤੇ ਕਾਂਗਰਸ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਕਾਮਰੇਡ ਦਰਸ਼ਨ ਸਿੰਘ ਝਬਾਲ, ਸਾਬਕਾ ਐਮ.ਐਲ.ਏ. 28 ਜੁਲਾਈ, 2000 ਨੂੰ ਸਾਡੇ ਵਿਚੋਂ ਸਦਾ ਲਈ ਚਲੇ ਗਏ ਹਨ। ਉਹ ਵੀ ਬੜੇ ਸਤਿਕਾਰਯੋਗ ਅਤੇ ਮਹਾਨ ਲੀਡਰ ਸਨ। ਉਹ ਇਸ ਸਦਨ ਦੇ ਚਾਰ ਵਾਰ ਐਮ.ਐਲ.ਏ. ਬਣੇ ਅਤੇ ਉਹ ਗਰੀਬਾਂ ਦੇ ਅਤੇ ਦਲਿਤਾਂ ਦੇ ਮਸੀਹਾ ਸਨ। ਉਹ ਮਜ਼ਦੂਰ ਜਥੇਬੰਦੀਆਂ ਖਾਸ ਕਰਕੇ ਖੇਤੀ ਮਜ਼ਦੂਰਾਂ ਦੇ ਬੜੇ ਉਘੇ ਸਨ। ਉਹ ਅਸੈਂਬਲੀ ਵਿੱਚ ਅਤੇ ਬਾਹਰ ਵੀ ਗਰੀਬਾਂ ਦੀ ਆਵਾਜ਼ ਬਣਕੇ ਬੋਲਦੇ ਸਨ। 1980 ਵਿੱਚ ਜਦੋਂ ਉਹ ਐਮ.ਐਲ.ਏ. ਬਣੇ ਤਾਂ ਮੈਨੂੰ ਇੱਥੇ ਉਨ੍ਹਾਂ ਦੀ ਸੰਗਤ ਕਰਨ ਦਾ ਮੌਕਾ ਮਿਲਿਆ। ਉਹ ਬੜੇ ਅੱਛੇ ਬੁਲਾਰੇ ਸਨ ਅਤੇ ਗਰੀਬਾਂ ਦੇ ਬਾਰੇ ਉਨ੍ਹਾਂ ਦੇ ਦਿਲ ਵਿੱਚ ਬੜਾ ਦਰਦ ਸੀ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਚਲੇ ਜਾਣ ਨਾਲ ਅਸੀਂ ਇਕ ਦਲਿਤਾਂ ਦੇ ਮਸੀਹੇ ਤੋਂ ਵਾਂਝੇ ਹੋ ਗਏ ਹਾਂ। ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

[ਚੌਧਰੀ ਜਗਜੀਤ ਸਿੰਘ]

ਸਪੀਕਰ ਸਾਹਿਬ, ਡਾਕਟਰ ਊਸ਼ਾ ਮਹਿਤਾ ਜੀ ਵੀ ਬੜੇ ਉਘੇ ਸੁਤੰਤਰਤਾ ਸੈਨਾਨੀ ਸਨ । ਇਹ ਜੰਗੇ ਆਜ਼ਾਦੀ ਦੇ ਜੋਧੇ ਸਨ ਜਿਨ੍ਹਾਂ ਨੇ ਦੇਸ਼ ਦੀ ਖਾਤਰ ਆਪਣੀਆਂ ਉਮਰਾਂ ਗੁਆ ਦਿੱਤੀਆਂ । ਉਹ ਭਾਰਤ ਛੱਡੋ ਅੰਦੋਲਨ ਜਿਹੜਾ ਅੰਗਰੇਜ਼ਾਂ ਦੇ ਵਿਰੁੱਧ ਚਲਿਆ ਸੀ, ਉਸਦੇ ਵਿੱਚ ਸ਼ਾਮਿਲ ਹੋਏ । ਮਹਾਤਮਾ ਗਾਂਧੀ ਜੀ ਦੇ ਇਹ ਪੈਰੋਕਾਰ ਸਨ ਅਤੇ ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਬੜਾ ਕੰਮ ਕੀਤਾ । ਇਹ ਉਨ੍ਹਾਂ ਦੀ ਬਰਕਤ ਹੀ ਹੈ ਕਿ ਉਨ੍ਹਾਂ ਲੋਕਾਂ ਦੀ ਮਿਹਰਬਾਨੀ ਕਰਕੇ ਇਹ ਮੁਲਕ ਆਜ਼ਾਦ ਹੋਇਆ ਅਤੇ ਸਾਨੂੰ ਅੱਜ ਆਪਣੇ ਦੇਸ਼ ਨੂੰ ਚੰਗਾ ਕਰਨ ਦਾ, ਅੱਗੇ ਵਧਾਉਣ ਦਾ ਮੌਕਾ ਮਿਲਿਆ ਹੈ । ਮੈਂ ਉਨ੍ਹਾਂ ਨੂੰ ਵੀ ਆਪਣੇ ਵਲੋਂ ਅਤੇ ਕਾਂਗਰਸ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਸਰਦਾਰ ਤਾਰਾ ਸਿੰਘ ਜੀ ਵੀ ਬੜੇ ਵੱਡੇ ਫਰੀਡਮ ਫਾਈਟਰ ਸਨ । ਉਹ ਜੰਗੇ ਆਜ਼ਾਦੀ ਦੇ ਯੋਧੇ ਸਨ । ਇਨ੍ਹਾਂ ਨੇ ਸਾਡੇ ਸਾਬਕਾ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ ਦੇ ਨਾਲ ਪਰਜਾ ਮੰਡਲ ਵਿੱਚ ਬੜਾ ਕੰਮ ਕੀਤਾ ਹੈ ਔਰ ਦੇਸ਼ ਦੇ ਅੰਦਰ ਲੋਕਾਂ ਦੀ ਆਜ਼ਾਦੀ ਦੇ ਵਾਸਤੇ ਵੀ ਇਨ੍ਹਾਂ ਨੇ ਕੰਮ ਕੀਤਾ ਹੈ । ਇਨ੍ਹਾਂ ਦੇ ਵਾਸਤੇ ਵੀ ਮੈਂ ਆਪਣੇ ਵੱਲੋਂ ਔਰ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਕਿਉਂਕਿ ਇਹ ਬਹੁਤ ਵੱਡੇ ਸਤਿਕਾਰਯੋਗ ਔਰ ਮਹਾਨ ਸੁਤੰਤਰਤਾ ਸੈਨਾਨੀ ਸਨ ।

ਇਸੇ ਤਰ੍ਹਾਂ ਸਰਦਾਰ ਸੰਤੋਖ ਸਿੰਘ ਕਲੋਟਾ, ਜਿਹੜੇ ਕਿ 95 ਵਰ੍ਹਿਆਂ ਦੇ ਸਨ, ਉਹ 2 ਮਈ, 2000 ਨੂੰ ਸਾਡੇ ਪਾਸੋਂ ਸਦਾ ਲਈ ਚਲੇ ਗਏ ਹਨ । ਉਹ ਮਾਸਟਰ ਤਾਰਾ ਸਿੰਘ ਜੀ ਦੇ ਸਾਥੀ ਸਨ ਔਰ ਉਹ 40 ਸਾਲ ਤੱਕ ਆਪਣੇ ਪਿੰਡ ਦੇ ਸਰਪੰਚ ਰਹੇ ਹਨ । ਪਿੰਡ ਦੀ ਡਿਵੈਲਪਮੈਂਟ ਵਾਸਤੇ, ਪਿੰਡ ਦੀ ਤਰੱਕੀ ਵਾਸਤੇ ਇਨ੍ਹਾਂ ਨੇ ਬਹੁਤ ਲੰਬਾ ਅਰਸਾ ਕੰਮ ਕੀਤਾ ਹੈ । ਉਹ ਪੰਚਾਇਤ ਸੰਮਤੀ ਦੇ ਮੈਂਬਰ ਵੀ ਰਹੇ ਹਨ । ਮੈਂ ਇਨ੍ਹਾਂ ਨੂੰ ਵੀ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਸਰਦਾਰ ਬਖਤਾਵਰ ਸਿੰਘ, ਜਿਹੜੇ ਸਾਡੇ ਜੰਗੇ ਆਜ਼ਾਦੀ ਦੇ ਯੋਧੇ ਸਨ, ਜਿਨ੍ਹਾਂ ਨੇ ਆਜ਼ਾਦ ਹਿੰਦ ਫੌਜ ਵਿੱਚ ਭਰਤੀ ਹੋ ਕੇ ਦੇਸ਼ ਦੀ ਆਜ਼ਾਦੀ ਵਾਸਤੇ ਕੰਮ ਕੀਤਾ ਹੈ, ਉਸ ਮਹਾਨ ਯੋਧੇ ਨੂੰ ਅਸੀਂ ਕਦੇ ਭੁਲਾ ਨਹੀਂ ਸਕਦੇ । ਇਨ੍ਹਾਂ ਨੇ ਦੇਸ਼ ਨੂੰ ਆਜ਼ਾਦ ਕਰਾ ਕੇ ਦੇਸ਼ ਵਾਸੀਆਂ ਦੀ ਜੋ ਸੇਵਾ ਕੀਤੀ ਹੈ, ਇਸ ਵਾਸਤੇ ਉਨ੍ਹਾਂ ਨੂੰ ਕਦੇ ਭੁਲਾਇਆ ਨਹੀਂ ਜਾ ਸਕਦਾ । ਮੈਂ ਉਨ੍ਹਾਂ ਨੂੰ ਆਪਣੇ ਵੱਲੋਂ ਅਤੇ ਕਾਂਗਰਸ ਪਾਰਟੀ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਬੜਾ ਦੁੱਖ ਹੋਇਆ ਜਦੋਂ ਅਮਰਨਾਥ ਯਾਤਰਾ 'ਤੇ ਜਾ ਰਹੇ 100 ਦੇ ਕਰੀਬ ਯਾਤਰੀਆਂ ਨੂੰ ਅੱਤਵਾਦੀਆਂ ਨੇ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ । ਇਹ ਬੜਾ ਵੱਡਾ ਦੁਖਾਂਤ ਸੀ । ਮੈਂ, ਸਪੀਕਰ ਸਾਹਿਬ, ਇਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਔਰ ਜਿਹੜੇ ਇਸ ਦੁਖਾਂਤ ਵਿੱਚ ਜ਼ਖਮੀ ਹੋਏ, ਉਨ੍ਹਾਂ ਦੀ ਸਿਹਤਯਾਬੀ ਲਈ ਕਾਮਨਾ ਕਰਦਾ ਹਾਂ । ਨਾਲ ਹੀ, ਸਪੀਕਰ ਸਾਹਿਬ, ਮੈਂ ਇਥੇ ਇਹ ਵੀ ਕਹਿਣਾ ਚਾਹੁੰਦਾ

ਜਾਂ ਕਿ ਜੋ ਅਮਰਨਾਥ ਜੀ ਦੀ ਯਾਤਰਾ ਹੈ, ਇਹ ਯਾਤਰਾ ਹਰ ਸਾਲ ਕੀਤੀ ਜਾਂਦੀ ਹੈ ਔਰ ਅਗਾਂਹ ਤੋਂ ਵੀ ਕੀਤੀ ਜਾਂਦੀ ਰਹੇਗੀ। ਇਹ ਸ਼ਰਧਾਲੂਆਂ ਦੀ ਯਾਤਰਾ ਲਗਾਤਾਰ ਉਥੇ ਜਾਂਦੀ ਹੈ ਔਰ ਜਦੋਂ ਲਗਾਤਾਰ ਯਾਤਰਾ ਜਾਂਦੀ ਹੋਵੇ ਤਾਂ ਇਸ ਦੀ ਸਿਕਿਉਰਟੀ ਦਾ ਯੋਗ ਪ੍ਰਬੰਧ ਉਸ ਯਾਤਰਾ ਨੂੰ ਪਹੁੰਚਾਉਣ ਦੇ ਲਈ ਹੋਣਾ ਚਾਹੀਦਾ ਸੀ। ਇਸ ਵਾਸਤੇ ਸਿਕਿਉਰਟੀ ਇੰਤਜ਼ਾਮ ਹੋਣਾ ਚਾਹੀਦਾ ਸੀ। ਮੈਂ ਸਮਝਦਾ ਹਾਂ ਕਿ ਕਿਤੇ ਨਾ ਕਿਤੇ ਜਿਹੜਾ ਉਨ੍ਹਾਂ ਨੂੰ ਲਿਜਾਣ ਦਾ ਸਿਕਿਉਰਟੀ ਪ੍ਰਬੰਧ ਹੈ, ਉਹ ਠੀਕ ਨਹੀਂ ਹੋਇਆ। ਇਸ ਦੇ ਨਾ ਠੀਕ ਹੋਣ ਨਾਲ ਇੰਨੀਆਂ ਕੀਮਤੀ ਜਾਨਾਂ ਸਾਡੇ ਵਿਚੋਂ ਚਲੀਆਂ ਗਈਆਂ ਹਨ। ਜਿਹੜੇ ਸ਼ਰਧਾਲੂ ਆਪਣੇ ਜੀਵਨ ਨੂੰ ਚੰਗਾ ਬਣਾਉਣ ਲਈ, ਜੀਵਨ ਵਿੱਚ ਖੁਸ਼ੀਆਂ ਲਿਆਉਣ ਲਈ ਅਮਰਨਾਥ ਯਾਤਰਾ ਕਰਨ ਵਾਸਤੇ ਜਾ ਰਹੇ ਸੀ, ਉਨ੍ਹਾਂ ਦਾ ਇਸ ਤਰ੍ਹਾਂ ਮਾਰਿਆ ਜਾਣਾ, ਮੈਂ ਸਮਝਦਾ ਹਾਂ ਕਿ ਉਥੇ ਸਿਕਿਉਰਟੀ ਦਾ ਇੰਤਜ਼ਾਮ ਠੀਕ ਨਹੀਂ ਹੋਇਆ। ਸਪੀਕਰ ਸਾਹਿਬ, ਕਿਉਂਕਿ ਅਗਾਹ ਤੋਂ ਵੀ ਯਾਤਰਾਵਾਂ ਜਾਣੀਆਂ ਹਨ, ਇਸ ਲਈ ਮੈਂ ਇਥੇ ਬੇਨਤੀ ਕਰਾਂਗਾ ਕਿ ਇਸ ਕਾਂਡ ਦੀ ਜੁਡੀਸ਼ੀਅਲ ਇਨਕੁਆਇਰੀ ਹੋਣੀ ਚਾਹੀਦੀ ਹੈ ਤਾਂ ਕਿ ਸਹੀ ਗੱਲ ਸਾਹਮਣੇ ਆਵੇ ਕਿ ਇਹ ਏਡਾ ਵੱਡਾ ਦੁਖਾਂਤ ਕਿਉਂ ਹੋਇਆ ? ਕਿੱਥੇ ਕਮਜ਼ੋਰੀ ਸੀ, ਇਹ ਸਪੀਕਰ ਸਾਹਿਬ, ਮੇਰੀ ਮੰਗ ਹੈ। ਜਿੰਨਾ ਚਿਰ ਜੁਡੀਸ਼ੀਅਲ ਇਨਕੁਆਇਰੀ ਨਹੀਂ ਹੁੰਦੀ, ਉਨਾ ਚਿਰ ਇਹ ਸਾਰੀ ਚੀਜ਼ ਸਾਹਮਣੇ ਨਹੀਂ ਆਉਣੀ ਕਿ ਕਿਉਂ ਉਥੇ ਏਡਾ ਵੱਡਾ ਦੁਖਾਂਤ ਹੋਇਆ। ਨਾਲ ਹੀ, ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਪਹਿਲਾਂ ਵੀ ਜੰਮੂ ਕਸ਼ਮੀਰ ਵਿੱਚ ਬਹੁਤ ਵੱਡਾ ਦੁਖਾਂਤ ਹੋਇਆ ਸੀ ਔਰ ਕੁਝ ਲੋਕ ਇਸੇ ਤਰ੍ਹਾਂ ਹੀ ਅੱਤਵਾਦੀਆਂ ਵੱਲੋਂ ਸ਼ਹੀਦ ਕੀਤੇ ਗਏ ਸੀ ਤਾਂ ਪੰਜਾਬ ਦੀ ਸਰਕਾਰ ਨੇ ਉਨ੍ਹਾਂ ਦੀ ਮੱਦਦ ਕੀਤੀ ਸੀ। ਮੈਂ ਇਥੇ ਵੀ ਇਹ ਚਾਹੁੰਦਾ ਹਾਂ ਕਿ ਸਾਨੂੰ ਪੰਜਾਬ ਸਰਕਾਰ ਨੂੰ ਸ਼ਰਧਾ ਵਜੋਂ ਜਿਹੜੇ ਸਾਡੇ ਵਿਚੋਂ ਚਲੇ ਗਏ ਹਨ, ਉਨ੍ਹਾਂ ਦੀ ਮੱਦਦ ਕਰਨੀ ਚਾਹੀਦੀ ਹੈ ਅਤੇ ਜਿਹੜੇ ਜ਼ਖਮੀ ਹਨ, ਉਨ੍ਹਾਂ ਦੀ ਵੀ ਮੱਦਦ ਕੀਤੀ ਜਾਵੇ। ਜਦੋਂ ਅਸੀਂ ਪਹਿਲਾਂ ਵੀ ਕਰ ਚੁੱਕੇ ਹਾਂ ਔਰ ਇਹ ਪ੍ਰਥਾ ਹੈ, ਇਸ ਕਰਕੇ ਇਥੇ ਵੀ ਕੀਤੀ ਜਾਵੇ। ਇਹ ਵੀ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ।

ਅੰਤ ਵਿੱਚ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਜਿਸ ਤਰ੍ਹਾਂ ਪਠਾਨਕੋਟ ਤੋਂ ਜਲੰਧਰ ਆ ਰਹੀ ਬੱਸ ਵਿੱਚ ਬੰਬ ਧਮਾਕਾ ਹੋਇਆ ਔਰ ਸੱਤ ਵਿਅਕਤੀ ਉਥੇ ਮਰੇ ਹਨ, ਇਸੇ ਤਰ੍ਹਾਂ ਲੰਬਾ ਪਿੰਡ ਚੌਕ ਵਿੱਚ ਧਮਾਕਾ ਹੋਇਆ ਔਰ ਉਥੇ ਦੋ ਮਜ਼ਦੂਰ ਮਰੇ ਹਨ। ਇਸੇ ਤਰ੍ਹਾਂ ਲੁਧਿਆਣਾ ਵਿੱਚ ਬੰਬ ਧਮਾਕਾ ਹੋਇਆ ਹੈ। ਇਨ੍ਹਾਂ ਬੰਬ ਧਮਾਕਿਆਂ ਵਿੱਚ ਮਾਰੇ ਗਏ ਵਿਅਕਤੀਆਂ ਨੂੰ ਵੀ ਇਸ ਲਿਸਟ ਵਿੱਚ ਸ਼ਾਮਿਲ ਕੀਤਾ ਜਾਵੇ। ਇਹ ਵੀ ਸ਼ਹੀਦ ਹੋਏ ਹਨ, ਇਹ ਵੀ ਅੱਤਵਾਦ ਦਾ ਸ਼ਿਕਾਰ ਹੋਏ ਹਨ। ਉਨ੍ਹਾਂ ਨੂੰ ਵੀ ਇਸ ਲਿਸਟ ਦੇ ਵਿਚ ਸ਼ਾਮਲ ਕੀਤਾ ਜਾਵੇ ਔਰ ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ। ਨਾਲ ਹੀ ਮੈਂ ਸਰਕਾਰ ਦੇ ਕੋਲੋਂ ਮੰਗ ਕਰਦਾ ਹਾਂ ਕਿ ਜਿਥੋਂ ਤੱਕ ਮੈਨੂੰ ਪਤਾ ਲੱਗਾ ਹੈ ਕਿ ਲੰਬਾ ਪਿੰਡ ਦੇ ਵਿਚ ਦੋ ਮਜ਼ਦੂਰ ਮਾਰੇ ਗਏ ਸਨ, ਮੈਂ ਇਸ ਪਿੰਡ ਦੇ ਵਿਚ ਗਿਆ ਹਾਂ। ਇਕ ਮਜ਼ਦੂਰ ਲਿਧੜਾ ਪਿੰਡ ਦਾ ਸੀ, ਉਸ ਪਿੰਡ ਦੇ ਵਿੱਚ ਵੀ ਮੈਂ ਜਾ ਕੇ ਆਇਆ ਹਾਂ। ਉਨ੍ਹਾਂ ਲੋਕਾਂ ਦੀ ਸਰਕਾਰ ਵਲੋਂ ਹੁਣ ਤੱਕ ਕੋਈ ਵੀ ਇਮਦਾਦ ਨਹੀਂ ਕੀਤੀ ਗਈ। ਇੱਕ ਪੈਸਾ ਵੀ ਹੁਣ ਤੱਕ ਨਹੀਂ ਦਿਤਾ

[ਚੌਧਰੀ ਜਗਜੀਤ ਸਿੰਘ]

ਗਿਆ । ਉਨ੍ਹਾਂ ਨੂੰ ਕਿਸੇ ਨੇ ਪੁੱਛਿਆ ਤੱਕ ਵੀ ਨਹੀਂ । ਨਾ ਤਾਂ ਉਥੇ ਸਰਕਾਰ ਵਲੋਂ ਕੋਈ ਸਰਕਾਰੀ ਕਰਮਚਾਰੀ ਗਿਆ ਹੈ ਅਤੇ ਨਾ ਹੀ ਸਰਕਾਰ ਵਲੋਂ ਕੋਈ ਮਾਲੀ ਇਮਦਾਦ ਕੀਤੀ ਗਈ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਲੋਕਾਂ ਨੂੰ, ਜਿਹੜੇ ਕਿ ਮੈਂ ਸਮਝਦਾ ਹਾਂ ਅੱਤਵਾਦ ਦਾ ਸ਼ਿਕਾਰ ਹੀ ਹੋਏ ਹਨ ਉਨ੍ਹਾਂ ਦੀ ਇਸ ਤਰ੍ਹਾਂ ਮੱਦਦ ਕੀਤੀ ਜਾਵੇ ਜਿਸ ਤਰ੍ਹਾਂ ਕਿ ਬਾਕੀ ਲੋਕਾਂ ਦੀ ਕੀਤੀ ਗਈ ਹੈ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਇਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਔਰ ਜੋ ਲੀਡਰ ਆਫ ਦੀ ਹਾਊਸ ਨੇ ਪ੍ਰਸਤਾਵ ਰੱਖਿਆ ਹੈ, ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ ਕਿ ਇਹ ਰੈਜ਼ੋਲਿਊਸ਼ਨ ਪਾਸ ਕਰਕੇ ਇਸ ਹਾਊਸ ਦੇ ਵਲੋਂ ਇਨ੍ਹਾਂ ਸਾਰੇ ਦੁੱਖੀ ਪਰਿਵਾਰਾਂ ਨੂੰ ਭੇਜਿਆ ਜਾਵੇ । ਧੰਨਵਾਦ ਜੀ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ (ਸ਼੍ਰੀ ਬਲਰਾਮਜੀ ਦਾਸ ਟੰਡਨ)** : ਸਪੀਕਰ ਸਾਹਿਬ, ਪਿਛਲੇ ਕੁਝ ਅਰਸੇ ਦੇ ਵਿਚ ਦੇਸ਼ ਦੀਆਂ, ਸੂਬੇ ਦੀਆਂ ਕਈ ਐਸੀਆਂ ਸ਼ਖਸੀਅਤਾਂ ਸਾਡੇ ਕੋਲੋਂ ਜੁਦਾ ਹੋ ਗਈਆਂ ਹਨ ਜਿਨ੍ਹਾਂ ਦੇ ਵਿੱਚੋਂ ਤਾਂ ਕਈਆਂ ਨੇ ਸਾਨੂੰ ਬਹੁਤ ਹੀ ਛੋਟੀ ਉਮਰ ਦੇ ਵਿਚ ਸਦੀਵੀ ਵਿਛੋੜਾ ਦੇ ਦਿੱਤਾ ਹੈ । ਉਨ੍ਹਾਂ ਨੇ ਸਾਡੇ ਉਤੇ ਇੱਕ ਐਸੀ ਯਾਦ ਛੱਡੀ ਹੈ ਜਿਹੜੀ ਕਿ ਅਸੀਂ ਕਦੇ ਵੀ ਨਹੀਂ ਭੁਲਾ ਸਕਦੇ ਜਿਨ੍ਹਾਂ ਵਿਚੋਂ ਖਾਸ ਕਰਕੇ ਦੋ ਜਣੇ, ਹਨ । ਜਿਨ੍ਹਾਂ ਵਿਚੋਂ ਇੱਕ ਸ਼੍ਰੀ ਕੁਮਾਰ ਮੰਗਲਮ ਜਿਹੜੇ ਕਿ ਦੇਸ਼ ਦੇ ਪਾਵਰ ਮਨਿਸਟਰ ਸਨ, ਔਰ ਦੂਸਰੇ ਸ਼੍ਰੀ ਰਾਜੇਸ਼ ਪਾਇਲਟ ਜੀ । ਇਨ੍ਹਾਂ ਵਿਚੋਂ ਇੱਕ ਦੀ ਉਮਰ 48 ਸਾਲ ਦੀ ਸੀ ਔਰ ਇੱਕ ਦੀ 50-52 ਸਾਲ ਦੇ ਦਰਮਿਆਨ ਸੀ । ਉਹ ਇਸ ਛੋਟੀ ਜਿਹੀ ਉਮਰ ਵਿੱਚ ਹੀ ਸਾਡੇ ਕੋਲੋਂ ਜੁਦਾ ਹੋ ਗਏ ਹਨ । ਵਿਚਾਰ ਚਾਹੇ ਕਿਸੇ ਵੀ ਤਰ੍ਹਾਂ ਦੇ ਹੋਣ ਲੇਕਿਨ ਸਪੀਕਰ ਸਾਹਿਬ, ਉਨ੍ਹਾਂ ਨੇ ਆਪਣੇ ਆਪਣੇ ਢੰਗ ਦੇ ਨਾਲ ਦੇਸ਼ ਦੀ ਜੋ ਸੇਵਾ ਕੀਤੀ ਹੈ ਉਹ ਭੁਲਾਈ ਨਹੀਂ ਜਾ ਸਕਦੀ । ਸ਼੍ਰੀ ਕੁਮਾਰ ਮੰਗਲਮ ਇੱਕ ਬਹੁਤ ਅੱਛੇ ਦੇਸ਼ ਸੇਵੀ ਪਰਿਵਾਰ ਦੇ ਨਾਲ ਸਬੰਧਤ ਸਨ ਔਰ ਉਹ ਜਿਸ ਤਰ੍ਹਾਂ ਛੋਟੀ ਜਿਹੀ ਉਮਰ ਵਿੱਚ ਹੀ ਰਾਈਜ਼ ਕਰਕੇ ਸਾਹਮਣੇ ਆਏ ਔਰ ਥੋੜ੍ਹੇ ਜਿਹੇ ਅਰਸੇ ਭਾਵ 1998 ਤੋਂ ਲੈ ਕੇ ਹੁਣ ਤੱਕ ਅਖੀਰ ਦਮ ਤੱਕ ਉਨ੍ਹਾਂ ਨੇ ਪਾਵਰ ਸੈਕਟਰ ਦੀ ਜੋ ਸੇਵਾ ਕੀਤੀ ਹੈ, ਜਿਸ ਤਰੀਕੇ ਦੇ ਨਾਲ ਸਾਰੇ ਹਿੰਦੁਸਤਾਨ ਦੇ ਵਿੱਚ ਜੋ ਪਾਵਰ ਸੈਕਟਰ ਨੂੰ ਕਈ ਤਰ੍ਹਾਂ ਦੀਆਂ ਪਾਬਲਮਜ਼ ਸਨ, ਉਨ੍ਹਾਂ ਪ੍ਰਾਬਲਮਜ਼ ਨੂੰ ਟੈਕਲ ਕਰਨ ਵਾਸਤੇ ਉਨ੍ਹਾਂ ਨੇ ਉਪਰਾਲੇ ਕੀਤੇ, ਮਿਹਨਤ ਕੀਤੀ ਅਤੇ ਕੋਸ਼ਿਸ਼ ਕੀਤੀ ਉਹ ਵੀ ਭੁਲਾਈ ਨਹੀਂ ਜਾ ਸਕਦੀ । ਉਨ੍ਹਾਂ ਨੇ ਬਹੁਤ ਥੋੜ੍ਹੇ ਜਿਹੇ ਅਰਸੇ ਵਿੱਚ ਹੀ ਪਾਵਰ ਜੈਨਰੇਸ਼ਨ ਦੇ ਵਿੱਚ ਵੀ ਬਹੁਤ ਵੱਡਾ ਵਾਧਾ ਕੀਤਾ ਹੈ । ਇਸ ਤੋਂ ਇਲਾਵਾ ਜੋ ਸਾਡੇ ਸਟੇਟ ਦੇ ਇਲੈਕਟ੍ਰੀ-ਸਿਟੀ ਬੋਰਡ ਹਨ ਉਹ ਕਿਸੇ ਤਰੀਕੇ ਦੇ ਨਾਲ ਆਪਣੇ ਪੈਰਾਂ ਦੇ ਉਤੇ ਖੜੇ, ਹੋ ਸਕਣ, ਚਾਹੇ ਟੀ ਆਰ ਆਈ, ਹੈ ਜਾਂ ਦੂਸਰੇ ਹਨ ਉਨ੍ਹਾਂ ਦੇ ਲਈ ਇਸ ਤਰ੍ਹਾਂ ਦੇ ਕਾਨੂੰਨ ਬਣਾ ਕੇ ਉਨ੍ਹਾਂ ਨੇ ਬੜੇ ਸ਼ਲਾਘਾਯੋਗ ਕੰਮ ਕੀਤੇ ਹਨ ।

ਇਸ ਤੋਂ ਇਲਾਵਾ ਸ਼੍ਰੀ ਰਾਜੇਸ਼ ਪਾਇਲਟ ਜੀ ਜਿਹੜੇ ਕਿ ਕੇਂਦਰ ਦੇ ਵਿਚ ਮੰਤਰੀ ਵੀ ਰਹੇ, ਉਹ ਚਾਹੇ ਕਿਸੇ ਪਾਸੇ ਵੀ ਬੈਠਦੇ ਸਨ, ਹਿੰਦੁਸਤਾਨ ਦੇ ਵਿੱਚ ਉਨ੍ਹਾਂ ਦੀ ਸਪੀਚ ਨੂੰ ਸੁਣਨ ਦਾ ਮੈਨੂੰ ਵੀ ਮੌਕਾ ਮਿਲਿਆ ਹੈ, ਉਥੇ ਜਾ ਕੇ ਵੀ ਮੈਂ ਮਿਲਿਆ ਹਾਂ

ਔਰ ਉਨ੍ਹਾਂ ਦੀਆਂ ਸਪੀਚਾਂ, ਸ਼ਬਦਾਂ ਨੂੰ ਅਖਬਾਰਾਂ ਦੇ ਜ਼ਰੀਏ ਵੀ ਪੜ੍ਹਨ ਦਾ ਮੌਕਾ ਮਿਲਿਆ ਹੈ। ਉਹ ਚਾਹੇ ਟਰੈਜ਼ਰੀ ਵਾਲੇ ਪਾਸੇ ਸਨ ਜਾਂ ਆਪੋਜ਼ੀਸ਼ਨ ਵਾਲੇ ਪਾਸੇ ਸਨ, ਉਹ ਦੇਸ਼ ਭਗਤੀ ਦਾ ਹੀ ਪ੍ਰਗਟਾਵਾ ਕਰਦੇ ਸਨ। ਉਨ੍ਹਾਂ ਦੀ ਦੇਸ਼ ਭਗਤੀ ਦੀ ਭਾਵਨਾ ਉਨ੍ਹਾਂ ਦੇ ਇਕ-ਇਕ ਲਫਜ਼, ਇੱਕ ਇੱਕ ਸਪੀਚ ਦੇ ਵਿੱਚ ਬਕਾਇਦਾ ਰਹੀ ਹੈ। ਉਹ ਬੜੇ ਉੱਜਲ ਵਿਚਾਰ ਲੋਕਾਂ ਦੇ ਸਾਹਮਣੇ ਰੱਖਦੇ ਸਨ। ਇਨ੍ਹਾਂ ਦੋਨਾਂ ਸ਼ਖਸੀਅਤਾਂ ਨੇ ਦੇਸ਼ ਦੀ ਬਹੁਤ ਸੇਵਾ ਕੀਤੀ ਹੈ। ਲੋਕ ਇਨ੍ਹਾਂ ਦੋਨਾਂ ਸ਼ਖਸੀਅਤਾਂ ਨਾਲ ਬਹੁਤ ਪਿਆਰ ਕਰਦੇ ਸਨ, ਉਹ ਸਾਡੇ ਦਰਮਿਆਨ ਨਹੀਂ ਰਹੇ।

ਸਪੀਕਰ ਸਾਹਿਬ, ਪੰਜਾਬ ਦੀਆਂ ਕਈ ਮਹਾਨ ਹਸਤੀਆਂ ਵਿਚ ਸਰਦਾਰ ਦਿਲਬਾਗ ਸਿੰਘ ਡਾਲੇਕੇ ਵੀ ਹਨ ਜਿਹੜੇ ਕਿ ਇਸ ਹਾਊਸ ਦੇ ਮੈਂਬਰ ਵੀ ਰਹੇ, ਸਪੀਕਰ ਵੀ ਰਹੇ ਔਰ ਮਨਿਸਟਰ ਵੀ ਰਹੇ ਅਤੇ ਜ਼ਿਲ੍ਹਾ ਅੰਮ੍ਰਿਤਸਰ ਦੇ ਵਿੱਚ ਇੱਕ ਅੱਛੇ ਆਗੂ ਦੇ ਤੌਰ ਤੇ ਸਮਝੇ ਜਾਂਦੇ ਸਨ ਉਨ੍ਹਾਂ ਨੇ ਪੰਜਾਬ ਦੀ ਜੋ ਸੇਵਾ ਕੀਤੀ ਹੈ ਔਰ ਇੱਕ ਵਿਧਾਇਕ ਦੇ ਤੌਰ ਤੇ ਜੋ ਸੇਵਾ ਕੀਤੀ ਹੈ, ਉਹ ਹਮੇਸ਼ਾ ਯਾਦ ਰਹਿਣ ਵਾਲੀ ਹੈ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਸਰਦਾਰ ਜਸਦੇਵ ਸਿੰਘ ਸੰਧੂ ਜੀ ਵੀ ਸਾਡੇ ਕੋਲੋਂ ਵਿੱਛੜ ਗਏ ਹਨ। ਜਿਸ ਵੇਲੇ ਉਨ੍ਹਾਂ ਨੇ ਅਕਾਲ ਚਲਾਣਾ ਕੀਤਾ, ਜਿਸ ਤਰ੍ਹਾਂ ਕਿ ਅਸੀਂ ਸੁਣਿਆ ਤਾਂ ਸਾਨੂੰ ਵਿਸ਼ਵਾਸ ਵੀ ਨਹੀਂ ਆਇਆ। ਆਖਰੀ ਦਮ ਤੱਕ ਉਹ ਗੱਲਬਾਤ ਕਰਦੇ ਰਹੇ। ਲੇਕਿਨ ਜਿਸ ਤਰੀਕੇ ਨਾਲ ਉਹ ਸਾਡੇ ਕੋਲੋਂ ਜੁਦਾ ਹੋਏ ਹਨ, ਇਹ ਵਾਕਿਆ ਹੀ ਬਹੁਤ ਦੁਖਦਾਈ ਹੈ। ਉਨ੍ਹਾਂ ਨੇ ਐਸ.ਐਸ.ਐਸ. ਬੋਰਡ ਦੇ ਚੇਅਰਮੈਨ ਦੇ ਤੌਰ ਤੇ ਆਪਣੀ ਡਿਊਟੀ ਨਿਭਾਉਂਦੇ ਹੋਏ ਜੋ ਸੇਵਾ ਕੀਤੀ ਅਤੇ ਪੰਜਾਬ ਦੀਆਂ ਸੇਵਾਵਾਂ ਜਿਨ੍ਹਾਂ ਵਿੱਚ ਲੋਕਾਂ ਨੂੰ ਚੁਣ ਕੇ ਅੱਛਾ ਕੰਮ ਕਰਨ ਵਾਸਤੇ ਭੇਜਿਆ, ਉਹ ਹਮੇਸ਼ਾ ਯਾਦ ਰਹੇਗੀ। ਉਹ ਮਨਿਸਟਰ ਵੀ ਬਣੇ, ਕਈ ਵਾਰ ਐਮ.ਐਲ.ਏ. ਵੀ ਰਹੇ। ਉਨ੍ਹਾਂ ਨੇ ਪੰਜਾਬ ਦੇ ਲੋਕਾਂ ਦੀ ਬਹੁਤ ਚੰਗੇ ਤਰੀਕੇ ਨਾਲ ਸੇਵਾ ਕੀਤੀ ਹੈ।

ਸਪੀਕਰ ਸਾਹਿਬ, ਸ਼੍ਰੀ ਭਗਵਾਨ ਦਾਸ ਅਰੋੜਾ ਜੀ ਦੇ ਜਾਣ ਦਾ ਬੜਾ ਭਾਰੀ ਦੁੱਖ ਹੈ। ਇਸ ਹਾਊਸ ਦੇ ਉਹ ਮੈਂਬਰ ਸਨ। ਪਿਛਲੇ ਸੈਸ਼ਨ ਵਿਚ ਸਾਡੇ ਸਾਹਮਣੇ ਉਹ ਇੱਥੇ ਬੈਠਦੇ ਹੁੰਦੇ ਸਨ ਪਰ ਅਚਾਨਕ ਕਿਸੇ ਕਾਰਨ ਕਰਕੇ ਉਹ ਸਾਡੇ ਕੋਲੋਂ ਹਮੇਸ਼ਾ ਵਾਸਤੇ ਜੁਦਾ ਹੋ ਗਏ। ਪਿਛਲੀ ਵਾਰੀ 1992 ਦੇ ਸਦਨ ਵਿਚ ਵੀ ਉਹ ਮੈਂਬਰ ਰਹੇ ਅਤੇ ਮਨਿਸਟਰ ਦੇ ਤੌਰ ਤੇ ਉਨ੍ਹਾਂ ਨੇ ਇਸ ਪੰਜਾਬ ਦੀ ਸੇਵਾ ਕੀਤੀ ਜਿਹੜੀ ਕਿ ਹਮੇਸ਼ਾ ਯਾਦ ਰਹੇਗੀ।

ਇਸ ਤੋਂ ਇਲਾਵਾ ਸ਼੍ਰੀ ਪ੍ਰਤਾਪ ਚੰਦ ਭੰਡਾਰੀ ਜੀ ਅੰਮ੍ਰਿਤਸਰ ਦੇ ਉੱਘੇ ਆਗੂ ਸਨ। ਇਕ ਫਰੀਡਮ ਫਾਈਟਰ ਫੈਮਿਲੀ ਨਾਲ ਉਨ੍ਹਾਂ ਦਾ ਸਬੰਧ ਸੀ। ਸਾਡੇ ਬੜੇ ਮਿੱਤਰ ਸਨ, ਚਾਹੇ ਅਸੀਂ ਇਕ ਦੂਜੇ ਦੇ ਸਾਹਮਣੇ ਬੈਠਦੇ ਸੀ। ਉਹ ਮਿਊਂਸਿਪਲ ਕਮੇਟੀ ਦੇ ਮੈਂਬਰ ਵੀ ਰਹੇ, ਮੈਂ ਵੀ ਉਸ ਦਾ ਸਦੱਸਯ ਸੀ। ਸਦਨ ਦੇ ਮੈਂਬਰ ਰਹਿਣ ਦੇ ਨਾਤੇ ਉਨ੍ਹਾਂ ਨੇ ਆਪਣੇ ਨਗਰ ਦੀ ਅਤੇ ਪੰਜਾਬ ਦੀ ਜੋ ਸੇਵਾ ਕੀਤੀ ਹੈ, ਉਹ ਹਮੇਸ਼ਾ ਯਾਦ ਰਹੇਗੀ।

[ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ]

ਇਸ ਤੋਂ ਇਲਾਵਾ ਕਾਮਰੇਡ ਦਰਸ਼ਨ ਸਿੰਘ ਜੀ ਵੀ ਅੰਮ੍ਰਿਤਸਰ ਜਿਲ੍ਹੇ ਤੇ ਉਥੇ ਕਾਮਰੇਡ ਸਨ ਜਿਨ੍ਹਾਂ ਨੇ ਆਪਣੇ ਜ਼ਿਲ੍ਹੇ ਦੀ ਬੜੀ ਸੇਵਾ ਕੀਤੀ। ਉਹ ਖੁਦ ਮਜ਼ਦੂਰਾਂ ਦੇ ਆਗੂ ਸਨ। ਹਰ ਜਗ੍ਹਾ ਤੇ ਦਲਿਤ ਅਤੇ ਪਛੜੇ ਹੋਏ ਲੋਕਾਂ ਤੇ ਮਜਬੂਰੀਆਂ, ਤਕਲੀਫਾਂ, ਮੁਸ਼ਕਿਲਾ ਅਤੇ ਮੁਸੀਬਤਾਂ ਆਉਂਦੀਆਂ ਸਨ। ਉਨ੍ਹਾਂ ਨੇ ਉਨ੍ਹਾਂ ਦੀ ਅਜ਼ਾਦੀ ਵਾਸਤੇ ਹਰ ਸਰਕਾਰ ਕੋਲ ਜਾ ਕੇ ਉਨ੍ਹਾਂ ਦੇ ਹੱਕ-ਹਕੂਕਾਂ ਦੀ ਰਾਖੀ ਕੀਤੀ ਅਤੇ ਉਸ ਵਾਸਤੇ ਉਹ ਸੀਨਾ ਤਾਣ ਕੇ ਖੜ੍ਹੇ ਹੁੰਦੇ ਸਨ।

ਹਰ ਕਈ ਫਰੀਡਮ ਫਾਈਟਰ ਹਨ। ਇਨ੍ਹਾਂ ਵਿਚ ਡਾਕਟਰ ਊਸ਼ਾ ਮਹਿਤਾ, ਸਰਦਾਰ ਤਾਰਾ ਸਿੰਘ, ਸਰਦਾਰ ਸੰਤੋਖ ਸਿੰਘ ਕਲੋਟਾ, ਸਰਦਾਰ ਬਖਤਾਵਰ ਸਿੰਘ ਜੀ ਜਿਹੜੇ ਐਸੇ ਲੋਕ ਸਨ, ਐਸੀਆਂ ਸ਼ਖਸੀਅਤਾਂ ਸਨ ਜਿਨ੍ਹਾਂ ਨੇ ਦੇਸ਼ ਦੀ ਅਜ਼ਾਦੀ ਵਾਸਤ, ਜਿਹੜਾ ਉਸ ਵੇਲੇ ਦਾ ਵਕਤ ਸੀ ਉਸ ਨੂੰ ਕਿਸ ਤਰੀਕੇ ਨਾਲ ਸਮਝ ਕੇ ਅਜ਼ਾਦੀ ਲੈਣ ਦੀ ਕੋਸ਼ਿਸ਼ ਕੀਤੀ। ਅਜ਼ਾਦੀ ਸਾਡੇ ਦੇਸ਼ ਦਾ ਸਭ ਤੋਂ ਵੱਡਾ ਲਕਸ਼ ਸੀ ਉਸ ਵਾਸਤੇ ਇਨ੍ਹਾਂ ਲੋਕਾਂ ਨੂੰ ਜੇਲ੍ਹਾਂ ਵਿਚ ਜਾਣਾ ਪਿਆ, ਹਰ ਤਰ੍ਹਾਂ ਦੀਆਂ ਮੁਸੀਬਤਾਂ ਸਹਿਣੀਆਂ ਪਈਆਂ, ਜਿਨ੍ਹਾਂ ਕਰਕੇ ਅੱਜ ਦੇਸ਼ ਅਜ਼ਾਦੀ ਦਾ ਸਾਹ ਲੈ ਰਿਹਾ ਹੈ। ਜਿਨ੍ਹਾਂ ਦੀ ਮਿਹਨਤ ਸਦਕਾ ਅੱਜ ਦੇਸ਼ ਨੂੰ ਅਜ਼ਾਦੀ ਮਿਲੀ ਹੈ। ਜਿਹੜੀਆਂ ਉਨ੍ਹਾਂ ਨੇ ਕੱਲ੍ਹ ਪਲਾਘਾ ਪੁੱਟੀਆਂ, ਉਸ ਸਦਕਾ ਅੱਜ ਅਸੀਂ ਦੇਸ਼ ਨੂੰ ਅੱਗੇ ਲਿਜਾ ਸਕਦੇ ਹਾਂ। ਅਸੀਂ ਇਨ੍ਹਾਂ ਲੋਕਾਂ ਦੀ ਹਿੰਮਤ ਮਿਹਨਤ ਕਰਕੇ ਅਜ਼ਾਦ ਹੋਏ ਹਾਂ।

ਇਸ ਤੋਂ ਇਲਾਵਾ ਅਮਰਨਾਥ ਦੇ ਯਾਤਰੀਆਂ ਨਾਲ ਜਿਹੜੀ ਦੁਰਘਟਨਾ ਹੋਈ, ਇਕ ਘਿਨਾਉਣਾ ਕਾਰਾ ਕੀਤਾ ਗਿਆ। ਆਤਮਿਕ ਸ਼ਾਂਤੀ ਦੇ ਕਾਰਜ ਕਰਦਿਆਂ ਉਨ੍ਹਾਂ ਨੂੰ ਮਾਰਿਆ ਗਿਆ। ਜੋ ਲੋਕ ਇਸ ਦਾ ਸ਼ਿਕਾਰ ਬਣੇ ਉਨ੍ਹਾਂ ਵਾਸਤੇ ਇੰਨਾਂ ਦੁੱਖ ਉਸ ਵੇਲੇ ਨਾ ਹੁੰਦਾ ਜੇ ਕਿਸੇ ਵੇਲੇ ਆਰਮੀ ਦੇ ਬੰਦਿਆਂ ਨਾਲ ਲੜਦਿਆਂ ਜਾਂ ਮਿਲਟਰੀ ਨਾਲ ਦੋ-ਦੋ ਹੱਥ ਕਰਦਿਆ ਮਾਰੇ ਜਾਂਦੇ ਉਹ ਤਾਂ ਸ਼ਹੀਦ ਹੁੰਦੇ ਹਨ। ਇਕ ਪ੍ਰਮਾਤਮਾ ਦੀ ਪ੍ਰਾਪਤੀ ਵਾਸਤੇ ਆਤਮਿਕ ਸ਼ਾਂਤੀ ਵਾਸਤੇ ਗਏ ਲੋਕਾਂ ਦੀ ਹੱਤਿਆ ਕੀਤੀ ਗਈ, ਇੰਨੀ ਘਿਨਾਉਣੀ ਘਟਨਾ ਜਿਸ ਦਾ ਸਾਰੇ ਦੇਸ਼ ਦੇ ਲੋਕਾਂ ਨੇ ਹੀ ਨਹੀਂ ਜਗੋਂ ਬਾਹਰ ਦੇ ਲੋਕਾਂ ਨੇ ਵੀ ਬਹੁਤ ਬੁਰਾ ਮੰਨਿਆ, ਇਸ ਕਿਸਮ ਦਾ ਘਿਨਾਉਣਾ ਕੰਮ ਉਥੇ ਬੈਠੇ ਲੋਕਾਂ ਦੇ ਦਿਲ ਦਿਮਾਗ ਵਿਚ ਆਇਆ, ਇਸ ਤਰ੍ਹਾਂ ਦਾ ਕਾਰਾ ਕੀਤਾ, ਇਸ ਗੱਲ ਦੀ ਨਿੰਦਾ ਸਾਰਾ ਦੇਸ਼ ਕਰਦਾ ਹੈ। ਜਿਹੜੇ ਲੋਕ ਇਕ ਆਤਮਿਕ ਸ਼ਾਂਤੀ ਦੇ ਕਾਰਜ ਵਾਸਤੇ ਯਾਤਰਾ ਤੇ ਗਏ ਸਨ, ਉਨ੍ਹਾਂ ਨੂੰ ਹਲਾਕ ਕੀਤਾ ਗਿਆ।

ਸਪੀਕਰ ਸਾਹਿਬ, ਇਹ ਸਾਰੇ ਆਗੂ ਅੱਜ ਸਾਡੇ ਦਰਮਿਆਨ ਨਹੀਂ ਰਹੇ। ਸਾਨੂੰ ਉਹ ਹਮੇਸ਼ਾ ਲਈ ਜੁਦਾਈ ਦੇ ਕੇ ਚਲੇ ਗਏ ਹਨ। ਮੈਂ ਉਨ੍ਹਾਂ ਸਾਰਿਆਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਇਨ੍ਹਾਂ ਮਹਾਨ ਸ਼ਖਸੀਅਤਾਂ ਲਈ ਜੋ ਸਾਡੇ ਹਾਊਸ ਦੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਇਸ ਹਾਊਸ ਵਿਚ ਸ਼ੋਕ ਦਾ ਮਤਾ ਪੇਸ਼ ਕੀਤਾ ਹੈ, ਉਸ ਦੀ ਮੈਂ ਪ੍ਰੋੜ੍ਹਤਾ ਕਰਦਾ ਹਾਂ। ਧੰਨਵਾਦ।

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ)** : ਸਤਿਕਾਰਯੋਗ ਸਪੀਕਰ ਸਾਹਿਬ, ਬਹੁਤ ਹੀ ਦੁੱਖ ਹੈ ਕਿ ਸਾਡੇ ਪਿਛਲੇ ਇਜਲਾਸ ਤੋਂ ਲੈ ਕੇ ਇਸ ਇਜਲਾਸ ਤੱਕ ਬਹੁਤ ਸਾਰੀਆਂ ਉਘੀਆਂ ਸ਼ਖਸੀਅਤਾਂ ਸਾਡੇ ਕੋਲੋਂ ਵਿਛੜੀਆਂ ਹਨ ਜਿਨ੍ਹਾਂ ਦਾ ਰਾਜਨੀਤੀ ਵਿਚ, ਸੁਤੰਤਰਤਾ ਸੰਗਰਾਮ ਵਿਚ ਤੇ ਹੋਰ ਵੱਖ-ਵੱਖ ਖੇਤਰਾਂ ਵਿਚ ਬਹੁਤ ਭਾਰੀ ਯੋਗਦਾਨ ਸੀ। ਉਨ੍ਹਾਂ ਦੇ ਵਿਛੜਨ ਨਾਲ ਸਮੁੱਚੇ ਦੇਸ਼ ਨੂੰ, ਸਾਡੇ ਆਪਣੇ ਪ੍ਰਦੇਸ਼ ਨੂੰ ਬਹੁਤ ਘਾਟਾ ਪਿਆ ਹੈ। ਉਨ੍ਹਾਂ ਦੀ ਯਾਦ ਵਿਚ ਸ਼ਰਧਾ ਦੇ ਫੁੱਲ ਭੇਂਟ ਕਰਨ ਵਾਸਤੇ ਮੈਂ ਆਪਣੀ ਪਾਰਟੀ ਵਲੋਂ ਕੁਝ ਸ਼ਬਦ ਕਹਿਣਾ ਚਾਹਾਂਗਾ। ਸਾਰਿਆਂ ਤੋਂ ਪਹਿਲਾਂ ਮੈਂ ਪੂਰੀ ਤਰ੍ਹਾਂ ਇਨ੍ਹਾਂ ਭਾਵਨਾਵਾਂ ਨਾਲ ਸਹਿਮਤ ਹਾਂ, ਜੋ ਸਾਡੇ ਦੋ ਰਾਜਨੀਤਿਕ ਨੌਜਵਾਨ ਜੋ ਕੇਂਦਰ ਵਿਚ ਐਮ. ਪੀ. ਸਨ ਬਾਰੇ ਸੀ. ਐਮ. ਸਾਹਿਬ, ਲੀਡਰ ਆਫ ਦੀ ਆਪੋਜੀਸ਼ਨ ਨੇ ਅਤੇ ਟੰਡਨ ਸਾਹਿਬ ਨੇ ਪ੍ਰਗਟ ਕੀਤੀਆਂ। ਇਹ ਕਿਸੇ ਵੀ ਰਾਜਨੀਤਿਕ ਪਾਰਟੀ ਵਿੱਚ ਹੋਣ, ਇਨ੍ਹਾਂ ਦੇ ਵਿੱਚ ਅਜਿਹੇ ਗੁਣ ਸੀ ਔਰ ਉਹ ਬੜੇ ਦੂਰ-ਅੰਦੇਸ਼ ਲੀਡਰ ਸੀ। ਦੇਸ਼ ਦੇ ਪ੍ਰਤੀ ਉਨ੍ਹਾਂ ਦਾ ਅਥਾਹ ਪਿਆਰ ਸੀ। ਵਰਤਮਾਨ ਵਿੱਚ ਰਹਿੰਦੇ ਹੋਏ ਬਹੁਤ ਸਾਰੇ ਐਸੇ ਲੀਡਰ ਹਨ ਜਿਨ੍ਹਾਂ ਨੂੰ ਅਸੀਂ ਭਵਿੱਖ ਦੇ ਲੀਡਰ ਸਮਝ ਸਕਦੇ ਹਾਂ ਅਤੇ ਆਉਣ ਵਾਲੇ ਸਮੇਂ ਦੇ ਵਿੱਚ ਉਚੀਆਂ ਆਸਾਂ ਲਾ ਸਕਦੇ ਹਾਂ। ਉਨ੍ਹਾਂ ਦੇ ਵਿੱਚ ਅਜਿਹੇ ਜ਼ਰੂਰੀ ਗੁਣ ਹੁੰਦੇ ਹਨ, ਕੁਆਲਟੀਆਂ ਹੁੰਦੀਆਂ ਹਨ, ਜਿਨ੍ਹਾਂ ਤੇ ਵਿਸ਼ਵਾਸ ਕੀਤਾ ਜਾ ਸਕਦਾ ਹੈ ਅਤੇ ਮਾਣ ਕੀਤਾ ਜਾ ਸਕਦਾ ਹੈ ਕਿ ਉਹ ਦੇਸ਼ ਦੇ ਇਹੋ ਜਿਹੇ ਲੀਡਰ ਬਣ ਸਕਦੇ ਹਨ ਜਿਨ੍ਹਾਂ ਦੇ ਹੱਥਾਂ ਵਿਚ ਦੇਸ਼ ਦਾ ਭਵਿੱਖ ਦਿੱਤਾ ਜਾ ਸਕਦਾ ਹੈ। ਜਿਨ੍ਹਾਂ ਦੇ ਬਾਰੇ ਸਮੁੱਚੇ ਦੇਸ਼ ਦੀ ਜਨਤਾ ਇਹੋ ਜਿਹੇ ਉੱਚੇ ਵਿਚਾਰ ਰੱਖਦੀ ਹੋਵੇ ਅਤੇ ਇਸ ਤਰ੍ਹਾਂ ਦਾ ਪ੍ਰਭਾਵ ਰੱਖਦੀ ਹੋਵੇ, ਉਨ੍ਹਾਂ ਦਾ ਅਚਾਨਕ ਸਮੇਂ ਤੋਂ ਪਹਿਲਾਂ ਵਿਛੋੜਾ ਹੋ ਜਾਵੇ, ਕੁਦਰਤੀ ਵਿਛੋੜਾ ਤਾਂ ਅਸੀਂ ਬਰਦਾਸ਼ਤ ਕਰ ਲੈਂਦੇ ਹਾਂ, ਕੁਦਰਤ ਦੇ ਨਿਯਮ ਸਮਝ ਕੇ ਅਸੀਂ ਕੁਦਰਤੀ ਵਿਛੋੜਾ ਬਰਦਾਸ਼ਤ ਕਰ ਲੈਂਦੇ ਹਾਂ, ਜਿੱਥੇ ਕੁਦਰਤ ਦਾ ਲਾਅ ਬਰੇਕ ਹੋਵੇ, ਸਮੇਂ ਤੋਂ ਪਹਿਲਾਂ ਇੰਨਾ ਘਾਟਾ ਪੈ ਜਾਣਾ, ਇਹ ਬਹੁਤ ਦੁੱਖਦਾਈ ਹੈ।

ਇਸੇ ਤਰ੍ਹਾਂ ਸ਼੍ਰੀ ਕੁਮਾਰ ਮੰਗਲਮ ਅਤੇ ਸ਼੍ਰੀ ਰਾਜੇਸ਼ ਪਾਇਲਟ ਜੀ ਦਾ ਸਮੇਂ ਤੋਂ ਪਹਿਲਾਂ ਵਿਛੋੜਾ ਪੈਣਾ, ਇਸ ਤਰ੍ਹਾਂ ਦਾ ਵਰਤਾਰਾ ਦੇਸ਼ ਵਾਸਤੇ ਬੜਾ ਅਸਹਿ ਹੈ। ਸ਼੍ਰੀ ਕੁਮਾਰ ਮੰਗਲਮ ਜੀ ਜਿਹੜੇ ਕਿ ਪਹਿਲੀ ਵਾਰ 1984 ਵਿੱਚ ਦੇਸ਼ ਦੀ ਪਾਰਲੀਮੈਂਟ ਦੇ ਸਨਮਾਨਯੋਗ ਮੈਂਬਰ ਬਣੇ। ਰਾਜੀਵ ਗਾਂਧੀ ਜੀ ਦੇ ਸਮੇਂ ਉਨ੍ਹਾਂ ਨੇ ਬਤੌਰ ਮਨਿਸਟਰ ਆਪਣੀਆਂ ਜ਼ਿੰਮੇਵਾਰੀਆਂ ਨਿਭਾਈਆਂ। ਉਹ 1998 ਤੱਕ ਕਾਂਗਰਸ ਦੇ ਵਿੱਚ ਰਹੇ। ਉਨ੍ਹਾਂ ਨੇ ਬੜੇ ਹੋਣਹਾਰ ਤਰੀਕੇ ਨਾਲ ਅਤੇ ਬੜੀ ਯੋਗਤਾ ਨਾਲ ਆਪਣੀਆਂ ਜ਼ਿੰਮੇਵਾਰੀਆਂ ਨਿਭਾਈਆਂ। 1998 ਦੇ ਵਿੱਚ ਉਹ ਬੀ.ਜੇ.ਪੀ. ਦੇ ਵਿੱਚ ਸ਼ਾਮਲ ਹੋ ਗਏ। ਇਨ੍ਹਾਂ ਵਿੱਚ ਸ਼ਾਮਲ ਹੋ ਕੇ ਵੀ ਉਨ੍ਹਾਂ ਨੇ ਬੜੀ ਦੂਰ-ਅੰਦੇਸ਼ੀ ਨਾਲ ਕੰਮ ਕੀਤਾ। ਉਹ ਬੜੇ ਟੇਲੈਂਟਡ ਸੀ। ਉਨ੍ਹਾਂ ਦੀ ਬੜੀ ਗਹਿਰਾਈ ਤੱਕ ਪਕੜ ਸੀ। ਜਿਹੜੇ ਵੀ ਵਿਭਾਗ ਦੀ ਜ਼ਿੰਮੇਵਾਰੀ ਉਨ੍ਹਾਂ ਨੂੰ ਸੌਂਪੀ ਜਾਂਦੀ, ਉਸ ਤੇ ਉਨ੍ਹਾਂ ਦੀ ਬੜੀ ਪਕੜ ਹੁੰਦੀ ਸੀ। ਉਹ ਹਰ ਹਾਲਤ ਵਿੱਚ ਹਮੇਸ਼ਾ ਬੜੇ ਫਰੂਟ-ਫੁੱਲ ਰਿਜ਼ਲਟ ਕੱਢਣ ਦੀ ਯੋਗਤਾ ਰੱਖਦੇ ਸਨ। ਮੈਨੂੰ ਇਸ ਕਰਕੇ ਵੀ ਬੜਾ ਦੁੱਖ ਹੈ ਕਿ ਸ਼੍ਰੀ ਕੁਮਾਰ ਮੰਗਲਮ ਜੀ ਦਾ ਪਿਛੋਕੜ ਮੇਰੀ ਆਪਣੀ ਪਾਰਟੀ ਦੇ ਨਾਲ ਵੀ ਰਿਹਾ ਹੈ। ਉਨ੍ਹਾਂ ਦੇ ਪਿਤਾ ਸ਼੍ਰੀ ਮੋਹਨ ਕੁਮਾਰ ਮੰਗਲਮ ਜੀ, ਸੀ.ਪੀ.ਆਈ. ਦੇ ਲੀਡਰ ਸਨ। ਬਾਅਦ ਵਿੱਚ ਉਹ ਕਾਂਗਰਸ ਵਿੱਚ ਸ਼ਾਮਲ ਹੋਏ। ਉਹ ਸੈਂਟਰ ਦੇ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਮਨਿਸਟਰ ਬਣੇ । ਉਨ੍ਹਾਂ ਨੇ ਉਸ ਸਮੇਂ ਦੇ ਵਿੱਚ ਆਪਣੀ ਯੋਗਤਾ ਦੇ ਰਾਹੀਂ ਅਮਿੱਟ ਛਾਪ ਛੱਡੀ । ਉਨ੍ਹਾਂ ਦਾ ਵੀ ਸਾਲ 1974 ਦੇ ਵਿੱਚ ਹਵਾਈ ਹਾਦਸੇ ਵਿੱਚ ਅਚਾਨਕ ਦਿਹਾਂਤ ਹੋ ਗਿਆ ਸੀ । ਉਹ ਵੀ ਸਮੇਂ ਤੋਂ ਪਹਿਲਾਂ ਇਨ੍ਹਾਂ ਦੀ ਤਰ੍ਹਾਂ ਹੀ ਸਾਡੇ ਕੋਲੋਂ ਵਿਛੜ ਗਏ ਸੀ । ਇਨ੍ਹਾਂ ਦੇ ਭੂਆ ਜੀ ਵੀ ਦੋ ਵਾਰ ਪਾਰਲੀਮੈਂਟ ਦੇ ਮੈਂਬਰ ਰਹੇ । ਇਨ੍ਹਾਂ ਨੂੰ ਬੜਾ ਅੱਛਾ ਨਰੋਆ ਰਾਜਨੀਤਿਕ ਵਿਰਸਾ ਪ੍ਰਾਪਤ ਸੀ । ਇਨ੍ਹਾਂ ਦੇ ਭੂਆ ਜੀ ਸ਼੍ਰੀਮਤੀ ਪਾਰਵਤੀ ਕ੍ਰਿਸ਼ਨਨ ਵੀ ਦੋ ਵਾਰ ਪਾਰਲੀਮੈਂਟ ਦੇ ਵਿੱਚ ਮੈਂਬਰ ਰਹੇ । ਸੈਂਟਰਲ ਲੈਵਲ ਤੇ ਸੀ.ਪੀ.ਆਈ. ਦੇ ਬਹੁਤ ਵੱਡੇ ਲੀਡਰ ਵੀ ਰਹੇ । ਇਹ ਗੀਤਾ ਮੁਖਰਜੀ ਜੀ ਦੇ ਭਾਣਜੇ ਦੀ ਥਾਂ ਲੱਗਦੇ ਸਨ । ਇਨ੍ਹਾਂ ਦਾ ਪਿਛੋਕੜ ਵੀ ਮੇਰੀ ਪਾਰਟੀ ਨਾਲ ਰਿਹਾ । ਇਨ੍ਹਾਂ ਦੇ ਵਿੱਚ ਅੱਗੇ ਵਧਣ ਵਾਲੇ ਬਹੁਤ ਸਾਰੇ ਗੁਣ ਸੀ । ਇਹ ਭਵਿੱਖ ਨੂੰ ਜਲਦੀ ਸਮਝਣ ਵਾਲੇ ਸੀ । ਇਨ੍ਹਾਂ ਦੇ ਵਿਛੋੜੇ ਤੇ ਸਾਨੂੰ ਸਾਰਿਆਂ ਨੂੰ ਬਹੁਤ ਦੁਖ ਹੋਇਆ ਹੈ ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਪਾਰਲੀਮੈਂਟ ਦੇ ਵਿੱਚ ਸਬੰਧਤ ਮਨਿਸਟਰ ਜੀ ਨੇ ਵਿਸ਼ਵਾਸ ਦਿਵਾਇਆ ਹੈ ਕਿ ਇਨ੍ਹਾਂ ਦਾ ਆਰੰਭਿਕ ਟਰੀਟਮੈਂਟ ਜੋ ਕਿ ਅਪੋਲੋ ਹਸਪਤਾਲ ਵਿੱਚ ਹੋਇਆ ਹੈ, ਉਸ ਤੇ ਸਮੁੱਚੇ ਦੇਸ਼ ਨੇ ਖਦਸ਼ਾ ਜ਼ਾਹਿਰ ਕੀਤਾ ਹੈ ਕਿ ਇਨ੍ਹਾਂ ਦੀ ਪਰਾਪਰ ਦੇਖਭਾਲ ਨਹੀਂ ਹੋਈ ਅਤੇ ਫਸਟ ਸਟੇਜ ਤੇ ਜੋ ਟਰੀਟਮੈਂਟ ਹੋਣਾ ਚਾਹੀਦਾ ਸੀ, ਉਹ ਨਹੀਂ ਹੋ ਸਕਿਆ । ਉਥੇ ਕਮੀਆਂ ਰਹਿ ਗਈਆਂ ਸਨ । ਅਗਰ ਪਹਿਲੀ ਸਟੇਜ ਤੇ ਕਮੀਆਂ ਨਾ ਰਹਿੰਦੀਆਂ ਤਾਂ ਸ਼ਾਇਦ ਕੁਝ ਫਾਇਦਾ ਹੋ ਸਕਦਾ ਸੀ । ਆਰੰਭਿਕ ਸਟੇਜ ਤੇ ਜੋ ਸਹੀ ਟਰੀਟਮੈਂਟ ਹੋ ਜਾਂਦਾ ਤਾਂ ਸ਼ਾਇਦ ਇਨ੍ਹਾਂ ਦੀ ਉਮਰ ਲੰਬੀ ਕੀਤੀ ਜਾ ਸਕਦੀ ਸੀ । ਇਨ੍ਹਾਂ ਦੀਆਂ ਸੇਵਾਵਾਂ ਦੇਸ਼ ਵਾਸਤੇ ਹੋਰ ਵਰਤੀਆਂ ਜਾ ਸਕਦੀਆਂ ਸਨ । ਅਸੀਂ ਚਾਹੁੰਦੇ ਹਾਂ ਕਿ ਇਸ ਦੀ ਪਰਾਪਰ ਇਨਵੈਸਟੀਗੇਸ਼ਨ ਜ਼ਰੂਰ ਹੋਵੇ ਤਾਂ ਕਿ ਭਵਿੱਖ ਦੇ ਵਿੱਚ ਇਸ ਤਰ੍ਹਾਂ ਦੀ ਕੋਈ ਹੋਰ ਸ਼ਖਸੀਅਤ ਜਾਂ ਕੋਈ ਵੀ ਵਿਅਕਤੀ ਇਲਾਜ ਦੀ ਅਣਗਹਿਲੀ ਕਰਕੇ ਸਾਡੇ ਕੋਲੋਂ ਨਾ ਵਿਛੜੇ ।

ਜਿਥੋਂ ਤੱਕ ਸ਼੍ਰੀ ਰਾਜੇਸ਼ ਪਾਇਲਟ ਜੀ ਦਾ ਤੁਅੱਲਕ ਹੈ, ਮੈਂ ਆਪਣੇ ਤੋਂ ਪਹਿਲਾਂ ਬੋਲਣ ਵਾਲੇ ਵਕਤਾਵਾਂ ਦੀਆਂ ਕਦਰਾਂ ਭਾਵਨਾਵਾਂ ਸ਼ਾਮਲ ਕਰਦਾ ਹਾਂ । ਉਨ੍ਹਾਂ ਨੇ ਇਕ ਗਰੀਬ ਪਰਿਵਾਰ ਵਿਚੋਂ ਉੱਠ ਕੇ ਔਰ ਆਪਣਾ ਕੈਰੀਅਰ ਏਅਰ-ਫੋਰਸ ਦੀ ਸਰਵਿਸ ਤੋਂ ਸਟਾਰਟ ਕਰਕੇ, ਬਾਅਦ ਵਿੱਚ ਰਾਜਨੀਤੀ ਵਿੱਚ ਪ੍ਰਵੇਸ਼ ਕੀਤਾ । ਉਨ੍ਹਾਂ ਨੂੰ ਸਮੁੱਚੇ ਦੇਸ਼ ਦੀਆਂ ਸਮੱਸਿਆਵਾਂ ਸਮਝਣ ਵਿੱਚ ਬੜੀ ਮੁਹਾਰਤ ਹਾਸਲ ਸੀ । ਉਨ੍ਹਾਂ ਤੋਂ ਭਵਿੱਖ ਵਿੱਚ ਬਹੁਤ ਵੱਡੀ ਆਸ ਸੀ ਕਿ ਉਹ ਮੁਲਕ ਦੀਆਂ ਅਹਿਮ ਜ਼ਿੰਮੇਵਾਰੀਆਂ ਨਿਭਾਉਣਗੇ । ਉਹ ਇਕ ਦੁਖਦਾਈ ਹਾਦਸੇ ਵਿਚ ਜੋ ਰੋਜ਼ ਹੀ ਮਨੁੱਖੀ ਜਾਨਾਂ ਦਾ ਘਾਣ ਕਰ ਰਹੇ ਹਨ, ਸਾਡੇ ਕੋਲੋਂ ਵਿਛੜ ਗਏ ਹਨ । ਮੈਂ ਇਕ ਗੱਲ ਜ਼ਰੂਰ ਕਹਾਂਗਾ ਅਤੇ ਇਹ ਸਦਨ ਵਿਚ ਮਿਸਾਲ ਵੀ ਹੈ । ਇਹ ਲੋਕ ਇਸ ਤਰ੍ਹਾਂ ਦੀਆਂ ਕਦਰਾਂ-ਕੀਮਤਾਂ ਸਥਾਪਤ ਕਰਦੇ ਹਨ ਜੋ ਦੂਸਰਿਆਂ ਵਾਸਤੇ ਉਪਦੇਸ਼ ਦਾ ਕਾਰਨ ਬਣਦੀਆਂ ਹਨ । ਇਕ ਘਟਨਾ ਇਨ੍ਹਾਂ ਦੀ ਜੋ ਸਮੁੱਚੀ ਪ੍ਰੈਸ ਵਿਚ ਵੀ ਆਈ ਹੈ । ਜੋ ਇਨ੍ਹਾਂ ਨੇ ਆਪਣੀ ਲੜਕੀ ਦੀ ਸ਼ਾਦੀ ਕੀਤੀ ਹੈ, ਉਥੇ ਕਿਸੇ ਲਾਮ ਲਸ਼ਕਰ ਦਾ ਵਿਖਾਵਾ ਨਹੀਂ ਕੀਤਾ । ਕੋਈ ਰਾਜਨੀਤਿਕ ਲੋਕ ਉਸ

ਵਿਚ ਨਹੀਂ ਬੁਲਾਏ ਗਏ ਅਤੇ ਕੋਈ ਮਨਿਸਟਰ ਨਹੀਂ ਬੁਲਾਏ । ਸਿਰਫ ਆਪਣੇ ਪਰਿਵਾਰ ਦੇ ਗਰੀਬ ਲੋਕ ਅਤੇ ਰਿਸ਼ਤੇਦਾਰ ਅਤੇ ਆਪਣੀ ਗੁੱਜਰ ਬਰਾਦਰੀ ਦੇ ਲੋਕ ਖਾਸ ਕਰਕੇ, ਜਿਹੜੇ ਦੁੱਧ ਦਾ ਕੰਮ ਕਰਦੇ ਹਨ, ਉਹ ਸਾਰੇ ਆਪਣੇ ਆਲੇ-ਦੁਆਲੇ ਦੇ ਲੋਕ ਇੱਕਠੇ ਕੀਤੇ । ਕੇਵਲ ਇਕ ਵਿਅਕਤੀ ਵਿਸ਼ੇਸ਼ ਕਰਕੇ ਬੁਲਾਇਆ ਗਿਆ ਜਿਸ ਨੇ ਸਾਰਿਆਂ ਤੋਂ ਪਹਿਲਾਂ ਉਸ ਨੂੰ ਏਅਰ ਫੋਰਸ ਵਿਚ ਭਰਤੀ ਕਰਵਾਇਆ ਸੀ । ਉਹ ਸਨ ਰਿਟਾਇਰਡ ਏਅਰ ਚੀਫ ਮਾਰਸ਼ਲ ਅਰਜਨ ਸਿੰਘ । ਲਿਸਟ ਉਨ੍ਹਾਂ ਤੱਕ ਹੀ ਸੀਮਤ ਰੱਖੀ ਹੈ । ਇਹ ਵੀ ਇਕ ਮਿਸਾਲ ਹੈ ਕਿ ਉਨ੍ਹਾਂ ਨੇ ਸਾਦਾ ਰਸਮਾਂ ਨਿਭਾਈਆਂ ਹਨ । ਇਨ੍ਹਾਂ ਤੋਂ ਬਿਨਾਂ ਉਨ੍ਹਾਂ ਨੇ ਸਿਰਫ ਆਪਣੇ ਰਿਸ਼ਤੇਦਾਰਾਂ ਨੂੰ ਹੀ ਬੁਲਾਇਆ ਅਤੇ ਇਹ ਇਕ ਮਿਸਾਲ ਵੀ ਸੀ ਕਿ ਸਿਰਫ ਸਾਦਾ ਰਸਮਾਂ ਨਿਭਾਈਏ ਅਤੇ ਜਿਹੜੇ ਗਰੀਬ ਸਾਧਾਰਨ ਲੋਕ ਹਨ, ਉਨ੍ਹਾਂ ਲੋਕਾਂ ਨੂੰ ਵੀ ਉਚੇ ਸਥਾਨ ਤੇ ਜਾ ਕੇ ਨਾ ਭੁਲੀਏ । ਉਨ੍ਹਾਂ ਨਾਲ ਵੀ ਉਸੇ ਤਰ੍ਹਾਂ ਦਾ ਹੀ ਰਿਸ਼ਤਾ ਰੱਖੀਏ । ਇਸ ਤਰ੍ਹਾਂ ਕਰਕੇ ਉਨ੍ਹਾਂ ਨੇ ਇਕ ਪ੍ਰੇਰਣਾਦਾਇਕ ਮਿਸਾਲ ਪੈਦਾ ਕੀਤੀ ਹੈ । ਉਨ੍ਹਾਂ ਦਾ ਵਿਛੜਨਾ ਸਾਡੇ ਲਈ ਬੜਾ ਦੁਖਦਾਈ ਹੈ ।

ਸਰਦਾਰ ਦਿਲਬਾਗ ਸਿੰਘ ਡਾਲੇਕੇ ਦੇ ਵਿਛੜਨ ਦਾ ਵੀ ਸਾਨੂੰ ਦੁੱਖ ਹੈ । ਸਪੀਕਰ ਸਾਹਿਬ, ਤੁਹਾਡੀ ਸਨਮਾਨਯੋਗ ਚੇਅਰ ਨੂੰ ਵੀ ਉਨ੍ਹਾਂ ਨੇ ਸੁਸ਼ੋਭਤ ਕੀਤਾ ਹੈ । ਪਿਛਲੇ ਸਮੇਂ ਉਹ ਇਸ ਵਿਧਾਨ ਸਭਾ ਦੇ ਮੈਂਬਰ ਵੀ ਰਹੇ ਅਤੇ 1972 ਵਿਚ ਵੀ ਉਹ ਜਿੱਤ ਕੇ ਆਏ ਸਨ ਅਤੇ ਟਰਾਂਸਪੋਰਟ ਮੰਤਰੀ ਰਹੇ ਸਨ । ਉਨ੍ਹਾਂ ਦਾ ਵਿਛੜਨਾ ਵੀ ਸਾਡੇ ਲਈ ਬੜਾ ਦੁਖਦਾਈ ਹੈ । ਉਨ੍ਹਾਂ ਦੀ ਉਮਰ ਅਜੇ ਜਾਣ ਦੀ ਨਹੀਂ ਸੀ । ਮੈਨੂੰ ਯਾਦ ਹੈ ਕਿ ਉਨ੍ਹਾਂ ਨੇ ਤੁਹਾਡੀ ਇਸ ਚੇਅਰ ਤੇ ਬੈਠ ਕੇ ਇਕ ਡਿਸੀਜ਼ਨ ਦਿਤਾ ਜਿਹੜਾ ਕਿ ਵਿਧਾਨ ਸਭਾ ਦੀ ਲੋਕ ਲੇਖਾ ਕਮੇਟੀ ਨਾਲ ਸਬੰਧਤ ਸੀ ਅਤੇ ਬੜਾ ਕੰਟ੍ਰੋਵਰਸ਼ੀਅਲ ਅਤੇ ਚਿੰਤਾਜਨਕ ਮਾਮਲਾ ਸੀ । ਜਦੋਂ ਜੁਡੀਸ਼ਰੀ ਨਾਲ ਟਕਰਾਓ ਦਾ ਸਵਾਲ ਆਇਆ, ਉਹ ਅੱਜ ਵੀ ਮੈਂ ਸਮਝਦਾ ਹਾਂ ਕਿ ਜਦੋਂ ਅਸੀਂ ਕੋਈ ਕਿਤਾਬ ਪ੍ਰਿੰਟ ਕਰਾਂਗੇ, ਡਿਸੀਜ਼ਨ ਆਫ ਦਾ ਚੇਅਰ, ਮੈਂ ਸਮਝਦਾ ਹਾਂ ਕਿ ਜਿਹੜਾ ਉਹ ਡਿਸੀਜ਼ਨ ਸੀ ਉਹ ਸਾਡੇ ਸਾਰਿਆਂ ਵਾਸਤੇ, ਇਕ ਹੌਂਸਲੇ ਵਾਲਾ ਇਕ ਪ੍ਰੇਰਨਾ ਵਾਲਾ ਅਤੇ ਸਾਰੇ ਹਾਊਸ ਦਾ ਮਾਰੇਲ ਸੀ । ਉਨ੍ਹਾਂ ਨੇ ਹਾਊਸ ਦੇ ਮੈਂਬਰਾਂ ਦਾ ਸਟੇਟਸ ਦੇਖ ਕੇ ਅਤੇ ਉਸ ਤੇ ਪਹਿਰਾ ਦੇ ਕੇ ਜੋ ਡਿਸੀਜ਼ਨ ਦਿੱਤਾ ਸੀ, ਭਾਵੇਂ ਉਹ ਸਪੀਕਰ ਬੜਾ ਥੋੜਾ ਚਿਰ ਰਹੇ ਲੇਕਿਨ ਇਕੋ ਡਿਸੀਜ਼ਨ ਕਰਕੇ ਮੈਂ ਕਹਿ ਸਕਦਾ ਹਾਂ ਕਿ ਉਹ ਹਮੇਸ਼ਾਂ ਯਾਦ ਰੱਖੇ ਜਾਣਗੇ । ਉਨ੍ਹਾਂ ਦਾ ਵਿਛੜਨਾ ਵੀ ਬੜਾ ਦੁਖਦਾਈ ਹੈ ।

ਸਰਦਾਰ ਜਸਦੇਵ ਸਿੰਘ ਸੰਧੂ ਇਕ ਬਹੁਤ ਪਿਆਰੀ ਸ਼ਖਸੀਅਤ ਸਨ । ਉਨ੍ਹਾਂ ਕੋਲ ਭਾਵੇਂ ਕਿਸੇ ਵੀ ਰਾਜਨੀਤਿਕ ਪਾਰਟੀ ਦਾ ਵਿਅਕਤੀ ਚਲਾ ਜਾਵੇ, ਉਹ ਉਸ ਨੂੰ ਆਪਣਾ ਸਮਝਦੇ ਸੀ । ਲੋਕ ਇਹ ਮਹਿਸੂਸ ਨਹੀਂ ਸੀ ਕਰਦੇ ਕਿ ਮੈਂ ਕਿਸੇ ਹੋਰ ਰਾਜਨੀਤਿਕ ਪਾਰਟੀ ਦੇ ਬਹੁਤ ਉਚ ਕੋਟੀ ਦੇ ਲੀਡਰ ਕੋਲ ਹਾਂ । ਉਨ੍ਹਾਂ ਦੇ ਵਿਚ ਅਜਿਹੇ ਗੁਣ ਸਨ, ਉਹ ਨਿਮਰਤਾ ਦੇ ਪੁੰਜ ਸਨ । ਜੇਕਰ ਉਨ੍ਹਾਂ ਦੀ ਲਿਆਕਤ ਦਾ ਜ਼ਿਕਰ ਕਰੀਏ ਤਾਂ ਇੰਨੇ ਜ਼ਿਆਦਾ ਬੁਧੀਜੀਵੀ ਸਨ । ਜੇਕਰ ਹਿਸਟੋਰੀਅਨ ਦੇ ਤੌਰ ਤੇ ਜ਼ਿਕਰ ਕਰੀਏ ਤਾਂ ਮੇਰਾ ਖਿਆਲ ਹੈ ਕਿ ਪੰਜਾਬ ਦਾ ਸਮੁੱਚਾ ਰਾਜਨੀਤਿਕ ਇਤਿਹਾਸ ਉਨ੍ਹਾਂ ਦੇ ਜ਼ਬਾਨੀ ਯਾਦ ਸੀ । ਜੇਕਰ ਤੁਹਾਨੂੰ ਕਿਸੇ ਵੇਲੇ ਕਿਸੇ ਰਾਜਨੀਤਿਕ ਘਟਨਾ ਦੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਜਾਣਕਾਰੀ ਨਹੀਂ ਤਾਂ ਉਨ੍ਹਾਂ ਦੀਆਂ ਕਿਸੇ ਵੇਲੇ ਜਾ ਕੇ ਸੇਵਾਂਵਾਂ ਲਓ ਤਾਂ ਉਹ ਬੜੀ ਖੁਸ਼ੀ ਨਾਲ ਆਪਣੀਆਂ ਸੇਵਾਵਾਂ ਅਰਪਨ ਕਰਦੇ ਸਨ ਅਤੇ ਇਕ ਬੜੀ ਸਹੀ ਜਾਣਕਾਰੀ ਦਿੰਦੇ ਸਨ । ਉਸ ਇਕ ਤੁਰਦੀ ਫਿਰਦੀ ਲਾਇਬ੍ਰੇਰੀ ਸਨ । ਚਾਰ ਵਾਰ ਉਹ ਵਿਧਾਇਕ ਵੀ ਰਹੇ ਅਤੇ ਸੁਬਾਰਡੀਨੇਟ ਸਰਵਿਸਿਜ਼ ਸਿਲੈਕਸ਼ਨ ਬੋਰਡ ਦੇ ਉਹ ਚੇਅਰਮੈਨ ਵੀ ਰਹੇ । ਬੜੀ ਖੁਸ਼ੀ ਹੈ ਅਤੇ ਇਹੋ ਜਿਹੇ ਵਿਅਕਤੀ ਨੂੰ ਦਾਦ ਦੇਣੀ ਬਣਦੀ ਹੈ ਕਿ ਐਨਾ ਲੰਬਾ ਸਮਾਂ ਲਗਭਗ ਤਿੰਨ ਸਾਲ ਬਤੌਰ ਚੇਅਰਮੈਨ ਦੇ ਜ਼ਿੰਮੇਵਾਰੀ ਨਿਭਾਈ । ਜਿਸ ਤਰ੍ਹਾਂ ਸਾਡੇ ਸਮਾਜ ਵਿਚ ਬਹੁਤ ਸਾਰੀਆਂ ਉਂਗਲਾਂ ਉਠਦੀਆਂ ਹਨ, ਲੇਕਿਨ ਕਿਸੇ ਨੇ ਵੀ ਉਨ੍ਹਾਂ ਦੀ ਸਿਲੈਕਸ਼ਨ ਤੇ ਕੋਈ ਕਿੰਤੂ-ਪ੍ਰੰਤੂ ਨਹੀਂ ਕੀਤਾ । ਇਸ ਤੋਂ ਇਹ ਗੱਲ ਸਾਫ ਸੀ ਕਿ ਉਨ੍ਹਾਂ ਨੇ ਬੜੀ ਨਿਰਪੱਖਤਾ ਦੇ ਨਾਲ, ਮੈਰਿਟ ਦੇ ਨਾਲ ਕੰਮ ਕੀਤਾ । ਜੇਕਰ ਕਿਸੇ ਨੂੰ ਅਕਾਮੋਡੇਟ ਵੀ ਕਰਨਾ ਹੈ ਤਾਂ ਵੀ ਉਨ੍ਹਾਂ ਨੇ ਸਿਲੈਕਸ਼ਨ ਵਿਚ ਡੀਮੈਰਿਟ ਨਹੀਂ ਹੋਣ ਦਿੱਤੀ । ਦੂਸਰੇ ਬੈਂਚਾਂ ਤੇ ਜਿਹੜੇ ਬੈਠਣ ਵਾਲੇ ਹਨ, ਵਿਰੋਧੀ ਹਨ ਅਤੇ ਦੂਸਰੀਆਂ ਪਾਰਟੀਆਂ ਦੇ ਆਮ ਲੋਕ ਵੀ ਦਿਲੋਂ ਉਨ੍ਹਾਂ ਦਾ ਸਤਿਕਾਰ ਕਰਦੇ ਸਨ । ਇਹ ਹੈ ਮਨੁੱਖ ਵਿਚ ਸਭ ਤੋਂ ਵੱਡਾ ਗੁਣ ਕਿ ਵਿਛੜਨ ਤੋਂ ਬਾਅਦ ਕਿਤਨੀ ਸੰਸਾਰ ਦੇ ਵਿਚ ਕਮਾਈ ਕੀਤੀ ਹੈ ।

ਇਸ ਤਰ੍ਹਾਂ ਦੀ ਇਕ ਸ਼ਖਸੀਅਤ ਸਰਦਾਰ ਜਸਦੇਵ ਸਿੰਘ ਸੰਧੂ ਜੀ ਦਾ ਸਾਡੇ ਕੋਲੋਂ ਵਿਛੜਨਾ, ਇਕ ਗਹਿਰਾ ਸਦਮਾ ਹੈ ਅਤੇ ਨਾ ਪੂਰਾ ਹੋਣ ਵਾਲਾ ਘਾਟਾ ਹੈ । ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਉਨ੍ਹਾਂ ਦੇ ਪਰਿਵਾਰ ਨਾਲ ਦਿਲੀ ਹਮਦਰਦੀ ਪ੍ਰਗਟ ਕਰਦਾ ਹਾਂ ।

ਇਸੇ ਤਰ੍ਹਾਂ ਸ਼੍ਰੀ ਭਗਵਾਨ ਦਾਸ ਜੀ ਅਰੋੜਾ, ਪਿਛਲੇ ਸਦਨ ਵਿਚ ਜਦੋਂ ਅਸੀਂ ਇਥੇ ਜੁੜੇ ਸੀ, ਉਹ ਸੈਸ਼ਨ ਵਿਚ ਸਾਡੇ ਨਾਲ ਸਨ । ਜਦੋਂ ਮਾਰਚ ਵਿਚ ਇੱਕਠੇ ਹੋਏ ਸੀ ਤਾਂ ਉਹ ਸਾਡੇ ਨਾਲ ਇਥੇ ਇਨ੍ਹਾਂ ਬੈਂਚਾਂ ਤੇ ਬੈਠੇ ਸਨ । ਉਸ ਵੇਲੇ ਸਾਡੇ ਕਿਸੇ ਦੇ ਵੀ ਚਿੱਤ ਚੇਤਾ ਨਹੀਂ ਸੀ ਕਿ ਇਤਨਾ ਹੋਣਹਾਰ, ਮਿਹਨਤੀ, ਲੋਕਾਂ ਦੇ ਦਿਲਾਂ ਤੇ ਰਾਜ ਕਰਨ ਵਾਲਾ ਅਤੇ ਬਿਨਾਂ ਭੇਦ ਭਾਵ ਦੇ ਸਾਰੇ ਵਰਗਾਂ ਨੂੰ ਨਾਲ ਲੈ ਕੇ ਚਲਣ ਵਾਲਾ, ਬਿਨਾਂ ਕਿਸੇ ਸਿਆਸੀ ਹੱਦ-ਬੰਦੀਆਂ ਦੇ, ਸਾਰਿਆਂ ਨੂੰ ਇਕੋ ਜਿਹੀ ਅੱਖ ਨਾਲ ਦੇਖਣ ਵਾਲਾ, ਇਸ ਤਰ੍ਹਾਂ ਦਾ ਰਾਜਨੀਤਕ ਵਿਅਕਤੀ, ਜਿਸ ਦੀ ਕਿ ਰਾਜਨੀਤੀ ਵਿਚ ਲਾਈਫ ਬਹੁਤ ਥੋੜ੍ਹੀ ਸੀ, ਜਿਸ ਨੇ ਕਿ ਬਹੁਤ ਥੋੜ੍ਹੇ ਸਮੇਂ ਲਈ ਰਾਜਨੀਤੀ ਵਿਚ ਪ੍ਰਵੇਸ਼ ਕੀਤਾ, ਸਾਡੇ ਕੋਲੋਂ ਵਿਛੜ ਜਾਵੇਗਾ । ਉਹ ਇਸ ਸਦਨ ਵਿਚ ਪਹਿਲੀ ਵਾਰੀ 1992 ਵਿਚ ਤੇ ਫੇਰ 1997 ਵਿਚ ਐਮ.ਐਲ.ਏ. ਬਣੇ । 1992 ਵਿਚ ਐਮ.ਐਲ.ਏ. ਬਣ ਕੇ ਵੀ ਜਿਸ ਤਰ੍ਹਾਂ ਦਾ ਵਿਕਾਸ ਉਨ੍ਹਾਂ ਨੇ ਆਪਣੇ ਇਲਾਕੇ ਵਿਚ ਕੀਤਾ, ਉਹ ਅੱਜ ਤੱਕ ਵੀ ਲੋਕਾਂ ਵਲੋਂ ਯਾਦ ਕੀਤਾ ਜਾ ਰਿਹਾ ਹੈ । ਉਹ ਇਕ ਐਸੀ ਵੱਡੀ ਸ਼ਖਸੀਅਤ ਸੀ ਕਿ ਜਿਸ ਪਾਰਟੀ ਨਾਲ ਤਾਂ ਕੋਈ ਤਾਅਲੁੱਕ ਰੱਖਦਾ ਹੈ, ਉਸ ਪਾਰਟੀ ਦੇ ਲੋਕ ਤਾਂ ਪਿਆਰ ਕਰਦੇ ਹੀ ਹਨ, ਉਨ੍ਹਾਂ ਦਾ ਤਾਂ ਦੂਜੀਆਂ ਪਾਰਟੀਆਂ ਦੇ ਬਹੁਤ ਵੱਡੀ ਗਿਣਤੀ ਵਿਚ ਲੋਕ ਹਮੇਸ਼ਾ ਸਤਿਕਾਰ ਕਰਦੇ ਰਹਿਣਗੇ । ਉਨ੍ਹਾਂ ਕੋਲ ਬਤੌਰ ਮਨਿਸਟਰ ਵੀ ਅਤੇ ਬਤੌਰ ਵਿਧਾਇਕ ਵੀ ਚਾਹੇ ਕੋਈ ਚਲਾ ਗਿਆ, ਉਨ੍ਹਾਂ ਨੇ ਕਦੇ ਕਿਸੇ ਦੀ ਪਾਰਟੀ ਨਹੀਂ ਪੁੱਛੀ, ਇਹ ਨਹੀਂ ਪੁੱਛਿਆ ਕਿ ਉਹ ਵਿਅਕਤੀ ਕਿਸ ਪਾਰਟੀ ਨੂੰ ਵੋਟ ਦਿੰਦਾ ਹੈ, ਉਨ੍ਹਾਂ ਨੇ ਤਾਂ ਅਗਲੇ ਦਾ ਕੰਮ ਦੇਖਿਆ ਤੇ ਉਸਦੀ ਪੂਰੀ ਮਦਦ ਕਰਨ ਦੀ ਕੋਸ਼ਿਸ਼ ਕੀਤੀ । ਮੈਂ ਸਮਝਦਾ ਹਾਂ ਕਿ ਉਨ੍ਹਾਂ

ਦਾ ਘਾਟਾ ਸਾਡੇ ਕੋਲੋਂ ਕਦੇ ਵੀ ਪੂਰਾ ਨਹੀਂ ਹੋਣਾ । ਕੁਝ ਲੋਕ ਇਸ ਤਰ੍ਹਾਂ ਦੀਆਂ ਨਰੋਈਆਂ ਪਰੰਪਰਾਵਾਂ ਸਥਾਪਿਤ ਕਰ ਜਾਂਦੇ ਹਨ ਜਿਨ੍ਹਾਂ ਤੇ ਚਾਹੀਦਾ ਹੈ ਕਿ ਅਸੀਂ ਵੀ ਪਹਿਰਾ ਦੇਈਏ । ਉਨ੍ਹਾਂ ਦੇ ਵਿਛੜਨ ਨਾਲ ਸਾਡਾ ਇਕ ਹੋਣਹਾਰ ਸਾਥੀ ਸਮੇਂ ਤੋਂ ਪਹਿਲਾਂ ਸਾਡੇ ਤੋਂ ਵਿਛੜ ਗਿਆ ਹੈ । ਮੈਂ ਉਨ੍ਹਾਂ ਦੇ ਪਰਿਵਾਰ ਨਾਲ ਡੂੰਘੇ ਦਿਲੋਂ ਹਮਦਰਦੀ ਪ੍ਰਗਟ ਕਰਦਾ ਹਾਂ ਤੇ ਸਮੁੱਚੀ ਕਾਂਗਰਸ ਪਾਰਟੀ ਨਾਲ ਵੀ ਤਹਿ ਦਿਲੋਂ ਹਮਦਰਦੀ ਪ੍ਰਗਟ ਕਰਦਾ ਹਾਂ ਕਿਉਂਕਿ ਪਰਿਵਾਰ ਦੇ ਨਾਲ ਨਾਲ ਉਨ੍ਹਾਂ ਨੂੰ ਵੀ ਉਨ੍ਹਾਂ ਦੇ ਜਾਣ ਨਾਲ ਬਹੁਤ ਵੱਡਾ ਘਾਟਾ ਪਿਆ ਹੈ ।

ਅੱਗੇ, ਸਪੀਕਰ ਸਾਹਿਬ, ਕਾਮਰੇਡ ਦਰਸ਼ਨ ਸਿੰਘ ਝਬਾਲ, ਜਿਨ੍ਹਾਂ ਨੇ ਕਮਿਊਨਿਸਟ ਲਹਿਰ ਦੇ ਨਾਲ ਆਰੰਭ ਵਿਚ ਹੀ ਆਪਣਾ ਸਿਆਸੀ ਕੈਰੀਅਰ ਸਟਾਰਟ ਕੀਤਾ । ਉਹ ਚਾਰ ਵਾਰ ਇਸ ਸਨਮਾਨਯੋਗ ਸਦਨ ਦੇ ਮੈਂਬਰ ਬਣ ਕੇ ਆਏ ਔਰ ਜਿਨ੍ਹਾਂ ਨੇ ਦਲਿਤ ਵਰਗ ਤੇ ਖਾਸ ਕਰਕੇ ਖੇਤ ਮਜ਼ਦੂਰ ਵਰਗ ਦੀ ਮੂਹਰਲੀਆਂ ਸਫਾਂ ਵਿਚ ਹੋ ਕੇ ਮਦਦ ਕੀਤੀ ਤੇ ਉਹ ਉਨ੍ਹਾਂ ਵਾਸਤੇ ਲੜਨ ਵਾਲੇ ਇਕ ਲੜਾਕੂ ਸਨ ਤੇ ਸਟੇਟ ਪੱਧਰ ਦੀਆਂ ਬਹੁਤ ਸਾਰੀਆਂ ਮਜ਼ਦੂਰ ਜਥੇਬੰਦੀਆਂ ਜਿਵੇਂ ਖੇਤ ਮਜ਼ਦੂਰ ਸਭਾ ਆਦਿ ਦੇ ਕਦੇ ਪ੍ਰਧਾਨ ਤੇ ਕਦੇ ਜਨਰਲ ਸਕੱਤਰ ਰਹੇ ਤੇ ਪੂਰੀ ਜ਼ਿੰਮੇਵਾਰੀ ਤਨਦੇਹੀ ਨਾਲ ਨਿਭਾਈ । ਬਹੁਤ ਗਰੀਬ ਤੇ ਦਲਿਤ ਵਰਗ ਦੇ ਹੋ ਕੇ ਉਹ ਚਾਰ ਵਾਰ ਇਸ ਸਦਨ ਵਿਚ ਪੁੱਜੇ ਤੇ ਉਨ੍ਹਾਂ ਤੇ ਕਦੇ ਵੀ ਕੋਈ ਉਂਗਲੀ ਨਹੀਂ ਉਠੀ । ਇਨ੍ਹਾਂ ਪਦਵੀਆਂ ਤੇ ਰਹਿ ਕੇ ਵੀ ਕਦੇ ਐਸਾ ਨਹੀਂ ਹੋਇਆ ਕਿ ਲੋਕਾਂ ਵੱਲੋਂ ਦਿੱਤੀ ਵਿਧਾਇਕ ਹੋਣ ਦੀ ਅਮਾਨਤ ਨਾਲ ਖਿਆਨਤ ਕੀਤੀ ਹੋਵੇ । ਇਸ ਤਰ੍ਹਾਂ ਦੇ ਲੋਕ ਗਰੀਬ ਹੁੰਦੇ ਹੋਏ ਵੀ ਆਪਣੀ ਇਮਾਨਦਾਰੀ, ਲੋਕਾਂ ਦੇ ਪ੍ਰਤੀ ਨਿਸ਼ਠਾ, ਕੰਮ ਕਰਨ ਦੀ ਲਗਨ, ਇਸ ਤਰ੍ਹਾਂ ਦੀਆਂ ਪਿਰਤਾਂ ਦੀ ਸਥਾਪਨਾ ਕਰ ਜਾਂਦੇ ਹਨ ਤੇ ਇਸ ਤਰ੍ਹਾਂ ਦੀਆਂ ਸ਼ਖਸੀਅਤਾਂ ਦਾ ਵਿਛੜਨਾ ਬੜਾ ਦੁਖਦਾਈ ਹੈ ।

ਸਪੀਕਰ ਸਾਹਿਬ, ਸ੍ਰੀ ਪ੍ਰਤਾਪ ਚੰਦ ਭੰਡਾਰੀ, ਸਾਬਕਾ ਐਮ.ਐਲ.ਏ. ਜੀ ਨੂੰ ਮੈਂ ਨਿੱਜੀ ਤੌਰ ਤੇ ਤਾਂ ਕਦੇ ਨਹੀਂ ਮਿਲਿਆ । ਅਗਰ ਅਸੀਂ ਵਿਧਾਨ ਸਭਾ ਦੀ ਪੁਰਾਣੀ ਹਿਸਟਰੀ ਦੇਖੀਏ ਤਾਂ ਉਸ ਵਿਚੋਂ ਉਨ੍ਹਾਂ ਬਾਰੇ ਜਾਣਨ ਦਾ ਮੌਕਾ ਜ਼ਰੂਰ ਮਿਲਿਆ ਹੈ । ਉਹ ਅੰਮ੍ਰਿਤਸਰ ਦੀ ਇਕ ਸਤਿਕਾਰਯੋਗ ਸ਼ਖਸੀਅਤ ਸਨ । ਉਨ੍ਹਾਂ ਦੇ ਵਿਛੜਨ ਦਾ ਵੀ ਸਾਨੂੰ ਬੜਾ ਦੁੱਖ ਹੈ । ਮੈਂ ਉਨ੍ਹਾਂ ਦੇ ਪਰਿਵਾਰ ਨੂੰ ਵੀ ਆਪਣੀ ਹਮਦਰਦੀ ਦੇ ਸ਼ਬਦ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਡਾਕਟਰ ਊਸ਼ਾ ਮਹਿਤਾ, ਸੁਤੰਤਰਤਾ ਸੈਨਾਨੀ, ਸਰਦਾਰ ਤਾਰਾ ਸਿੰਘ ਜੀ, ਸਰਦਾਰ ਸੰਤੋਖ ਸਿੰਘ ਕਲੋਟਾ ਤੇ ਸਰਦਾਰ ਬਖਤਾਵਰ ਸਿੰਘ ਇਹ ਚਾਰੋਂ ਹੀ ਸਾਡੇ ਬੜੇ ਸਤਿਕਾਰਯੋਗ ਸੁਤੰਤਰਤਾ ਸੈਨਾਨੀ ਸਨ ਜਿਨ੍ਹਾਂ ਦੀਆਂ ਘਾਲਣਾਵਾਂ ਸਦਕਾ ਹੀ ਅੱਜ ਅਸੀਂ ਆਜ਼ਾਦੀ ਦਾ ਨਿੱਘ ਮਾਣ ਰਹੇ ਹਾਂ ਅਤੇ ਸਾਨੂੰ ਪਾਰਲੀਮਾਨੀ ਡੈਮੋਕਰੇਸੀ ਵਿਚ ਆਪਣੇ ਨੁਮਾਇੰਦੇ ਚੁਣਨ ਦਾ ਜੋ ਅਧਿਕਾਰ ਮਿਲਿਆ ਹੈ ਅਤੇ ਨੁਮਾਇੰਦੇ ਚੁਣ ਕੇ ਜੋ ਕਾਨੂੰਨ ਬਣਾਉਣ ਦਾ ਅਧਿਕਾਰ ਮਿਲਿਆ ਹੈ, ਉਹ ਇਨ੍ਹਾਂ ਮਹਾਨ ਲੋਕਾਂ ਦੀਆਂ ਦੇਸ਼ ਵਾਸਤੇ ਕੀਤੀਆਂ ਕੁਰਬਾਨੀਆਂ ਸਦਕਾ ਹੀ ਮਿਲਿਆ ਹੈ । ਉਨ੍ਹਾਂ ਨੇ ਜੋ ਦੇਸ਼ ਵਾਸਤੇ ਘਾਲਣਾ ਘਾਲੀਆਂ, ਤਸੀਹੇ ਝੱਲੇ, ਉਹ ਨੌਜਵਾਨ ਪੀੜ੍ਹੀ ਵਾਸਤੇ ਪ੍ਰੇਰਣਾ ਸਰੋਤ ਹਨ ।

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਇਨ੍ਹਾਂ ਸੁਤੰਤਰਤਾ ਸੈਨਾਨੀਆਂ ਦੇ ਵਿਛੜਨ ਤੇ ਵੀ ਮੈਂ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਤੇ ਉਨ੍ਹਾਂ ਦੇ ਪਰਿਵਾਰਾਂ ਨਾਲ ਡੂੰਘੇ ਦਿਲੋਂ ਹਮਦਰਦੀ ਪ੍ਰਗਟ ਕਰਦਾ ਹਾਂ ।

ਆਖਿਰ ਵਿਚ, ਸਪੀਕਰ ਸਾਹਿਬ, ਪਹਿਲਗਾਮ (ਜੰਮੂ ਅਤੇ ਕਸ਼ਮੀਰ) ਵਿਚ ਅਮਰਨਾਥ ਦੀ ਯਾਤਰਾ ਲਈ ਹਰ ਸਾਲ ਯਾਤਰੀ ਜਾਂਦੇ ਹਨ ਤੇ ਅੱਗੇ ਨਾਲੋਂ ਹੁਣ ਉਨ੍ਹਾਂ ਦੀ ਸੰਖਿਆ ਵਿਚ ਲਗਾਤਾਰ ਵਾਧਾ ਹੋਇਆ ਹੈ । ਉਨ੍ਹਾਂ ਦੀ ਸੰਖਿਆ ਹਜ਼ਾਰਾਂ ਤੋਂ ਲੱਖਾਂ ਤੱਕ ਹੋਈ, ਉਹ ਯਾਤਰਾ ਤੇ ਜਾਂਦੇ ਵੀ ਰਹੇ ਪਰ ਪਹਿਲਾਂ ਉਹ ਬਗੈਰ ਕਿਸੇ ਡਰ ਦੇ ਤੇ ਬਗੈਰ ਦਹਿਸ਼ਤ ਤੇ ਜਾਂਦੇ ਰਹੇ । ਐਤਕੀਂ ਪਹਿਲੀ ਵਾਰੀ ਉਥੇ ਇਕ ਮੰਦਭਾਗੀ ਤੇ ਨਿੰਦਣਯੋਗ ਘਟਨਾ ਘਟੀ ਹੈ ਜਿਸ ਤੇ ਕਿ ਸਾਨੂੰ ਸਾਰਿਆਂ ਨੂੰ ਚਿੰਤਾ ਹੋਈ ਹੈ । ਜਿਹੜੇ ਵਿਅਕਤੀ ਭਗਵਾਨ ਦੇ ਦਰਸ਼ਨਾਂ ਵਾਸਤੇ ਜਾ ਰਹੇ ਹਨ ਤੇ ਉਨ੍ਹਾਂ ਦਾ ਕਿਸੇ ਰਾਜਨੀਤੀ ਨਾਲ, ਕਿਸੇ ਲੋਕਲ ਪਾਲਿਟਿਕਸ ਨਾਲ ਕੋਈ ਤਾਅਲੁੱਕ ਵੀ ਨਹੀਂ, ਉਹ ਸਿਰਫ ਸ਼ਰਧਾ-ਮਾਤਰ ਵਾਸਤੇ, ਸਤਿਕਾਰ ਵਾਸਤੇ ਭਗਵਾਨ ਸ਼ਿਵਲਿੰਗ ਦੇ ਦਰਸ਼ਨਾਂ ਵਾਸਤੇ ਜਾਣ ਤੇ ਉਨ੍ਹਾਂ ਦੇ ਨਾਲ ਇਸ ਤਰ੍ਹਾਂ ਦੀ ਘਟਨਾ ਘਟ ਤਾਂ ਬਹੁਤ ਨਿੰਦਣਯੋਗ ਗੱਲ ਹੈ । ਇਥੇ ਮੈਂ ਇਕ ਐਡੀਸ਼ਨ ਵੀ ਕਰਨੀ ਚਾਹਵਾਂਗਾ ਕਿ ਜਿਥੇ ਅਮਰਨਾਥ ਯਾਤਰੀਆਂ ਦੀ ਹੱਤਿਆ ਦੀ ਅਸੀਂ ਨਿੰਦਿਆ ਕਰਨੀ ਹੈ, ਉਥੇ ਉਦੋਂ ਤੋਂ ਲੈ ਕੇ ਹੁਣ ਤੱਕ ਕਸ਼ਮੀਰ ਦਾ ਦੁਖਾਂਤ ਤਾਂ ਕਿਉਂਕਿ ਥੰਮਦਾ ਨਹੀਂ ਨਜ਼ਰ ਆਉਂਦਾ, ਉਥੇ ਤਾਂ ਰੋਜ਼ ਸੈਂਕੜੇ ਬੇਗੁਨਾਹ ਲੋਕ ਹਰ ਹਫ਼ਤੇ ਸਾਡੇ ਕੋਲੋਂ ਵਿਛੜ ਰਹੇ ਹਨ, ਪੈਰਾ-ਮਿਲਟਰੀ ਫੋਰਸਿਜ਼ ਤੇ ਹੋਰ ਸੁਰੱਖਿਆ ਦਸਤਿਆਂ ਦੇ ਜਵਾਨ ਵੀ ਵਿਛੜ ਰਹੇ ਹਨ, ਹੁਣੇ ਜਿਵੇਂ ਬ੍ਰਿਗੇਡੀਅਰ ਸ਼ੇਰਗਿੱਲ ਜੀ ਦਾ ਸੰਗਰੂਰ ਵਿਖੇ ਭੋਗ ਪੈ ਕੇ ਹਟਿਆ ਹੈ, ਫੌਜ ਦੇ ਜਵਾਨ ਜਿਹੜੇ ਅੱਤਵਾਦੀਆਂ ਦੀਆਂ ਗੋਲੀਆਂ ਦਾ ਸ਼ਿਕਾਰ ਹੋ ਰਹੇ ਹਨ, ਉਨ੍ਹਾਂ ਸਾਰਿਆਂ ਨੂੰ ਵੀ ਅਮਰਨਾਥ ਯਾਤਰੀਆਂ ਦੇ ਨਾਲ ਅਸੀਂ ਸ਼ਰਧਾ ਦੇ ਫੁੱਲ ਭੇਂਟ ਕਰਨ ਲਈ ਸ਼ਾਮਿਲ ਕਰ ਲਈਏ ਤਾਂ ਮੈਂ ਕਹਿ ਸਕਦਾ ਹਾਂ ਕਿ ਠੀਕ ਰਹੇਗਾ ਅਤੇ ਜੋ ਚੌਧਰੀ ਸਾਹਿਬ ਨੇ ਪੰਜਾਬ ਵਿਚ ਬੰਬ ਧਮਾਕਿਆਂ ਦੇ ਦੌਰਾਨ ਬੇਗੁਨਾਹ ਵਿਛੜੇ ਲੋਕਾਂ ਬਾਰੇ ਦੱਸਿਆ ਹੈ, ਉਹ ਵੀ ਬੜਾ ਦੁਖਦਾਈ ਹੈ ਤੇ ਉਹ ਵੀ ਸ਼ਾਮਿਲ ਕਰ ਲੈਣਾ ਚਾਹੀਦਾ ਹੈ । ਇੰਨੇ ਸ਼ਬਦ ਕਹਿੰਦਾ ਹੋਇਆ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਇਨ੍ਹਾਂ ਸਾਰੀਆਂ ਵਿਛੜੀਆਂ ਸ਼ਖਸੀਅਤਾਂ ਦੀ ਯਾਦ ਵਿਚ ਸਿਰ ਝੁਕਾਉਂਦਾ ਹਾਂ, ਉਨ੍ਹਾਂ ਦੇ ਪਰਿਵਾਰਾਂ ਨਾਲ ਦਿਲੀ ਹਮਦਰਦੀ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ (ਸਰਦੂਲਗੜ੍ਹ)** : ਸਪੀਕਰ ਸਾਹਿਬ, ਪਿਛਲੇ ਸੈਸ਼ਨ ਅਤੇ ਇਸ ਸੈਸ਼ਨ ਦਰਮਿਆਨ ਦੇਸ਼ ਅਤੇ ਸੂਬੇ ਦੀਆਂ ਜਿੰਨੀਆਂ ਵੀ ਮਹਾਨ ਰਾਜਨੀਤਕ ਸ਼ਖਸੀਅਤਾਂ ਅਤੇ ਸੁਤੰਤਰਤਾ ਸੰਗਰਾਮੀ ਸਾਡੇ ਕੋਲੋਂ ਵਿਛੜ ਗਏ ਹਨ, ਉਨ੍ਹਾਂ ਪ੍ਰਤੀ ਅੱਜ ਅਸੀਂ ਆਪਣੀ ਸ਼ਰਧਾ ਭੇਂਟ ਕਰਨ ਲੱਗੇ ਹਾਂ । ਲੀਡਰ ਆਫ ਦੀ ਹਾਊਸ ਨੇ ਵੀ ਬਾਣੀ ਦਾ ਹਵਾਲਾ ਦਿੰਦੇ ਹੋਏ ਕਿਹਾ ਹੈ ਕਿ ਕੁਝ ਬਹੁਤ ਹੀ ਅਨਟਾਈਮਲੀ ਇੰਸੀਡੈਂਟਸ ਹੋਏ ਹਨ ਅਤੇ ਬਹੁਤ ਉਘੀਆਂ ਸ਼ਖਸੀਅਤਾਂ ਸਾਡੇ ਵਿਚੋਂ ਚਲੀਆਂ ਗਈਆਂ ਹਨ । ਬਾਣੀ ਵਿਚ ਇਹ ਵੀ ਫੁਰਮਾਇਆ ਗਿਆ ਹੈ :

ਰਾਮ ਗਇਓ ਰਾਵਨੁ ਗਇਓ ਜਾ ਕੋ ਬਹੁ ਪਰਵਾਰ ।
ਕਹੁ ਨਾਨਕ ਥਿਰੁ ਕਛੁ ਨਹੀਂ ਸੁਫਨੇ ਜਿਉਂ ਸੰਸਾਰ ॥

ਇਸ ਸੰਸਾਰ ਵਿਚ ਜਿਊਣ ਵਾਸਤੇ ਬੜਾ ਥੋੜ੍ਹਾ ਸਮਾਂ ਇਨਸਾਨ ਨੂੰ ਮਿਲਦਾ ਹੈ ਅਤੇ ਇਹ ਸੰਸਾਰ ਸੁਪਨੇ ਦੀ ਨਿਆਈਂ ਹੈ ਲੇਕਿਨ ਇਸ ਥੋੜ੍ਹੇ ਜਿਹੇ ਸਮੇਂ ਵਿਚ ਜੇ ਕੋਈ ਇਨਸਾਨ ਬੜਾ ਕੁਝ ਕਰ ਜਾਵੇ ਤਾਂ ਸਮਝੋ ਉਸ ਤੇ ਅਕਾਲ ਪੁਰਖ ਦੀ ਬੜੀ ਕ੍ਰਿਪਾ ਹੈ ।

ਸਭ ਤੋਂ ਪਹਿਲਾਂ, ਸ੍ਰੀ ਕੁਮਾਰ ਮੰਗਲਮ ਜੀ ਸਾਡੇ ਕੋਲੋਂ ਵਿਛੜ ਗਏ ਹਨ ਜੋ ਸਾਡੇ ਪਾਵਰ ਮਨਿਸਟਰ ਸਨ । ਉਹ ਬਹੁਤ ਥੋੜ੍ਹਾ ਸਮਾਂ ਜੀਏ, ਸਿਰਫ 48 ਸਾਲ ਜੀਏ। ਲੇਕਿਨ ਇਸ ਥੋੜ੍ਹੇ ਸਮੇਂ ਦੇ ਵਿਚ ਉਨ੍ਹਾਂ ਦੀਆਂ ਪ੍ਰਾਪਤੀਆਂ ਬਹੁਤ ਵੱਡੀਆਂ ਸਨ । ਉਹ ਚੇਨਈ ਨੂੰ ਬਿਲਾਂਗ ਕਰਦੇ ਸਨ । ਉਨ੍ਹਾਂ ਨੇ ਵੱਖ–ਵੱਖ ਪਾਰਟੀਆਂ ਵਿਚ ਕੰਮ ਕੀਤਾ । ਉਹ ਪਹਿਲਾਂ ਵੀ ਬਹੁਤ ਉਚੇ ਅਹੁਦੇ ਤੇ ਰਹੇ ਲੇਕਿਨ ਇਸ ਵੇਲੇ ਉਹ ਸਾਡੇ ਪਾਵਰ ਮਨਿਸਟਰ ਸਨ ਅਤੇ ਇਸ ਸਬੰਧ ਵਿਚ ਉਨ੍ਹਾਂ ਨੇ ਬਹੁਤ ਐਫਰਟਸ ਕੀਤੇ । ਦੇਸ਼ ਨੂੰ ਅੱਜ ਬਿਜਲੀ ਦੀ ਬਹੁਤ ਲੋੜ ਹੈ । ਉਨ੍ਹਾਂ ਨੇ ਪਾਵਰ ਦੀ ਪੁਜ਼ੀਸ਼ਨ ਨੂੰ ਬਿਹਤਰ ਬਣਾਉਣ ਵਾਸਤੇ ਬਾਹਰ ਤੋਂ ਵੀ ਐਕਸਪਰਟਸ ਬੁਲਾਏ । ਉਨ੍ਹਾਂ ਨੇ ਸੂਬਿਆਂ ਦੀ ਜਿੰਨੀ ਮਦਦ ਕੀਤੀ, ਉਸ ਨੂੰ ਉਹ ਭੁਲਾ ਨਹੀਂ ਸਕਦੇ । ਉਨ੍ਹਾ ਦੀ ਅਨਟਾਈਮਲੀ ਡੈਥ ਤੇ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਡੂੰਘੇ ਅਫਸੋਸ ਦਾ ਪ੍ਰਗਟਾਵਾ ਕਰਦਾ ਹਾਂ ।

ਸ਼੍ਰੀ ਰਾਜੇਸ਼ ਪਾਇਲਟ ਜੀ ਨੇ ਆਪਣੀ ਪਾਰਟੀ ਵਾਸਤੇ ਦਿਨ ਰਾਤ ਮਿਹਨਤ ਕੀਤੀ । ਜਿਸ ਗਰੀਬ ਵਰਗ ਨੂੰ ਉਹ ਬਿਲਾਂਗ ਕਰਦੇ ਸਨ, ਆਪਣੇ ਮੁਲਕ ਦੇ ਉਸ ਗਰੀਬ ਵਰਗ ਨੂੰ ਉਚਾ ਚੁੱਕਣ ਵਾਸਤੇ ਉਨ੍ਹਾਂ ਨੇ ਬਹੁਤ ਮਿਹਨਤ ਕੀਤੀ । ਉਹ ਬੜੀ ਡੈਸ਼ਿੰਗ ਪਰਸਨੈਲਿਟੀ ਦੇ ਮਾਲਕ ਸਨ । ਉਹ ਆਪਣੀ ਪਾਰਟੀ ਨੂੰ ਬੜਾ ਅੱਗੇ ਲੈ ਕੇ ਗਏ ਲੇਕਿਨ ਉਨ੍ਹਾਂ ਨਾਲ ਇਕ ਬੜਾ-ਮੰਦਭਾਗੀ ਘਟਨਾ ਵਾਪਰੀ ਅਤੇ ਉਨ੍ਹਾਂ ਦਾ ਐਕਸੀਡੈਂਟ ਹੋ ਗਿਆ ਜਿਸ ਕਾਰਣ ਉਹ ਸਾਨੂੰ ਸਦੀਵੀ ਵਿਛੋੜਾ ਦੇ ਗਏ । ਪਰਮਾਤਮਾ ਅੱਗੇ ਕੋਈ ਜ਼ੋਰ ਨਹੀਂ ਹੈ । ਉਨ੍ਹਾਂ ਦੇ ਚਲੇ ਜਾਣ ਤੇ ਮੈਂ ਆਪਣੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ, ਸ਼ੋਕ ਜ਼ਾਹਿਰ ਕਰਦਾ ਹਾਂ ਅਤੇ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਰਦਾਰ ਦਿਲਬਾਗ ਸਿੰਘ ਡਾਲੇਕੇ ਪਹਿਲਾਂ ਮਨਿਸਟਰ ਵੀ ਰਹੇ ਅਤੇ ਫਿਰ ਪਿਛਲੀ ਵਾਰ ਜਦੋਂ ਇਲੈਕਟ ਹੋ ਕੇ ਆਏ ਤਾ ਥੋੜ੍ਹਾ ਸਮਾਂ ਇਸ ਸਦਨ ਦੇ ਸਪੀਕਰ ਵੀ ਰਹੇ । ਇਸ ਥੋੜ੍ਹੇ ਸਮੇਂ ਵਿਚ ਵੀ ਉਨ੍ਹਾਂ ਨੇ ਬਤੌਰ ਸਪੀਕਰ ਬਹੁਤ ਚੰਗਾ ਪ੍ਰਭਾਵ ਛੱਡਿਆ । ਉਨ੍ਹਾ ਦੇ ਅਨਟਾਈਮਲੀ ਚਲੇ ਜਾਣ ਨਾਲ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ । ਮੈਂ ਉਨਾਂ ਨੂੰ ਆਪਣੇ ਵੱਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਸਰਦਾਰ ਜਸਦੇਵ ਸਿੰਘ ਸੰਧੂ ਨਾਲ ਸਾਡੇ ਬਹੁਤ ਹੀ ਗੂੜ੍ਹੇ ਪਰਿਵਾਰਕ ਸਬੰਧ ਸਨ । ਉਨ੍ਹਾਂ ਨੇ ਇਕ ਲੰਮੇ ਸਮੇਂ ਤੱਕ ਪੰਜਾਬ ਦੀ ਸਿਆਸਤ ਵਿਚ ਬਹੁਤ ਵੱਡਾ ਯੋਗ-ਦਾਨ ਪਾਇਆ । ਉਹ ਮੇਰੇ ਵਾਲਦ ਸਾਹਿਬ ਨਾਲ ਵੀ ਰਹੇ । ਚਾਰ ਵਾਰ ਉਹ ਇਲੈਕਟ ਹੋ ਕੇ ਆਏ ਅਤੇ ਮਨਿਸਟਰ ਵੀ ਬਣੇ । ਉਨ੍ਹਾਂ ਨੇ ਆਪਣੀ ਪਾਰਟੀ ਵਾਸਤੇ ਬਹੁਤ ਸਾਰਾ ਕੰਮ ਕੀਤਾ ਅਤੇ ਅਕਾਲੀ ਦਲ ਦਾ ਨਾਂ ਉੱਚਾ ਕੀਤਾ । ਉਨ੍ਹਾਂ ਨੇ ਹਰ ਵਰਗ ਦੇ ਲੋਕਾਂ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਨਾਲ ਪਿਆਰ ਕੀਤਾ । ਇਸ ਵਾਰ ਉਹ ਐਸ.ਐਸ.ਐਸ. ਬੋਰਡ ਦੇ ਚੇਅਰਮੈਨ ਸਨ । ਇਸ ਪੋਸਟ ਤੇ ਰਹਿੰਦਿਆਂ ਉਨ੍ਹਾਂ ਨੇ ਕੋਸ਼ਿਸ਼ ਕੀਤੀ ਕਿ ਕੋਈ ਵੀ ਵਿਅਕਤੀ ਉਨ੍ਹਾਂ ਨਾਲ ਨਾਰਾਜ਼ ਨਾ ਹੋਵੇ ਅਤੇ ਕਿਸੇ ਕੈਂਡੀਡੇਟ ਨਾਲ ਧੱਕਾ ਨਾ ਹੋਵੇ । ਉਹ ਸਾਡੇ ਵਾਸਤੇ ਇਕ ਚਾਨਣ-ਮੁਨਾਰਾ ਸਨ । ਉਨ੍ਹਾਂ ਨੇ ਲੋਕਾਂ ਦੀ ਸੇਵਾ ਵਾਸਤੇ ਸਹੀ ਪਹਿਰਾ ਦਿੱਤਾ ਅਤੇ ਵੱਧ ਤੋਂ ਵੱਧ ਕੋਸ਼ਿਸ਼ ਕੀਤੀ । ਜਦੋਂ ਉਨਾਂ ਦੀ ਮੰਦਭਾਗੀ ਦੁਰਘਟਨਾ ਬਾਰੇ ਲੋਕਾਂ ਨੂੰ ਪਤਾ ਲੱਗਾ ਤਾਂ ਸਾਰੇ ਪੰਜਾਬ ਦੇ ਲੋਕਾਂ ਵਿਚ ਸੋਗ ਦੀ ਇਕ ਲਹਿਰ ਦੌੜ ਗਈ । ਕਿਸੇ ਕੋਲ ਉਸ ਦੁੱਖ ਨੂੰ ਕਹਿਣ ਵਾਸਤੇ ਕੋਈ ਸ਼ਬਦ ਨਹੀਂ ਸਨ । ਫਿਰ ਗੱਲ ਉਹੀ ਆ ਜਾਂਦੀ ਹੈ ਕਿ ਪਰਮਾਤਮਾ ਅੱਗੇ ਕੋਈ ਜ਼ੋਰ ਨਹੀਂ ਹੈ । ਉਨ੍ਹਾਂ ਦੇ ਅਕਾਲ ਚਲਾਣੇ ਨਾਲ ਸਮੁੱਚੇ ਪੰਜਾਬ ਅਤੇ ਹਿੰਦੁਸਤਾਨ ਨੂੰ ਘਾਟਾ ਪਿਆ ਹੈ । ਆਪਣੇ ਇਸ ਪ੍ਰੇਰਨਾ ਦੇ ਸੋਮੇ ਦੇ ਚਲੇ ਜਾਣ ਨਾਲ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਉਨ੍ਹਾਂ ਦੇ ਪਰਿਵਾਰ ਨਾਲ ਦੁੱਖ ਸਾਂਝਾ ਕਰਦਾ ਹਾਂ ਅਤੇ ਆਪਣੇ ਮਨ ਦੀਆਂ ਗਹਿਰਾਈਆਂ ਵਿਚੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਸ਼੍ਰੀ ਭਗਵਾਨ ਦਾਸ ਜੀ ਅਰੋੜਾ ਜੋ ਸਾਡੇ ਇਸ ਪਵਿੱਤਰ ਸਦਨ ਦੇ ਮੈਂਬਰ ਸਨ, ਉਨ੍ਹਾਂ ਦਾ ਵੀ ਇਸ ਸਮੇਂ ਸਾਡੇ ਕੋਲੋਂ ਚਲੇ ਜਾਣਾ ਬੜਾ ਦੁਖਦਾਈ ਹੈ । ਉਨ੍ਹਾਂ ਨੇ ਬੜੀ ਕੋਸ਼ਿਸ਼ ਕਰਕੇ ਆਪਣੇ ਇਲਾਕੇ ਦੀ ਡਿਵੈਲਪਮੈਂਟ ਕਰਕੇ ਆਪਣਾ ਨਾਂ ਪੈਦਾ ਕੀਤਾ । ਪੰਜ ਸੱਤ ਸਾਲਾਂ ਦੇ ਵਿੱਚ ਹੀ ਉਹ ਸੂਬੇ ਦੀ ਪਹਿਲੀ ਕਤਾਰ ਵਿੱਚ ਆ ਗਏ ਸਨ ਲੇਕਿਨ ਜੋ ਇੰਸੀਡੈਂਟ ਹੋਇਆ ਉਸ ਵਿੱਚ ਉਨ੍ਹਾਂ ਦਾ ਚਲਿਆ ਜਾਣਾ ਬਹੁਤ ਹੀ ਦੁੱਖ ਦੀ ਗੱਲ ਹੋਈ ਹੈ । ਸਪੀਕਰ ਸਾਹਿਬ, ਇਸ ਦੇ ਨਾਲ ਮੈਂ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਜਿਸੇ ਸਾਡੇ ਸਿਟਿੰਗ ਮੈਂਬਰ ਦੀ ਇਸ ਤਰ੍ਹਾਂ ਮੌਤ ਹੋ ਜਾਵੇ ਔਰ ਅਸੀਂ ਕਿਹਾ ਕਿ ਇਸ ਦੀ ਕੋਈ ਜੁਡੀਸ਼ੀਅਲ ਇਨਕੁਆਰੀ ਹੋਣੀ ਚਾਹੀਦੀ ਹੈ, ਉਹ ਜ਼ਰੂਰ ਹੋਣੀ ਚਾਹੀਦੀ ਹੈ ਤਾਂ ਕਿ ਉਨ੍ਹਾਂ ਦੀ ਮੌਤ ਦੇ ਕਾਰਨਾਂ ਦਾ ਪਤਾ ਲੱਗ ਸਕੇ । ਹੋ ਸਕਦਾ ਹੈ ਕਿ ਕੋਈ ਹੋਰ ਘਟਨਾ ਘਟੀ ਹੋਵੇ । ਲੇਕਿਨ ਕਿਸੇ ਨੇ ਇਸ ਤੇ ਕੋਈ ਗੌਰ ਨਹੀਂ ਕੀਤੀ । ਇਸ ਲਈ ਮੈਂ ਚਾਹੁੰਦਾ ਹਾਂ ਕਿ ਸਰਕਾਰ ਨੂੰ ਜ਼ਰੂਰ ਇਸ ਗੱਲ ਵੱਲ ਧਿਆਨ ਦੇਣਾ ਚਾਹੀਦਾ ਹੈ । ਜੇਕਰ ਹੁਣ ਵੀ ਧਿਆਨ ਦੇ ਸਕਦੇ ਹਾਂ ਤਾਂ ਇਹ ਬਹੁਤ ਜ਼ਰੂਰੀ ਹੈ । ਕਮ-ਅਜ਼-ਕਮ ਲੋਕਾਂ ਨੂੰ ਪਤਾ ਲੱਗ ਜਾਵੇਗਾ । ਇਸ ਤਰ੍ਹਾਂ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਦਾ ਸਾਡੇ ਕੋਲੋਂ ਵਿਛੜ ਜਾਣਾ ਇਕ ਬਹੁਤ ਦੁੱਖ ਦੀ ਗੱਲ ਹੈ । ਉਨ੍ਹਾਂ ਨੂੰ ਵੀ ਮੈਂ ਆਪਣੇ ਵੱਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ ਹੀ ਸ਼੍ਰੀ ਪ੍ਰਤਾਪ ਚੰਦ ਭੰਡਾਰੀ ਜੋ ਕਿ 1977 ਤੋਂ ਅੰਮ੍ਰਿਤਸਰ ਤੋਂ ਇਸ ਸਦਨ ਦੇ ਮੈਂਬਰ ਬਣੇ । ਉਨ੍ਹਾਂ ਨੇ ਆਪਣੇ ਸਮੇਂ ਵਿੱਚ ਇਸ ਸਦਨ ਵਿੱਚ ਆ ਕੇ ਆਪਣੇ ਇਲਾਕੇ ਦੇ ਲਈ ਪੂਰਾ ਕੰਮ ਕੀਤਾ । ਉਨ੍ਹਾਂ ਦੇ ਵਿਛੜ ਜਾਣ ਨਾਲ ਵੀ ਸਾਨੂੰ ਬੜਾ ਵੱਡਾ ਘਾਟਾ ਪਿਆ ਹੈ । ਉਨ੍ਹਾਂ ਲਈ ਵੀ ਮੈਂ ਆਪਣੇ ਵੱਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ ਹੀ ਕਾਮਰੇਡ ਦਰਸ਼ਨ ਸਿੰਘ ਝਬਾਲ ਜੋ ਵਾਰ ਵਾਰ ਇਸ ਸਦਨ ਦੇ ਮੈਂਬਰ ਰਹੇ ਔਰ ਜਿਨ੍ਹਾਂ ਨੇ ਆਪਣੀ ਪਾਰਟੀ ਲਈ, ਆਪਣੇ ਕਾਮਰੇਡ ਕਾਡਰ ਲਈ ਬਹੁਤ

ਕੰਮ ਕੀਤਾ ਉਹ ਬੜੇ ਵੱਡੇ ਟ੍ਰੇਡ ਯੂਨੀਅਨਿਸਟ ਸਨ ਔਰ ਉਨ੍ਹਾਂ ਨੇ ਬਹੁਤ ਹੀ ਗਰੀਬ ਵਰਗ ਦੇ ਲੋਕਾਂ ਨੂੰ ਚੇਤੰਨਤਾ ਦਿੱਤੀ ਔਰ ਉਨ੍ਹਾਂ ਨੇ ਕੋਸ਼ਿਸ਼ ਕੀਤੀ ਕਿ ਲੋਕਾਂ ਨੂੰ ਸਿਆਸੀ ਤੌਰ ਤੇ ਜਾਗਰੂਕ ਕੀਤਾ ਜਾਵੇ । ਉਨ੍ਹਾਂ ਦਾ ਲੋਕ ਭਲਾਈ ਦੇ ਕੰਮਾਂ ਵਿੱਚ ਬਹੁਤ ਵੱਡਾ ਯੋਗਦਾਨ ਸੀ । ਮੈਂ ਉਨ੍ਹਾਂ ਲਈ ਵੀ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਇਸ ਤੋਂ ਅੱਗੇ ਸਾਡੇ ਦੇਸ਼ ਦੇ ਮਹਾਨ ਸੁਤੰਤਰਤਾ ਸੰਗਰਾਮੀ ਜਿਨ੍ਹਾਂ ਵਿੱਚ ਸਰਦਾਰ ਤਾਰਾ ਸਿੰਘ ਜੋ ਕਿ ਸੰਗਰੂਰ ਤੋਂ ਸਨ, ਉਨ੍ਹਾਂ ਦਾ ਜਨਮ 1910 ਵਿੱਚ ਹੋਇਆ । ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੇ ਲਈ ਬਹੁਤ ਵੱਡਾ ਯੋਗਦਾਨ ਪਾਇਆ । ਇਸੇ ਤਰ੍ਹਾਂ ਹੀ ਡਾਕਟਰ ਊਸ਼ਾ ਮਹਿਤਾ ਜੀ ਜੋ ਕਿ ਬੰਬਈ ਤੋਂ ਸਨ, ਉਨ੍ਹਾਂ ਨੇ ਵੀ ਦੇਸ਼ ਦੀ ਆਜ਼ਾਦੀ ਦੀ ਲਹਿਰ ਵਿੱਚ ਬਹੁਤ ਵੱਡਾ ਹਿੱਸਾ ਪਾਇਆ ।

ਇਨ੍ਹਾਂ ਤੋਂ ਅੱਗੇ ਸਰਦਾਰ ਸੰਤੋਖ ਸਿੰਘ ਜੋ ਕਿ ਮਾਸਟਰ ਤਾਰਾ ਸਿੰਘ ਜੀ ਦੇ ਨਜ਼ਦੀਕੀ ਰਹੇ ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੇ ਲਈ ਬਹੁਤ ਵੱਡਾ ਹਿੱਸਾ ਪਾ ਕੇ ਸਾਨੂੰ ਇਹ ਮਾਣ ਬਖਸ਼ਿਆ ਕਿ ਅੱਜ ਅਸੀਂ ਇਸ ਸਦਨ ਵਿੱਚ ਬੈਠੇ ਹਾਂ ।

ਇਸੇ ਤਰ੍ਹਾਂ ਹੀ ਸਰਦਾਰ ਬਖਤਾਵਰ ਸਿੰਘ ਜੋ ਕਿ ਆਜ਼ਾਦ ਹਿੰਦ ਫੌਜ ਵਿੱਚ ਰਹੇ, ਉਨ੍ਹਾਂ ਨੇ ਵੀ ਆਪਣਾ ਪੂਰਾ ਸਮਾਂ ਦੇਸ਼ ਦੀ ਆਜ਼ਾਦੀ ਦੇ ਵਿੱਚ ਲਾਇਆ ਉਨ੍ਹਾਂ ਨੂੰ ਵੀ ਕਦੇ ਭੁਲਾਇਆ ਨਹੀਂ ਜਾ ਸਕਦਾ । ਇਨ੍ਹਾਂ ਸਾਰੇ ਸੁਤੰਤਰਤਾ ਸੰਗਰਾਮੀਆਂ ਦੇ ਸਾਡੇ ਕੋਲੋਂ ਚਲੇ ਜਾਣ ਨਾਲ ਮਨ ਨੂੰ ਬਹੁਤ ਦੁੱਖ ਹੋਇਆ ਹੈ ਲੇਕਿਨ ਇਨ੍ਹਾਂ ਦੇ ਦੇਸ਼ ਦੀ ਆਜ਼ਾਦੀ ਵਿੱਚ ਪਾਏ ਯੋਗਦਾਨ ਨੂੰ ਮੁੱਖ ਰਖਦੇ ਹੋਏ ਮੈਂ ਆਪਣੇ ਵੱਲੋਂ ਆਪਣੀ ਪਾਰਟੀ ਵੱਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਪਹਿਲਗਾਮ ਦੇ ਵਿੱਚ ਜੋ ਬਹੁਤ ਵੱਡਾ ਦੁਖਾਂਤ ਵਾਪਰਿਆ, ਇਸ ਤੋਂ ਪਹਿਲਾਂ ਚਿੱਟੀ ਸਿੰਘਪੁਰਾ ਵਿਖੇ 36 ਨਾਗਰਿਕ ਸ਼ਹੀਦ ਹੋਏ ਜੋ ਕਿ ਸਾਡੇ ਇਕ ਫਿਰਕੇ ਨਾਲ ਸਬੰਧ ਰੱਖਦੇ ਸਨ, ਸਿੱਖ ਕੌਮ ਨਾਲ ਸਬੰਧ ਰਖਦੇ ਸਨ । ਉਨ੍ਹਾਂ ਨੂੰ ਸ਼ਹੀਦ ਕੀਤਾ ਗਿਆ । ਇਸ ਦੇ ਵਾਸਤੇ ਵੀ ਅਸੀਂ ਬਹੁਤ ਅਫਸੋਸ ਦਾ ਇਜ਼ਹਾਰ ਕੀਤਾ ਸੀ ਔਰ ਮੰਗ ਕੀਤੀ ਸੀ ਕਿ ਇਸ ਘਟਨਾ ਦੀ ਜੁਡੀਸ਼ੀਅਲ ਇਨਕੁਆਰੀ ਹੋਣੀ ਚਾਹੀਦੀ ਹੈ । ਇਸ ਵਿੱਚ ਜ਼ਰੂਰ ਕਿਤੇ ਨਾ ਕਿਤੇ ਲੈਪਸ ਹੋਈ ਹੈ ਜਿਸ ਦੇ ਕਾਰਨ ਇੰਨਾ ਵੱਡਾ ਦੁਖਾਂਤ ਹੋਇਆ ਹੈ । ਇਸ ਦੇ ਬਾਰੇ ਵੀ ਜ਼ਰੂਰ ਜੁਡੀਸ਼ੀਅਲ ਪਰੋਬ ਮੰਗੀ ਜਾਣੀ ਚਾਹੀਦੀ ਹੈ । ਇਸੇ ਤਰ੍ਹਾਂ ਹੀ ਜਿਹੜੇ ਸ਼ਰਧਾਲੂ ਆਪਣੇ ਮਨਾਂ ਦੇ ਵਿੱਚ ਸ਼ਰਧਾ ਲੈ ਕੇ ਸ਼ਿਵਜੀ ਦੇ ਦਰਸ਼ਨਾਂ ਲਈ ਜਾ ਰਹੇ ਸੀ, ਉਨ੍ਹਾਂ ਨੂੰ ਮਿਲੀਟੈਂਟਾਂ ਨੇ ਸ਼ਹੀਦ ਕਰ ਦਿੱਤਾ । ਉਸ ਦੇ ਬਾਰੇ ਵੀ ਜਿਸ ਤਰ੍ਹਾਂ ਪਰੋਬ ਮੰਗੀ ਗਈ ਅਤੇ ਪਾਰਲੀਮੈਂਟ ਦੇ ਵਿੱਚ ਕਿਹਾ ਗਿਆ ਹੈ ਉਸੇ ਤਰ੍ਹਾਂ ਹੀ ਚਿੱਟੀ ਸਿੰਘਪੁਰਾ ਦੇ ਬਾਰੇ ਵੀ ਪਰੋਬ ਹੋਣੀ ਚਾਹੀਦੀ ਹੈ । ਸਪੀਕਰ ਸਾਹਿਬ, ਆਖਿਰ ਦੇ ਵਿੱਚ ਮੈਂ ਇਸ ਪਵਿੱਤਰ ਸਦਨ ਨੂੰ ਇਕ ਹੋਰ ਬੇਨਤੀ ਕਰਨਾ ਚਾਹਾਂਗਾ, ਤੁਸੀਂ ਮੇਰੀ ਬੇਨਤੀ ਤੇ ਜ਼ਰੂਰ ਗੌਰ ਕਰੋਗੇ ਕਿ ਜਿੰਨੇ ਵੀ ਸਾਡੇ ਸੋਲਜਰ ਜਾਂ ਆਰਮੀ ਦੇ ਅਫਸਰ ਜੰਮੂ-ਕਸ਼ਮੀਰ ਦੇ ਵਿੱਚ ਸ਼ਹੀਦ ਹੋ ਗਏ ਹਨ, ਜਿਵੇਂ ਬ੍ਰਿਗੇਡੀਅਰ ਸ਼ੇਰਗਿਲ ਉਥੇ ਸ਼ਹੀਦ ਹੋਏ ਹਨ ਉਨ੍ਹਾਂ ਪ੍ਰਤੀ ਵੀ ਸਾਰੇ ਹਾਊਸ ਵਿੱਚ ਸ਼ਰਧਾਂਜਲੀ ਭੇਂਟ ਕਰਕੇ ਔਰ ਉਨ੍ਹਾਂ ਦੇ ਪਰਿਵਾਰਾਂ ਨੂੰ ਜ਼ਰੂਰ ਕੰਡੋਲੈਂਸ ਮੈਸੇਜ ਜਾਣਾ ਚਾਹੀਦਾ ਹੈ । ਇਸ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਬਾਰੇ ਮੈਂ ਪਹਿਲਾਂ ਵੀ ਇਸ ਸਦਨ ਵਿੱਚ ਬੇਨਤੀ ਕੀਤੀ ਸੀ ਕਿ ਜੂਨ, 1984 ਵਿੱਚ ਜਿੰਨੇ ਸਾਡੇ ਬਜ਼ੁਰਗ, ਨੌਜਵਾਨ, ਬੱਚੇ, ਬੀਬੀਆਂ ਸ਼ਹੀਦ ਹੋਏ ਸਨ ਉਨ੍ਹਾਂ ਨੂੰ ਅੱਜ ਤੱਕ ਹਾਊਸ ਵੱਲੋਂ ਕੋਈ ਸ਼ਰਧਾਂਜਲੀ ਭੇਂਟ ਨਹੀਂ ਕੀਤੀ ਗਈ। ਜੇਕਰ ਹੁਣ ਵੀ ਅਜਿਹੀ ਸ਼ਰਧਾਂਜਲੀ ਭੇਂਟ ਕਰ ਦਿੱਤੀ ਜਾਵੇ ਤਾਂ ਬਿਹਤਰ ਹੋਵੇਗਾ। ਅਜਿਹਾ ਕਰਨ ਨਾਲ ਕਮ-ਅਜ਼-ਕਮ ਉਨ੍ਹਾਂ ਲੋਕਾਂ ਪ੍ਰਤੀ ਇਹ ਬਹੁਤ ਵੱਡੀ ਹਮਦਰਦੀ ਹੋਵੇਗੀ। ਅਜਿਹਾ ਕਰਕੇ ਅਸੀਂ ਆਪਣਿਆਂ ਨੂੰ ਹੀ ਯਾਦ ਕਰਾਂਗੇ। ਇੰਨਾ ਕਹਿੰਦਾ ਹੋਇਆ ਜੋ ਲੀਡਰ ਆਫ ਦਿ ਹਾਊਸ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਪ੍ਰਸਤਾਵ ਪੇਸ਼ ਕੀਤਾ ਹੈ, ਨਵੰਬਰ-1984 ਵਿਚ ਵੀ ਜੋ ਸਿੱਖ ਸ਼ਹੀਦ ਹੋਏ, ਉਨ੍ਹਾਂ ਨੂੰ ਵੀ ਨਾਲ ਹੀ ਸ਼ਰਧਾਂਜਲੀ ਭੇਂਟ ਕਰੀਏ, ਮੈਂ ਇਸ ਪ੍ਰਸਤਾਵ ਦੇ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ। Thank you very much.

**ਸਰਦਾਰ ਬਲਵੰਤ ਸਿੰਘ (ਸੂਰੀ)** : ਮਾਨਯੋਗ ਸਪੀਕਰ ਸਾਹਿਬ, ਪਿਛਲੀ ਵਾਰ ਸਾਡੀ ਸਦਨ ਦੀ ਮੀਟਿੰਗ ਤੋਂ ਬਾਅਦ ਜਿਹੜੀ ਹੁਣ ਸਦਨ ਦੀ ਮੀਟਿੰਗ ਹੋ ਰਹੀ ਹੈ, ਇਸ ਦੌਰਾਨ ਸਾਡੇ ਭਾਰਤ ਦੇ ਬੜੇ ਮਹਾਨ ਸਪੂਤ ਅਤੇ ਵਧੀਆ ਰਾਜਨੀਤਕ ਇਨਸਾਨ ਸਾਡੇ ਵਿੱਚ ਨਹੀਂ ਰਹੇ। ਇਨ੍ਹਾਂ ਦਾ ਸਾਨੂੰ ਇਕੱਲੀ ਇਕ ਸਟੇਟ ਨੂੰ ਨਹੀਂ ਸਗੋਂ ਸਮੁੱਚੇ ਭਾਰਤ ਦੇਸ਼ ਨੂੰ ਨੁਕਸਾਨ ਹੋਇਆ ਹੈ। ਸ੍ਰੀ ਕੁਮਾਰ ਮੰਗਲਮ ਜੀ ਨੂੰ ਰਾਜਨੀਤੀ ਗੁੜ੍ਹਤੀ ਵਿਚ ਮਿਲੀ ਸੀ। ਉਹ 1984 ਤੋਂ ਲੈ ਕੇ ਹੁਣ ਤੱਕ ਪਾਰਲੀਮੈਂਟ ਦੇ ਮੈਂਬਰ ਵਜੋਂ ਜਿੱਤਦੇ ਰਹੇ ਹਨ। ਕਈ ਅਦਾਰਿਆਂ ਵਿਚ ਉਨ੍ਹਾਂ ਨੇ ਬਤੌਰ ਵਜ਼ੀਰ ਕੰਮ ਕੀਤਾ ਅਤੇ ਉਹ ਹਮੇਸ਼ਾ ਉਸ ਮਹਿਕਮੇ ਨੂੰ ਅਗਾਂਹ ਵੱਲ ਲੈ ਕੇ ਗਏ। ਇਹੋ ਜਿਹੇ ਮਹਾਨ ਸਪੂਤ ਦਾ ਇਤਨੀ ਛੋਟੀ ਉਮਰ ਵਿਚ ਚਲੇ ਜਾਣਾ, ਸਾਡੇ ਦੇਸ਼ ਨੂੰ ਇਕ ਬਹੁਤ ਵੱਡਾ ਘਾਟਾ ਹੈ। ਉਨ੍ਹਾਂ ਪ੍ਰਤੀ ਮੈਂ ਆਪਣੇ ਵੱਲੋਂ ਅਤੇ ਆਪਣੇ ਸਤਿਕਾਰਤ ਗਰੁੱਪ ਵੱਲੋਂ ਉਨ੍ਹਾਂ ਦੇ ਦੁੱਖ ਵਿਚ ਸ਼ਾਮਲ ਹੁੰਦਾ ਹਾਂ। ਇਸ ਦੇ ਨਾਲ ਹੀ ਸ੍ਰੀ ਰਾਜੇਸ਼ ਪਾਇਲਟ ਜਿਹੜੇ ਕਿ ਬਹੁਤ ਹੀ ਗਰੀਬ ਘਰਾਣੇ ਤੋਂ ਉਠੇ ਸਨ, ਉਨ੍ਹਾਂ ਦੇ ਨਾਂ ਰਾਜੇਸ਼ ਦੇ ਨਾਲ ਪਾਇਲਟ ਇਸ ਕਰਕੇ ਹੀ ਲਗਣਾ ਸ਼ੁਰੂ ਹੋਇਆ ਕਿਉਂਜੋ ਉਹ ਬਤੌਰ ਪਾਇਲਟ ਕੰਮ ਕਰਦੇ ਰਹੇ ਸਨ। ਐਸੇ ਇਨਸਾਨ ਦੇ ਜਾਣ ਨਾਲ, ਭਾਵੇਂ ਉਹ ਕਿਸੇ ਵੀ ਪਾਰਟੀ ਨਾਲ ਸਬੰਧ ਰੱਖਦਾ ਹੋਵੇ, ਸਭ ਨੂੰ ਬੜਾ ਵੱਡਾ ਘਾਟਾ ਪੈਂਦਾ ਹੈ। ਉਹ ਹਮੇਸ਼ਾ ਸੱਚ ਬੋਲਦੇ ਸੀ ਅਤੇ ਸੱਚੀ ਗੱਲ ਕਹਿਣ ਲੱਗਿਆਂ ਭਾਵੇਂ ਉਨ੍ਹਾਂ ਨੂੰ ਵੱਡ ਤੋਂ ਵੱਡਾ ਨੁਕਸਾਨ ਵੀ ਬਰਦਾਸ਼ਤ ਕਰਨਾ ਪੈਂਦਾ, ਉਹ ਹਮੇਸ਼ਾ ਇਹ ਕਰਨ ਦੀ ਕੋਸ਼ਿਸ਼ ਕਰਦੇ ਸਨ। ਉਹ ਸੱਚ ਤੇ ਪਹਿਰਾ ਦਿੰਦੇ ਸਨ। ਇਹੋ ਜਿਹੇ ਮਹਾਨ ਆਗੂ ਦਾ ਚਲੇ ਜਾਣਾ ਸਾਰੇ ਦੇਸ਼ ਲਈ ਖਤਰਨਾਕ ਅਤੇ ਮੰਦਭਾਗਾ ਹੁੰਦਾ ਹੈ ਕਿਉਂਕਿ ਛੋਟੀ ਉਮਰ ਵਿਚ ਚਲੇ ਜਾਣ ਨਾਲ ਸਾਨੂੰ ਸਾਰਿਆਂ ਨੂੰ ਬੜਾ ਵੱਡਾ ਘਾਟਾ ਪਿਆ ਹੈ। ਮੈਂ ਆਪਣੇ ਵੱਲੋਂ ਅਤੇ ਆਪਣੇ ਗਰੁੱਪ ਵੱਲੋਂ ਉਨ੍ਹਾਂ ਦੇ ਦੁੱਖ ਵਿਚ ਸ਼ਾਮਲ ਹੁੰਦਾ ਹਾਂ।

ਮਾਨਯੋਗ ਸਪੀਕਰ ਸਾਹਿਬ, ਸਰਦਾਰ ਦਿਲਬਾਗ ਸਿੰਘ ਡਾਲੇਕੇ 1972 ਅਤੇ ਫਿਰ 1992 ਵਿਚ ਇਸ ਮਹਾਨ ਸਦਨ ਦੇ ਮੈਂਬਰ ਰਹੇ ਅਤੇ ਟਰਾਂਸਪਰਟ ਮੰਤਰੀ ਰਹੇ ਅਤੇ ਬਹੁਤ ਸਾਰੀਆਂ ਵਿਧਾਨ ਸਭਾ ਕਮੇਟੀਆਂ ਦੇ ਮੈਂਬਰ ਵੀ ਰਹੇ। ਇਸ ਦੇ ਨਾਲ ਹੀ ਉਹ

ਇਸ ਹਾਊਸ ਦੇ ਸਪੀਕਰ ਵੀ ਰਹੇ । ਉਹ ਬਹੁਤ ਹੀ ਖੁਸ਼ਤਬੀਅਤ ਇਨਸਾਨ ਅਤੇ ਕੁਸ਼ਲ ਪ੍ਰਸ਼ਾਸਕ ਸਨ, ਜਿਨ੍ਹਾਂ ਨੇ ਅਹਿਮ ਰੂਲਿੰਗ ਵੀ ਇਸ ਹਾਊਸ ਵਿਚ ਸਪੀਕਰ ਵਜੋਂ ਦਿੱਤੀ, ਜਿਸ ਤਰ੍ਹਾਂ ਪਹਿਲਾਂ ਅਰਸ਼ੀ ਜੀ ਨੇ ਕਿਹਾ ਹੈ, ਮੈਂ ਉਸ ਨੂੰ ਦੁਬਾਰਾ ਦੁਹਰਾਉਣਾ ਨਹੀਂ ਚਾਹੁੰਦਾ । ਇਹੋ ਜਿਹੇ ਇਨਸਾਨ ਦੇ ਜਾਣ ਨਾਲ ਸਾਨੂੰ ਬਹੁਤ ਦੁੱਖ ਹੋਇਆ ਹੈ ਕਿਉਂਜੋ ਉਹ ਇਕ ਕੁਸ਼ਲ ਵਿਧਾਨਕਾਰ ਸਨ । ਮੈਂ ਉਨ੍ਹਾਂ ਨਾਲ ਵੀ ਆਪਣਾ ਦੁੱਖ ਸਾਂਝਾ ਕਰਦਾ ਹਾਂ ।

ਮਾਨਯੋਗ ਸਪੀਕਰ ਸਾਹਿਬ, ਸਰਦਾਰ ਜਸਦੇਵ ਸਿੰਘ ਸੰਧੂ ਚਾਰ ਵਾਰ ਇਸ ਵਿਧਾਨ ਸਭਾ ਦੇ ਮੈਂਬਰ ਰਹੇ । ਮੇਰੇ ਹਲਕੇ ਦੇ ਨਾਲ ਲਗਦੇ ਹਲਕੇ ਸ਼ੇਰਪੁਰ ਵਿਚੋਂ ਵੀ ਉਹ 1957 ਵਿਚ ਮੈਂਬਰ ਬਣੇ ਸਨ । ਉਹ ਸੱਚੇ ਰਾਜਨੀਤਕ ਅਤੇ ਇਮਾਨਦਾਰ ਇਨਸਾਨ ਸਨ ਅਤੇ ਇਮਾਨਦਾਰੀ ਦੇ ਨਾਲ ਹੀ ਉਨ੍ਹਾਂ ਨੇ ਸਾਰੀ ਜ਼ਿੰਦਗੀ ਨਿਭਾਈ । ਜਦੋਂ ਉਹ ਪਟਿਆਲੇ ਤੋਂ ਇਲੈਕਸ਼ਨ ਲੜੇ, ਉਦੋਂ ਮੈਨੂੰ ਭਲੀਭਾਂਤ ਪਤਾ ਹੈ ਕਿ ਉਹ ਹਮੇਸ਼ਾ ਕਦਰਾਂ-ਕੀਮਤਾਂ ਤੇ ਹੀ ਪਹਿਰਾ ਦਿੰਦੇ ਸਨ । ਉਹ ਹਮੇਸ਼ਾ ਕਿਸੇ ਵੀ ਪਾਰਟੀ ਤੋਂ ਉਪਰ ਉਠ ਕੇ ਸੱਚ ਤੇ ਪਹਿਰਾ ਦਿੰਦੇ ਸਨ । ਇਹੋ ਜਿਹੇ ਇਨਸਾਨ ਦੇ ਚਲੇ ਜਾਣ ਨਾਲ ਸਾਨੂੰ ਸਾਰਿਆਂ ਨੂੰ ਬਹੁਤ ਦੁੱਖ ਹੈ ।

ਮਾਨਯੋਗ ਸਪੀਕਰ ਸਾਹਿਬ, ਸ੍ਰੀ ਭਗਵਾਨ ਦਾਸ ਅਰੋੜਾ ਜੀ ਨਾਲ ਮੇਰੇ ਜਾਤੀ ਸਬੰਧ ਸਨ ਕਿਉਂਕਿ ਉਹ ਮੇਰੇ ਸਤਿਕਾਰਯੋਗ ਪਿਤਾ ਜੀ ਦੇ ਕਰੀਬੀ ਸਾਥੀ ਸਨ ਜਿਨ੍ਹਾਂ ਨੇ ਬਹੁਤ ਹੀ ਗਰੀਬੀ ਦੇ ਪੱਧਰ ਤੋਂ ਆਪਣਾ ਜੀਵਨ ਸ਼ੁਰੂ ਕੀਤਾ । ਉਨ੍ਹਾਂ ਨੇ ਬਤੌਰ ਟਰੱਕ ਡਰਾਈਵਰ ਵੀ ਕੰਮ ਕੀਤਾ, ਟਰੱਕ ਯੂਨੀਅਨ ਦੇ ਪ੍ਰਧਾਨ ਰਹੇ, ਲੈਂਡ ਮਾਰਗੇਜ਼ ਬੈਂਕ ਦੇ ਡਾਇਰੈਕਟਰ ਵੀ ਰਹੇ । ਉਸ ਤੋਂ ਬਾਅਦ ਦਸਾਂ-ਨਹੁੰਆਂ ਦੀ ਮਿਹਨਤ ਸਦਕਾ ਬਹੁਤ ਵੱਡੇ ਟਰਾਂਸਪੋਰਟਰ ਅਤੇ ਵਪਾਰੀ ਬਣੇ । ਇਹੋ ਜਿਹੇ ਇਨਸਾਨ ਦੇ ਚਲੇ ਜਾਣ ਨਾਲ ਬਹੁਤ ਵੱਡਾ ਨੁਕਸਾਨ ਹੋਇਆ ਹੈ । ਇਕ ਗੱਲ ਮੈਂ ਆਪਣੇ ਵੱਲੋਂ- ਬੇਨਤੀ ਵਜੋਂ ਕਰਦਾ ਹਾਂ ਅਤੇ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਕੋਲ ਵੀ ਇਹ ਗੱਲ ਜਾਵੇ ਕਿ ਅਸੀਂ ਜਿਹੜੇ ਲੋਕ, ਲੱਖ-ਲੱਖ, ਸਵਾ-ਸਵਾ ਲੱਖ ਲੋਕਾਂ ਨੂੰ ਰਿਪਰੈਜ਼ੈਂਟ ਕਰਦੇ ਹਾਂ ਅਤੇ ਅਸੀਂ ਜਿਨ੍ਹਾਂ ਦੇ ਨੁਮਾਇੰਦੇ ਹਾਂ, ਜੇ ਕੋਈ ਲੀਡਰ ਇਹੋ ਜਿਹੀ ਘਟਨਾ ਕਰਦਾ ਹੈ, ਖੁਦਕਸ਼ੀ ਕਰਦਾ ਹੈ ਤਾਂ ਇਹ ਬੜੀ ਮਾੜੀ ਗੱਲ ਹੈ ਅਤੇ ਜਿਸਦਾ ਲੋਕਾਂ ਵਿੱਚ ਮਾੜਾ ਸੰਦੇਸ਼ ਜਾਂਦਾ ਹੈ । ਇਹੋ ਜਿਹੀ ਗੱਲ ਦੀ ਜ਼ਰੂਰ ਇਨਕੁਆਰੀ ਕਰਵਾ ਲੈਣੀ ਚਾਹੀਦੀ ਹੈ ਤਾਂ ਕਿ ਇਸਦੇ ਕਾਰਨਾਂ ਦਾ ਪਤਾ ਲੱਗ ਸਕੇ ।

ਇਸ ਤੋਂ ਅੱਗੇ, ਸਪੀਕਰ ਸਾਹਿਬ, ਕਾਮਰੇਡ ਦਰਸ਼ਨ ਸਿੰਘ ਝਬਾਲ ਜੀ ਇਸ ਸਦਨ ਦੇ ਤਕਰੀਬਨ 4 ਵਾਰ ਮੈਂਬਰ ਬਣੇ । ਉਨ੍ਹਾਂ ਨੇ ਖੇਤ ਮਜ਼ਦੂਰ ਯੂਨੀਅਨ ਦੀ ਬੜੇ ਤਕੜੇ ਹੋ ਕੇ ਗੱਲ ਕੀਤੀ ਅਤੇ ਉਨ੍ਹਾਂ ਨੇ ਹਮੇਸ਼ਾਂ ਹੱਕ-ਸੱਚ ਦੀ ਲੜਾਈ ਤੇ ਪਹਿਰਾ ਦਿੱਤਾ ।

ਇਸੇ ਤਰ੍ਹਾਂ ਸ੍ਰੀ ਪਤਾਪ ਚੰਦ ਭੰਡਾਰੀ ਜੀ, ਸਾਬਕਾ ਵਿਧਾਇਕ ਵੀ ਸਾਡੇ ਵਿੱਚੋਂ ਜਾਏ ਹਨ, ਉਨ੍ਹਾਂ ਦੇ ਵਿੱਛੜ ਜਾਣ ਨਾਲ ਵੀ ਇਸ ਹਾਊਸ ਨੂੰ ਬੜਾ ਘਾਟਾ ਪਿਆ ਹੈ ਮੈਂ ਉਨ੍ਹਾਂ ਨੂੰ ਵੀ ਸਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਮਾਨਯੋਗ ਸਪੀਕਰ ਸਾਹਿਬ, ਜਿਹੜੇ ਇਨਸਾਨਾਂ ਦੀ ਬਦੌਲਤ ਅੱਜ ਅਸੀਂ ਸਾਰੇ ਇਸ ਹਾਊਸ ਦੇ ਵਿੱਚ ਬੈਠੇ ਹਾਂ, ਡਾਕਟਰ ਊਸ਼ਾ ਮਹਿਤਾ ਜੀ, ਸਰਦਾਰ ਤਾਰਾ ਸਿੰਘ ਜੀ,

[ਸਰਦਾਰ ਧਨਵੰਤ ਸਿੰਘ]

ਸਰਦਾਰ ਸੰਤੋਖ ਸਿੰਘ ਜੀ ਅਤੇ ਸਰਦਾਰ ਬਖਤਾਵਰ ਸਿੰਘ ਜੀ, ਇਨ੍ਹਾਂ ਮਹਾਨ ਆਜ਼ਾਦੀ ਘੁਲਾਟੀਆਂ ਦੇ ਕਾਰਨ ਹੀ ਅਸੀਂ ਅੱਜ ਡੈਮੋਕਰੇਟਿਕ ਸੈਟ-ਅੱਪ ਵਿੱਚ ਬੈਠੇ ਹਾਂ ਅਤੇ ਜਿਨ੍ਹਾਂ ਦੀ ਬਹੁਤ ਵੱਡੀ ਦੇਣ ਇਸ ਦੇਸ਼ ਨੂੰ ਹੈ, ਜਿਸ ਨੂੰ ਅਸੀਂ ਭੁਲਾ ਨਹੀਂ ਸਕਦੇ। ਇਹੋ ਜਿਹੇ ਮਹਾਨ ਘੁਲਾਟੀਆਂ ਦੀ ਉਮਰ ਭਾਵੇਂ ਜਿੰਨੀ ਮਰਜ਼ੀ ਹੋ ਜਾਵੇ, ਜਦੋਂ ਉਹ ਸਾਡੇ ਵਿਚੋਂ ਵਿਛੜਦੇ ਹਨ ਤਾਂ ਉਨ੍ਹਾਂ ਦੇ ਨਾਲ ਸਾਡੇ ਸਮਾਜ ਅਤੇ ਸਾਨੂੰ ਬਹੁਤ ਵੱਡਾ ਘਾਟਾ ਪੈਂਦਾ ਹੈ।

ਪਹਿਲਗਾਮ ਦੀ ਘਟਨਾ ਬੜੀ ਮੰਦਭਾਗੀ ਹੈ, ਇਸ ਨੂੰ ਜਿੰਨਾਂ ਨਿੰਦਿਆ ਜਾਵੇ ਥੋੜ੍ਹਾ ਹੈ। ਜੋ ਇਨਸਾਨ ਇਹੋ ਜਿਹੇ ਕੰਮ ਕਰਦੇ ਹਨ, ਉਹ ਨਾ ਕਿਸੇ ਧਰਮ ਅਤੇ ਨਾ ਹੀ ਕਿਸੇ ਫਿਰਕੇ ਦੇ ਰਾਖੇ ਹੁੰਦੇ ਹਨ। ਇਸਦੇ ਨਾਲ ਹੀ ਸਪੀਕਰ ਸਾਹਿਬ, ਮੈਂ ਇਸ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਪਿਛਲੇ ਸੈਸ਼ਨ ਤੋਂ ਲੈ ਕੇ ਹੁਣ ਤੱਕ ਕਰੀਬ ਕਰੀਬ 20 ਤੋਂ ਵੱਧ ਸਾਡੇ ਪੰਜਾਬ ਦੇ ਸੈਨਿਕ ਜੰਮੂ ਅਤੇ ਕਸ਼ਮੀਰ ਵਿੱਚ ਸ਼ਹੀਦ ਹੋਏ ਹਨ ਅਤੇ ਜਿਨ੍ਹਾਂ ਵਿੱਚ ਬਰਗੇਡੀਅਰ ਸ਼ੇਰਗਿੱਲ ਜੀ, ਜੋ ਕਿ ਪਿੰਡ ਦਾਨਗੜ੍ਹ, ਜ਼ਿਲ੍ਹਾ ਸੰਗਰੂਰ ਦੇ ਰਹਿਣ ਵਾਲੇ ਸੀ, ਉਹ ਵੀ ਸ਼ਹੀਦ ਹੋਏ ਹਨ। ਸਪੀਕਰ ਸਾਹਿਬ, ਜਦੋਂ ਫੌਜ ਵਿੱਚ ਕੋਈ ਬਰਗੇਡੀਅਰ ਸ਼ਹੀਦ ਹੁੰਦਾ ਹੈ ਤਾਂ ਉਸ ਨੂੰ ਬਹੁਤ ਵੱਡੀ ਘਟਨਾ ਮੰਨਿਆ ਜਾਂਦਾ ਹੈ। ਉਨ੍ਹਾਂ ਦਾ ਨਾਮ ਵੀ ਸਾਨੂੰ ਇਸ ਸੂਚੀ ਵਿੱਚ ਸ਼ਾਮਿਲ ਕਰ ਲੈਣਾ ਚਾਹੀਦਾ ਹੈ। ਜੋ ਸਾਡੇ ਲੀਡਰ ਆਫ ਦੀ ਹਾਊਸ ਨੇ ਮਤਾ ਰੱਖਿਆ ਹੈ, ਮੈਂ ਉਸਦੀ ਪ੍ਰੋੜਤਾ ਕਰਦਾ ਹਾਂ, ਧੰਨਵਾਦ।

**ਸ੍ਰੀ ਸਪੀਕਰ** : ਇਸ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਵਲੋਂ ਉਨ੍ਹਾਂ ਸਾਰੀਆਂ ਵਿਛੜੀਆਂ ਹੋਈਆਂ ਸ਼ਖਸੀਅਤਾਂ ਨੂੰ ਜੋ ਅੱਜ ਸਾਡੇ ਦਰਮਿਆਨ ਨਹੀਂ ਹਨ, ਬਾਰੇ ਜੋ ਸ਼ਰਧਾ ਦੇ ਫੁੱਲ ਭੇਂਟ ਕੀਤੇ ਗਏ ਹਨ, ਮੈਂ ਉਨ੍ਹਾਂ ਵਿੱਚ ਸ਼ਰੀਕ ਹੁੰਦਾ ਹੋਇਆ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਉਹ 2 ਮਿੰਟ ਖੜ੍ਹੇ ਹੋਕੇ ਮੋਨ ਧਾਰਨ ਦੀ ਖੇਚਲ ਕਰਨ। ਉਨ੍ਹਾਂ ਪ੍ਰਤੀ ਇਹੀ ਸੱਚੀ ਸ਼ਰਧਾਂਜਲੀ ਹੋਵੇਗੀ। ਸਦਨ ਦੀ ਇੱਛਾ ਅਨੁਸਾਰ ਸ਼ੋਕ ਮਤੇ ਸਬੰਧਤ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ।

(ਇਸ ਸਮੇਂ ਹਾਊਸ ਵਿੱਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਨੇ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਦੋ ਮਿੰਟ ਲਈ ਮੋਨ ਧਾਰਨ ਕੀਤਾ।)

**ਸ੍ਰੀ ਸਪੀਕਰ** : ਹੁਣ ਸਦਨ ਮੰਗਲਵਾਰ, 5 ਸਤੰਬਰ, 2000 ਨੂੰ ਸਵੇਰੇ 10.00 ਵਜੇ ਤੱਕ ਸੱਥਗਿਤ ਕੀਤਾ ਜਾਂਦਾ ਹੈ।

(ਇਸ ਉਪ੍ਰੰਤ ਸਦਨ ਮੰਗਲਵਾਰ 5 ਸਤੰਬਰ, 2000 ਦੇ 10.00 ਵਜੇ ਸਵੇਰ ਤੱਕ ਸਥੱਗਿਤ* ਹੋ ਗਿਆ।)

* 3.19 ਵਜੇ ਬਾਅਦ ਦੁਪਹਿਰ

—0—

ਪੰਜਾਬ ਸਰਕਾਰ ਪ੍ਰੈਸ, ਮੁਹਾਲੀ—4141/10-2000/305 (ਆਫਸੈਟ ਪੇਪਰ)

# PUNJAB VIDHAN SABHA

## DEBATES

*5th September, 2000*

Vol. X – No. 2

OFFICIAL REPORT

CONTENTS

*Tuesday, the 5th September, 2000*




**Punjab Vidhan Sabha Secretariat, Chandigarh.**

Price: Rs......

## PUNJAB VIDHAN SABHA

*Tuesday, the 5th September, 2000*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 10.00 A. M. Mr. Speaker (Sardar Charnjit Singh Atwal) in the Chair.*

---

## STARRED QUESTIONS AND ANSWERS

### ਰਾਜ ਵਿਚ ਆਈ. ਪੀ. ਐਸ. ਕਾਡਰ ਦੇ ਅਫ਼ਸਰਾਂ ਦੀ ਤਾਦਾਦ

*2122. **ਸਰਦਾਰ ਗੁਰਦੀਪ ਸਿੰਘ ਭੁੱਲਰ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਸਾਲ 1990 ਅਤੇ 2000 (ਮਿਤੀ ਅੰਤ ਤੱਕ) ਵਿਚ ਆਈ. ਪੀ. ਐਸ. ਕਾਡਰ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਹਨ;

(ਅ) ਇਸ ਸਮੇਂ ਪੰਜਾਬ ਰਾਜ ਵਿਚੋਂ ਹੋਰਨਾਂ ਰਾਜਾਂ ਜਾਂ ਸੰਘ ਸਰਕਾਰ ਨਾਲ ਸਬੰਧਤ ਕੁੱਲ ਕਿੰਨੇ ਆਈ. ਪੀ. ਐਸ. ਅਫ਼ਸਰ ਡੈਪੂਟੇਸ਼ਨ ਤੇ ਹਨ;

(ੲ) ਕੇਂਦਰ ਸਰਕਾਰ ਅਤੇ ਸੰਘ ਸ਼ਾਸਿਤ ਖੇਤਰਾਂ ਨੂੰ ਡੈਪੂਟੇਸ਼ਨ ਲਈ ਐਲੋਕੇਟ ਕੀਤੇ ਗਏ ਪੰਜਾਬ ਕਾਡਰ ਦੇ ਆਈ.ਪੀ.ਐਸ. ਅਫ਼ਸਰਾਂ ਦੀਆਂ ਆਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਪੰਜਾਬ ਕਾਡਰ ਦੇ ਉਨ੍ਹਾਂ ਆਈ.ਪੀ.ਐਸ. ਅਫ਼ਸਰਾਂ ਦੀ ਕੁੱਲ ਗਿਣਤੀ ਕਿੰਨੀ ਹੈ ਜੋ ਸੰਘ ਸਰਕਾਰ, ਹੋਰਨਾਂ ਰਾਜਾਂ ਜਾਂ ਸੰਘ ਸ਼ਾਸਿਤ ਖੇਤਰਾਂ ਵਿਚ ਡੈਪੂਟੇਸ਼ਨ ਤੇ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਰਾਜ ਵਿਚ ਸਾਲ 1990 ਵਿਚ ਆਈ. ਪੀ. ਐਸ. ਕਾਡਰ ਦੀਆਂ ਆਸਾਮੀਆਂ ਦੀ ਕੁੱਲ ਗਿਣਤੀ 119 ਅਤੇ ਸਾਲ 2000 ਵਿਚ (ਮਿਤੀ ਅੰਤ ਤਕ) 144 ਹੈ ।

(ਅ) ਇਕ

(ੲ) ਕੇਂਦਰ ਸਰਕਾਰ ਅਤੇ ਸੰਘ ਸ਼ਾਸਿਤ ਖੇਤਰਾਂ ਨੂੰ ਡੈਪੂਟੇਸ਼ਨ ਲਈ ਐਲੋਕੇਟ ਕੀਤੀਆਂ ਪੋਸਟਾਂ ਦੀ ਗਿਣਤੀ 31 ਹੈ ਅਤੇ 12 ਆਈ. ਪੀ. ਐਸ. ਅਫ਼ਸਰ ਡੈਪੂਟੇਸ਼ਨ ਤੇ ਹਨ ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਰ, ਮੇਰੀ ਪਹਿਲੀ ਸਪਲੀਮੈਂਟਰੀ ਹੈ ਕਿ ਇਸ ਵੇਲੇ ਪੰਜਾਬ ਦੇ ਲਾਅ ਐਂਡ ਆਰਡਰ ਦੇ ਹਾਲਾਤ ਵੀ ਚੰਗੇ ਹੋ ਗਏ ਹਨ ਪਰ ਸਾਡੀ ਆਰਥਿਕ ਹਾਲਤ ਬਹੁਤ ਮਾੜੀ ਹੈ ਅਤੇ ਸਾਡੇ ਤੇ ਬੜਾ ਬੋਝ ਹੈ । ਚੰਗੇ ਹਾਲਾਤ ਵਿੱਚ ਇਨ੍ਹਾਂ ਅਫ਼ਸਰਾਂ ਦੀ ਗਿਣਤੀ ਵਧ ਕੇ 119 ਤੋਂ 144 ਹੋ ਗਈ, ਇਸ ਦੇ ਕੀ ਕਾਰਨ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਨਰੇਬਲ ਐਮ. ਐਲ. ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸਟਰੈਂਥ ਹੈ, ਇਹ ਸੈਂਟਰਲ ਸਰਕਾਰ ਮੁਕੱਰਰ ਕਰਦੀ ਹੈ। ਉਨ੍ਹਾਂ ਨੇ ਸਾਰੀਆਂ ਚੀਜ਼ਾਂ ਦੇਖਣੀਆਂ ਹੁੰਦੀਆਂ ਹਨ ਲੇਕਿਨ ਕੁਝ ਇਹ ਵੀ ਹੈ ਕਿ ਪਾਪੂਲੇਸ਼ਨ ਵੀ ਵਧਦੀ ਜਾ ਰਹੀ ਹੈ, ਇਹ ਸਾਰਾ ਸੈਂਟਰਲ ਸਰਕਾਰ ਤੇ ਡਿਪੈਂਡ ਕਰਦਾ ਹੈ। ਉਨ੍ਹਾਂ ਨੇ ਸਾਰੇ ਹਾਲਾਤ ਦੇਖ ਕੇ ਫਿਰ ਕਾਡਰ ਸਟਰੈਂਥ ਵਧਾਈ ਹੈ। ਇਸ ਵਿਚ ਪੰਜਾਬ ਸਰਕਾਰ ਦਾ ਰੋਲ ਨਹੀਂ ਹੈ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਸੀ. ਐਮ. ਸਾਹਿਬ ਨੇ ਕਿਹਾ ਹੈ ਕਿ ਸੈਂਟਰ ਸਰਕਾਰ ਨੇ ਸਟਰੈਂਥ ਵਧਾਈ ਹੈ ਔਰ ਪਾਪੂਲੇਸ਼ਨ ਵੀ ਵਧ ਗਈ ਹੈ। ਪਰ ਰਿਕਾਰਡ ਦੇ ਮੁਤਾਬਿਕ ਪੁਲਿਸ ਦੀ ਨਫਰੀ ਜਦੋਂ 15,000 ਦੇ ਲਗਭਗ ਸੀ ਤਾਂ ਉਸ ਵੇਲੇ ਇਕ ਆਈ. ਜੀ. ਹੁੰਦਾ ਸੀ। ਹੁਣ ਨਫਰੀ 70,000 ਦੇ ਨੇੜੇ ਤੇੜੇ ਹੈ ਪਰ ਉਪਰਲੀਆਂ ਪੋਸਟਾਂ ਬਹੁਤ ਸਾਰੀਆਂ ਵਧ ਗਈਆਂ ਹਨ। ਕੀ ਸੈਂਟਰਲ ਸਰਕਾਰ ਆਈ. ਪੀ. ਐਸ. ਅਫਸਰਾਂ ਦੀਆਂ ਪੋਸਟਾਂ ਹੀ ਵਧਾ ਰਹੀ ਹੈ ਜਾਂ ਸਾਰੀ ਨਫਰੀ ਹੀ......

**ਸ਼੍ਰੀ ਸਪੀਕਰ** : ਇਸ ਦਾ ਜਵਾਬ ਆ ਗਿਆ ਹੈ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸੈਂਟਰਲ ਸਰਕਾਰ ਨੇ ਜਿਹੜੀਆਂ ਆਈ. ਪੀ. ਐਸ. ਅਫਸਰਾਂ ਦੀਆਂ ਪੋਸਟਾਂ ਵਧਾਈਆਂ ਹਨ, ਕੀ ਇਹ ਨਫਰੀ ਦੇ ਹਿਸਾਬ ਨਾਲ......

**ਸ਼੍ਰੀ ਸਪੀਕਰ** : ਨਹੀਂ ਜੀ, ਸਰਦਾਰ ਗੁਰਦੀਪ ਸਿੰਘ ਭੁੱਲਰ ਜੀ, ਇਹ ਸੈਂਟਰਲ ਪਾਲਿਸੀ ਦੇ ਮੁਤਾਬਿਕ ਹੋਇਆ ਹੈ। ਤੁਸੀਂ ਪੰਜਾਬ ਗੌਰਮਿੰਟ ਨਾਲ ਸਬੰਧਤ ਸਵਾਲ ਕਰੋ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਚਲੋ, ਮੈਂ ਅੱਗੇ ਪੁੱਛ ਲੈਂਦਾ ਹਾਂ। ਅੱਗੇ ਜਵਾਬ ਵਿੱਚ ਕਿਹਾ ਹੈ ਕਿ ਸਾਡੀਆਂ 31 ਪੋਸਟਾਂ ਐਲੋਕੇਟਡ ਹਨ, ਔਰ ਕੇਵਲ 12 ਪੋਸਟਾਂ ਡੈਪੂਟੇਸ਼ਨ ਤੇ ਭਰੀਆਂ ਹਨ ਬਾਕੀ ਜਿਹੜੀਆਂ ਖਾਲੀ ਹਨ, ਉਨ੍ਹਾਂ ਦੇ ਕੀ ਕਾਰਨ ਹਨ, ਉਹ ਕਿਉਂ ਨਹੀਂ ਭਰੀਆਂ ਜਾ ਰਹੀਆਂ ?

**ਮੁੱਖ ਮੰਤਰੀ** : ਸਪੀਕਰ ਸਾਹਿਬ, 15 ਅਫਸਰਾਂ ਦੇ ਨਾਮ ਸੈਂਟਰ ਕੋਲ ਭੇਜੇ ਗਏ ਹਨ। ਅਸੀਂ ਤਾਂ ਨਾਮ ਭੇਜਦੇ ਹਾਂ ਔਰ ਫਾਈਨਲ ਸਿਲੈਕਸ਼ਨ ਸੈਂਟਰ ਵਾਲੇ ਕਰਦੇ ਹਨ। ਇਸ ਵੇਲੇ ਉਥੇ ਨਾਮ ਭੇਜ ਦਿੱਤੇ ਗਏ ਹਨ ?

श्रीमती लक्ष्मी कांता चावला : स्पीकर साहिब, मैं मुख्य मंत्री जी से यह जानना चाहती हूँ कि पंजाब में अधिकतर अफसर ऐसे डैपुटेशन पर कितने हैं ?

**ਸ਼੍ਰੀ ਸਪੀਕਰ** : ਇਹ ਆਈ. ਪੀ. ਐਸ. ਅਫਸਰ ਹਨ ?

श्रीमती लक्ष्मी कांता चावला : स्पीकर साहिब, मैं वह ही पूछ रही हूँ कि कितने ऐसे आफीसरज़ हैं जिनको इस राज्य में लाया गया, जिनको पंजाब सरकार ने अपनी चायस कर के, अपनी रिक्वैस्ट कर के लिया था और

वह किसने हैं जो अपनी इच्छा से आए थे ? जिसको पंजाब सरकार ने अपनी इच्छा से, अपनी रिक्वैस्ट से लिया था, क्या कारण है कि अब पंजाब सरकार उन को जाने के लिए कह रही है ?

ਮੁੱਖ ਮੰਤਰੀ : ਸਪੀਕਰ ਸਾਹਿਬ, ਸਾਡੇ ਕੋਲ ਆਨ ਡੈਪੂਟੇਸ਼ਨ ਸਿਰਫ ਇਕ ਹੀ ਆਈ. ਪੀ. ਐਸ. ਅਫਸਰ ਹੈ, ਜਿਆਦਾ ਅਫਸਰ ਨਹੀਂ ਹਨ । ਸਿਰਫ ਇੱਕ ਆਈ. ਪੀ. ਐਸ. ਅਫਸਰ ਡੈਪੂਟੇਸ਼ਨ ਤੇ ਹੈ ।

श्रीमती लक्ष्मी कांता चावला : अब नहीं तो जो उस समय की सरकार ने अपनी मर्जी से लिये थे, अगर आप ने वे मांग कर लिए थे तो अब वाद-विवाद क्यों ?

ਮੁੱਖ ਮੰਤਰੀ : ਸਪੀਕਰ ਸਾਹਿਬ, ਇਸ ਦਾ ਸਿਸਟਮ ਇਹ ਹੈ ਕਿ ਜਦੋਂ ਵੀ ਕੋਈ ਆਈ. ਪੀ. ਐਸ. ਅਫ਼ਸਰ ਇਥੇ ਆਉਂਦਾ ਹੈ ਤਾਂ ਇੱਕ ਤਾਂ ਜਿਹੜੀ ਸਟੇਟ ਵਿਚੋਂ ਆਉਂਦਾ ਹੈ, ਉਥੋਂ ਦੀ ਗੌਰਮਿੰਟ 'ਨੋ ਆਬਜੈਕਸ਼ਨ ਸਰਟੀਫਿਕੇਟ' ਦਿੰਦੀ ਹੈ । ਜਿਥੇ ਆਉਣਾ ਹੈ, ਜੇਕਰ ਉਸ ਸਟੇਟ ਨੇ ਵੀ 'ਨੋ ਆਬਜੈਕਸ਼ਨ ਸਰਟੀਫਿਕੇਟ' ਦਿੱਤਾ ਹੈ ਤਾਂ ਸੈਂਟਰ ਗੌਰਮਿੰਟ ਉਸ ਦੀ ਪਰਮਿਸ਼ਨ ਦਿੰਦੀ ਹੈ, ਤਾਂ ਫਿਰ ਹੀ ਫਾਈਨਲੀ ਉਹ ਡੈਪੂਟੇਸ਼ਨ ਤੇ ਆਉਂਦਾ ਹੈ । ਇਸ ਸਮੇਂ ਸਾਡੇ ਕੋਲ ਇੱਕ ਹੀ ਅਫ਼ਸਰ ਡੈਪੂਟੇਸ਼ਨ ਤੇ ਹੈ ਔਰ ਮੈਂ ਕਹਿ ਸਕਦਾ ਹਾਂ ਕਿ ਉਹ ਬੜਾ ਅੱਛਾ ਅਫਸਰ ਹੈ । ਇਸ ਵਿੱਚ ਕੋਈ ਦੋ ਰਾਵਾਂ ਨਹੀਂ ਹਨ ਲੇਕਿਨ ਅਲਟੀਮੇਟਲੀ ਸੈਂਟਰਲ ਗੌਰਮਿੰਟ ਦੀ ਮਰਜ਼ੀ ਹੈ । ਮੈਂ ਪੂਰੀ ਕੋਸ਼ਿਸ਼ ਕੀਤੀ ਹੈ ਕਿ ਉਹ ਨਾ ਜਾਵੇ ਪਰ ਅਲਟੀਮੇਟਲੀ ਸੈਂਟਰਲ ਗੌਰਮਿੰਟ ਦੀ ਮਰਜ਼ੀ ਹੁੰਦੀ ਹੈ ਕਿ ਉਹ ਕਿੰਨਾ ਚਿਰ ਰਹਿ ਸਕਦਾ ਹੈ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 2128

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਰਕੇ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

**ਸਹਿਕਾਰੀ ਕਤਾਈ ਮਿਲਜ਼, ਮਾਨਸਾ ਦਾ ਨਿੱਜੀਕਰਣ**

*2131 . 1. ਕਾਮਰੇਡ ਹਰਦੇਵ ਸਿੰਘ ਅਰਸ਼ੀ
2. ਸਰਦਾਰ ਸੁਖਵਿੰਦਰ ਸਿੰਘ ਔਲਖ
} : ਕੀ ਸਹਿਕਾਰਤਾ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਚਾਲੂ ਸਾਲ ਦੌਰਾਨ ਸਹਿਕਾਰੀ ਕਤਾਈ ਮਿਲਜ਼, ਮਾਨਸਾ ਕਿਸੇ ਪ੍ਰਾਈਵੇਟ ਪਾਰਟੀ ਨੂੰ ਵੇਚ ਦਿੱਤੀ ਗਈ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਉਕਤ ਮਿਲਜ਼ ਦੀ ਵਿਕਰੀ ਵਜੋਂ ਕੁੱਲ ਕਿੰਨੀ ਰਕਮ ਪ੍ਰਾਪਤ ਹੋਈ ਅਤੇ ਉਸ ਪਾਰਟੀ ਦਾ ਨਾਂ ਕੀ ਹੈ, ਜਿਸ ਨੂੰ ਇਹ ਵੇਚੀ ਗਈ ਹੈ ਅਤੇ ਉਕਤ ਮਿਲਜ਼ ਦੀ ਵਿਕਰੀ ਲਈ ਕੀ ਕਸੌਟੀ ਅਪਣਾਈ ਗਈ;

[ਕਾਮਰੇਡ ਹਰਦੇਵ ਸਿੰਘ ਅਰਸ਼ੀ]

(ੲ) ਉਪਰੋਕਤ ਵਰਣਿਤ ਮਿਲਜ਼ ਦਾ ਰਕਬਾ ਕਿੰਨੇ ਏਕੜ ਹੈ ਅਤੇ ਇਸ ਨੂੰ ਸਥਾਪਿਤ ਕਰਨ ਲਈ ਕਿੰਨਾ ਖਰਚ ਕੀਤਾ ਗਿਆ ਅਤੇ ਇਸ ਨੇ ਕਿਸ ਮਿਤੀ ਨੂੰ ਕੰਮ ਕਰਨਾ ਸ਼ੁਰੂ ਕੀਤਾ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : (ੳ) ਅਤੇ (ਅ) ਹਾਂ, ਜੀ । ਖੁੱਲੇ ਟੈਂਡਰਾਂ ਅਨੁਸਾਰ ਅਤੇ "ਜਿਥੇ ਤੇ ਜਿਵੇਂ" ਦੇ ਆਧਾਰ ਤੇ ਮਿਤੀ 18 ਜੁਲਾਈ, 2000 ਨੂੰ ਸਮਾਪਤਕਾਰ ਸਹਿਕਾਰੀ ਕਤਾਈ ਮਿਲਜ਼, ਮਾਨਸਾ ਅਤੇ ਮੈਸਰਜ਼ ਪਵਨ ਗੁਡਜ਼ ਮਰਚੈਂਟਸ ਕੰਪਨੀ ਲਿਮਟਿਡ, ਚੰਡੀਗੜ੍ਹ, ਜਿਸ ਨੇ ਸਭ ਤੋਂ ਉੱਚੀ ਬਿੱਡ ਦਿੱਤੀ ਸੀ ਵਿਚਕਾਰ ਸੇਲ ਐਗਰੀਮੈਂਟ ਹੋ ਚੁੱਕਾ ਹੈ । ਪਾਰਟੀ ਨੇ ਕੁੱਲ ਵਿਕਰੀ ਕੀਮਤ ਮਬਲਿਗ 4.51 ਕਰੋੜ ਰੁਪਏ ਦਾ 25%, ਅਰਥਾਤ 1.12 ਕਰੋੜ ਰੁਪਏ ਜਮ੍ਹਾਂ ਕਰਵਾ ਦਿੱਤੇ ਹਨ ।

(ੲ) ਮਿੱਲ ਦਾ ਕੁੱਲ ਰਕਬਾ 22.97 ਏਕੜ ਹੈ । ਮਿੱਲ ਦੀ ਕੁੱਲ ਪ੍ਰੋਜੈਕਟ ਲਾਗਤ 10.76 ਕਰੋੜ ਸੀ ਅਤੇ ਇਸਨੇ ਆਪਣਾ ਕੰਮ-ਕਾਜ ਮਿਤੀ 26 ਫਰਵਰੀ, 1985 ਨੂੰ ਸ਼ੁਰੂ ਕੀਤਾ ਸੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਸਭ ਤੋਂ ਪਹਿਲਾਂ ਇਸ ਗੱਲ ਦੀ ਕਲੈਰੀਫਿਕੇਸ਼ਨ ਲੈਣੀ ਚਾਹਾਂਗਾ ਕਿ ਜੋ ਇਨ੍ਹਾਂ ਨੇ ਮਿੱਲ ਸੇਲ ਕੀਤੀ ਹੈ,ਉਸ ਸਬੰਧੀ ਇਥੇ ਜਵਾਬ ਵਿਚ ਟੋਟਲ ਕੀਮਤ ਵੀ ਦਿੱਤੀ ਹੈ ਕਿ ਇਹ 4.51 ਕਰੋੜ ਰੁਪਏ ਦੀ ਵੇਚੀ ਗਈ ਹੈ । 4.51 ਕਰੋੜ ਰੁਪਏ ਵਿਚ ਇਹ ਮਿੱਲ ਕੋਆਪਰੇਟਿਵ ਡਿਪਾਰਟਮੈਂਟ ਤੋਂ ਕਨਸਰਨਡ ਪਾਰਟੀ ਨੇ ਪਰਚੇਜ਼ ਕੀਤੀ ਹੈ ਉਸ ਦੇ ਵਿਚੋਂ ਕੁਝ ਪੇਮੈਂਟ ਵੀ ਉਸ ਨੇ ਕਰ ਦਿੱਤੀ ਹੈ । ਮੈਂ ਇਨ੍ਹਾਂ ਤੋਂ ਪੁੱਛਣਾ ਚਾਹਾਂਗਾ ਕਿ ਇਸ ਮਿੱਲ ਦੇ ਨਾਲ ਜਿਹੜੀਆਂ ਕੋਈ ਲਾਇਬਿਲਟੀਜ਼ ਜਾਂ ਦੇਣਦਾਰੀਆਂ ਹਨ ਜਿਹੜੀਆਂ ਕਿ ਹਾਲੇ ਦੇਣੀਆਂ ਰਹਿੰਦੀਆਂ ਹਨ, ਉਹ ਉਸ ਪਾਰਟੀ ਦੇ ਜ਼ਿੰਮੇ ਹਨ ਜਾਂ ਫਿਰ ਪੰਜਾਬ ਸਰਕਾਰ ਦੇ ਜ਼ਿੰਮੇ ਹਨ ਅਤੇ ਕੀ ਇਹ ਪੰਜਾਬ ਸਰਕਾਰ ਨੇ ਦੇਣੀਆਂ ਹਨ ? ਇਹ ਕੁੱਲ ਦੇਣਦਾਰੀਆਂ ਕਿੰਨੇ ਪੈਸੇ ਦੀਆਂ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਟੋਟਲ ਕੀਮਤ ਦੇ 25% ਪੈਸੇ ਉਸ ਪਾਰਟੀ ਨੇ ਜਮ੍ਹਾਂ ਕਰਵਾ ਦਿੱਤੇ ਹਨ । ਬਾਕੀ ਪੈਸੇ ਜਦੋਂ ਉਹ ਪਾਰਟੀ ਦੇ ਦੇਵੇਗੀ ਤਾਂ ਉਹ ਦੇਣਦਾਰੀਆਂ ਦੇਣ ਦੀ ਡਿਊਟੀ ਸਾਡੀ ਬਣਦੀ ਹੈ । ਜਿਹੜੀਆਂ ਦੇਣਦਾਰੀਆਂ ਰਹਿੰਦੀਆਂ ਹਨ, ਉਹ ਪੰਜਾਬ ਸਰਕਾਰ ਨੇ ਦੇਣੀਆਂ ਹਨ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤਾਂ ਇਹ ਵੀ ਪੁੱਛਿਆ ਹੈ ਕਿ ਇਸ ਮਿੱਲ ਵੱਲ ਕੁੱਲ ਲਾਇਬਿਲਟੀਜ਼ ਕਿੰਨੀਆਂ ਹਨ, ਦੇਣਦਾਰੀਆਂ ਕਿੰਨੀਆਂ ਹਨ?

**ਮੰਤਰੀ** : ਸਪੀਕਰ ਸਾਹਿਬ, ਇਸ ਸਬੰਧੀ ਅਸੀਂ [illegible] ਲੱਗੇ ਹਾਂ ਕਿ ਕਿਹੜੀਆਂ ਦੇਣਦਾਰੀਆਂ ਪਹਿਲਾਂ ਦੇਣੀਆਂ ਹਨ ਅਤੇ ਕਿਹੜੀਆਂ ਦੇਣਦਾਰੀਆਂ ਬਾਅਦ ਵਿਚ ਦੇਣੀਆਂ ਹਨ । ਉਸ ਮੁਤਾਬਿਕ ਅਸੀਂ ਇਹ ਦੇਣਦਾਰੀਆਂ ਦਿੰਦੇ ਹਾਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤਾਂ ਇਨ੍ਹਾਂ ਤੋਂ ਟੋਟਲ ਲਾਇਬਿਲਟੀਜ਼ ਬਾਰੇ ਪੁੱਛਿਆ ਹੈ ਕਿ ਮਿੱਲ ਵੱਲ ਕੁੱਲ ਦੇਣਦਾਰੀਆਂ ਕਿੰਨੀਆਂ ਰਹਿੰਦੀਆਂ ਹਨ ? ਜੇਕਰ ਇਨ੍ਹਾਂ ਦੇ ਕੋਲ ਨੋਟ ਫਾਰ ਪੈਡ ਵਿਚ ਇਨਫਰਮੇਸ਼ਨ ਹੈ ਤਾਂ ਦੇ ਦੇਣ, ਨਹੀਂ ਤਾਂ ਫਿਰ ਕੱਲ੍ਹ ਦੱਸ ਦੇਣ ।

**ਸ਼੍ਰੀ ਸਪੀਕਰ** : ਮੰਤਰੀ ਜੀ, ਉਹ ਕੁੱਲ ਦੇਣਦਾਰੀਆਂ ਬਾਰੇ ਪੁੱਛ ਰਹੇ ਹਨ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਪੁੱਛਿਆ ਹੈ ਕਿ ਮਿੱਲ ਨੇ ਕਿੰਨੀ ਦੇਣਦਾਰੀ ਪੇਅ ਕਰ ਦਿੱਤੀ ਹੈ ਅਤੇ ਬਕਾਇਆ ਕਿੰਨੀ ਰਹਿੰਦੀ ਹੈ ?

**ਮੰਤਰੀ** : ਇਸ ਸਬੰਧੀ ਮੇਰੇ ਕੋਲ ਜਵਾਬ ਨਹੀਂ ਹੈ ਕਿ ਕੁੱਲ ਦੇਣਦਾਰੀਆਂ ਕਿੰਨੀਆਂ ਹਨ । ਇਨ੍ਹਾਂ ਬਾਰੇ ਜਵਾਬ ਮੈਂ ਕੱਲ੍ਹ ਦੇ ਦਿਆਂਗਾ ।

**ਸ਼੍ਰੀ ਸਪੀਕਰ** : ਠੀਕ ਹੈ, ਤੁਸੀਂ ਕੱਲ੍ਹ ਨੂੰ ਇਸ ਸਵਾਲ ਦਾ ਜਵਾਬ ਦੇ ਦੇਣਾ ।

(ਇਸ ਪ੍ਰਸ਼ਨ ਦੀਆਂ ਸਪਲੀਮੈਂਟਰੀਜ਼ ਮਿਤੀ 6 ਸਤੰਬਰ, 2000 ਲਈ ਪੋਸਟਪੋਨ ਕੀਤੀਆਂ ਗਈਆਂ ।)

---

## ਸਿਪਾਹੀਆਂ ਦੇ ਤਨਖਾਹ ਸਕੇਲ ਦੀ ਸੋਧਨਾ

*2126. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਵਿੱਤ ਅਤੇ ਯੋਜਨਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਪੁਲਿਸ ਦੇ ਸਿਪਾਹੀਆਂ ਨੂੰ ਜੇ. ਬੀ. ਟੀ. ਅਧਿਆਪਕਾਂ ਦੇ ਬਰਾਬਰ ਦੇ ਤਨਖਾਹ ਸਕੇਲ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਲਾਗੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਕੈਪਟਨ ਕੰਵਲਜੀਤ ਸਿੰਘ** : ਨਹੀਂ ਜੀ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ**: ਸਪੀਕਰ ਸਾਹਿਬ, ਜਿਹੜੇ ਪੁਲਿਸ ਮੁਲਾਜ਼ਮ ਕਾਂਸਟੇਬਲ ਹਨ, ਉਨ੍ਹਾਂ ਦਾ 1965 ਦੇ ਵਿੱਚ ਪੇਅ-ਸਕੇਲ 125/- ਰੁਪਏ ਸੀ ਅਤੇ ਜਿਹੜਾ ਜੇ. ਬੀ. ਟੀ. ਦਾ ਪੇਅ-ਸਕੇਲ ਸੀ, ਉਹ 120/- ਰੁਪਏ ਸੀ । ਇਸ ਤੋਂ ਬਾਅਦ ਜਦੋਂ ਇਨ੍ਹਾਂ ਦੇ ਸਕੇਲ ਰਿਵਾਈਜ਼ ਹੋਏ ਤਾਂ ਇਨ੍ਹਾਂ ਦੇ ਸਕੇਲ ਬਰਾਬਰ ਹੋ ਗਏ ਪਰੰਤੂ ਹੁਣ ਜਿਹੜਾ ਕਾਂਸਟੇਬਲ ਦਾ ਸਕੇਲ ਹੈ, ਉਹ 3500/- ਰੁਪਏ ਹੈ ਅਤੇ ਜੇ.ਬੀ.ਟੀ. ਦਾ 4500/- ਰੁਪਏ ਹੈ । ਸਪੀਕਰ ਸਾਹਿਬ, ਕਾਂਸਟੇਬਲਾਂ ਨੂੰ 24 ਘੰਟੇ ਵਿਚੋਂ 18-18 ਘੰਟੇ ਡਿਊਟੀ ਦੇਣੀ ਪੈਂਦੀ ਹੈ, ਉਨ੍ਹਾਂ ਦੀ ਲਾਈਫ ਹਰ ਵੇਲੇ ਡੇਂਜਰ ਵਿਚ ਰਹਿੰਦੀ ਹੈ ਅਤੇ ਉਨ੍ਹਾਂ ਨੂੰ ਹੋਰ ਵੀ ਕਈ ਕੰਮ ਕਰਨੇ ਪੈਂਦੇ ਹਨ । ਇਸ ਲਈ ਮੈਂ ਮਾਨਯੋਗ ਵਿੱਤ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਕੇਲ ਪਿਛਲੀ ਵਾਰੀ ਕਦੋਂ ਰਿਵਾਈਜ਼ ਹੋਏ ਸਨ ਅਤੇ ਉਸ ਵੇਲੇ ਇਨ੍ਹਾਂ ਨੂੰ ਕਿੰਨਾ/ਕਿਹੜਾ ਸਕੇਲ ਮਿਲਿਆ ਸੀ ? ਇਹ ਪਿਛਲੀ ਵਾਰੀ ਦੇ ਬਾਰੇ ਮੈਂ ਪੁੱਛ ਰਿਹਾ ਹਾਂ ।

**ਮੰਤਰੀ**. ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਆਪ ਜੀ ਦੇ ਰਾਹੀਂ ਇਹ ਜਾਣਕਾਰੀ ਦੇਣੀ ਚਾਹਾਂਗਾ ਕਿ ਕਿਸੇ ਵੇਲੇ ਵੀ ਪੁਲਿਸ ਕਾਂਸਟੇਬਲ ਅਤੇ ਜੇ.ਬੀ.ਟੀ.

[ਵਿੱਤ ਅਤੇ ਯੋਜਨਾ ਮੰਤਰੀ]

ਦੇ ਪੇਅ-ਸਕੇਲ ਵਿੱਚ ਕੋਈ ਪੈਰਿਟੀ ਨਹੀਂ ਰਹੀ ਹੈ । ਫਸਟ ਪੇ-ਕਮਿਸ਼ਨ ਦੀ ਰਿਪੋਰਟ ਜਿਹੜੀ ਕਿ 1-2-1968 ਵਿਚ ਪੇਸ਼ ਹੋਈ ਸੀ, ਮੈਂ ਉਹ ਪੜ੍ਹ ਕੇ ਸੁਣਾ ਦਿੰਦਾ ਹਾਂ । ਕਾਂਸਟੇਬਲ ਦਾ ਰੁ: 125-150 ਅਤੇ ਜੇ.ਬੀ.ਟੀ. ਟੀਚਰ ਦਾ ਰੁ: 150-300 ਦਾ ਸਕੇਲ ਸੀ । ਸੈਕਿੰਡ ਪੇ ਕਮਿਸ਼ਨ 1-7-1978 ਵਿਚ ਲਾਗੂ ਹੋਇਆ । ਉਸ ਵਿਚ ਕਾਂਸਟੇਬਲ ਦਾ ਸਕੇਲ ਰੁ: 400-660 ਸੀ ਅਤੇ ਸਟਾਰਟਿੰਗ ਰੁ: 420 ਤੋਂ ਸੀ । ਜੇ.ਬੀ.ਟੀ. ਟੀਚਰਾਂ ਨੂੰ ਰੁ: 480-880 ਦਾ ਸਕੇਲ ਮਿਲਿਆ । ਥਰਡ ਪੇ ਕਮਿਸ਼ਨ 1-1-96 ਵਿਚ ਲਾਗੂ ਹੋਇਆ । ਉਸ ਵਿਚ ਕਾਂਸਟੇਬਲ ਦਾ ਸਕੇਲ ਰੁ: 950-1800-67-1000 ਸੀ ਜਦਕਿ ਜੇ.ਬੀ.ਟੀ. ਦਾ ਸਕੇਲ ਰੁ: 1200-2100 ਸੀ । ਰੁ: 1410-2460 ਸੀਨੀਅਰ ਸਕੇਲ ਸੀ ਅਤੇ ਇਕ ਸਾਲ ਬਾਅਦ ਰੁ: 1640-2925 ਸੀ, ਸਿਲੈਕਸ਼ਨ ਗਰੇਡ ਵਾਸਤੇ । ਫਿਰ ਚੌਥਾ ਪੇ ਕਮਿਸ਼ਨ 1-1-1996 ਨੂੰ ਪੰਜਾਬ ਸਰਕਾਰ ਵੱਲੋਂ ਪ੍ਰਵਾਨ ਕਰਕੇ ਲਾਗੂ ਕੀਤਾ ਗਿਆ ਹੈ । ਉਸ ਵਿਚ ਸਿਫਾਰਸ਼ ਕੀਤੀ ਗਈ ਹੈ ਅਤੇ ਇਹ ਲਾਗੂ ਵੀ ਹੋਈ ਹੈ । ਇਸ ਵਿਚ ਕਾਂਸਟੇਬਲ ਵਾਸਤੇ ਰੁ: 3120-5160 ਅਤੇ ਜੇ.ਬੀ.ਟੀ. ਵਾਸਤੇ 4450/- ਰੁਪਏ ਦਾ ਮੁਢਲਾ ਸਕੇਲ ਹੈ । ਲੇਕਿਨ ਇਸ ਤੋਂ ਬਾਅਦ ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਜਾਣਕਾਰੀ ਦੇਣੀ ਚਾਹਾਂਗਾ ਕਿ ਜਿਹੜੀ ਅਨਾਮਲੀ ਕਮੇਟੀ ਬੈਠੀ ਸੀ, ਉਸ ਨੇ ਕਾਂਸਟੇਬਲਾਂ ਦੇ ਪੇ-ਸਕੇਲਾਂ ਵਾਸਤੇ ਵਿਚਾਰਾਂ ਕੀਤੀਆਂ ਹਨ । ਜਿਸ ਵਿਚ ਉਸ ਨੇ ਰੁ: 3120/- ਤੋਂ ਵਧਾ ਕੇ ਸਟਾਰਟਿੰਗ ਸੈਲਰੀ ਰੁ: 3330/- ਕਰਨ ਵਾਸਤੇ ਇੰਪਲੀਮੈਂਟੇਸ਼ਨ ਕਮੇਟੀ ਨੂੰ ਸਿਫਾਰਸ਼ ਕੀਤੀ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਜੋ ਅਨਾਮਲੀ ਕਮੇਟੀ ਦੀ ਰਿਪੋਰਟ ਬਾਰੇ ਕਿਹਾ ਹੈ, ਉਸ ਨੂੰ ਸਰਕਾਰ ਕਦੋਂ ਤੱਕ ਲਾਗੂ ਕਰ ਦੇਵੇਗੀ ?

**ਮੰਤਰੀ:** ਸਪੀਕਰ ਸਾਹਿਬ, ਅਨਾਮਲੀ ਕਮੇਟੀ ਦੀ ਰਿਪੋਰਟ ਇੰਪਲੀਮੈਂਟੇਸ਼ਨ ਕਮੇਟੀ ਕੋਲ ਪਹੁੰਚੀ ਹੋਈ ਹੈ ਅਤੇ ਜਲਦੀ ਹੀ ਵਿਚਾਰ ਕਰਨ ਤੋਂ ਬਾਅਦ ਇਹ ਸਰਕਾਰ ਕੋਲ ਪੇਸ਼ ਹੋ ਜਾਵੇਗੀ ।

**ਸ੍ਰੀ ਸਪੀਕਰ:** ਅਗਲਾ ਸਵਾਲ ।

---

### ਅਣ-ਅਧਿਕਾਰਿਤ ਉਸਾਰੀਆਂ ਨੂੰ ਰੋਕਣਾ

*2145. **ਕੈਪਟਨ ਬਲਬੀਰ ਸਿੰਘ ਬਾਠ:** ਕੀ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿਛਲੇ ਪੰਜ ਸਾਲਾਂ ਦੌਰਾਨ ਰਾਜ ਵਿਚ ਅਣ-ਅਧਿਕਾਰਿਤ ਉਸਾਰੀਆਂ ਨੂੰ ਰੋਕਣ ਲਈ ਪੰਜਾਬ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਅਥਾਰਿਟੀ (ਪੁੱਡਾ) ਦੁਆਰਾ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ਅਤੇ ਹੁਣ ਤਕ ਹਟਾਈਆਂ ਗਈਆਂ ਅਣ-ਅਧਿਕਾਰਿਤ ਉਸਾਰੀਆਂ ਦੀ ਗਿਣਤੀ ਕਿੰਨੀ ਹੈ ?

**ਡਾਕਟਰ ਉਪਿੰਦਰਜੀਤ ਕੌਰ:** 1-7-1995 ਨੂੰ ਹੋਂਦ ਵਿਚ ਆਉਣ ਤੋਂ ਬਾਅਦ ਪੁੱਡਾ ਵਲੋਂ ਅਣ-ਅਧਿਕਾਰਿਤ ਉਸਾਰੀਆਂ ਨੂੰ ਰੋਕਣ ਲਈ ਬਹੁਪੱਖੀ ਨੀਤੀ ਅਪਣਾਈ ਗਈ ਹੈ—

(1) ਕਲੋਨੀਆਂ ਦੀ ਯੋਜਨਾਬੱਧ ਢੰਗ ਨਾਲ ਉਸਾਰੀ ਪ੍ਰੋਤਸ਼ਾਹਿਤ ਕਰਨ ਹਿਤ ਲਾਇਸੰਸਿੰਗ ਪ੍ਰਣਾਲੀ ਸ਼ੁਰੂ ਕੀਤੀ ਗਈ ਹੈ । ਹੁਣ ਤੱਕ 65 ਪ੍ਰੋਮੋਟਰਾਂ ਨੂੰ ਲਾਇਸੰਸ ਜਾਰੀ ਕੀਤੇ ਜਾ ਚੁੱਕੇ ਹਨ । ਪਿਛਲੇ 5 ਸਾਲਾਂ ਦੌਰਾਨ ਪੁੱਡਾ ਵੱਲੋਂ 296 ਨਜਾਇਜ਼ ਕਲੋਨੀਆਂ ਦੇ ਕੇਸਾਂ ਵਿਚ ਐਫ. ਆਈ. ਆਰਜ ਦਰਜ ਕਰਵਾਈਆਂ ਗਈਆਂ ਹਨ ਅਤੇ 419 ਫੌਜਦਾਰੀ ਕੇਸ ਅਦਾਲਤਾਂ ਵਿਚ ਦਾਇਰ ਕੀਤੇ ਗਏ ਹਨ ।

(2) ਪੁੱਡਾ ਦੀ ਜ਼ਮੀਨ ਤੇ ਅਣ-ਅਧਿਕਾਰਿਤ ਉਸਾਰੀਆਂ ਰੋਕਣ ਲਈ ਮਿਲਖ ਅਫਸਰਾਂ ਦੇ ਅਧੀਨ ਇਨਫੋਰਸਮੈਂਟ ਵਿੰਗ ਦੀ ਰਚਨਾ ਕੀਤੀ ਗਈ ਹੈ । ਪੁੱਡਾ ਵੱਲੋਂ ਅਲਾਟ ਪਲਾਟਾਂ/ਮਕਾਨਾਂ ਵਿਚ ਅਣ-ਅਧਿਕਾਰਤ ਉਸਾਰੀਆਂ ਨੂੰ ਰੋਕਣ ਲਈ ਸਬੰਧਤ ਅਸਟੇਟ ਅਫਸਰਾਂ ਨੂੰ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਿਟੀ ਐਕਟ, 1995 ਅਧੀਨ ਅਧਿਕਾਰ ਦਿਤੇ ਗਏ ਹਨ । ਪਿਛਲੇ 5 ਸਾਲਾਂ ਵਿਚ ਪੁੱਡਾ ਦੀ ਜ਼ਮੀਨ ਤੋਂ 1984 ਅਣ-ਅਧਿਕਾਰਤ ਉਸਾਰੀਆਂ ਹਟਾਈਆਂ ਗਈਆਂ ਹਨ ਅਤੇ 132.08 ਏਕੜ ਭੋਂ ਨਜਾਇਜ਼ ਕਬਜ਼ੇ ਤੋਂ ਖਾਲੀ ਕਰਵਾਈ ਗਈ ਹੈ ।

(3) ਪੈਰੀਫੇਰੀ ਕੰਟਰੋਲ ਖੇਤਰ ਵਿਚ ਅਣ-ਅਧਿਕਾਰਤ ਉਸਾਰੀਆਂ ਨੂੰ ਰੋਕਣ ਲਈ ਮੁਹਾਲੀ ਵਿਖੇ ਰੈਗੂਲੇਟਰੀ ਵਿੰਗ ਬਣਾਇਆ ਗਿਆ ਹੈ । ਪਿਛਲੇ ਪੰਜ ਸਾਲਾਂ ਦੌਰਾਨ ਪੈਰੀਫੇਰੀ ਕੰਟਰੋਲਡ ਖੇਤਰ ਵਿਚ ਅਣ-ਅਧਿਕਾਰਤ ਉਸਾਰੀਆਂ ਨੂੰ ਰੋਕਣ ਹਿਤ 872 ਸ਼ੋ-ਕਾਜ਼ ਨੋਟਿਸ ਜਾਰੀ ਕੀਤੇ ਗਏ ਹਨ, 525 ਕੇਸਾਂ ਵਿਚ ਉਸਾਰੀਆਂ ਢਾਹੁਣ ਦੇ ਹੁਕਮ ਜਾਰੀ ਕੀਤੇ ਗਏ ਹਨ ਅਤੇ 24 ਅਣ-ਅਧਿਕਾਰਿਤ ਉਸਾਰੀਆਂ ਹਟਾਈਆਂ ਗਈਆਂ ਹਨ ।

**ਕੈਪਟਨ ਬਲਬੀਰ ਸਿੰਘ ਬਾਠ:** ਸਪੀਕਰ ਸਾਹਿਬ, ਅਣ-ਅਧਿਕਾਰਿਤ ਕਲੋਨੀਆਂ ਜਾਂ ਅਣ-ਆਥੋਰਾਈਜ਼ਡ ਕਲੋਨੀਆਂ ਬਾਰੇ ਕੇਸ ਦਰਜ ਕੀਤੇ ਗਏ ਹਨ ਜਾਂ ਮੁਕੱਦਮੇ ਚੱਲ ਰਹੇ ਹਨ । ਮੈਂ ਇਸ ਦੀ ਸ਼ਲਾਘਾ ਕਰਦਾ ਹਾਂ । ਇਕ ਸੌਖਾ ਜਿਹਾ ਸਵਾਲ ਹੈ ਜੋ ਮੈਂ ਮੈਡਮ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸ਼ਹਿਰਾਂ, ਕਸਬਿਆਂ ਤੇ ਪੰਜਾਬ ਦੀ ਦਿੱਖ ਨੂੰ ਸੋਹਣਾ ਬਣਾਉਣ ਲਈ ਕੋਈ ਸਕੀਮ ਹੈ ? ਕੀ ਅਨ-ਪਲੈਨਡ ਕਲੋਨੀਆਂ ਜੋ ਬਣ ਚੁੱਕੀਆਂ ਹਨ ਜਾਂ ਅਨ-ਪਲੈਨਡ ਇਮਾਰਤਾਂ ਬਣੀਆਂ ਹਨ, ਉਨ੍ਹਾਂ ਨੂੰ ਰੋਕਣ ਲਈ ਕੋਈ ਪਲਾਨ ਹੈ ?

**ਸ੍ਰੀ ਸਪੀਕਰ.** ਦੱਸੋ ਜੀ, ਕੀ ਅਣ-ਅਧਿਕਾਰਤ ਕਾਲੋਨੀਆਂ ਨੂੰ ਰੋਕਣ ਲਈ ਕੋਈ ਪਲੈਨ ਬਣੀ ਹੈ ?

**ਕੈਪਟਨ ਬਲਬੀਰ ਸਿੰਘ ਬਾਠ:** ਸਪੀਕਰ ਸਾਹਿਬ, ਪੁੱਡਾ ਪੰਜਾਬ ਦਾ ਇੱਕ ਮਹਿਕਮਾ ਹੈ । ਕੀ ਕੋਈ ਹੋਰ ਪਲੈਨ ਇਨ੍ਹਾਂ ਅਣ-ਅਧਿਕਾਰਤ ਉਸਾਰੀਆਂ ਨੂੰ ਰੋਕਣ ਲਈ ਬਣੀ ਹੈ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹਵਾਂਗੀ ਕਿ ਪੁੱਡਾ ਦਾ ਮੁੱਖ ਮਨੋਰਥ ਹੀ ਸ਼ਹਿਰੀ ਖੇਤਰਾਂ ਦਾ ਯੋਜਨਾਬੱਧ ਵਿਕਾਸ ਕਰਨਾ ਹੈ । ਇਸ ਸਬੰਧ ਦੇ ਵਿੱਚ ਕਾਨੂੰਨ ਬਣਾਏ ਗਏ ਹਨ । ਇਨ੍ਹਾਂ ਦੇ ਅਧੀਨ ਉਤਸ਼ਾਹਿਤ

[ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਮੰਤਰੀ]

ਕੀਤਾ ਜਾਂਦਾ ਹੈ ਕਿ ਜਿਹੜੀ ਪਲੈਨਡ ਡਿਵੈਲਪਮੈਂਟ ਹੈ, ਉਹ ਇਨਕੱਰੇਜ ਹੋਵੇ । ਜਿੱਥੇ ਕਿਤੇ ਵੀ ਵਾਇਲੇਸ਼ਨ ਹੁੰਦੀ ਹੈ, ਉਹ ਵਾਇਲੇਸ਼ਨ ਹਟਾਉਣ ਦੇ ਲਈ ਵੀ ਬਾਕਾਇਦਾ ਕਾਰਵਾਈ ਹੁੰਦੀ ਹੈ । ਜੋ ਮੈਂਬਰ ਸਾਹਿਬ ਨੇ ਪੁੱਛਿਆ ਹੈ ਕਿ ਪਿਛਲੇ 5 ਸਾਲਾਂ ਦੇ ਦੌਰਾਨ ਪੁੱਡਾ ਵੱਲੋਂ ਕੀ ਕਾਰਵਾਈ ਕੀਤੀ ਗਈ ਹੈ, ਉਸ ਸਬੰਧੀ ਮੈਂ ਪਵਿੱਤਰ ਸਦਨ ਦੇ ਸਾਹਮਣੇ ਵੇਰਵੇ ਰੱਖੇ ਹਨ ।

**ਕੈਪਟਨ ਬਲਬੀਰ ਸਿੰਘ ਬਾਠ:** ਸਪੀਕਰ ਸਾਹਿਬ, ਇਹ ਤਾਂ ਠੀਕ ਹੈ ਕਿ ਪਲੈਨਜ਼ ਬਣੀਆਂ ਹਨ ਪਰ ਇਸ ਦੇ ਬਾਵਜੂਦ ਵੀ ਜਦੋਂ ਆਪਾਂ ਸ਼ਹਿਰਾਂ ਨੂੰ ਜਾਂਦੇ ਹਾਂ ਜਾਂ ਪਿੰਡਾਂ ਨੂੰ ਜਾਂਦੇ ਹਾਂ ਤਾਂ ਵੇਖਦੇ ਹਾਂ ਕਿ ਜੀ. ਟੀ. ਰੋਡਜ਼ ਅਤੇ ਲਿੰਕ ਰੋਡਜ਼ ਤੇ ਕਈ ਅਣ-ਪਲੈਨਡ ਇਮਾਰਤਾਂ, ਸਕੂਲ ਬਿਲਡਿੰਗਜ਼, ਗੁਰਦੁਆਰੇ ਅਤੇ ਮੰਦਰ ਆਦਿ ਵੀ ਬਣ ਗਏ ਹਨ । ਇਨ੍ਹਾਂ ਨੂੰ ਰੋਕਣ ਲਈ ਇਹ ਕੋਈ ਯਤਨ ਨਹੀਂ ਕਰ ਰਹੇ । ਸਪੀਕਰ ਸਾਹਿਬ, ਹੁੰਦਾ ਇਹ ਹੈ ਅਤੇ ਮੈਨੂੰ ਇਹ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਮਹਿਕਮਾ ਅਜਿਹੇ ਲੋਕਾਂ ਤੋਂ ਪੈਸੇ ਲੈ ਕੇ ਇਨ੍ਹਾਂ ਨੂੰ ਆਥੋਰਾਈਜ਼ ਕਰ ਦਿੰਦਾ ਹੈ । ਇਸ ਰੁਝਾਨ ਨੂੰ ਸਖ਼ਤੀ ਨਾਲ ਰੋਕਿਆ ਜਾਣਾ ਚਾਹੀਦਾ ਹੈ । ਮੈਂ ਮੰਤਰੀ ਸਾਹਿਬਾ ਨੂੰ ਬੇਨਤੀ ਕਰਦਾ ਹਾਂ ਕਿ ਇਹ ਇਸ ਚੀਜ਼ ਨੂੰ ਵੈਰੀਫਾਈ ਕਰਨ ਲਈ ਬੇਸ਼ੱਕ ਆਪਣੇ ਕਪੂਰਥਲਾ ਜ਼ਿਲ੍ਹੇ ਵਿੱਚ ਜਾਂ ਮੇਰੇ ਬਟਾਲਾ ਸ਼ਹਿਰ ਵਿੱਚ ਅਜਿਹੀ ਪੜਤਾਲ ਕਰਵਾ ਲੈਣ, ਸਮਾਂਬੱਧ ਪੜਤਾਲ ਕਰਵਾ ਲੈਣ ।

**ਮੰਤਰੀ:** ਸਪੀਕਰ ਸਾਹਿਬ....

**ਸ੍ਰੀ ਸਪੀਕਰ:** ਬੀਬੀ ਜੀ, ਨਹੀਂ, ਬੈਠ ਜਾਓ ।

**ਸ੍ਰੀ ਅਵਤਾਰ ਹੈਨਰੀ:** ਮਾਨਯੋਗ ਸਪੀਕਰ ਸਾਹਿਬ, ਪੰਜਾਂ ਸਾਲਾਂ ਦੇ ਬਾਰੇ ਇਨ੍ਹਾਂ ਨੇ ਡਿਟੇਲ ਦੇ ਨਾਲ ਦੱਸਿਆ ਹੈ ਕਿ ਕਿੰਨੇ ਕੇਸ ਦਰਜ ਹੋਏ ਹਨ । ਮੈਂ ਤੁਹਾਡੇ ਰਾਹੀਂ ਮੈਡਮ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਇਨ੍ਹਾਂ ਕੇਸਾਂ ਦੇ ਵਿੱਚ ਕਨਵਿਕਟ ਵੀ ਪਾਇਆ ਗਿਆ ਹੈ ? ਕੀ ਕਿਸੇ ਨੂੰ ਇਸ ਜੁਰਮ ਦੇ ਤਹਿਤ ਸਜ਼ਾ ਹੋਈ ਹੈ ? ਦੂਜਾ ਸਵਾਲ ਇਹ ਹੈ ਕਿ ਅੱਜ ਕੱਲ੍ਹ ਪਿੰਡਾਂ ਦੇ ਵਿੱਚ ਵੀ, ਖਾਸ ਕਰਕੇ ਸਾਡੇ ਦੁਆਬੇ ਦੇ ਪਿੰਡਾਂ ਵਿੱਚ ਵੀ ਅਣ-ਆਥੋਰਾਈਜ਼ਡ ਕਾਲੋਨੀਆਂ ਬਣਨੀਆਂ ਸ਼ੁਰੂ ਹੋ ਗਈਆਂ ਹਨ । ਕੀ ਕਿਸੇ ਅਣ-ਆਥੋਰਾਈਜ਼ਡ ਕਾਲੋਨੀ ਦਾ ਚਲਾਨ ਹੋਇਆ ਹੈ, ਖਾਸ ਕਰਕੇ ਨੂਰ ਮਹਿਲ ਦੇ ਵਿੱਚ ?

**ਸ੍ਰੀ ਸਪੀਕਰ:** ਹੈਨਰੀ ਜੀ, ਤੁਸੀਂ ਲਿਮਿਟ ਕਰਾਸ ਕਰ ਰਹੇ ਹੋ । ਪਹਿਲਾ ਸਵਾਲ ਠੀਕ ਸੀ ।

**ਸ੍ਰੀ ਅਵਤਾਰ ਹੈਨਰੀ:** ਕੀ ਇਨ੍ਹਾਂ ਤੇ ਕੋਈ ਐਕਸ਼ਨ ਹੋਇਆ ਹੈ ? ਕੀ ਇਨ੍ਹਾਂ ਦੀ ਕੋਈ ਪਰਾਸੀਕਿਊਸ਼ਨ ਹੋਈ ਹੈ ? ਖਾਸ ਕਰਕੇ ਨੂਰ-ਮਹਿਲ ਦੇ ਬਾਰੇ ਦੱਸੋ ਜੀ । ਇਹ ਪਹਿਲੇ ਸਵਾਲ ਦਾ ਜਵਾਬ ਦੇ ਦੇਣ । ਮੈਂ ਖਾਸ ਕਰਕੇ....

**ਸ੍ਰੀ ਸਪੀਕਰ:** ਉਹ ਇਹ ਆਪੇ ਹੀ ਦੱਸਣਗੇ । ਮੰਤਰੀ ਸਾਹਿਬਾ, ਕੀ ਕਿਤੇ ਕੋਈ ਐਕਸ਼ਨ ਹੋਇਆ ?

**ਸ੍ਰੀ ਅਵਤਾਰ ਹੈਨਰੀ :** ਮੈਂ ਇਹੋ ਪੁੱਛਿਆ ਹੈ ਕਿ ਕਿੰਨੇ ਕੇਸ ਦਰਜ ਹੋਏ ਹਨ, ਕਿੰਨੇ ਕਨਵਿਕਟ ਹੋਏ ਹਨ ਅਤੇ ਕਿੰਨੇ ਚਲਾਨ ਹੋਏ ਹਨ ?

**ਮੰਤਰੀ :** ਜੋ ਮਾਨਯੋਗ ਮੈਂਬਰ ਸਾਹਿਬ ਨੇ ਸਵਾਲ ਪੁੱਛਿਆ ਹੈ ਅਤੇ ਜੋ ਵੇਰਵੇ ਮੰਗੇ ਹਨ, ਉਹ ਨੂਰ ਮਹਿਲ ਨਾਲ ਸਬੰਧਤ ਹਨ । ਇਹ ਸਪਲਾਈ ਕਰ ਦਿੱਤੇ ਜਾਣਗੇ ਲੇਕਿਨ ਪਹਿਲਾਂ ਮੈਂ ਇਸ ਸਬੰਧੀ ਮਹਿਕਮੇ ਤੋਂ ਡਿਟੇਲ ਵਿੱਚ ਇਨਫਰਮੇਸ਼ਨ ਲੈ ਲਵਾਂ । ਇਹ ਇਸ ਦੇ ਨਾਲ ਸਬੰਧਤ ਨਹੀਂ । ਨਵਾਂ ਸਵਾਲ ਕਰ ਦੇਣ, ਇਹ ਇਨਫਰਮੇਸ਼ਨ ਇਨ੍ਹਾਂ ਨੂੰ ਦੇ ਦਿੱਤੀ ਜਾਵੇਗੀ । ਜਿੱਥੋਂ ਤੱਕ ਅਨ-ਆਥੋਰਾਈਜ਼ਡ ਕੰਸਟਰਕਸ਼ਨ ਦਾ ਸਵਾਲ ਹੈ, ਅਨ-ਆਥੋਰਾਈਜ਼ਡ ਕੰਸਟਰਕਸ਼ਨ ਤਿੰਨ ਤਰ੍ਹਾਂ ਦੀ ਹੁੰਦੀ ਹੈ । ਇਨ੍ਹਾਂ ਦਾ ਜੋ ਸਵਾਲ ਹੈ, ਇਹ ਅਨ-ਆਥੋਰਾਈਜ਼ਡ ਕਾਲੋਨੀਆਂ ਦੀ ਉਸਾਰੀ ਬਾਰੇ ਹੈ । ਸਾਡਾ ਮਹਿਕਮਾ ਆਪਣੀ ਇਸ ਜ਼ਿੰਮੇਵਾਰੀ ਬਾਰੇ ਪੂਰੀ ਤਰ੍ਹਾਂ ਸੁਚੇਤ ਹੈ, ਕਾਰਵਾਈਆਂ ਕਰ ਰਿਹਾ ਹੈ । ਜਿਥੇ ਐਫ. ਆਈ. ਆਰ. ਦਰਜ ਹੋ ਜਾਂਦੀ ਹੈ ਤਾਂ ਅਦਾਲਤਾਂ ਵਿੱਚ ਵੀ ਕੇਸ ਚਲੇ ਜਾਂਦੇ ਹਨ । ਕਾਨੂੰਨ ਦੇ ਤਹਿਤ ਕਾਰਵਾਈ ਚੱਲ ਰਹੀ ਹੈ ।

**ਸ੍ਰੀ ਸਪੀਕਰ :** ਕੀ ਕਿਸੇ ਨੂੰ ਕੋਈ ਸਜ਼ਾ ਵੀ ਹੋਈ ਹੈ ? ਇਹ ਪੁੱਛ ਰਹੇ ਹਨ ਕਿ ਕੀ ਕਿਸੇ ਨੂੰ ਕੋਈ ਸਜ਼ਾ ਹੋਈ ਹੈ ? ਇਹ ਬੜਾ ਸਿੰਪਲ ਕੁਐਸਚਨ ਹੈ ।

**ਮੰਤਰੀ :** ਇਹ ਅਦਾਲਤਾਂ ਦਾ ਕੰਮ ਹੈ । ਜੇ ਇਸ ਬਾਰੇ ਡਿਟੇਲਡ ਇਨਫਰਮੇਸ਼ਨ ਚਾਹੀਦੀ ਹੈ ਤਾਂ ਉਹ ਮੈਂ ਹਾਸਲ ਕਰਕੇ ਦੇ ਦੇਵਾਂਗੀ । ਇਸ ਵੇਲੇ ਮੇਰੇ ਕੋਲ ਇਹ ਇਨਫਰ-ਮੇਸ਼ਨ ਨਹੀਂ ਹੈ ।

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਜਿਹੜੀ ਅਨ-ਆਥੋਰਾਈਜ਼ਡ ਕਨਸਟਰੱਕਸ਼ਨ ਕੀਤੀ ਜਾਂਦੀ ਹੈ, ਉਸ ਦੇ ਵਾਸਤੇ ਉਨ੍ਹਾਂ ਨੂੰ ਨੋਟਿਸ ਦਿੱਤੇ ਜਾਂਦੇ ਹਨ ਲੇਕਿਨ ਉਸ ਵਿਚ 'ਪਿਕ ਐਂਡ ਚੂਜ਼' ਪਾਲਿਸੀ ਦਾ ਇਸਤੇਮਾਲ ਕੀਤਾ ਜਾਂਦਾ ਹੈ । ਜੇ ਮੰਤਰੀ ਸਾਹਿਬਾ ਕਹਿਣ ਤਾਂ ਮੈਂ ਪਰਟੀਕੁਲਰ ਡੀਟੇਲ ਦੇ ਸਕਦਾ ਹਾਂ । ਇਹ ਬਟਾਲਾ ਸ਼ਹਿਰ ਦੀ ਗੱਲ ਹੈ । 15 ਵਿਅਕਤੀਆਂ ਨੂੰ ਅਨਆਥੋਰਾਈਜ਼ਡ ਨੋਟਿਸ ਦਿੱਤੇ ਗਏ ਅਤੇ ਉਥੇ 'ਪਿਕ ਐਂਡ ਚੂਜ਼' ਪਾਲਿਸੀ ਦਾ ਇਸਤੇਮਾਲ ਕੀਤਾ ਗਿਆ । ਜਿਹੜੇ ਮੱਥਾ ਟੇਕ ਦਿੰਦੇ ਹਨ, ਉਨ੍ਹਾਂ ਨੂੰ ਨੋਟਿਸ ਇਸ਼ੂ ਨਹੀਂ ਹੁੰਦੇ ਅਤੇ ਜਿਹੜੇ ਮੱਥਾ ਨਹੀਂ ਟੇਕਦੇ, ਉਨ੍ਹਾਂ ਨੂੰ ਨੋਟਿਸ ਇਸ਼ੂ ਕਰ ਦਿੰਦੇ ਹਨ । ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਸਾਰਿਆਂ ਨਾਲ ਇਕੋ ਜਿਹਾ ਵਿਵਹਾਰ ਹੋਵੇਗਾ ?

**ਮੰਤਰੀ :** ਸਪੀਕਰ ਸਾਹਿਬ, ਕਾਨੂੰਨ ਅਨੁਸਾਰ ਸਾਰੇ ਸਮਾਨ ਹਨ ਅਤੇ ਜਿਹੜੀ ਵਾਇਲੇਸ਼ਨ ਹੁੰਦੀ ਹੈ, ਉਸ ਸਬੰਧੀ ਕਾਰਵਾਈ ਕੀਤੀ ਜਾਂਦੀ ਹੈ । ਜੇਕਰ ਸਾਹਨੀ ਸਾਹਿਬ ਦੇ ਨੋਟਿਸ ਵਿਚ ਕੋਈ ਅਜਿਹਾ ਕੇਸ ਹੈ ਤਾਂ ਉਹ ਮੇਰੇ ਨੋਟਿਸ ਵਿਚ ਲਿਆਉਣ । ਸਪੀਕਰ ਸਾਹਿਬ, ਇਨ੍ਹਾਂ ਨੇ ਅੱਜ ਤਕ ਕੋਈ ਕੇਸ ਮੇਰੇ ਨੋਟਿਸ ਵਿਚ ਨਹੀਂ ਲਿਆਂਦਾ । ਇਹ ਮੇਰੇ ਨੋਟਿਸ ਵਿਚ ਲਿਆਉਣ ਅਤੇ ਮੈਂ ਹਾਊਸ ਨੂੰ ਅਸ਼ੋਅਰ ਕਰਦੀ ਹਾਂ ਕਿ ਅਸੀਂ ਬਕਾਇਦਾ ਕਾਰਵਾਈ ਕਰਾਂਗੇ ।

**ਸ੍ਰੀ ਜਗਦੀਸ਼ ਸਾਹਨੀ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਦੇ ਆਫਿਸ ਵਿਚ ਗਿਆ ਸੀ ਅਤੇ ਇਨ੍ਹਾਂ ਦੇ ਨੋਟਿਸ ਵਿਚ ਵੀ ਲਿਆਂਦਾ ਸੀ ਪਰ ਕੋਈ ਕਾਰਵਾਈ ਨਹੀਂ ਹੋਈ। 'ਪਿਕ ਐਂਡ ਚੂਜ਼' ਦੀ ਪਾਲਿਸੀ ਨੂੰ ਰੋਕਿਆ ਜਾਏ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ।)

**ਸ੍ਰੀ ਸਪੀਕਰ:** ਅਗਲਾ ਕੁਐਸਚਨ ਨੰ: 2109 ਸਰਦਾਰ ਸੋਹਨ ਸਿੰਘ ਬੋਦਲ।

---

## ਪ੍ਰਾਈਵੇਟ ਪ੍ਰਬੰਧ ਅਧੀਨ (ਸਹਾਇਤਾ ਪ੍ਰਾਪਤ) ਸਕੂਲਾਂ ਵਿਚ ਰਾਖਵੇਂਕਰਨ ਦੀ ਨੀਤੀ ਲਾਗੂ ਕਰਨਾ

*2109. **ਸਰਦਾਰ ਸੋਹਨ ਸਿੰਘ ਬੋਦਲ:** ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਵਿਚ ਪ੍ਰਾਈਵੇਟ ਪ੍ਰਬੰਧ ਅਧੀਨ (ਸਹਾਇਤਾ ਪ੍ਰਾਪਤ) ਸਕੂਲਾਂ ਵਿਚ ਅਨੁਸੂਚਿਤ ਜਾਤੀਆਂ ਦੀ ਸ਼੍ਰੇਣੀ ਨਾਲ ਸਬੰਧਤ ਵਿਅਕਤੀਆਂ ਲਈ ਰਾਖਵੇਂਕਰਨ ਦੀ ਨੀਤੀ ਲਾਗੂ ਕੀਤੀ ਗਈ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਹਾਂ' ਵਿਚ ਹੋਵੇ, ਤਾਂ ਉਪਰੋਕਤ ਸਕੂਲਾਂ ਵਿਚ ਟੀਚਿੰਗ ਅਤੇ ਨਾਨ-ਟੀਚਿੰਗ ਆਸਾਮੀਆਂ ਦੀ ਗਿਣਤੀ ਕਿੰਨੀ-ਕਿੰਨੀ ਹੈ ਅਤੇ ਆਸਾਮੀਆਂ ਦੀ ਹਰ ਇਕ ਸ਼੍ਰੇਣੀ ਵਿਚ ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਲਈ ਕਿੰਨੀਆਂ-ਕਿੰਨੀਆਂ ਆਸਾਮੀਆਂ ਰਾਖਵੀਆਂ ਹਨ;

(ੲ) ਕੀ ਰਾਖਵੀਆਂ ਆਸਾਮੀਆਂ ਦੀ ਗਿਣਤੀ ਕੁੱਲ ਆਸਾਮੀਆਂ ਦੇ ਅਨੁਪਾਤ ਅਨੁਸਾਰ ਹੈ; ਜੇਕਰ ਨਹੀਂ, ਤਾਂ ਇਸ ਦੇ ਕਾਰਣ ਕੀ ਹਨ ?

**ਸਰਦਾਰ ਤੋਤਾ ਸਿੰਘ:** (ੳ) ਨਹੀਂ ਜੀ।

(ਅ) ਲਾਗੂ ਨਹੀਂ।

(ੲ) ਲਾਗੂ ਨਹੀਂ।

**ਸਰਦਾਰ ਸੋਹਨ ਸਿੰਘ ਬੋਦਲ:** ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ, "ਨਹੀਂ ਜੀ" ਜਦੋਂ ਕਿ ਅਸਲੀਅਤ ਇਹ ਨਹੀਂ ਹੈ। ਜਦੋਂ ਵੀ ਕੋਈ ਨਿਯੁਕਤੀ ਪ੍ਰਾਈਵੇਟ ਸਕੂਲ ਕਰਦਾ ਹੈ ਤਾਂ ਡੀ.ਈ.ਓ. ਨੂੰ ਸਰਟੀਫਿਕੇਟ ਦਿੰਦਾ ਹੈ ਕਿ ਨਿਯੁਕਤੀ ਕਰਨ ਸਮੇਂ ਰਿਜ਼ਰਵੇਸ਼ਨ ਦਾ ਪੂਰਾ ਧਿਆਨ ਰੱਖਿਆ ਗਿਆ ਹੈ। ਡੀ.ਪੀ.ਆਈ. ਦਫਤਰ ਵੱਲੋਂ ਵੀ ਚੈੱਕ ਕੀਤਾ ਜਾਂਦਾ ਹੈ। ਜਦ ਭਲਾਈ ਵਿਭਾਗ ਵੱਲੋਂ ਰਿਜ਼ਰਵੇਸ਼ਨ ਦੀ ਪਾਲਿਸੀ ਅਤੇ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ, ਉਨ੍ਹਾਂ ਹਦਾਇਤਾਂ ਨੂੰ ਲਾਗੂ ਕਿਉਂ ਨਹੀਂ ਕੀਤਾ ਗਿਆ ?

**ਮੰਤਰੀ:** ਸਪੀਕਰ ਸਾਹਿਬ, ਮੈਂਬਰ ਸਾਹਿਬ ਵੱਲੋਂ ਰਿਜ਼ਰਵੇਸ਼ਨ ਦੀ ਨੀਤੀ ਲਾਗੂ ਕਰਨ ਬਾਰੇ ਗੱਲ ਕੀਤੀ ਗਈ ਹੈ । ਪੰਜਾਬ ਸਰਕਾਰ ਵੱਲੋਂ 1-12-1967 ਤੋਂ ਜੋ ਏਡਿਡ ਸਕੂਲ ਹਨ, ਉਹ ਲਿਸਟ ਤੇ ਲਿਆਂਦੇ ਗਏ ਸਨ । ਏਡਿਡ ਸਕਲਾਂ ਨੂੰ ਸਰਕਾਰ ਵੱਲੋਂ 95% ਗਰਾਂਟ ਦਿੱਤੀ ਜਾਂਦੀ ਹੈ । ਸਪੀਕਰ ਸਾਹਿਬ, ਇਨ੍ਹਾਂ ਸਕੂਲਾਂ ਵਿਚ ਇਨ੍ਹਾਂ ਦੀ ਆਪਣੀ ਮੈਨੇਜਮੈਂਟ ਕਮੇਟੀ ਬਣੀ ਹੋਈ ਹੈ ਅਤੇ ਸਰਕਾਰ ਇਨ੍ਹਾਂ ਵਿਚ ਕੋਈ ਦਖਲ ਨਹੀਂ ਦਿੰਦੀ ।

**ਸਰਦਾਰ ਸੋਹਨ ਸਿੰਘ ਬੋਦਲ:** ਸਪੀਕਟ ਸਾਹਿਬ, ਮੰਤਰੀ ਜੀ ਨੇ 1967 ਦੀ ਗੱਲ ਕੀਤੀ ਹੈ । ਸਪੀਕਰ ਸਾਹਿਬ, ਮੇਰੇ ਪਾਸ ਸਰਕੂਲਰ ਹੈ ਅਤੇ ਮੈਂ ਉਹ ਤੁਹਾਡੀ ਇਜਾਜ਼ਤ ਨਾਲ ਇਥੇ ਹਾਊਸ ਵਿਚ ਪੜ੍ਹ ਚਿੰਦਾ ਹਾਂ । ਇਹ ਸਰਕੂਲਰ ਸੈਕਟਰੀ ਟੂ ਗੌਰਮਿੰਟ ਪੰਜਾਬ, ਡਿਪਾਰਟਮੈਂਟ ਆਫ ਵੈਲਫੇਅਰ ਆਫ ਸ਼ਡਿਊਲਡ ਕਾਸਟਸ ਐਂਡ ਬੈਕਵਰਡ ਕਲਾਸਿਜ਼ ਵੱਲੋਂ ਇਸ਼ੂ ਹੋਇਆ ਹੈ । ਇਹ ਰਿਜ਼ਰਵੇਸ਼ਨ ਪਾਲਿਸੀ ਬਾਰੇ ਹੈ ਅਤੇ ਕਿਹਾ ਗਿਆ ਹੈ ਕਿ ਇਸ ਤੇ ਜ਼ਰੂਰੀ ਕਾਰਵਾਈ ਕੀਤੀ ਜਾਵੇ ।

Speaker Sahib this is a copy of D. O. letter No. 986-SWI-74/5791, dated 29th March, 1974 from Shri Joginder Singh, IAS, Secretary to Govt. of Punjab, Department of Welfare of Scheduled Castes and Backward Classes to Adm've Secretaries.

Subject : Reservation in matter of appointment and promotions in services for members of Scheduled Castes and Backward Classes in Public Sector Undertakings and other autonomous Bodies, Municipal Committees, Panchayat Samitis, Zila Parishads etc.

I am desired to write to you on the subject relating to the implementation of Government Policy in the Matter of recruitment and promotions for the members of Scheduled Castes and Backward Classes in the services of Public Sector Undertakings and all other Autonomous Bodies in the State. This matter was placed before the Council of Ministers in its meeting held on 6th March, 1974 and it was decided that : —

> "Where Government have the power of issuing a directive in this matter all Government sponsored Corporations, Autonomous Bodies and Boards, Municipal Committees, Panchayat Samitis, Zila Parishads, etc., should be directed to adopt Government Policy in the matter of recruitment and promotions for members of Scheduled Castes and Backward Classes in their respective organisations. Where this power is not available at present urgent steps should be taken to secure or assume this power through an amendment of the relevant Articles of Association, Rules, Regulations or Statutes as the case may be."

I would request you to take urgent necessary steps to implement the above decision in the services of the concerned institutions under your administrative control. I am further to request you to inform this department of the action taken within 15 days positively.

[ਸਰਦਾਰ ਸੋਹਨ ਸਿੰਘ ਬੋਦਲ]

ਇਹ ਜਿਹੜਾ ਲੈਟਰ ਹੈ, 1967 ਤੋਂ ਬਾਅਦ 1974 ਵਿਚ ਇਸ਼ੂ ਹੋਇਆ ਹੈ ਅੰਚ ਵੈਲਫੇਅਰ ਡਿਪਾਰਟਮੈਂਟ ਦੀਆਂ ਇੰਸਟ੍ਰਕਸ਼ਨਾਂ ਬਾਈਡਿੰਗ ਹਨ । ਸਾਰੇ ਐਡਮਨਿਸਟ੍ਰੇਟਿਵ ਸੈਕ੍ਰੇਟਰੀਜ਼ ਨੂੰ ਇਹ ਕਾਪੀਆਂ ਗਈਆਂ ਹਨ । ਇਹ ਇੰਸਟ੍ਰਕਸ਼ਨਾਂ ਇਸ ਮਹਿਕਮੇ ਵਿਚ ਲਾਗੂ ਕਿਉਂ ਨਹੀਂ ਹੋਈਆਂ ? ਇਨ੍ਹਾਂ ਦੇ ਮਹਿਕਮੇ ਵਾਲੇ ਸਰਟੀਫਾਈ ਕਰਦੇ ਹਨ ਕਿ ਸਾਰੀਆਂ ਐਪੁਆਇੰਟਮੈਂਟਸ ਕਰਨ ਵੇਲੇ ਇੰਸਟ੍ਰਕਸ਼ਨਾਂ ਦੀ ਪੂਰੀ ਪਾਲਣਾ ਕੀਤੀ ਗਈ ਹੈ ਅਤੇ ਰਿਜ਼ਰਵੇਸ਼ਨ ਪੂਰੀ ਤਰ੍ਹਾਂ ਲਾਗੂ ਕੀਤੀ ਗਈ ਹੈ । ਫੇਰ ਇਸ ਸਰਟੀਫਿਕੇਟ ਦਾ ਕੀ ਮਤਲਬ ਹੋਇਆ ? ਇਹ ਪਾਲਿਸੀ ਇਨ੍ਹਾਂ ਦੇ ਮਹਿਕਮੇ ਵਿਚ ਕਿਉਂ ਇੰਪਲੀਮੈਂਟ ਨਹੀਂ ਹੋਈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਨੋਟੀਫਿਕੇਸ਼ਨ ਇਨ੍ਹਾਂ ਨੇ ਪੜ੍ਹੀ ਹੈ, ਮੈਂ ਹੈਰਾਨ ਹਾਂ ਕਿ ਉਸ ਵਿਚ ਜ਼ਿਲ੍ਹਾ ਸੰਮਤੀਆਂ, ਜ਼ਿਲ੍ਹਾ ਪਰੀਸ਼ਦਾਂ ਅਤੇ ਮਿਉਂਸਪਲ ਕਮੇਟੀਆਂ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ ਜਿਨ੍ਹਾਂ ਦੀ ਕਿ ਚੋਣ ਗੌਰਮਿੰਟ ਕਰਵਾਉਂਦੀ ਹੈ । ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਸਰਕਾਰੀ ਸਕੂਲ 18,000 ਹਨ ਅਤੇ ਉਨ੍ਹਾਂ ਵਿਚ ਜੇ ਰਿਜ਼ਰਵੇਸ਼ਨ ਦੀ ਪਾਲਿਸੀ ਪੂਰੀ ਤਰ੍ਹਾਂ ਅਸੀਂ ਇੰਪਲੀਮੈਂਟ ਨਹੀਂ ਕੀਤੀ ਤਾਂ ਇਹ ਦੱਸਣ । ਸਾਡੇ ਸਾਰੇ ਦੇ ਸਾਰੇ 18,000 ਸਰਕਾਰੀ ਸਕੂਲਾਂ ਵਿਚ ਰਿਜ਼ਰਵੇਸ਼ਨ ਠੀਕ ਹੈ । ਬਾਕੀ ਜਿਹੜੇ 400 ਏਡਿਡ ਸਕੂਲ ਹਨ, ਪ੍ਰਾਈਵੇਟ ਸਕੂਲ ਹਨ, ਉਨ੍ਹਾਂ ਦੀ ਮੈਨੇਜਮੈਂਟ ਆਪਣੀ ਹੁੰਦੀ ਹੈ, ਉਨ੍ਹਾਂ ਦੀਆਂ ਆਪਣੀਆਂ ਕਮੇਟੀਆਂ ਹੁੰਦੀਆਂ ਹਨ, ਉਹ ਸਟਾਫ ਵੀ ਆਪ ਹੀ ਐਪੁਆਇੰਟ ਕਰਦੇ ਹਨ । ਉਨ੍ਹਾਂ ਸਕੂਲਾਂ ਦੀ ਮੈਨੇਜਮੈਂਟ ਵਿਚ ਅਸੀਂ ਕੋਈ ਦਖਲ ਨਹੀਂ ਦਿੰਦੇ ।

**ਸਰਦਾਰ ਸੋਹਨ ਸਿੰਘ ਬੋਦਲ :** ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਮੈਥਡ ਆਫ ਫਾਰਮੇਸ਼ਨ ਨਹੀਂ ਪੁੱਛੀ । ਜਿਹੜੀ ਇਨ੍ਹਾਂ ਸਕੂਲਾਂ ਨੂੰ 95% ਗਰਾਂਟ ਦਿੱਤੀ ਜਾਂਦੀ ਹੈ, ਉਹ ਵੀ ਡੀ.ਈ.ਓ. ਕੋਲੋਂ ਮਨਜ਼ੂਰ ਕਰਾ ਕੇ ਦਿੱਤੀ ਜਾਂਦੀ ਹੈ, ਡੀ.ਪੀ.ਆਈ ਵੀ ਵਿਚ ਹੁੰਦਾ ਹੈ, ਐਜੂਕੇਸ਼ਨ ਡਿਪਾਰਟਮੈਂਟ ਸਾਰਾ ਵਿਚ ਹੀ ਹੁੰਦਾ ਹੈ । ਇਹ ਨਹੀਂ ਕਿਹਾ ਜਾ ਸਕਦਾ ਕਿ ਇਹ ਸਕੂਲ ਸਾਡੇ ਕੋਲੋਂ ਗਰਾਂਟ ਲੈ ਕੇ ਵੀ ਰਿਜ਼ਰਵੇਸ਼ਨ ਪਾਲਿਸੀ ਚਾਹੇ ਲਾਗੂ ਕਰਨ ਤੇ ਚਾਹੇ ਲਾਗੂ ਨਾ ਕਰਨ । ਬਾਕੀ ਨੋਟੀਫਿਕੇਸ਼ਨ ਵਿਚ ਜੋ ਪੰਚਾਇਤ ਸੰਮਤੀਆਂ, ਜ਼ਿਲ੍ਹਾ ਪਰੀਸ਼ਦਾਂ ਦਾ ਜ਼ਿਕਰ ਕਰਨ ਤੋਂ ਬਾਅਦ ਐਕਸਟਰਾ ਲਿਖਿਆ ਗਿਆ ਹੈ, ਉਸ ਲਫਜ਼ ਵਿਚ ਸਾਰੇ ਆਉਂਦੇ ਹਨ. . . .

**ਸ੍ਰੀ ਸਪੀਕਰ :** ਬੋਦਲ ਜੀ, ਤੁਸੀਂ ਬੈਠ ਜਾਓ ।

**ਸਰਦਾਰ ਬਲਦੇਵ ਸਿੰਘ ਖਿਆਲਾ :** ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਮਾਨਤਾ ਪ੍ਰਾਪਤ ਸਕੂਲ ਹਨ, ਉਹ ਜਦੋਂ ਕੋਈ ਭਰਤੀ ਕਰਦੇ ਹਨ ਤਾਂ ਡੀ.ਈ.ਓ. ਇਤਰਾਜ਼ ਲਾਉਂਦਾ ਹੈ ਕਿ ਕਿੰਨੀਆਂ ਪੋਸਟਾਂ ਐਸ. ਸੀਜ਼. ਦੀਆਂ ਭਰੀਆਂ ਗਈਆਂ ਹਨ । ਕੀ ਉਸ ਇਤਰਾਜ਼ ਦੇ ਮੁਤਾਬਿਕ ਇਨ੍ਹਾਂ ਸਕੂਲਾਂ ਵਿਚ ਕੋਟਾ ਪੂਰਾ ਕੀਤਾ ਗਿਆ ਹੈ ? ਜੇ ਨਹੀਂ ਕੀਤਾ ਗਿਆ ਤਾਂ ਉਸ ਇਤਰਾਜ਼ ਦੇ ਮੁਤਾਬਿਕ ਇਹ ਉਨ੍ਹਾਂ ਸਕੂਲਾਂ ਦੇ ਖਿਲਾਫ ਕੋਈ ਐਕਸ਼ਨ ਲੈਣਗੇ ?

ਮੰਤਰੀ: ਸਪੀਕਰ ਸਾਹਿਬ, ਇਹ ਮੇਰੇ ਧਿਆਨ ਵਿਚ ਅਗਰ ਕੋਈ ਕੇਸ ਹੈ ਤਾਂ ਲਿਆ ਦੇਣ, ਮੈਂ ਇਨ੍ਹਾਂ ਦੀ ਤਸੱਲੀ ਕਰਵਾ ਦੇਵਾਂਗਾ ।

**ਸਰਦਾਰ ਬਲਦੇਵ ਸਿੰਘ ਖਿਆਲਾ:** ਸਪੀਕਰ ਸਾਹਿਬ, ਮੈਂ ਹੁਣੇ ਦੱਸ ਦੇਂਦਾ ਹਾਂ । ਮੈਂ ਖਾਲਸਾ ਹਾਈ ਸਕੂਲ, ਮਾਨਸਾ ਦਾ ਮੈਨੇਜਰ ਹਾਂ । ਉਥੇ ਹੁਣੇ 8 ਮਾਸਟਰ ਰੱਖੇ ਗਏ ਹਨ ਜਿਨ੍ਹਾਂ ਤੇ ਮੇਨ ਇਤਰਾਜ਼ ਸੀ ਕਿ ਕੀ ਕੋਈ ਐਸ. ਸੀ. ਮਾਸਟਰ ਰੱਖਿਆ ਗਿਆ ਹੈ ? ਅਸੀਂ ਕਿਹਾ ਕਿ ਰੱਖਿਆ ਹੈ । ਤੁਸੀਂ ਬੇਸ਼ੱਕ ਪੜਤਾਲ ਕਰਾ ਲਓ । ਇਹ ਸਾਰੇ ਸਕੂਲਾਂ ਤੋਂ ਪੁੱਛਿਆ ਜਾਂਦਾ ਹੈ । ਮੈਂ ਖਾਲਸਾ ਹਾਈ ਸਕੂਲ, ਮਾਨਸਾ ਦੀ ਗੱਲ ਦੱਸ ਰਿਹਾ ਹਾਂ ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

**ਸ਼੍ਰੀ ਸਪੀਕਰ:** ਅਗਲਾ ਸਵਾਲ ।

---

### ਪ੍ਰਾਇਮਰੀ ਸਕੂਲਾਂ ਵਿਚ ਅੰਗਰੇਜ਼ੀ ਲਾਗੂ ਕਰਨਾ

*2141. 1. **ਕਾਮਰੇਡ ਹਰਦੇਵ ਸਿੰਘ ਅਰਸ਼ੀ**
2. **ਕਾਮਰੇਡ ਅਜੈਬ ਸਿੰਘ ਰੌਂਤਾ** } : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਵਰਤਮਾਨ ਸਰਕਾਰ ਦੁਆਰਾ ਕਾਰਜ ਭਾਰ ਸੰਭਾਲਣ ਤੋਂ ਬਾਅਦ ਰਾਜ ਵਿਚ ਪ੍ਰਾਇਮਰੀ ਸਿਖਿਆ ਵਿਭਾਗ ਦੁਆਰਾ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਅੰਗਰੇਜ਼ੀ ਦਾ ਵਿਸ਼ਾ ਚਾਲੂ ਕਰਨ ਲਈ ਸਕੀਮ ਕਿਸ ਸਾਲ ਸ਼ੁਰੂ ਕੀਤੀ ਗਈ ਸੀ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਕੀਮ ਅਧੀਨ ਅੰਗਰੇਜ਼ੀ ਪੜ੍ਹਾਉਣ ਲਈ ਕੋਈ ਨਵਾਂ ਸਿਲੇਬਸ ਨਿਸ਼ਚਿਤ ਕੀਤਾ ਗਿਆ ਹੈ ਅਤੇ ਉਕਤ ਸਕੀਮ ਲਾਗੂ ਕਰਨ ਲਈ ਨਿਯੁਕਤ ਕੀਤੇ ਗਏ ਅੰਗਰੇਜ਼ੀ ਅਧਿਆਪਕਾਂ ਦੀ ਕੁੱਲ ਗਿਣਤੀ ਕਿੰਨੀ ਹੈ ?

**ਸਰਦਾਰ ਤੋਤਾ ਸਿੰਘ:** (ੳ) ਵਿਦਿਅਕ ਸਾਲ 1998-99 ਤੋਂ ਸਿਖਿਆ ਵਿਭਾਗ ਨੇ ਰਾਜ ਦੇ ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਅੰਗਰੇਜ਼ੀ ਭਾਸ਼ਾ ਪਹਿਲੀ ਜਮਾਤ ਤੋਂ ਇੱਕ ਵਿਸ਼ੇ ਦੇ ਤੌਰ ਤੇ ਸ਼ੁਰੂ ਕੀਤੀ ।

(ਅ) ਹਾਂ ਜੀ । ਇਸ ਵਿਸ਼ੇ ਲਈ ਸਿਲੇਬਸ ਪੰਜਾਬ ਸਕੂਲ ਸਿਖਿਆ ਬੋਰਡ ਨੇ ਨਿਰਧਾਰਿਤ ਕੀਤਾ ਹੈ । ਇਸ ਸਕੀਮ ਨੂੰ ਲਾਗੂ ਕਰਨ ਲਈ ਅੰਗਰੇਜ਼ੀ ਅਧਿਆਪਕਾਂ ਦੀ ਨਿਯੁਕਤੀ ਨਹੀਂ ਕੀਤੀ ਗਈ, ਕਿਉਂਕਿ ਪ੍ਰਾਇਮਰੀ ਸਕੂਲਾਂ ਵਿੱਚ ਵਿਸ਼ੇਵਾਰ ਅਧਿਆਪਕ ਨਹੀਂ ਹੁੰਦੇ, ਬਲਕਿ ਈ.ਟੀ.ਟੀ./ਜੇ.ਬੀ.ਟੀ. ਅਧਿਆਪਕ ਹੀ ਸਾਰੀਆਂ ਜਮਾਤਾਂ ਨੂੰ ਸਾਰੇ ਵਿਸ਼ੇ ਪੜ੍ਹਾਉਂਦੇ ਹਨ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ, ਸਾਰਿਆਂ ਤੋਂ ਪਹਿਲੀ ਸਟੇਜ ਤੇ ਕਿ ਵਿਦਿਅਕ ਸਾਲ 1998-99 ਤੋਂ ਪੰਜਾਬ ਦੇ ਸਾਰੇ ਪ੍ਰਾਇਮਰੀ ਸਕੂਲਾਂ ਵਿੱਚ ਅੰਗਰੇਜ਼ੀ ਸਬਜੈਕਟ ਪੜ੍ਹਾਉਣਾ ਸਟਾਰਟ ਕੀਤਾ ਗਿਆ ਹੈ । ਉਦੋਂ ਤੋਂ ਲੈ ਕੇ ਹੁਣ ਤੱਕ ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਨ੍ਹਾਂ ਸਾਰੇ ਬੱਚਿਆਂ ਦੀ ਜੋ ਕਿ ਦੂਜੀ, ਤੀਜੀ, ਚੌਥੀ ਅਤੇ ਪੰਜਵੀਂ ਜਮਾਤ ਵਿੱਚ ਪੜ੍ਹਦੇ ਹਨ ਅਤੇ ਜੋ ਉਨ੍ਹਾਂ ਨੇ ਇਸ ਸਮੇਂ ਦੌਰਾਨ ਅੰਗਰੇਜ਼ੀ ਦੀ ਪੜ੍ਹਾਈ ਕੀਤੀ ਹੈ, ਉਨ੍ਹਾਂ ਦਾ ਕੋਈ ਟੈਸਟ ਲੈ ਕੇ ਜੋ ਅੰਗਰੇਜ਼ੀ ਦੀ ਪ੍ਰਤੀਸ਼ਤ ਉਨ੍ਹਾਂ ਦੀ ਬਣਦੀ ਹੈ, ਉਹ ਕਿੰਨੀ ਬਣਦੀ ਹੈ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪ੍ਰਾਇਮਰੀ ਲੈਵਲ ਤੇ ਬਦਕਿਸਮਤੀ ਨਾਲ 1972 ਵਿੱਚ ਇਹ ਪ੍ਰੋਵੀਜ਼ਨ ਕਰ ਦਿੱਤੀ ਗਈ ਸੀ ਕਿ ਪਹਿਲੀ ਤੋਂ ਲੈ ਕੇ ਪੰਜਵੀਂ ਜਮਾਤ ਤੱਕ ਕੋਈ ਟੈਸਟ ਨਹੀਂ ਲਿਆ ਜਾਵੇਗਾ ਅਤੇ ਬੱਚੇ ਉਸੇ ਤਰ੍ਹਾਂ ਅਗਲੀਆਂ ਜਮਾਤਾਂ ਵਿੱਚ ਪਾਸ ਕਰ ਦਿੱਤੇ ਜਾਣਗੇ । ਹੁਣ ਅਸੀਂ ਇਸ ਸਿਸਟਮ ਨੂੰ ਵੀ ਚੇਂਜ ਕਰ ਦਿੱਤਾ ਹੈ ਅਤੇ ਪਹਿਲੀ ਜਮਾਤ ਤੋਂ ਲੈ ਕੇ ਪੰਜਵੀਂ ਜਮਾਤ ਤੱਕ ਬਾਕਾਇਦਾ ਟੈਸਟ ਹੁੰਦੇ ਹਨ ਅਤੇ ਕਾਰਡ ਸਿਸਟਮ ਵੀ ਲਾਗੂ ਕਰ ਦਿੱਤਾ ਹੈ । ਇਹ ਟੈਸਟ ਪ੍ਰਾਇਮਰੀ ਸਕੂਲਾਂ ਵਿੱਚ 30 ਸਤੰਬਰ, 31 ਦਸੰਬਰ ਅਤੇ 31 ਮਾਰਚ ਨੂੰ ਲਏ ਜਾਇਆ ਕਰਨਗੇ । ਅਸੀਂ ਪ੍ਰਾਇਮਰੀ ਸਕੂਲਾਂ ਦੇ ਟੀਚਰਾਂ ਨੂੰ ਕਿਹਾ ਹੈ ਕਿ ਉਹ ਆਪ ਟੈਸਟ ਲਿਆ ਕਰਨ । ਟੈਸਟ ਲੈ ਕੇ ਮਾਂ-ਪਿਉ ਨੂੰ ਸੱਦੋ ਅਤੇ ਉਨ੍ਹਾਂ ਦੇ ਸਾਈਨ ਕਰਾਓ ਕਿ ਤੁਹਾਡੇ ਬੱਚੇ ਦੇ ਹਿਸਾਬ ਵਿੱਚੋਂ ਐਨੇ ਨੰਬਰ ਹਨ, ਇੰਗਲਿਸ਼ ਵਿਚੋਂ ਐਨੇ ਨੰਬਰ ਹਨ ਅਤੇ ਪੰਜਾਬੀ ਜੋ ਸਾਡੀ ਮਾਤ-ਭਾਸ਼ਾ ਹੈ, ਉਸ ਵਿੱਚੋਂ ਐਨੇ ਨੰਬਰ ਹਨ । ਤੀਸਰੀ ਕਲਾਸ ਵਿੱਚ ਹਿੰਦੀ ਸ਼ੁਰੂ ਹੁੰਦੀ ਹੈ । ਸਾਡੀ ਕੋਸ਼ਿਸ਼ ਹੈ ਕਿ ਕੁਆਲਿਟੀ ਐਜੂਕੇਸ਼ਨ ਵਾਲੇ ਪਾਸੇ ਤੁਰਿਆ ਜਾਵੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜਿਹੜੀ ਜਾਣਕਾਰੀ ਮੈਂ ਮੰਗੀ ਸੀ, ਉਸ ਦਾ ਉੱਤਰ ਨਹੀ ਆਇਆ । ਜਿਹੜੀ ਚੀਜ਼ ਪਿਛਲੀ ਸਰਕਾਰ ਦੇ ਵੇਲੇ ਨਹੀਂ ਹੋਈ ਸੀ. ਤੁਸੀਂ ਉਹ ਚੀਜ਼ ਲਾਗੂ ਕਰ ਦਿੱਤੀ ਹੈ । ਤੁਸੀਂ ਫੈਸਲਾ ਕਰ ਲਿਆ ਹੈ ਕਿ ਟੈਸਟ ਹੋਵੇਗਾ, ਤਿਮਾਹੀ ਟੈਸਟ ਵੀ ਅਤੇ ਉਸ ਤੋਂ ਬਾਦ ਵੀ । ਮੈਂ ਤਾਂ ਇਹ ਪੁੱਛਣਾ ਚਾਹੁੰਦਾ ਹਾਂ ਕਿ 1998-99 ਤੋਂ ਪ੍ਰਾਇਮਰੀ ਸਕੂਲਾਂ ਵਿੱਚ ਜੋ ਤੁਸੀਂ ਇੰਗਲਿਸ਼ ਸਟਾਰਟ ਕੀਤੀ ਹੈ, ਕਾਰਡ ਦੇ ਉਪਰ ਉਸ ਦਾ ਜੋ ਨਤੀਜਾ ਹੈ. ਰਿਜ਼ਲਟ ਹੈ, ਉਸ ਦੀ ਪ੍ਰਤੀਸ਼ਤਤਾ ਕੀ ਹੈ ?

**ਮੰਤਰੀ** : ਸਪੀਕਰ ਸਾਹਿਬ, ਕੇਵਲ 5ਵੀਂ ਜਮਾਤ ਦਾ ਰਿਜ਼ਲਟ ਫਾਈਨਲ ਤੌਰ ਤੇ ਅਸੀਂ ਲੈਂਦੇ ਹਾਂ ਜੋ ਐਸ. ਸੀ. ਈ. ਆਰ. ਟੀ. ਲੈਂਦੀ ਹੈ । ਉਸ ਦਾ ਰਿਕਾਰਡ ਸਾਡੇ ਕੋਲ ਹੁੰਦਾ ਹੈ । 8ਵੀਂ, 10ਵੀਂ ਅਤੇ 12ਵੀਂ ਜਮਾਤ ਦਾ ਇਮਤਿਹਾਨ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਲੈਂਦਾ ਹੈ । ਉਸ ਦਾ ਰਿਕਾਰਡ ਵੀ ਅਸੀਂ ਦੱਸ ਸਕਦੇ ਹਾਂ ਕਿ ਕਿੰਨੇ ਬੱਚੇ ਪਾਸ ਹੋਏ ਅਤੇ ਕਿੰਨੇ ਫੇਲ੍ਹ । ਪਹਿਲੀ, ਦੂਜੀ, ਤੀਜੀ ਅਤੇ ਚੌਥੀ ਜਮਾਤ ਦਾ ਟੈਸਟ ਲੈਣਾ ਲੋਕਲ ਟੀਚਰਾਂ ਦੀ ਜ਼ਿੰਮੇਵਾਰੀ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਉੱਤਰ ਨਹੀਂ ਮਿਲਿਆ । ਮੈਂ ਤਾਂ ਇਹ ਜਾਨਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਨਵੀਂ ਚੀਜ਼ ਇਨ੍ਹਾਂ ਨੇ ਇੰਟਰੋਡਿਊਸ ਕੀਤੀ ਹੈ, ਉਸ ਦੇ ਰਿਜ਼ਲਟ ਦੀ ਟੋਟਲ ਪ੍ਰਤੀਸ਼ਤਤਾ ਕੀ ਹੈ ? ਕੀ ਇਨ੍ਹਾਂ ਨੇ ਆਪਣਾ ਟਾਰਗੇਟ ਅਚੀਵ ਕਰ ਲਿਆ ਹੈ ਜਾਂ ਨਹੀਂ ? ਇਨ੍ਹਾਂ ਨੇ ਤਿਮਾਹੀ ਟੈਸਟ ਅਤੇ ਰਿਪੋਰਟ ਕਾਰਡ ਵੀ ਲਾਗੂ ਕਰ ਦਿੱਤੇ ਹਨ । ਇਨ੍ਹਾਂ ਦੇ ਰਿਜ਼ਲਟ ਬਾਰੇ ਇਨਫਰਮੇਸ਼ਨ ਹੇਠਲੇ ਪੱਧਰ ਤੋਂ ਡੀ.ਈ. ਓ./ਡੀ. ਪੀ. ਆਈ. ਤੱਕ ਆਈ ਤਾਂ ਜ਼ਰੂਰ ਹੋਵੇਗੀ । ਮੈਂ ਇਹ ਜਾਨਣਾ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਨਵਾਂ ਸਬਜੈਕਟ ਲਾਗੂ ਕੀਤਾ ਹੈ, ਕੀ ਉਸ ਦੀ ਪ੍ਰਾਗਰੇਸ ਤਸੱਲੀਬਖਸ਼ ਹੈ ਜਾਂ ਕਿ ਉਸ ਨੇ ਮਾਂ-ਭਾਸ਼ਾ ਪੰਜਾਬੀ ਨੂੰ ਵੀ ਪ੍ਰਭਾਵਤ ਕੀਤਾ ਹੈ ? ਜੇ ਤਾਂ ਇਸ ਦੇ ਰਿਜ਼ਲਟ ਦੀ ਪ੍ਰਤੀਸ਼ਤਤਾ ਅੱਛੀ ਹੈ ਤਾਂ ਇਸ ਨੂੰ ਜ਼ਰੂਰ ਕੰਟੀਨਿਊ ਕਰੋ । ਪਰੰਤੂ ਜੇ ਇਸ ਦੀ ਪ੍ਰਤੀਸ਼ਤਤਾ ਨਾਂ-ਮਾਤਰ ਹੈ ਤਾਂ ਫਿਰ ਇਸ ਨੂੰ ਰਿਵਿਊ ਕਰਨਾ ਚਾਹੀਦਾ ਹੈ । ਜੇ ਇਨ੍ਹਾਂ ਕੋਲ ਇਹ ਇਨਫਰਮੇਸ਼ਨ ਹੈ ਤਾਂ ਮੈਨੂੰ ਦੇ ਦੇਣ, ਨਹੀਂ ਤਾਂ ਮੈਂ ਅਗਲਾ ਸਵਾਲ ਪੁੱਛਦਾ ਹਾਂ ।

**ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਹਿਲੀ, ਦੂਜੀ, ਤੀਜੀ ਅਤੇ ਚੌਥੀ ਜਮਾਤ ਦੇ ਟੈਸਟਾਂ ਦਾ ਕਦੇ ਰਿਜ਼ਲਟ ਨਹੀਂ ਕੱਢਿਆ ਜਾਂਦਾ ਜਿਸ ਤੋਂ ਪਤਾ ਲੱਗ ਸਕੇ ਕਿ ਕਿੰਨੇ ਬੱਚੇ ਫੇਲ੍ਹ ਹੋਏ ਹਨ ਅਤੇ ਕਿੰਨੇ ਪਾਸ । ਇਹ ਇਸ ਬਾਰੇ ਮੈਨੂੰ ਵੱਖਰਾ ਸਵਾਲ ਕਰ ਦੇਣ, ਮੈਂ ਦੱਸ ਦਿਆਂਗਾ । ਮੇਰੀ ਬੇਨਤੀ ਹੈ ਕਿ ਪਹਿਲੀ, ਦੂਜੀ, ਤੀਜੀ ਅਤੇ ਚੌਥੀ ਜਮਾਤ ਦਾ ਕੋਈ ਟੈਸਟ ਸਾਲਾਨਾ ਨਹੀਂ ਹੁੰਦਾ । ਇਹ ਟੈਸਟ ਲੋਕਲ ਹੈਡ ਟੀਚਰ ਲੈਂਦੇ ਹਨ । ਪੰਜਾਬ ਵਿੱਚ ਤਕਰੀਬਨ 13 ਹਜ਼ਾਰ ਪ੍ਰਾਇਮਰੀ ਸਕੂਲ ਹਨ । ਇਨ੍ਹਾਂ ਸਾਰੇ ਸਕੂਲਾਂ ਵਿੱਚ ਇਨ੍ਹਾਂ ਜਮਾਤਾਂ ਦੇ ਟੈਸਟ ਲੋਕਲ ਹੈਡ ਟੀਚਰ ਹੀ ਲੈਂਦੇ ਹਨ ।

**ਸ੍ਰੀ ਸਪੀਕਰ** : ਮੰਤਰੀ ਜੀ, ਉਹ ਤਾਂ ਇੰਨਾ ਹੀ ਪੁੱਛਣਾ ਚਾਹੁੰਦੇ ਹਨ ਕਿ ਕੀ ਪਹਿਲੀ, ਦੂਜੀ, ਤੀਜੀ ਅਤੇ ਚੌਥੀ ਜਮਾਤ ਤੱਕ ਦੀ ਜੋ ਬੇਸਿਕ ਐਜੂਕੇਸ਼ਨ ਹੈ, ਉਸ ਦੇ ਵਿੱਚ ਅੱਗੇ ਨਾਲੋਂ ਕੋਈ ਇੰਪਰੂਵਮੈਂਟ ਆਈ ਹੈ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਬਦਕਿਸਮਤੀ ਨਾਲ ਸਾਨੂੰ ਬਾਰਡਰ, ਕੰਡੀ ਅਤੇ ਬੇਟ ਏਰੀਆ ਵਿੱਚ ਟੀਚਰਾਂ ਦੀ ਘਾਟ ਕਾਰਨ ਮੁਸ਼ਕਲ ਆ ਰਹੀ ਹੈ । ਜਿਹੜੀ ਅਸੀਂ ਪਹਿਲੀ ਜਮਾਤ ਤੋਂ ਇੰਗਲਿਸ਼ ਲਾਗੂ ਕੀਤੀ ਹੈ, ਉਸ ਦਾ ਸਾਨੂੰ ਫਾਇਦਾ ਹੀ ਹੋਇਆ ਹੈ । ਇਸ ਤੋਂ ਪਹਿਲਾਂ ਮਾਂ-ਬੋਲੀ ਪੰਜਾਬੀ ਨੂੰ ਸਕੂਲਾਂ ਵਿੱਚ ਖੋਰਾ ਲੱਗ ਗਿਆ ਸੀ । ਕਿਉਂਕਿ ਇੰਗਲਿਸ਼ ਮੀਡੀਅਮ ਸਕੂਲ ਬਹੁਤ ਖੁਲ੍ਹ ਗਏ ਸੀ । ਅਸੀਂ ਸਕੂਲਾਂ ਵਿੱਚ ਇੰਗਲਿਸ਼ ਲਾਗੂ ਕਰਕੇ ਪੰਜਾਬੀ ਨੂੰ ਖੋਰਾ ਲੱਗਣ ਤੋਂ ਬਚਾਇਆ ਹੈ । ਹੁਣ ਬੱਚੇ ਪੰਜਾਬੀ ਮੀਡੀਅਮ ਵਾਲੇ ਸਕੂਲਾਂ ਵਿੱਚ ਪੜ੍ਹਦੇ ਹਨ ਅਤੇ ਇਸ ਤਰ੍ਹਾਂ ਨਾਲ ਪੰਜਾਬੀ ਪੜ੍ਹਨ ਵਾਲੇ ਬੱਚਿਆਂ ਦੀ ਗਿਣਤੀ ਵਧੀ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ........

**ਸ਼੍ਰੀ ਸਪੀਕਰ** : **ਅਰਸ਼ੀ** ਸਾਹਿਬ, ਇਸ ਦਾ ਜਵਾਬ ਆ ਨਹੀਂ ਸਕਦਾ ਕਿਉਂਕਿ ਹਾਲੇ ਇਸ ਦੀ ਇਨੀਸ਼ੀਅਲ ਸਟੇਜ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਹਾਲੇ ਤਾਂ ਮੇਰੀ ਪਹਿਲੀ ਸਪਲੀਮੈਂਟਰੀ ਦਾ ਜਵਾਬ ਆਇਆ ਹੈ, ਦੂਸਰੀ ਸਪਲੀਮੈਂਟਰੀ ਪੁੱਛਣਾ ਮੇਰਾ ਹੱਕ ਹੈ । ਸਪੀਕਰ ਸਾਹਿਬ, ਜਿੰਨੀ ਕੁ ਮੇਰੀ ਜਾਣਕਾਰੀ ਹੈ, ਕੁੱਲ 50% ਬੱਚੇ ਹੀ ਏ. ਬੀ. ਅਤੇ ਸੀ. ਦੀ ਐਲਫਾਬੈਟ ਹੀ ਸਿੱਖ ਸਕੇ ਹਨ, ਇਸ ਤੋਂ ਜ਼ਿਆਦਾ ਕੁਝ ਨਹੀਂ । ਜਦੋਂ ਭੁਲਾਵੇਂ ਅੱਖਰਾਂ ਦਾ ਟੈਸਟ ਹੁੰਦਾ ਹੈ ਤਾਂ ਉਹ ਬੁਰੀ ਤਰ੍ਹਾਂ ਫੇਲ੍ਹ ਹੋ ਜਾਂਦੇ ਹਨ । ਮੈਂ ਸਮਝਦਾ ਹਾਂ ਕਿ ਇਹ ਤਜਰਬਾ ਫੇਲ੍ਹ ਹੋਇਆ ਹੈ । ਇਸ ਨਾਲ ਪੰਜਾਬੀ ਭਾਸ਼ਾ ਵੀ ਪ੍ਰਭਾਵਿਤ ਹੋਈ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਇਸ ਨੂੰ ਰਿਵਿਊ ਕਰਨ ਵਾਸਤੇ ਤਿਆਰ ਹਨ ਕਿ ਇਸ ਅੰਗਰੇਜ਼ੀ ਨੂੰ ਪੰਜਵੀਂ ਜਮਾਤ ਤੱਕ ਹਟਾ ਦਿੱਤਾ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਇਹ ਫੈਸਲਾ ਲੋਕਾਂ ਦੀ ਸਹਿਮਤੀ ਨਾਲ ਲਾਗੂ ਕੀਤਾ ਸੀ ਅਤੇ ਪੰਜਾਬੀ ਨੂੰ ਬਚਾਉਣ ਵਾਸਤੇ ਕੀਤਾ ਸੀ । ਇਸ ਕਰਕੇ ਇਹ ਫੈਸਲਾ ਲਾਗੂ ਰਹੇਗਾ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਰਾਹੀਂ ਸਤਿਕਾਰਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪ੍ਰਾਇਮਰੀ ਸਕੂਲਾਂ ਵਿੱਚ ਅੰਗਰੇਜ਼ੀ ਪੜ੍ਹਾਉਣ ਦੀ ਜੋ ਪਾਲਿਸੀ ਸਰਕਾਰ ਨੇ ਸ਼ੁਰੂ ਕੀਤੀ ਸੀ, ਇਹ ਚਾਲੂ ਹੈ । ਇਸ ਸਕੀਮ ਨੂੰ ਫੇਲ੍ਹ ਹੁੰਦੀ ਦੇਖ ਕੇ ਸਕੂਲ ਬੋਰਡ ਨੇ ਜੋ ਦੂਸਰੀ ਜਮਾਤ ਨੂੰ ਪੁਸਤਕ ਪੜ੍ਹਾਈ ਜਾਂਦੀ ਸੀ, ਉਹੀ ਪੁਸਤਕ ਤੀਜੀ ਕਲਾਸ ਨੂੰ ਪੜ੍ਹਾਉਣ ਲਈ ਰੱਖ ਲਈ ਹੈ । ਕੀ ਇਹ ਠੀਕ ਹੈ ਕਿ ਦੂਸਰੀ ਔਰ ਤੀਜੀ ਕਲਾਸ ਵਾਸਤੇ ਇਕੋ ਹੀ ਪੁਸਤਕ ਲਾਗੂ ਕੀਤੀ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਗੱਲ ਇਹ ਕਹਿ ਰਹੇ ਹਨ, ਉਸ ਸਬੰਧ ਵਿੱਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਸਿਲੇਬਸ ਨੂੰ ਸੌਖਾ ਕੀਤਾ ਹੈ । ਪਹਿਲੀ ਕਲਾਸ ਤਾਂ ਬੜੀ ਸਿੰਪਲ ਹੈ । ਪੰਜਾਬੀ ਔਰ ਅੰਗਰੇਜ਼ੀ ਸਿਖਾਈ ਜਾਂਦੀ ਹੈ । ਦੂਜੀ ਕਲਾਸ ਵਿੱਚ ਵੀ ਬੜਾ ਸੌਖਾ ਕੀਤਾ ਹੋਇਆ ਹੈ ਲੇਕਿਨ ਤੀਜੀ ਵਿੱਚ ਸਿਲੇਬਸ ਥੋੜ੍ਹਾ ਜਿਹਾ ਭਾਰੂ ਕੀਤਾ ਗਿਆ ਹੈ ।

**ਸਰਦਾਰ ਅਵਤਾਰ ਸਿੰਘ ਬਰਾੜ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਵਿੱਚ ਕਿਹਾ ਹੈ ਕਿ ਪਹਿਲੀ ਤੋਂ ਲੈ ਕੇ ਪੰਜਵੀਂ ਤੱਕ ਕੋਈ ਇਮਤਿਹਾਨ ਨਹੀਂ ਹੁੰਦਾ । ਖੁਸ਼ਕਿਸਮਤੀ ਦੇ ਨਾਲ ਮੈਂ ਟੀਚਰ ਰਿਹਾ ਹਾਂ । ਮੈਨੂੰ ਸਾਰਾ ਪਤਾ ਹੈ, ਇਮਤਿਹਾਨ ਹੁੰਦਾ ਹੈ । ਹਰ ਸਾਲ ਪਿੱਛੋਂ ਰਿਜ਼ਲਟ ਬਣ ਕੇ ਅਗਲੀ ਜਮਾਤ ਦੇ ਵਿੱਚ ਬੱਚੇ ਪਰਮੋਟ ਹੁੰਦੇ ਹਨ । ਮੈਨੂੰ ਤਾਂ ਲੱਗਦਾ ਹੈ ਕਿ ਇਨ੍ਹਾਂ ਦੇ

ਮਹਿਕਮੇ ਨੇ ਇਨ੍ਹਾਂ ਨੂੰ ਗਲਤ ਇਨਫਰਮੇਸ਼ਨ ਦਿੱਤੀ ਹੈ । ਦੂਜੀ ਗੱਲ ਜਿਹੜੀ ਇਨ੍ਹਾਂ ਨੇ ਕਹੀ ਹੈ ਕਿ ਪੰਜਾਬੀ ਨੂੰ ਬਚਾਉਣ ਲਈ ਅੰਗਰੇਜ਼ੀ ਲਾਗੂ ਕੀਤੀ ਗਈ ਹੈ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਹੜਾ ਫਾਰਮੂਲਾ ਹੈ ਕਿ ਪੰਜਾਬੀ ਨੂੰ ਲਾਗੂ ਕਰਨ ਵਾਸਤੇ ਅੰਗਰੇਜ਼ੀ ਨੂੰ ਲਾਗੂ ਕੀਤਾ ਜਾਵੇ ?

**ਸ੍ਰੀ ਸਪੀਕਰ** : ਨਹੀਂ ਜੀ, ਬਰਾੜ ਸਾਹਿਬ, ਨਹੀਂ ਜੀ ।

**ਸਰਦਾਰ ਜਗਤਾਰ ਸਿੰਘ ਰਾਜਲਾ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ......(ਵਿਘਨ)

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੇ ਵਿਦਵਾਨ ਨੇ ਸੁਜੈਸਟ ਕੀਤਾ ਹੈ ਕਿ ਮਾਤ ਭਾਸ਼ਾ ਨੂੰ ਪਰਮੋਟ ਕਰਨ ਵਾਸਤੇ ਅੰਗਰੇਜ਼ੀ ਨੂੰ ਲਾਗੂ ਕਰਨਾ ਜ਼ਰੂਰੀ ਹੈ ?

**ਸ੍ਰੀ ਸਪੀਕਰ** : ਬਰਾੜ ਸਾਹਿਬ, ਨਹੀਂ ਜੀ । ਮੈਂ ਕਿਹਾ ਜੀ, ਤੁਸੀਂ ਬੈਠ ਜਾਓ ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਨ੍ਹਾਂ ਦੇ ਪੋਤੇ ਅੰਗਰੇਜ਼ੀ ਮੀਡੀਅਮ ਵਿੱਚ ਪੜ੍ਹ ਰਹੇ ਹਨ । ਮੈਂ ਸਾਰੇ ਦੇ ਸਾਰੇ ਅੰਕੜੇ ਦੱਸ ਸਕਦਾ ਹਾਂ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ........

**ਸ੍ਰੀ ਸਪੀਕਰ** : ਬਰਾੜ ਸਾਹਿਬ, ਪਲੀਜ਼ ਤੁਸੀਂ ਬੈਠ ਜਾਓ । ਨਹੀਂ ਜੀ, ਬਰਾੜ ਸਾਹਿਬ, ਨਹੀਂ ।

**ਸਰਦਾਰ ਅਵਤਾਰ ਸਿੰਘ ਬਰਾੜ** : ਮੇਰੇ ਪੋਤੇ ਤਾਂ ਇਸ ਯੁੱਗ ਦੇ ਹਨ ਲੇਕਿਨ ਜਥੇਦਾਰ ਜੀ ਅੰਗਰੇਜ਼ੀ ਨੂੰ ਕਿਉਂ ਮੂੰਹ ਮਾਰੀ ਜਾਂਦੇ ਹਨ ?

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਬੈਠ ਜਾਓ । ਰਾਜਲਾ ਜੀ, ਤੁਸੀਂ ਸਪਲੀਮੈਂਟਰੀ ਕਰੋ ।

**ਸਰਦਾਰ ਜਗਤਾਰ ਸਿੰਘ ਰਾਜਲਾ** : ਮਾਨਯੋਗ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਰਾਜ ਵਿੱਚ ਜਿਹੜੇ ਪ੍ਰਾਇਮਰੀ ਸਕੂਲ ਬੰਦ ਪਏ ਹਨ, ਉਹ ਕਦੋਂ ਤੱਕ ਚਾਲੂ ਕਰ ਦੇਣਗੇ ? ਬਹੁਤ ਸਾਰੇ ਸਕੂਲ ਬੰਦ ਪਏ ਹਨ ਜਿੱਥੇ ਕੋਈ ਟੀਚਰ ਨਹੀਂ ਜਾ ਰਿਹਾ । ਉਹ ਕਦੋਂ ਤੱਕ ਚਾਲੂ ਕਰ ਦੇਣਗੇ ? ਕਈ ਸਕੂਲ ਅਜਿਹੇ ਹਨ ਜਿਹੜੇ ਚਲਦੇ ਹਨ ਪਰ ਉਨ੍ਹਾਂ ਸਕੂਲਾਂ ਵਿੱਚ ਕੋਈ ਅਧਿਆਪਕ ਨਹੀਂ ਜਾ ਰਹੇ । ਜਿਹੜੇ ਸਕੂਲ ਬੰਦ ਹਨ, ਉਹ ਕਦੋਂ ਤੱਕ ਚਾਲੂ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਐਮ. ਐਲ. ਏ. ਸਾਹਿਬ ਮੈਨੂੰ ਬਹੁਤ ਵਾਰੀ ਮਿਲਦੇ ਰਹਿੰਦੇ ਹਨ । ਇਨ੍ਹਾਂ ਦਾ ਏਰੀਆ ਘੱਗਰ ਦਰਿਆ ਦੇ ਨੇੜੇ ਹੈ, ਇਹ ਮੇਰੇ ਰਿਕਾਰਡ ਵਿੱਚ ਹਨ । ਮੈਂ ਇਸ ਸਬੰਧੀ ਸਬੰਧਤ ਡੀ. ਈ. ਓ. ਨੂੰ ਕਿਹਾ ਹੈ ਕਿ ਜਿੱਥੇ ਪੰਜ ਛੇ ਟੀਚਰ ਹਨ, ਉਹ ਉਥੋਂ ਏਥੇ ਲਗਾ ਦਿੱਤੇ ਜਾਣ । ਮੇਰੀ ਸਾਰੇ ਹਾਊਸ ਨੂੰ ਬੇਨਤੀ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਹੈ ਕਿ ਅਸੀਂ ਪਿੱਛੇ ਜਿਹੇ ਇਕ ਐਡ ਦਿੱਤੀ ਸੀ ਕਿਉਂਕਿ 7270 ਪ੍ਰਾਇਮਰੀ ਕਾਡਰ ਵਿੱਚ ਟੀਚਰ ਘੱਟ ਸਨ । ਅਪ੍ਰੈਲ ਵਿੱਚ ਉਨ੍ਹਾਂ ਪੋਸਟਾਂ ਨੂੰ ਭਰਨ ਵਾਸਤੇ ਅਸੀਂ ਇਹ ਐਡ ਦਿੱਤੀ ਸੀ । ਲੇਕਿਨ ਉਸ ਤੋਂ ਮਗਰੋਂ ਤਿੰਨ ਚਾਰ ਰਿੱਟਾਂ ਹੋਈਆਂ । ਪਹਿਲਾਂ ਜ਼ਿਲ੍ਹਾ ਪੱਧਰ ਤੇ ਮੈਰਿਟ ਬਣਦੀ ਸੀ । ਹੁਣ ਸਾਨੂੰ ਕੋਰਟ ਨੇ ਹਦਾਇਤ ਕੀਤੀ ਹੈ ਕਿ ਸਾਰੇ ਪੰਜਾਬ ਦੀ ਜੁਆਇੰਟ ਮੈਰਿਟ ਬਣਾਈ ਜਾਵੇ ਔਰ ਹਰਿਆਣੇ ਵਾਲੇ ਐਪਲੀਕੈਂਟਸ ਵੀ ਇਸ ਵਿੱਚ ਸ਼ਾਮਲ ਕੀਤੇ ਜਾਣ । ਤੀਸ਼ਰੀ ਰਿੱਟ ਹੁਣ ਹੋਰ ਹੋਈ ਹੈ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ 20 ਅਕਤੂਬਰ ਤੱਕ ਕੋਰਟ ਵੱਲੋਂ ਸਟਅ ਹੋਈ ਹੋਈ ਹੈ । ਕਿਉਂਕਿ ਮਾਮਲਾ ਕੋਰਟ ਵਿੱਚ ਹੈ, ਇਸ ਲਈ ਮੈਂ ਇਸ ਤੇ ਹੋਰ ਬਹੁਤਾ ਨਹੀਂ ਕਹਿਣਾ ਚਾਹੁੰਦਾ । ਅਸੀਂ 17 ਕਮੇਟੀਆਂ ਬਣਾ ਦਿੱਤੀਆਂ ਹਨ । ਸਾਡੇ ਕੋਲ 51000 ਐਪਲੀਕੇਸ਼ਨਾਂ ਆਈਆਂ ਹਨ । ਹਰ ਇਕ ਕਮੇਟੀ ਨੂੰ ਤਿੰਨ ਤਿੰਨ ਹਜ਼ਾਰ ਐਪਲੀਕੇਸ਼ਨਾਂ ਦਿੱਤੀਆਂ ਗਈਆਂ ਹਨ ਤਾਂ ਕਿ ਉਹ ਇਨ੍ਹਾਂ ਤੇ ਕਾਰਵਾਈ ਕਰਕੇ ਮੈਰਿਟ ਬਣਾ ਕੇ ਭੇਜਣ । ਅਸੀਂ ਟੀਚਰਾਂ ਦੀ ਘਾਟ ਪੂਰੀ ਕਰ ਦਿਆਂਗੇ । ਜਦੋਂ ਸਾਨੂੰ ਪਰਮਿਸ਼ਨ ਮਿਲ ਗਈ, ਅਸੀਂ ਜਲਦੀ ਤੋਂ ਜਲਦੀ ਇਹ ਘਾਟ ਪੂਰੀ ਕਰ ਦਿਆਂਗੇ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਮਾਨਯੋਗ ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸੈਸ਼ਨ ਵਿੱਚ ਇਨ੍ਹਾਂ ਨੇ ਦੱਸਿਆ ਸੀ ਕਿ 497 ਪ੍ਰਾਇਮਰੀ ਸਕੂਲ ਜੋ ਬਿਨਾਂ ਟੀਚਰ ਹਨ, ਕੀ ਉਨ੍ਹਾਂ ਵਿੱਚ ਕੋਈ ਇੰਗਲਿਸ਼ ਪੜ੍ਹਾਉਣ ਲਈ ਟੀਚਰ ਭੇਜ ਦਿੱਤਾ ਹੈ ਜਾਂ ਕਿ ਹਾਲੇ ਵੀ ਉਹ ਬਿਨਾਂ ਟੀਚਰ ਹੀ ਚਲ ਰਹੇ ਹਨ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਦੱਸਿਆ ਸੀ ਕਿ 497 ਸਿੰਗਲ ਟੀਚਰ ਸਕੂਲ ਹਨ ਔਰ ਉਨ੍ਹਾਂ ਵਿੱਚ ਅਸੀਂ ਟੀਚਰ ਭੇਜੇ ਹਨ । ਜੇ ਫਿਰ ਵੀ ਕੋਈ ਸਕੂਲ ਅਜਿਹਾ ਹੈ ਜੋ ਇਨ੍ਹਾਂ ਦੇ ਧਿਆਨ ਵਿੱਚ ਹੈ, ਤਾਂ ਇਹ ਦੱਸ ਦੇਣ ।

---

## ਜ਼ਮੀਨ ਦੀ ਵੰਡ ਦੇ ਕੇਸ

*2127. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਜ਼ਿਲ੍ਹਾ ਪਟਿਆਲਾ, ਖਾਸ ਕਰਕੇ ਸਬ-ਡਵੀਜ਼ਨ ਡਗਬੱਸੀ ਵਿੱਚ ਜ਼ਮੀਨ ਦੀ ਵੰਡ ਨਾਲ ਸਬੰਧਤ ਕੋਈ ਕੇਸ ਹਨ ਜਿਨ੍ਹਾਂ ਦਾ ਵੱਖ ਵੱਖ ਅਦਾਲਤਾਂ ਦੁਆਰਾ ਸਾਲ 1998 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਫੈਸਲਾ ਕੀਤਾ ਗਿਆ ਹੈ ਪਰੰਤੂ ਅਦਾਲਤਾਂ ਦੇ ਹੁਕਮਾਂ ਨੂੰ ਅਜੇ ਤੱਕ ਲਾਗੂ ਨਹੀਂ ਕੀਤਾ ਗਿਆ ਹੈ ਅਤੇ ਅਜਿਹੀ ਜ਼ਮੀਨ ਦੇ ਮਾਲਕਾਂ ਦੇ ਨਾਂ ਅਤੇ ਪਤੇ ਕੀ ਕੀ ਹਨ ;

(ਅ) ਉਪਰੋਕਤ ਭਾਗ (ੳ) ਵਿੱਚ ਵਰਨਿਤ ਕੇਸਾਂ ਵਿੱਚ ਅਦਾਲਤਾਂ ਦੇ ਹੁਕਮਾਂ ਨੂੰ ਅਜੇ ਤੱਕ ਲਾਗੂ ਨਾ ਕਰਨ ਦੇ ਕਾਰਣ ਕੀ ਹਨ ?

**ਸਰਦਾਰ ਸੇਵਾ ਸਿੰਘ ਸੇਖਵਾਂ :** (ੳ) ਮਾਲ ਅਫਸਰਾਂ ਵੱਲੋਂ ਫੈਸਲਾ ਕੀਤੇ 6 ਤਕਸੀਮ ਦੇ ਕੇਸਾਂ ਦੇ ਪਟਿਆਲਾ ਜ਼ਿਲ੍ਹੇ ਵਿੱਚ ਕਬਜ਼ਾ ਵਾਰੰਟ ਦੀ ਤਾਮੀਲ ਲੰਬਿਤ ਹੈ। ਇਸ ਦਾ ਵਿਵਰਣ ਜਿਸ ਵਿੱਚ ਅਜਿਹੇ ਭੋਂ ਦੇ ਮਾਲਕਾਂ ਦੇ ਨਾਮ ਅਤੇ ਪਤੇ ਸ਼ਾਮਲ ਹਨ, ਅਨੁਲੱਗ ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

(ਅ) ਕਬਜ਼ਾ ਵਾਰੰਟ ਦੀ ਤਾਮੀਲ ਵੱਖ-ਵੱਖ ਪੜਾਅ ਤੇ ਹੈ।

**ਅਨੁਲੱਗ**

**ਜ਼ਮੀਨ ਦੀ ਵੰਡ ਦੇ ਉਨ੍ਹਾਂ ਕੇਸਾਂ ਦੀ ਡੀਟੇਲ ਜਿਨ੍ਹਾਂ ਵਿੱਚ ਕਬਜ਼ੇ ਦੇ ਵਾਰੰਟਾਂ ਦੀ ਤਾਮੀਲ ਲੰਬਿਤ ਹੈ।**

| ਲੜੀ ਨ : | ਪਿੰਡ ਦਾ ਨਾਂ | ਜ਼ਮੀਨ ਦੇ ਮਾਲਕਾਂ ਦਾ ਨਾਂ ਅਤੇ ਪਤਾ |
|---|---|---|
| 1 | 2 | 3 |
| **I.** | **ਸਬ ਡਿਵੀਜ਼ਨ ਡੇਰਾ-ਬੱਸੀ** | |
| 1. | ਮੀਰਪੁਰ | .. ਸੰਤੋਸ਼ ਰਾਣੀ ਪੁੱਤਰੀ ਸ੍ਰੀ ਬਿਸ਼ੰਬਰ ਦਾਸ, ਵਾਸੀ ਪੰਚਕੂਲਾ, ਮੋਹਨ ਲਾਲ ਪੁੱਤਰ ਰਾਮ ਚੰਦਰ, ਵਾਸੀ ਡੇਰਾਬੱਸੀ, ਜਸਵੰਤ ਸਿੰਘ ਪੁੱਤਰ ਮਾਘੀ ਸਿੰਘ, ਵਾਸੀ ਭਾਂਖਰਪੁਰ, ਬੱਧ ਰਾਮ, ਉੱਤਮ ਚੰਦ, ਪੁਤਰਾਨ ਬੇਲੀ ਰਾਮ, ਬਲਵੰਤ ਸਿੰਘ ਪੁੱਤਰ ਗਿਆਨ ਸਿੰਘ, ਵਾਸੀ ਪਿੰਡ ਮੀਰਪੁਰ, ਤਹਿਸੀਲ ਡੇਰਾਬੱਸੀ। |
| 2. | ਲੋਹਗੜ੍ਹ | .. ਦੇਵ ਰਾਜ ਗਰਗ ਪੁੱਤਰ ਰੰਘੀ ਰਾਮ, ਵਾਸੀ ਚੰਡੀਗੜ੍ਹ, ਸ੍ਰੀਮਤੀ ਵੀਨਾ ਪਤਨੀ ਜਿਊਣ ਪ੍ਰਕਾਸ਼, ਖੇਵਟਦਾਰਾਨ, ਪਿੰਡ ਲੋਹਗੜ੍ਹ, ਤਹਿਸੀਲ ਡੇਰਾਬੱਸੀ। |
| 3. | ਮਾਧੋਪੁਰ | .. ਚੰਡੀਗੜ੍ਹ ਬਿਲਡਰਜ਼ ਐਂਡ ਪ੍ਰਮੋਟਰਜ਼ ਲਿਮ. ਰਜਿਸਟਰਡ, ਐਸ. ਸੀ. ਓ. ਨੰ: 18, ਸੈਕਟਰ 20-ਡੀ, ਚੰਡੀਗੜ੍ਹ, ਪ੍ਰੇਮ ਸਿੰਘ ਪੁੱਤਰ ਦੌਲਤ ਰਾਮ, ਬਨਾਰਸੀ ਦਾਸ, ਬਲਬੀਰ ਸਿੰਘ ਪੁਤਰਾਨ ਹਰੀ ਸਿੰਘ, ਜੈ ਪਾਲ ਪੁੱਤਰ ਤੇਜਾ ਸਿੰਘ, ਮੋਹਰ ਸਿੰਘ ਪੁੱਤਰ ਰਾਮ ਕਰਨ, ਜਗਦੀਸ਼ ਚੰਦ, ਜੀਤ ਸਿੰਘ, ਬੰਤ ਸਿੰਘ ਪੁੱਤਰਾਨ ਗੰਗਾ ਰਾਮ, ਗੁਰਮੱਖ ਸਿੰਘ, |

| 1 | 2 | | 3 |
|---|---|---|---|
| | | | ਰਾਜੀਵ ਕੁਮਾਰ ਪੁੱਤਰਾਨ ਜਸਵੰਤ ਸਿੰਘ, ਜਸਬੀਰ ਸਿੰਘ ਪੁੱਤਰ ਬਨਾਰਸੀ ਦਾਸ, ਦਵਿੰਦਰ ਸਿੰਘ, ਸਤਵਿੰਦਰ ਸਿੰਘ ਪੁੱਤਰਾਨ ਬਲਬੀਰ ਸਿੰਘ, ਵਾਸੀਆਨ ਡੇਰਾਬੱਸੀ, ਖੇਵਟਦਾਰਾਨ ਪਿੰਡ ਮਾਧੋਪੁਰ, ਤਹਿਸੀਲ ਡੇਰਾਬੱਸੀ । |
| 4. | ਜੰਡਲੀ | .. | ਗੁਰਦੇਵ ਸਿੰਘ, ਭਾਗ ਸਿੰਘ ਪੁੱਤਰਾਨ ਵਜੀਰ ਸਿੰਘ, ਸ੍ਰੀਮਤੀ ਧੰਨ ਕੌਰ ਬੇਵਾ ਮੇਹਰ ਸਿੰਘ, ਭੁਪਿੰਦਰ ਸਿੰਘ, ਭਗਵੰਤ ਸਿੰਘ ਪੁੱਤਰਾਨ ਮੇਹਰ ਸਿੰਘ, ਰਾਮ ਸਿੰਘ, ਪਾਲ ਸਿੰਘ ਪੁੱਤਰਾਨ ਈਸ਼ਰ ਸਿੰਘ, ਸਰਵਨ ਸਿੰਘ, ਸਜਿੰਦਰ ਸਿੰਘ ਪੁੱਤਰਾਨ ਗੁੱਜਰ ਸਿੰਘ, ਗੁਰਵੰਤ ਕੌਰ ਬੇਵਾ ਰਾਮ ਸਿੰਘ, ਹਰਨੇਕ ਸਿੰਘ ਪੁੱਤਰ ਸ੍ਰੀਮਤੀ ਜਗੀਰੋ, ਜਗੀਰੋ ਪੁੱਤਰੀ ਪ੍ਰਤਾਪ ਸਿੰਘ, ਖੇਮ ਸਿੰਘ ਪੁੱਤਰ ਵਿਸਾਖੀ ਰਾਮ, ਸੁਰੇਸ਼ ਕੁਮਾਰ, ਮੁਕੇਸ਼ ਕੁਮਾਰ ਪੁੱਤਰਾਨ ਖੇਮ ਚੰਦ, ਵਜੀਰ ਸਿੰਘ, ਸ਼ੇਰ ਸਿੰਘ, ਮੋਹਨ ਸਿੰਘ ਪੁੱਤਰਾਨ ਈਸ਼ਰ ਸਿੰਘ, ਜੁਗਿੰਦਰ ਕੌਰ, ਸ਼ੇਰ ਕੌਰ ਪੁੱਤਰੀਆਂ ਈਸ਼ਰ ਸਿੰਘ, ਸਰਵਨ ਸਿੰਘ ਪੁੱਤਰ ਈਸ਼ਰ ਸਿੰਘ, ਮਹਿੰਦਰ ਸਿੰਘ, ਬਲਦੇਵ ਸਿੰਘ ਪੁੱਤਰਾਨ ਗੁਰਦਿਆਲ ਸਿੰਘ, ਕਰਮ ਸਿੰਘ ਪੁੱਤਰ ਗੁਰਦਿਆਲ ਸਿੰਘ, ਗੁਰਦਿਆਲ ਸਿੰਘ, ਪੁੱਤਰ ਰੇਲੂ ਸਿੰਘ ਵਾਸੀਆਨ ਪਿੰਡ ਜੰਡਲੀ, ਤਹਿਸੀਲ ਡੇਰਾਬੱਸੀ । |
| II. | ਸਬ-ਡਵੀਜ਼ਨ ਰਾਜਪੁਰਾ | | |
| 1. | ਮਹਿਮੂਦਪੁਰ | .. | ਬਲਦੇਵ ਸਿੰਘ, ਸੇਵਾ ਸਿੰਘ, ਪਿਆਰਾ ਸਿੰਘ, ਪੁਤਰਾਨ ਸੋਹਨ ਸਿੰਘ, ਸੰਤ ਕੌਰ ਪਤਨੀ ਭਗਤ ਸਿੰਘ, ਮਹਿੰਦਰ ਸਿੰਘ ਪੁੱਤਰ ਭਗਤ ਸਿੰਘ, ਵਾਸੀਆਨ ਪਿੰਡ ਮਹਿਮੂਦ-ਪੁਰ, ਤਹਿਸੀਲ ਰਾਜਪੁਰਾ, ਜ਼ਿਲ੍ਹਾ ਪਟਿਆਲਾ । |
| III. | ਸਬ-ਡਵੀਜ਼ਨ ਪਟਿਆਲਾ | | |
| 1. | ਪੁਰਮੰਡੀ | | ਹਰਨੇਕ ਸਿੰਘ ਪੁੱਤਰ ਅਜਮੇਰ ਸਿੰਘ, ਕਰਨੈਲ ਸਿੰਘ, ਗੁਰਮੇਲ ਸਿੰਘ, ਸ਼ੇਰ ਸਿੰਘ ਪੁੱਤਰਾਨ ਗੁਰਦੇਵ ਸਿੰਘ ਮਨਜੀਤ ਸਿੰਘ, ਕੁਲਵਿੰਦਰ ਸਿੰਘ, ਬਲਜੀਤ ਸਿੰਘ ਪੁੱਤਰਾਨ ਬਚਨ ਸਿੰਘ, ਵਾਸੀਆਨ ਪਿੰਡ ਪੁਰ ਮੰਡੀ, ਤਹਿਸੀਲ ਤੇ ਜ਼ਿਲ੍ਹਾ ਪਟਿਆਲਾ । |

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਮਾਨਯੋਗ ਸਪੀਕਰ ਸਾਹਿਬ, ਜੋ ਰਿਕਾਰਡ ਇਨ੍ਹਾਂ ਨੂੰ ਭੇਜਿਆ ਗਿਆ ਹੈ, ਪਹਿਲਾਂ ਤਾਂ ਮੈਂ ਇਹ ਬੇਨਤੀ ਕਰਦਾ ਹਾਂ ਕਿ ਇਸ ਦੇ ਵਿੱਚ ਇਕ ਅਹਿਮ ਕੇਸ ਧਨਬੀਰ ਸਿੰਘ, ਪਿੰਡ ਗਾਜ਼ੀਪੁਰ ਦਾ ਹੈ, ਜਿਹੜਾ ਕਿ 35 ਸਾਲ ਤੋਂ ਤਕਸੀਮ ਦਾ ਕੇਸ ਚੱਲ ਰਿਹਾ ਹੈ। ਸੁਪਰੀਮ ਕੋਰਟ ਤੋਂ ਇਸ ਦਾ ਫੈਸਲਾ ਹੋ ਚੁੱਕਾ ਹੈ, ਉਹ ਕੇਸ ਇਸ ਵਿੱਚ ਦਰਜ ਨਹੀਂ ਹੈ। ਸੀ. ਐਮ. ਸਾਹਿਬ ਨੂੰ ਮਿਤੀ 18.5.1999 ਨੂੰ ਵੀ ਬੇਨਤੀ ਕੀਤੀ ਸੀ, ਜਿਹੜੇ ਕਹਿੰਦੇ ਹਨ ਕਿ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਹੋਵੇਗਾ ਅਤੇ ਸਭ ਨੂੰ ਇਨਸਾਫ਼ ਮਿਲੇਗਾ। ਇਕ ਸਾਲ ਹੋ ਗਿਆ ਹੈ ਪਰ ਹਾਲੇ ਤੱਕ ਕੁਝ ਨਹੀਂ ਹੋਇਆ, ਫਿਰ ਐਫ. ਐਮ. ਸਾਹਿਬ ਕੋਲ ਵੀ ਰਿਕੁਐਸਟ ਆਈ ਕਿਉਂਕਿ ਉਨ੍ਹਾਂ ਦੇ ਇਲਾਕੇ ਨਾਲ ਇਹ ਰਿਲੇਟਿਡ ਹੈ। ਉਸ ਜਾਇਦਾਦ ਦੀ ਕੀਮਤ ਕਰੋੜਾਂ ਰੁਪਏ ਦੀ ਹੈ। ਇਕ ਭਰਾ ਬਿਨਾ ਜ਼ਮੀਨ ਤੋਂ ਬੈਠਾ ਹੈ ਅਤੇ ਇਕ ਕੋਲ ਜ਼ਮੀਨ ਹੈ। ਉਸ ਦਾ ਨਾਂ ਇਸ ਲਿਸਟ ਵਿੱਚ ਦਰਜ ਕਿਉਂ ਨਹੀਂ ਕੀਤਾ ਗਿਆ ? 6 ਨਾਂ ਤਾਂ ਅਨੁਲੱਗ ਵਿੱਚ ਦੱਸ ਦਿੱਤੇ ਗਏ ਹਨ ਪ੍ਰੰਤੂ ਜਿਹੜਾ ਸੱਤਵਾਂ ਅਤੇ ਅਹਿਮ ਕੇਸ ਸੀ, ਉਸ ਦਾ ਨਾਂ ਦਰਜ ਨਹੀਂ ਹੈ। ਇਸ ਵਿੱਚ ਕਨਟੈਂਪਟ ਆਫ਼ ਕੋਰਟ ਦਾ ਨੋਟਿਸ ਵੀ ਇਸ਼ੂ ਹੋਇਆ ਹੈ ਤਹਿਸੀਲਦਾਰ ਨੂੰ। ਉਹ ਤਹਿਸੀਲਦਾਰ ਕਹਿ ਰਹੀ ਹੈ ਕਿ ਉਸ ਉਤੇ ਸਰਕਾਰ ਦਾ ਬੜਾ ਪਰੈਸ਼ਰ ਹੈ, ਉਹ ਨਹੀਂ ਕਰ ਸਕਦੀ। ਇਹ ਰਿਕਾਰਡ ਤੇ ਕਿਉਂ ਨਹੀਂ ਲਿਆਂਦਾ ਗਿਆ ? ਇਸ ਬਾਰੇ ਮੰਤਰੀ ਜੀ ਦੱਸਣ।

**ਮੰਤਰੀ** : ਸਾਡੇ ਰਿਕਾਰਡ ਵਿੱਚ ਕੋਈ ਐਸਾ ਕੇਸ ਨਹੀਂ ਹੈ ਜੀ।

**ਸ਼੍ਰੀ ਸਪੀਕਰ** : ਮੰਤਰੀ ਜੀ, ਕਨਟੈਂਪਟ ਆਫ਼ ਨੋਟਿਸ ਇਸ਼ੂ ਹੋਇਆ ਹੈ ਤਾਂ ਇਹ ਕਿਵੇਂ ਹੋ ਸਕਦਾ ਹੈ ਕਿ ਰਿਕਾਰਡ ਤੇ ਨਾ ਹੋਵੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਮੇਰੇ ਕੋਲ ਕੋਰਟ ਦਾ ਸਾਰਾ ਰਿਕਾਰਡ ਪਿਆ ਹੈ। ਨਹੀਂ ਤਾਂ ਫਿਰ ਮੈਂ ਪ੍ਰਿਵਲੇਜ ਮੋਸ਼ਨ ਦਿੰਦਾ ਹਾਂ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਜਿੰਨਾ ਕੁ ਰਿਕਾਰਡ ਮੇਰੇ ਕੋਲ ਇਸ ਵੇਲੇ ਹੈ, ਉਸ ਵਿੱਚ ਇਸ ਕੇਸ ਦਾ ਕੋਈ ਵਿਵਰਣ ਨਹੀਂ ਹੈ। ਜੇਕਰ ਕੋਈ ਅਜਿਹਾ ਕੇਸ ਹੈ ...

**ਸ਼੍ਰੀ ਸਪੀਕਰ** : ਮੰਤਰੀ ਜੀ, ਇਸ ਸਪਲੀਮੈਂਟਰੀ ਦਾ ਜ਼ਵਾਬ ਕੱਲ੍ਹ ਨੂੰ ਦੇ ਦੇਣਾ।

**ਮੰਤਰੀ** : ਠੀਕ ਹੈ ਜੀ।

(ਇਸ ਪ੍ਰਸ਼ਨ ਦੀਆਂ ਸਪਲੀਮੈਂਟਰੀਜ਼ ਮਿਤੀ 6 ਸਤੰਬਰ, 2000 ਲਈ ਪੋਸਟਪੋਨ ਕੀਤੀਆਂ ਗਈਆਂ।)

———

**ਜ਼ਿਲ੍ਹਾ ਅੰਮ੍ਰਿਤਸਰ ਵਿੱਚ ਰਈਆ-ਨਾਥ-ਦੀ-ਖੂਹੀ ਸੜਕ ਨੂੰ ਚੌੜਾ ਕਰਨਾ**

*2139. **ਸਰਦਾਰ ਮਨਮੋਹਨ ਸਿੰਘ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਰਈਆ-ਨਾਥ-ਦੀ-ਖੂਹੀ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਹਾਲ ਦੀ ਘੜੀ ਅਜਿਹੀ ਕੋਈ ਤਜਵੀਜ਼ ਨਹੀਂ ਹੈ। ਇਸ ਕਰਕੇ ਇਸ ਸੜਕ ਨੂੰ ਚੌੜਾ ਕਰਨ ਦਾ ਸਮਾਂ ਨਹੀਂ ਮਿਥਿਆ ਜਾ ਸਕਦਾ।

**ਸਰਦਾਰ ਮਨਮੋਹਨ ਸਿੰਘ** : ਮਾਨਯੋਗ ਸਪੀਕਰ ਸਾਹਿਬ, ਇਹ ਮੇਰੇ ਹਲਕੇ ਦੀ ਬਹੁਤ ਹੀ ਮਹੱਤਵਪੂਰਨ ਸੜਕ ਹੈ ਜਿਹੜੀ ਜੀ. ਟੀ. ਰੋਡ ਅੰਮ੍ਰਿਤਸਰ ਅਤੇ ਮਹਿਤਾ ਰੋਡ ਨੂੰ ਜੋੜਦੀ ਹੈ। ਇਸ ਸੜਕ ਉਤੇ ਬਹੁਤ ਜ਼ਿਆਦਾ ਆਵਾਜਾਈ ਹੁੰਦੀ ਹੈ। ਇਹ ਸੜਕ ਘੱਟ ਚੌੜੀ ਹੋਣ ਕਾਰਨ ਇਸ ਉਤੇ ਬਹੁਤ ਐਕਸੀਡੈਂਟ ਹੁੰਦੇ ਹਨ ਅਤੇ ਲੋਕਾਂ ਦਾ ਬੜਾ ਭਾਰੀ ਜਾਨੀ ਅਤੇ ਮਾਲੀ ਨੁਕਸਾਨ ਹੁੰਦਾ ਹੈ।

**ਸ਼੍ਰੀ ਸਪੀਕਰ** : ਤੁਸੀਂ ਕੋਈ ਸਵਾਲ ਤਾਂ ਪੁੱਛੋ।

**ਸਰਦਾਰ ਮਨਮੋਹਨ ਸਿੰਘ** : ਕੀ ਮੰਤਰੀ ਜੀ ਆਉਣ ਵਾਲੇ ਸਮੇਂ ਵਿੱਚ ਇਸ ਸੜਕ ਨੂੰ ਚੌੜੀ ਕਰਨ ਲਈ ਆਸ਼ਵਾਸਨ ਦੇਣਗੇ ਤਾਂ ਜੋ ਉਥੇ ਲੋਕਾਂ ਦਾ ਜਾਨੀ ਅਤੇ ਮਾਲੀ ਨੁਕਸਾਨ ਜਿਹੜਾ ਹੋ ਰਿਹਾ ਹੈ, ਉਸ ਤੋਂ ਉਨ੍ਹਾਂ ਨੂੰ ਬਚਾਇਆ ਜਾ ਸਕੇ ਅਤੇ ਸਹੂਲਤ ਪ੍ਰਦਾਨ ਕੀਤੀ ਜਾ ਸਕੇ।

**ਮੰਤਰੀ** : ਸਪੀਕਰ ਸਾਹਿਬ, ਰਈਆ-ਨਾਥ-ਦੀ-ਖੂਹੀ ਸੜਕ ਇਕ ਲਿੰਕ ਸੜਕ ਹੈ ਜਿਹੜੀ ਜੀ. ਟੀ. ਰੋਡ ਰਈਆ-ਅੰਮ੍ਰਿਤਸਰ ਅਤੇ ਮਹਿਤਾ-ਸ੍ਰੀ ਹਰਗੋਬਿੰਦਪੁਰ ਸੜਕ ਦੇ ਨਾਲ ਮਿਲਦੀ ਹੈ। ਇਸ ਦੀ ਕੁੱਲ ਲੰਬਾਈ 16 ਕਿਲੋਮੀਟਰ ਹੈ। ਇਹ ਏਰੀਆ ਮਾਰਕੀਟ ਕਮੇਟੀ ਰਈਆ ਅਧੀਨ ਪੈਂਦਾ ਹੈ। ਇਸ ਸੜਕ ਨੂੰ ਚੌੜਾ ਕਰਨ ਦੀ ਅਨੁਮਾਨਤ ਲਾਗਤ 1,77,80,000/- ਰੁਪਏ ਹੈ। ਹਾਲ ਦੀ ਘੜੀ ਇਸ ਸੜਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ। ਜਦੋਂ ਅਜਿਹੀ ਸਕੀਮ ਸ਼ੁਰੂ ਕੀਤੀ ਜਾਵੇਗੀ ਤਾਂ ਪ੍ਰਸ਼ਨ ਵਿੱਚ ਦਰਜ ਸੜਕ ਨੂੰ ਫੰਡਾਂ ਦੀ ਉਪਲਬਧਤਾ ਦੇ ਆਧਾਰ ਤੇ ਚੌੜਾ ਕਰਨ ਬਾਰੇ ਵਿਚਾਰ ਕੀਤਾ ਜਾਵੇਗਾ।

**ਸਰਦਾਰ ਮਨਮੋਹਨ ਸਿੰਘ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੰਤਰੀ ਜੀ ਇਸ ਬਾਰੇ ਫੰਡਾਂ ਦਾ ਮਸਲਾ ਦੱਸਦੇ ਹਨ। ਕੀ ਉਹ ਇਸ ਸੜਕ ਨੂੰ ਚੌੜਾ ਕਰਨ ਲਈ ਅਗਲੇ ਮਾਲੀ ਸਾਲ ਵਿੱਚ ਫੰਡ ਉਪਲਬਧ ਕਰਾਉਣਗੇ ਤਾਂ ਜੋ ਲੋਕਾਂ ਦਾ ਜਾਨੀ ਤੇ ਮਾਲੀ ਨੁਕਸਾਨ ਹੋਣ ਤੋਂ ਬਚਾਇਆ ਜਾ ਸਕੇ ?

**ਸ਼੍ਰੀ ਸਪੀਕਰ** : ਮੰਤਰੀ ਜੀ, ਉਹ ਪੁੱਛਦੇ ਹਨ ਕਿ ਕੀ ਅਗਲੇ ਮਾਲੀ ਸਾਲ ਵਿੱਚ ਇਸ ਨੂੰ ਬਣਾ ਦਿੱਤਾ ਜਾਵੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਬੇਨਤੀ ਹੈ ਕਿ ਰਾਜ ਵਿਚ ਕੁਝ ਅਜਿਹੀਆਂ ਲਿੰਕ ਰੋਡਜ਼ ਹਨ, ਜਿਸ ਤਰ੍ਹਾਂ ਕਿ ਮਨਿਸਟਰ ਸਾਹਿਬ ਨੇ ਫੁਰਮਾਇਆ ਹੈ, ਜਿਹੜੀਆਂ ਬੜੀਆਂ ਲੰਬੀਆਂ ਲਿੰਕ ਰੋਡਜ਼ ਹਨ । ਵੈਸੇ ਤਾਂ ਇਹ ਮਾਰਕੀਟ ਕਮੇਟੀਆਂ ਦੇ ਅਧੀਨ ਆਉਂਦੀਆਂ ਹਨ ਕਿ ਉਹ ਖ਼ਰਚਾ ਕਰਕੇ ਰਿਪੇਅਰ ਕਰਾਉਣ ਲੇਕਿਨ ਮੈਂ ਐਮ. ਐਲ. ਏ. ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਗਲੇ ਸਾਲ ਦੇ ਬਜਟ ਵਿਚ ਇਸ ਨੂੰ ਜ਼ਰੂਰ ਰੱਖ ਦਿੱਤਾ ਜਾਵੇਗਾ ।

**ਸ਼੍ਰੀ ਅਵਤਾਰ ਹੈਨਰੀ** : ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਵਿਸ਼ਵਾਸ ਦਿਵਾਇਆ ਹੈ ਕਿ ਆਉਣ ਵਾਲੇ ਫਾਈਨਾਂਸ਼ੀਅਲ ਈਅਰ ਵਿਚ ਇਸ ਸੜਕ ਨੂੰ ਜ਼ਰੂਰ ਬਣਵਾ ਦੇਵਾਂਗੇ, ਰੱਖ ਲਵਾਂਗੇ ਪਰ ਮੇਰੀ ਬੇਨਤੀ ਹੈ ਕਿ ਇਹ ਸੜਕਾਂ ਦਾ ਮਸਲਾ ਤਾਂ ਸਾਰੇ ਪੰਜਾਬ ਦਾ ਮਸਲਾ ਹੈ । ਸਾਰੇ ਪੰਜਾਬ ਦੇ ਵਿਚ ਸੜਕਾਂ ਦੀ ਬਹੁਤ ਮਾੜੀ ਹਾਲਤ ਹੈ । ਇਥੇ ਨੂਰ-ਮਹਿਲ ਦੇ ਵਿਧਾਇਕ ਸਾਹਿਬ ਵੀ ਬੈਠੇ ਹਨ, ਨਕੋਦਰ ਤੋਂ ਲੈ ਕੇ ਫਿਲੌਰ ਤੱਕ ਸੜਕ ਦੀ ਇੰਨੀ ਮਾੜੀ ਹਾਲਤ ਹੈ ਕਿ ਜੇਕਰ ਕੋਈ ਕਾਰ ਤੇ ਇਸ ਸੜਕ ਤੇ ਚਲਾ ਜਾਵੇ ਤਾਂ ਉਸ ਨੂੰ ਸਰਵਾਈਕਲ ਜ਼ਰੂਰ ਹੋ ਜਾਵੇਗੀ....

**ਸ਼੍ਰੀ ਸਪੀਕਰ** : ਤੁਸੀਂ ਆਪਣਾ ਵੱਖਰਾ ਕੁਐਸਚਨ ਦੇ ਦੇਣਾ ।

**ਸ਼੍ਰੀ ਅਵਤਾਰ ਹੈਨਰੀ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਵਿਸ਼ਵਾਸ ਚਾਹੁੰਦਾ ਹਾਂ ਕਿ ਆਉਣ ਵਾਲੇ ਸਮੇਂ ਵਿਚ ਸੜਕਾਂ ਵੱਲ ਜ਼ਰੂਰ ਧਿਆਨ ਦਿੱਤਾ ਜਾਵੇਗਾ ਕਿਉਂਕਿ ਚਾਹੇ ਕੋਈ ਵੀ ਕਾਰ ਵਾਲਾ ਹੈ, ਸਕੂਟਰ ਵਾਲਾ ਹੈ ਜਾਂ ਵੱਡਾ ਟਰਾਂਸਪੋਰਟਰ ਹੈ, ਉਹ ਸਰਕਾਰ ਨੂੰ ਟੈਕਸ ਪੇਅ ਕਰਦਾ ਹੈ । ਇਸ ਲਈ ਸੜਕਾਂ ਵਲ ਜ਼ਰੂਰ ਧਿਆਨ ਦਿੱਤਾ ਜਾਣਾ ਚਾਹੀਦਾ ਹੈ । ਇਸ ਲਈ ਮੈਂ ਮੁੱਖ ਮੰਤਰੀ ਸਾਹਿਬ ਤੋਂ ਇਹ ਵਿਸ਼ਵਾਸ ਚਾਹੁੰਦਾ ਹਾਂ ਕਿ ਸੜਕਾਂ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇਗਾ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਤਾਂ ਜਨਰਲ ਕੁਐਸਚਨ ਕਰ ਦਿੱਤਾ ਹੈ । ਅਸਲ ਵਿਚ ਕੁਐਸਚਨ ਤਾਂ ਰਈਆ-ਨਾਥ-ਦੀ-ਖੂਹੀ ਤੋਂ ਸ਼ੁਰੂ ਹੋਇਆ ਸੀ, ਥੋੜ੍ਹੀ ਬਹੁਤ ਗਲਤ ਗੱਲ ਹੋਈ ਤਾਂ ਕੋਈ ਗੱਲ ਨਹੀਂ । ਮੈਂ ਮਾਣ ਨਾਲ ਕਹਿੰਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਬੀ. ਜੇ. ਪੀ. ਦੀ ਸਰਕਾਰ ਦੇ ਸਮੇਂ ਵਿਚ ਜਿੰਨਾਂ ਪੈਸਾ ਸੜਕਾਂ ਤੇ ਖਰਚ ਕੀਤਾ ਗਿਆ ਹੈ, ਜਿੰਨਾਂ ਧਿਆਨ ਸੜਕਾਂ ਵਲ ਦਿੱਤਾ ਗਿਆ ਹੈ, ਤੁਸੀਂ ਰਿਕਾਰਡ ਕਢਵਾ ਕੇ ਦੇਖ ਲਓ, ਪਿਛਲੇ 15 ਸਾਲਾਂ ਵਿਚ ਉਨਾ ਨਹੀਂ ਦਿੱਤਾ ਗਿਆ । ਅੱਜ ਵੀ ਮੈਂ ਹਾਊਸ ਵਿਚ ਕਹਿੰਦਾ ਹਾਂ ਕਿ ਇਸ ਸਾਲ ਅਤੇ ਅਗਲੇ ਸਾਲ ਵਿਚ ਜਿੰਨੀਆਂ ਵੀ ਸੜਕਾਂ ਹਨ, ਭਾਵੇਂ ਡਿਸਟ੍ਰਿਕਟ ਪਲਾਨ ਰੋਡਜ਼ ਹਨ ਅਤੇ ਭਾਵੇਂ ਸਟੇਟ ਪਲਾਨ ਰੋਡਜ਼ ਹਨ, ਉਨ੍ਹਾਂ ਨੂੰ ਵਧੀਆ ਬਣਾਉਣ ਦਾ ਯਤਨ ਕਰਾਂਗੇ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਕੋਈ ਸੜਕ ਵੇਖਣ ਨੂੰ ਤਾਂ ਨਹੀਂ ਮਿਲਦੀ......

**ਸ਼੍ਰੀ ਸਪੀਕਰ :** ਡੋਗਰਾ ਜੀ, ਤੁਸੀਂ ਬੈਠੋ । ਆਪਾਂ ਨੇ ਦੇਖਿਆ ਹੀ ਹੈ, ਪਿਛਲੇ 17 ਸਾਲਾਂ ਤੋਂ ਸੜਕਾਂ ਦੀ ਰਿਪੇਅਰ ਨਹੀਂ ਹੋਈ । ਅਗਲਾ ਸਵਾਲ, ਸ਼੍ਰੀ ਸੱਤਿਆ ਪਾਲ ਸੈਣੀ ਜੀ ।

---

**ਤਹਿਸੀਲ ਪਠਾਨਕੋਟ, ਜ਼ਿਲ੍ਹਾ ਗੁਰਦਾਸਪੁਰ ਵਿਚ ਸਿਹਤ ਕੇਂਦਰਾਂ ਵਿਚ ਖਾਲੀ ਆਸਾਮੀਆਂ ਭਰਨਾ**

*2120. **ਸ਼੍ਰੀ ਸੱਤਿਆ ਪਾਲ ਸੈਣੀ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ---

(ੳ) ਤਹਿਸੀਲ, ਪਠਾਨਕੋਟ, ਜ਼ਿਲ੍ਹਾ ਗੁਰਦਾਸਪੁਰ ਵਿਚ ਸਿਹਤ ਕੇਂਦਰਾਂ ਦੀ ਬਲਾਕ-ਵਾਰ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿਚੋਂ ਇਸ ਸਮੇਂ ਕਿੰਨੇ ਸਿਹਤ ਕੇਂਦਰ ਕੰਮ ਕਰ ਰਹੇ ਹਨ ;

(ਅ) ਕੀ ਉਕਤ ਹਰ ਇਕ ਸਿਹਤ ਕੇਂਦਰ ਵਿਚ ਲੋੜੀਂਦਾ ਅਮਲਾ ਤਾਇਨਾਤ ਕਰ ਦਿੱਤਾ ਗਿਆ ਹੈ ; ਜੇਕਰ ਨਹੀਂ, ਤਾਂ ਖ਼ਾਲੀ ਪਈਆਂ ਆਸਾਮੀਆਂ ਦੇ ਕੇਂਦਰ-ਵਾਰ ਵੇਰਵੇ ਕੀ ਹਨ ਅਤੇ ਉਕਤ ਖਾਲੀ ਆਸਾਮੀਆਂ ਦੇ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ ?

**ਡਾਕਟਰ ਬਲਦੇਵ ਰਾਜ ਚਾਵਲਾ :** (ੳ) ਤਹਿਸੀਲ ਪਠਾਨਕੋਟ, ਜ਼ਿਲ੍ਹਾ ਗੁਰਦਾਸ-ਪੁਰ ਵਿਚ ਸਿਹਤ ਕੇਂਦਰਾਂ ਦੀ ਬਲਾਕਵਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| ਬਲਾਕ ਦਾ ਨਾਂ | ਸਿਹਤ ਕੇਂਦਰਾਂ ਦੀ ਗਿਣਤੀ |
|---|---|
| 1. ਪਠਾਨਕੋਟ | 14 |
| 2. ਨਰੋਟ ਜੈਮਲ ਸਿੰਘ | 7 |
| 3. ਬਮਿਆਲ | 2 |

ਇਸ ਸਮੇਂ ਸਾਰੇ 23 ਸਿਹਤ ਕੇਂਦਰ ਕੰਮ ਕਰ ਰਹੇ ਹਨ ।

(ਅ) ਹਾਂ ਜੀ । ਇਸ ਵੇਲੇ ਕੇਵਲ 9 ਮੈਡੀਕਲ ਅਫ਼ਸਰਾਂ ਦੀਆਂ ਆਸਾਮੀਆਂ ਹੇਠ ਲਿਖੇ 6 ਸਿਹਤ ਕੇਂਦਰਾਂ ਵਿਚ ਖਾਲੀ ਹਨ :—

| ਬਲਾਕ ਦਾ ਨਾਂ | ਸਿਹਤ ਕੇਂਦਰ | ਡਾਕਟਰਾਂ ਦੀਆਂ ਖਾਲੀ ਆਸਾਮੀਆਂ |
|---|---|---|
| 1. ਪਠਾਨਕੋਟ | ਕਮਿਊਨਿਟੀ ਸਿਹਤ ਕੇਂਦਰ ਘਰੋਟਾ | 2 |
| 2. ਨਰੋਟ ਜੈਮਲ ਸਿੰਘ | ਕਮਿਊਨਿਟੀ ਸਿਹਤ ਕੇਂਦਰ ਨਰੋਟ ਜੈਮਲ ਸਿੰਘ | 3 |

| 1 | 2 | 3 |
|---|---|---|
| 3. | ਸਬਸਿਡਰੀ ਸਿਹਤ ਕੇਂਦਰ ਬਸਾਉ ਬਾਰਵਾਂ | 1 |
| | ਸਬਸਿਡਰੀ ਸਿਹਤ ਕੇਂਦਰ ਤਲੂਰ | 1 |
| | ਸਬਸਿਡਰੀ ਸਿਹਤ ਕੇਂਦਰ ਦਤਿਆਲ | 1 |
| | ਮੁਢਲਾ ਸਿਹਤ ਕੇਂਦਰ ਕਖਲੌਰ | 1 |

ਮੈਡੀਕਲ ਅਫ਼ਸਰਾਂ ਦੀਆਂ ਖਾਲੀ ਆਸਾਮੀਆਂ ਜਦੋਂ ਵੀ ਸਰਕਾਰ ਵਲੋਂ ਨਵੀਂ ਭਰਤੀ ਤੇ ਲਗਾਈ ਗਈ ਰੋਕ ਵਾਪਿਸ ਲੈ ਲਈ ਜਾਂਦੀ ਹੈ, ਭਰਨ ਸਬੰਧੀ ਕਾਰਵਾਈ ਕੀਤੀ ਜਾਵੇਗੀ ।

**ਸ਼੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਇਹ ਜਿਹੜਾ ਬੜਾ ਸ਼ਾਨਦਾਰ ਅੰਕੜਿਆਂ ਦਾ ਜਾਲ ਬੁਣਿਆ ਗਿਆ ਹੈ, ਮੈਂ ਇਸ ਤੋਂ ਬਹੁਤ ਪ੍ਰਭਾਵਿਤ ਹੋਇਆ ਹਾਂ । ਵਾਸਤਵਿਕਤਾ ਇਹ ਹੈ ਕਿ 23 ਵਿਚੋਂ 7 ਸੈਂਟਰਾਂ ਵਿਚ ਡਾਕਟਰ ਕੰਮ ਕਰ ਰਹੇ ਹਨ ਔਰ ਬਾਕੀ ਜਿਹੜੇ ਡਾਕਟਰ ਹਨ, ਉਹ ਸ਼ਹਿਰਾਂ ਵਿਚ ਡੈਪੂਟੇਸ਼ਨ ਤੇ ਚਲੇ ਗਏ ਹੋਏ ਹਨ । ਸਿਰਫ 7 ਸੈਂਟਰ ਕੰਮ ਕਰ ਰਹੇ ਹਨ । ਬਾਕੀ ਸੈਂਟਰਾਂ ਵਿਚ ਕਲਾਸ-4 ਅਤੇ ਕਲਾਸ-3 ਦੇ ਲੋਕ ਹੀ ਕੰਮ ਕਰ ਰਹੇ ਹਨ । ਇਹ ਅੰਕੜੇ ਉਹੀ ਦਿੱਤੇ ਗਏ ਹਨ ਜਿਹੜੇ 1999 ਵਿਚ ਦਿੱਤੇ ਗਏ ਸੀ । ਇਕ ਵੀ ਨਵੀਂ ਅਪੁਆਇੰਟਮੈਂਟ ਨਹੀਂ ਹੋਈ ਔਰ ਕੀ ਮੰਤਰੀ ਜੀ ਇਹ ਆਸ਼ਵਾਸਨ ਦੇਣਗੇ ਕਿ ਇਹ ਕਿੰਨੇ ਸਮੇਂ ਵਿਚ ਡੈਪੂਟੇਸ਼ਨ ਤੇ ਭੇਜੇ ਹੋਏ ਲੋਕ ਜਿਹੜੇ ਤਨਖਾਹਾਂ ਹੋਰ ਕਿਤੋਂ ਲੈਂਦੇ ਹਨ, ਉਨ੍ਹਾਂ ਨੂੰ ਟਿਕਾਣੇ ਤੇ ਭੇਜ ਦੇਣਗੇ । ਜਿਹੜੇ 23 ਦੇ 23 ਸੈਂਟਰ ਹਨ, ਉਨ੍ਹਾਂ ਦੇ ਉਪਰ ਕਿੰਨੇ ਸਮੇਂ ਵਿਚ ਡਾਕਟਰਾਂ ਨੂੰ ਤਾਇਨਾਤ ਕਰ ਦੇਣਗੇ ਅਤੇ ਜਿਥੇ ਲੋੜ ਹੈ, ਉਥੇ ਉਨ੍ਹਾਂ ਨੂੰ ਸ਼ਿਫਟ ਕਰ ਦੇਣਗੇ । ਕੋਈ ਇਸ ਤਰ੍ਹਾਂ ਸਮਾਂ-ਬੱਧ ਆਸ਼ਵਾਸਨ ਦੇਣ ਨੂੰ ਕੀ ਇਹ ਤਿਆਰ ਹਨ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਦੱਸਣਾ ਚਾਹਾਂਗਾ ਕਿ ਸਬ-ਸੈਂਟਰ ਜਿਹੜੇ ਹਨ, ਉਨ੍ਹਾਂ ਦੇ ਅੰਦਰ ਪੂਰੇ ਡਾਕਟਰ ਹਨ ਕੇਵਲ 9 ਡਾਕਟਰ ਸ਼ਾਰਟ ਹਨ । ਉਹ ਜਲਦੀ ਤੋਂ ਜਲਦੀ ਪੂਰੇ ਕੀਤੇ ਜਾ ਸਕਦੇ ਹਨ ਅਗਰ ਪੰਜਾਬ ਸਰਕਾਰ ਦਾ ਬੈਨ ਦਾ ਮਾਮਲਾ ਖ਼ਤਮ ਹੋ ਜਾਵੇ ਤਾਂ ਫਿਰ ਅਸੀਂ ਉਨ੍ਹਾਂ ਪੋਸਟਾਂ ਨੂੰ ਜਲਦੀ ਤੋਂ ਜਲਦੀ ਭਰ ਦੇਵਾਂਗੇ ।

**ਸ਼੍ਰੀ ਸਪੀਕਰ** : ਇਨ੍ਹਾਂ ਦਾ ਕੁਐਸਚਨ ਡੈਪੂਟੇਸ਼ਨ ਨਾਲ ਸਬੰਧਤ ਹੈ ।

**ਮੰਤਰੀ** : ਅਗਰ ਇਸ ਇਲਾਕੇ ਵਿਚ ਡਾਕਟਰ ਡੈਪੂਟੇਸ਼ਨ ਤੇ ਕੋਈ ਹਨ ਤਾਂ ਅਸੀਂ ਉਨ੍ਹਾਂ ਆਰਡਰਾਂ ਨੂੰ ਕੈਂਸਲ ਕਰ ਦੇਵਾਂਗੇ ।

**ਸ਼੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਇਹ ਇਨਫਰਮੇਸ਼ਨ ਗਿਣੀ ਮਿਥੀ ਇਨਫਰਮੇਸ਼ਨ ਹੈ ਔਰ ਜਿਹੜੀ ਇਨਫਰਮੇਸ਼ਨ ਮੈਂ ਦੇ ਰਿਹਾ ਹਾਂ, ਇਹ ਬਿਲਕੁਲ ਸਹੀ ਹੈ। ਮੇਰੇ ਕੋਲ ਅੰਕੜੇ ਹਨ ਕਿ ਕੇਵਲ 7 ਸੈਂਟਰ ਕੰਮ ਕਰ ਰਹੇ ਹਨ, ਬਾਕੀਆਂ ਵਿਚ ਕਲਾਸ-4 ਅਤੇ ਕਲਾਸ-3 ਦੇ ਕਰਮਚਾਰੀ ਕੰਮ ਕਰ ਰਹੇ ਹਨ। ਡਾਕਟਰਾਂ ਦੀ ਡਿਊਟੀ ਦੋ ਦਿਨ ਇਕ ਜਗ੍ਹਾ ਹੁੰਦੀ ਹੈ ਔਰ ਉਸ ਤੋਂ ਬਾਅਦ ਦੋ ਦਿਨ ਛੁੱਟੀ ਔਰ ਉਹ ਡਾਕਟਰ ਕਿਤੇ ਵੀ ਅਵੇਲੇਬਲ ਨਹੀਂ ਹੁੰਦੇ ਕਿਉਂਕਿ ਉਨ੍ਹਾਂ ਦੀ ਤਿੰਨ ਜਗ੍ਹਾ ਤੇ ਡਿਊਟੀ ਹੁੰਦੀ ਹੈ। ਉਹ ਕਿਧਰੇ ਵੀ ਨਹੀਂ ਜਾਂਦੇ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜਿਥੇ ਵੀ ਡਾਕਟਰ ਦੀ ਡਿਊਟੀ ਲਗਾਉਣੀ ਹੈ, ਉਥੇ ਉਸ ਡਾਕਟਰ ਦੀ ਪੂਰੀ ਡਿਊਟੀ ਲਗਾਈ ਜਾਵੇ ਤਾਂ ਕਿ ਉਹ ਆਪਣੀ ਜਾੱਬ ਨਾਲ ਜਸਟੀਫਿਕੇਸ਼ਨ ਕਰ ਸਕੇ। ਇਨ੍ਹਾਂ ਡਾਕਟਰਾਂ ਦੀ ਕਿਧਰੇ ਵੀ ਡਿਊਟੀ ਨਹੀਂ ਹੈ। ਮੈਨੂੰ, ਸਪੀਕਰ ਸਾਹਿਬ, ਜਵਾਬ ਦਿੱਤਾ ਜਾਵੇ ਕਿਉਂਕਿ ਆਪਾਂ ਨੇ ਜਾ ਕੇ ਲੋਕਾਂ ਨੂੰ ਜਵਾਬ ਦੇਣਾ ਹੁੰਦਾ ਹੈ। ਮੈਂ ਚਾਹੁੰਦਾ ਹਾਂ ਕਿ ਇਨ੍ਹਾਂ 23 ਦੇ 23 ਸੈਂਟਰਾਂ ਨੂੰ ਫੰਕਸ਼ਨਲ ਕੀਤਾ ਜਾਵੇ ਔਰ ਇਹ ਕਦੋਂ ਤੱਕ ਕਰ ਦਿੱਤਾ ਜਾਵੇਗਾ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹਾਂਗਾ ਕਿ ਕਿਉਂਕਿ ਡਾਕਟਰਾਂ ਦੀ ਘਾਟ ਪੰਜਾਬ ਦੇ ਅੰਦਰ ਹੈ ਔਰ ਡਾਕਟਰਾਂ ਦੀ ਘਾਟ ਕਰਕੇ ਅਸੀਂ ਇਨ੍ਹਾਂ ਸੈਂਟਰਾਂ ਵਿਚ ਕਿਸੇ ਜਗ੍ਹਾ ਡਾਕਟਰਾਂ ਦੀ ਦੋ ਦਿਨ ਡਿਊਟੀ ਲਗਾਈ ਹੈ ਔਰ ਕਿਸੇ ਜਗ੍ਹਾ ਤਿੰਨ ਦਿਨ ਦੀ ਲਗਾਈ ਹੈ। ਅਗਰ ਡਾਕਟਰਾਂ ਦੀ ਘਾਟ ਪੂਰੀ ਹੋ ਜਾਵੇ ਤਾਂ ਇਨ੍ਹਾਂ ਦੀ ਜਗ੍ਹਾ ਤੇ ਫੁੱਲ ਟਾਈਮ ਡਾਕਟਰ ਲਗਾ ਦਿੱਤੇ ਜਾਣਗੇ, ਇਹ ਤਾਂ ਮੈਂ ਅੱਗੇ ਹੀ ਦੱਸ ਚੁੱਕਿਆ ਹਾਂ।

**ਸ਼੍ਰੀ ਸੱਤਿਆ ਪਾਲ ਸੈਣੀ** : ਇਹ ਸਭ ਹਨੇਰੇ ਖੂਹ ਵਿਚੋਂ ਹੈ, ਤੁਹਾਡੇ ਕੋਲ ਹੋਰ ਕੋਈ ਚੀਜ਼ ਹੈ ਤਾਂ ਦੱਸੋ.......

**ਸ਼੍ਰੀ ਸਪੀਕਰ** : ਸੈਣੀ ਸਾਹਿਬ ਬੈਠ ਜਾਉ।

**ਕੈਪਟਨ ਬਲਬੀਰ ਸਿੰਘ ਬਾਠ** : ਸਪੀਕਰ ਸਾਹਿਬ, ਇਸ ਦੇ ਵਿਚ ਕੋਈ ਸ਼ੱਕ ਨਹੀਂ ਕਿ ਹਸਪਤਾਲਾਂ ਵਿਚ ਡਾਕਟਰਾਂ ਦੀਆਂ ਆਸਾਮੀਆਂ ਖਾਲੀ ਹਨ ਔਰ ਇ ਖਾਲੀ ਆਸਾਮੀਆਂ ਡਾਕਟਰਾਂ ਤੋਂ ਲੈ ਕੇ ਸੇਵਾਦਾਰ ਤੱਕ ਹਨ। ਸ਼ਹਿਰਾਂ ਦੇ ਵਿਚ ਮੈਡੀਕਲ ਸਹੂਲਤਾਂ ਹਨ ਚਾਹੇ ਸਰਕਾਰੀ ਜਾਂ ਪ੍ਰਾਈਵੇਟ......।

**ਸ਼੍ਰੀ ਸਪੀਕਰ** : ਕੀ ਇਹ ਸਵਾਲ ਇਸੇ ਪ੍ਰਸ਼ਨ ਦੇ ਨਾਲ ਸਬੰਧਤ ਹੈ ?

**ਕੈਪਟਨ ਬਲਬੀਰ ਸਿੰਘ ਬਾਠ** : ਇਹ ਸਾਰੇ ਲੋਕਾਂ ਨਾਲ ਸਬਧਤ ਹੈ, ਮੇਰੇ ਹਲਕੇ ਨਾਲ ਵੀ ਹੈ।

**ਸ਼੍ਰੀ ਸਪੀਕਰ** : ਨਹੀਂ ਜੀ। Next question.

---

## ਕੈਰੋਂ ਸਰਵੇ ਸਕੀਮ ਅਧੀਨ ਬੰਨ੍ਹ ਦੀ ਉਸਾਰੀ

*2119. **ਸਰਦਾਰ ਸੀਤਲ ਸਿੰਘ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਡਰੇਨੇਜ ਵਿਭਾਗ ਵਿਚ ਕੈਰੋਂ ਸਰਵੇ ਸਕੀਮ ਅਧੀਨ ਧਰਮਕੋਟ ਵਿਧਾਨ ਸਭਾ ਚੋਣ ਹਲਕੇ ਵਿਚ ਪੈਂਦੇ ਸਤਲੁਜ ਦਰਿਆ ਤੇ ਬੰਨ੍ਹ ਦੀ ਉਸਾਰੀ ਕਰਨ ਦੀ ਤਜਵੀਜ਼ ਰੱਖਦੀ ਹੈ ਜੇਕਰ ਅਜਿਹਾ ਹਵੇ ਤਾਂ ਉਪਰੋਕਤ ਵਰਣਿਤ ਬੰਨ੍ਹ ਦੀ ਉਸਾਰੀ ਕਦੋਂ ਤੱਕ ਸ਼ੁਰੂ ਅਤੇ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** (ਰਾਜ ਮੰਤਰੀ, ਸਿੰਚਾਈ) : ਨਹੀਂ ਜੀ ।

**ਸਰਦਾਰ ਸੀਤਲ ਸਿੰਘ** : ਮਾਨਯੋਗ ਸਪੀਕਰ ਸਾਹਿਬ, ਆਪ ਜੀ ਦੇ ਰਾਹੀਂ ਮੈਂ ਮੰਤਰੀ ਸਾਹਿਬ ਨੂੰ ਇਹ ਬੇਨਤੀ ਕਰਦਾ ਹਾਂ ਕਿ ਸ਼ਾਇਦ ਡਿਪਾਰਟਮੈਂਟ ਨੇ ਇਨ੍ਹਾਂ ਨੂੰ ਸਹੀ ਤੌਰ ਤੇ ਫੈਕਟਸ ਨਹੀਂ ਦੱਸੇ । ਮਾਨਯੋਗ ਮੁੱਖ ਮੰਤਰੀ ਸਾਹਿਬ ਨੇ 27-10-1997 ਨੂੰ ਜਿਹੜਾ ਮਸੀਤਾਂ ਦਾ ਦੌਰਾ ਕੀਤਾ ਸੀ ਤਾਂ ਉਸ ਵੇਲੇ ਇਨ੍ਹਾਂ ਨੇ 6 ਕਰੋੜ ਰੁਪਏ ਦੀ ਰਾਸ਼ੀ ਵੀ ਐਲਾਨੀ ਸੀ ਕਿ ਕੈਰੋਂ ਬੰਨ੍ਹ ਬਣਾਇਆ ਜਾਵੇਗਾ । ਫਾਈਲ ਇਸ ਸਬੰਧੀ ਡਿਪਾਰਟਮੈਂਟ ਵਿਚ ਚੱਲ ਰਹੀ ਹੈ । ਮਹਿਕਮੇ ਨੇ ਇਨ੍ਹਾਂ ਨੂੰ ਸਹੀ ਤੌਰ ਤੇ ਗਾਈਡ ਨਹੀਂ ਕੀਤਾ । ਆਪ ਜੀ ਦੇ ਰਾਹੀਂ ਮੈਂ ਬੇਨਤੀ ਕਰਦਾ ਹਾਂ ਕਿ ਕੀ ਮੰਤਰੀ ਸਾਹਿਬ ਸਹੀ ਤੱਥ ਪੇਸ਼ ਕਰਕੇ ਫਿਰ ਜਵਾਬ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਸਕੀਮ ਨੇਪਰੇ ਚਾੜਣ ਲਈ ਅਸੀਂ ਨਬਾਰਡ ਨੂੰ 125.44 ਕਰੋੜ ਰੁਪਏ ਦਾ ਪ੍ਰਾਜੈਕਟ ਭੇਜਿਆ ਸੀ । ਇਹ ਜੋ ਗੱਲ ਕਰ ਰਹੇ ਹਨ, ਇਹ ਸਕੀਮ ਵੀ ਉਸ ਦੇ ਵਿਚ ਸੀ ਪ੍ਰੰਤੂ ਇਹ ਸਕੀਮ ਨਬਾਰਡ ਦੀ ਅਗੇਤ ਲਿਸਟ ਵਿਚ ਨਹੀਂ ਸੀ, ਇਸ ਲਈ ਨਹੀਂ ਆ ਸਕੀ । ਸੋ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਮਹਿਕਮੇ ਵਲੋਂ ਪੂਰੀ ਕੋਸ਼ਿਸ਼ ਕੀਤੀ ਜਾਵੇਗੀ ਕਿ ਅਗਲੇ ਸਾਲ ਪਰਮ-ਅਗੇਤ ਦੇ ਆਧਾਰ ਤੇ ਲਿਸਟ ਵਿਚ ਇਹ ਪ੍ਰਾਜੈਕਟ ਸ਼ਾਮਲ ਹੋ ਸਕੇ ।

**ਸਰਦਾਰ ਸੀਤਲ ਸਿੰਘ** : ਧੰਨਵਾਦ ਜੀ ।

---

## ਰਾਜ ਵਿਚ ਡੂੰਘੇ ਟਿਊਬਵੈੱਲ ਲਗਾਉਣ ਲਈ ਗ੍ਰਾਂਟਾਂ

*2121, **ਸ਼੍ਰੀ ਸੱਤਿਆ ਪਾਲ ਸੈਣੀ** : ਕੀ ਸਿੰਚਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਰਾਜ ਵਿਚ ਖੇਤੀਬਾੜੀ ਮੰਤਵਾਂ ਲਈ ਡੂੰਘੇ ਟਿਊਬਵੈਲ ਲਗਾਉਣ ਲਈ ਪੰਚਾਇਤਾਂ ਜਾਂ ਵਿਅਕਤੀਆਂ ਨੂੰ ਕੋਈ ਗ੍ਰਾਂਟਾਂ ਮਨਜ਼ੂਰ ਕਰਨ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ?

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** (ਰਾਜ ਮੰਤਰੀ, ਸਿੰਜਾਈ) : ਨਹੀਂ ਜੀ ।

**ਸ਼੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਇਨਫਰਮੇਸ਼ਨ ਇਨ੍ਹਾਂ ਦੇ ਕੋਲ ਪੂਰੀ ਨਹੀਂ ਹੈ ।

[ਸ੍ਰੀ ਸੱਤਿਆ ਪਾਲ ਸੈਣੀ]
ਮੈਂ ਬਿਲਕੁਲ ਇਨ੍ਹਾਂ ਨੂੰ ਜ਼ਿੰਮੇਵਾਰੀ ਨਾਲ ਸੂਚਿਤ ਕਰ ਸਕਦਾ ਹਾਂ ਕਿ ਬਲਾਚੌਰ ਦੇ ਵਿਚ ਚਾਰ ਟਿਊਬਵੈੱਲ ਸੈਂਕਸ਼ਨ ਕੀਤੇ ਗਏ ਹਨ ਔਰ ਇਨ੍ਹਾਂ ਦਾ ਹਰ ਇਕ ਦਾ ਬਿਲ 40-50 ਲੱਖ ਰੁਪਏ ਬਣਦਾ ਸੀ ਪਰ ਉਹ 10-10 ਲੱਖ ਰੁਪਏ ਵਿਚ ਲਗਾਏ ਗਏ ਹਨ। ਮੈਨੂੰ ਇਹ ਜਾਣਕਾਰੀ ਡਿਪਾਰਟਮੈਂਟ ਦੇ ਕਿਸੇ ਸੋਰਸ ਤੋਂ ਮਿਲੀ ਹੈ ਔਰ ਇਸ ਦੀ ਜਾਣਕਾਰੀ ਸਿੰਜਾਈ ਮੰਤਰੀ ਜੀ ਵੀ ਪ੍ਰਾਪਤ ਕਰਨ। ਇਹ ਜਿਹੜੇ ਚਾਰ ਟਿਊਬਵੈੱਲ 10-10 ਲੱਖ ਰੁਪਏ ਦੇ ਵਿਚ ਲਗਾਏ ਗਏ ਹਨ, ਇਹ ਕਾਮਯਾਬ ਵੀ ਹੋ ਗਏ ਹਨ ਔਰ ਇਸ ਦੇ ਲਈ ਮੈਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਵਧਾਈ ਵੀ ਦਿੱਤੀ ਸੀ। ਉਨ੍ਹਾਂ ਦੇ ਕੋਲ ਇਸ ਦੀ ਜਾਣਕਾਰੀ ਵੀ ਉਪਲਬਧ ਹੈ। ਮੈਂ ਇਨ੍ਹਾਂ ਤੋਂ ਇਹ ਜਾਣਕਾਰੀ ਲੈਣੀ ਚਾਹਾਂਗਾ ਕਿ ਕੀ ਇਹ ਇਸ ਤਰ੍ਹਾਂ ਦੀਆਂ ਹੋਰ ਸਰਲ ਯੋਜਨਾਵਾਂ ਸਾਡੇ ਇਲਾਕੇ ਵਿਚ ਲਗਾਉਣਗੇ ਅਤੇ ਇਸ ਨੂੰ ਹੋਰ ਅੱਗੇ ਵਧਾਉਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਰਾਜ ਟਿਊਬਵੈੱਲ ਕਾਰਪੋਰੇਸ਼ਨ ਖੇਤੀਬਾੜੀ ਮੰਤਵਾਂ ਲਈ ਟਿਊਬਵੈੱਲ ਲਗਾਉਂਦੀ ਹੈ। ਇਨ੍ਹਾਂ ਦੀ ਗੱਲ ਮੈਂ ਸਮਝ ਗਿਆ ਹਾਂ। ਇਹ ਗਰਾਂਟਾਂ ਪੰਚਾਇਤਾਂ ਨੂੰ ਜਾਂ ਕਿਸੇ ਵਿਅਕਤੀ ਨੂੰ ਨਹੀਂ ਜਾਂਦੀਆਂ। ਜਦੋਂ ਦੀ ਪੰਜਾਬ ਰਾਜ ਟਿਊਬਵੈੱਲ ਕਾਰਪੋਰੇਸ਼ਨ ਬਣੀ ਤਾਂ ਕਦੇ ਵੀ ਕਿਸੇ ਵਿਅਕਤੀ ਜਾਂ ਪੰਚਾਇਤ ਨੂੰ ਕੋਈ ਪੈਸਾ ਨਹੀਂ ਦਿੱਤਾ ਗਿਆ ਸਗੋਂ ਇਹ ਟਿਊਬਵੈੱਲ ਪੰਜਾਬ ਰਾਜ ਟਿਊਬਵੈੱਲ ਕਾਰਪੋਰੇਸ਼ਨ ਹੀ ਲਗਾਉਂਦੀ ਹੈ।

**ਸ੍ਰੀ ਸੱਤਿਆ ਪਾਲ ਸੈਣੀ :** ਇਹ ਕਿਸੇ ਵਿਅਕਤੀ ਨੂੰ ਦਿੱਤਾ ਜਾਂ ਕਿਸੇ ਸੰਸਥਾ ਨੂੰ ਦਿੱਤਾ ਹੈ ਪਰ ਵਾਸਤਵਿਕਤਾ ਇਹ ਹੈ ਕਿ ਉਥੇ ਟਿਊਬਵੈੱਲ ਲੱਗਿਆ ਹੈ। ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਪੰਜਾਬ ਦੇ ਵਿਚ ਪਾਣੀ ਦੀ ਬਹੁਤ ਜਿਆਦਾ ਆਵਸ਼ਕਤਾ ਹੈ, ਉਥੇ ਇਸ ਸਕੀਮ ਨੂੰ ਅੱਗੇ ਵਧਾਉਣ ਲਈ ਇਹ ਉਪਰਾਲੇ ਕਰਨਗੇ ਅਤੇ ਕੀ ਇਸ ਦੇ ਲਈ ਇਹ ਤਿਆਰ ਹਨ ? ਕੀ ਬਾਦਲ ਸਾਹਿਬ ਇਹ ਮਿਹਰਬਾਨੀ ਕਰਨਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਟਿਊਬਵੈੱਲ ਕਾਰਪੋਰੇਸ਼ਨ ਨੇ ਕੋਈ ਇਸ ਤਰ੍ਹਾਂ ਦਾ ਪ੍ਰੋਗਰਾਮ ਨਹੀਂ ਬਣਾਇਆ ਲੇਕਿਨ ਇਕ ਤਜਰਬਾ ਜ਼ਰੂਰ ਕੀਤਾ ਗਿਆ ਹੈ ਕਿ ਜਿਹੜੇ ਟਿਊਬਵੈੱਲ ਮਹਿਕਮੇ ਵਾਲੇ ਲਗਾਉਂਦੇ ਸਨ, ਉਹ 25-30 ਲੱਖ ਰੁਪਏ ਵਿਚ ਲਗਾਉਂਦੇ ਸਨ। ਕਈ ਪੰਚਾਇਤਾਂ ਨੇ ਮੇਰੇ ਕੋਲ ਡਿਮਾਂਡ ਕੀਤੀ ਕਿ ਅਸੀਂ ਇਸ ਤਰ੍ਹਾਂ ਦੇ ਟਿਊਬਵੈੱਲ 10-10 ਲੱਖ ਰੁਪਏ ਦੇ ਵਿਚ ਲਾਵਾਂਗੇ ਔਰ ਇਹ ਸਾਡੀ ਜ਼ਿੰਮੇਵਾਰੀ ਹੋਵੇਗੀ ਤਾਂ ਮੈਂ ਇਹ ਆਪਣੇ ਡਿਸਕਰੀਸ਼ਨਰੀ ਫੰਡਾਂ ਵਿਚੋਂ ਤਜਰਬਾ ਕੀਤਾ ਹੈ ਔਰ ਇਹ ਕਾਮਯਾਬ ਵੀ ਰਿਹਾ ਹੈ। (ਥੰਪਿੰਗ) ਅੱਗੇ ਲਈ ਵੀ ਮੈਂ ਸਮਝਦਾ ਹਾਂ ਕਿ ਜਿੰਨੀਆਂ ਵੀ ਕੋਈ ਪੰਚਾਇਤਾਂ ਜਿਹੜੀਆਂ ਇਸ ਤਰ੍ਹਾਂ ਕਰਨਗੀਆਂ, ਅਸੀਂ ਉਨ੍ਹਾਂ ਨੂੰ ਤਰਜੀਹ ਦਿਆਂਗੇ। ਅਸੀਂ ਕੋਈ ਵੱਡਾ ਟੈਕਨੀਕਲ ਪ੍ਰਾਜੈਕਟ ਤਾਂ ਨਹੀਂ ਦੇ ਸਕਦੇ।

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਇਹੋ ਜਿਹਾ ਤਜਰਬਾ ਸਾਡੇ ਇਲਾਕੇ ਵਿਚ ਵੀ ਕਰ ਲੈਣ । ਮੇਰੇ ਇਲਾਕੇ ਵਿਚ ਇਕ ਪਿੰਡ ਇਨਦੋਹੀ ਦੀ ਫਾਈਲ ਇਨ੍ਹਾਂ ਦੇ ਕੋਲ ਪਈ ਹੈ, ਉਥੇ ਵੀ ਇਹ ਐਕਸਪੈਰੀਮੈਂਟ ਕਰ ਲੈਣ । ਧੰਨਵਾਦ ਜੀ ।

---

ਨਿਸ਼ਾਨ ਵਾਲੇ ਪ੍ਰਸ਼ਨ ਨੰ: 2142* ਅਤੇ 2108*

**ਸ੍ਰੀ ਸਪੀਕਰ** : ਇਹ ਜਿਹੜਾ 2142 ਨੰਬਰ ਸਵਾਲ ਹੈ ਇਹ ਮਹਿਕਮੇ ਨੂੰ ਜਵਾਬ ਦੇਣ ਲਈ 18-8-2000 ਨੂੰ ਗਿਆ ਸੀ ਪਰ ਇਸ ਦਾ ਜਵਾਬ ਮੈਨੂੰ ਰਾਤ 10.00 ਵਜੇ ਆਇਆ ਹੈ । ਜੇ ਇਹ ਮੈਨੂੰ ਰਾਤ 10-00 ਵਜੇ ਆਇਆ ਹੈ ਤਾਂ ਮੈਂਬਰ ਸਾਹਿਬ ਕਦੋਂ ਇਸ ਦੀ ਸਪਲੀਮੈਂਟਰੀ ਤਿਆਰ ਕਰਨਗੇ ?

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ,. . . . .

**ਸ੍ਰੀ ਸਪੀਕਰ** : ਅਰਸ਼ੀ ਜੀ, ਇਕ ਮਿੰਟ ਮੇਰੀ ਗੱਲ ਸੁਣ ਲਓ । ਇਸ ਤੋਂ ਨੈਕਸਟ ਜਿਹੜਾ ਸਵਾਲ ਨੰ: 2108 ਹੈ, ਇਹ 31-5-2000 ਨੂੰ ਮਹਿਕਮੇ ਨੂੰ ਗਿਆ ਸੀ ਜਿਸ ਦਾ ਜਵਾਬ ਰਾਤ 11.40 ਵਜੇ ਆਇਆ ਹੈ । ਮੇਰੇ ਅੱਗੇ ਵੀ ਕਹਿਣ ਦੇ ਬਾਵਜੂਦ ਇਹ ਜਵਾਬ ਇੰਨੀ ਲੇਟ ਪਹੁੰਚੇ ਹਨ । ਮੈਂ ਸਮਝਦਾ ਹਾਂ ਕਿ this is wrong.

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਜੇ ਤੁਹਾਡਾ ਇਹ ਹਾਲ ਹੈ ਤਾਂ ਸਾਨੂੰ ਜਵਾਬ ਕਦ ਪਹੁੰਚਣਗੇ ।

**ਸ੍ਰੀ ਸਪੀਕਰ** : ਇਹ ਦੋਨੋਂ ਕੁਐਸਚਨ ਕੱਲ੍ਹ ਦੇ ਕੁਐਸਚਨ ਆਵਰ ਵਿਚ ਰੱਖੇ ਜਾਣਗੇ ।

ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ । ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਬਾਬਾ ਬਕਾਲਾ ਵਿਖੇ ਆਈ. ਟੀ. ਆਈ. ਦੀ ਉਸਾਰੀ

*2138. **ਸਰਦਾਰ ਮਨਮੋਹਨ ਸਿੰਘ** : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਾਬਾ ਬਕਾਲਾ ਵਿਖੇ ਆਈ.ਟੀ. ਆਈ. ਦੀ ਇਮਾਰਤ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਇਮਾਰਤ ਦੀ ਉਸਾਰੀ ਦੇ ਕਦੋਂ ਸ਼ੁਰੂ ਅਤੇ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

---

* For Postponed Starred Questions No. 2142 and 2108 and replies thereto, please see P.V.S. Debates dated 6.9.2000.

**ਸਰਦਾਰ ਜਗਦੀਸ਼ ਸਿੰਘ ਗਰਚਾ** : ਸ਼੍ਰੀਮਾਨ ਜੀ, ਆਈ.ਟੀ.ਆਈ. ਬਾਬਾ ਬਕਾਲਾ ਲਈ ਬਿਲਡਿੰਗ ਬਣਾਉਣ ਦੀ ਤਜਵੀਜ਼ ਹੈ । ਇਸ ਸੰਸਥਾ ਦੀ ਬਾਊਂਡਰੀ ਵਾਲ ਦੀ ਉਸਾਰੀ ਮੁਕੰਮਲ ਹੋ ਚੁੱਕੀ ਹੈ । ਉਸਾਰੀ ਨੂੰ ਪੂਰਾ ਕਰਨ ਦਾ ਕੰਮ ਮਿਤੀ-ਬੱਧ ਨਹੀਂ ਹੋ ਸਕਦਾ ਕਿਉਂਕਿ ਇਹ ਕੰਮ ਜ਼ਿਲ੍ਹਾ ਯੋਜਨਾ ਸਕੀਮ ਅਧੀਨ ਫੰਡਜ਼ ਦੀ ਉਪਲਬਧਤਾ ਤੇ ਨਿਰਭਰ ਕਰਦਾ ਹੈ ।

---

## ਮੁਹਾਲੀ ਵਿਚ ਕਤਲ ਦੇ ਕੇਸ

*2132. **ਸ਼੍ਰੀ ਰਾਕੇਸ਼ ਕੁਮਾਰ ਪਾਂਡੇ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਥਾਣਾ, ਫੇਜ਼-8, ਐਸ.ਏ.ਐਸ. ਨਗਰ (ਮੁਹਾਲੀ) ਵਿਚ ਮਈ, 2000 ਦੇ ਮਹੀਨੇ ਵਿਚ ਦਰਜ ਹੋਏ ਕਤਲ ਕੇਸਾਂ ਦੀ ਗਿਣਤੀ ਅਤੇ ਵੇਰਵੇ ਕੀ ਕੀ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਹਰ ਇਕ ਕੇਸ ਵਿਚ ਸ਼ਾਮਲ/ਕਥਿਤ ਤੌਰ ਤੇ ਸ਼ਾਮਲ ਦੋਸ਼ੀਆਂ ਦੀ ਗਿਣਤੀ ਕਿੰਨੀ ਹੈ ਅਤੇ ਹਰ ਇਕ ਕੇਸ ਵਿਚ ਗ੍ਰਿਫਤਾਰ ਕੀਤੇ ਗਏ ਦੋਸ਼ੀਆਂ ਦੇ ਵੇਰਵੇ ਕੀ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ, ਮਿਤੀ 22-5-2000 ਨੂੰ ਕੇਵਲ ਇਕ ਕਤਲ ਕੇਸ ਦਰਜ ਹੋਇਆ ਸੀ ।

(ਅ) ਇਸ ਕਤਲ ਕੇਸ ਵਿਚ ਚਾਰ ਵਿਅਕਤੀ ਸ਼ਾਮਲ ਹਨ ਜਿਨ੍ਹਾਂ ਵਿਚੋਂ ਕੇਵਲ ਇਕ ਵਿਅਕਤੀ ਕੁਲਵਿੰਦਰ ਸਿੰਘ ਪੁੱਤਰ ਸ਼੍ਰੀ ਜੋਗਿੰਦਰ ਸਿੰਘ, ਵਾਸੀ ਫੇਜ਼-II ਮੋਹਾਲੀ. ਨੂੰ ਹੀ ਹੁਣ ਤੱਕ ਗ੍ਰਿਫਤਾਰ ਕੀਤਾ ਗਿਆ ਹੈ ।

---

## ਮਾਨਸਾ ਵਿਖੇ ਪੁਲਿਸ ਲਾਈਨਜ਼ ਦੀ ਸਥਾਪਨਾ

*2135. **ਸਰਦਾਰ ਸੁਖਵਿੰਦਰ ਸਿੰਘ ਔਲਖ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਾਨਸਾ ਵਿਖੇ ਪੁਲਿਸ ਲਾਈਨਜ਼ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ : ਜੇਕਰ ਅਜਿਹਾ ਹੋਵੇ ਤਾਂ ਇਸ ਦੇ ਲਈ ਕਿੰਨੇ ਏਕੜ ਜ਼ਮੀਨ ਪ੍ਰਾਪਤ ਕੀਤੀ ਗਈ ਹੈ ਅਤੇ ਇਸ ਤਜਵੀਜ਼ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜੀ ਹਾਂ । ਪੁਲਿਸ ਲਾਈਨ ਮਾਨਸਾ ਦੀ ਉਸਾਰੀ ਕਰਨ ਲਈ 324 ਕਨਾਲ 18 ਮਰਲੇ ਜ਼ਮੀਨ ਪ੍ਰਾਪਤ ਕਰਨ ਲਈ ਤਜਵੀਜ ਵਿਚਾਰ ਅਧੀਨ ਹੈ ।

---

## ਮਾਨਸਾ ਵਿਖੇ ਉਦਯੋਗਿਕ ਫੋਕਲ ਪੁਆਇੰਟ ਸਥਾਪਤ ਕਰਨਾ

*2136. **ਸਰਦਾਰ ਸੁਖਵਿੰਦਰ ਸਿੰਘ ਔਲਖ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਮਾਨਸਾ ਵਿਖੇ ਇਕ ਉਦਯੋਗਿਕ ਫੋਕਲ ਪੁਆਇੰਟ ਸਥਾਪਤ ਕਰਨ ਦੀ

ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਤਜਵੀਜ਼ ਨੂੰ ਅਮਲੀ ਰੂਪ ਦੇਣ ਲਈ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ, ਮਾਨਸਾ ਵਿਖੇ ਇੰਡਸਟ੍ਰੀਅਲ ਫੋਕਲ ਪੁਆਇੰਟ ਸਥਾਪਿਤ ਕਰਨ ਦੀ ਤਜਵੀਜ਼ ਹੈ। ਇਸ ਸਬੰਧ ਵਿੱਚ 52 ਏਕੜ ਜ਼ਮੀਨ ਪਹਿਲਾਂ ਹੀ ਪੰਜਾਬ ਲਘੂ ਉਦਯੋਗ ਅਤੇ ਨਿਰਯਾਤ ਨਿਗਮ ਲਿਮਿਟਡ ਨੇ ਅਕਵਾਇਰ ਕਰ ਲਈ ਹੈ ਅਤੇ ਜ਼ਮੀਨ ਦਾ ਕਬਜ਼ਾ ਵੀ ਲੈ ਲਿਆ ਹੈ ਅਤੇ ਉਸਾਰੀ ਦਾ ਕੰਮ ਜਲਦੀ ਸ਼ੁਰੂ ਕੀਤਾ ਜਾਵੇਗਾ।

---

## ਰਾਜ ਵਿਚ ਆਈ.ਏ.ਐਸ. ਕਾਡਰ ਦੇ ਅਫਸਰਾਂ ਦੀ ਤਾਦਾਦ

*2123. **ਸਰਦਾਰ ਗੁਰਦੀਪ ਸਿੰਘ ਭੁੱਲਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਸਾਲ 1990 ਅਤੇ 2000 (ਮਿਤੀ-ਅੰਤ-ਤੱਕ) ਵਿਚ ਆਈ.ਏ. ਐਸ. ਕਾਡਰ ਦੀਆਂ ਆਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਇਸ ਸਮੇਂ ਪੰਜਾਬ ਰਾਜ ਵਿਚ ਹੋਰਨਾਂ ਰਾਜਾਂ ਅਤੇ ਸੰਘ ਸਰਕਾਰ ਨਾਲ ਸਬੰਧਤ ਕੁਲ ਕਿੰਨੇ ਆਈ.ਏ.ਐਸ. ਅਫ਼ਸਰ ਡੈਪੂਟੇਸ਼ਨ ਤੇ ਹਨ;

(ੲ) ਸੰਘ ਸਰਕਾਰ ਅਤੇ ਸੰਘ-ਸ਼ਾਸਿਤ ਖੇਤਰਾਂ ਨੂੰ ਡੈਪੂਟੇਸ਼ਨ ਲਈ ਐਲੋਕੇਟ ਕੀਤੇ ਗਏ ਪੰਜਾਬ ਕਾਡਰ ਦੇ ਆਈ.ਏ.ਐਸ. ਅਫ਼ਸਰਾਂ ਦੀਆਂ ਆਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਪੰਜਾਬ ਕਾਡਰ ਦੇ ਉਨ੍ਹਾਂ ਆਈ.ਏ.ਐਸ. ਅਫ਼ਸਰਾਂ ਦੀ ਕੁੱਲ ਗਿਣਤੀ ਕਿੰਨੀ ਹੈ ਜਿਹੜੇ ਸੰਘ ਸਰਕਾਰ, ਹੋਰਨਾਂ ਰਾਜਾਂ ਜਾਂ ਸੰਘ-ਸ਼ਾਸਿਤ ਖੇਤਰਾਂ ਵਿਚ ਡੈਪੂਟੇਸ਼ਨ ਤੇ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਪੰਜਾਬ ਵਿੱਚ ਆਈ.ਏ.ਐਸ. ਅਧਿਕਾਰੀਆਂ ਦੀ ਮਨਜ਼ੂਰ-ਸ਼ੁਦਾ ਕਾਡਰ ਸਟਰੈਂਥ ਸਾਲ 1990 ਵਿੱਚ 197 ਸੀ ਅਤੇ ਸਾਲ 2000 ਵਿੱਚ 193 ਹੈ (ਹੁਣ ਤੱਕ)।

(ਅ) ਸੱਤ (7)

(ੲ) ਕੇਂਦਰੀ ਡੈਪੂਟੇਸ਼ਨ ਰਾਖਵੀਆਂ ਦੀਆਂ ਕੁੱਲ 42 ਆਸਾਮੀਆਂ ਜੋ ਕਾਡਰ ਸਟਰੈਂਥ ਵਿੱਚ ਪ੍ਰਵਾਨ ਹਨ ਵਿਰੁੱਧ 27 ਆਈ.ਏ.ਐਸ. ਅਧਿਕਾਰੀ ਭਾਰਤ ਸਰਕਾਰ ਅਤੇ ਸਘ ਸ਼ਾਸ਼ਤ ਖੇਤਰਾਂ ਵਿੱਚ ਡੈਪੂਟੇਸ਼ਨ ਤੇ ਹਨ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 2133****

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ।)

ਅ.ਸ.ਪੱ.ਨੰ: 1-1-97-2 ਖ ਸ ਸਕ/13302

ਮਦਨ ਮੋਹਨ ਮਿੱਤਲ

ਮੰਤਰੀ, ਪੰਜਾਬ

ਚੰਡੀਗੜ੍ਹ ।

ਮਿਤੀ : 4-9-2000

ਵਿਸ਼ਾ :— ਮਿਤੀ 5-9-2000 ਲਈ ਪੰਜਾਬ ਵਿਧਾਨ ਸਭਾ ਦੀ ਸੂਚੀ ਵਿੱਚ ਦਰਜ ਵਿਧਾਨ ਸਭਾ ਤਾਰਾ ਅੰਕਿਤ ਪ੍ਰਸ਼ਨ ਨੰ: 2133 ਮੁਲਤਵੀ ਕਰਨ ਬਾਰੇ ।

ਮਾਨਯੋਗ ਸਪੀਕਰ ਸਾਹਿਬ,

ਮਿਤੀ 5-9-2000 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਤਾਰਾ ਅੰਕਿਤ ਪ੍ਰਸ਼ਨ ਨੰ: 2133 ਜੋ ਕਾਮਰੇਡ ਅਜੈਬ ਸਿੰਘ ਰੌਂਤਾ, ਐਮ.ਐਲ.ਏ. ਅਤੇ ਕਾਮਰੇਡ ਹਰਦੇਵ ਸਿੰਘ ਅਰਸ਼ੀ, ਐਮ. ਐਲ. ਏ. ਨਾਵਾਂ ਤੇ ਹਨ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ ਕਿਉਂਕਿ ਇਹ ਪ੍ਰਸ਼ਨ ਇਸ ਵਿਭਾਗ ਵਿੱਚ 28-8-2000 ਨੂੰ ਪ੍ਰਾਪਤ ਹੋਇਆ ਹੈ ਅਤੇ ਲੋੜੀਂਦੀ ਸੂਚਨਾ ਸਬੰਧਤ 21 ਵਿਭਾਗਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ, ਜੋ ਅਜੇ ਪ੍ਰਾਪਤ ਨਹੀਂ ਹੋਈ । ਪ੍ਰਾਪਤ ਹੋਣ ਉਪਰੰਤ ਇਹ ਸੂਚਨਾ ਕਮੇਟੀ ਵਾਰ ਸੰਕਲਿਤ ਕੀਤੀ ਜਾਵੇਗੀ ਜਿਸ ਵਿੱਚ ਤਕਰੀਬਨ 15 ਦਿਨਾਂ ਦਾ ਸਮਾਂ ਲੱਗਣ ਦੀ ਸੰਭਾਵਨਾ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕ੍ਰਿਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ 2 ਹਫਤੇ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿੱਚ ਸ਼ਾਮਲ ਕੀਤਾ ਜਾਵੇ ।

ਆਦਰ ਸਹਿਤ,

ਹਿਤੂ,

ਸਹੀ/-

(ਮਦਨ ਮੋਹਨ ਮਿੱਤਲ)

ਸ: ਚਰਨਜੀਤ ਸਿੰਘ ਅਟਵਾਲ
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

## UNSTARRED QUESTIONS AND ANSWERS

**ਜ਼ਿਲ੍ਹਾ ਗੁਰਦਾਸਪੁਰ ਵਿਚ ਅਖਤਿਆਰੀ ਗਰਾਂਟਾਂ ਦੀ ਵੰਡ**

495. **ਸ੍ਰੀ ਸੱਤਿਆ ਪਾਲ ਸੈਣੀ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵੱਖ-ਵੱਖ ਸਾਲਾਂ 1997-98, 1998-99 ਅਤੇ 1999-2000 ਦੌਰਾਨ ਜ਼ਿਲ੍ਹਾ ਗੁਰਦਾਸਪੁਰ ਵਿਚ ਮੁੱਖ ਮੰਤਰੀ, ਹਰਇਕ ਕੈਬਨਿਟ ਅਤੇ ਰਾਜ ਮੰਤਰੀ ਦੁਆਰਾ ਉਨ੍ਹਾਂ ਦੇ ਅਖਤਿਆਰੀ ਫੰਡਾਂ ਵਿਚੋਂ ਐਲੋਕੇਟ ਕੀਤੀਆਂ ਗਰਾਂਟਾਂ ਦੀਆਂ ਰਕਮਾਂ ਦੇ ਬਲਾਕ-ਵਾਰ ਵੇਰਵੇ ਕੀ ਹਨ ?

**ਸਰਦਾਰ ਨਿਰਮਲ ਸਿੰਘ ਕਾਹਲੋਂ** : ਸੂਚਨਾ ਅਨੁਲੱਗ 'ੳ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**For Starred Question No. 2133 and reply thereto, please see Appendix to this Debate.

ਅਨੁਲੱਗ 'ੳ'

ਸਾਲ 1997-98, 1998-99 ਅਤੇ 1999-2000 ਵਿੱਚ ਮਾਨਯੋਗ ਮੁੱਖ ਮੰਤਰੀ ਕੈਬਿਨਟ ਮੰਤਰੀ ਅਤੇ ਰਾਜ ਮੰਤਰੀਆਂ ਵੱਲੋਂ ਆਪਣੇ ਅਖਤਿਆਰੀ ਫੰਡਾਂ ਵਿੱਚੋਂ ਜ਼ਿਲ੍ਹਾ ਗੁਰਦਾਸਪੁਰ ਵਿੱਚ ਬਲਾਕਵਾਰ ਜਾਰੀ ਕੀਤੀਆਂ ਗਰਾਂਟਾਂ ਦੀ ਸੂਚੀ ।

| ਮੰਤਰੀ ਦਾ ਨਾਂ | ਸਾਲ | ਕਲਾਨੌਰ | ਗੁਰਦਾਸਪੁਰ | ਧਾਰੀਵਾਲ | ਬਟਾਲਾ | ਕਾਦੀਆਂ | ਡੇਰਾ ਬਾਬਾ ਨਾਨਕ | ਦੀਨਾ ਨਗਰ | ਕਾਹਨੂੰਵਾਨ | ਪਠਾਨਕੋਟ | ਧਾਰਕਲਾਂ | ਨਰੋਟ ਜੈਮਲ ਸਿੰਘ | ਫਤਿਹਗੜ੍ਹ ਚੂੜੀਆਂ | ਸ੍ਰੀ ਹਰਿ ਗੋਬਿੰਦਪੁਰ | ਕੁੱਲ ਰਕਮ |
|---|---|---|---|---|---|---|---|---|---|---|---|---|---|---|---|
| | | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
| ਸਰਦਾਰ ਪ੍ਰਕਾਸ਼ ਸਿੰਘ | 1997-1998 | — | | — | — | — | — | — | — | — | — | — | — | — | — |
| ਬਾਦਲ, ਮੁੱਖ ਮੰਤਰੀ | 1998-1999 | — | 50,000 | — | — | — | — | — | — | — | — | — | — | — | 50,000 |
| | 1999-2000 | — | — | — | | — | — | — | — | — | — | — | — | — | — |
| ਸ੍ਰੀ ਬਲਰਾਮਜੀ ਦਾਸ | 1997-1998 | | 10,000 | — | — | 25,(00 | — | — | — | 15,000 | 10,000 | — | 20,000 | — | 80,000 |
| ਟੰਡਨ | 1998-1999 | — | — | — | — | — | — | — | — | — | — | — | — | — | — |
| | 1999-2000 | — | — | — | — | — | — | — | — | 1,30,000 | 1,20,000 | — | — | | 2,50.000 |
| ਸਰਦਾਰ ਰਣਜੀਤ ਸਿੰਘ | 1997-1998 | — | — | — | — | 25,000 | — | — | — | — | — | — | — | — | 25,000 |
| ਬ੍ਰਹਮਪੁਰਾ | 1998-1999 | — | — | — | — | — | — | — | — | — | — | — | — | — | |
| | 1999-2000 | — | — | 50,000 | — | — | — | — | — | — | — | — | — | — | 50,000 |
| ਸਰਦਾਰ ਗੁਰਦੇਵ ਸਿੰਘ | 1997-1998 | — | — | — | — | — | — | — | — | — | — | | — | — | — |
| ਬਾਦਲ | 1998-1999 | — | — | — | — | — | — | — | — | — | — | — | — | | — |
| | 1999-2000 | — | — | — | — | — | — | — | — | — | 15,000 | — | — | — | 15,000 |
| ਸ੍ਰੀ ਮਦਨ ਮੋਹਨ | 1997-1998 | — | — | — | — | — | — | — | — | — | — | — | — | — | — |
| ਮਿੱਤਲ | 1998-1999 | | — | — | — | — | — | — | — | — | — | — | — | — | — |
| | 1999-2000 | — | — | — | — | | — | — | — | — | — | — | — | — | |
| ਕੈਪਟਨ | 1997-1998 | — | — | — | — | | — | — | — | — | — | — | — | — | — |
| ਕੰਵਲਜੀਤ ਸਿੰਘ | 1998-1999 | — | — | — | — | — | — | — | — | — | — | — | — | — | — |
| | 1999-2000 | — | | — | — | — | — | — | — | — | — | — | — | — | — |
| ਜੋੜ | | — | 60,000 | 50,000 | — | 50,000 | — | — | — | 1,45,000 | 1,45,000 | — | 20,000 | — | 4,70,000 |

| ਮੰਤਰੀ ਦਾ ਨਾਂ | ਸਾਲ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|---|---|
| ਡਾ. ਉਪਿੰਦਰ ਜੀਤ ਕੌਰ | 1997-98 | — | — | — | — | — | — | — | — | — | — | — | — | — | — |
| | 1998-99 | — | — | — | — | — | — | — | — | — | — | — | — | — | — |
| | 1999-2000 | — | — | — | — | — | 25,000 | — | — | — | — | — | — | — | 25,000 |
| ਸਰਦਾਰ ਨਿਰਮਲ ਸਿੰਘ ਕਾਹਲੋਂ | 1997-98 | — | 81,000 | 35,000 | 31,000 | 70,000 | 2,10,000 | — | — | 1,25,000 | — | — | 2,07,000 | — | 7,59,000 |
| | 1998-99 | — | — | 50,000 | 50,000 | — | 2,76,000 | — | — | — | — | — | 90,000 | 50,000 | 5,16,000 |
| | 1999-2000 | — | 50,000 | — | 32,000 | — | 5,83,000 | — | — | 30,000 | 50,000 | — | 1,65,000 | — | 9,10,000 |
| ਸਰਦਾਰ ਹਰਮੇਲ ਸਿੰਘ ਟੌਹੜਾ | 1997-98 | — | — | — | — | — | — | — | — | — | — | — | — | — | — |
| | 1998-99 | — | — | — | — | — | — | — | — | — | — | — | — | — | — |
| | 1999-2000 | — | — | — | — | — | — | — | — | — | — | — | — | — | — |
| ਬੀਬੀ ਜਗੀਰ ਕੌਰ | 1997-98 | — | — | — | — | — | — | — | — | — | — | — | — | 50,000 | 50,000 |
| | 1998-99 | — | — | — | — | — | — | — | — | — | — | — | — | — | — |
| | 1999-2000 | — | — | — | — | — | — | — | — | — | — | — | — | — | — |
| ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ | 1997-98 | — | — | — | — | — | — | — | — | — | — | — | — | — | — |
| | 1998-99 | — | — | — | — | — | — | — | — | 25,000 | — | — | — | — | 25,000 |
| | 1999-2000 | — | — | — | — | — | — | — | — | — | — | — | — | — | — |
| ਸ੍ਰੀ ਮਨੋਰੰਜਨ ਕਾਲੀਆ | 1997-98 | — | — | — | — | — | — | — | — | — | — | — | — | — | — |
| | 1998-99 | — | — | — | 20,000 | — | — | — | — | — | — | — | — | — | 20,000 |
| | 1999-2000 | — | — | — | — | — | — | — | 50,000 | — | — | — | — | — | 50,000 |
| ਸ੍ਰੀ ਮੋਹਨ ਲਾਲ | 1997-98 | — | 42,000 | 25,000 | 25,000 | — | 50,000 | 61,000 | — | 6,79,100 | 1,10,000 | 50,000 | 75,000 | — | 11,17,100 |
| | 1998-99 | — | 21,100 | — | 1,100 | — | — | — | — | 2,51,100 | 1,41,000 | 61,000 | — | — | 4,75,300 |
| | 1999-2000 | — | 11,000 | — | 30,000 | — | — | 25,000 | — | 3,80,500 | 98,500 | 25,000 | — | — | 5,70,000 |
| ਰਾਜਾ ਨਰਿੰਦਰ ਸਿੰਘ | 1997-98 | — | — | — | — | — | 50,000 | — | — | — | — | — | 50,000 | — | 1,00,000 |
| | 1998-99 | — | — | — | — | — | — | — | — | — | — | — | — | — | — |
| | 1999-2000 | — | — | — | — | — | 50,000 | — | — | — | — | — | — | — | 50,000 |
| ਜੋੜ | | — | 2,05,100 | 1,10,000 | 1,89,100 | 70,000 | 12,44,000 | 86,000 | 50,000 | 14,90,700 | 3,99,500 | 1,36,000 | 5,87,000 | 1,00,000 | 40,97,000 |

| ਮੰਤਰੀ ਦਾ ਨਾਂ | ਸਾਲ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|---|---|
| ਸਰਦਾਰ ਰਘਬੀਰ ਸਿੰਘ | 1997-98 | — | — | — | — | — | — | — | — | — | — | — | — | — | — |
| | 1998-99 | — | — | — | — | — | — | — | — | — | — | — | — | — | — |
| | 1999-2000 | — | — | — | — | — | 50,000 | — | — | 55,000 | 45,000 | — | — | — | 1,50,000 |
| ਡਾਕਟਰ ਰਤਨ ਸਿੰਘ ਅਜਨਾਲਾ | 1997-98 | — | — | — | — | — | — | — | — | — | — | — | — | — | — |
| | 1998-99 | — | — | — | — | — | — | — | — | — | — | — | — | — | — |
| | 1999-2000 | — | — | — | — | — | — | — | — | 10,000 | 8,000 | — | — | 50,000 | 68,000 |
| ਸਰਦਾਰ ਸਰਵਣ ਸਿੰਘ ਫਿਲੌਰ | 1997-98 | — | — | — | — | — | — | — | — | — | — | — | — | — | — |
| | 1998-99 | — | — | — | — | — | — | — | — | — | — | — | — | — | — |
| | 1999-2000 | — | — | — | — | — | — | — | — | — | — | — | — | — | — |
| ਸਰਦਾਰ ਤੋਤਾ ਸਿੰਘ | 1997-98 | — | 50,000 | — | — | — | — | — | — | — | 10,000 | — | — | — | 60,000 |
| | 1998-99 | — | 5,000 | 15,000 | — | — | — | — | — | 6,300 | — | — | — | — | 26,300 |
| | 1999-2000 | — | — | — | — | — | — | — | — | 15,000 | — | — | — | — | 15,000 |
| ਸਰਦਾਰ ਅਜੀਤ ਸਿੰਘ ਕੋਹਾੜ | 1997-98 | — | — | — | — | — | — | — | — | — | — | 30,000 | — | — | 30,000 |
| | 1998-99 | — | — | — | — | — | — | — | — | — | — | — | — | — | — |
| | 1999-2000 | — | — | — | — | — | — | — | — | — | — | — | — | — | — |
| ਸ੍ਰੀ ਚਿਰੰਜੀ ਲਾਲ ਗਰਗ | 1997-88 | — | — | — | — | — | — | — | — | — | — | — | — | — | — |
| | 1998-99 | — | — | — | — | — | — | — | — | — | — | — | — | — | — |
| | 1999-2000 | — | — | — | — | — | — | — | — | — | — | — | — | — | — |
| ਸਰਦਾਰ ਜਨਮੇਜਾ ਸਿੰਘ ਸੇਖੋਂ | 1997-98 | — | — | — | — | — | — | — | — | — | — | — | — | — | — |
| | 1998-99 | — | — | — | — | — | — | — | — | — | — | — | — | — | — |
| | 1999-2000 | — | — | — | — | — | — | — | — | — | — | — | — | — | — |
| ਸ੍ਰੀ ਨੁਸਰਤ ਅਲੀ ਖਾਨ | 1997-98 | — | — | — | — | — | — | — | — | 11,000 | — | — | — | — | 11,000 |
| | 1998-99 | — | — | — | — | — | — | — | — | — | — | — | — | — | — |
| | 1999-2000 | — | — | — | — | — | — | — | — | — | — | — | — | — | — |
| ਜੋੜ | | — | 55,000 | 15,000 | — | — | 50,000 | — | — | 97,300 | 63,000 | 30,000 | — | 50,000 | 3,60,300 |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

| ਮੰਤਰੀ ਦਾ ਨਾਂ | ਸਾਲ | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
|---|---|---|---|---|---|---|---|---|---|---|---|---|---|---|---|
| ਸਰਦਾਰ ਸੇਵਾ ਸਿੰਘ | 1997-98 | — | 10,000 | 70,900 | 1,05,100 | 25,000 | — | — | 1,05,000 | — | — | — | — | — | 3,16,000 |
| ਸੇਖਵਾਂ | 1998-99 | — | — | — | 30,000 | — | — | — | 1,25,000 | 20,000 | — | — | — | — | 1,75,000 |
| | 1999-2000 | — | 11,000 | 68,000 | 20,000 | — | — | — | 2,46,000 | — | — | — | — | — | 3,45,000 |
| ਸਰਦਾਰ ਸੁੱਚਾ ਸਿੰਘ | 1997-98 | 91,400 | 1,31,100 | 3,14,100 | 53,000 | — | 20,000 | 26,100 | 21,000 | 78,000 | 44,000 | 5,000 | 50,000 | — | 8,33,700 |
| ਲੰਗਾਹ | 1998-99 | 83,100 | 46,000 | 1,88,600 | 53,000 | — | — | 26,100 | — | 11,000 | — | — | 11,000 | — | 4,18,800 |
| | 1999-2000 | 52,000 | 71,000 | 2,91,000 | 21,000 | 21,000 | 5,100 | — | — | — | — | — | — | — | 4,61,100 |
| ਸਰਦਾਰ ਸਿਕੰਦਰ ਸਿੰਘ | 1997-98 | — | — | — | — | — | — | — | — | — | — | — | — | — | — |
| ਮਲੂਕਾ | 1998-99 | — | — | — | — | — | — | — | — | — | — | — | — | — | — |
| | 1999-2000 | — | — | — | — | — | 1,20,000 | — | — | — | — | — | — | — | 1,20,000 |
| ਸ੍ਰੀ ਸੁਰਜੀਤ ਕੁਮਾਰ | 1997-98 | — | — | — | — | — | — | — | — | 31,000 | — | — | — | — | 31,000 |
| ਜਿਆਣੀ | 1998-99 | — | — | 50,000 | — | — | — | — | — | 5,000 | — | — | — | — | 55,000 |
| | 1999-2000 | 50,000 | — | 1,00,000 | — | — | 50,000 | 21,000 | — | — | — | — | — | — | 2,21,000 |
| ਚੌਧਰੀ ਸਵਰਨਾ | 1997-98 | — | — | — | — | — | — | — | — | — | — | — | — | — | — |
| ਰਾਮ | 1998-99 | — | — | — | — | — | — | — | — | 25,000 | 25,000 | 25,000 | — | — | 75,000 |
| | 1999-2000 | — | — | 50,000 | — | — | — | — | — | 67,000 | — | — | — | — | 1,17,000 |
| ਸਰਦਾਰ ਪ੍ਰਕਾਸ਼ ਸਿੰਘ | 1997-98 | 60,000 | — | 1,50,000 | — | — | — | — | — | — | — | — | — | — | 2,10,000 |
| ਮਜੀਠਾ | 1998-99 | — | — | — | — | — | — | — | — | — | — | — | — | — | — |
| | 1999-2000 | 2,45,000 | — | 1,30,000 | — | — | — | — | — | — | — | — | — | — | 3,75,000 |
| ਸਰਦਾਰ ਸੁਰਜੀਤ ਸਿੰਘ | 1997-98 | — | — | 60,300 | — | — | — | — | 3,83,000 | — | — | — | — | — | 4,43,300 |
| ਕੋਹਲੀ | 1998-99 | — | — | — | — | — | — | — | — | — | — | — | — | — | — |
| | 1999-2000 | — | — | — | — | — | — | — | — | — | — | — | — | — | — |
| ਸਰਦਾਰ ਨੱਥਾ ਸਿੰਘ ਦਾਲਮ | 1999-2000 | — | — | — | 1,85,000 | 75,000 | — | — | — | 10,000 | — | — | 25,000 | 8,000 | 3,03,000 |
| ਸ੍ਰੀਮਤੀ ਸਤਵੰਤ ਕੌਰ ਸੰਧੂ | 1999-2000 | — | — | — | — | — | — | — | — | 5,000 | — | — | — | — | 5,000 |
| ਸਰਦਾਰ ਰਣਜੀਤ ਸਿੰਘ ਬਾਲੀਆਂ | 1999-2000 | | — | — | — | — | — | — | — | 11,000 | — | — | — | — | 11,000 |
| ਸ੍ਰੀ ਤ੍ਰਿਕਸ਼ਨ ਸੂਦ | 1999-2000 | — | — | — | — | — | — | — | — | 13,000 | — | — | — | — | 13,000 |
| ਸਰਦਾਰ ਅਜਾਇਬ ਸਿੰਘ | 1999-2000 | — | — | — | — | — | — | — | — | — | 10,000 | — | — | — | 10,000 |
| ਮਖਮੈਲਪੁਰਾ | 1999-2000 | | — | — | | | | | | | | | | | |
| ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | 1999-2000 | — | — | — | — | — | — | — | — | 15,000 | — | — | — | — | 15,000 |
| ਜੋੜ | | 5,81,500 | 2,69,100 | 14,72,900 | 4,67,100 | 1,21,000 | 1,95,100 | 73,200 | 8,80,000 | 2,76,000 | 70,000 | 30,000 | 86,000 | 8,000 | 5,53,900 |

### ਧਾਰ ਜ਼ਿਲ੍ਹਾ ਗੁਰਦਾਸਪੁਰ ਵਿਖੇ ਭੇਡ, ਖਰਗੋਸ਼ ਅਤੇ ਬੱਕਰੀ ਪਾਲਣ ਫਾਰਮ ਨੂੰ ਮੁੜ ਚਾਲੂ ਕਰਨਾ

496. **ਸ਼੍ਰੀ ਸੱਤਿਆ ਪਾਲ ਸੈਣੀ** : ਕੀ ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ-ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਧਾਰ ਬਲਾਕ, ਜ਼ਿਲ੍ਹਾ ਗੁਰਦਾਸਪੁਰ ਵਿਖੇ ਭੇਡ, ਖਰਗੋਸ਼ ਅਤੇ ਬੱਕਰੀ ਪਾਲਣ ਫਾਰਮ ਜਿਹੜਾ ਬੰਦ ਪਿਆ ਸੀ, ਮੁੜ ਚਾਲੂ ਕਰ ਦਿੱਤਾ ਗਿਆ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਮੁੜ ਚਾਲੂ ਹੋਣ ਤੋਂ ਬਾਅਦ ਖਰੀਦੀਆਂ ਗਈਆਂ/ਵੇਚੀਆਂ ਗਈਆਂ ਭੇਡਾਂ, ਖਰਗੋਸ਼ਾਂ ਅਤੇ ਬੱਕਰੀਆਂ ਦੀ ਗਿਣਤੀ ਕਿੰਨੀ-ਕਿੰਨੀ ਹੈ ਅਤੇ ਉਕਤ ਕੇਂਦਰ ਵਿਚ ਇਨ੍ਹਾਂ ਦੀ ਦੇਖ-ਭਾਲ ਲਈ ਕੀਤੇ ਗਏ ਪ੍ਰਬੰਧਾਂ ਦੇ ਵੇਰਵੇ ਕੀ ਹਨ;

(ਅ) ਕੀ ਉਕਤ ਕੇਂਦਰ ਵਿਚ ਲੋੜੀਂਦਾ ਅਮਲਾ ਮੁਹੱਈਆ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ?

**ਡਾਕਟਰ ਰਤਨ ਸਿੰਘ** : (ੳ) ਹਾਂ, ਇਹ ਫਾਰਮ ਮਿਤੀ 5 ਮਈ, 2000 ਨੂੰ ਦੁਬਾਰਾ ਧਾਰ ਵਿਖੇ ਚਾਲੂ ਕਰ ਦਿੱਤਾ ਗਿਆ ਹੈ। ਦੁਬਾਰਾ ਸ਼ਿਫਟਿੰਗ ਤੋਂ ਬਾਅਦ ਕੋਈ ਖਰਗੋਸ਼, ਭੇਡ ਅਤੇ ਬੱਕਰੀ ਨਾ ਖਰੀਦੀ ਗਈ ਹੈ ਅਤੇ ਨਾ ਹੀ ਵੇਚੀ ਗਈ ਹੈ। ਪਹਿਲਾਂ ਹੀ ਰੱਖੇ ਹੋਏ ਖਰਗੋਸ਼ਾਂ ਦੀ ਦੇਖ-ਭਾਲ ਲਈ ਸ਼ੈਡਾਂ ਵਿਚ ਜ਼ਰੂਰੀ ਬਿਜਲੀ ਅਤੇ ਪਾਣੀ ਦਾ ਪ੍ਰਬੰਧ ਕਰ ਦਿੱਤਾ ਗਿਆ ਹੈ। ਖਰਗੋਸ਼ਾਂ ਲਈ ਚਾਰਾ, ਖੁਰਾਕ ਤੇ ਸਿਹਤ ਸੰਭਾਲ ਦੇ ਉਚਿਤ ਪ੍ਰਬੰਧ ਕਰ ਦਿੱਤੇ ਗਏ ਹਨ।

(ਅ) ਹਾਂ, ਵੇਰਵਾ ਹੇਠ ਲਿਖੇ ਅਨੁਸਾਰ ਹੈ:—

| | |
|---|---|
| ਵੈਟਰਨਰੀ ਅਫਸਰ | ਇੱਕ |
| ਵੈਟਰਨਰੀ ਫਾਰਮਾਸਿਸਟ | ਇੱਕ |
| ਸੀਨੀਅਰ ਸਹਾਇਕ ... | ਇੱਕ |
| ਦਰਜਾ ਚਾਰ ਕਰਮਚਾਰੀ | ਸੱਤ |

### ਰਾਮ ਲਾਲ ਅੱਖਾਂ/ਈ.ਐਨ.ਟੀ. ਹਸਪਤਾਲ, ਅੰਮ੍ਰਿਤਸਰ ਲਈ ਜ਼ਮੀਨ ਦਾਨ ਕਰਨੀ

497. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ ਨਾਲ ਸੰਬੰਧਤ ਰਾਮ ਲਾਲ ਅੱਖਾਂ/ਈ.ਐਨ.ਟੀ. ਹਸਪਤਾਲ, ਅੰਮ੍ਰਿਤਸਰ ਦੀ ਜ਼ਮੀਨ ਜਾਂ ਇਸ ਦੀ ਇਮਾਰਤ ਦਾ ਕੋਈ ਭਾਗ ਕਿਸੇ ਵਿਅਕਤੀ ਦੁਆਰਾ ਦਾਨ ਕੀਤਾ ਗਿਆ ਸੀ; ਜੇਕਰ ਅਜਿਹਾ ਹੋਵੇ, ਤਾਂ ਦਾਨ ਕਰਨ ਵਾਲੇ ਵਿਅਕਤੀ ਅਤੇ ਸਰਕਾਰ ਵਿਚਕਾਰ ਹੋਏ ਇਕਰਾਰਨਾਮੇ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

ਸ੍ਰੀ ਮਨੋਰੰਜਨ ਕਾਲੀਆ : ਮਿਤੀ 7 ਜਨਵਰੀ, 1954 ਦੇ ਇਕਰਾਰਨਾਮੇ ਅਨੁਸਾਰ ਰਾਮ ਲਾਲ ਆਈ/ਈ.ਐਨ.ਟੀ. ਹਸਪਤਾਲ, ਅੰਮ੍ਰਿਤਸਰ ਦੀ ਪੁਰਾਣੀ ਬਿਲਡਿੰਗ ਅਤੇ ਜ਼ਮੀਨ ਰਾਮ ਲਾਲ ਆਈ/ਈ.ਐਨ.ਟੀ. ਹਸਪਤਾਲ ਦੇ ਟਰੱਸਟੀਆਂ ਵਲੋਂ ਪੰਜਾਬ ਸਰਕਾਰ ਨੂੰ ਤਬਦੀਲ ਕੀਤੀ ਗਈ ਸੀ । ਇਸ ਸਬੰਧੀ ਇਕਰਾਰਨਾਮੇ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**Agreement**

This agreement made at **Amritsar** this **Seventh** day of **January** One Thousand Nine Hundred & Fifty Four between Charandas Ramlal, Durgadas Ramlal, Munilal Ramlal & Shankerdas Ramlal Trustees of an indenture of Trust dated 5th January 1946 & registered under **No. 169 of 1946** with the Sub-Registrar of Assurances at Amritsar hereinafter referred to as the Trustees (Which expression shall, wherever the context so requires include the trustees or trustee for the time being of the said indenture of Trust dated 5th January 1946) of the first part and the Governor of Punjab (herein-after referred as the Government) of the second part **Whereas** immovable properties situated at Majitha Road Amritsar, more particularly discribed in the Schedule hereunder written vest in the Trustees. **And Whereas** the Trustees are running in the said buildings a hospital known as **Ramlal Free Eye Hospital and Whereas** the furnitures fixtures, medical equipment, instru-ments another movable properties now lying in oR about the said hospital a list of which is attached, herewith, also vest in the Trustees **And Whereas** the Government approached the Trustees to hand over the said hospital to the Government to be run by the Government at their own expenses. **And Whereas** by an Order dated 9th August, 1948, made by the District Judge, Amritsar the Trustees have been given Permission to transfer the management control and administration of the said Hospital to Government subject to certain conditions set out in the said order And Whereas the Trustees have pursuant to the said request of the Government and the said Order dated 9th August, 1948, handed over the said hospital to the Govern-ment and the movable and immovable properties belonging to the said Trust and appertaining to the said Hospital on the terms and conditions herein-after contained and whereas the parties hereto are desirous of recording the said terms and conditions **NOW IT IS HEREBY AGREED BY BETWEEN THE PARTIES** as follows :—

1. The Trustees hereby agree to transfer the management control and administration of the Said Ram Lal Free Eye Hospital to the Government to enable it run the Hospital and for management and administration thereof and the Government hereby agrees to manage, control and administer, the said Hospital at its own costs subject to the conditions stipulated in the said order dated 9th August, 1948, and to those given hereinafter.
2. The name of the Hospital shall continue to be Ramlal Free Eye Hospital and the Government hereby agrees not to change the name of the said hospital in any manner and in any circumstances whatsoever.

3. The hospital shall continue to be run for treatment of diseases of eye, ear, nose and throat only.

4. All the immovable properties belonging to the trust which are being used for the said hospital and all the furniture fixtures hopital equipment and instruments and other accessories pertaining to the said hospital and all other movable properties lying therein including all additions and replacements thereof shall continue to vest in the Trustees.

5. The Government hereby agrees to maintain the moveable and immovable preperties of the said hospital in satisfactery state of repairs at its own costs.

6. The Government shall not without the prior consent in writing of the Trustees make any permanent additions and alterations to the existing buildings of the hospital or to erect new buildings on the said premises.

7. The Government will not look to the Trustees for the expenses of management and administration of the hospital it being agreed and understood that the Government will bear and pay all the expenses of running the said Hospital including all the rates taxes and other outgoings payable in respect of the said hospital buildings, the salaries of the staff engaged for the said Hospital, the medical & other treatment given to outdoor and indoor patients at the said hospital and the costs of maintenance replacement and addition to the Hospital equipment and instruments.

8. The Trustees may at their option but without being bound to do so, donate such amount as they may desire towards the running expenses of the said hospital.

9. An advisory committee shall be formed to look after the management and administration of the hospital. Such advisory committee shall consist of not more [than 5 members of whom not less than three shall be the Trustees or their nominees or nominee. The trustees of their nominees or nominee in the said Advisory committee shall not be removable by the Government for their membership of the advisory committee.

10. The Trustees hereby give their consent to the Government carrying out certain immediate alterations to the Hospital for extending the outpatients department and the operation theatre of the hospital. Such additions and alterations shall be made by the Government at their own costs but shall vest in the Trustees.

11. If in the opinion of the Trustees the Government does not carry out the terms and conditions hereof or fail to properly manage the Hospital, the Trustees shall be at liberty to resume management control and administration on giving to the Government written notice or not less than 2 year of their said intention.

[ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ]

12. The Government is desirous of handing over the administration management and control of the hospital to the Trustees they shall likewise give previous written notice of (2) Two years of their said intention to the Trustees.

13. In the event of the Government handing over management and administration of the hospital in pursuance of Clause (11) and/or (12) or otherwise howsoever the Government agrees not to make any claim against the Trustees for compensation in respect of any addition alteration, and/or replacement to any of the said properties movable and immovable belonging to the said Hospital.

14. Stamp duty in respect of the aggreement shall be borne by the Government.

**IN WITNESS WHEREOF** the parties here to have hereunto set their hands and seals the day and year first hereinabove written.

**SIGNED SEALED AND DELIVERED BY THE**
within named **CHARANDAS RAMLAL, DURGADAS RAMLAL MUNILAL RAMLAL and SHANKERDAS RAMLAL** in the presence of

**SIGNED SEALED AND DELIVERED BY:**

Sd/–
(1) CHARANDAS RAMLAL

Sd/–
(2) DURGADAS RAMLAL

Sd/-
(3) MUNILAL RAMLAL

Sd/-
(4) SHANKERDAS RAMLAL

TRUSTEES

In the presence of

Sd/–
(1) BALKISHAN KHANNA

Sd/–
(2) PARKASH DEV BHALLA

Sd/ –
Secretary to Govt. Punjab,
Health & Local Government Departments
on behalf of the Governor of Punjab.

ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 498**

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ।)

ਅ.ਸ.ਪ. ਨੰ: ਲ.ਸ.2/2000/2549

ਪ੍ਰਕਾਸ਼ ਸਿੰਘ ਬਾਦਲ

ਮੁੱਖ ਮੰਤਰੀ, ਪੰਜਾਬ
ਮਿਤੀ 3-9-2000

ਵਿਸ਼ਾ:– ਮਿਤੀ 5-9-2000 ਲਈ ਪੰਜਾਬ ਵਿਧਾਨ ਸਭਾ ਸਵੇਰ ਦੀ ਸੂਚੀ ਵਿੱਚ ਦਰਜ ਵਿਧਾਨ ਸਭਾ ਪ੍ਰਸ਼ਨ ਨੰ: 498 ਮੁਲਤਵੀ ਕਰਨ ਬਾਰੇ ।

***

ਮਾਨਯੋਗ ਸਪੀਕਰ ਸਾਹਿਬ,

ਮਿਤੀ 5-9-2000 ਲਈ ਪ੍ਰਸ਼ਨਾਂ ਦੀ ਸਵੇਰ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਬਿਨਾਂ ਤਾਰਾ ਅੰਕਿਤ ਪ੍ਰਸ਼ਨ ਨੰ: 498, ਜੋ ਕਿ ਸ਼੍ਰੀ ਹਰਦੇਵ ਸਿੰਘ ਅਰਸ਼ੀ, ਐਮ.ਐਲ.ਏ. ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਜਾਣਕਾਰੀ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਮਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਇਕ ਹਫ਼ਤੇ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ ।

ਆਦਰ ਸਹਿਤ,

ਹਿਤੂ,
ਸਹੀ/-
ਪ੍ਰਕਾਸ਼ ਸਿੰਘ ਬਾਦਲ

ਸਰਦਾਰ ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

**ਜ਼ਿਲ੍ਹਾ ਯੋਜਨਾ ਬੰਦੀ ਅਤੇ ਵਿਕਾਸ ਬੋਰਡਾਂ ਨੂੰ ਬੰਧਨ-ਮੁਕਤ (ਅਨਟਾਈਡ) ਫੰਡਾਂ ਦੀ ਵੰਡ**

499. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਵਿੱਤ ਅਤੇ ਯੋਜਨਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਸਾਲਾਂ 1999-2000 ਅਤੇ 2000-2001 ਦੌਰਾਨ ਰਾਜ ਵਿਚ ਹਰ ਇਕ ਜ਼ਿਲ੍ਹਾ ਯੋਜਨਾ ਬੰਦੀ ਅਤੇ ਵਿਕਾਸ ਬੋਰਡ ਨੂੰ ਜਾਰੀ ਕੀਤੇ ਗਏ ਬੰਧਨ ਮੁਕਤ ਫੰਡਾਂ ਦੀ ਸਾਲ-ਵਾਰ ਰਕਮ ਕਿੰਨੀ-ਕਿੰਨੀ ਹੈ;

**For Unstarred Question No. 498 and reply thereto, please see Appendix to this Debate.

[ਕਾਮਰੇਡ ਹਰਦੇਵ ਸਿੰਘ ਅਰਸ਼ੀ]

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਫੰਡ ਜਾਰੀ ਕਰਨ ਲਈ ਕੀ ਕਸੌਟੀ ਅਪਣਾਈ ਗਈ ਅਤੇ ਉਨ੍ਹਾਂ ਮੱਦਾਂ ਦੇ ਬਲਾਕ-ਵਾਰ ਵੇਰਵੇ ਕੀ ਹਨ ਜਿਨ੍ਹਾਂ ਤੇ ਉਕਤ ਫੰਡ ਖਰਚ ਕੀਤੇ ਗਏ ਹਨ ?

**ਕੈਪਟਨ ਕੰਵਲਜੀਤ ਸਿੰਘ** : (ੳ) ਸਾਲ 1999-2000 ਅਤੇ 2000-2001 ਦੌਰਾਨ ਰਾਜ ਦੇ ਹਰੇਕ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਨੂੰ ਜਾਰੀ ਕੀਤੀ ਗਈ ਰਾਸ਼ੀ ਦਾ ਸਾਲਵਾਰ ਵੇਰਵਾ **ਅਨੁਲੱਗ-1** ਵਿੱਚ ਦਿੱਤਾ ਗਿਆ ਹੈ ।

(ਅ) **ਸਾਲ 1999-2000** ਦੌਰਾਨ ਅਨਟਾਈਡ ਫੰਡਜ਼ ਨੂੰ ਰਿਲੀਜ਼ ਕਰਨ ਦੀ ਕਸੌਟੀ ਜ਼ਿਲ੍ਹੇ ਦੀ ਜਨਸੰਖਿਆ ਅਤੇ ਵਸੇ ਹੋਏ ਪਿੰਡਾਂ ਦੀ ਗਿਣਤੀ ਦੇ ਦੋ ਪੈਰਾਮੀਟਰਜ਼ ਦੇ ਅਧਾਰ ਤੇ ਅਪਣਾਈ ਗਈ ਹੈ । ਪਰੰਤੂ ਚਾਲੂ ਸਾਲ ਦੌਰਾਨ ਇਹ ਕਸੌਟੀ ਜ਼ਿਲ੍ਹੇ ਦੀ ਜਨਸੰਖਿਆ ਤੇ ਅਧਾਰਿਤ ਹੈ । ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡਾਂ ਵਲੋਂ ਸਾਲ 1999-2000 ਅਤੇ 2000-2001 ਦੌਰਾਨ ਜਾਰੀ ਕੀਤੇ ਗਏ ਅਨਟਾਈਡ ਫੰਡਜ਼ ਦੀ ਬਲਾਕਵਾਰ ਡਿਟੇਲ ਅਨੁਲੱਗ-II ਵਿਚ ਦਿੱਤੀ ਗਈ ਹੈ । ਉਨ੍ਹਾਂ ਆਮ ਮੱਦਾਂ ਦਾ ਵੇਰਵਾ, ਜਿਨ੍ਹਾਂ ਤੇ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡਾਂ ਵਲੋਂ ਉਪਰੋਕਤ ਦਰਸਾਏ ਫੰਡਜ਼ ਰਾਜ ਦੇ ਸਾਰੇ ਬਲਾਕਾਂ ਵਿਚ ਖਰਚ ਕੀਤੇ, **ਅਨੁਲੱਗ-III** ਵਿੱਚ ਦਿੱਤਾ ਗਿਆ ਹੈ :

## ਅਨੁਲੱਗ-I

ਸਾਲ 1999-2000 ਅਤੇ 2000-2001 ਦੌਰਾਨ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡਾਂ ਨੂੰ ਬੰਧਨਮੁਕਤ ਫੰਡਜ਼ ਅਧੀਨ ਅਲਾਟ/ਜ਼ਾਰੀ ਕੀਤੀ ਗਈ ਰਾਸ਼ੀ ਦਾ ਜ਼ਿਲ੍ਹੇਵਾਰ ਵੇਰਵਾ :

(ਰੁ. ਲੱਖਾਂ ਵਿੱਚ)

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਅਲਾਟ/ਜਾਰੀ ਕੀਤੀ ਗਈ ਰਾਸ਼ੀ | |
|---|---|---|---|
| | | 1999-2000 | 2000-2001 |
| 1 | 2 | 3 | 4 |
| 1. | ਰੋਪੜ .. | 292.94 | 57.47 |
| 2. | ਲੁਧਿਆਣਾ .. | 496.91 | 183.91 |
| 3. | ਹੁਸ਼ਿਆਰਪੁਰ .. | 460.58 | 105.83 |
| 4. | ਗੁਰਦਾਸਪੁਰ .. | 529.20 | 103.13 |
| 5. | ਅੰਮ੍ਰਿਤਸਰ . | 588.23 | 174.85 |
| 6. | ਮਾਨਸਾ . | 125.36 | 62.73 |
| 7. | ਨਵਾਂ ਸ਼ਹਿਰ .. | 248.57 | 39.82 |
| 8. | ਕਪੂਰਥਲਾ . | 224.82 | 60.09 |

| 1 | 2 | | 3 | 4 |
|---|---|---|---|---|
| | | | (ਰੁਪਏ ਲੱਖਾਂ ਵਿੱਚ) | |
| 9. | ਫਿਰੋਜ਼ਪੁਰ | .. | 426.07 | 103.20 |
| 10. | ਬਠਿੰਡਾ | .. | 240.99 | 69.46 |
| 11. | ਜਲੰਧਰ | | 417.58 | 109.43 |
| 12. | ਫਤਹਿਗੜ੍ਹ ਸਾਹਿਬ | .. | 172.27 | 32.28 |
| 13. | ਮੁਕਤਸਰ | .. | 254.04 | 65.58 |
| 14. | ਪਟਿਆਲਾ | .. | 609.30 | 160.05 |
| 15. | ਮੋਗਾ | .. | 125.00 | 57.80 |
| 16. | ਸੰਗਰੂਰ | .. | 372.56 | 109.41 |
| 17. | ਫਰੀਦਕੋਟ | .. | 86.73 | 25.92 |
| | ਜੋੜ | . | 5,671.15 | 1,520.66 |

## ਅਨੁਲੱਗ-II

ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡਾਂ ਵੱਲੋਂ ਸਾਲ 1999-2000 ਅਤੇ 2000-2001 ਦੌਰਾਨ ਬੰਧਨਮੁਕਤ ਫੰਡਜ਼ ਅਧੀਨ ਰਿਲੀਜ਼/ਖਰਚ ਕੀਤੀ ਗਈ ਰਾਸ਼ੀ ਦਾ ਬਲਾਕ ਵਾਰ ਵੇਰਵਾ।

(ਰੁ: ਲੱਖਾਂ ਵਿੱਚ)

| ਲੜੀ ਨੰ: | ਜ਼ਿਲ੍ਹਾ/ਬਲਾਕ ਦਾ ਨਾਂ | | ਰਿਲੀਜ਼/ਖਰਚ ਕੀਤੀ ਗਈ ਰਾਸ਼ੀ | |
|---|---|---|---|---|
| | | | 1999-2000 | 2000-2001 |
| 1 | 2 | | 3 | 4 |
| | **ਜ਼ਿਲ੍ਹਾ ਫਤਹਿਗੜ੍ਹ ਸਾਹਿਬ** | | | |
| 1. | ਸਰਹਿੰਦ | .. | 23.31 | 5.70 |
| 2. | ਅਮਲੋਹ | .. | 49.12 | 1.00 |
| 3. | ਬਸੀ ਪਠਾਣਾਂ | .. | 24.74 | -- |
| 4. | ਖਮਾਣੋਂ | .. | 25.32 | 3.20 |
| 5. | ਖੇੜਾ | . | 18.02 | 0.50 |
| | ਜੋੜ | | 140.51 | 10.40 |
| | **ਜ਼ਿਲ੍ਹਾ ਬਠਿੰਡਾ** | | | |
| 1. | ਬਠਿੰਡਾ | .. | 33.86 | 8.00 |
| 2. | ਨਥਾਣਾ | .. | 19.26 | — |
| 3. | ਸੰਗਤ | .. | 23.53 | 2.00 |
| 4. | ਤਲਵੰਡੀ ਸਾਬੋ | .. | 18.27 | 6.00 |

[ਵਿੱਤ ਮੰਤਰੀ]

| ਲੜੀ ਨੰ: | ਜ਼ਿਲ੍ਹੇ/ਬਲਾਕ ਦਾ ਨਾਂ | | ਰਿਲੀਜ਼/ਖਰਚ ਕੀਤੀ ਗਈ ਰਾਸ਼ੀ | |
|---|---|---|---|---|
| | | | 1999-2000 | 2000-2001 |
| 1 | 2 | | 3 | 4 |
| | | | | (ਰੁ: ਲੱਖਾਂ ਵਿੱਚ) |
| 5. | ਮੌੜ | .. | 15.54 | — |
| 6. | ਰਾਮਪੁਰਾ | .. | 14.67 | — |
| 7. | ਫੂਲ | .. | 27.73 | — |
| | ਜੋੜ | .. | 152.86 | 16.00 |
| | ਜ਼ਿਲ੍ਹਾ ਮਾਨਸਾ | | | |
| 1. | ਮਾਨਸਾ | .. | 25.47 | 6.50 |
| 2. | ਭੀਖੀ | .. | 11.80 | — |
| 3. | ਬੁਢਲਾਡਾ | .. | 36.54 | 7.00 |
| 4. | ਝੁਨੀਰ | .. | 18.74 | 8.60 |
| 5. | ਸਰਦੂਲਗੜ੍ਹ | .. | 10.82 | 9.50 |
| | ਜੋੜ | .. | 103,37 | 31.60 |
| | ਜ਼ਿਲ੍ਹਾ ਫਰੀਦਕੋਟ | | | |
| 1. | ਫਰੀਦਕੋਟ | .. | 23.89 | ਚਾਲੂ ਸਾਲ ਦੌਰਾਨ ਐਲੋਕੇਟ ਕੀਤੀ ਗਈ ਰਾਸ਼ੀ ਦੀ ਕੰਮਵਾਰ/ ਬਲਾਕ ਵਾਰ ਵੰਡ ਅਜੇ ਨਹੀਂ ਕੀਤੀ ਗਈ । |
| 2. | ਕੋਟਕਪੂਰਾ | .. | 33.05 | — |
| | ਜੋੜ | .. | 56.94 | — |
| | ਰੋਪੜ | | | |
| 1. | ਅਨੰਦਪੁਰ ਸਾਹਿਬ | .. | 58.74 | ਚਾਲੂ ਸਾਲ ਦੌਰਾਨ ਐਲੋਕੇਟ ਕੀਤੀ ਗਈ ਰਾਸ਼ੀ ਦੀ ਕੰਮਵਾਰ/ ਬਲਾਕ ਵਾਰ ਵੰਡ ਅਜੇ ਨਹੀਂ ਕੀਤੀ ਗਈ । |

| ਲੜੀ ਨੰ: | ਜ਼ਿਲ੍ਹਾ/ਬਲਾਕ ਦਾ ਨਾਂ | | ਰਿਲੀਜ਼/ਖਰਚ ਕੀਤੀ ਗਈ ਰਾਸ਼ੀ | |
|---|---|---|---|---|
| | | | 1999-2000 | 2000-2001 (ਰੁ: ਲੱਖਾਂ ਵਿਚ) |
| 1 | 2 | | 3 | 4 |
| 2. | ਚਮਕੌਰ ਸਾਹਿਬ | .. | 36,81 | — |
| 3. | ਖਰੜ | .. | 44.15 | — |
| 4. | ਮਾਜਰੀ | .. | 37.90 | — |
| 5. | ਮੋਰਿੰਡਾ | .. | 23.27 | — |
| 6. | ਨੂਰਪੁਰ ਬੇਦੀ | .. | 25.20 | — |
| 7. | ਰੋਪੜ | .. | 35.55 | — |
| | ਜੋੜ | .. | 291.94 | — |
| | ਫਿਰੋਜ਼ਪੁਰ | | | |
| 1. | ਜ਼ੀਰਾ | .. | 27.50 | 2.50 |
| 2. | ਧਰਮਕੋਟ | .. | 31.00 | — |
| 3. | ਮੱਖੂ | .. | 14.00 | 2.50 |
| 4. | ਫਿਰੋਜ਼ਪੁਰ | .. | 44.85 | 6.00 |
| 5. | ਘੱਲ ਖੁਰਦ | .. | 53.10 | 21.00 |
| 6. | ਮਮਦੋਟ | .. | 16.50 | 5.00 |
| 7. | ਜਲਾਲਾਬਾਦ | .. | 48.75 | 12.50 |
| 8. | ਗੁਰੂ ਹਰਸਹਾਇ | .. | 21.00 | 20.00 |
| 9. | ਫਜ਼ਿਲਕਾ | .. | 70.32 | 10.50 |
| 10. | ਅਬੋਹਰ | .. | 66.95 | 2.50 |
| 11. | ਖੂਹੀਆਂ ਸਰਵਰ | .. | 25.10 | 4.00 |
| | ਜੋੜ | .. | 419.07 | 86.50 |
| | ਮੋਗਾ | | | |
| 1. | ਮੋਗਾ-I | .. | 27.89 | 11.00 ਬਾਕੀ ਰਾਸ਼ੀ ਦੀ ਬਲਾਕ ਵਾਰ ਵੰਡ ਅਜੇ ਨਹੀਂ ਕੀਤੀ ਗਈ। |
| 2. | ਮੋਗਾ-II | .. | 23.81 | 5.00 |
| 3. | ਬਾਘਾਪੁਰਾਣਾ | .. | 26.40 | — |
| 4. | ਨਿਹਾਲ ਸਿੰਘ ਵਾਲਾ | .. | 9.84 | — |
| | ਜੋੜ | .. | 87.94 | 16.00 |

[ਵਿੱਤ ਮੰਤਰੀ]

| ਲੜੀ ਨੰ: | ਜ਼ਿਲ੍ਹਾ/ਬਲਾਕ ਦਾ ਨਾਂ | | ਰਿਲੀਜ਼/ਖਰਚ ਕੀਤੀ ਗਈ ਰਾਸ਼ੀ 1999-2000 | 2000-2001 (ਰੁ: ਲੱਖਾਂ ਵਿਚ) |
|---|---|---|---|---|
| 1 | 2 | | 3 | 4 |
| | ਜਲੰਧਰ | | | |
| 1. | ਜਲੰਧਰ ਈਸਟ | .. | 25.00 | |
| 2. | ਜਲੰਧਰ ਵੈਸਟ | .. | 24.10 | |
| 3. | ਆਦਮਪੁਰ | .. | 14.75 | ਚਾਲੂ ਸਾਲ ਦੌਰਾਨ ਪ੍ਰਾਪਤ ਹੋਈ 89.43 ਲੱਖ ਰੁ: ਦੀ ਐਲੋਕੇਸ਼ਨ ਦੀ ਅਜੇ ਬਲਾਕ ਵਾਰ ਵੰਡ ਨਹੀਂ ਕੀਤੀ ਗਈ। |
| 4. | ਭੋਗਪੁਰ | .. | 23.95 | |
| 5. | ਫਿਲੌਰ | .. | 28.80 | |
| 6. | ਨੂਰਮਹਿਲ | .. | 26.90 | |
| 7. | ਰੁੜਕਾ ਕਲਾਂ | .. | 16.35 | |
| 8. | ਨਕੋਦਰ | .. | 29.56 | |
| 9. | ਸ਼ਾਹਕੋਟ | .. | 18.20 | |
| 10. | ਲੋਹੀਆਂ | .. | 3.50 | |
| | ਜੋੜ | .. | 211.11 | |
| | ਕਪੂਰਥਲਾ | | | |
| 1. | ਕਪੂਰਥਲਾ | .. | 41.80 | — |
| 2. | ਫਗਵਾੜਾ | .. | 30.10 | — |
| 3. | ਸੁਲਤਾਨਪੁਰ ਲੋਧੀ | | 28.71 | 5.00 |
| 4. | ਢਿਲਵਾਂ | ... | 27.87 | — |
| 5. | ਨਡਾਲਾ | .. | 25.55 | — |
| | ਜੋੜ | . | 154.03 | 5.00 |
| | ਲੁਧਿਆਣਾ | | | |
| 1. | ਲੁਧਿਆਣਾ-I | .. | 20.95 | 10.00 |
| 2. | ਲੁਧਿਆਣਾ-II | .. | 29.23 | — |
| 3. | ਸਿਧਵਾਂਬੇਟ | .. | 22.30 | — |
| 4. | ਖੰਨਾ | .. | 36.71 | 8.00 |
| 5. | ਸੁਧਾਰ | .. | 15.50 | — |
| 6. | ਮਾਛੀਵਾੜਾ | .. | 25.05 | 4.10 |
| 7. | ਪੱਖੋਵਾਲ | .. | 23.55 | 0.50 ਬਾਕੀ ਰਾਸ਼ੀ ਦੀ ਅਜੇ ਬਲਾਕ ਵਾਰ ਵੰਡ ਨਹੀਂ ਕੀਤੀ ਗਈ। |
| 8. | ਡੇਹਲੋਂ | . | 19.25 | 8.50 |
| 9. | ਜਗਰਾਓਂ | .. | 19.23 | — |
| 10. | ਸਮਰਾਲਾ | .. | 23.88 | 5.25 |
| 11. | ਦੋਰਾਹਾ | .. | 14.94 | 14.50 |
| | ਜੋੜ | .. | 250.59 | 50.85 |

(ਰੁ: ਲੱਖਾਂ ਵਿਚ)

| ਲੜੀ ਨੰ: | ਜ਼ਿਲ੍ਹਾ/ਬਲਾਕ ਦਾ ਨਾਂ | | ਰਿਲੀਜ਼/ਖਰਚ ਕੀਤੀ ਗਈ ਰਾਸ਼ੀ | |
|---|---|---|---|---|
| | | | 1999-2000 | 2000-2001 |
| 1 | 2 | | 3 | 4 |
| | **ਅੰਮ੍ਰਿਤਸਰ** | | | |
| 1. | ਅਜਨਾਲਾ | .. | 21.50 | 5.00 |
| 2. | ਭਿੱਖੀਵਿੰਡ | .. | 26.40 | 7.00 |
| 3. | ਚੋਹਲਾ ਸਾਹਿਬ | .. | 40.30 | 4.00 |
| 4. | ਚੋਗਾਵਾ | .. | 26.80 | 11.00 |
| 5. | ਗੰਡੀਵਿੰਡ | .. | 29.00 | 3.00 |
| 6. | ਹਰਸਾ ਛੀਨਾ | .. | 12.50 | 1.00 |
| 7. | ਜੰਡਿਆਲਾ ਗੁਰੂ | .. | 28.85 | — |
| 8. | ਖਡੂਰ ਸਾਹਿਬ | .. | 21.00 | — |
| 9. | ਮਜੀਠਾ | .. | 21.60 | 6.50 |
| 10. | ਨੌਸ਼ਹਿਰਾ ਪੰਨੂਆਂ | .. | 15.35 | — |
| 11. | ਪੱਟੀ | .. | 19.02 | 13.50 |
| 12. | ਰਾਇਆਂ | .. | 26.10 | — |
| 13. | ਤਰਨਤਾਰਨ | .. | 33.51 | 2.00 |
| 14. | ਤਰਸਿੱਕਾ | .. | 41.32 | ਬਾਕੀ ਰਾਸ਼ੀ ਦੀ ਹਾਲੇ ਬਲਾਕ ਵਾਰ ਵੰਡ ਨਹੀਂ ਕੀਤੀ ਗਈ। |
| 15. | ਵਲਟੋਹਾ | .. | 19.00 | — |
| 16. | ਵੇਰਕਾ | .. | 22.90 | 1.00 |
| | ਜੋੜ | .. | 404.15 | 54.00 |
| | **ਗੁਰਦਾਸਪੁਰ** | | | |
| 1. | ਗੁਰਦਾਸਪੁਰ | .. | 54.53 | — |
| 2. | ਧਾਰੀਵਾਲ | .. | 44.05 | — |
| 3. | ਦੀਨਾਨਗਰ | .. | 37.50 | ਚਾਲੂ ਸਾਲ ਦੌਰਾਨ ਹਾਲੇ ਬਲਾਕ ਵਾਰ ਖਰਚਾ ਨਹੀਂ ਕੀਤਾ ਗਿਆ। |
| 4. | ਕਾਹਨੂੰਵਾਨ | .. | 31.00 | — |
| 5. | ਕਲਾਨੌਰ | .. | 17.20 | — |
| 6. | ਬਟਾਲਾ | .. | 42.00 | — |
| 7. | ਡੇਰਾ ਬਾਬਾ ਨਾਨਕ | .. | 35.50 | — |
| 8. | ਫਤਿਹਗੜ੍ਹ ਚੂੜੀਆਂ | .. | 25.23 | — |
| 9. | ਕਾਦੀਆਂ | .. | 16.60 | — |

(ਰੁਪਏ ਲੱਖਾਂ ਵਿੱਚ)

| ਲੜੀ ਨੰ: | ਜ਼ਿਲ੍ਹਾ/ਬਲਾਕ ਦਾ ਨਾਂ | | ਰਿਲੀਜ਼/ਖਰਚ ਕੀਤੀ ਗਈ ਰਾਸ਼ੀ 1999-2000 | 2000-2001 |
|---|---|---|---|---|
| 1 | 2 | | 3 | 4 |
| 10. | ਸ੍ਰੀ ਹਰਗੋਬਿੰਦਪੁਰ | .. | 32.90 | — |
| 11. | ਪਠਾਨਕੋਟ | .. | 42.75 | — |
| 12. | ਧਾਰਕਲਾਂ | .. | 45.59 | — |
| 13. | ਨਰੋਟ ਜੈਮਲ ਸਿੰਘ | .. | 16.50 | — |
| 14. | ਬਮਿਆਲ | .. | 8.50 | — |
| | ਜੋੜ | .. | 449.85 | - |
| | ਨਵਾਂ ਸ਼ਹਿਰ | | | |
| 1. | ਨਵਾਂ ਸ਼ਹਿਰ | .. | 41.95 | — |
| 2. | ਬੰਗਾ | .. | 92.52 | ਚਾਲੂ ਸਾਲ ਦੌਰਾਨ ਬਲਾਕ ਵਾਰ ਖਰਚਾ ਅਜੇ ਨਹੀਂ ਕੀਤਾ ਗਿਆ। |
| 3. | ਔੜ | .. | 31.09 | — |
| 4. | ਬਲਾਚੌਰ | .. | 33.89 | — |
| 5. | ਸਰੋਆ | .. | 18.29 | — |
| | ਜੋੜ | .. | 217.74 | — |
| | ਮੁਕਤਸਰ | | | |
| 1. | ਗਿਦੜਬਾਹਾ | | 30.68 | 3.00 |
| 2. | ਲੰਬੀ | .. | 45.35 | 19.25 |
| 3. | ਮਲੋਟ | .. | 73.05 | 6.00 |
| 4. | ਮੁਕਤਸਰ | .. | 64.62 | — |
| | ਜੋੜ | .. | 211.70 | 28.25 |
| | ਜ਼ਿਲ੍ਹਾ ਸੰਗਰੂਰ | | | |
| 1. | ਧੂਰੀ | .. | 9.58 | 2.50 |
| 2. | ਸ਼ੇਰਪੁਰ | .. | 23.90 | 1.00 |
| 3. | ਸੰਗਰੂਰ | .. | 38.52 | 1.20 |
| 4. | ਭਵਾਨੀਗੜ੍ਹ | .. | 24.90 | 0.75 |
| 5. | ਮੂਨਕ | .. | 25.20 | 10.50 |
| 6. | ਲਹਿਰਾਗਾਗਾ | .. | 17.66 | — |
| 7. | ਅਨਦਾਣਾ ਐਟ ਮੂਨਕ | .. | 10.35 | |

(ਰੁਪਏ ਲੱਖਾਂ ਵਿੱਚ)

| ਲੜੀ ਨੰ: | ਜ਼ਿਲ੍ਹਾ/ਬਲਾਕ ਦਾ ਨਾਂ | | ਜਾਰੀ/ਖ਼ਰਚ ਕੀਤੀ ਗਈ ਰਾਸ਼ੀ | |
|---|---|---|---|---|
| | | | 1999-2000 | 2000-2001 |
| 1. | 2 | | 3 | 4 |
| 8. | ਬਰਨਾਲਾ | .. | 35.10 | 1.10 |
| 9. | ਸਹਿਣਾ | .. | 33.85 | 3.50 |
| 10. | ਮਹਿਲਕਲਾਂ | .. | 15.32 | — |
| 11. | ਮਲੇਰਕੋਟਲਾ-II | .. | 19.70 | 5.00 |
| 12. | ਮਲੇਰਕੋਟਲਾ-I | .. | 48.58 | 7.00 |
| | ਜੋੜ | .. | 302.76 | 32,55 |
| | **ਹੁਸ਼ਿਆਰਪੁਰ** | | | |
| 1. | ਹੁਸ਼ਿਆਰਪੁਰ-I | | 35.67 | |
| 2. | ਹੁਸ਼ਿਆਰਪੁਰ-II | .. | 32.58 | |
| 3. | ਭੁੱਗਾ | .. | 41.21 | |
| 4. | ਟਾਂਡਾ | .. | 30.05 | |
| 5. | ਦਸੂਹਾ | .. | 38.47 | ਹਾਲੇ ਤੱਕ ਕੋਈ ਰਾਸ਼ੀ ਜਾਰੀ ਨਹੀਂ ਕੀਤੀ ਗਈ । |
| 6. | ਮੁਕੇਰੀਆ | .. | 30.51 | |
| 7. | ਹਾਜੀਪੁਰ | .. | 13.61 | |
| 8. | ਤਲਵਾੜਾ | .. | 16.06 | |
| 9. | ਮਹਿਲਪੁਰ | | 21.45 | |
| 10. | ਗੜ੍ਹਸ਼ੰਕਰ | .. | 32.35 | |
| | ਜੋੜ : | | 291.96 | |

(ਰੁਪਏ ਲੱਖਾਂ ਵਿਚ)

| ਲੜੀ ਨੰ: | ਜ਼ਿਲ੍ਹਾ ਬਲਾਕ | ਜਾਰੀ/ਖਰਚ ਕੀਤੀ ਗਈ ਰਾਸ਼ੀ 1999-2000 | 2000-2001 | |
|---|---|---|---|---|
| 1 | 2 | 3 | 4 | |
| **ਪਟਿਆਲਾ:** | | | | |
| 1. | ਪਟਿਆਲਾ .. | 34.77 | 6.50 | |
| 2. | ਭੁਨਰਹੇੜੀ .. | 26.68 | 2.00 | ਬਾਕੀ ਦੀ ਐਲੋਕੇਸ਼ਨ ਹਾਲੇ |
| 3. | ਸਨੌਰ .. | 20.70 | — | ਰਿਲੀਜ਼ ਨਹੀਂ ਕੀਤੀ ਗਈ। |
| 4. | ਸਮਾਣਾ .. | 52.31 | 1.00 | |
| 5. | ਪਾਤੜਾਂ .. | 37.12 | 3.00 | |
| 6. | ਰਾਜਪੁਰਾ .. | 99.65 | 14.50 | |
| 7. | ਘਨੌਰ .. | 27.38 | 2.50 | |
| 8. | ਨਾਭਾ .. | 50.08 | 7.50 | |
| 9. | ਡੇਰਾ ਬੱਸੀ .. | 131.77 | 40.55 | |
| | ਜੋੜ . | 480.48 | 77.55 | |

ਅਨੁਲੱਗ-III

ਰਾਜ ਦੇ ਬਲਾਕਾਂ ਵਿੱਚ ਆਮ ਮੁੱਦਾਂ ਦਾ ਵੇਰਵਾ ਜਿਨ੍ਹਾਂ ਤੇ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡਾਂ ਵੱਲੋਂ ਸਾਲ 1999-2000 ਅਤੇ 2000-2001 ਦੌਰਾਨ ਜ਼ਾਰੀ ਕੀਤੇ ਗਏ ਅਣਟਾਈਡ ਫੰਡਜ਼ ਖ਼ਰਚ ਕੀਤੇ ਗਏ :

1. ਸਰਕਾਰੀ ਸਕੂਲਾਂ ਦੀ ਉਸਾਰੀ, ਬਾਊਂਡਰੀ ਵਾਲਜ, ਐਡੀਸ਼ਨਲ ਕਮਰਿਆਂ ਦੀ ਉਸਾਰੀ, ਰਿਪੇਅਰ ਅਤੇ ਟੁਆਇਲਟਸ ਆਦਿ ਬਣਾਉਣ ਲਈ।
2 ਸਰਕਾਰੀ ਹੈਲਥ ਸੈਂਟਰਾਂ/ਡਿਸਪੈਂਸਰੀਆਂ ਦੀ ਰਿਪੇਅਰ ਅਤੇ ਉਸਾਰੀ ਆਦਿ ਸਬੰਧੀ ਕੰਮ।
3. ਪਸ਼ੂ ਡਿਸਪੈਂਸਰੀਆਂ ਦੀ ਰਿਪੇਅਰ, ਸੁਧਾਰ ਅਤੇ ਹੋਰ ਉਸਾਰੀ ਸਬੰਧੀ ਕੰਮ।
4. ਕੰਮਿਊਨਿਟੀ ਹੈਲਥ ਸੈਂਟਰਾਂ ਦੇ ਸੁਧਾਰ ਅਤੇ ਉਸਾਰੀ ਸਬੰਧੀ ਕੰਮਾਂ ਲਈ।
5. ਪਿੰਡਾਂ ਵਿੱਚ ਸ਼ਮਸ਼ਾਨਘਾਟ ਸ਼ੈੱਡਾਂ/ਚਾਰਦੀਵਾਰੀ ਦੀ ਉਸਾਰੀ ਲਈ।
6. ਛੱਪੜਾਂ ਦੀਆ ਕੰਧਾਂ/ਚਾਰਦੀਵਾਰੀਆਂ ਲਈ।
7. ਗਲੀਆਂ-ਨਾਲੀਆਂ ਅਤੇ ਫਿਰਨੀਆਂ ਲਈ।
8. ਪਿੰਡਾਂ ਵਿੱਚ ਗੰਦੇ ਪਾਣੀ ਦੇ ਨਿਕਾਸ ਲਈ, ਨਾਲੀਆਂ ਦੀ ਉਸਾਰੀ ਲਈ।
9. ਪੇਂਡੂ ਜਲ ਸਪਲਾਈ ਸਕੀਮਾਂ ਦੇ ਸੁਧਾਰ ਲਈ ਪੰਚਾਇਤਾਂ ਨੂੰ ਮੈਚਿੰਗ ਗਰਾਂਟਸ।
10. ਪੰਚਾਇਤ ਘਰ ਅਤੇ ਜੰਝ ਘਰਾਂ ਲਈ।
11. ਬੱਸ ਕਿਊ ਸ਼ੈਲਟਰਾਂ ਲਈ।

12. ਸੇਮ ਨਾਲਿਆਂ ਦੇ ਛੋਟੇ-ਛੋਟੇ ਪੁੱਲਾਂ ਲਈ ।

13, ਪਿੰਡਾਂ ਵਿੱਚ ਧਾਰਮਿਕ ਅਸਥਾਨਾਂ ਅਤੇ ਹੋਰ ਮਹੱਤਵਪੂਰਨ ਸਥਾਨਾਂ ਨੂੰ ਜੋੜਨ ਲਈ ਲਿੰਕਸ ਅਤੇ ਅਪਰੋਚ ਰੋਡਜ਼ ਲਈ ।

14. ਪਿੰਡਾਂ ਵਿੱਚ ਹੈਂਡ ਪੰਪ ਲਵਾਉਣ ਲਈ ।

15. ਖਾਲੇ ਪੱਕੇ ਕਰਨ ਲਈ ।

16. ਐਸ.ਸੀ. ਧਰਮਸ਼ਾਲਾ, ਬਾਲਮੀਕੀ ਧਰਮਸਾਲਾ, ਅਧਰਮੀ ਧਰਮਸ਼ਾਲਾ ਅਤੇ ਹੋਰ ਦੂਸਰੀਆਂ ਜਾਤੀਆਂ ਦੀਆਂ ਧਰਮਸ਼ਾਲਾਵਾਂ ਦੀ ਰਿਪੇਅਰ ਅਤੇ ਉਸਾਰੀ ਲਈ ।

---

**ਸੀਨੀਅਰ ਮੈਡੀਕਲ ਅਫਸਰਾਂ ਦੀਆਂ ਖਾਲੀ ਥਾਵਾਂ ਨੂੰ ਭਰਨਾ**

500. **ਕਾਮਰੇਡ ਹਰਦੇਵ ਸਿੰਘ ਅਰਸ਼ੀ**: ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਇਸ ਸਮੇਂ ਸੀਨੀਅਰ ਮੈਡੀਕਲ ਅਫਸਰਾਂ ਦੀਆਂ ਕਿੰਨੀਆਂ ਅਸਾਮੀਆਂ ਖਾਲੀ ਪਈਆਂ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਆਸਾਮੀਆਂ ਨੂੰ ਭਾਰਤ ਦੀ ਸੁਪਰੀਮ ਕੋਰਟ ਦੁਆਰਾ ਰਾਖਵਾਂਕਰਣ ਦੇ ਮਾਮਲੇ (ਅਜੀਤ ਸਿੰਘ ਜੰਜੂਆ II) ਵਿਚ ਪਾਸ ਕੀਤੇ ਸਪੱਸ਼ਟੀਕਰਤਾ (ਕਲੈਰੀਫ਼ੀਕੇਟਰੀ) ਹੁਕਮਾਂ ਨੂੰ ਲਾਗੂ ਨਾ ਕਰਨ ਕਾਰਨ ਖਾਲੀ ਰੱਖੀਆਂ ਗਈਆਂ ਹਨ ; ਜੇਕਰ ਅਜਿਹਾ ਹੋਵੇ, ਤਾਂ ਉਪਰੋਕਤ ਖਾਲੀ ਥਾਵਾਂ ਨੂੰ ਭਰਨ ਲਈ ਚੁੱਕੇ ਜਾ ਰਹੇ ਕਦਮਾਂ ਦੇ ਵੇਰਵੇ ਕੀ ਹਨ ?

**ਡਾਕਟਰ ਬਲਦੇਵ ਰਾਜ ਚਾਵਲਾ** : (ੳ) ਪੰਜਾਬ ਰਾਜ ਵਿੱਚ ਸੀਨੀਅਰ ਮੈਡੀਕਲ ਅਫਸਰਾਂ ਦੀਆਂ 31-8-2000 ਤੱਕ 6 ਅਸਾਮੀਆਂ ਖਾਲੀ ਹਨ ;

(ਅ) ਨਹੀਂ ਜੀ, ਇਨ੍ਹਾਂ ਅਸਾਮੀਆਂ ਤੇ ਜੰਜੂਆ ਜੱਜਮੈਂਟ ਦਾ ਕੋਈ ਅਸਰ ਨਹੀਂ ਹੈ । ਨੇੜੇ ਭਵਿੱਖ ਵਿੱਚ ਪੀ.ਸੀ.ਐਮ.ਐਸ. ਰੂਲਾਂ ਅਨੁਸਾਰ ਯੋਗ ਉਮੀਦਵਾਰਾਂ ਰਾਹੀਂ ਭਰੀਆਂ ਜਾਣਗੀਆਂ ।

---

ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ : 501

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ।)

Parkash Singh Badal D.O.No.L.S.T 2/2000/2550
Chief Minister, Punjab
ਮਿਤੀ 3-9-2000

ਵਿਸ਼ਾ : -ਮਿਤੀ 5.9.2000 ਲਈ ਪੰਜਾਬ ਵਿਧਾਨ ਸਭਾ ਦੀ ਸੂਚੀ ਵਿੱਚ ਦਰਜ ਵਿਧਾਨ ਸਭਾ ਦਾ ਬਿਨਾਂ ਤਾਰਾ ਅੰਕਿਤ ਪ੍ਰਸ਼ਨ ਨੰ: 501 ਮੁਲਤਵੀ ਕਰਨ ਬਾਰੇ ।

[ਮੁੱਖ ਮੰਤਰੀ]

ਮਾਨਯੋਗ ਸਪੀਕਰ ਸਾਹਿਬ,

ਮਿਤੀ 5-9-2000 ਨੂੰ ਪ੍ਰਸ਼ਨਾਂ ਦੀ ਸੂਚੀ ਦਰਜ ਵਿਧਾਨ ਸਭਾ ਦਾ ਬਿਨਾਂ ਤਾਰਾ ਅੰਕਿਤ ਪ੍ਰਸ਼ਨ ਨੰ: 501 ਜੋ ਕਿ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ, ਐਮ.ਐਲ. ਏ. ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ। ਲੋੜੀਂਦੀ ਜਾਣਕਾਰੀ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਕ੍ਰਿਪਾ ਕਰਕੇ ਇਸ ਪ੍ਰਸ਼ਨ ਦਾ ਉਤਰ ਦੇਣ ਲਈ ਸਮੇਂ ਵਿਚ ਵਾਧਾ ਕੀਤਾ ਜਾਵੇ।

ਆਦਰ ਸਹਿਤ!

ਹਿਤੂ
ਸਹੀ/-
(ਪ੍ਰਕਾਸ਼ ਸਿੰਘ ਬਾਦਲ)

ਸਰਦਾਰ ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

---

ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 502**
(ਇਸ ਪ੍ਰਸ਼ਨ ਦੀ ਐਕਸਟੇਨਸ਼ਨ ਮੰਗੀ ਗਈ ਹੈ!)

D.O.No.L.S.T/2000/2551

Parkash Singh Badal — Chief Minister, Punjab

ਮਿਤੀ 3-9-2000

ਵਿਸ਼ਾ : ਮਿਤੀ 5-9-2000 ਲਈ ਪੰਜਾਬ ਵਿਧਾਨ ਸਭਾ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਦੇ ਬਿਨਾਂ ਨਿਸ਼ਾਨ ਪ੍ਰਸ਼ਨ ਨੰ: 502 ਨੂੰ ਮੁਲਤਵੀ ਕਰਨ ਬਾਰੇ।

***

ਮਾਨਯੋਗ ਸਪੀਕਰ ਸਾਹਿਬ,

ਮਿਤੀ 5-9-2000 ਲਈ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਵਿਧਾਨ ਸਭਾ ਦੇ ਬਿਨਾਂ ਤਾਰਾ ਅੰਕਿਤ ਪ੍ਰਸ਼ਨ ਨੰ: 502, ਜੋ ਕਿ ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ, ਐਮ. ਐਲ.ਏ. ਦੇ ਨਾਂ ਤੇ ਹੈ, ਦਾ ਉਤਰ ਅਜੇ ਤਿਆਰ ਨਹੀਂ ਹੋਇਆ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਕ੍ਰਿਪਾ ਕਰਕੇ ਇਸ ਪ੍ਰਸ਼ਨ ਦਾ ਉਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ।

ਆਦਰ ਸਹਿਤ!

ਹਿਤੂ,
ਸਹੀ/-
(ਪ੍ਰਕਾਸ਼ ਸਿੰਘ ਬਾਦਲ)

ਸਰਦਾਰ ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

---

**For Unstarred Question No. 502 and reply thereto, please see Appendix to this Debate.

ਰਾਮਪੁਰਾ ਫੂਲ ਵਿਚ ਬਿਜਲੀ ਦੀ ਚੋਰੀ ਦੇ ਕੇਸ

503. 1. ਕਾਮਰੇਡ ਅਜੈਬ ਸਿੰਘ ਰੌਂਤਾ
2. ਕਾਮਰੇਡ ਹਰਦੇਵ ਸਿੰਘ ਅਰਸ਼ੀ
} : ਕੀ ਬਿਜਲੀ ਮੰਤਰੀ ਕਿਰਪਾ

ਕਰਕੇ ਦੱਸਣਗੇ ਕਿ—

(ੳ) ਕੀ ਸਾਲ, 2000 ਦੌਰਾਨ ਪੰਜਾਬ ਰਾਜ ਬਿਜਲੀ ਬੋਰਡ ਦੇ ਉਪ-ਮੰਡਲ (ਸ਼ਹਿਰੀ) ਰਾਮਪੁਰਾ ਫੂਲ ਵਿਚ ਬਿਜਲੀ ਦੀ ਚੋਰੀ ਦੇ ਕੋਈ ਕੇਸ ਸਰਕਾਰ ਦੇ ਧਿਆਨ ਵਿਚ ਆਏ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਵੇਰਵੇ ਕੀ ਹਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਦੀ ਕੋਈ ਜਾਂਚ-ਪੜਤਾਲ ਕੀਤੀ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਕਸੂਰਵਾਰ ਪਾਏ ਗਏ ਅਫਸਰਾਂ/ਕਰਮਚਾਰੀਆਂ ਦੇ ਨਾਂ ਅਤੇ ਅਹੁਦੇ ਕੀ-ਕੀ ਹਨ ਅਤੇ ਉਨ੍ਹਾਂ ਵਿਰੁੱਧ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਸਿਕੰਦਰ ਸਿੰਘ ਮਲੂਕਾ** : (ੳ) ਰਾਮਪੁਰਾ ਫੂਲ ਸ਼ਹਿਰੀ ਸਬ-ਡਵੀਜ਼ਨ ਵਿੱਚ ਸਾਲ 2000 ਦੌਰਾਨ ਕੁਲ 170 ਕੇਸ ਬਿਜਲੀ ਚੋਰੀ ਦੇ ਫੜੇ ਗਏ ਜਿਹਨਾਂ ਨੂੰ 7.26 ਲੱਖ ਰੁ. ਦੀ ਰਕਮ ਚਾਰਜ ਕੀਤੀ ਗਈ ਜਿਸ ਵਿਚੋਂ 4.60 ਲੱਖ ਰੁ: ਦੀ ਵਸੂਲੀ ਕਰ ਲਈ ਹੈ।

(ਅ) ਮੰਡਲ ਦਫਤਰ ਸਬ-ਅਰਬਨ ਬਠਿੰਡਾ ਅਨੁਸਾਰ ਬੋਰਡ ਦੇ ਨਿਯਮਾਂ ਅਨੁਸਾਰ ਰੁਟੀਨ ਚੈਕਿੰਗ ਦੌਰਾਨ ਚੋਰੀ ਫੜੀ ਗਈ ਹੈ। ਇਸ ਲਈ ਕੋਈ ਇਨਕੁਆਰੀ ਕਰਨ ਦੀ ਲੋੜ ਨਹੀਂ ਹੈ ਜੀ ਅਤੇ ਕਿਸੇ ਵਿਰੁੱਧ ਕੋਈ ਕਾਰਵਾਈ ਕਰਨੀ ਨਹੀਂ ਬਣਦੀ ਹੈ ਜੀ।

## ANNOUNCEMENT BY THE SPEAKER REG. PANEL OF CHAIRMEN

**ਸ੍ਰੀ ਸਪੀਕਰ** : ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13(1) ਅਧੀਨ ਮੈਂ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਅਧੀਨ ਸੇਵਾ ਕਰਨ ਲਈ ਨਿਯੁਕਤ ਕਰਦਾ ਹਾਂ :—

1. ਸਰਦਾਰ ਬਲਬੀਰ ਸਿੰਘ ਬਾਠ
2. ਸਰਦਾਰ ਧਨਵੰਤ ਸਿੰਘ ਧੂਰੀ
3. ਸ੍ਰੀ ਸੱਤਪਾਲ ਗੋਸਾਈਂ
4. ਸਰਦਾਰ ਅਵਤਾਰ ਸਿੰਘ ਬਰਾੜ

## ANNOUNCEMENT BY THE SECRETARY

**ਸ੍ਰੀ ਸਕੱਤਰ** : ਮੈਂ ਗਿਆਰਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਨੌਵੇਂ ਸਮਾਗਮ ਦੌਰਾਨ ਪਾਸ ਕੀਤੇ ਬਿਲਾਂ ਜਿਨ੍ਹਾਂ ਤੇ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹਾਂ :

(1) ਪੰਜਾਬ ਨਮਿਤੱਣ (ਨੰ : 1 ) ਬਿਲ, 2000

(2) ਪੰਜਾਬ ਨਮਿਤੱਣ (ਨੰ: 2) ਬਿਲ, 2000

(3) ਪੰਜਾਬ ਮੋਟਰ ਗੱਡੀਆਂ ਤੇ ਕਰ (ਸੋਧਨਾ) ਬਿਲ, 2000

(4) ਪੰਜਾਬ ਜਨਤਕ ਇਹਾਤੇ ਅਤੇ ਜ਼ਮੀਨ (ਬੇਦਖਲੀ ਅਤੇ ਕਿਰਾਏ ਦੀ ਵਸੂਲੀ) (ਸੋਧਨਾ ) ਬਿਲ, 2000

(5) ਪੰਜਾਬ ਮਨੋਰੰਜਨ ਡਿਊਟੀ ( ਸੋਧਨਾ ਅਤੇ ਵੈਧਤਾ ) ਬਿਲ, 2000

(6) ਪੰਜਾਬ ਸਥਾਨਕ ਖੇਤਰਾਂ ਵਿੱਚ ਵਸਤਾਂ ਦੇ ਪ੍ਰਵੇਸ਼ ਤੇ ਕਰ ਬਿਲ,2000

(7) ਪੰਜਾਬ ਆਮ ਵਿਕਰੀ ਕਰ (ਸੋਧਨਾ) ਬਿਲ, 2000

(8) ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, 2000

(9) ਪੰਜਾਬ ਪਾਣੀ ਦੀ ਸਪਲਾਈ ਅਤੇ ਸੀਵਰੇਜ ਬੋਰਡ (ਸੋਧਨਾ) ਬਿਲ, 2000

(10) ਪੰਜਾਬ ਸਕੂਲ ਸਿੱਖਿਆ ਬੋਰਡ (ਸੋਧਨਾ) ਬਿਲ, 2000

(11) ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ ਅਤੇ ਵੈਧਤਾ) ਬਿਲ, 2000

(12) ਪੂਰਬੀ ਪੰਜਾਬ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2000

(13) ਪੰਜਾਬ ਉਪ-ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿਲ, 2000

(14) ਪੰਜਾਬ ਆਮ ਵਿਕਰੀ ਕਰ (ਤੀਜੀ ਸੋਧਨਾ) ਬਿਲ, 2000

(15) ਪੰਜਾਬ ਆਮ ਵਿਕਰੀ ਕਰ (ਚੌਥੀ ਸੋਧਨਾ) ਬਿਲ, 2000

(16) ਪੰਜਾਬ ਸਮਾਜਿਕ ਸੁਰੱਖਿਆ ਬਿਲ, 2000

(17) ਪੰਜਾਬ ਨਮਿਤੱਣ (ਨੰ: 3) ਬਿਲ, 2000

---

## MATTERS RAISED DURING ZERO HOUR

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਇਹ ਜਿਹੜਾ ਐਮ.ਐਲ.ਏ. ਸਾਹਿਬ ਨੇ ਐਡਜਰਨਮੈਂਟ ਮੋਸ਼ਨ ਦਿੱਤਾ ਸੀ, ਇਹ ਇਕ ਬਹੁਤ ਗੰਭੀਰ ਮਸਲਾ ਹੈ । ਪੰਜਾਬ ਇਕ ਖੇਤੀਬਾੜੀ ਪ੍ਰਧਾਨ ਸੂਬਾ ਹੈ । ਇਥੇ 99% ਬੰਦੇ ਜਿਹੜੇ ਰਹਿੰਦੇ ਹਨ, ਉਨ੍ਹਾਂ ਦਾ ਸਬੰਧ ਖੇਤੀ ਨਾਲ ਹੈ । ਇਹ ਮਸਲਾ ਪਾਰਟੀ ਲਾਈਨਜ਼ ਤੇ ਨਹੀਂ ਹੈ । ਇਹ ਗੌਰਮਿੰਟ ਦੀ ਕਰਿਟੀਸਿਜ਼ਮ ਨਹੀਂ ਹੈ । ਇਹ ਜਨਰਲ ਪ੍ਰਾਬਲਮ ਸਾਰੇ ਪੰਜਾਬ ਦੇ ਸਾਹਮਣੇ ਖੜੀ ਵੱਡੀ ਆ ਰਹੀ ਹੈ । ਤਕਰੀਬਨ ਸਾਲ, ਦੋ ਸਾਲ ਪਹਿਲਾਂ ਭਾਵੇਂ ਝੋਨਾ ਹੋਵੇ ਜਾਂ ਕਣਕ ਹੋਵੇ, ਇਸ ਦੀ ਪੈਦਾਵਾਰ ਬਹੁਤ ਜ਼ਿਆਦਾ ਵਧ ਗਈ

ਹੈ। ਦੂਜਿਆ ਸੂਬਿਆਂ ਵਿਚ ਵੀ ਵਧ ਗਈ ਹੈ। ਸਾਡੀਆਂ ਫਸਲਾਂ ਸਰਪਲਸ ਹੋਈਆਂ ਪਈਆਂ ਹਨ। ਉਨ੍ਹਾਂ ਵਾਸਤੇ ਸਟੋਰ ਫੈਸਿਲਟੀਜ਼ ਪੂਰੀਆਂ ਨਹੀਂ ਹੋ ਪਾ ਰਹੀਆਂ ਹਨ ਅਤੇ ਉਹ ਰਲ ਰਹੀਆਂ ਹਨ। ਜਿਹੜੀ ਹੁਣ ਨਵੀਂ ਪੈਦਾਵਾਰ ਹੋਈ ਹੈ, ਉਸ ਵਾਸਤੇ ਡਾਇਰੈਕਸ਼ਨਜ਼ ਬਣਾਉਣ ਦੀ ਲੋੜ ਹੈ। ਮੈਂ ਗੁਜ਼ਾਰਿਸ਼ ਕਰਨਾ ਚਾਹੁੰਦਾ ਹਾਂ ਕਿ ਇਸ ਬਾਰੇ ਸਮੁੱਚੇ ਹਾਊਸ ਦੀ ਇਕ ਡਿਸਕਸ਼ਨ ਜ਼ਰੂਰ ਚਾਹੀਦੀ ਹੈ। ਇਸ ਸੈਸ਼ਨ ਦੌਰਾਨ ਇਹ ਜ਼ਰੂਰ ਹੋਵੇ। ਇਹ ਇਕ ਬਰਨਿੰਗ ਕੁਐਸਚਨ ਹੈ। ਜੇ ਇਹ ਡਿਸਕਸ ਨਾ ਕੀਤਾ ਗਿਆ ਤਾਂ ਇਸ ਵਿਚ ਅਸੀਂ ਸਾਰੇ ਮਾਰੇ ਜਾਵਾਂਗੇ। ਇਹ ਸਾਰੀਆਂ ਪਾਰਟੀਆਂ ਖਾਸ ਕਰਕੇ ਅਕਾਲੀ ਪਾਰਟੀ, ਇਸ ਦੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਹਨ, ਇਹ ਵਚਨ ਬੱਧ ਹਨ, ਅਸੀਂ ਸਾਰੇ ਵਚਨਬੱਧ ਹਾਂ ਕਿ ਖੇਤੀਬਾੜੀ ਵਿਚ ਵਾਧਾ ਹੋਵੇ। ਕਿਰਸਾਨੀ ਵਿੱਚ ਇਸ ਬਾਰੇ ਵੱਡਾ ਰੋਸ ਹੈ। ਤੁਸੀਂ ਇਸ ਉਤੇ ਡਿਸਕਸ਼ਨ ਦਾ ਮੌਕਾ ਦਿਓ। ਇਹੀ....

**ਸ੍ਰੀ ਸਪੀਕਰ** : ਰਵੀ ਇੰਦਰ ਸਿੰਘ....

**ਸਰਦਾਰ ਰਵੀ ਇੰਦਰ ਸਿੰਘ** : ਸਿਰਫ ਕਹਿ ਦੇਣਾ ਕਿ ਕਾਲ ਅਟੈਨਸ਼ਨ ਮੋਸ਼ਨ ਐਡਮਿਟ ਕੀਤੀ ਹੈ, ਇਸ ਨੇ ਘਰ ਪੂਰਾ ਨਹੀਂ ਕਰਨਾ।

**ਸ੍ਰੀ ਸਪੀਕਰ** : ਇਸ ਬਾਰੇ ਆਲਰੇਡੀ ਧਿਆਨ ਦਿਵਾਊ ਨੋਟਿਸ ਐਡਮਿਟ ਕੀਤਾ ਹੋਇਆ ਹੈ।

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਇਹ ਤਾਂ ਕੇਵਲ ਸੱਠੀ ਝੋਨੇ ਬਾਰੇ ਹੈ। ਮੈਂ ਤਾਂ ਵਿਸ਼ਾਲ ਓਵਰ ਪ੍ਰੋਡਕਸ਼ਨ ਦੀ ਗੱਲ ਕਰ ਰਿਹਾਂ ਹਾਂ। ਤੁਸੀਂ ਹੈਰਾਨ ਹੋਵੋਗੇ ਸੁਣ ਕੇ ਕਿ ਆਰ. ਐਸ. ਐਸ. ਦੇ ਜਿਹੜੇ ਚੀਫ ਹਨ, ਉਨ੍ਹਾਂ ਨੇ ਇਸ ਮਸਲੇ ਉਤੇ ਮੈਨੂੰ ਯਕੀਨ ਹੈ ਕਿ ਬਾਦਲ ਸਾਹਿਬ ਨਾਲ ਵੀ ਗੱਲ ਕੀਤੀ ਹੋਵੇਗੀ। ਉਨ੍ਹਾਂ ਨੇ ਮੇਰੇ ਕੋਲ ਵੀ ਗੱਲ ਕੀਤੀ ਹੈ ਇਹ ਮਸਲਾ ਕੋਈ ਮਾਮੂਲੀ ਨਹੀ। ਇਹ ਬੜਾ ਵੱਡਾ ਮਸਲਾ ਹੈ। ਸਾਰੀਆਂ ਪਾਰਟੀਆਂ ਪਾਰਟੀਬਾਜ਼ੀ ਤੋਂ ਉਪਰ ਉੱਠ ਕੇ ਇਸ ਤੇ ਬਹਿਸ ਕਰਨਾ ਚਾਹੁੰਦੀਆਂ ਹਨ।

**ਸ੍ਰੀ ਸਪੀਕਰ** : ਮੈਂ ਆਲਰੇਡੀ ਅਕਸੈਪਟ ਕਰ ਚੁੱਕਾ ਹਾਂ। ਮੈਂ ਧਿਆਨ ਦਿਵਾਊ ਨੋਟਿਸ ਆਲਰੇਡੀ ਐਡਮਿਟ ਕਰ ਚੁੱਕਾ ਹਾਂ। ਹੁਣ ਮੈਨੂੰ ਚੌਧਰੀ ਸਾਹਿਬ ਦੀ ਗੱਲ ਸੁਣ ਲੈਣ ਦਿਓ। (ਵਿਘਨ, ਸ਼ੋਰ) ਜ਼ੀਰਾ ਸਾਹਿਬ, ਬੈਠ ਜਾਓ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ...... (ਵਿਘਨ)

**ਸ੍ਰੀ ਸਪੀਕਰ** : ਮੈਨੂੰ ਚੌਧਰੀ ਸਾਹਿਬ ਦੀ ਗੱਲ ਸੁਣ ਲੈਣ ਦਿਉ। (ਵਿਘਨ) (ਸ਼ੋਰ) ਮੈਂ ਆਲਰੇਡੀ ਧਿਆਨ ਦਿਵਾਊ ਨੋਟਿਸ ਐਡਮਿਟ ਕਰ ਚੁੱਕਾ ਹਾਂ। (ਵਿਘਨ) (ਸ਼ੋਰ) ਮੈਨੂੰ ਇਨ੍ਹਾਂ ਦੀ ਗੱਲ ਸੁਣ ਲੈਣ ਦਿਓ। ਮੈਂ ਕਿਹਾ ਹੁਣ ਅਸੀਂ ਚੌਧਰੀ ਸਾਹਿਬ ਦੀ ਗੱਲ ਵੀ ਸੁਣ ਲਈਏ। (ਵਿਘਨ) (ਸ਼ੋਰ)

**ਮੁੱਖ ਮੰਤਰੀ** : ਸਪੀਕਰ ਸਾਹਿਬ.. (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਸੀ. ਐਮ. ਸਾਹਿਬ ਕੁਝ ਕਹਿਣਾ ਚਾਹੁੰਦੇ ਹਨ। ਪਹਿਲਾਂ ਇਨ੍ਹਾਂ ਦੀ ਗੱਲ ਸੁਣ ਲਓ। (ਵਿਘਨ) (ਸ਼ੋਰ) ਗਰੇਵਾਲ ਸਾਹਿਬ, ਜਦੋਂ ਉਹ ਜਵਾਬ ਦੇਣਾ ਚਾਹੁੰਦੇ ਹਨ ਤਾਂ ਤੁਸੀਂ ਕਿਉਂ ਨਹੀਂ ਸੁਣਨਾ ਚਾਹੁੰਦੇ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਤੁਹਾਨੂੰ ਸਾਡੀ ਗੱਲ ਸੁਣਨੀ ਪੈਣੀ ਹੈ....

**ਸ਼੍ਰੀ ਸਪੀਕਰ** : ਤੁਹਾਡੇ ਵੱਲ ਵੀ ਆ ਰਹੇ ਹਾਂ। ਸੀ. ਐਮ. ਸਾਹਿਬ ਗੱਲ ਕਰਨੀ ਚਾਹੁੰਦੇ ਹਨ। ਤੁਸੀਂ ਨਹੀਂ ਸੁਣਨੀ ਤਾਂ ਤੁਹਾਡੀ ਮਰਜ਼ੀ।..(ਵਿਘਨ) (ਸ਼ੋਰ)

(ਇਸ ਸਮੇਂ ਸਦਨ ਵਿੱਚ ਕਾਂਗਰਸ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ, ਸੀ.ਪੀ. ਆਈ. ਦੇ ਹਾਜ਼ਰ ਮੈਂਬਰ, ਬੀ. ਐਸ. ਪੀ. ਦੇ ਮੈਂਬਰ ਸ਼੍ਰੀ ਸ਼ਿੰਗਾਰਾ ਰਾਮ ਸਹੁੰਗੜਾ, ਸ਼੍ਰੋਮਣੀ ਅਕਾਲੀ ਦਲ (ਮਾਨ) ਦੇ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ, ਸਰਦਾਰ ਰਣਜੀਤ ਸਿੰਘ ਛੱਜਲਵੱਡੀ, ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਸਰਦਾਰ ਹੀਰਾ ਸਿੰਘ ਗਾਬੜੀਆ, ਸਰਦਾਰ ਜਗਤਾਰ ਸਿੰਘ ਰਾਜਲਾ ਸਰਦਾਰ ਬਲਦੇਵ ਸਿੰਘ ਖਿਆਲਾ ਅਤੇ ਸਰਦਾਰ ਰਵੀ ਇੰਦਰ ਸਿੰਘ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਤੋਂ ਬੋਲ ਰਹੇ ਸਨ ਜੋ ਕਿ ਸ਼ੋਰ ਹੋਣ ਕਾਰਨ ਸਾਫ ਸੁਣਾਈ ਨਹੀਂ ਸੀ ਦੇ ਰਿਹਾ।)

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ (ਵਿਘਨ) (ਸ਼ੋਰ)

**ਮੁੱਖ ਮੰਤਰੀ** : ਚੌਧਰੀ ਸਾਹਿਬ, ਪਹਿਲਾਂ ਰਵੀ ਜੀ ਦੀ ਗੱਲ ਦਾ ਜਵਾਬ ਦੇ ਦੇਈਏ। ਫਿਰ ਤੁਹਾਡਾ ਜਵਾਬ ਵੀ ਦੇ ਦੇਵਾਂਗੇ।

**ਚੌਧਰੀ ਜਗਜੀਤ ਸਿੰਘ** : ਇਹ ਤਾਂ ਤੁਹਾਡੇ ਘਰ ਦੀ ਗੱਲ ਹੈ। ਇਨ੍ਹਾਂ ਨੂੰ ਜਵਾਬ ਬਾਅਦ ਵਿਚ ਦੇ ਦਿਓ। ਪਹਿਲਾਂ ਸਾਡੀ ਗੱਲ ਸੁਣ ਲਓ। (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਗਰੇਵਾਲ ਸਾਹਿਬ, ਬੈਠ ਜਾਓ। ਖਿਆਲਾ ਸਾਹਿਬ, ਬੈਠ ਜਾਓ। (ਵਿਘਨ) (ਸ਼ੋਰ) ਮੈਂ ਕਿਹਾ ਜੀ, ਚੌਧਰੀ ਸਾਹਿਬ ਬੈਠ ਜਾਓ। ਸੀ. ਐਮ. ਸਾਹਿਬ ਜਵਾਬ ਦੇਣ ਲੱਗੇ ਹਨ, ਉਹ ਤੁਹਾਡੇ ਹਾਊਸ ਦੇ ਆਨਰੇਬਲ ਲੀਡਰ ਹਨ। ਚੌਧਰੀ ਸਾਹਿਬ, ਪਲੀਜ਼ ਬੈਠ ਜਾਓ। ਜੇ ਤੁਹਾਡੀ ਤਸੱਲੀ ਨਾ ਹੋਈ ਤਾਂ ਫਿਰ ਗੱਲ ਕਰਿਓ। ਬਾਦਲ ਸਾਹਿਬ, ਤੁਸੀਂ ਦੱਸੋ। (ਵਿਘਨ) (ਸ਼ੋਰ) ਅਰਸ਼ੀ ਜੀ, ਤੁਹਾਡੇ ਗੁਆਂਢੀ ਆਪ ਬੋਲ ਰਹੇ ਹਨ। ਮੈਂ ਕੀ ਕਰਾਂ। ਤੁਸੀਂ ਆਪਣੇ ਗੁਆਂਢੀਆਂ ਨੂੰ ਚੁੱਪ ਕਰਾ ਲਓ। ਇਨ੍ਹਾਂ ਦਾ ਸੀ.ਐਮ. ਸਾਹਿਬ ਜਵਾਬ ਦੇਣ ਲੱਗੇ ਸੀ।

**ਚੌਧਰੀ ਜਗਜੀਤ ਸਿੰਘ** : ਇਹ ਇਕੱਠਾ ਜਵਾਬ ਦੇ ਦੇਣਗੇ। ਪਹਿਲਾਂ ਸਾਡੀ ਗੱਲ ਸੁਣ ਲਓ। ਸਾਨੂੰ ਆਪਣੀ ਗੱਲ ਕਹਿ ਲੈਣ ਦਿਓ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਇੱਕ ਪੁਆਇੰਟ ਆਫ ਆਰਡਰ ਰੇਜ਼ ਕੀਤਾ ਗਿਆ ਹੈ (ਵਿਘਨ) (ਸ਼ੋਰ)..

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ....

**ਸ਼੍ਰੀ ਸਪੀਕਰ** : ਰਵੀ ਜੀ, ਜਦੋਂ ਸੀ. ਐਮ. ਸਾਹਿਬ ਜਵਾਬ ਦੇਣ ਲੱਗੇ ਹਨ, ਜਿਸ ਦੀ ਤੁਸੀਂ ਡਿਮਾਂਡ ਕੀਤੀ ਹੈ ਤਾਂ ਫਿਰ ਤੁਸੀਂ ਉਨ੍ਹਾਂ ਨੂੰ ਸੁਣ ਲਓ। ..(ਵਿਘਨ) ਚੌਧਰੀ ਸਾਹਿਬ ਦੱਸੋ ਜੀ, ਕੀ ਕਹਿਣਾ ਚਾਹੁੰਦੇ ਹੋ ? (ਵਿਘਨ)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ....

**ਸ਼੍ਰੀ ਸਪੀਕਰ** : ਅਰਸ਼ੀ ਸਾਹਿਬ, ਮੈਂ ਤੁਹਾਡੀ ਗੱਲ ਵੀ ਸੁਣ ਲਵਾਂਗਾ। ਬੈਠ ਜਾਓ। ਪਹਿਲਾਂ ਮੈਨੂੰ ਚੌਧਰੀ ਸਾਹਿਬ ਦੀ ਗੱਲ ਸੁਣ ਲੈਣ ਦਿਓ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਬਹੁਤ ਵੱਡੀ ਗਿਣਤੀ ਵਿੱਚ ਕਿਸਾਨ ਭਰਾ ਆਏ ਹਨ ਕਿਉਂਕਿ ਪੰਜਾਬ ਦੇ ਵਿੱਚ ਜਿਹੜੀ ਅੱਜ ਝੋਨੇ ਦੀ ਫਸਲ ਮੰਡੀਆਂ ਵਿੱਚ ਆਈ ਹੈ, ਅੱਜ ਜਿਹੜਾ ਝੋਨਾ ਹੈ, ਉਹ 340/- ਰੁਪਏ ਕੁਇੰਟਲ ਪੰਜਾਬ ਦੀਆਂ ਮੰਡੀਆਂ ਵਿੱਚ ਵਿਕਦਾ ਹੈ। ਜਦ ਕਿ 540/- ਰੁਪਏ ਕੁਇੰਟਲ ਮਿਨੀਮਮ ਸਪੋਰਟ ਪ੍ਰਾਈਸ ਮੁਕੱਰਰ ਕੀਤੀ ਗਈ ਹੈ। ਐਫ. ਸੀ. ਆਈ. ਮਾਰਕੀਟ ਵਿੱਚ ਝੋਨੇ ਦੀ ਬਿਲਕੁਲ ਖਰੀਦ ਨਹੀਂ ਕਰਦੀ ਪਈ। ਪੰਜਾਬ ਦੀਆਂ ਏਜੰਸੀਆਂ ਮਾਰਕਫੈਡ, ਪਨਸਪ ਅਤੇ ਵੇਅਰ ਹਾਊਸਿੰਗ ਕਾਰਪੋਰੇਸ਼ਨ ਹਾਲੇ ਤਕ ਮੰਡੀਆਂ ਵਿਚ ਨਹੀਂ ਗਈਆਂ। ਮੈਂ, ਸਪੀਕਰ ਸਹਿਬ, ਤੁਹਾਡੀ ਮਾਰਫਤ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਪੰਜਾਬ ਦੇ ਕਿਸਾਨਾਂ ਦਾ ਝੋਨਾ ਮੰਡੀਆਂ ਵਿੱਚ ਰੁਲਿਆ ਹੈ। ਇਸ ਵਾਰ ਪੰਜਾਬ ਦੀ ਸਰਕਾਰ ਨੇ ਕਿਹਾ ਹੈ ਕਿ 15 ਸਤੰਬਰ ਤੋਂ ਅਸੀਂ ਖਰੀਦ ਸ਼ੁਰੂ ਕਰਾਂਗੇ (ਵਿਘਨ) (ਸ਼ੋਰ)

## SQUATTING ON THE FLOOR OF THE HOUSE

(ਇਸ ਸਮੇਂ ਸਦਨ ਵਿਚ ਕਾਂਗਰਸ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ, ਸੀ.ਪੀ. ਆਈ. ਦੇ ਹਾਜ਼ਰ ਮੈਂਬਰ, ਬੀ. ਐਸ. ਪੀ. ਦੇ ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ, ਸ਼੍ਰੋਮਣੀ ਅਕਾਲੀ ਦਲ (ਮਾਨ) ਦੇ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਸਰਦਾਰ ਹੀਰਾ ਸਿੰਘ ਗਾਬੜੀਆ, ਸਰਦਾਰ ਹਰਮੇਲ ਸਿੰਘ ਟੌਹੜਾ, ਸਰਦਾਰ ਬਿਕਰਮਜੀਤ ਸਿੰਘ ਖਾਲਸਾ, ਸਰਦਾਰ ਰਣਜੀਤ ਸਿੰਘ ਛਜਲਵੱਡੀ, ਸਰਦਾਰ ਜਗਤਾਰ ਸਿੰਘ ਰਾਜਲਾ ਅਤੇ ਸਰਦਾਰ ਬਲਦੇਵ ਸਿੰਘ ਖਿਆਲਾ ਅਤੇ ਅਜ਼ਾਦ ਮੈਂਬਰ ਸਰਦਾਰ ਮਨਤਾਰ ਸਿੰਘ ਬਰਾੜ ਆਪਣੀਆਂ ਸੀਟਾਂ ਤੋਂ ਉਠ ਕੇ ਵੈੱਲ ਆਫ ਦੀ, ਹਾਊਸ ਵਿੱਚ ਆ ਗਏ ਅਤੇ ਕਿਸਾਨਾਂ ਦੇ ਰੁਲ ਰਹੇ ਝੋਨੇ ਦੀ ਸਰਕਾਰ ਵੱਲੋਂ ਪੂਰੀ ਖਰੀਦ ਅਤੇ ਸੰਭਾਲ ਨਾ ਕਰਨ ਦੇ ਵਿਰੋਧ ਵਜੋਂ **ਨਾਅਰੇ ਮਾਰਦੇ ਹੋਏ ਧਰਨੇ ਤੇ ਬੈਠ ਗਏ।)

**ਸ਼੍ਰੀ ਸਪੀਕਰ** : ਇਹ ਜੋ ਮੈਂਬਰ ਸਾਹਿਬਾਨ ਬਗੈਰ ਪਰਮਿਸ਼ਨ ਤੋਂ ਬੋਲ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ। ਜ਼ੀਰਾ ਸਾਹਿਬ, ਮੈਂ ਤੁਹਾਨੂੰ ਸਾਰਿਆਂ ਨੂੰ ਬੇਨਤੀ ਕਰਾਂਗਾ ਕਿ ਤੁਸੀਂ ਆਪਣੀਆਂ ਸੀਟਾਂ ਤੇ ਜਾ ਕੇ ਬੈਠ ਜਾਓ। ਜਦੋਂ ਸੀ. ਐਮ. ਸਾਹਿਬ ਸਟੇਟਮੈਂਟ ਦੇ ਰਹੇ ਹਨ ਤਾਂ ਆਪਾਂ ਉਨ੍ਹਾਂ ਨੂੰ ਕਿਉਂ ਨਹੀਂ ਸੁਣਦੇ। ਜਦੋਂ ਸੀ. ਐਮ. ਸਾਹਿਬ ਸਟੇਟਮੈਂਟ ਦੇ ਰਹੇ ਹਨ, ਫੇਰ ਕੀ ਗੱਲ ਰਹਿ ਗਈ ..(ਵਿਘਨ) (ਸ਼ੋਰ)

---

**Not recorded as ordered by the Chair.

## SHORT ADJOURNMENT OF THE HOUSE

**ਸ਼੍ਰੀ ਸਪੀਕਰ** : ਹਾਊਸ 10 ਮਿੰਟ ਲਈ ਸਥਗਿਤ ਕੀਤਾ ਜਾਂਦਾ ਹੈ ।

| | |
|---|---|
| *11.16 ਵਜੇ ਪੂਰਵ ਦੁਪਹਿਰ | (ਇਸ *ਉਪਰੰਤ ਸਦਨ 11.26 ਵਜੇ ਪੂਰਵ ਦੁਪਹਿਰ ਤੱਕ ਸਥਗਿਤ ਹੋ ਗਿਆ । ) |

(ਸਦਨ 11.26 ਵਜੇ ਪੂਰਵ ਦੁਪਹਿਰ ਮੁੜ ਇਕੱਤਰ ਹੋਇਆ ।)

---

## MATTERS RAISED DURING ZERO HOUR (*Resumption*)

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਪਹਿਲਾਂ ਤੁਸੀਂ ਮੈਨੂੰ ਕਾਲ ਕੀਤਾ ਸੀ, ਇਸ ਕਰਕੇ ਮੈਨੂੰ ਆਪਣੀ ਗੱਲ ਕਹਿ ਲੈਣ ਦਿਓ । ਐਨੀ ਬੇਇਨਸਾਫ਼ੀ ਤਾਂ ਨਾ ਕਰੋ ....

**ਸ਼੍ਰੀ ਸਪੀਕਰ** : ਮੈਂ ਉਦੋਂ ਤੁਹਾਡੀ ਗੱਲ ਸੁਣ ਤਾਂ ਲਈ ਸੀ । ਤੁਹਾਨੂੰ ਬੋਲਣ ਵਾਸਤੇ ਟਾਈਮ ਵੀ ਦਿੱਤਾ ਸੀ । ਹੁਣ ਰਵੀ ਇੰਦਰ ਸਿੰਘ ਜੀ ਦੀ ਗੱਲ ਸੁਣ ਲਓ, ਉਹ ਤੁਹਾਡੇ ਫਾਇਦੇ ਦੀ ਹੀ ਗੱਲ ਕਰਨਗੇ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਕਾਂਗਰਸ ਪਾਰਟੀ ਦਾ ਬੋਲਣ ਦਾ ਹੱਕ ਪਹਿਲਾਂ ਬਣਦਾ ਹੈ....(ਸ਼ੋਰ) (ਵਿਘਨ)

**ਸ਼੍ਰੀ ਸਪੀਕਰ** : ਰਵੀ ਇੰਦਰ ਸਿੰਘ ਜੀ ਦੀ ਐਡਜਾਰਨਮੈਂਟ ਮੋਸ਼ਨ ਹੈ । ਮੈਨੂੰ ਪਹਿਲਾਂ ਉਨ੍ਹਾਂ ਨੂੰ ਸੁਣ ਲੈਣ ਦਿਓ । ਤੁਹਾਡੀ ਗੱਲ ਤਾਂ ਮੈਂ ਪਹਿਲਾਂ ਹੀ ਸੁਣ ਲਈ ਹੋਈ ਹੈ । ਹੁਣ ਪਹਿਲਾਂ ਰਵੀ ਜੀ ਦੀ ਗੱਲ ਸੁਣ ਲਓ, ਉਨ੍ਹਾਂ ਦੀ ਐਡਜਾਰਨ-ਮੈਂਟ ਮੋਸ਼ਨ ਹੈ (ਵਿਘਨ-ਸ਼ੋਰ)

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਹਿਬ, ਮੈਂ ਸਿਰਫ ਅੱਧਾ ਮਿੰਟ ਹੀ ਲੈਣਾ ਹੈ ....(ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਮੈਨੂੰ ਪਹਿਲਾਂ ਰਵੀਇੰਦਰ ਸਿੰਘ ਦੀ ਗੱਲ ਸੁਣ ਲੈਣ ਦਿਓ । ਹਾਂ ਜੀ, ਰਵੀ ਜੀ ।

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਮੈਂ ਐਡਜਰਨਮੈਂਟ ਮੋਸ਼ਨ ਦਿੱਤੀ ਸੀ, ਉਹ ਸਪੈਸੇਫਿਕ ਨਹੀਂ ਹੈ । ਪੈਡੀ ਦੀ ਪ੍ਰੋਕਿਉਰਮੈਂਟ ਵਾਸਤੇ ਕੇਵਲ ਸਰਪਲੱਸ ਦੀ ਪ੍ਰਾਬਲਮ ਹੀ ਨਜ਼ਰ ਆ ਰਹੀ ਹੈ । ਇਸ ਵਿਸ਼ੇ ਤੇ ਪਾਰਟੀ ਲਾਈਨਾਂ ਤੋਂ ਉਪਰ ਉਠ ਕੇ ਡਿਸਕਸ਼ਨ ਦੀ ਲੋੜ ਹੈ ਤਾਂ ਕਿ ਅਸੀਂ ਆਪਣੀ ਜਿਹੜੀ ਸੀਰੀ-ਅਸਨੇਸ ਹੈ, ਉਹ ਸੈਂਟਰਲ ਗੌਰਮਿੰਟ ਦੇ ਅੱਗੇ ਜ਼ਾਹਿਰ ਕਰ ਸਕੀਏ ਇਹ ਪ੍ਰਾਬਲਮ

ਕੇਵਲ ਇਸ ਐਡਮਨਿਸਟ੍ਰੇਸ਼ਨ ਤੱਕ ਹੀ ਮਹਿਦੂਦ ਨਹੀਂ ਰਹਿਣੀ। ਇਹ ਪੰਜਾਬ ਦੇ ਭਵਿੱਖ ਦੀ ਗੱਲ ਹੈ। ਇਸ ਮਸਲੇ ਤੇ ਜੇ ਕੋਈ ਨਾਰਮਲ ਵੇਅ ਨਾਲ ਡਿਸਕਸ਼ਨ ਹੋ ਜਾਂਦੀ ਹੈ ਤਾਂ ਉਹ ਸੀਰੀਅਸ ਨਹੀਂ ਹੋਵੇਗੀ।

**ਸ੍ਰੀ ਸਪੀਕਰ :** ਬਿਹਤਰ ਇਹ ਹੋਵੇਗਾ ਕਿ ਵੱਖ ਵੱਖ ਪਾਰਟੀਆਂ ਦੇ ਲੀਡਰਜ਼ ਨੂੰ ਵੀ ਅਤੇ ਲੀਡਰ ਆਫ਼ ਦੀ ਹਾਊਸ ਨੂੰ ਵੀ ਬੁਲਾ ਲਿਆ ਜਾਵੇ ਅਤੇ ਉਹ ਬੈਠ ਕੇ ਆਪਸ ਵਿੱਚ ਇਸ ਮਸਲੇ ਤੇ ਵਿਚਾਰ ਕਰ ਲੈਣ। (ਵਿਘਨ)

**ਮੁੱਖ ਮੰਤਰੀ :** ਮੇਰੀ ਗੱਲ ਤਾਂ ਸੁਣ ਲਓ। (ਵਿਘਨ)

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਉਦੋਂ ਮੇਰੀ ਗੱਲ ਰੌਲੇ ਗੌਲੇ ਵਿੱਚ ਸੁਣੀ ਨਹੀਂ ਸੀ ਗਈ, ਇਸ ਕਰਕੇ ਮੈਂ ਦੁਬਾਰਾ ਗੱਲ ਕਹਿਣੀ ਚਾਹੁੰਦਾ ਹਾਂ। ਅੱਜ ਪੰਜਾਬ ਦੇ ਬਹੁਤ ਵੱਡੀ ਗਿਣਤੀ ਵਿੱਚ ਲੋਕ ਬਾਹਰ ਇਕੱਠੇ ਹੋ ਕੇ ਆਏ ਹਨ........(ਵਿਘਨ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨੀ ਹੈ। ਇਕ ਮੇਰੀ ਅਰਜ਼ ਸੁਣ ਲਓ...... (ਵਿਘਨ)

**ਸ੍ਰੀ ਸਪੀਕਰ :** ਸੀ. ਐਮ. ਸਾਹਿਬ ਖੜ੍ਹੇ ਹਨ, ਲੀਡਰ ਆਫ਼ ਦੀ ਹਾਊਸ ਖੜ੍ਹੇ ਹਨ। ਉਹ ਕੋਈ ਆਪਣੀ ਗੱਲ ਕਹਿਣੀ ਚਾਹੁੰਦੇ ਹਨ........(ਵਿਘਨ) ਲੀਡਰ ਆਫ਼ ਦੀ ਹਾਊਸ ਨੇ ਗੱਲ ਕਹਿਣੀ ਹੈ........(ਵਿਘਨ) ਲੀਡਰ ਆਫ਼ ਦੀ ਹਾਊਸ ਖੜ੍ਹੇ ਹਨ ਔਰ ਉਹ ਆਪਣੀ ਗੱਲ ਕਹਿਣਾ ਚਾਹੁੰਦੇ ਹਨ। ਤੁਸੀਂ ਪਹਿਲਾਂ ਉਨ੍ਹਾਂ ਦੀ ਗੱਲ ਸੁਣ ਲਓ .......(ਵਿਘਨ)

(ਇਸ ਸਮੇਂ ਸਦਨ ਵਿੱਚ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ** ** ਨਾਹਰੇ ਮਾਰ ਰਹੇ ਸਨ।)

ਇਹ ਨਾਹਰੇ ਰਿਕਾਰਡ ਨਾ ਕੀਤੇ ਜਾਣ।

## SQUATTING ON THE FLOOR OF THE HOUSE

(ਇਸ ਸਮੇਂ ਸਦਨ ਵਿੱਚ ਕਾਂਗਰਸ ਪਾਰਟੀ ਦੇ ਸਮੂਹ ਹਾਜ਼ਰ ਮੈਂਬਰ, ਸੀ. ਪੀ. ਆਈ. ਦੇ ਹਾਜ਼ਰ ਮੈਂਬਰ, ਬੀ. ਐਸ. ਪੀ. ਦੇ ਮੈਂਬਰ, ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ, ਸ਼੍ਰੋਮਣੀ ਅਕਾਲੀ ਦਲ (ਮਾਨ) ਦੇ ਮੈਂਬਰ, ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਸਰਦਾਰ ਹੀਰਾ ਸਿੰਘ ਗਾਬੜੀਆ, ਸਰਦਾਰ ਹਰਮੇਲ ਸਿੰਘ ਟੌਹੜਾ, ਸਰਦਾਰ ਬਿਕਰਮਜੀਤ ਸਿੰਘ ਖਾਲਸਾ, ਸਰਦਾਰ ਰਣਜੀਤ ਸਿੰਘ ਛੱਜਲਵੱਡੀ, ਸਰਦਾਰ ਜਗਤਾਰ ਸਿੰਘ ਰਾਜਲਾ ਅਤੇ ਸਰਦਾਰ ਬਲਦੇਵ ਸਿੰਘ ਖਿਆਲਾ ਅਤੇ ਆਜ਼ਾਦ ਮੈਂਬਰ ਸਰਦਾਰ ਮਨਤਾਰ ਸਿੰਘ ਬਰਾੜ ਆਪਣੀਆਂ ਸੀਟਾਂ ਤੋਂ ਉਠ ਕੇ ਵੈੱਲ ਆਫ਼

* Not recorded as ordered by the Chair.

ਦੀ ਹਾਊਸ ਵਿੱਚ ਆ ਗਏ ਅਤੇ ਕਿਸਾਨਾਂ ਦੇ ਰੁਲ ਰਹੇ ਝੋਨੇ ਦੀ ਸਰਕਾਰ ਵਲੋਂ ਪੂਰੀ ਖਰੀਦ ਅਤੇ ਸੰਭਾਲ ਨਾ ਕਰਨ ਦੇ ਵਿਰੋਧ ਵਜੋਂ ਧਰਨੇ ਤੇ ਆ ਕੇ ਬੈਠ ਗਏ ।)

**ਸ਼੍ਰੀ ਸਪੀਕਰ** : **ਮੈਂ** ਕਹਿ ਰਿਹਾ ਹਾਂ ਕਿ ਸੀ. ਐਮ. ਸਾਹਿਬ ਜਵਾਬ ਦੇਣ ਲਈ ਖੜ੍ਹੇ ਹਨ । ਪਹਿਲਾਂ ਤੁਸੀਂ ਇਨ੍ਹਾਂ ਦੀ ਗੱਲ ਤਾਂ ਸੁਣ ਲਓ । (ਵਿਘਨ) ਪਹਿਲਾਂ ਤੁਸੀਂ ਸੀ. ਐਮ. ਸਾਹਿਬ ਨੂੰ ਆਪਣੀ ਗੱਲ ਕਹਿ ਲੈਣ ਦਿਓ । (ਵਿਘਨ) ਹੁਣ ਤੁਸੀਂ ਆਪਣੀਆਂ ਸੀਟਾਂ ਤੇ ਜਾਓ । ਮੈਂ ਤੁਹਾਡੀ ਸਾਰਿਆਂ ਦੀ ਗੱਲ ਸੁਣਦਾ ਹਾਂ । ਤੁਸੀਂ ਕ੍ਰਿਪਾ ਕਰਕੇ ਆਪਣੀਆਂ ਸੀਟਾਂ ਤੇ ਚਲੋ ਤਾਂ ਸਹੀ ।

(ਇਸ ਸਮੇਂ ਵੈੱਲ ਆਫ ਦੀ ਹਾਊਸ ਵਿੱਚ ਧਰਨੇ ਤੇ ਬੈਠੇ ਸਮੂਹ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਵਾਪਸ ਚਲੇ ਗਏ ।)

## MATTERS RAISED DURING ZERO HOUR (*Resumption*)

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਦੇ ਕਿਸਾਨ ਬਹੁਤ ਵੱਡੀ ਗਿਣਤੀ ਵਿੱਚ ਬਾਹਰ ਇਕੱਠੇ ਹੋ ਕੇ ਆਏ ਹਨ ਕਿਉਂਕਿ ਜਿਹੜੀ ਝੋਨੇ ਦੀ ਫਸਲ ਹੈ, ਉਹ ਮੰਡੀਆਂ ਦੇ ਵਿੱਚ ਆਈ ਪਈ ਹੈ ਔਰ ਝੋਨੇ ਦੀ ਖਰੀਦ ਵਾਸਤੇ ਨਾ ਤਾਂ ਕੋਈ ਪੰਜਾਬ ਸਰਕਾਰ ਦੀ ਏਜੰਸੀ ਔਰ ਨਾ ਹੀ ਐਫ. ਸੀ. ਆਈ. ਮੰਡੀਆਂ ਦੇ ਵਿੱਚ ਗਈ ਹੈ । ਅਖ਼ਬਾਰਾਂ ਨੂੰ ਪੜ੍ਹ ਕੇ ਪਤਾ ਲੱਗਦਾ ਹੈ ਕਿ ਐਫ. ਸੀ. ਆਈ. ਨੇ ਤਾਂ ਖਰੀਦ ਕਰਨ ਤੋਂ ਬਿਲਕੁਲ ਹੀ ਨਾਂਹ ਕਰ ਦਿੱਤੀ ਹੈ ਕਿ ਅਸੀਂ ਇਸ ਵੇਲੇ ਪੰਜਾਬ ਵਿੱਚ ਝੋਨੇ ਦੀ ਖਰੀਦ ਨਹੀਂ ਕਰਨੀ ਔਰ ਅਖ਼ਬਾਰਾਂ ਦੇ ਵਿੱਚ ਉਨ੍ਹਾਂ ਨੇ ਇਹ ਕਿਹਾ ਹੈ ਕਿ ਅਸੀਂ ਪਹਿਲੀ ਅਕਤੂਬਰ ਤੋਂ ਖਰੀਦ ਸ਼ੁਰੂ ਕਰਾਂਗੇ । ਪੰਜਾਬ ਦੀਆਂ ਏਜੰਸੀਆਂ ਵਿਚੋਂ ਕੋਈ ਵੀ ਏਜੰਸੀ ਮਾਰਕੀਟ ਦੇ ਵਿੱਚ ਝੋਨੇ ਦੀ ਖਰੀਦ ਵਾਸਤੇ ਨਹੀਂ ਗਈ । ਜਿਹੜੀ ਸਪੋਰਟ ਪ੍ਰਾਈਸ ਹੈ, ਉਹ 20/- ਰੁਪਏ ਵਧਾ ਕੇ 540/- ਰੁਪਏ ਪ੍ਰਤੀ ਕੁਇੰਟਲ ਕਰ ਦਿੱਤੀ ਹੈ ਲੇਕਿਨ ਅੱਜ ਪੰਜਾਬ ਦੇ ਕਿਸਾਨ ਦੀ ਫਸਲ, ਉਸ ਦਾ ਝੋਨਾ ਮੰਡੀਆਂ ਦੇ ਵਿੱਚ ਰੁਲ ਰਿਹਾ ਹੈ ਔਰ ਉਸ ਦਾ ਝੋਨਾ 420/- ਰੁਪਏ ਕੁਇੰਟਲ ਤੋਂ ਵੱਧ ਨਹੀਂ ਵਿਕਦਾ । 320/- ਰੁਪਏ, 340/- ਰੁਪਏ ਦੇ ਹਿਸਾਬ ਨਾਲ ਉਸ ਦੀ ਫਸਲ ਦੀ ਖਰੀਦ ਹੋਣ ਕਰਕੇ ਉਹ ਕਿਸਾਨ ਅੱਜ ਮੰਡੀਆਂ ਦੇ ਵਿੱਚ ਲੁੱਟਿਆ ਜਾ ਰਿਹਾ ਹੈ । ਜਿਸ ਕਿਸਾਨ ਨੇ ਸੱਪਾਂ ਦੀਆਂ ਸਿਰੀਆਂ ਮਿੱਧ ਮਿੱਧ ਕੇ (ਵਿਘਨ)....

**ਸ਼੍ਰੀ ਸਪੀਕਰ** : ਮੈਂ ਤੁਹਾਡੀ ਸਾਰੀ ਗੱਲ ਸੁਣ ਲਈ ਹੈ । ਹੁਣ ਤੁਸੀਂ ਮੇਰੀ ਗੱਲ ਵੀ ਸੁਣ ਲਓ.......

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿੱਥੋਂ ਤੱਕ ਸਾਨੂੰ ਪਤਾ ਹੈ ਇਸ ਸਰਕਾਰ ਨੇ ਪਿਛਲੇ ਸਾਲ 1200 ਕਰੋੜ ਰੁਪਿਆ ਆਰ. ਬੀ. ਆਈ. ਤੋਂ ਝੋਨੇ ਦੀ ਖਰੀਦ ਕਰਨ ਵਾਸਤੇ ਲੋਨ ਮੰਗਿਆ ਸੀ । ਖਜ਼ਾਨੇ ਵਿੱਚ ਓਵਰ-ਡਰਾਫਟ ਹੋ ਗਿਆ, ਮਿਸਮੈਨੇਜਮੈਂਟ ਸਰਕਾਰ ਦੇ ਖਜ਼ਾਨੇ ਦੀ ਹੋਈ ਹੈ ।

**ਸ਼੍ਰੀ ਸਪੀਕਰ** : ਨਹੀਂ ਜੀ, ਚੌਧਰੀ ਸਾਹਿਬ, ਨਹੀਂ। ਇਹ ਨਹੀਂ । ਮੈਂ ਤੁਹਾਡੀ ਗੱਲ ਸੁਣ ਲਈ ਹੈ। ਜੋ ਤੁਸੀਂ ਕਹਿਣਾ ਚਾਹੁੰਦੇ ਹੋ, ਉਹ ਰਿਕਾਰਡ ਤੇ ਆ ਗਿਆ ਹੈ। ਹਾਂ ਜੀ, ਅਰਸ਼ੀ ਜੀ, ਤੁਸੀਂ ਦੱਸੋ ।

**ਚੌਧਰੀ ਜਗਜੀਤ ਸਿੰਘ** : ** ** ** **

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਬੈਠ ਜਾਉ। ਤੁਹਾਡੀ ਗੱਲ ਪਹਿਲਾਂ ਹੀ ਰਿਕਾਰਡ ਤੇ ਆ ਗਈ ਹੈ। Please sit down. Not to be recorded. ਹਾਂ ਜੀ, ਅਰਸ਼ੀ ਜੀ, ਤੁਸੀਂ ਦੱਸੋ । ਟਾਈਮ ਵੇਸਟ ਨਾ ਕਰੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਸਮੁੱਚੇ ਪਵਿੱਤਰ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪਾਰਟੀ ਲੈਵਲ ਤੋਂ ਉਪਰ ਉਠ ਕੇ ਇਸ ਗੱਲ ਤੇ ਵਿਚਾਰ ਕਰਨ ਦੀ ਜ਼ਰੂਰਤ ਹੈ, ਕਿਉਂਕਿ ਇਸ ਨਾਲ ਸਮੁੱਚੇ ਪੰਜਾਬ ਦੀ ਇਕਾਨਮੀ ਪ੍ਰਭਾਵਿਤ ਹੋ ਰਹੀ ਹੈ।

**ਚੌਧਰੀ ਜਗਜੀਤ ਸਿੰਘ** : ** ** **

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਤੁਹਾਡਾ ਕੁਝ ਰਿਕਾਰਡ ਨਹੀਂ ਹੋ ਰਿਹਾ। ਬੈਠ ਜਾਓ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਜਿਸ ਕਿਸਾਨ ਨੇ ਦੇਸ਼ ਦੀ ਦੇਗ ਨੂੰ ਭਰਿਆ ਹੈ, ਉਸ ਕਿਸਾਨ ਦੀ ਪੰਜ ਮਿੰਟ ਲਈ ਗੱਲ ਸੁਣਨ ਲਈ ਹਾਊਸ ਤਿਆਰ ਨਹੀਂ ਹੈ। ਇਹ ਬੜੇ ਹੀ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਅੱਜ ਉਹ ਪ੍ਰਭਾਵਿਤ ਕਿਸਾਨ ਹਜ਼ਾਰਾਂ ਦੀ ਗਿਣਤੀ ਵਿੱਚ ਸੜਕਾਂ ਤੇ ਆਏ ਹਨ। ** ** **

**ਸ਼੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ਕਿ ਸਰਦਾਰ ਅਵਤਾਰ ਸਿੰਘ ਬਰਾੜ ਬੜੇ ਸੁਲਝੇ ਹੋਏ ਮੈਂਬਰ ਹਨ। ਉਨ੍ਹਾਂ ਨੇ ਜਿਹੜੇ ਲਫ਼ਜ਼ ਕਹੇ ਹਨ ਕਿ ** ** ** ਇਹ ਉਨ੍ਹਾਂ ਨੂੰ ਵਿਦਡਰਾਅ ਕਰਨੇ ਚਾਹੀਦੇ ਹਨ ਅਤੇ ਨਾਲ ਹੀ ਇਹ ਸ਼ਬਦ ਕਾਰਵਾਈ ਵਿਚੋਂ ਕੱਢ ਦਿੱਤੇ ਜਾਣੇ ਚਾਹੀਦੇ ਹਨ ।

**Mr. Speaker** : That have already been expunged.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਸੰਖੇਪ ਵਿੱਚ ਆਪਣੀ ਗੱਲ ਕਹਿਣਾ ਚਾਹੁੰਦਾ ਹਾਂ। ਜ਼ੀਰੋ ਆਵਰ ਦਾ ਖਿਆਲ ਰੱਖਦੇ ਹੋਏ ਮੈਂ ਲੰਬਾ ਭਾਸ਼ਣ ਨਹੀਂ ਕਰਨਾ ਚਾਹੁੰਦਾ ...

---

**Not recorded as ordered by the Chair.

**ਸ੍ਰੀ ਸਪੀਕਰ** : ਅਰਸ਼ੀ ਜੀ, ਪਹਿਲਾਂ ਮੇਰੀ ਗੱਲ ਸੁਣ ਲਵੋ । ਜਿਹੜਾ ਮੋਸ਼ਨ ਅੰਡਰ ਰੂਲ-77 ਰੱਖਿਆ ਗਿਆ ਹੈ, ਉਸ ਉਤੇ ਵੀ ਇਹੋ ਹੀ ਮਸਲਾ ਡਿਸਕਸ ਹੋਣਾ ਹੈ । ਦੂਸਰਾ ਜਿਹੜੀ ਕਾਲ ਅਟੈਨਸ਼ਨ ਨੋਟਿਸ ਆਈ ਹੈ ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ ਵੱਲੋਂ, ਉਸ ਉਤੇ ਵੀ ਮੰਤਰੀ ਜੀ ਨੇ ਜਵਾਬ ਦੇਣਾ ਹੈ । ਇਸ ਸਭ ਦੇ ਬਾਵਜੂਦ ਵੀ ਜੇ ਤੁਸੀਂ ਕੁਝ ਕਹਿਣਾ ਚਾਹੁੰਦੇ ਹੋ, ਦੱਸੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਕੁਝ ਮੰਗਾਂ ਇਸ ਤੋਂ ਹਟ ਕੇ ਵੀ ਹੁੰਦੀਆਂ ਹਨ । ਅੱਜ ਹਜ਼ਾਰਾਂ ਦੀ ਗਿਣਤੀ ਵਿੱਚ ਕਿਸਾਨ ਚੱਲ ਕੇ ਸਰਕਾਰ ਕੋਲ ਰੋਸ ਪ੍ਰਗਟ ਕਰਨ ਵਾਸਤੇ ਆਏ ਹਨ ਕਿ ਸਰਕਾਰ ਉਨ੍ਹਾਂ ਵਾਸਤੇ ਕੋਈ ਹਾਂ-ਪੱਖੀ ਚੰਗਾ ਫ਼ੈਸਲਾ ਐਲਾਨ ਕਰਨ ਜਾ ਰਹੀ ਹੈ ਜਾਂ ਨਹੀਂ । ਉਹ ਕਿਸਾਨ ਜੋ ਵਿਚਾਰੇ ਆਪਣੇ ਕਰਜ਼ਾ ਮੋੜਨ ਤੋਂ ਅਸਮਰਥ ਹਨ, ਉਨ੍ਹਾਂ ਦੇ ਸਿਰ ਤੇ 5700 ਕਰੋੜ ਰੁਪਏ ਦਾ ਕਰਜ਼ਾ ਚੜ੍ਹਿਆ ਹੋਇਆ ਹੈ । ਉਹ ਕਰਜ਼ਾ ਸਰਕਾਰ ਸਾਰੇ ਦਾ ਸਾਰਾ ਮੁਆਫ਼ ਕਰੇ ਅਤੇ ਅੱਗੇ ਤੋਂ ਇਸ ਤਰ੍ਹਾਂ ਦਾ ਪ੍ਰਬੰਧ ਕਰੇ ਤਾਂ ਜੋ ਉਹ ਅਜਿਹੇ ਜਾਲ ਵਿੱਚ ਨਾ ਫਸ ਸਕਣ । ਭਵਿੱਖ ਵਿੱਚ 4% ਰੇਟ ਤੇ ਕਰਜ਼ਾ ਪੰਜਾਬ ਸਰਕਾਰ ਦੇਣ ਦਾ ਪ੍ਰਬੰਧ ਕਰੇ ਅਤੇ ਜੋ ਕਿਸਾਨ ਖ਼ੁਦਕਸ਼ੀਆਂ ਕਰ ਰਹੇ ਹਨ, ਉਨ੍ਹਾਂ ਦੇ ਪੀੜਤ ਪਰਿਵਾਰਾਂ ਨੂੰ 5 ਲੱਖ ਰੁਪਏ ਮੁਆਵਜ਼ਾ ਪੰਜਾਬ ਸਰਕਾਰ ਦੇਵੇ ਅਤੇ ਉਨ੍ਹਾਂ ਦੇ ਕਰਜ਼ੇ ਮੁਆਫ਼ ਕੀਤੇ ਜਾਣ । ਫ਼ਸਲਾਂ ਦੇ ਭਾਅ ਅੱਪ-ਗਰੇਡ ਕੀਤੇ ਜਾਣ, ਭਾਅ ਵਧਾਏ ਜਾਣ । ਬਾਰਡਰ ਏਰੀਏ ਦੇ ਜਿਹੜੇ ਕਿਸਾਨ ਹਨ, ਉਨ੍ਹਾਂ ਦੀਆਂ ਜੋ ਮੁਸ਼ਕਲਾਂ ਹਨ, ਉਨ੍ਹਾਂ ਦਾ ਹੱਲ ਕੀਤਾ ਜਾਵੇ ਅਤੇ ਬਿਜਲੀ ਨਾਲ ਸਬੰਧਤ ਕਿਸਾਨਾਂ ਦੇ ਜਿੰਨੇ ਵੀ ਮਾਮਲੇ ਹਨ, ਉਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਹੱਲ ਕੀਤਾ ਜਾਵੇ । ਇਹ ਕੁਝ ਮਸਲੇ ਹਨ, ਜਿਨ੍ਹਾਂ ਵਾਸਤੇ ਕਿਸਾਨ ਪੰਜਾਬ ਦੇ ਹਰ ਕੋਨੇ ਤੋਂ ਚੱਲ ਕੇ ਆਏ ਹਨ । ਇਨ੍ਹਾਂ ਵਿਚੋਂ ਕਿਸੇ ਵੀ ਮੰਗ ਪ੍ਰਤੀ ਪੰਜਾਬ ਸਰਕਾਰ ਵੱਲੋਂ ਜ਼ਰੂਰ ਕੋਈ ਹਾਂ-ਪੱਖੀ ਅਨਾਊਂਸਮੈਂਟ ਕਰਨੀ ਚਾਹੀਦੀ ਹੈ ਤਾਂ ਕਿ ਕਿਸਾਨਾਂ ਨੂੰ ਪਤਾ ਲੱਗ ਸਕੇ ਕਿ ਪੰਜਾਬ ਦੀ ਸਰਕਾਰ ਉਨ੍ਹਾਂ ਦੀਆਂ ਮੰਗਾਂ ਪ੍ਰਤੀ ਚਿੰਤਤ ਹੈ । ਇਹ ਜ਼ਰੂਰ ਕਰਨੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਇਹ ਜਿਹੜੀ ਤੁਹਾਡੀ ਮੋਸ਼ਨ ਆਈ ਹੋਈ ਹੈ, ਇਹ ਇਸੇ ਵਿਸ਼ੇ ਤੇ ਹੀ ਹੈ ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਮਾਨਯੋਗ ਸਪੀਕਰ ਸਾਹਿਬ, ਅੱਜ ਇਹ ਕਿਸਾਨਾਂ ਦਾ ਮਸਲਾ ਸਦਨ ਦੇ ਵਿੱਚ ਉਠ ਰਿਹਾ ਹੈ । ਮੈਂ ਸਮਝਦਾ ਹਾਂ ਕਿ ਜਿਹੜੀ ਪੰਜਾਬ ਦੀ ਬਾਦਲ ਸਾਹਿਬ ਦੀ ਸਰਕਾਰ ਹੈ, ਜਿਹੜੀ ਕਿ ਆਪਣੇ ਆਪ ਨੂੰ ਕਿਸਾਨਾਂ ਦੀ ਹਮਦਰਦ ਕਹਿੰਦੀ ਹੈ ਅਤੇ ਜਿਸ ਵੱਲੋਂ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦਾ ਰਾਗ ਅਲਾਪਿਆ ਜਾਂਦਾ ਹੈ, ਇਸ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਵੱਲੋਂ ਪੰਜਾਬ ਵਿੱਚ ਸੱਤ ਵਾਰ ਬਿਜਲੀ ਦੇ ਬਿਲਾਂ ਵਿੱਚ ਵਾਧਾ ਕੀਤਾ ਗਿਆ ਹੈ । ਆਂਧਰਾ ਪ੍ਰਦੇਸ਼ ਵਿੱਚ ਕੇਵਲ ਇਕ ਵਾਰ ਬਿਜਲੀ ਦੇ ਬਿਲਾਂ ਵਿੱਚ ਵਾਧਾ ਕੀਤਾ

ਗਿਆ ਸੀ ਤਾਂ ਉਥੇ ਐਮ. ਐਲ. ਏ. ਸਾਹਿਬਾਨ ਮਰਨ-ਵਰਤ ਤੇ ਬੈਠ ਗਏ ਸਨ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਗੁਰੂ ਨਾਨਕ ਦੇਵ ਜੀ ਨੇ ਗੁਰਬਾਣੀ ਵਿੱਚ ਲਿਖਿਆ ਹੈ ਕਿ :

"ਗਲੀ ਅਸੀ ਚੰਗੀਆਂ ਆਚਾਰੀ ਬੁਰੀਆਹ
ਮਨਹੁ ਕੁਸੁਧਾ ਕਾਲੀਆਂ ਬਾਹਰਿ ਚਿਟੀਆਹ ।"

ਗੁਰਬਾਣੀ ਦੀਆਂ ਇਹ ਤੁੱਕਾਂ ਬਾਦਲ ਸਾਹਿਬ ਤੇ ਪੂਰੀਆਂ ਢੁੱਕਦੀਆਂ ਹਨ । ਹਜ਼ਾਰਾਂ ਕਿਸਾਨ ਪੰਜਾਬ ਵਿੱਚ ਖੁਦਕਸ਼ੀਆਂ ਕਰ ਰਹੇ ਹਨ ਅਤੇ ਅੱਜ ਉਹ ਚੰਡੀਗੜ੍ਹ ਵਿੱਚ ਆਪਣੀਆਂ ਮੰਗਾਂ ਦੀ ਪੂਰਤੀ ਲਈ ਆਏ ਹਨ........

**ਸ਼੍ਰੀ ਸਪੀਕਰ :** ਜ਼ੀਰੋ ਆਵਰ ਖਤਮ ਹੁੰਦਾ ਹੈ । ਮੱਛਰ ਸਾਹਿਬ, ਤੁਹਾਡੀ ਕਾਲ ਅਟੈਨਸ਼ਨ ਹੈ । ਤੁਸੀਂ ਆਪਣੀ ਕਾਲ ਅਟੈਨਸ਼ਨ ਪੜ੍ਹੋ ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਸਪੀਕਰ ਸਾਹਿਬ, ਅੱਜ ਲੱਖਾਂ ਦੀ ਗਿਣਤੀ ਵਿੱਚ ਕਿਸਾਨ ਚੰਡੀਗੜ੍ਹ ਵਿਖੇ ਆਏ ਹਨ । ਇਹ ਬੜਾ ਸੀਰੀਅਸ ਮਾਮਲਾ ਹੈ । ਪੰਜਾਬ ਦਾ ਕਿਸਾਨ ਬਹੁਤ ਪ੍ਰੇਸ਼ਾਨ ਹੈ । ਬਾਦਲ ਸਾਹਿਬ ਵਾਰ ਵਾਰ ਦਿੱਲੀ ਜਾਂਦੇ ਹਨ ।

**ਸ਼੍ਰੀ ਸਪੀਕਰ :** ਮੋਫ਼ਰ ਸਾਹਿਬ, ਮੈਂ ਤੁਹਾਨੂੰ ਕਾਲ ਅਟੈਨਸ਼ਨ ਪੜ੍ਹਣ ਲਈ ਸਮਾਂ ਦਿੱਤਾ ਹੈ । ਤੁਸੀਂ ਆਪਣੀ ਕਾਲ ਅਟੈਨਸ਼ਨ ਨਹੀਂ ਪੜ੍ਹਣੀ ?

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ** ** **

**Mr. Speaker :** Not allowed. ਇਹ ਰਿਕਾਰਡ ਨਾ ਕੀਤਾ ਜਾਵੇ ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ** ** **

**Mr. Speaker :** Not to be recorded. ਇਹ ਰਿਕਾਰਡ ਨਾ ਕੀਤਾ ਜਾਵੇ । ਹਾਂ ਜੀ, ਲਕਸ਼ਮੀ ਕਾਂਤਾ ਚਾਵਲਾ ਜੀ, ਤੁਸੀਂ ਆਪਣੀ ਕਾਲ ਅਟੈਨਸ਼ਨ ਪੜ੍ਹੋ ।

**श्रीमती लक्ष्मी कांता चावला :** स्पीकर साहिब, आप के माध्यम से सरकार को मेरा निवेदन है कि .....स्पीकर साहिब, मैंने काल अटैंनशन के लिए नहीं, जीरो आवर के लिए समय मांगा है ......

**ਸ਼੍ਰੀ ਸਪੀਕਰ :** ਜ਼ੀਰੋ ਆਵਰ ਤਾਂ ਖਤਮ ਹੋ ਚੁੱਕਿਆ ਹੈ । Zero Hour is over, ਮੈਡਮ ਚਾਵਲਾ ਜੀ, ਤੁਹਾਡੀ ਕਾਲ ਅਟੈਨਸ਼ਨ ਹੈ, ਦੱਸੋ ਪੇਸ਼ ਕਰਨੀ ਹੈ ?

---

*Not recorded as ordered by the Chair.

श्रीमती लक्ष्मी कांता चावला : ** ** **

**Mr. Speaker** : This is no Point of Order. ਮੋਫਰ ਸਾਹਿਬ, ਤੁਸੀਂ ਆਪਣੀ ਕਾਲ ਅਟੈਨਸ਼ਨ ਪੜ੍ਹਨੀ ਹੈ ਜਾਂ ਨਹੀਂ ?......(ਵਿਘਨ)

**ਸਰਦਾਰ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਬਾਦਲ ਸਾਹਿਬ ਸਟੇਟਮੈਂਟ ਦੇਣੀ ਚਾਹੁੰਦੇ ਸੀ, ਉਹ ਦਿਵਾ ਦਿਉ,। ਹੁਣ ਸਾਰਿਆਂ ਨੇ ਬੋਲ ਲਿਆ ਹੈ..... (ਵਿਘਨ)

**ਸ੍ਰੀ ਸਪੀਕਰ** : ਮੋਫਰ ਸਾਹਿਬ, ਤੁਸੀਂ ਕਾਲ ਅਟੈਨਸ਼ਨ ਪੜ੍ਹਨਾ ਚਾਹੁੰਦੇ ਹੋ ਕਿ ਮੈਂ ਅਗਲੀ ਕਾਰਵਾਈ ਸ਼ੁਰੂ ਕਰ ਦੇਵਾਂ ?......(ਵਿਘਨ) ਮੋਫਰ ਜੀ, ਕਾਲ ਅਟੈਨਸ਼ਨ ਪੜ੍ਹਨੀ ਹੈ ਕਿ ਨਹੀਂ ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਪੜ੍ਹਦਾ ਹਾਂ ਜੀ, ਪਹਿਲਾਂ ਇਨ੍ਹਾਂ ਨੂੰ ਚੁੱਪ ਕਰਵਾਉ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਾਰਿਆਂ ਨੇ ਗੱਲ ਕਹਿ ਦਿੱਤੀ ਹੈ, ਹੁਣ ਤਾਂ ਜ਼ਿਆਦਾ ਬੈਟਰ ਹੈ ਕਿ ਸੀ. ਐਮ. ਸਾਹਿਬ ਸਟੇਟਮੈਂਟ ਦੇਣ ।

**ਸ੍ਰੀ ਸਪੀਕਰ** : ਬਾਦਲ ਸਾਹਿਬ, ਤੁਸੀਂ ਕੁਝ ਬੋਲਣਾ ਹੈ ।

ਮੁੱਖ ਮੰਤਰੀ : ਹਾਂ ਜੀ ।

**ਸ੍ਰੀ ਸਪੀਕਰ** : ਬੋਲੋ ਫਿਰ......(ਵਿਘਨ)

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ** ** **

**Mr. Speaker** : Not to be recorded.

**ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ** : ** ** **

**ਸ੍ਰੀ ਸਪੀਕਰ** : ਜੋ ਇਹ ਮੇਰੀ ਪਰਮਿਸ਼ਨ ਤੋਂ ਬਿਨਾਂ ਕਹਿ ਰਹੇ ਹਨ, ਇਹ ਐਕਸਪੰਜ ਕਰ ਦੇਣਾ ।

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਅੱਜ ਹਾਊਸ ਦਾ ਇੰਨਾ ਸਮਾਂ ਜ਼ਾਇਆ ਹੋ ਗਿਆ ਹੈ ਜਿਹੜੀ ਕਿ ਬਹੁਤ ਮਾੜੀ ਗੱਲ ਹੈ । ਇਹ ਮਸਲਾ ਪਾਰਟੀ ਲਾਈਨਜ਼ ਦੇ ਨਾਲ ਡਿਵਾਈਡ ਨਹੀਂ ਹੋਣਾ ਚਾਹੀਦਾ ਹੈ । ਇਹ ਬਹੁਤ ਜ਼ਰੂਰੀ ਮਸਲਾ ਹੈ । ਜੋ ਪੰਡੀ ਦਾ ਮਸਲਾ ਹੈ, ਇਹ ਫਿਊਚਰ ਐਗਰੀਕਲਚਰਲ ਪਾਲਿਸੀ ਦਾ ਮਸਲਾ ਹੈ, ਸਟੋਰੇਜ ਅਤੇ ਕੰਜੰਪਸ਼ਨ ਦਾ ਮਸਲਾ ਹੈ .

**ਸ੍ਰੀ ਸਪੀਕਰ** : ਰਵੀ ਇੰਦਰ ਸਿੰਘ ਜੀ, ਬਾਦਲ ਸਾਹਿਬ ਇਸ ਬਾਰੇ ਕੁਝ ਕਹਿਣ ਨੂੰ ਤਿਆਰ ਹਨ ਪਰੰਤੂ ਤੁਸੀਂ ਉਨ੍ਹਾਂ ਨੂੰ ਸੁਣਨ ਲਈ ਤਿਆਰ ਹੀ ਨਹੀਂ ਹੋ ।

---

**Not recorded/expunged as ordered by the Chair.

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਮੇਰਾ ਚੀਫ਼ ਮਨਿਸਟਰ ਦੇ ਨਾਲ ਕੋਈ ਝਗੜਾ ਨਹੀਂ ਹੈ। ਮੇਰਾ ਤਾਂ ਪੈਡੀ ਦੀ ਪ੍ਰੋਕਿਓਰਮੈਂਟ ਦੇ ਵਿੱਚ ਜੋ ਬੜੀ ਦਿੱਕਤ ਆ ਰਹੀ ਹੈ, ਉਸ ਬਾਰੇ ਮਸਲਾ ਹੈ। It is only a symptom ਅਸਲ ਵਿੱਚ ਇਹ ਬੜੀ ਡੂੰਘੀ ਬੀਮਾਰੀ ਹੈ। ਇਸ ਕਰਕੇ ਇਸ ਨੂੰ ਇਥੇ ਡਿਸਕਸ ਕਰਨਾ ਚਾਹੀਦਾ ਹੈ।

**ਸ਼੍ਰੀ ਸਪੀਕਰ** : ਕੱਲ੍ਹ ਲੀਡਰਾਂ ਨਾਲ ਮੀਟਿੰਗ ਹੋਈ ਸੀ ਅਤੇ ਇਸੇ ਸੈਸ਼ਨ ਵਿੱਚ ਇਹ ਮਾਮਲਾ ਡਿਸਕਸ ਹੋਣਾ ਹੈ।

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਜਿਹੜੇ ਰੂਲਜ਼ ਬਣਾਏ ਹੋਏ ਹਨ, ਉਹ ਇਸ ਕਰਕੇ ਹੀ ਬਣਾਏ ਗਏ ਹਨ ਤਾਂ ਕਿ ਉਨ੍ਹਾਂ ਦੇ ਅਨੁਸਾਰ ਹੀ ਕੰਮ ਕਾਰ ਕੀਤਾ ਜਾ ਸਕੇ। ਪਿਛਲੇ ਸੈਸ਼ਨ ਦੇ ਵਿੱਚ ਵੀ ਆਨੰਦਗੜ੍ਹ ਦੇ ਮਸਲੇ ਉਤੇ ਐਡਜਰਨਮੈਂਟ ਮੋਸ਼ਨ ਰਿਜੈਕਟ ਕਰ ਦਿੱਤੀ ਗਈ ਸੀ ਪਰ ਬਾਅਦ ਵਿੱਚ ਰੂਲ 77 ਦੇ ਤਹਿਤ ਐਡਮਿਟ ਕੀਤੀ ਗਈ ਸੀ। ਮੈਂਗਣਾਂ ਪਾ ਕੇ ਦੁੱਧ ਦੇਣ ਦਾ ਕੀ ਫ਼ਾਇਦਾ ? (ਵਿਘਨ) (ਸ਼ੋਰ)। MLAs must be given chance for discussion and to speak. That is why we have come here.

**ਸ਼੍ਰੀ ਸਪੀਕਰ** : ਰਵੀ ਇੰਦਰ ਸਿੰਘ ਜੀ, ਤੁਸੀਂ ਪ੍ਰੋਗਰਾਮ ਪੜ੍ਹਿਆ ਨਹੀਂ ਲੱਗਦਾ।

**ਸਰਦਾਰ ਰਵੀ ਇੰਦਰ ਸਿੰਘ** : 6 ਮਹੀਨਿਆਂ ਬਾਅਦ ਇਹ ਸੈਸ਼ਨ ਹੋਣ ਲੱਗਿਆ ਹੈ। ਜੇ ਇਹ ਵੀ ਸਿਰਫ ਖਾਨਾ ਪੂਰਤੀ ਕਰਨ ਵਾਸਤੇ ਬੁਲਾਇਆ ਗਿਆ ਹੈ ਤਾਂ ਇਹ ਬਿਲਕੁਲ ਵਿਅਰਥ ਹੈ। ਇਸ ਮਸਲੇ ਤੇ ਜ਼ਰੂਰ ਡਿਸਕਸ਼ਨ ਕੀਤੀ ਜਾਣੀ ਚਾਹੀਦੀ ਹੈ। We are wasting public funds. There should be discussion. It is not only related to paddy.. .....

**ਸ਼੍ਰੀ ਸਪੀਕਰ** : ਰਵੀ ਇੰਦਰ ਸਿੰਘ ਜੀ, ਤੁਸੀਂ ਹਾਊਸ ਦਾ ਪ੍ਰੋਗਰਾਮ ਪੜ੍ਹਿਆ ਨਹੀਂ ਲੱਗਦਾ।

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਜਿਹੜੀਆਂ ਗੱਲਾਂ/ਆਈਡੀਆਜ਼ ਇਕੋ ਤਰ੍ਹਾਂ ਦੇ ਦਿਮਾਗ ਦੇ ਵਿੱਚ ਨਿਕਲਣ ਤਾਂ ਉਸ ਦਾ ਕੋਈ ਫ਼ਾਇਦਾ ਨਹੀਂ ਹੈ। ਚੰਗਾ ਆਈਡੀਆ ਤਾਂ ਹਰ ਕੋਈ ਦੇ ਸਕਦਾ ਹੈ। Why don't we allow discussion. ? ਅੱਜ ਇਥੇ ਇੱਕ ਘੰਟਾ ਵੇਸਟ ਹੋ ਗਿਆ ਹੈ ਪਰੰਤੂ ਇਸ ਦੇ ਵਿਚੋਂ ਕੁਝ ਵੀ ਫ਼ਾਇਦਾ ਨਹੀਂ ਹੋਇਆ। We have achieved nothing.

**ਸ਼੍ਰੀ ਸਪੀਕਰ** : ਰਵੀ ਜੀ, ਤੁਸੀਂ ਮੇਰੀ ਗੱਲ ਸੁਣ ਲਵੋ। ਜੇਕਰ ਮੇਰੀ ਗੱਲ ਸੁਣਨ ਤੋਂ ਬਾਅਦ ਤੁਹਾਡੀ ਤੱਸਲੀ ਨਾ ਹੋਈ ਤਾਂ ਫਿਰ ਬੋਲ ਲੈਣਾ।

**ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ** : ** ** **

---

**Not recorded as ordered by the Chair.

**ਸ਼੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ । ਰਵੀ ਜੀ, ਮਿਤੀ 6 ਤਰੀਕ ਨੂੰ ਇਸ ਮਸਲੇ ਤੇ **ਰੂਲ** 77 ਦੇ ਤਹਿਤ ਡੇਢ ਘੰਟਾ ਅਲਾਟ ਕੀਤਾ ਹੋਇਆ ਹੈ । Regarding day-by-day deterioration in economic situation on agricultural front in the State.

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਮੈਨੂੰ ਡਰ ਹੈ ਕਿ ਰੂਲਿੰਗ ਬੈਂਚਾਂ ਵਾਲੇ ਕਿਤੇ ਸੈਸ਼ਨ ਖਤਮ ਨਾ ਕਰ ਦੇਣ । ਇਸ ਮਸਲੇ ਉਤੇ ਡਿਸਕਸ਼ਨ ਹੋਣੀ ਚਾਹੀਦੀ ਹੈ ।

**ਸ਼੍ਰੀ ਸਪੀਕਰ** : ਰਵੀ ਇੰਦਰ ਸਿੰਘ ਜੀ, ਇਸ ਮਸਲੇ ਤੇ ਡੇਢ ਘੰਟਾ ਆਲਰੇਡੀ ਅਲਾਟ ਕੀਤਾ ਹੋਇਆ ਹੈ । ਜੇਕਰ ਫਿਰ ਲੋੜ ਪਈ ਤਾਂ ਇਸ ਨੂੰ ਐਕਸਟੈਂਡ ਵੀ ਕਰ ਲਵਾਂਗੇ ।

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਤੁਸੀਂ ਐਸ਼ੋਰੈਂਸ ਦਿੰਦੇ ਹੋ that the House will not be adjourned until this matter is discussed in the House ?

**ਸ਼੍ਰੀ ਸਪੀਕਰ** : ਇਹ ਆਲਰੇਡੀ ਡਿਸਕਸ਼ਨ ਦੇ ਵਿੱਚ ਪਾਇਆ ਤਾਂ ਹੋਇਆ ਹੈ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਤੁਸੀਂ ਮੈਨੂੰ ਵੀ ਬੋਲਣ ਦਾ ਮੌਕਾ ਦਿਉ, ਬਾਕੀ ਤਾਂ ਤੁਸੀਂ ਸਾਰਿਆਂ ਨੂੰ ਬੋਲਣ ਦਾ ਮੌਕਾ ਦੇ ਦਿੱਤਾ ਹੈ । ਜੇਕਰ ਤੁਸੀਂ ਮੈਨੂੰ ਪਹਿਲਾਂ ਬੋਲਣ ਦਾ ਮੌਕਾ ਦੇ ਦਿੰਦੇ ਤਾਂ ਇਨ੍ਹਾਂ (ਵਿਰੋਧੀ ਪਾਰਟੀਆਂ ਵੱਲ ਇਸ਼ਾਰਾ) ਨੂੰ ਧਰਨਾ ਮਾਰਨ ਦਾ ਮੌਕਾ ਨਾ ਮਿਲਦਾ । ਮੈਂ ਇਨ੍ਹਾਂ ਸਾਰਿਆਂ ਦੀ ਗੱਲ ਸੁਣ ਲਈ ਹੈ । ਹੁਣ ਤੁਸੀਂ ਮੈਨੂੰ ਵੀ ਦੋ ਮਿੰਟ ਬੋਲਣ ਦਾ ਸਮਾਂ ਦਿਉ । (ਵਿਘਨ)

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਸਭ ਤੋਂ ਪਹਿਲਾ ਮੈਂ ਤੁਹਾਡੇ ਨੋਟਿਸ ਦੇ ਵਿੱਚ ਲਿਆਉਣਾ ਚਾਹੁੰਦਾ ਹਾਂ ਅਤੇ ਮੈਂ ਤੁਹਾਡੇ ਹੱਕ ਦੀ ਗੱਲ ਕਰਦਾ ਹਾਂ ਕਿਉਂਕਿ ਮੇਰੇ ਤੋਂ ਬਗੈਰ ਤੁਹਾਡੇ ਹੱਕ ਦੀ ਗੱਲ ਕੋਈ ਨਹੀਂ ਕਰਦਾ । ਮੈਂ ਤੁਹਾਨੂੰ ਵਧਾਈ ਦੇਣਾ ਚਾਹੁੰਦਾ ਹਾਂ । ਅੱਜ ਦੇ 'ਇੰਡੀਅਨ ਐਕਸਪਰੈਸ' ਵਿੱਚ ਖਬਰ ਪੜ੍ਹੀ ਹੈ, ਜਿਸ ਤੋਂ ਪਤਾ ਲੱਗਾ ਹੈ ਕਿ ਤੁਸੀਂ ਨਿਊ ਯਾਰਕ ਜਾ ਕੇ ਆਏ ਹੋ, ਡਾਕਟਰ ਜਸਬੀਰ ਸਿੰਘ ਆਹਲੂਵਾਲੀਆ ਦੀ ਖਬਰ ਹੈ ਕਿ ਉਥੇ ਜੋ ਸਿੱਖ ਆਈਡੈਂਟਿਟੀ ਦੀ ਸਲਿੱਪ ਹੈ, ਉਹ ਸ਼੍ਰੀ ਅਟਵਾਲ ਨੇ ਲੀਡ ਕਰਕੇ ਸਰਕੂਲੇਟ ਕਰਵਾਈ ਹੈ . . . . .

**ਸ਼੍ਰੀ ਸਪੀਕਰ** : ਗਰੇਵਾਲ ਜੀ, ਤੁਸੀਂ ਇਹ ਗੱਲ ਛੱਡੋ । ਕੋਈ ਹੋਰ ਗੱਲ ਕਰੋ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਅਗਲੀ ਗੱਲ ਮੈਂ ਸੀ. ਐਮ. ਸਾਹਿਬ ਦੇ ਨੋਟਿਸ ਵਿੱਚ ਇਹ ਲਿਆਉਣ ਲੱਗਾ ਹਾਂ ਜਿਸ ਵਾਸਤੇ ਇਥੇ ਰੌਲਾ ਪੈ ਰਿਹਾ ਸੀ । ਸੀ. ਐਮ. ਸਾਹਿਬ ਦੇ ਧਿਆਨ ਵਿੱਚ ਸ਼ਾਇਦ ਪਹਿਲਾਂ ਇਹ ਨਾ ਆਈ ਹੋਵੇ ।

3600 ਕੁਇੰਟਲ ਦੀ ਪਰਚੇਜ਼ ਹੋਈ ਹੈ, ਖੰਨਾ ਮੰਡੀ ਵਿੱਚ । ਉਸ ਵਿਚੋਂ ਇੱਕ ਕੁਇੰਟਲ ਵੀ ਮਿਨੀਮਮ ਸਪੋਰਟ ਪ੍ਰਾਈਸ ਤੇ ਪਰਚੇਜ਼ ਨਹੀਂ ਕੀਤੀ ਗਈ । (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਹ ਮੈਂ ਫੈਕਟਸ ਐਂਡ ਫਿਗਰਜ਼ ਦੇ ਰਿਹਾ ਹਾਂ, ਫੂਡ ਐਂਡ ਸਪਲਾਈਜ਼ ਮਨਿਸਟਰ ਨੇ ਜਵਾਬ ਦੇਣਾ ਹੈ । ਇਹ ਆਪਣੇ ਲੋਕਾਂ ਦੀ ਗੱਲ ਹੈ ਜਿਸ ਵਾਸਤੇ ਸਾਡੀ ਪਾਰਟੀ ਕਮਿਟਿਡ ਹੈ ਕਿ ਉਹ ਉਨ੍ਹਾਂ ਨੂੰ ਮਿਨੀਮਮ ਸਪੋਰਟ ਪ੍ਰਾਈਸ ਦੇਵੇਗੀ । ਲੇਕਿਨ ਉਥੇ ਘੱਟੋ-ਘੱਟ ਭਾਅ ਲਾਇਆ ਗਿਆ । 365/- ਰੁਪਏ ਕੁਇੰਟਲ, ਸਿਰਫ ਦੋ ਢੇਰੀਆਂ ਦਾ ਭਾਅ 468/- ਰੁਪਏ ਕੁਇੰਟਲ ਲਗਿਆ ਹੈ । ਮੈਂ ਲੀਡਰ ਆਫ ਦੀ ਹਾਊਸ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਕੱਲ੍ਹ ਨੂੰ ਲੋਕਾਂ ਨੇ ਤੁਹਾਨੂੰ ਸਵਾਲ ਕਰਨਾ ਹੈ । ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਸਾਡੇ ਥੱਲੇ ਐਡਮਿਨਿਸਟ੍ਰੇਸ਼ਨ ਵਿੱਚ ਕੀ ਹੋ ਰਿਹਾ ਹੈ । ਸੈਂਟਰ ਨੇ ਕਹਿ ਦਿੱਤਾ ਹੈ ਕਿ ਅਸੀਂ ਪਹਿਲੀ ਅਕਤੂਬਰ ਤੋਂ ਪ੍ਰਚੇਜ਼ ਕਰਾਂਗੇ ਅਤੇ ਉਸ ਵਿੱਚ ਮਿਨੀਮਮ ਸਪੋਰਟ ਪ੍ਰਾਈਸ ਇਸ ਸਾਲ ਦੀ ਲੱਗੇਗੀ ਪਰ ਜਿਹੜੀ ਪਿਛਲੇ ਸਾਲ ਦੀ ਮਿਨੀਮਮ ਸਪੋਰਟ ਪ੍ਰਾਈਸ ਸੀ, ਜੇ ਪਹਿਲੀ ਅਕਤੂਬਰ ਤੋਂ ਪਹਿਲਾਂ ਪ੍ਰਚੇਜ਼ ਹੁੰਦੀ ਹੈ ਤਾਂ ਘੱਟੋ ਘੱਟ ਉਹ ਮਿਨੀਮਮ ਸਪੋਰਟ ਪ੍ਰਾਈਸ ਤਾਂ ਪੇਅ ਕਰਨੀ ਚਾਹੀਦੀ ਹੈ ਲੇਕਿਨ ਅੱਜ ਕਿਰਸਾਨੀ ਨੂੰ ਉਹ ਵੀ ਪੇਅ ਨਹੀਂ ਕੀਤੀ ਜਾ ਰਹੀ ਹੈ । ਮੈਂ ਸੀ. ਐਮ. ਸਾਹਿਬ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ 30 ਤਰੀਕ ਨੂੰ ਮੈਂ ਸ੍ਰੀ ਸ਼ਾਂਤਾ ਕੁਮਾਰ ਜੀ, ਜੋ ਸੈਂਟਰ ਵਿੱਚ ਫੂਡ ਮਨਿਸਟਰ ਹਨ, ਉਨ੍ਹਾਂ ਨੂੰ ਮਿਲਿਆ ਅਤੇ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਪੰਜਾਬ ਦਾ ਇੰਟਰੈਸਟ, ਆਪਣੀ ਭਾਈਵਾਲ ਸਰਕਾਰ ਦਾ ਇੰਟਰੈਸਟ ਤੁਸੀਂ ਇਸ ਤਰ੍ਹਾਂ ਕਿਉਂ ਰੱਦ ਕਰਦੇ ਹੋ ਤਾਂ ਉਨ੍ਹਾਂ ਦਾ ਜਵਾਬ ਸੀ ਪਿਛਲੇ 1980 ਤੋਂ ਲੈ ਕੇ 2000 ਤੱਕ ਪੰਜਾਬ ਵਿੱਚ ਐਫ. ਸੀ ਆਈ. ਵਿੱਚ ਕਰੋੜਾਂ ਰੁਪਏ ਦਾ ਘਪਲਾ ਹੋਇਆ ਹੈ । ਪੰਜਾਬ ਵੱਲੋਂ ਫੇਅਰ ਟਰੀਟਮੈਂਟ ਨਹੀਂ ਮਿਲਦਾ । ਇਸ ਕਰਕੇ ਐਫ. ਸੀ. ਆਈ. ਖਰੀਦ ਕਰਨ ਵਾਸਤੇ ਰਿਲੱਕਟੈਂਟ ਹੈ । ਇਹ ਕੋਈ ਪੁਲੀਟੀਕਲ ਇਸ਼ੂ ਨਹੀਂ ਹੈ ਬਲਕਿ ਇਹ ਐਕਚੂਅਲ ਪੁਜ਼ੀਸ਼ਨ ਹੈ । ਮੈਂ ਤਿੰਨ ਮੰਡੀਆਂ ਵਿਚੋਂ ਇਨਫਰਮੇਸ਼ਨ ਕੁਲੈਕਟ ਕੀਤੀ ਹੈ । ਕਿਸੇ ਵੀ ਮੰਡੀ ਵਿੱਚ 468/- ਰੁਪਏ ਤੋਂ ਵੱਧ ਪਰਚੇਜ਼ ਨਹੀਂ ਹੋਈ । 12% ਪੈਡੀ ਪਰੋਕਿਓਰ ਹੋਣੀ ਸ਼ੁਰੂ ਹੋ ਗਈ ਹੈ । ਜੇ ਅਸੀਂ ਇਸ ਨੂੰ 15 ਸਤੰਬਰ ਜਾਂ ਪਹਿਲੀ ਅਕਤੂਬਰ ਤੱਕ ਮਿਨੀਮਮ ਸਪੋਰਟ ਪ੍ਰਾਈਸ ਨੂੰ ਵੱਧ ਕਰਦੇ ਰਹੇ ਤਾਂ 65% ਪੈਡੀ ਮੰਡੀਆਂ ਵਿੱਚ ਉਸ ਤੋਂ ਪਹਿਲਾਂ ਹੀ ਵਿਕ ਜਾਵੇਗੀ । ਸੈਂਟਰ ਨੇ ਮੁਆਇਸਚਰ ਹਿਊਮਿਡਿਟੀ 2% ਘਟਾ ਦਿੱਤੀ ਹੈ, ਤੋੜ-ਭੰਨ 2% ਵਧਾ ਦਿੱਤੀ ਹੈ । ਇਸ ਦਾ ਨਤੀਜਾ ਕੀ ਹੋਵੇਗਾ ? ਮੈਂ ਕਾਨਫੀਡੈਂਸ ਨਾਲ ਕਹਿੰਦਾ ਹਾਂ ਕਿ ਕਿਸੇ ਵੀ ਕਿਸਾਨ ਨੂੰ ਮਿਨੀਮਮ ਸਪੋਰਟ ਪ੍ਰਾਈਸ ਨਹੀਂ ਮਿਲੇਗੀ । ਮੇਰੀ ਬੇਨਤੀ ਇਹ ਹੈ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਡੇ ਲੀਡਰ ਹਨ (ਹਾਸਾ) ਮੈਨੂੰ ਗੱਲ ਕਰਨ ਦਿਓ .....

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਤੇ ਤੁਸੀਂ ਇਨ੍ਹਾਂ ਨੂੰ ਧੱਕੇ ਨਾਲ ਕੱਢੀ ਜਾਂਦੇ ਹੋ.........

**ਸ੍ਰੀ ਸਪੀਕਰ** : ਪਲੀਜ਼, ਉਨ੍ਹਾਂ ਨੂੰ ਗੱਲ ਕਰ ਲੈਣ ਦਿਓ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਮੇਰੀ ਬੇਨਤੀ ਹੈ ਕਿ ਇਹ ਮੇਰਾ ਕ੍ਰਿਟੀਸਿਜ਼ਮ ਕਰਨ ਦਾ ਮਤਲਬ ਨਹੀਂ ਹੈ ਬਲਕਿ ਇਹ ਫੈਕਟਸ ਹਨ । ਜੇ ਇਹ ਗਲਤ ਹੋਏ ਤਾਂ ਜੋ ਸਜ਼ਾ ਹਾਊਸ ਦੇਵੇਗਾ, ਮੈਂ ਕਬੂਲ ਕਰਾਂਗਾ । ਅਸੀਂ ਇਸ ਨੂੰ ਫੇਸ ਕਿਵੇਂ ਕਰਾਂਗੇ । ਲੋਕਾਂ ਨੂੰ ਮਿਨੀਮਮ ਸਪੋਰਟ ਪ੍ਰਾਈਸ ਤੋਂ 100/- ਰੁਪਏ ਲੈਸ ਝੋਨਾ ਵੇਚਣਾ ਪੈ ਰਿਹਾ ਹੈ । ਇਹ ਜਿਹੜਾ ਮਾਪ-ਦੰਡ ਹੈ, ਇਸ ਨੂੰ ਰੋਕੀਏ । ਇਸ ਨਾਲ ਐਫ. ਸੀ. ਆਈ. ਵਲੋਂ ਸਿਰਫ ਇਕ ਪਰਸੈਂਟ ਪੈਡੀ ਦੀ ਹੀ ਪਰਚੇਜ਼ ਹੋਵੇਗੀ । ਮੇਰੀ ਇਹ ਰਿਕੁਐਸਟ ਹੈ ਕਿ ਜਿਹੜੀ 15 ਸਤੰਬਰ ਤੋਂ ਖਰੀਦ ਕਰੋਗੇ, ਉਸ ਨਾਲ ਇਹ ਪਰਪੱਜ਼ ਸਰਵ ਨਹੀਂ ਹੋਵੇਗਾ । ਸੀ. ਐਮ. ਸਾਹਿਬ, ਜੇ ਤੁਸੀਂ ਪੰਜਾਬ ਦੇ ਕਿਸਾਨਾਂ ਦੇ ਹਿੱਤਾਂ ਦੀ ਰਾਖੀ ਕਰਨੀ ਹੈ ਤਾਂ ਅੱਜ ਹਾਊਸ ਯੂਨਾਨੀ-ਮਸਲੀ ਮਤਾ ਪਾਸ ਕਰਕੇ ਜੋ ਮਿਨੀਮਮ ਪ੍ਰਾਈਸ ਡਿਕਲੇਅਰ ਕੀਤੀ ਹੈ, ਉਸ ਨੂੰ ਰਿਜੈਕਟ ਕਰੇ ਅਤੇ ਨਾਲ ਹੀ ਜਿਹੜਾ ਕਿਸਾਨਾਂ ਨੂੰ ਘਾਟਾ ਹੋਇਆ ਹੈ, ਉਹ ਕੰਪਨਸੇਟ ਕਰਨ ਦਾ ਐਲਾਨ ਕਰੇ ਤਾਂ ਕਿ ਪੰਜਾਬ ਦਾ ਕਿਸਾਨ ਮਹਿਸੂਸ ਕਰੇ ਕਿ ਉਹ ਵੀ ਇਸ ਰਾਜ ਦਾ ਹਿੱਸੇਦਾਰ ਹੈ, ਭਾਗੀਦਾਰ ਹੈ । ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਜਿਹੜੀ ਡਿਸਕਸ਼ਨ ਹੋਣੀ ਹੈ, ਇਹ ਵਾਈਡਰ ਸਕੋਪ ਵਾਲੀ ਹੈ । ਅੱਜ ਜੋ ਹੋ ਰਿਹਾ ਹੈ, ਇਸ ਨੂੰ ਨਿਪਟਾਉਣ ਲਈ ਜੇ ਪੰਜਾਬ ਸਰਕਾਰ ਐਕਸ਼ਨ ਵਿੱਚ ਨਹੀਂ ਆਵੇਗੀ ਤਾਂ ਪੰਜਾਬ ਦਾ ਕਿਸਾਨ ਫਾਹਾ ਲਾ ਲਵੇਗਾ । ਉਸ ਦਾ ਕਰਜ਼ਾ ਹੋਰ ਵਧੇਗਾ ਔਰ ਉਹ ਹੋਰ ਨਿਰਾਸ਼ ਹੋਵੇਗਾ ।

**ਸ੍ਰੀ ਸਪੀਕਰ**: ਗਰੇਵਾਲ ਸਾਹਿਬ, ਬੈਠ ਜਾਓ । ਬਾਦਲ ਸਾਹਿਬ, ਬੋਲਣ ਲੱਗੇ ਹਨ । ਹਾਂ ਜੀ, ਬਾਦਲ ਸਾਹਿਬ ।

## STATEMENT MADE IN REPLY TO MATTER RAISED DURING ZERO HOUR

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਤਿਕਾਰਯੋਗ ਸਪੀਕਰ ਸਾਹਿਬ, ਤਕਰੀਬਨ ਡੇਢ ਘੰਟੇ ਤੋਂ ਜੋ ਇੱਕ ਹੀ ਇਸ਼ੂ ਤੇ ਸਾਰਾ ਕੁਝ ਹੋ ਰਿਹਾ ਹੈ, ਉਸ ਨੂੰ ਜੇ ਮੈਂ ਇਨ੍ਹਾਂ ਦੇ ਲਫ਼ਜ਼ਾਂ ਵਿੱਚ ਹੀ ਕਹਾਂ ਤਾਂ ਉਹ ਕਹਿਣਾ ਮੇਰੇ ਵਾਸਤੇ ਵਾਜਬ ਨਹੀਂ ਹੈ । ਇਹ ਸਾਰੀ ਗੱਲ ਪੰਜ ਮਿੰਟਾਂ ਵਿੱਚ ਮੁੱਕ ਸਕਦੀ ਸੀ । ਪੰਜ ਮਿੰਟ ਵੀ ਇਸ ਦੇ ਲਈ ਜ਼ਿਆਦਾ ਸਨ, ਇਹ ਦੋ ਮਿੰਟਾਂ ਵਿੱਚ ਹੀ ਮੁੱਕ ਸਕਦੀ ਸੀ। ਪਰ ਸਾਡੇ ਵੀਰਾਂ ਦੀ ਜੋ ਡਿਮਾਂਡ ਹੈ ਜੋ ਕੁੱਝ ਉਹ ਕਹਿਣਾ ਚਾਹੁੰਦੇ ਹਨ, ਕੇਵਲ ਉਹੀ ਗੱਲ ਨਹੀਂ ਹੈ। ਬਲਕਿ ਇਹ ਇਸ ਗੱਲ ਨੂੰ ਸੁਰਖੀਆਂ ਵਿੱਚ ਲਿਆਉਣਾ ਚਾਹੁੰਦੇ ਹਨ ਕਿ ਅਸੀਂ ਧਰਨਾ ਦਿੱਤਾ ਅਤੇ ਵੈੱਲ ਵਿੱਚ ਬੈਠੇ । (ਵਿਘਨ) (ਸ਼ੋਰ)

(ਇਸ ਸਮੇਂ ਸਦਨ ਵਿਚ ਕਾਂਗਰਸ ਪਾਰਟੀ ਦੇ ਹਾਜ਼ਰ ਸਾਰੇ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਤੋਂ ਬੋਲ ਰਹੇ ਸਨ ਅਤੇ ਸਦਨ ਵਿਚ ਸ਼ੋਰ ਸੀ ।)

**ਚੌਧਰੀ ਜਗਜੀਤ ਸਿੰਘ** : ਅਸੀਂ ਗੱਲ ਸੁਣਨ ਨੂੰ ਤਿਆਰ ਹਾਂ. . . .(ਵਿਘਨ)

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਜਦੋਂ ਤੁਸੀਂ ਬੋਲੇ ਸੀ, ਕੀ ਅਸੀਂ ਉਦੋਂ ਬੋਲੇ ਹਾਂ ? ਤੁਸੀਂ ਹੁਣ ਸਾਨੂੰ ਗੱਲ ਨਹੀਂ ਕਰਨ ਦਿੰਦੇ । ਅਸੀਂ ਸਿਰਫ ਦੋ ਮਿੰਟ ਲੈਣੇ ਹਨ । . (ਵਿਘਨ) (ਸ਼ੋਰ)

(ਇਸ ਸਮੇਂ ਸਦਨ ਵਿੱਚ ਕਾਂਗਰਸ ਪਾਰਟੀ ਦੇ ਹਾਜ਼ਰ ਸਾਰੇ ਮੈਂਬਰ, ਸੀ.ਪੀ.ਆਈ. ਦੇ ਹਾਜ਼ਰ ਮੈਂਬਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਕੁਝ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ * * * ਬੋਲ ਰਹੇ ਸਨ ।)

**ਸ਼੍ਰੀ ਸਪੀਕਰ**: ਡੋਗਰਾ ਸਾਹਿਬ, ਬੈਠ ਜਾਓ । ਚੌਧਰੀ ਸਾਹਿਬ, ਬੈਠ ਜਾਓ । ਜੋ ਬਿਨਾਂ ਪਰਮਿਸ਼ਨ ਤੋਂ ਬੋਲ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਂ ਜੋ ਸਾਹਮਣੇ ਵੀਰ ਬੈਠੇ ਹਨ, ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿ ਸਾਰੇ ਇਤਿਹਾਸ ਵਿੱਚ ਪਹਿਲੀ ਵਾਰ ਇਨ੍ਹਾਂ ਦੇ ਮੁਖਾਰਬਿੰਦ ਵਿਚੋਂ ਕਿਸਾਨਾਂ ਦੇ ਹੱਕ ਦੀ ਗੱਲ ਨਿਕਲੀ ਹੈ । (ਟਰੈਜ਼ਰੀ ਬੈਂਚਿਜ ਵੱਲੋਂ ਥੰਪਿੰਗ) (ਵਿਘਨ)

**ਸ਼੍ਰੀ ਸਪੀਕਰ**. ਬੈਠ ਜਾਓ । ਬਰਾੜ ਸਾਹਿਬ, ਬੈਠ ਜਾਓ । ਬਾਦਲ ਸਾਹਿਬ ਬੋਲ ਰਹੇ ਹਨ । ਬਰਾੜ ਸਾਹਿਬ, ਇਹ ਕੋਈ ਗੱਲ ਨਹੀਂ ਹੈ । ਜਦੋਂ ਬਾਦਲ ਸਾਹਿਬ ਬੋਲ ਰਹੇ ਹਨ ਤਾਂ ਉਨ੍ਹਾਂ ਦਾ ਜਵਾਬ ਆਉਣ ਦਿਓ ।

**ਸਰਦਾਰ ਅਵਤਾਰ ਸਿੰਘ ਬਰਾੜ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ ।

**ਸ਼੍ਰੀ ਸਪੀਕਰ**: ਬਰਾੜ ਸਾਹਬ, ਪਹਿਲਾਂ ਸੀ. ਐਮ. ਸਾਹਿਬ ਨੂੰ ਆਪਣੀ ਗੱਲ ਕਹਿ ਲੈਣ ਦਿਓ ।

**ਸਰਦਾਰ ਅਵਤਾਰ ਸਿੰਘ ਬਰਾੜ** : ** ** **

**ਸ਼੍ਰੀ ਸਪੀਕਰ**: ਇਹ ਐਕਸਪੰਜ ਕਰ ਦਿਓ ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਜੇਕਰ ਇਨ੍ਹਾਂ ਦੀ ਤਾਰੀਫ ਕਰੀਏ ਤਾਂ ਵੀ ਮੁਸ਼ਕਲ ਹੈ । ਮੈਨੂੰ ਤਾਂ ਸਮਝ ਨਹੀਂ ਆਉਂਦੀ ਕਿ ਮੈਂ ਇਨ੍ਹਾਂ ਨੂੰ ਕੀ ਕਹਾਂ । ਅੱਜ ਮੈਂ ਫ਼ਖਰ ਅਤੇ ਮਾਣ ਨਾਲ ਕਹਿ ਸਕਦਾ ਹਾਂ ਕਿ ਸਾਰੇ ਸੰਸਾਰ ਵਿਚ ਇਕੱਲੇ ਹਿੰਦੋਸਤਾਨ ਦੀ ਗੱਲ ਨਹੀਂ ਕਰਦਾ, ਸਹੀ ਮੁਆਨਿਆਂ ਵਿਚ ਅਸੀਂ ਕਿਸਾਨਾਂ ਦੇ ਹੱਕਾਂ ਦੀ ਗੱਲ ਕੀਤੀ ਹੈ । ਜੇ ਕਿਸੇ ਨੂੰ ਕਿਸਾਨਾਂ ਦਾ ਦਰਦ ਹੈ ਤਾਂ ਉਹ ਸਾਨੂੰ ਹੈ । (ਥੰਪਿੰਗ) (ਵਿਘਨ) ਚੌਧਰੀ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਤੁਸੀਂ ਲੀਡਰ ਆਫ ਦਿ ਆਪੋਜ਼ੀਸ਼ਨ ਹੋ । ਜਦੋਂ ਤੁਹਾਡੇ ਵੱਲੋਂ ਗੱਲਾਂ ਹੋਈਆਂ ਤਾਂ ਮੈਂ ਨਹੀਂ ਬੋਲਿਆ ਅਤੇ ਬੈਠਾ ਰਿਹਾ । ਜੇਕਰ ਤੁਹਾਡੀ ਗੱਲ ਇਹ ਤੁਹਾਡੇ ਸਾਥੀ ਨਹੀਂ ਮੰਨਦੇ ਤਾਂ ਘਟੋ-ਘੱਟ ਤੁਸੀਂ

** Not recorded/expunged as ordered by the Chair.

[ਮੁੱਖ ਮੰਤਰੀ]

ਤਾਂ ਬੈਠੇ ਰਹੋ । ਮੇਰੀ ਬੇਨਤੀ ਹੈ ਕਿ ਅਸੀਂ ਕਿਸਾਨਾਂ ਦੇ ਦੋਖੀ ਨਹੀਂ ਹਾਂ ਅਤੇ ਅਸੀਂ ਉਨ੍ਹਾਂ ਦੇ ਹੱਕ ਵਿਚ ਹਾਂ । ਅਸੀਂ ਕਿਸਾਨਾਂ ਨੂੰ ਪਾਣੀ, ਬਿਜਲੀ ਜਾਂ ਨਹਿਰੀ ਪਾਣੀ ਮੁਫਤ ਦਿੱਤਾ ਹੈ । (ਥੰਪਿੰਗ) ਸਾਨੂੰ ਇਸ ਗੱਲ ਦਾ ਮਾਣ ਹੈ । ਸਾਰੀਆਂ ਗੱਲਾਂ ਤੇ ਬਹਿਸ ਨਹੀਂ ਚੱਲੀ, ਸਿਰਫ 2-4 ਨੁਕਤਿਆਂ ਦੀ ਗੱਲ ਹੀ ਹੋਈ ਹੈ । ਜਦੋਂ ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਦਾ ਰਾਜ ਸੀ ਤਾਂ ਇਹ ਥੋੜ੍ਹਾ ਬਹੁਤ ਕਿਸਾਨਾਂ ਵਾਸਤੇ ਕਰ ਸਕਦੇ ਸੀ ਪਰ ਇਨ੍ਹਾਂ ਨੇ ਕੁਝ ਨਹੀਂ ਕੀਤਾ । (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਤੁਸੀਂ ਕਹਿੰਦੇ ਹੋ ਕਿ ਅਸੀਂ ਕਿਸਾਨਾਂ ਨੂੰ ਕਰਜ਼ਾਈ ਕਰ ਦਿੱਤਾ । (ਵਿਘਨ) ਸਪੀਕਰ ਸਾਹਿਬ, ਅੱਜ ਕਿਸਾਨ ਇਥੇ ਆਏ ਹਨ । ਸਾਨੂੰ ਉਨ੍ਹਾਂ ਨਾਲ ਪੂਰੀ ਹਮਦਰਦੀ ਹੈ । ਜਦੋਂ ਕਾਮਰੇਡ ਹਰਦੇਵ ਸਿੰਘ ਅਰਸ਼ੀ ਵੀ ਉਸ ਵੇਲੇ ਦੀ ਸਰਕਾਰ ਦੇ ਨਾਲ ਸਨ ਤਾਂ ਉਸ ਵੇਲੇ ਵਿਆਜ ਸਾਢੇ ਸੋਲ੍ਹਾਂ ਪਰਸੈਂਟ ਸੀ ਪਰ ਅਸੀਂ ਉਹ ਵਿਆਜ ਸਾਢੇ ਚੌਦਾਂ ਪਰਸੈਂਟ ਤੇ ਲਿਆਂਦਾ ਹੈ । ਜੇ ਕਿਸਾਨਾਂ ਨੇ ਘਰੇਲੂ ਕੰਮਾਂ ਵਾਸਤੇ ਕਰਜ਼ਾ ਲੈਣਾ ਹੁੰਦਾ ਸੀ ਤਾਂ ਉਹ ਪਹਿਲਾਂ ਨਹੀਂ ਸੀ ਮਿਲਦਾ ਪਰ ਹੁਣ ਮਿਲਦਾ ਹੈ । ਹੁਣ ਇਕ ਏਕੜ ਵਾਲਾ ਕਿਸਾਨ 1 ਲੱਖ ਰੁਪਿਆ ਕਰਜ਼ਾ ਲੈ ਸਕਦਾ ਹੈ । 5 ਏਕੜ ਵਾਲਾ ਕਿਸਾਨ 3 ਲੱਖ ਰੁਪਿਆ ਕਰਜ਼ਾ ਲੈ ਸਕਦਾ ਹੈ । ਸਪੀਕਰ ਸਾਹਿਬ, ਇਸੇ ਤਰ੍ਹਾਂ ਕੋਆਪਰੇਟਿਵ ਮਨਿਸਟਰ ਸਾਹਿਬ ਬੈਠੇ ਹਨ, ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ ਕਿ ਪਹਿਲਾਂ ਜੋ ਪੀਨਲ ਇੰਟਰੈਸਟ ਕਾਂਗਰਸ ਵੇਲੇ 3% ਹੁੰਦਾ ਸੀ, ਉਹ ਅਸੀਂ ਘਟਾ ਕੇ ਡੇਢ ਪਰਸੈਂਟ ਕਰ ਦਿੱਤਾ ਹੈ । ਮੈਂ ਦਰਜਨਾਂ ਮਿਸਾਲਾਂ ਹੋਰ ਦੇ ਸਕਦਾ ਹਾਂ ਕਿ ਬੀ.ਜੇ.ਪੀ. ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਸੱਚੇ ਮੁਆਨਿਆਂ ਵਿਚ ਕਿਸਾਨਾਂ ਦੀ ਹਮਦਰਦ ਹੈ ਅਤੇ ਉਨ੍ਹਾਂ ਦੇ ਹਿੱਤ ਵਿਚ ਹੈ । ਜਿਹੜੇ ਕਿਸਾਨ ਅੱਜ ਇਥੇ ਆਏ ਹਨ ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਅਤੇ ਮੇਰਾ ਉਨ੍ਹਾਂ ਅੱਗੇ ਸਿਰ ਝੁਕਦਾ ਹੈ । ਅੱਜ ਮਸਲਾ ਕੀ ਸੀ ? ਸਿਰਫ ਦੋ ਮਿੰਟ ਦਾ ਮਸਲਾ ਸੀ ਪਰ ਸਾਨੂੰ ਕਿਉਂ ਨਹੀਂ ਬੋਲਣ ਦਿੱਤਾ । ਇਸ ਕਰਕੇ ਕਿ ਇਨ੍ਹਾਂ ਪਾਸ ਫਿਰ ਕੋਈ ਪੁਆਇੰਟ ਹੀ ਨਾ ਰਹਿੰਦਾ । ਸਰਦਾਰ ਰਵੀ ਇੰਦਰ ਸਿੰਘ ਜੀ ਦਾ ਮਸਲਾ ਸੀ ਕਿ ਇਸ ਤੇ ਖੁੱਲ੍ਹੀ ਬਹਿਸ ਹੋਵੇ । ਪ੍ਰੋਕਿਉਰਮੈਂਟ ਕਿਸਾਨੀ ਦੀ ਜਿਹੜੀ ਹੈ ਅੱਜ ਉਸ ਦੀ ਡਿਮਾਂਡ ਘਟ ਰਹੀ ਹੈ । ਸਪਲਾਈ ਅਤੇ ਡਿਮਾਂਡ ਦਾ ਸਵਾਲ ਹੈ । ਇਸ ਤੇ ਬਹਿਸ ਹੋਣੀ ਚਾਹੀਦੀ ਹੈ । ਇਸ ਤੇ ਬਹਿਸ ਹੋਵੇ, ਇਸ ਬਾਰੇ ਇਨ੍ਹਾਂ ਨੇ ਚਿੰਤਾ ਪ੍ਰਗਟ ਕੀਤੀ । ਇਹ ਬੜੀ ਅੱਛੀ ਗੱਲ ਹੈ । ਇਸ ਤੇ ਬਹਿਸ ਹੋਣੀ ਚਾਹੀਦੀ ਹੈ । ਕਾਮਰੇਡ ਹਰਦੇਵ ਸਿੰਘ ਅਰਸ਼ੀ ਜੀ ਨੇ ਮੋਸ਼ਨ ਦਿੱਤੀ ਹੈ ਅਤੇ ਇਸ ਤੇ ਇਕ ਕਾਲ ਅਟੈਨਸ਼ਨ ਵੀ ਆਈ ਹੈ । ਦੋਨੋਂ ਹਟਾ ਦਿਓ ਅਤੇ ਤਿੰਨ ਘੰਟੇ ਦੀ ਬਹਿਸ ਕਰ ਲਓ, ਸਾਨੂੰ ਕੋਈ ਇਤਰਾਜ਼ ਨਹੀਂ । ਸਾਨੂੰ ਕੀ ਹੈ, ਚਾਹੇ ਤਿੰਨ ਘੰਟੇ ਬਹਿਸ ਕਰਾ ਲਓ, ਸਾਨੂੰ ਕੋਈ ਡਰ ਨਹੀਂ ਪਰ ਗੱਲ ਇਹ ਹੈ ਕਿ ਅਸੀਂ ਕੁਝ ਨਾ ਕੁਝ ਅਸਲੀਅਤ ਤੇ ਬੋਲੀਏ । ਹੁਣ ਪ੍ਰੋਕਿਓਰਮੈਂਟ ਦੀ ਗੱਲ ਹੈ, ਮੈਂ ਤੁਹਾਡੇ ਨਾਲੋਂ ਜ਼ਿਆਦਾ ਚਿੰਤਤ ਹਾਂ । ਜਦੋਂ ਇਸ ਪਾਰਟੀ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਦੀ ਸਰਕਾਰ ਸੀ, ਉਦੋਂ । ਅਕਤੂਬਰ ਤੋਂ ਪਰਚੇਜ਼ ਸ਼ੁਰੂ ਹੁੰਦੀ ਸੀ । ਇਹ ਗੱਲ ਤਾਂ ਇਨ੍ਹਾਂ ਨੂੰ ਯਾਦ ਨਹੀਂ ਰਹੀ । ਬਰਾੜ ਸਾਹਿਬ, ਤੁਹਾਨੂੰ ਤਾਂ ਯਾਦ ਹੋਵੇਗਾ (ਵਿਘਨ) (ਸ਼ੋਰ) ਸਪੀਕਰ ਸਾਹਿਬ, ਤੁਸੀਂ ਬੇਸ਼ੱਕ ਰਿਕਾਰਡ ਮੰਗਵਾ ਲੈਣਾ । ਮੈਂ ਕੋਈ

ਏਥੇ ਗਲਤ ਬਿਆਨੀ ਨਹੀਂ ਕਰਨੀ ਚਾਹੁੰਦਾ। ਕਾਮਰੇਡ ਸਾਹਿਬ, ਤੁਹਾਡੀ ਯਾਦਦਾਸ਼ਤ ਤਾਂ ਚੰਗੀ ਹੈ, ਤੁਹਾਨੂੰ ਤਾਂ ਯਾਦ ਹੋਵੇਗਾ ਕਿ ਇਨ੍ਹਾਂ ਵੀਰਾਂ ਦੀ ਸਰਕਾਰ ਵੇਲੇ 1 ਅਕਤੂਬਰ ਤੋਂ ਪਹਿਲਾਂ ਕਦੇ ਝੋਨੇ ਦੀ ਪਰਚੇਜ਼ ਨਹੀਂ ਸੀ ਕੀਤੀ ਗਈ। ਜਦੋਂ ਸਾਡੀ ਸਰਕਾਰ 1997 ਵਿਚ ਆਈ, ਅਸੀਂ ਪਹਿਲੇ ਸਾਲ ਹੀ 1 ਅਕਤੂਬਰ ਤੋਂ ਘਟਾ ਕੇ ਪਰਚੇਜ਼ 12 ਸਤੰਬਰ ਨੂੰ ਕੀਤੀ। ਫੇਰ 1998 ਵਿਚ 15 ਤਾਰੀਖ ਨੂੰ ਤੇ 1999 ਵਿਚ 16 ਤਾਰੀਖ ਨੂੰ, ਯਾਨੀ ਇਨ੍ਹਾਂ ਨਾਲੋਂ 15 ਦਿਨ ਐਡਵਾਂਸ ਸਾਡਾ ਪੀਰੀਅਡ ਆਫ ਪਰਚੇਜ਼ ਰਿਹਾ ਤੇ ਅਸੀਂ ਇਸਨੂੰ 15 ਦਿਨ ਅੱਗੇ ਨਾਲੋਂ ਘਟਾਇਆ। ਮੈਂ ਆਪ ਹੁਣ ਸ਼੍ਰੀ ਸ਼ਾਂਤਾ ਕੁਮਾਰ ਜੀ ਨੂੰ ਸਾਰਾ ਕੇਸ ਦੱਸਿਆ ਹੈ, ਮਿੱਤਲ ਸਾਹਿਬ ਦੇ ਨਾਲ ਜਾ ਕੇ ਉਨ੍ਹਾਂ ਨਾਲ ਪੂਰੀ ਗੱਲ ਕੀਤੀ ਹੈ। ਪ੍ਰਧਾਨ ਮੰਤਰੀ ਜੀ ਤੋਂ ਵੀ ਉਚੇਚਾ ਟਾਈਮ ਲਿਆ ਕਿ ਮੈਂ ਪੰਜਾਬ ਦੇ ਮਸਲੇ ਵਾਸਤੇ ਇਕ ਅਹਿਮ ਗੱਲ ਕਰਨੀ ਚਾਹੁੰਦਾ ਹਾਂ। ਉਨ੍ਹਾਂ ਨੂੰ ਵੀ ਬੇਨਤੀ ਕੀਤੀ ਹੈ ਤੇ ਮੈਨੂੰ ਆਸ ਹੈ ਕਿ ਸਾਡੀ ਬੇਨਤੀ ਉਹ ਪ੍ਰਵਾਨ ਕਰਨਗੇ। ਮੇਰੀ ਤੁਹਾਡੇ ਅੱਗੇ ਵੀ ਬੇਨਤੀ ਹੈ ਕਿ ਜਿਹੜਾ ਮਸਲਾ ਗੱਲਬਾਤ ਨਾਲ ਹੱਲ ਹੋ ਸਕਦਾ ਹੈ......

**ਚੌਧਰੀ ਜਗਜੀਤ ਸਿੰਘ**: ਆਸ ਹੀ ਹੈ ਜਾਂ ਕੁਝ ਹੋਰ ਹੈ?

**ਮੁੱਖ ਮੰਤਰੀ**: ਆਸ ਕਰਨੀ ਚਾਹੀਦੀ ਹੈ, ਅਸੀਂ ਹੋਪ-ਫੁਲ ਹਾਂ ਜੋ ਇਹ ਕੋਸ਼ਿਸ਼ਾਂ ਹੋਈਆਂ ਹਨ। ਸਪੀਕਰ ਸਾਹਿਬ, ਅੱਜ 2 ਗੱਲਾਂ ਦੀ ਬੜੀ ਚਰਚਾ ਹੁੰਦੀ ਹੈ। ਜਿਹੜੀ ਗੱਲ ਕਾਂਗਰਸ ਵਾਲੇ ਕਹਿਣ, ਬਸ, ਉਸ ਤੋਂ ਉਲਟ ਸਮਝ ਲਓ। ਇਹ ਕਹਿੰਦੇ ਹਨ ਕਿ ਐਫ.ਸੀ.ਆਈ. ਝੋਨਾ ਨਹੀਂ ਖ਼ਰੀਦੇਗੀ। ਕਿਉਂ ਨਹੀਂ ਖਰੀਦੇਗੀ? ਤੁਹਾਨੂੰ ਕੀ ਇਲਹਾਮ ਹੋ ਗਿਆ? ਤੁਸੀਂ ਕੋਈ ਜੋਤਸ਼ੀ ਹੋ? (ਵਿਘਨ) (ਸ਼ੋਰ) ਐਫ.ਸੀ.ਆਈ. ਮਾਰਕੀਟ ਵਿਚ ਐਂਟਰ ਹੋਵੇਗੀ.....(ਵਿਘਨ)

**ਸਰਦਾਰ ਅਵਤਾਰ ਸਿੰਘ ਬਰਾੜ**: ਸੀ. ਐਮ, ਸਾਹਿਬ, ਸ਼ਾਇਦ ਤੁਹਾਨੂੰ ਮਹਿਕਮਾ ਪੂਰੀ ਗੱਲ ਦੱਸਦਾ ਨਹੀਂ। ਇਹ ਸ਼ਾਂਤਾ ਕੁਮਾਰ ਜੀ ਦੀ ਆਪਣੀ ਸਟੇਟਮੈਂਟ ਹੈ। ਉਨ੍ਹਾਂ ਨੇ ਕਿਹਾ ਹੈ ਕਿ ਜੇ ਬਾਕੀ ਸਾਰੀਆਂ ਸਟੇਟਾਂ ਵਿਚੋਂ ਅਸੀਂ ਚਾਵਲ ਖਰੀਦਦੇ ਹਾਂ ਤਾਂ ਪੰਜਾਬ ਅਤੇ ਹਰਿਆਣਾ ਵਿਚੋਂ ਪੈਡੀ ਕਿਉਂ ਖਰੀਦਾਂਗੇ?

**ਮੁੱਖ ਮੰਤਰੀ**: ਇਹ ਤਾਂ ਉਹ ਗੱਲ ਹੈ ਜੋ ਤੁਸੀਂ ਕਿਸੇ ਅਖਬਾਰ ਵਿਚ ਪੜ੍ਹੀ ਹੈ। ਮੈਨੂੰ ਪਤਾ ਨਹੀਂ ਕਿ ਤੁਹਾਨੂੰ ਇਹ ਸ਼ੰਕਾ ਪੈ ਕਿਉਂ ਗਿਆ? ਰੋਜ਼ ਤੁਸੀਂ ਕੋਈ ਨਾ ਕੋਈ ਸ਼ੰਕੇ ਪਾ ਦਿੰਦੇ ਹੋ ਜਿਵੇਂ ਕਿ ਮਿਡਟਰਮ ਪੋਲ ਹੋਣਗੇ। ਹੁਣ ਇਸ ਬਾਰੇ ਮੈਂ ਕੀ ਜਵਾਬ ਦੇਵਾਂ? ਮੈਂ ਅੱਜ ਇਸ ਹਾਊਸ ਵਿਚ ਕਹਿੰਦਾ ਹਾਂ ਕਿ ਮਿਡ ਟਰਮ ਪੋਲ ਨਹੀਂ ਹੋਣਗੇ। ਐਵੀਂ ਤੁਸੀਂ ਅਚਕਣਾਂ ਨਾ ਸਿਲਾਉ ਕਿਉਂਕਿ ਅਗਲੇ 5 ਸਾਲਾਂ ਲਈ ਵੀ ਰਾਜ ਸਾਡਾ ਹੀ ਆਉਣਾ ਹੈ, ਇਹ ਤੁਹਾਨੂੰ ਹੁਣੇ ਸੁਨਾਮ ਦੀ ਚੋਣ ਤੋਂ ਹੀ ਪਤਾ ਲੱਗ ਜਾਵੇਗਾ। (ਥੰਪਿੰਗ) ਬਰਾੜ ਸਾਹਿਬ, ਤੁਸੀਂ ਤਾਂ ਬੜੇ ਸੁਲਝੇ ਹੋਏ ਤੇ ਤਜਰਬੇਕਾਰ ਲੈਜੀਸਲੇਟਰ ਹੋ। ਅਸੀਂ ਸਾਰਿਆਂ ਨੇ ਰਲ ਕੇ ਇਸ ਹਾਊਸ ਦੀਆਂ ਪਰੰਪਰਾਵਾਂ ਚਲਾਉਣੀਆਂ ਹਨ। ਅਸੀਂ ਇਥੇ ਇਹੋ ਜਿਹੀਆਂ ਗੱਲਾਂ ਕਰੀਏ ਤੇ ਏਨੇ ਸਟੇਟਸ ਵਾਲੇ ਸਪੀਕਰ ਦੇ ਅਹੁਦੇ ਦੀ ਸ਼ਾਨ ਦੇ ਖਿਲਾਫ ਕੁਝ ਲਫਜ਼ ਕਹੀਏ ਤਾਂ ਇਹ ਨਹੀਂ ਚਾਹੀਦਾ। ਅਸੀਂ ਸਭ ਨੇ ਸਪੀਕਰ ਸਾਹਿਬ ਨੂੰ ਯੂਨਾਨੀ ਮਸਲੀ ਚੁਣਿਆ ਹੈ, ਤੇ ਉਸ ਚੇਅਰ ਦੀ ਸ਼ਾਨ ਵਿਚ ਇਸ ਤਰ੍ਹਾਂ ਕਹਿਣਾ .....

**ਸਰਦਾਰ ਅਵਤਾਰ ਸਿੰਘ ਬਰਾੜ :** ਜੋ ਮੇਰੇ ਕੋਲੋਂ ਕਿਹਾ ਗਿਆ, ਮੈਂ ਉਸ ਲਈ ਮੁਆਫੀ ਮੰਗਦਾ ਹਾਂ ਪਰ ਬਾਦਲ ਸਾਹਿਬ, ਉਥੇ ਜਾ ਕੇ ਤਾਂ ਸਪੀਕਰ ਸਾਹਿਬ ਦੀ ਪੱਗ ਤੁਸੀਂ ਹੀ ਉਤਾਰੀ ਸੀ । ਮੈਂ ਤਾਂ ਇਹੀ ਕਿਹਾ ਹੈ ਕਿ ਮੈਨੂੰ ਤੁਹਾਡੇ ਤੋਂ ਇਹ ਮਹਿਸੂਸ ਹੁੰਦਾ ਹੈ ਪਰ ਤੁਹਾਡੀ ਚਪੇੜ ਨਾਲ ਤਾਂ ਸਪੀਕਰ ਦੀ ਪੱਗ ਹੀ ਉਤਰ ਗਈ ਸੀ . . .

**ਮੁੱਖ ਮੰਤਰੀ:** ਬਰਾੜ ਸਾਹਿਬ, ਮੈਂ ਤਾਂ ਸਾਰੀ ਜ਼ਿੰਦਗੀ ਵਿਚ ਕਿਸੇ ਦੇ ਚਪੇੜ ਮਾਰੀ ਹੀ ਨਹੀਂ । ਅੱਗੇ, ਸਪੀਕਰ ਸਾਹਿਬ, ਮੈਂ ਆਪਣੇ ਵੱਲੋਂ ਬੀ.ਜੇ.ਪੀ. ਤੇ ਸ਼੍ਰੋਮਣੀ ਅਕਾਲੀ ਦਲ ਦੇ ਮਾਨਯੋਗ ਮੈਂਬਰਾਂ ਦਾ ਧੰਨਵਾਦ ਕਰਦਾ ਹਾਂ । ਆਪਣੇ ਗਰੁੱਪ ਤੋਂ ਬਿਨਾਂ ਮੈਂ ਅੱਜ ਵ੍ਹਿਪ ਤੁਹਾਨੂੰ (ਸਰਦਾਰ ਇੰਦਰਜੀਤ ਸਿੰਘ ਜ਼ੀਰਾ ਅਤੇ ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ ਵੱਲ ਇਸ਼ਾਰਾ) ਵੀ ਜਾਰੀ ਕੀਤਾ ਹੈ । ਮੈਂ ਕਾਂਗਰਸ ਪਾਰਟੀ ਨੂੰ ਤਾਂ ਵ੍ਹਿਪ ਜਾਰੀ ਕਰ ਨਹੀਂ ਸਕਦਾ । ਸੁਨਾਮ ਦੀ ਚੋਣ ਦੇ ਸਬੰਧ ਵਿਚ ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਹੱਥ ਤਾਂ ਅੱਗੇ ਵਧਾਓ । ਮੈਂ ਉਮੀਦ ਕਰਾਂਗਾ ਕਿ ਸੁਨਾਮ ਵਿਚ ਜਿਹੜਾ ਅਕਾਲੀ ਦਲ-ਬੀ.ਜੇ.ਪੀ. ਦਾ ਉਮੀਦਵਾਰ ਹੋਵੇਗਾ, ਤੁਸੀਂ ਉਸ ਦੀ ਮਦਦ ਕਰੋਗੇ, ਸਪੀਕਰ ਸਾਹਿਬ ਨੂੰ ਮੈਂ ਬੇਨਤੀ ਕਰਾਂਗਾ ਕਿ ਉਹ ਪਾਰਟੀਆਂ ਦੇ ਲੀਡਰਜ਼ ਨੂੰ ਬੁਲਾ ਲੈਣ । ਇਸ ਮਜ਼ਮੂਨ ਤੇ ਜਿਹੜੀ ਬਹਿਸ ਹੋਵੇਗੀ, ਉਸ ਨਾਲ ਮੈਨੂੰ ਵੀ ਖੁਸ਼ੀ ਹੋਵੇਗੀ । ਆਖਰ ਇਹ ਕਿਸਾਨਾਂ ਦਾ ਮਸਲਾ ਹੈ ਅਤੇ ਇਸ ਤੇ ਬਹਿਸ ਹੋਣੀ ਹੀ ਚਾਹੀਦੀ ਹੈ । ਇਹ ਕਿਸੇ ਦਾ ਜਾਤੀ ਮਸਲਾ ਤਾਂ ਹੈ ਨਹੀਂ । ਕਾਮਰੇਡ ਸਾਹਿਬ (ਕਾਮਰੇਡ ਹਰਦੇਵ ਸਿੰਘ ਅਰਸ਼ੀ ਵੱਲ ਇਸ਼ਾਰਾ), ਤੁਸੀਂ ਜ਼ਰਾ ਧਿਆਨ ਨਾਲ ਸੋਚੋ ਕਿ ਇਹ ਕਰਜ਼ਾ ਅਸੀਂ ਆਪਣੇ ਤਿੰਨਾਂ ਸਾਲਾਂ ਵਿਚ ਚੜ੍ਹਾਇਆ ਹੈ ਜਾਂ ਕਿ ਪਿਛਲੇ 40 ਸਾਲਾਂ ਦੇ ਰਾਜ ਵੇਲੇ ਚੜ੍ਹਿਆ ਹੈ । ਇਹ ਕਰਜ਼ਾ ਪਿਛਲੇ 40 ਸਾਲਾਂ ਦੇ ਪੰਜਾਬ ਵਿਚਲੇ ਰਾਜ ਦੀਆਂ ਨੀਤੀਆਂ ਦਾ ਸਿੱਟਾ ਹੈ । ਅਸੀਂ ਤਾਂ ਸਗੋਂ ਰਿਲੀਫ ਦਿੱਤਾ ਹੈ । ਕਿਸੇ ਹੋਰ ਪਾਰਟੀ ਨੇ ਐਨਾ ਵੱਡਾ ਰਿਲੀਫ ਦਿੱਤਾ ਹੋਵੇ ਤਾਂ ਦੱਸ ਦਿਓ । ਅਸੀਂ ਤਾਂ ਇਹ ਕਿੱਚੜ ਪੁਚੜ ਸਾਫ ਕਰਨ ਲੱਗੇ ਹੋਏ ਹਾਂ । ਸਪੀਕਰ ਸਾਹਿਬ, ਮੈਂ ਜ਼ਿਆਦਾ ਨਹੀਂ ਕਹਿੰਦਾ, ਇੰਨਾ ਹੀ ਕਹਿੰਦਾ ਹਾਂ ਕਿ ਤੁਸੀਂ ਮੀਟਿੰਗ ਬੁਲਾ ਲਓ । ਜਿਸ ਤਰ੍ਹਾਂ ਇਹ ਕਹਿੰਦੇ ਹਨ, ਉਵੇਂ ਕਰ ਲਓ, ਸਾਨੂੰ ਕੀ ਇਤਰਾਜ਼ ਹੈ ।

**ਸ੍ਰੀ ਸਪੀਕਰ** : ਜ਼ੀਰੋ ਆਵਰ ਖਤਮ ਹੁੰਦਾ ਹੈ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਤੁਹਾਡੀ ਗੱਲ ਮੰਨ ਕੇ, ਤੁਹਾਡੀ ਗੱਲ ਪ੍ਰਵਾਨ ਕਰਕੇ . . . (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਬਰਾੜ ਸਾਹਿਬ, ਬੈਠ ਜਾਓ । ਹੁਣ ਅਸੀਂ ਕਾਲ ਅਟੈਨਸ਼ਨ ਨੋਟਿਸ ਲੈਣੇ ਹਨ । ਪਹਿਲਾ ਕਾਲ ਅਟੈਨਸ਼ਨ ਨੋਟਿਸ ਵੀ ਗੰਨੇ ਦੇ ਬਾਰੇ ਹੀ ਹੈ । ਮੋਫਰ ਸਾਹਿਬ, ਤੁਸੀਂ ਆਪਣਾ ਕਾਲ ਅਟੈਨਸ਼ਨ ਨੋਟਿਸ ਪੜ੍ਹੋ (ਵਿਘਨ) (ਸ਼ੋਰ) Zero hour is over. ਮੋਫਰ ਜੀ, ਤੁਸੀਂ ਆਪਣਾ ਕਾਲ ਅਟੈਨਸ਼ਨ ਪੜ੍ਹਨਾ ਹੈ ਜਾਂ ਮੈਂ ਅੱਗੇ ਚੱਲਾਂ । (ਵਿਘਨ) (ਸ਼ੋਰ) ਹਾਂ ਜੀ, ਮੋਫਰ ਜੀ ।

(ਇਸ ਸਮੇਂ ਸਦਨ ਵਿਚ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ, ਸੀ.ਪੀ.ਆਈ. ਦੇ ਮੈਂਬਰ ਕਾਮਰੇਡ ਹਰਦੇਵ ਸਿੰਘ ਅਰਸ਼ੀ ਅਤੇ ਕਾਮਰੇਡ ਅਜੈਬ ਸਿੰਘ ਰੱਤਾ,

ਬੀ.ਐਸ.ਪੀ. ਦੇ ਮੈਂਬਰ ਸ੍ਰੀ ਸ਼ਿੰਗਾਰਾ ਰਾਮ ਸਹੂੰਗੜ੍ਹਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਹਾਊਸ ਵਿਚ ਕਾਫੀ ਸ਼ੋਰ ਸੀ ਜਿਸ ਕਰਕੇ ਸਾਫ ਸੁਣਾਈ ਨਹੀਂ ਦੇ ਰਿਹਾ ਸੀ ।)

**ਸਰਦਾਰ ਅਵਤਾਰ ਸਿੰਘ ਬਰਾੜ:** * *** **

**ਸ੍ਰੀ ਸਪੀਕਰ:** ਇਹ ਐਕਸਪੰਜ ਕਰ ਦਿੱਤਾ ਜਾਵੇ (ਵਿਘਨ) ਹਾਂ ਜੀ, ਮੋਫਰ ਸਾਹਿਬ (ਸ਼ੋਰ) ਮਿੱਤਲ ਸਾਹਿਬ ਨੇ ਸਟੇਟਮੈਂਟ ਦੇਣੀ ਹੈ (ਸ਼ੋਰ) ਬੀਬੀ ਚਾਵਲਾ ਜੀ, ਚਲੋ, ਅੱਗੇ ਤੁਸੀਂ ਆਪਣਾ ਕਾਲ ਅਟੈਨਸ਼ਨ ਨੋਟਿਸ ਪੜ੍ਹੋ . . (ਸ਼ੋਰ)

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ:** ਸਪੀਕਰ ਸਾਹਿਬ, ਪਹਿਲਾਂ ਸ਼ੋਰ ਬੰਦ ਕਰਾਓ, ਫਿਰ ਹੀ ਮੈਂ ਆਪਣੀ ਗੱਲ ਕਰਾਂਗੀ । ਇਸ ਤਰ੍ਹਾਂ ਕਿਸ ਤਰ੍ਹਾਂ ਮੈਂ ਗੱਲ ਕਰ ਸਕਾਂਗੀ ।

**ਸ੍ਰੀ ਸਪੀਕਰ :** ਬੀਬੀ ਜੀ, ਆਪਣੀ ਗੱਲ ਸ਼ੁਰੂ ਕਰੋ ।

---

## WALK-OUT

(ਇਸ ਸਮੇਂ ਸਦਨ ਵਿਚ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ, ਸੀ.ਪੀ.ਆਈ ਦੇ ਮੈਂਬਰ ਕਾਮਰੇਡ ਹਰਦੇਵ ਸਿੰਘ ਅਰਸ਼ੀ ਅਤੇ ਕਾਮਰੇਡ ਅਜੈਬ ਸਿੰਘ ਰੌਂਤਾ, ਬਹੁਜਨ ਸਮਾਜ ਪਾਰਟੀ ਦੇ ਮੈਂਬਰ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ, ਕਿਸਾਨਾਂ ਦੇ ਰੁਲ ਰਹੇ ਝੋਨੇ ਦੀ ਸਰਕਾਰ ਵਲੋਂ ਪੂਰੀ ਖਰੀਦ ਅਤੇ ਸੰਭਾਲ ਨਾ ਕਰਨ ਸਬੰਧੀ ਸਰਕਾਰ ਵੱਲੋਂ ਤਸੱਲੀਬਖਸ਼ ਜਵਾਬ ਨਾ ਦਿੱਤੇ ਜਾਣ ਕਾਰਨ ਰੋਸ ਵਜੋਂ ** ** ਨਾਅਰੇ ਮਾਰਦੇ ਹੋਏ ਸਦਨ ਵਿਚੋਂ ਵਾਕ-ਆਊਟ ਕਰ ਗਏ ।)

**ਸ੍ਰੀ ਸਪੀਕਰ :** ਨਾਅਰੇ ਰਿਕਾਰਡ ਨਾ ਕੀਤੇ ਜਾਣ । ਚਾਵਲਾ ਜੀ, ਤੁਸੀਂ ਕਾਲ ਅਟੈਨਸ਼ਨ ਪੜ੍ਹਨੀ ਹੈ ਜਾਂ ਨਹੀਂ ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਪਹਿਲਾਂ ਮੇਰੀ ਕਾਲ ਅਟੈਨਸ਼ਨ ਹੈ ਜੀ ।

**ਸ੍ਰੀ ਸਪੀਕਰ :** ਹੁਣ ਇਹ ਨਹੀਂ ਹੋ ਸਕਦਾ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਜਦੋਂ ਤੁਸੀਂ ਮੈਨੂੰ ਪਹਿਲਾਂ ਕਿਹਾ ਸੀ, ਉਦੋਂ ਮੈਂ ਬੋਲਣ ਲਈ ਖੜ੍ਹਾ ਹੋ ਗਿਆ ਸੀ ਪਰ ਹਾਊਸ ਵਿੱਚ ਉਸ ਵੇਲੇ ਕਾਫੀ ਸ਼ੋਰ ਸੀ। ਇਸ ਲਈ ਮੈਂ ਬੋਲ ਨਹੀਂ ਸਕਿਆ ।

**ਸ੍ਰੀ ਸਪੀਕਰ:** ਬੀਬੀ ਜੀ, ਤੁਸੀਂ ਦੱਸੋ, ਬੋਲੋ ਜੀ । (ਵਿਘਨ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ** ** **

**ਸ੍ਰੀ ਸਪੀਕਰ :** ਇਹ ਰਿਕਾਰਡ ਨਾ ਕੀਤਾ ਜਾਵੇ । ਮੈਂ, ਮੋਫਰ ਸਾਹਿਬ, ਤੁਹਾਨੂੰ ਪਹਿਲਾਂ ਛੇ ਵਾਰ ਕਹਿ ਚੁੱਕਾ ਹਾਂ । ਤੁਸੀਂ ਉਦੋਂ ਕਿਉਂ ਨਹੀਂ ਆਪਣੀ ਕਾਲ ਅਟੈਨਸ਼ਨ ਪੜ੍ਹੀ ? ਨਹੀਂ ਜੀ, ਹੁਣ ਨਹੀਂ ।

---

** Expunged as ordered by the Chair.

**ਸਰਦਾਰ ਅਜੀਤ ਇੰਦਰ** ਸਿੰਘ ਮੋਫਰ : ਸਰ, ਉਸ ਵੇਲੇ ਹਾਊਸ ਵਿੱਚ ਕਾਫੀ ਸ਼ੋਰ ਸੀ । ਮੈਂ ਤਾਂ ਪੜ੍ਹਣ **ਵਾਸਤੇ** ਖੜ੍ਹਾ ਹੋ ਗਿਆ ਸੀ ਜੀ ।

**ਸ਼੍ਰੀ ਸਪੀਕਰ.** ਮੈਂ ਤੁਹਾਨੂੰ ਪਹਿਲਾਂ 6 ਵਾਰ ਇਸ ਵਾਸਤੇ ਕਹਿ ਚੁੱਕਾ ਹਾਂ ।

**ਸਰਦਾਰ ਅਜੀਤ ਇੰਦਰ** ਸਿੰਘ ਮੋਫਰ : ਸਰ, ਤੁਹਾਡੇ ਵੱਲੋਂ ਤਾਂ ਠੀਕ ਹੈ । ਹਾਊਸ ਵਿੱਚ ਸ਼ੋਰ ਹੋਣ ਕਰਕੇ ਇਸ ਤਰ੍ਹਾਂ ਹੋ ਗਿਆ । ਮੈਂ ਤਾਂ ਬੋਲਣ ਲੱਗਾ ਸੀ ਪਰ ਮੈਨੂੰ ਕੋਈ ਬੋਲਣ ਨਹੀਂ ਦੇ ਰਿਹਾ ਸੀ ।

**ਸ਼੍ਰੀ ਸਪੀਕਰ :** ਚਲੋ ਠੀਕ ਹੈ, ਹੁਣ ਤੁਸੀਂ ਨੰਬਰ ਵੰਨ ਤੋਂ ਸ਼ੁਰੂ ਕਰੋ । ਆਪਣੀ ਪਹਿਲੀ ਕਾਲ ਅਟੈਨਸ਼ਨ ਪੜ੍ਹੋ ।

**Sardar Ajit Inder Singh Mofar** : Thank you, Sir.

---

## CALL ATTENTION NOTICES UNDER RULE 66

(ਕ੍ਰਮ ਨੰ: 1)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਤੇ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਇਸ ਵੇਲੇ ਜੀਰੀ ਦੀ ਜੋ ਸੱਠਾ ਕਿਸਮ ਮਾਰਕੀਟ ਵਿਚ ਆਈ ਹੈ, ਉਨ੍ਹਾਂ ਨੂੰ ਕੋਈ ਸਰਕਾਰੀ ਏਜੰਸੀ ਖਰੀਦ ਨਹੀਂ ਕਰ ਰਹੀ ਅਤੇ ਇਹ ਝੋਨਾ ਮਿੱਟੀ ਦੇ ਭਾਅ ਸਿਰਫ 300/- ਰੁਪਏ ਕਵਿੰਟਲ ਵਿਕ ਰਿਹਾ ਹੈ ਅਤੇ ਕਿਸਾਨਾਂ ਦੀ ਅੰਨ੍ਹੀ ਲੁੱਟ ਹੋ ਰਹੀ ਹੈ । ਲੋਕਾਂ ਵਿਚ ਸਰਕਾਰ ਪ੍ਰਤੀ ਬਹੁਤ ਭਾਰੀ ਰੋਸ ਅਤੇ ਗੁੱਸਾ ਹੈ ਕਿ ਸਰਕਾਰ ਬਾਰ-ਬਾਰ ਐਲਾਨ ਤਾਂ ਕਰਦੀ ਹੈ ਕਿ ਜ਼ਿਮੀਂਦਾਰਾਂ ਦੀ ਲੁੱਟ ਨਹੀਂ ਹੋਵੇਗੀ ਪਰ ਇਹ ਝੋਨੇ ਦੀ ਲੁੱਟ ਸਾਹਮਣੇ ਹੈ । ਇਸ ਦੇ ਮੱਦੇ-ਨਜ਼ਰ ਕਿਸਾਨਾਂ ਵੱਲੋਂ ਸਰਕਾਰ ਵਿਰੁੱਧ ਧਰਨੇ ਅਤੇ ਜਲੂਸ ਕੱਢਣ ਅਤੇ ਸਰਕਾਰੀ ਅਦਾਰਿਆਂ ਦਾ ਘਿਰਾਓ ਕਰਕੇ ਸਾਰੇ ਸਰਕਾਰੀ ਕੰਮ-ਕਾਰ ਠੱਪ ਕਰ ਦੇਣਾ ਹੈ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਕਿਰਪਾਲਤਾ ਕਰਨ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ):** ਸਪੀਕਰ ਸਾਹਿਬ, ਭਾਰਤੀ ਖੁਰਾਕ ਨਿਗਮ ਅਤੇ ਸਟੇਟ ਏਜੰਸੀਆਂ ਮੰਡੀਆਂ ਵਿਚੋਂ ਜੀਰੀ ਦੀ ਖਰੀਦ ਉਸ ਮਿਤੀ ਤੋਂ ਹੀ ਸ਼ੁਰੂ ਕਰਦੀਆਂ ਹਨ ਜਿਹੜੀ ਭਾਰਤ ਸਰਕਾਰ ਵੱਲੋਂ ਨਿਸ਼ਚਿਤ ਕੀਤੀ ਜਾਂਦੀ ਹੈ । ਹਾਲੇ ਤੱਕ ਭਾਰਤ ਸਰਕਾਰ ਵਲੋਂ ਜੀਰੀ ਦੀ ਖਰੀਦ ਕਰਨ ਲਈ ਮਿਤੀ ਦੀ ਘੋਸ਼ਣਾ ਨਹੀਂ ਕੀਤੀ ਗਈ ।

2. ਭਾਰਤ ਸਰਕਾਰ ਵੱਲੋਂ ਜਿਹੜਾ 'ਏ' ਗਰੇਡ ਅਤੇ 'ਕਾਮਨ' ਚਾਵਲ ਮਿੱਥੀਆਂ ਹੋਈਆਂ ਸਪੈਸੀਫਿਕੇਸ਼ਨਾਂ ਮੁਤਾਬਿਕ ਲਿਆ ਜਾਂਦਾ ਹੈ, ਉਨ੍ਹਾਂ ਸਪੈਸੀਫਿਕੇਸ਼ਨਾਂ ਮੁਤਾਬਿਕ ਸੱਠੀ ਕਿਸਮ ਦਾ ਚਾਵਲ ਤਿਆਰ ਨਹੀਂ ਹੁੰਦਾ । ਇਸ ਕਰਕੇ ਇਸ ਕਿਸਮ ਦੀ ਜੀਰੀ ਦੀ ਖਰੀਦ ਸਰਕਾਰੀ ਏਜੰਸੀਆਂ ਵੱਲੋਂ ਨਹੀਂ ਕੀਤੀ ਜਾ ਸਕਦੀ ।

3. ਐਫ.ਸੀ.ਆਈ., ਖਰੀਦ ਏਜੰਸੀਆਂ ਅਤੇ ਖੇਤੀਬਾੜੀ ਵਿਭਾਗ ਵੱਲੋਂ ਮਿਤੀ 20-2-2000 ਤੋਂ ਲੈ ਕੇ ਮਿਤੀ 30-4-2000 ਤੱਕ ਪੰਜਾਬ ਦੇ ਸਿਰ ਕਢਵੇਂ ਅਖਬਾਰਾਂ

ਵਿਚ ਕਿਸਾਨ ਵੀਰਾਂ ਨੂੰ ਅਪੀਲ ਜਾਰੀ ਕੀਤੀ ਗਈ ਸੀ ਅਤੇ ਇਸ ਤੋਂ ਇਲਾਵਾ ਕਿਸਾਨ ਯੂਨੀਅਨਾਂ ਵੱਲੋਂ ਅਤੇ ਹੋਰ ਵਿਭਾਗਾਂ ਵੱਲੋਂ ਵੀ ਅਪੀਲਾਂ ਕੀਤੀਆਂ ਗਈਆਂ ਕਿ ਉਹ ਜੀਰੀ ਦਾ ਸਹੀ ਮੁੱਲ ਲੈਣ ਲਈ ਸਿਰਫ ਪੀ.ਆਰ 106, ਪੀ.ਆਰ. 113 ਅਤੇ ਪੀ. ਆਰ. 114 ਕਿਸਮਾਂ ਦੀ ਹੀ ਬਿਜਾਈ ਕਰਨ । ਇਸ ਤੋਂ ਇਲਾਵਾ ਹੋਰ ਕਿਸੇ ਕਿਸਮ ਦੀ ਜੀਰੀ ਦੀ ਖਰੀਦ ਸਰਕਾਰੀ ਏਜੰਸੀਆਂ ਵੱਲੋਂ ਨਹੀਂ ਕੀਤੀ ਜਾਵੇਗੀ ।

4. ਜੀਰੀ ਦੀ ਖਰੀਦ ਭਾਰਤ ਸਰਕਾਰ ਵੱਲੋਂ ਘੋਸ਼ਿਤ ਕੀਤੀ ਗਈ ਮਿਤੀ ਤੋਂ ਸ਼ੁਰੂ ਕੀਤੀ ਜਾਵੇਗੀ । ਉਕਤ ਦਰਸਾਈ ਅਪੀਲ ਵਿਚ ਜ਼ਿਮੀਂਦਾਰਾਂ ਨੂੰ ਸਪੱਸ਼ਟ ਤੌਰ ਤੇ ਸੂਚਿਤ ਕੀਤਾ ਗਿਆ ਸੀ ਕਿ ਜੀਰੀ ਦੀ ਖਰੀਦ ਭਾਰਤ ਸਰਕਾਰ ਵੱਲੋਂ ਘੋਸ਼ਿਤ ਕੀਤੀ ਗਈ ਮਿਤੀ ਤੋਂ ਸ਼ੁਰੂ ਕੀਤੀ ਜਾਵੇਗੀ ਅਤੇ ਇਸ ਮਿਤੀ ਤੋਂ ਪਹਿਲਾਂ ਆਉਣ ਵਾਲੀ ਜੀਰੀ ਅਗੇਤੀ ਹੋਵੇਗੀ ਜਿਸ ਨੂੰ ਕਿਸੇ ਖਰੀਦ ਏਜੰਸੀ ਦੁਆਰਾ ਖਰੀਦਿਆ ਨਹੀਂ ਜਾਵੇਗਾ ।

5. ਪੰਜਾਬ ਸਰਕਾਰ ਜ਼ਿਮੀਂਦਾਰਾਂ ਨੂੰ ਜੀਰੀ ਵੇਚਣ ਸਮੇਂ ਆਉਣ ਵਾਲੀਆਂ ਮੁਸ਼ਕਲਾਂ ਸਬੰਧੀ ਪੂਰੀ ਜਾਗਰੂਕ ਰਹੇਗੀ ਅਤੇ ਇਹਨਾਂ ਮੁਸ਼ਕਲਾਂ ਨੂੰ ਦੂਰ ਕਰਨ ਲਈ ਹਰ ਸੰਭਵ ਕੋਸ਼ਿਸ਼ ਕੀਤੀ ਜਾ ਰਹੀ ਹੈ । ਭਾਰਤ ਸਰਕਾਰ ਵੱਲੋਂ ਘੋਸ਼ਿਤ ਕੀਤੀ ਗਈ ਮਿਤੀ ਤੋਂ ਬਾਅਦ ਜਿਹੜੀ ਵੀ ਜੀਰੀ ਜ਼ਿਮੀਂਦਾਰਾਂ ਵੱਲੋਂ ਮੰਡੀਆਂ ਵਿਚ ਵੇਚਣ ਲਈ ਲਿਆਂਦੀ ਜਾਵੇਗੀ ਅਤੇ ਮਿਥੇ ਹੋਏ ਮਿਆਰਾਂ ਮੁਤਾਬਿਕ ਹੋਵੇਗੀ, ਉਸ ਨੂੰ ਸਰਕਾਰੀ ਖਰੀਦ ਏਜੰਸੀਆਂ ਵੱਲੋਂ ਸਰਕਾਰ ਵੱਲੋਂ ਘੋਸ਼ਿਤ ਕੀਤੇ ਗਏ ਸਮਰਥਨ ਮੁੱਲ ਤੇ ਖਰੀਦ ਕਰਨ ਨੂੰ ਯਕੀਨੀ ਬਣਾਇਆ ਜਾਵੇਗਾ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਪਿਛਲੇ ਸਾਲ ਜਿਹੜੀ ਇਹ ਕਿਸਮ ਆਈ ਸੀ, ਉਦੋਂ ਸਰਕਾਰ ਨੇ ਬਕਾਇਦਾ ਇਸ ਦੀ ਖਰੀਦ ਕੀਤੀ ਸੀ ਪਰ ਚਲੋ ਜਿਵੇਂ ਇਹ ਕਹਿ ਰਹੇ ਹਨ, ਇਹ ਦੱਸ ਰਹੇ ਹਨ ਕਿ ਇਸ ਸਾਲ ਝੋਨੇ ਦੀ ਜਿਹੜੀ ਫਸਲ ਹੈ, ਉਹ 20% ਮੰਡੀਆਂ ਦੇ ਵਿੱਚ ਆ ਗਈ ਹੈ । ਕੀ ਸਰਕਾਰ ਹੁਣ ਇਸ ਦੀ ਖਰੀਦ ਕਰੇਗੀ ਜਾਂ ਕੋਈ ਡੇਟ ਦੱਸ ਦੇਣ ਜਦੋਂ ਤੋਂ ਇਸ ਦੀ ਖਰੀਦ ਕੀਤੀ ਜਾਵੇਗੀ ?

**ਮੰਤਰੀ**: ਸਪੀਕਰ ਸਾਹਿਬ, ਜਿਵੇਂ ਕਿ ਮੁੱਖ ਮੰਤਰੀ ਸਾਹਿਬ ਨੇ ਦੱਸਿਆ ਹੈ, ਭਾਰਤ ਸਰਕਾਰ ਨੇ ਫਿਲਹਾਲ ਜਿਹੜੀ ਖਰੀਦ ਦੀ ਤਰੀਕ ਡਿਕਲੇਅਰ ਕੀਤੀ ਹੈ, ਉਹ ਇਕ ਅਕਤੂਬਰ ਤੋਂ ਹੈ । ਕੇਵਲ ਪੰਜਾਬ ਸਰਕਾਰ, ਬਾਦਲ ਸਾਹਿਬ ਦੀ ਸਰਕਾਰ ਨੇ ਪਿਛਲੇ ਤਿੰਨ ਸਾਲਾਂ ਵਿਚ ਹਮੇਸ਼ਾਂ ਇਸ ਤੋਂ ਪਹਿਲਾਂ ਖਰੀਦ ਕੀਤੀ ਹੈ । ਕਿਸਾਨਾਂ ਦਾ ਝੋਨਾ ਮੰਡੀਆਂ ਵਿਚ ਇਕ ਅਕਤੂਬਰ ਤੋਂ ਪਹਿਲਾਂ ਆ ਜਾਂਦਾ ਹੈ । ਉਸ ਨੂੰ ਦੇਖਦੇ ਹੋਏ ਅਸੀਂ ਭਾਰਤ ਸਰਕਾਰ ਕੋਲੋਂ ਡੇਟਾਂ ਪ੍ਰੀ-ਪੋਨ ਕਰਵਾਉਂਦੇ ਰਹੇ ਹਾਂ । ਅਸੀਂ ਹੁਣ ਪਿਛੇ ਜਿਹੇ ਹੀ ਮਿਲ ਕੇ ਆਏ ਹਾਂ ਕਿ ਜਿਹੜੀ ਪਹਿਲੀ ਅਕਤੂਬਰ ਦੀ ਤਰੀਕ ਖਰੀਦ ਲਈ ਮਿਥੀ ਹੈ, ਉਸ ਨੂੰ ਪ੍ਰੀ-ਪੋਨ ਕਰਵਾ ਲਈਏ । ਮੈਂ ਮੋਫਰ ਸਾਹਿਬ ਅਤੇ ਦੂਸਰੇ ਸਾਰੇ ਮੈਂਬਰ ਸਾਹਿਬਾਨ ਨੂੰ ਇਸ ਗੱਲ ਦਾ ਯਕੀਨ ਦਿਵਾਉਂਦਾ ਹਾਂ ਕਿ ਜਿਹੜੀ ਮੋਫਰ ਸਾਹਿਬ ਨੇ ਗੱਲ ਕਹੀ ਹੈ ਕਿ 20% ਜਾਂ 30% ਝੋਨਾ ਮੰਡੀਆਂ ਵਿਚ ਆ ਗਿਆ ਹੈ, ਉਹ ਬਿਲਕੁਲ ਗਲਤ ਹੈ । ਹਾਲੇ ਕੇਵਲ ਸੱਠੀ ਝੋਨਾ ਆਇਆ ਹੈ । ਅਸੀਂ ਜੋ ਵੀ ਪੁਜ਼ੀਸ਼ਨ ਹੈ, ਉਸ ਬਾਰੇ ਛੇਤੀ ਤੋਂ ਛੇਤੀ ਅੰਕੜੇ ਲੈ ਰਹੇ ਹਾਂ ਤਾਂ ਜੋ

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

ਡ੍ਰੇਟ ਨੂੰ ਪ੍ਰੀ-ਪੋਨ ਕਰਵਾ ਸਕੀਏ ਅਤੇ ਜੋ ਵੀ ਝੋਨਾ ਮੰਡੀਆਂ ਵਿਚ ਆ ਰਿਹਾ ਹੈ, ਉਸ ਨੂੰ ਸਰਕਾਰ ਐਮ.ਐਸ.ਪੀ. ਦੇ ਅਧਾਰ ਤੇ ਪੂਰੀ ਤਰ੍ਹਾਂ ਖਰੀਦੇਗੀ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਜੋ ਮੰਤਰੀ ਜੀ ਨੇ ਕਿਹਾ ਹੈ ਕਿ ਮੀਨੀਮਮ ਸਪੋਰਟ ਪ੍ਰਾਈਸ ਤੇ ਝੋਨਾ ਖਰੀਦਿਆ ਜਾਵੇਗਾ, ਕੀ ਇਸ ਦੇ ਨਾਲ ਮੰਤਰੀ ਜੀ ਇਹ ਆਸ਼ਵਾਸਨ ਵੀ ਦਿਵਾਉਂਦੇ ਹਨ ਕਿ ਪਿਛਲੇ ਸਾਲ ਦੀ ਤਰ੍ਹਾਂ ਇਸ ਵਾਰ ਵੀ ਝੋਨੇ ਤੇ ਬੋਨਸ ਕੇਂਦਰ ਦੀ ਸਰਕਾਰ ਕੋਲੋਂ ਮੰਗਿਆ ਜਾਵੇਗਾ ?

**ਮੰਤਰੀ** : ਬੋਨਸ ਦਾ ਤਾਂ ਇਸ ਵਿਚ ਸਵਾਲ ਹੀ ਨਹੀਂ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮੈਂ ਤਾਂ ਇਹ ਪੁੱਛ ਰਿਹਾ ਹਾਂ ਕਿ ਤੁਸੀਂ ਮੰਗੋਗੇ ਜਾਂ ਨਹੀਂ ? ਉਹ ਦੇਣ ਜਾਂ ਨਾ ਦੇਣ ।

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

(Serial No. 2)

**Sardar Ajit Inder Singh Mofar**: Sir, I beg to draw the attention of the Government towards a matter of urgent public importance namely, fast rising cases of H.I.V. in the State and because of non-utilization of donation by various voluntary organisations from abroad for combating this menace. The people all over the Punjab feel cheated for not utilizing the money for the welfare of the poor. The money has not been utilized due to the negligence of the Government and the people apprehend out break of AIDS in epidemic form.

Keeping in view the obvious and urgent importance of the matter, the Minister concerned may please be asked to make a statement in this regard on the floor of the House.

**ਸਿਹਤ ਤੇ ਪਰਿਵਾਰ ਭਲਾਈ ਮੰਤਰੀ** (ਡਾਕਟਰ ਬਲਦੇਵ ਰਾਜ ਚਾਵਲਾ) : ਸਤਿਕਾਰਯੋਗ ਸਪੀਕਰ ਸਾਹਿਬ, ਸਾਡੇ ਮੋਫਰ ਸਾਹਿਬ ਨੇ ਏਡਜ਼ ਦੀ ਚਿੰਤਾ ਕਰਦੇ ਹੋਏ ਜੋ ਵੀ ਕਿਹਾ ਹੈ, ਉਸ ਬਾਰੇ ਮੈਂ ਦੱਸਣਾ ਚਾਹਾਂਗਾ ਕਿ ਅਜੇ ਤੱਕ ਐਚ.ਆਈ. ਵੀ. ਦੇ ਕੇਸਾਂ ਦੇ ਸਬੰਧ ਵਿਚ ਭਾਰਤ ਸਰਕਾਰ ਦੇ ਅੰਕੜਿਆਂ ਅਨੁਸਾਰ ਪੰਜਾਬ ਖੇਤਰ ਵਿਚ ਇਹ ਭਿਆਨਕ ਬਿਮਾਰੀ ਬਹੁਤ ਘੱਟ ਹੈ । ਪੰਜਾਬ ਵਿਚ ਇਸ ਸਮੇਂ 114 ਕੇਸ ਹੋਏ ਹਨ । ਬਲੱਡ ਬੈਂਕ ਦੇ ਆਧਾਰ ਤੇ ਪੰਜਾਬ ਵਿਚ 2609 ਐਚ.ਆਈ.ਵੀ. ਪੋਜ਼ੇਟਿਵ ਕੇਸ ਗਿਣਤੀ ਵਿਚ ਆਏ ਹਨ । ਭਾਰਤ ਵਿਚ 95000 ਐਚ.ਆਈ.ਵੀ. ਪੋਜ਼ੇਟਿਵ ਕੇਸ ਸਨ । ਨੈਸ਼ਨਲ ਏਡਜ਼ ਕੰਟਰੋਲ ਪ੍ਰੋਗਰਾਮ ਅਨੁਸਾਰ ਸਭ ਤੋਂ ਘੱਟ ਏਡਜ਼ ਪੀੜਤ ਪ੍ਰਦੇਸ਼ ਪੰਜਾਬ, ਜੰਮੂ-ਕਸ਼ਮੀਰ, ਹਿਮਾਚਲ ਪ੍ਰਦੇਸ਼, ਹਰਿਆਣਾ ਦਿੱਲੀ, ਯੂ. ਪੀ., ਮੱਧ ਪ੍ਰਦੇਸ਼, ਬਿਹਾਰ, ਉੜੀਸਾ ਅਤੇ ਪੱਛਮੀ ਬੰਗਾਲ ਹਨ । ਜਿਨ੍ਹਾਂ ਵਿਚ 1ਨ

ਕੇਸ ਪਾਏ ਗਏ ਹਨ ਜਿਹੜੇ ਕਿ ਲੋ-ਪ੍ਰੀਵਲੈਂਟ ਸਟੇਟ ਹਨ ਅਤੇ Punjab was one of them ਰਾਜਸਥਾਨ, ਗੁਜਰਾਤ, ਅਸਾਮ ਦਾ ਕੁਝ ਹਿੱਸਾ ਅਤੇ ਨਾਗਾਲੈਂਡ ਵਿਚ 1% ਤੋਂ 5% ਤੱਕ ਕੇਸ ਪਾਏ ਗਏ ਹਨ ਇਹ ਮਾਡਰੇਟ ਪ੍ਰੀਵੇਲੈਂਟ ਸਟੇਟ ਹਨ। ਮਹਾਰਾਸ਼ਟਰਾ, ਤਾਮਿਲਨਾਡੂ, ਮਨੀਪੁਰ ਵਿਚ 5% ਕੇਸ ਪਾਏ ਹਨ ਜਿਹੜੇ ਕਿ ਹਾਈ ਪ੍ਰੀਵਲੈਂਟ ਸਟੇਟਸ ਹਨ। ਆਂਧਰਾ ਪ੍ਰਦੇਸ਼ ਤੇ ਕਰਨਾਟਕ ਵੀ ਇਨ੍ਹਾਂ ਦੇ ਨਾਲ ਹੈ। According to the National Aids Control Programme, from 1999 the epidemic is fairly in advance stage in Maharashtra, Tamil Nadu and Manipur while it is still young in many Northern States. ਜਿਸ ਤਰ੍ਹਾਂ ਕਾਲ ਅਟੈਨਸ਼ਨ ਨੋਟਿਸ ਵਿਚ ਕਿਹਾ ਗਿਆ ਹੈ, ਮੈਂ ਸਦਨ ਦੇ ਅੰਦਰ ਇਹ ਦੱਸਣਾ ਚਾਹਾਂਗਾ ਕਿ ਕੋਈ ਵੀ ਫਾਰੇਨ ਵਾਲੰਟੀਅਰ ਆਰਗੇਨਾਈਜ਼ੇਸ਼ਨ ਐਸੀ ਨਹੀਂ ਹੈ ਜਿਸ ਨੇ ਸਿੱਧਾ ਪੈਸਾ ਸਾਡੀ ਪੰਜਾਬ ਸਰਕਾਰ ਦੀ ਏਡਜ਼ ਕੰਟਰੋਲ ਸੁਸਾਇਟੀ ਨੂੰ ਭੇਜਿਆ ਹੋਵੇ। ਇਕ ਸੁਸਾਇਟੀ ਨੈਸ਼ਨਲ ਏਡਜ਼ ਕੰਟਰੋਲ ਆਰਗੇਨਾਈਜ਼ੇਸ਼ਨ (ਨੈਕੋ) ਹੈ, ਉਸ ਤੋਂ ਸਿੱਧੇ ਫੰਡ ਆਉਂਦੇ ਹਨ ਅਤੇ ਉਨ੍ਹਾਂ ਦੀ ਵਰਤੋਂ ਜਿਸ ਤਰ੍ਹਾਂ ਮੈਂ ਦੱਸਿਆ ਹੈ, ਠੀਕ ਕੀਤੀ ਜਾ ਰਹੀ ਹੈ। ਪਿਛਲੇ ਦਿਨਾਂ ਦੇ ਅੰਦਰ ਇਕ ਨੈਸ਼ਨਲ ਏਡਜ਼ ਕੰਟਰੋਲ ਟੀਮ ਪੰਜਾਬ ਵਿਚ ਆਈ ਸੀ। ਉਸ ਨੇ ਬਕਾਇਦਾ ਚੈਕਿੰਗ ਕੀਤੀ ਸੀ ਅਤੇ ਕਿਹਾ ਸੀ ਕਿ we are very much satisfied about the utilisation of funds and the work in the State is very good.

ਤੁਹਾਡੀ ਜਾਣਕਾਰੀ ਲਈ ਮੈਂ ਇਹ ਵੀ ਦੱਸਣਾ ਚਾਹਾਂਗਾ ਕਿ ਇਸ ਵਕਤ ਪੰਜਾਬ ਵਿਚ 53 ਲਾਇਸੰਸਡ ਬਲੱਡ ਬੈਂਕ ਹਨ ਜਿਨ੍ਹਾਂ ਵਿਚੋਂ 29 ਸਰਕਾਰ ਦੇ ਹਨ ਅਤੇ 24 ਪ੍ਰਾਈਵੇਟ ਹਨ ਜਿਨ੍ਹਾਂ ਤੋਂ ਟਰਾਂਸਫਿਊਜ਼ਨ ਲਈ ਬਲੱਡ ਲੈਣ ਲਈ ਲੋਕਾਂ ਨੂੰ ਕਿਹਾ ਜਾਂਦਾ ਹੈ। ਬਲੱਡ ਬੈਂਕਾਂ ਵਿਚ ਬਲੱਡ ਲੈ ਕੇ ਪਹਿਲਾਂ ਟੈਸਟ ਕੀਤਾ ਜਾਂਦਾ ਹੈ। ਪੰਜਾਬ ਵਿਚ ਏਡਜ਼ ਅਵੇਅਰਨੈਸ ਪ੍ਰੋਗਰਾਮ ਰੇਗੂਲਰਲੀ ਚਲ ਰਹੇ ਹਨ, ਖਾਸ ਕਰਕੇ ਸਲੱਮ ਅਤੇ ਰੂਰਲ ਏਰੀਏ ਵਿਚ ਇਹ ਪ੍ਰੋਗਰਾਮ ਰੈਗੂਲਰਲੀ ਚਲਾਏ ਜਾਂਦੇ ਹਨ ਕਿਉਂਕਿ ਉਥੇ ਟਰੱਕ ਡਰਾਈਵਰ ਅਤੇ ਹੋਰ ਮਾਈਗਰੇਟਰੀ ਲੇਬਰ ਰਹਿੰਦੀ ਹੈ। 1 ਜੂਨ ਤੋਂ 15 ਜੂਨ ਤੱਕ ਸਪੈਸ਼ਲ ਕੰਪੇਨਿੰਗ ਜਿਹੜੀ ਏਡਜ਼ ਬਾਰੇ ਕੀਤੀ ਗਈ ਸੀ, ਉਹ ਵੀ ਵਿਸ਼ੇਸ਼ ਕਰਕੇ ਸਲੱਮ ਏਰੀਆਜ਼ ਅਤੇ ਰੂਰਲ ਏਰੀਆਜ਼ ਵਿਚ ਚਲਾਈ ਗਈ ਸੀ। ਹਰ ਜ਼ਿਲ੍ਹੇ ਵਿਚ ਜਿਹੜੇ ਨੈਸ਼ਨਲ ਏਡਜ਼ ਅਵੇਅਰਨੈਸ ਪ੍ਰੋਗਰਾਮ ਕਰਾਏ ਜਾਂਦੇ ਹਨ, ਉਨ੍ਹਾਂ ਦਾ ਇੰਚਾਰਜ ਹਰ ਜ਼ਿਲ੍ਹੇ ਵਿਚ ਸਿਵਲ ਸਰਜਨ ਹੁੰਦਾ ਹੈ ਅਤੇ ਉਸ ਨੂੰ ਨੋਡਲ ਅਫਸਰ ਕਿਹਾ ਜਾਂਦਾ ਹੈ।

For prevention of AIDS ਪਰੀਵੈਨਸ਼ਨ ਆਫ ਏਡਜ਼ ਬਾਰੇ ਮੈਂ ਦੋ-ਚਾਰ ਗੱਲਾਂ, ਸਪੀਕਰ ਸਾਹਿਬ, ਕਹਿਣੀਆਂ ਚਾਹਾਂਗਾ ਕਿ ਭਾਰਤ ਵਿਚ ਭਾਰਤ ਦੇ ਲੋਕਾਂ ਨੂੰ ਭਾਰਤੀ ਸੰਸਕ੍ਰਿਤੀ ਦੇ ਅਨੁਸਾਰ ਮਰਿਆਦਾ ਵਿਚ ਰਹਿਣਾ ਪਵੇਗਾ। ਅਸੀਂ ਕਹਿੰਦੇ ਹਾਂ ਕਿ one should be faithful to his own partner. ਇਸ ਦੇ ਵਾਸਤੇ ਕਿਹਾ ਜਾ ਰਿਹਾ ਹੈ ਕਿ ਜਿਹੜੇ ਲੋਕ ਇਸ ਮਰਿਆਦਾ ਦੀ ਪਾਲਣਾ ਨਹੀਂ ਕਰਦੇ ਅਤੇ who are not faithfull to their own partners, ਉਨ੍ਹਾਂ ਨੂੰ

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਕੰਡੋਮ ਇਸਤੇਮਾਲ ਕਰਨ ਲਈ ਕਿਹਾ ਜਾਂਦਾ ਹੈ । ਇਹ ਸਰਕਾਰੀ ਹਸਪਤਾਲਾਂ ਵਿਚ ਫਰੀ ਮਿਲਦੇ ਹਨ । ਦੂਜੀ ਗੱਲ ਜਿਹੜੀ ਮੈਂ ਸਦਨ ਵਿਚ ਦੱਸਣੀ ਚਾਹੁੰਦਾ ਹਾਂ ਅਤੇ ਇਹ ਗੱਲ ਸਾਰੇ ਲੋਕਾਂ ਦੇ ਧਿਆਨ ਵਿਚ ਲਿਆਉਣੀ ਬਹੁਤ ਜ਼ਰੂਰੀ ਹੈ ਕਿ one needle, one syringe for one man, for one patient, norm should strictly be followed. ਉਸ ਸਰਿੰਜ ਅਤੇ ਨੀਡਲ ਨੂੰ ਯੂਜ਼ ਕਰਨ ਤੋਂ ਬਾਅਦ ਤੋੜ ਦੇਣਾ ਚਾਹੀਦਾ ਹੈ ।

Blood safety ਜਿਸ ਤਰ੍ਹਾਂ ਮੈਂ ਪਹਿਲਾਂ ਹੀ ਦੱਸਿਆ ਹੈ, ਸਾਡੇ 53 ਬਲੱਡ ਬੈਂਕ ਲਾਇਸੰਸਡ ਹਨ ਅਤੇ ਉਨ੍ਹਾਂ ਵਿਚੋਂ ਹੀ ਬਲੱਡ ਲੈ ਕੇ ਰੋਗੀਆਂ ਨੂੰ ਦੇਣਾ ਚਾਹੀਦਾ ਹੈ । ਉਨ੍ਹਾਂ ਤੋਂ ਇਲਾਵਾ ਹੋਰ ਕਿਸੇ ਜਗ੍ਹਾ ਤੋਂ ਬਲੱਡ ਨਹੀਂ ਲੈਣਾ ਚਾਹੀਦਾ ਅਤੇ ਇਨ੍ਹਾਂ ਬਲੱਡ ਬੈਂਕਸ ਦੇ ਰਾਹੀਂ ਅਸੀਂ ਏਡਜ਼, ਹੈਪੇਟਾਈਟਸ, ਮਲੇਰੀਆ ਅਤੇ ਹੋਰ ਜਿਹੜੀਆਂ ਸੈਕਸੂਅਲੀ ਟਰਾਂਸਮੀਟਡ ਡਿਜ਼ੀਜ਼ਜ਼ (ਬੀਮਾਰੀਆਂ) ਹਨ ਜਿਵੇਂ ਗਨੋਰੀਆ ਆਦਿ, ਉਨ੍ਹਾਂ ਲਈ ਬਲੱਡ ਟੈਸਟ ਕਰਕੇ ਦਿੰਦੇ ਹਾਂ । ਮੇਰੀ ਸਾਰੇ ਆਨਰੇਬਲ ਮੈਂਬਰਜ਼ ਨੂੰ ਪ੍ਰਾਰਥਨਾ ਹੈ ਕਿ ਜਿੰਨੀਆਂ ਗੱਲਾਂ ਮੈਂ ਕਹੀਆਂ ਹਨ, ਇਨ੍ਹਾਂ ਦਾ ਉਹ ਸਾਰੇ ਆਪਣੇ-ਆਪਣੇ ਇਲਾਕਿਆਂ ਵਿਚ ਪ੍ਰਚਾਰ ਕਰਨ । ਜੈ ਹਿੰਦ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਮਾਨਯੋਗ ਮੰਤਰੀ ਜੀ ਦਾ ਬੜਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਬੜਾ ਵਿਸਥਾਰ ਪੂਰਬਕ ਲੈਕਚਰ ਕਰਕੇ ਦੱਸਿਆ ਹੈ, ਲੇਕਿਨ ਇਨ੍ਹਾਂ ਨੂੰ ਵੀ ਸਾਡਾ ਇਸ ਮਸਲੇ ਵੱਲ ਧਿਆਨ ਦਿਵਾਉਣ ਲਈ ਥੈਂਕਫੁੱਲ ਹੋਣਾ ਚਾਹੀਦਾ ਹੈ । ਕੱਲ੍ਹ ਹੀ ਇਥੇ ਸ੍ਰੀ ਕੁਮਾਰ ਮੰਗਲਮ ਜੀ ਬਾਰੇ ਗੱਲ ਹੋਈ ਕਿ ਜੇਕਰ ਪਹਿਲਾਂ ਹੀ ਪ੍ਰਾਪਰ ਡਾਇਗਨੋਜ਼ ਹੋ ਜਾਂਦਾ ਤਾਂ ਉਹ ਬਚ ਸਕਦੇ ਸੀ । ਤੁਸੀਂ ਸਾਰੀਆਂ ਸਟੇਟਾਂ ਨਾਲ ਪੰਜਾਬ ਨੂੰ ਕੰਪੇਅਰ ਕਰ ਦਿੱਤਾ । ਪੰਜਾਬ ਪਹਿਲਾਂ ਪਰ-ਕੈਪੀਟਾ ਇਨਕਮ ਦੇ ਲਿਹਾਜ਼ ਨਾਲ ਸਭ ਤੋਂ ਉਪਰ ਸੀ ਪਰ ਅਸੀਂ ਹੁਣ ਸਭ ਤੋਂ ਥੱਲੇ ਚਲੇ ਗਏ ਹਾਂ । ਮੈਂ ਤਾਂ ਪੁੱਛਿਆ ਹੈ ਕਿ ਕਿਹੜੀ ਸੰਸਥਾ ਤੋਂ ਪਿਛਲੇ 2 ਸਾਲਾਂ ਵਿਚ ਕਿੰਨੇ ਪੈਸੇ ਆਏ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਪਣੇ ਉਤਰ ਵਿਚ ਦੱਸਿਆ ਹੈ ਕਿ ਸਾਡੀ ਜਿਹੜੀ ਏਡਜ਼ ਕੰਟਰੋਲ ਸੁਸਾਇਟੀ ਹੈ, ਉਸ ਨੂੰ ਕੋਈ ਵੀ ਐਸੀ ਫਾਰੇਨ ਆਰਗੇਨਾਈ-ਜ਼ੇਸ਼ਨ ਨਹੀਂ ਜਿਸ ਨੇ ਪੈਸਾ ਸਿੱਧਾ ਭੇਜਿਆ ਹੋਵੇ । ਜੋ ਵੀ ਪੈਸੇ ਆਏ ਹਨ, ਉਹ 'ਨੈਕੋ' ਨੇ ਭੇਜੇ ਹਨ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕਿੰਨਾ ਪੈਸਾ ਭੇਜਿਆ ਹੈ ?

**ਮੰਤਰੀ** : ਇਸ ਦੇ ਬਾਬਤ ਜੇ ਤੁਸੀਂ ਪੁੱਛਣਾ ਚਾਹੋਗੇ ਤਾਂ ਬਾਅਦ ਵਿਚ ਦੱਸ ਦੇਵਾਂਗੇ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ. . .

**ਸ੍ਰੀ ਸਪੀਕਰ** : ਮੋਫਰ ਜੀ, ਬੈਠ ਜਾਉ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਕਿ ਤਿਆਰੀ ਕਰਕੇ ਆਇਆ ਕਰਨ ।

**ਸ੍ਰੀ ਸਪੀਕਰ** : ਮੈਂਬਰ ਸਾਹਿਬ, ਹੁਣ ਤੁਸੀਂ ਵੀ ਬੈਠ ਜਾਉ । ਬੀਬੀ ਜੀ, ਤੁਸੀਂ ਆਪਣੀ ਕਾਲ ਅਟੈਂਸ਼ਨ ਪੜ੍ਹੋ ।

(क्रम संख्या: 6)

श्रीमती लक्ष्मी कांता चावला : श्रीमान जी, मैं सरकार का ध्यान सार्वजनिक महत्व के अत्यावश्यक मामले की ओर आकर्षित करना चाहती हूं अर्थात तकनीकी शिक्षा विभाग द्वारा नए शुरू होने वाले सत्र के लिये अमृतसर से अंग्रेज़ी, पंजाबी और हिन्दी के स्टैनों के कोर्स वापिस लेने की घोषणा से ट्रेनिंग करने वाले विद्यार्थी एवं क्षेत्र के नये प्रत्याशी बहुत निराश एवं परेशान है । सरकार यह तीनों कोर्स अमृतसर में ही रखने के लिये आवश्यक कार्यवाही कर सदन में वक्तव्य दे ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਜਗਦੀਸ਼ ਸਿੰਘ ਗਰਚਾ)** : ਮਾਨਯੋਗ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਬੀਬੀ ਜੀ ਨੂੰ ਕਿ ਇਹ ਜਿਹੜੀ ਬਿਲਡਿੰਗ ਹੈ, ਇਸ ਦੇ 4-5 ਕਮਰੇ ਅਨਸੇਫ ਸਨ । ਇਸ ਲਈ ਇਕ ਤਿੰਨ ਮੈਂਬਰੀ ਕਮੇਟੀ ਬਣਾਈ ਗਈ ਸੀ । ਉਸ ਵਿਚ ਇਕ ਤਾਂ ਪੀ.ਡਬਲਿਯੂ.ਡੀ. ਦਾ ਮੈਂਬਰ ਸੀ, ਇਕ ਸਾਡੇ ਮਹਿਕਮੇ ਦਾ ਪ੍ਰਿੰਸੀਪਲ ਸੀ ਔਰ ਇਕ ਡਾਇਰੈਕਟਰ ਸੀ । ਉਨ੍ਹਾਂ ਨੇ ਇਹ ਦੱਸਿਆ ਕਿ ਇਸ ਹਿੱਸੇ ਨੂੰ ਅਨਸੇਫ ਕਰਾਰ ਦਿੱਤਾ ਗਿਆ ਹੈ। ਇਸ ਕਰਕੇ ਸਾਨੂੰ ਸਟੈਨੋਗ੍ਰਾਫੀ ਦੇ ਤਿੰਨ ਕੋਰਸ ਵਾਪਸ ਲੈਣੇ ਪਏ । ਬੀਬੀ ਜੀ ਮੈਨੂੰ ਮਿਲੇ ਵੀ ਸੀ ਤੇ ਮੈਂ ਇਨ੍ਹਾਂ ਨੂੰ ਬੇਨਤੀ ਕੀਤੀ ਸੀ ਕਿ ਉਹ ਜਿਹੜਾ ਸਕੂਲ ਹੈ, ਉਹ ਇਕ ਪ੍ਰਾਈਵੇਟ ਕਮੇਟੀ ਦੇ ਅਧੀਨ ਚਲ ਰਿਹਾ ਹੈ ਔਰ ਉਸ ਦੀ ਮੁਰੰਮਤ ਦੀ ਜ਼ਿੰਮੇਵਾਰੀ ਉਨ੍ਹਾਂ ਦੀ ਹੀ ਹੈ । ਇਹ ਹੁਣ ਮੁਰੰਮਤ ਕਰਵਾ ਕੇ ਕਮਰੇ ਸਹੀ ਕਰ ਦੇਣ ਤਾਂ ਅਗਲੇ ਸਾਲ ਅਸੀਂ ਉਹ ਕੋਰਸ ਸ਼ੁਰੂ ਕਰ ਦੇਵਾਂਗੇ । ਪੰਜਾਬੀ ਦਾ ਇਕ ਕੋਰਸ ਜਿਹੜਾ ਹੈ, ਉਹ ਅਸੀਂ ਇਨ੍ਹਾਂ ਦੇ ਕਹਿਣ ਤੇ ਹੀ ਨਾਲ ਦੇ ਸਕੂਲ ਵਿਚ ਸ਼ੁਰੂ ਕਰ ਦਿੱਤਾ ਹੈ । ਜਿਹੜਾ ਹਿੰਦੀ ਦਾ ਕੋਰਸ ਹੈ, ਉਹ ਅਸੀਂ ਬਦਲ ਕੇ ਜਲੰਧਰ ਵਿਚ ਸ਼ੁਰੂ ਕੀਤਾ ਹੈ ਔਰ ਜਿਹੜਾ ਤੀਜਾ ਕੋਰਸ ਹੈ, ਜਦੋਂ ਵੀ ਬਿਲਡਿੰਗ ਠੀਕ ਹੋ ਜਾਵੇਗੀ, ਉਸ ਕੋਰਸ ਸਮੇਤ ਅਸੀਂ ਇਹ ਤਿੰਨੇ ਕੋਰਸ ਉਥੇ ਸ਼ੁਰੂ ਕਰ ਦੇਵਾਂਗੇ ਜੀ ।

श्रीमती लक्ष्मी कांता चावला : स्पीकर साहिब, इस से ज्यादा अफसोसनाक और दुखदाई उत्तर पंजाब सरकार और कोई नहीं दे सकती ! स्पीकर साहिब, पहले मैं जून में बादल साहिब के पास गई थी और बादल जी ने कहा था कि जो कोर्स जहां चल रहा है, वहां से वापिस नहीं लिया जाएगा । वहां बिल्डिंग का डी.ए.वी. संस्था का गवर्नमैंट से कोई पुराना कांट्रैक्ट चलता है । उसको ठीक करवाने की मेरी जिम्मेवारी नहीं है । मैंने पहले भी कई बार कहा है कि किसी के सिर में जूएं पड़ जाएं तो सिर नहीं काटा जाता । अगर बिल्डिंग खराब है तो क्या पूरे शहर में पंजाब गवर्नमैंट

[श्रीमती लक्ष्मी कांता चावला]

की और कोई बिल्डिंग नहीं है जहां यह कोर्स शिफ्ट कर दिए जाए ? स्पीकर साहिब, मंत्री जी को पता होगा कि अमृतसर में बस अड्डे की कोई बिल्डिंग नहीं है लेकिन फिर भी बस अड्डा चल रहा है। सरकारी कालेज की कोई बिल्डिंग नहीं है लेकिन वह भी चल रहा है।

ਸ੍ਰੀ ਸਪੀਕਰ : ਤੁਸੀਂ ਸਪਲੀਮੈਂਟਰੀ ਇਸ ਸਬੰਧ ਵਿਚ ਕਰੋ ਜੀ।

श्रीमती लक्ष्मी कांता चावला : मैं इन को याद करवा रही हूं।

ਸ੍ਰੀ ਸਪੀਕਰ : ਬੱਸ ਸਟੈਂਡ ਵਿਚ ਕਿਥੋਂ ਆ ਗਿਆ ?

श्रीमती लक्ष्मी कांता चावला : ऐसे तो अमृतसर में कचहरी की बिल्डिंग भी टूटी है, यह भी शिफ्ट कर लो। मेरा यह मुख्य मंत्री जी से निवेदन है कि जो आप ने वचन दिया था जिस को थोड़ा समय ही मंत्री जी ने याद रखा उस वचन के अनुसार तीन के तीन कोर्स अमृतसर में वापस किये जाएं। खेमकरण, भिखीविंड और बार्डर के गांव अमला से लोग जालंधर में जाकर होस्टल में ही रहेंगे और वहां खर्च करेंगे। मेरा मुख्य मंत्री जी से निवेदन है कि तकनीकी शिक्षा ने तो जो करना था कर दिया। इन्होंने जो देना था दे दिया। आप अपना आश्वासन वचन पूरा करें और बताएं कि क्या ये तीनों कोर्स अमृतसर के बच्चों के लिये वापस आएंगे या नहीं आएंगे ?

ਮੰਤਰੀ : ਬੀਬੀ ਜੀ, ਜਦੋਂ ਕੋਰਸ ਵਾਪਸ ਕਰ ਦਿੱਤੇ ਤਾਂ ਤੁਹਾਡੇ ਕਹਿਣ ਤੇ ਹੀ ਨਾਲ ਦੇ ਸਕੂਲ ਵਿਚ ਇਕ ਕੋਰਸ ਖੋਲ੍ਹ ਦਿੱਤਾ ਗਿਆ ਹੈ ਅਤੇ ਉਸ ਦੀ ਐਡਮਿਸ਼ਨ ਵੀ ਕਰ ਲਈ ਗਈ ਹੈ। ਦੋ ਕੋਰਸਾਂ ਬਾਰੇ ਸਾਡੀ ਮਜਬੂਰੀ ਹੈ, ਅਸੀਂ ਤਲਾਸ਼ ਵੀ ਕੀਤੀ ਪਰ ਕੋਈ ਜਗ੍ਹਾ ਸੇਫ ਮਿਲ ਨਹੀਂ ਸਕੀ। ਇਹ ਸਕੂਲ ਡੀ.ਏ.ਵੀ. ਕਮੇਟੀ ਦੇ ਕੋਲ ਹੈ ਅਤੇ ਕਮੇਟੀ ਦੇ ਅੰਦਰ ਹੀ ਚੱਲ ਰਿਹਾ ਹੈ ਇਹ ਉਸ ਦੀ ਡਿਊਟੀ ਹੈ ਕਿ ਉਹ ਇਸ ਨੂੰ ਰਿਪੇਅਰ ਕਰ ਦੇਵੇ। ਇਹ ਰਿਪੇਅਰ ਕਰਵਾ ਦੇਣ ਅਤੇ ਮੈਂ ਕੋਰਸ ਸ਼ੁਰੂ ਕਰਨ ਵਾਸਤੇ ਵਾਅਦਾ ਕਰਦਾ ਹਾਂ ਪਰ ਪਹਿਲਾਂ ਤੁਸੀਂ ਉਥੇ ਇਸ ਬਿਲਡਿੰਗ ਦੀ ਰਿਪੇਅਰ ਕਰਵਾ ਦਿਉ। ਬੱਚਿਆਂ ਦੇ ਲਈ ਅਨਸੇਫ ਕਮਰਿਆਂ, ਬਿਲਡਿੰਗਾਂ ਵਿਚ ਉਨ੍ਹਾਂ ਦੀ ਪੜ੍ਹਾਈ ਮੁਮਕਿਨ ਨਹੀਂ ਹੈ। ਉਨ੍ਹਾਂ ਦੀ ਸੇਫਟੀ ਸਾਡੇ ਲਈ ਬਹੁਤ ਜ਼ਿਆਦਾ ਜ਼ਰੂਰੀ ਹੈ ਔਰ ਇਸ ਦੀ ਜ਼ਿੰਮੇਵਾਰੀ ਮਹਿਕਮੇ ਤੇ ਪੈਂਦੀ ਹੈ।

श्रीमती लक्ष्मी कांता चावला : स्पीकर साहिब, जो मंत्री जी ने जवाब दिया है यह ठीक नहीं है। सरकारी कालेजों की बिल्डिंगें खाली पड़ी हैं, आई.टी.आई. की बिल्डिंगें खाली पड़ी हैं। इस लिए इन को अपना फैसला वापस लेना चाहिए।

— — —

## PRESENTATION OF FIRST REPORT OF THE BUSINESS ADVISORY COMMITTEE

**ਸ਼੍ਰੀ ਸਪੀਕਰ** : ਮੈਂ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ :

ਆਰਜ਼ੀ ਪ੍ਰੋਗਰਾਮ ਤੇ ਵਿਚਾਰ ਕਰਨ ਤੋਂ ਬਾਅਦ, ਕਮੇਟੀ ਨੇ ਸਿਫ਼ਾਰਸ਼ ਕੀਤੀ ਕਿ 5-9-2000 ਤੋਂ 7-9-2000 ਤੱਕ ਵਿਧਾਨ ਸਭਾ ਦੀਆਂ ਬੈਠਕਾਂ ਵਿਚ ਨਿਮਨ ਲਿਖਤ ਕੰਮ-ਕਾਰ ਕੀਤਾ ਜਾਵੇ :—

ਮੰਗਲਵਾਰ, 5 ਸਤੰਬਰ, 2000 (10.00 ਵਜੇ ਸਵੇਰੇ)

(1) ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਨਾ ;

(2) ਡਿਪਟੀ ਸਪੀਕਰ ਦੀ ਚੋਣ;

(3) ਵਿਧਾਨਕ ਕੰਮਕਾਰ;

(ੳ) ਪੰਜਾਬ ਸਮਾਜਿਕ ਸੁਰੱਖਿਆ (ਸੋਧਨਾ) ਬਿਲ, 2000 (2000 ਦੇ ਆਰਡੀਨੈਂਸ ਨੰ: 7 ਦੀ ਥਾਂ ਲੈਣ ਲਈ)

(ਅ) ਪੰਜਾਬ ਚੰਗੇ ਵਿਹਾਰ ਵਾਲੇ ਕੈਦੀ (ਆਰਜ਼ੀ ਰਿਹਾਈ) ਸੋਧਨਾ ਬਿਲ, 2000 (2000 ਦੇ ਆਰਡੀਨੈਂਸ ਨੰ: 6 ਦੀ ਥਾਂ ਲੈਣ ਲਈ)

(ੲ) ਪੰਜਾਬ ਰਾਜ ਵਿਧਾਨ ਮੰਡਲ ਮੈਂਬਰਜ਼ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮ) ਸੋਧਨਾ ਬਿਲ, 2000

ਬੁੱਧਵਾਰ, 6 ਸਤੰਬਰ, 2000 (10.00 ਵਜੇ ਸਵੇਰੇ)

(1) ਨਿਯਮ 77 ਅਧੀਨ ਮਤਾ (ਕਾਮਰੇਡ ਹਰਦੇਵ ਸਿੰਘ ਅਰਸ਼ੀ, ਐਮ. ਐਲ.ਏ. ਦੁਆਰਾ ਨੋਟਿਸ)

"ਰਾਜ ਵਿਚ ਖੇਤੀਬਾੜੀ ਫਰੰਟ ਤੇ ਆਰਥਿਕ ਸਥਿਤੀ ਦੇ ਦਿਨ-ਪ੍ਰਤੀ-ਦਿਨ ਵਿਗੜਨ ਸਬੰਧੀ" (ਸਮਾਂ : 1.30 ਘੰਟਾ)

2. ਵਿਧਾਨਕ ਕੰਮਕਾਰ ।

[ਸ਼੍ਰੀ ਸਪੀਕਰ]

ਪੰਜਾਬ ਡੇਅਰੀ ਵਿਕਾਸ ਬੋਰਡ ਬਿਲ, 2000 (2000 ਦੇ ਆਰਡੀਨੈਂਸ ਨੰ: 8 ਦੀ ਥਾਂ ਲੈਣ ਲਈ)

| | |
|---|---|
| ਵੀਰਵਾਰ, 7 ਸਤੰਬਰ, 2000 (10-00 ਵਜੇ ਸਵੇਰੇ) | 1. ਗੈਰ-ਸਰਕਾਰੀ ਕੰਮਕਾਰ; ਅਤੇ<br>2. ਸਦਨ ਨੂੰ ਅਣਮਿਥੇ ਸਮੇਂ ਲਈ ਸਥਗਿਤ ਕਰਨ ਸਬੰਧੀ ਨਿਯਮ 16 ਅਧੀਨ ਪ੍ਰਸਤਾਵ |

ਜੇਕਰ ਪੰਜਾਬ ਵਿਧਾਨ ਸਭਾ ਦੀ ਕਾਰਜ-ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸਿਫ਼ਾਰਸ਼ਾਂ ਨਾਲ ਅਸੰਗਤ ਹੋਵੇ/ਹੋਣ ਤਾਂ ਉਹ ਨਿਯਮ ਉਸ ਹੱਦ ਤਕ ਮੁਅੱਤਲ ਰਹੇਗਾ/ਰਹਿਣਗੇ ।

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਨਿਯਮ 77 ਅਧੀਨ ਮਤੇ ਉਤੇ ਡਿਸਕਸ਼ਨ ਕਰਨ ਲਈ ਤਿੰਨ ਚਾਰ ਘੰਟੇ ਦਾ ਸਮਾਂ ਕਰ ਲਵੋ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਨਿਯਮ 77 ਅਧੀਨ ਮਤੇ ਤੇ ਡਿਸਕਸ਼ਨ ਵਾਸਤੇ ਕੱਲ੍ਹ ਡੇਢ ਘੰਟੇ ਦਾ ਸਮਾਂ ਨਿਸ਼ਚਿਤ ਕੀਤਾ ਗਿਆ ਸੀ । ਲੀਡਰ ਆਫ ਦਿ ਹਾਊਸ ਨੇ ਵੀ ਕਿਹਾ ਹੈ ਕਿ ਜੇਕਰ ਇਸ ਨੂੰ ਵਧਾਉਣਾ ਹੈ ਤਾਂ ਵਧਾ ਲਵੋ । ਇਹ ਤਿੰਨ ਤੋਂ ਚਾਰ ਘੰਟੇ ਤੱਕ ਸਮਾਂ ਵਧਾਉਣ ਬਾਰੇ ਕਹਿ ਰਹੇ ਹਨ ਪਰ ਸਪੀਕਰ ਸਾਹਿਬ, ਤੁਸੀਂ ਆਪ ਰੀਜ਼ਨੇਬਲ ਸਮਾਂ ਵਧਾ ਲਵੋ, ਇਸ ਤੇ ਸਾਨੂੰ ਕੋਈ ਇਤਰਾਜ਼ ਨਹੀਂ ਹੈ । ਮੈਂ ਕਹਿੰਦਾ ਹਾਂ ਕਿ ਡੇਢ ਘੰਟੇ ਤੋਂ ਦੋ ਘੰਟੇ ਸਮਾਂ ਕਰ ਲਿਆ ਜਾਵੇ ।

**ਸ਼੍ਰੀ ਸਪੀਕਰ** : ਮੈਂ ਸਮਝਦਾ ਹਾਂ ਕਿ ਦੋ ਘੰਟੇ ਸਮਾਂ ਸਫੀਸ਼ੈਂਟ ਹੈ । ਜੇਕਰ ਹਾਊਸ ਦੀ ਸਹਿਮਤੀ ਹੋਵੇ ਤਾਂ ਨਿਯਮ 77 ਅਧੀਨ ਮਤੇ ਦਾ ਸਮਾਂ ਡੇਢ ਘੰਟੇ ਤੋਂ ਵਧਾ ਕੇ ਦੋ ਘੰਟੇ ਕਰ ਲਿਆ ਜਾਵੇ ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਸ਼੍ਰੀ ਸਪੀਕਰ** : ਇਹ ਸਮਾਂ ਦੋ ਘੰਟੇ ਕੀਤਾ ਜਾਂਦਾ ਹੈ ।

**ਸ਼੍ਰੀ ਸਪੀਕਰ** : ਕਮੇਟੀ ਦੇ ਇਕ ਮੈਂਬਰ ਪ੍ਰਸਤਾਵ ਕਰਨਗੇ ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਸੋਧੀ ਹੋਈ ਪਹਿਲੀ ਰਿਪੋਰਟ ਵਿਚ ਦਰਜ ਸਿਫ਼ਾਰਸ਼ਾਂ ਨਾਲ ਸਹਿਮਤ ਹੈ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਸੋਧੀ ਹੋਈ ਪਹਿਲੀ ਰਿਪੋਰਟ ਵਿਚ ਦਰਜ ਸਿਫ਼ਾਰਸ਼ਾਂ ਨਾਲ ਸਹਿਮਤ ਹੈ ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ —

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਸੋਧੀ ਹੋਈ ਪਹਿਲੀ ਰਿਪੋਰਟ ਵਿਚ ਦਰਜ ਸਿਫ਼ਾਰਸ਼ਾਂ ਨਾਲ ਸਹਿਮਤ ਹੈ ।

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਸੋਧੀ ਹੋਈ ਪਹਿਲੀ ਰਿਪੋਰਟ ਵਿਚ ਦਰਜ ਸਿਫ਼ਾਰਸ਼ਾਂ ਨਾਲ ਸਹਿਮਤ ਹੈ ।

ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ ।

## ELECTION OF THE DEPUTY SPEAKER

**ਸ਼੍ਰੀ ਸਪੀਕਰ** : ਹੁਣ ਸਦਨ ਡਿਪਟੀ ਸਪੀਕਰ ਦੀ ਚੋਣ ਕਰੇਗਾ । ਸਦਨ ਦੇ ਨੇਤਾ ਪ੍ਰਸਤਾਵ ਪੇਸ਼ ਕਰਨ ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਸ਼੍ਰੀ ਸੱਤਪਾਲ ਗੋਸਾਂਈਂ ਜੋ ਕਿ ਪੰਜਾਬ ਵਿਧਾਨ ਸਭਾ ਦੇ ਮੈਂਬਰ ਹਨ ਅਤੇ ਇਸ ਸਮੇਂ ਸਦਨ ਵਿਚ ਮੌਜੂਦ ਹਨ, ਨੂੰ ਇਸ ਵਿਧਾਨ ਸਭਾ ਦੇ ਡਿਪਟੀ ਸਪੀਕਰ ਵਜੋਂ ਚੁਣਿਆ ਜਾਵੇ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ (ਸ਼੍ਰੀ ਬਲਰਾਮਜੀ ਦਾਸ ਟੰਡਨ)** : ਸ਼੍ਰੀਮਾਨ ਜੀ, ਮੈਂ ਇਸ ਪ੍ਰਸਤਾਵ ਦੀ ਪ੍ਰੋੜ੍ਹਤਾ ਕਰਦਾ ਹਾਂ ।

**ਸ਼੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਸ਼੍ਰੀ ਸੱਤਪਾਲ ਗੋਸਾਈਂ ਜੋ ਕਿ ਪੰਜਾਬ ਵਿਧਾਨ ਸਭਾ ਦੇ ਮੈਂਬਰ ਹਨ ਅਤੇ ਇਸ ਸਮੇਂ ਸਦਨ ਵਿਚ ਮੌਜੂਦ ਹਨ, ਨੂੰ ਇਸ ਵਿਧਾਨ ਸਭਾ ਦੇ ਡਿਪਟੀ ਸਪੀਕਰ ਵਜੋਂ ਚੁਣਿਆ ਜਾਵੇ ।

**ਸ਼੍ਰੀ ਸਪੀਕਰ** : ਕੀ ਕੋਈ ਹੋਰ ਪ੍ਰਸਤਾਵ ਹੈ ?

(ਕਿਸੇ ਹੋਰ ਮਾਨਯੋਗ ਮੈਂਬਰ ਦੁਆਰਾ ਕੋਈ ਹੋਰ ਪ੍ਰਸਤਾਵ ਪੇਸ਼ ਨਹੀਂ ਕੀਤਾ ਗਿਆ ।)

**ਸ਼੍ਰੀ ਸਪੀਕਰ** : ਕਿਉਂਕਿ ਕਿਸੇ ਹੋਰ ਮਾਨਯੋਗ ਮੈਂਬਰ ਦੁਆਰਾ ਕੋਈ ਹੋਰ ਪ੍ਰਸਤਾਵ ਪੇਸ਼ ਨਹੀਂ ਕੀਤਾ ਗਿਆ, ਮੈਂ ਸ਼੍ਰੀ ਸੱਤਪਾਲ ਗੋਸਾਈਂ, ਐਮ. ਐਲ.ਏ. ਨੂੰ ਵਿਧਾਨ ਸਭਾ ਦੇ ਡਿਪਟੀ ਸਪੀਕਰ ਵਜੋਂ ਸਰਬਸੰਮਤੀ ਨਾਲ ਚੁਣੇ ਜਾਣ ਦਾ ਐਲਾਨ ਕਰਦਾ ਹਾਂ । (ਥੰਪਿੰਗ)

(ਇਸ ਸਮੇਂ ਮਾਨਯੋਗ ਮੁੱਖ ਮੰਤਰੀ, ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ, ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ, ਉਚੇਰੀ ਸਿੱਖਿਆ ਮੰਤਰੀ,

ਸਰਦਾਰ ਇੰਦਰਜੀਤ ਸਿੰਘ ਜ਼ੀਰਾ, ਸਰਦਾਰ ਹੀਰਾ ਸਿੰਘ ਗਾਬੜੀਆ, ਕਾਮਰੇਡ ਹਰਦੇਵ ਸਿੰਘ ਅਰਸ਼ੀ ਅਤੇ ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਸ਼੍ਰੀ ਸੱਤਪਾਲ ਗੋਸਾਈਂ ਨੂੰ ਡਿਪਟੀ ਸਪੀਕਰ ਦੀ ਚੇਅਰ ਤੇ ਬਿਠਾ ਕੇ ਆਏ।) (ਥੰਪਿੰਗ)

**ਸ੍ਰੀ ਸਪੀਕਰ** : ਬਾਦਲ ਸਾਹਿਬ ਜੀ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਮੈਂ ਸ਼੍ਰੀ ਸੱਤਪਾਲ ਗੋਸਾਈਂ ਜੀ ਨੂੰ ਮੁਤਫ਼ਿਕ ਤੌਰ ਤੇ ਡਿਪਟੀ ਸਪੀਕਰ ਚੁਣੇ ਜਾਣ ਤੇ ਦਿਲ ਦੀਆਂ ਗਹਿਰਾਈਆ ਵਿਚੋਂ ਵਧਾਈ ਦਿੰਦਾ ਹਾਂ। (ਥੰਪਿੰਗ) ਗੋਸਾਈਂ ਜੀ ਨੂੰ ਪੰਜਾਬ ਦਾ ਬੱਚਾ-ਬੱਚਾ ਜਾਣਦਾ ਹੈ। ਇਹ ਇੱਕ ਨਿਧੜਕ ਸਮਾਜ ਸੇਵਕ ਹਨ। ਦੋ ਦਫਾ ਇਹ ਅਸੈਂਬਲੀ ਦੇ ਮੈਂਬਰ ਰਹਿ ਚੁੱਕੇ ਹਨ। ਇਸ ਲਈ ਇਨ੍ਹਾਂ ਨੂੰ ਜੋ ਵੀ ਵਿਧਾਨ ਸਭਾ ਦੇ ਨਿਯਮ/ਵਿਧਾਨ ਹਨ, ਉਨ੍ਹਾਂ ਬਾਰੇ ਬੜੀ ਚੰਗੀ ਤਰ੍ਹਾਂ ਜਾਣਕਾਰੀ ਹੈ। ਮੈਨੂੰ ਬੜੀ ਖੁਸ਼ੀ ਹੈ ਕਿ ਸਾਰੀਆਂ ਹੀ ਆਪੋਜ਼ੀਸ਼ਨ ਪਾਰਟੀਆਂ ਨੇ ਇਸ ਚੋਣ ਨੂੰ ਮੁਤਫਿਕ ਤੌਰ ਤੇ ਸਪੋਰਟ ਦਿੱਤੀ ਹੈ। (ਥੰਪਿੰਗ) ਮੈਂ ਸਾਰੀਆਂ ਪਾਰਟੀਆਂ ਦਾ ਵੀ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। ਜਿਹੜੇ ਇਸ ਵੇਲੇ ਹਾਜ਼ਰ ਨਹੀਂ ਉਹ ਵੀ ਇਸ ਫੈਸਲੇ ਨਾਲ ਸਹਿਮਤ ਹਨ। ਚੌਧਰੀ ਸਾਹਿਬ, ਮੈਂ ਤੁਹਾਡਾ ਵੀ ਧੰਨਵਾਦ ਕਰਦਾ ਹਾਂ ਕਿ ਗੋਸਾਈਂ ਸਾਹਿਬ ਡਿਪਟੀ ਸਪੀਕਰ ਚੁਣੇ ਗਏ ਹਨ, ਤੁਹਾਡੀ ਵੀ ਇਸ ਨਾਲ ਸਾਰਿਆਂ ਦੀ ਸਹਿਮਤੀ ਹੈ ਕਿਉਂਕਿ ਹਾਊਸ ਨੇ ਪ੍ਰਵਾਨ ਕਰ ਲਿਆ ਹੈ। ਮੈਨੂੰ ਬੜੀ ਆਸ ਹੈ ਕਿ ਸਦਨ ਨੂੰ ਜੋ ਗੋਸਾਈਂ ਸਾਹਿਬ ਤੇ ਆਸਾਂ ਹਨ, ਉਹ ਸਾਰੀਆਂ ਪੂਰੀਆਂ ਹੋਣਗੀਆਂ। ਮੈਂ ਤੁਹਾਨੂੰ ਇੱਥੇ ਇਹ ਵੀ ਵਧਾਈ ਦਿੰਦਾ ਹਾਂ ਕਿ ਲੁਧਿਆਣਾ ਜ਼ਿਲ੍ਹੇ ਦੇ ਸਪੀਕਰ ਸਾਹਿਬ ਵੀ ਹਨ ਅਤੇ ਡਿਪਟੀ ਸਪੀਕਰ ਸਾਹਿਬ ਵੀ ਹਨ। (ਥੰਪਿੰਗ) ਇਸੇ ਲਈ ਲੁਧਿਆਣੇ ਦੇ ਐਮ.ਐਲ.ਏ. ਸਾਹਿਬਾਨ ਉਚੇਚੇ ਤੌਰ ਤੇ ਵਧਾਈ ਦੇਣ ਵਾਸਤੇ ਉਨ੍ਹਾਂ ਕੋਲ ਪੁੱਜੇ ਹਨ। ਮੈਂ ਸਾਰਿਆਂ ਨੂੰ ਇਹੀ ਬੇਨਤੀ ਕਰਾਂਗਾ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਡੈਮੋਕਰੇਟਿਕ ਵੈਲਿਊਜ਼ ਅਤੇ ਨਾਰਮਜ਼ ਤੇ ਇਤਬਾਰ ਕਰਦੀ ਹੈ। ਅਸੀਂ ਪ੍ਰੈਸ ਦੀ ਆਜ਼ਾਦੀ ਅਤੇ ਲੋਕਾਂ ਦੀ ਆਜ਼ਾਦੀ ਵਾਸਤੇ ਉਸ ਵੇਲੇ ਬਹੁਤ ਵੱਡੀ ਲੜਾਈ ਲੜੀ ਜਦੋਂ ਕਿ ਦੇਸ਼ ਤੇ ਬਹੁਤ ਹੀ ਭਾਰੀ ਸੰਕਟ ਸੀ। ਇਸ ਲਈ ਗੋਸਾਈਂ ਸਾਹਿਬ ਤੁਸੀਂ ਸਾਨੂੰ ਤਾਂ ਭਾਵੇਂ ਨਜ਼ਰਅੰਦਾਜ਼ ਕਰ ਦਿਓ ਲੇਕਿਨ ਸਾਡੇ ਸਾਹਮਣੇ ਜੋ ਵੀਰ ਬੈਠੇ ਹਨ, ਇਨ੍ਹਾਂ ਦਾ ਅਸੀਂ ਬਹੁਤ ਸਤਿਕਾਰ ਕਰਦੇ ਹਾਂ, ਇਸ ਕਰਕੇ ਇਨ੍ਹਾਂ ਦਾ ਜ਼ਰੂਰ ਖਿਆਲ ਰੱਖਿਓ ਤਾਂ ਕਿ ਇਨ੍ਹਾਂ ਨੂੰ ਵਾਕ-ਅਊਟ ਕਰਨ ਦਾ ਮੌਕਾ ਨਾ ਮਿਲੇ। ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਦੁਬਾਰਾ ਗੋਸਾਈਂ ਸਾਹਿਬ ਨੂੰ ਬਹੁਤ-ਬਹੁਤ ਵਧਾਈ ਦਿੰਦਾ ਹਾਂ।

**ਸ੍ਰੀ ਸਪੀਕਰ** : ਚੌਧਰੀ ਜਗਜੀਤ ਸਿੰਘ ਜੀ।

**ਚੌਧਰੀ ਜਗਜੀਤ ਸਿੰਘ** (ਕਰਤਾਰਪੁਰ, ਐਸ. ਸੀ.) : ਸਪੀਕਰ ਸਾਹਿਬ, ਮੈਂ ਗੋਸਾਈਂ ਸਾਹਿਬ ਦੇ ਡਿਪਟੀ ਸਪੀਕਰ ਚੁਣੇ ਜਾਣ ਤੇ ਇਨ੍ਹਾਂ ਨੂੰ ਬਹੁਤ ਮੁਬਾਰਕਬਾਦ ਦਿੰਦਾ ਹਾਂ ਔਰ ਇਨ੍ਹਾਂ ਨੂੰ ਇਹ ਆਸ਼ਵਾਸ਼ਨ ਵੀ ਦਿੰਦਾ ਹਾਂ ਕਿ ਸਾਡੀ ਪਾਰਟੀ ਹਾਊਸ ਨੂੰ ਚਲਾਉਣ ਵਿੱਚ ਇਨ੍ਹਾਂ ਦੇ ਨਾਲ ਪੂਰਾ ਸਹਿਯੋਗ ਕਰੇਗੀ। ਸਾਨੂੰ ਇਸ ਗੱਲ ਦਾ ਵੀ ਮਾਣ ਪ੍ਰਾਪਤ

ਹੈ ਕਿ ਗੋਸਾਈਂ ਸਾਹਿਬ ਬੜੇ ਪੁਰਾਣੇ ਅਤੇ ਤਜਰਬੇਕਾਰ ਪਾਰਲੀਮੈਂਟੇਰੀਅਨ ਹਨ । ਇਹ ਦੂਸਰੀ ਵਾਰ ਐਮ.ਐਲ.ਏ. ਬਣ ਕੇ ਹਾਊਸ ਵਿੱਚ ਆਏ ਹਨ । ਇਨ੍ਹਾਂ ਦੇ ਨਾਲ ਜੋ ਸਾਂਝ ਪਈ ਹੈ, ਮਿਲਣ ਦਾ ਮੌਕਾ ਮਿਲਿਆ ਹੈ, ਉਸ ਤੋਂ ਮੈਂ ਇਹ ਕਹਿ ਸਕਦਾ ਹਾਂ ਕਿ ਇਹ ਬਹੁਤ ਹੀ ਦੂਰ-ਅੰਦੇਸ਼ ਔਰ ਸਾਰਿਆਂ ਨਾਲ ਮਿਲ ਕੇ ਚੱਲਣ ਵਾਲੇ ਇਨਸਾਨ ਹਨ । ਮੈਨੂੰ ਪੂਰਨ ਭਰੋਸਾ ਹੈ ਕਿ ਗੋਸਾਈਂ ਸਾਹਿਬ ਜਦੋਂ ਵੀ ਹਾਊਸ ਨੂੰ ਚਲਾਉਣਗੇ, ਜਿੱਥੇ ਇਹ ਸਰਕਾਰੀ ਪਾਰਟੀ, ਸੱਤਾਧਾਰੀ ਪਾਰਟੀ ਨੂੰ ਵਕਤ ਦੇਣਗੇ, ਉਥੇ ਇਹ ਆਪੋਜ਼ੀਸ਼ਨ ਪਾਰਟੀ ਨੂੰ ਵੀ ਪੂਰਾ ਵਕਤ ਦੇ ਕੇ ਅਤੇ ਪੂਰਾ ਮੌਕਾ ਦੇ ਕੇ ਸਨਮਾਨਿਤ ਕਰਨਗੇ ਤਾਂ ਕਿ ਆਪੋਜ਼ੀਸ਼ਨ ਵੀ ਆਪਣਾ ਜਿਹੜਾ ਰੋਲ ਹੈ, ਲੋਕਾਂ ਦੀਆਂ ਜੋ ਗੱਲਾਂ ਹਨ, ਲੋਕਾਂ ਤੇ ਜੋ ਦੁੱਖ ਦਰਦ ਪੰਜਾਬ ਦੇ ਵਿੱਚ ਵਾਪਰਦੇ ਹਨ, ਉਨ੍ਹਾਂ ਨੂੰ ਇਸ ਪਵਿੱਤਰ ਹਾਊਸ ਵਿੱਚ ਇਨ੍ਹਾਂ ਦੀ ਮਾਰਫ਼ਤ ਲਿਆ ਸਕੇ । ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਵਿਸ਼ਵਾਸ ਹੈ ਕਿ ਗੋਸਾਈਂ ਸਾਹਿਬ ਜੋ ਪੁਰਾਣੀਆਂ ਪਰੰਪਰਾਵਾਂ ਹਨ, ਉਨ੍ਹਾਂ ਪਰੰਪਰਾਵਾਂ ਤੇ ਚੱਲ ਕੇ, ਸਾਂਝੇ ਤੌਰ ਤੇ, ਮੁਤਫ਼ਿਕ ਤੌਰ ਤੇ ਸਾਰੇ ਹਾਊਸ ਨੂੰ ਚਲਾਉਣ ਦਾ ਯਤਨ ਕਰਨਗੇ, ਸਾਰੀਆਂ ਪੁਰਾਣੀਆਂ ਰਵਾਇਤਾਂ ਦੇ ਮੁਤਾਬਿਕ ਇਹ ਚੱਲ ਸਕਣਗੇ ਅਤੇ ਸਾਰੀ ਆਪੋਜ਼ੀਸ਼ਨ ਨੂੰ ਅਤੇ ਹੋਰ ਸਾਰਿਆਂ ਨੂੰ ਬੋਲਣ ਦਾ ਮੌਕਾ ਦੇਣਗੇ । ਖਾਸ ਤੌਰ ਤੇ ਮੈਂ, ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਜਿਤਨੇ ਅਸੀਂ ਚੁਣ ਕੇ ਇਥੇ ਆਉਂਦੇ ਹਾਂ ਭਾਵੇਂ ਉਹ ਕਿਸੇ ਵੀ ਪਾਰਟੀ ਨਾਲ ਸਬੰਧਤ ਹੋਣ, ਸਾਡਾ ਇਕ ਲਕਸ਼ ਹੁੰਦਾ ਹੈ ਕਿਉਂਕਿ ਇਤਨੀ ਮਿਹਨਤ ਨਾਲ ਮੁਸ਼ਕਲ ਦੇ ਨਾਲ ਚੁਣ ਕੇ ਅਸੀਂ ਇਥੇ ਆਉਂਦੇ ਹਾਂ । ਅਸੀਂ ਸਾਰਿਆਂ ਨੇ ਆਪਣੇ ਇਲਾਕੇ ਦੀ ਅਤੇ ਆਪਣੇ ਸੂਬੇ ਦੀ ਗੱਲ ਕਰਨੀ ਹੁੰਦੀ ਹੈ ਪਰ ਜੇ ਅਸੀਂ ਆਪਣੀਆਂ ਲੋੜਾਂ ਕਹਿ ਨਾ ਸਕੀਏ, ਸਾਨੂੰ ਉਹ ਗੱਲਾਂ ਕਹਿਣ ਦੀ ਇਜਾਜ਼ਤ ਨਾ ਹੋਵੇ ਅਤੇ ਸਾਡੇ ਤੇ ਦਬਾਅ ਪਾਇਆ ਜਾਵੇ ਤਾਂ ਸਾਡਾ ਜਿਹੜਾ ਲਕਸ਼ ਹੈ, ਉਹ ਪੂਰਾ ਨਹੀਂ ਹੁੰਦਾ । ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਤਨੇ ਵੀ ਲੋਕਾਂ ਦੇ ਪ੍ਰਤੀਨਿਧ ਅਸੀਂ ਐਮ.ਐਲ.ਏ. ਬਣ ਕੇ ਹਾਊਸ ਵਿਚ ਇਥੇ ਆਏ ਹਾਂ, ਉਨ੍ਹਾਂ ਦਾ ਹਾਊਸ ਵਿਚ ਸਤਿਕਾਰ ਹੋਣਾ ਚਾਹੀਦਾ ਹੈ, ਆਦਰ ਹੋਣਾ ਚਾਹੀਦਾ ਹੈ ਅਤੇ ਮਾਣ ਹੋਣਾ ਚਾਹੀਦਾ ਹੈ । ਜਿਹੜੀਆਂ ਉਹ ਗੱਲਾਂ ਕਹਿਣੀਆਂ ਚਾਹੁੰਣ ਉਨ੍ਹਾਂ ਨੂੰ ਕਹਿਣ ਦਾ ਮੌਕਾ ਮਿਲਣਾ ਚਾਹੀਦਾ ਹੈ । ਉਹ ਆਪਣੀ ਗੱਲ ਇਥੇ ਕਹਿ ਸਕਣ । ਉਨ੍ਹਾਂ ਨੂੰ ਆਪਣੇ ਇਲਾਕੇ ਦੀ ਅਤੇ ਪੰਜਾਬ ਦੀ ਜੋ ਜਾਣਕਾਰੀ ਪ੍ਰਾਪਤ ਹੁੰਦੀ ਹੈ, ਉਹ ਇਥੇ ਸਾਂਝੀ ਕਰ ਸਕਣ ਅਤੇ ਆਪਣੇ ਇਲਾਕੇ ਦੀ ਅਤੇ ਪੰਜਾਬ ਦੇ ਹਿਤ ਦੀ ਗੱਲ ਕਹਿ ਸਕਣ । ਉਨ੍ਹਾਂ ਨੂੰ ਬੋਲਣ ਦਾ ਮੌਕਾ ਇਥੇ ਜ਼ਰੂਰ ਮਿਲਣਾ ਚਾਹੀਦਾ ਹੈ । ਇਹ ਮੇਰੀ ਗੁਜ਼ਾਰਿਸ਼ ਹੈ ਅਤੇ ਮੈਂ ਆਸ ਕਰਦਾ ਹਾਂ ਕਿ ਜਿਸ ਤਰ੍ਹਾਂ ਸਪੀਕਰ ਸਾਹਿਬ ਤੁਸੀਂ ਬੜੀ ਸੂਝ-ਬੂਝ ਨਾਲ ਹਾਊਸ ਨੂੰ ਚਲਾਉਂਦੇ ਹੋ, ਸਾਰਿਆਂ ਨੂੰ ਮਾਣ ਬਖਸ਼ਦੇ ਹੋ ਅਤੇ ਸਾਰਿਆਂ ਨੂੰ ਬੋਲਣ ਦਾ ਮੌਕਾ ਦਿੰਦੇ ਹੋ ਤਾਂ ਕਿ ਸਾਰੀ ਗੱਲ ਸਾਹਮਣੇ ਆ ਸਕੇ, ਗੋਸਾਈਂ ਸਾਹਿਬ ਵੀ ਉਸੇ ਤਰ੍ਹਾਂ ਕਰਕੇ ਹਾਊਸ ਨੂੰ ਅੱਛੇ ਢੰਗ ਦੇ ਨਾਲ ਚਲਾਉਣਗੇ । ਮੈਂ ਆਪਣੇ ਵੱਲੋਂ ਸਹਿਯੋਗ ਦਾ ਵਾਅਦਾ ਵੀ ਕਰਦਾ ਹਾਂ । ਮੈਂ ਇਕ ਵਾਰ ਫਿਰ ਗੋਸਾਈਂ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ ਅਤੇ ਇਸ ਗੱਲ ਦੀ ਖੁਸ਼ੀ ਦਾ ਇਜ਼ਹਾਰ ਵੀ ਕਰਦਾ ਹਾਂ ਕਿ ਬਾਦਲ ਸਾਹਿਬ ਨੇ ਇਨ੍ਹਾਂ ਨੂੰ ਡਿਪਟੀ ਸਪੀਕਰ ਬਣਾ ਕੇ ਲੁਧਿਆਣੇ ਨੂੰ ਪ੍ਰਤੀਨਿਧਤਾ

[ਚੌਧਰੀ ਜਗਜੀਤ ਸਿੰਘ]

ਦਿੱਤੀ ਹੈ । ਤੁਸੀਂ ਡਿਪਟੀ ਸਪੀਕਰ ਸਾਹਿਬ ਨੂੰ ਸਾਡੇ ਕੋਲ ਛੱਡ ਗਏ ਹੋ ਅਸੀਂ ਇਨ੍ਹਾਂ ਨੂੰ ਨਾਲ ਰੱਖਾਂਗੇ ਅਤੇ ਕੰਮ ਲਵਾਂਗੇ । (ਹਾਸਾ) ਬਹੁਤ-ਬਹੁਤ ਧੰਨਵਾਦ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ (ਸ਼੍ਰੀ ਬਲਰਾਮਜੀ ਦਾਸ ਟੰਡਨ) :** ਸਪੀਕਰ ਸਾਹਿਬ, ਅੱਜ ਇਸ ਸਦਨ ਵੱਲੋਂ ਯੂਨੈਨੀਮਸਲੀ ਡਿਪਟੀ ਸਪੀਕਰ ਚੁਣੇ ਜਾਣ ਤੇ ਸ਼੍ਰੀ ਸੱਤਪਾਲ ਗੋਸਾਈਂ ਵਧਾਈ ਤੇ ਪਾਤਰ ਹਨ । (ਥੰਪਿੰਗ) ਉਹ ਲੰਮੇ ਅਰਸੇ ਤੋਂ ਇਸ ਸਦਨ ਦੇ ਮੈਂਬਰ ਰਹੇ ਹਨ ਅਤੇ ਉਨ੍ਹਾਂ ਨੇ ਕਾਫ਼ੀ ਲੰਬਾ ਅਰਸਾ ਤਜਰਬਾ ਹਾਸਲ ਕੀਤਾ ਹੈ । ਮੈਂ ਸਮਝਦਾ ਹਾਂ ਕਿ ਜਿਸ ਕੁਰਸੀ ਤੇ ਉਹ ਹੁਣ ਬੈਠੇ ਹਨ, ਉਸ ਨੂੰ ਉਹ ਸਹੀ ਢੰਗ ਨਾਲ ਵਰਤਣਗੇ ਅਤੇ ਸਦਨ ਦੀ ਮਾਣ-ਮਰਿਆਦਾ ਨੂੰ ਹਰ ਲਿਹਾਜ਼ ਨਾਲ ਕਾਇਮ ਰੱਖਣਗੇ । ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਵੀ ਬੋਲਦਿਆਂ ਇਹ ਗੱਲ ਕਹੀ ਸੀ । ਇਕ ਗੱਲ ਮੈਂ ਸਾਹਮਣੇ ਬੈਠੇ ਵੀਰਾਂ ਨੂੰ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਉਨ੍ਹਾਂ ਨੇ ਆਪਣੇ ਵਿਊ ਪੁਆਇੰਟ ਰੱਖਣੇ ਹਨ, ਉਹ ਜ਼ਰੂਰ ਰੱਖਣ ਪਰ ਜਿਸ ਵੇਲੇ ਵਿਊ ਪੁਆਇੰਟ ਸਰਕਾਰੀ ਬੈਂਚਾਂ ਵੱਲੋਂ ਆਉਂਦੀ ਹੈ ਤਾਂ ਉਸ ਨੂੰ ਧੀਰਜ ਨਾਲ ਸੁਣਨਾ ਚਾਹੀਦਾ ਹੈ । ਅਗਰ ਧੀਰਜ ਨਾ ਹੋਵੇ ਤਾਂ ਹਾਊਸ ਵਿਚ ਉਹੀ ਕੁਝ ਹੁੰਦਾ ਹੈ ਜੋ ਤੁਸੀਂ ਅੱਜ ਹੀ ਦੇਖਿਆ ਹੈ । ਇਹ ਗੱਲਾਂ ਠੀਕ ਨਹੀਂ, ਦੁਖਦਾਈ ਹਨ ਅਤੇ ਜੋ ਦ੍ਰਿਸ਼ ਦੇਖਣ ਦਾ ਮੌਕਾ ਮਿਲਿਆ, ਉਸ ਨਾਲ ਹਾਊਸ ਦੀ ਮਰਿਆਦਾ ਨੂੰ ਧੱਕਾ ਲੱਗਾ ਹੈ । ਇਹ ਅੱਛਾ ਨਹੀਂ ਹੋਇਆ । ਸੀ.ਐਮ. ਸਾਹਿਬ ਨੇ ਜਿਸ ਤਰ੍ਹਾਂ ਕਿਹਾ ਸੀ, ਇਹ ਸਿਰਫ ਦੋ ਮਿੰਟ ਦੀ ਗੱਲ ਸੀ ਅਤੇ ਅਰਾਮ ਨਾਲ ਮਸਲਾ ਹੱਲ ਹੋ ਸਕਦਾ ਸੀ ।

**ਸ਼੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਇਹ ਵਧਾਈ ਦੀ ਗੱਲ ਕਰਦੇ ਹਨ . . . . (ਵਿਘਨ)

**ਸ਼੍ਰੀ ਸਪੀਕਰ :** ਜੱਸੀ ਸਾਹਿਬ, ਤੁਸੀਂ ਬੈਠ ਜਾਓ ।

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ :** ਜੇ ਤੁਸੀਂ ਇਹ ਗੱਲ ਕਹੀ ਜਾਂਦੇ ਹੋ ਤਾਂ ਹੁਣ ਮੇਰੀ ਇਹ ਵੀ ਗੱਲ ਸੁਣ ਲਓ । ਸੁਣਨ ਦਾ ਕੋਈ ਹਰਜ਼ ਨਹੀਂ ਹੈ । ਇਸ ਕਰਕੇ, ਸਪੀਕਰ ਸਾਹਿਬ, ਮੈਨੂੰ ਪੂਰੀ ਉਮੀਦ ਹੈ ਕਿ ਗੋਸਾਈਂ ਸਾਹਿਬ ਆਪਣੀ ਕੁਸ਼ਲਤਾ ਦੇ ਨਾਲ ਸਦਨ ਦੀ ਕਾਰਵਾਈ ਨੂੰ ਬੜੇ ਅੱਛੇ ਢੰਗ ਦੇ ਨਾਲ ਚਲਾਉਣਗੇ ਔਰ ਸਾਰੇ ਪਾਸਿਆਂ ਨੂੰ ਪੂਰਾ ਮੌਕਾ ਦੇਣਗੇ, ਸਰਕਾਰੀ ਪੱਖ ਨੂੰ ਵੀ ਤੇ ਆਪੋਜ਼ੀਸ਼ਨ ਦੇ ਪੱਖ ਨੂੰ ਵੀ ਤਾਂਕਿ ਸਭ ਆਪਣੇ ਵਿਚਾਰ ਇਸ ਸਦਨ ਦੇ ਰਾਹੀਂ ਪੰਜਾਬ ਦੇ ਲੋਕਾਂ ਤੱਕ ਪਹੁੰਚਾ ਸਕਣ । ਸਪੀਕਰ ਸਾਹਿਬ, ਮੈਂ ਇਕ ਵਾਰੀ ਫੇਰ ਮੁੜ ਕੇ ਆਪਣੇ ਦਿਲ ਤੋਂ ਇਨ੍ਹਾਂ ਨੂੰ ਪੂਰੀ-ਪੂਰੀ ਵਧਾਈ ਦਿੰਦਾ ਹਾਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ) :** ਸਤਿਕਾਰ ਯੋਗ ਸਪੀਕਰ ਸਾਹਿਬ, ਮੈਂ ਸ਼੍ਰੀ ਸੱਤਪਾਲ ਗੋਸਾਈਂ ਜੀ ਦੇ ਸਰਬ-ਸੰਮਤੀ ਨਾਲ ਡਿਪਟੀ ਸਪੀਕਰ ਦੇ ਅਹੁਦੇ ਲਈ ਚੁਣੇ ਜਾਣ ਤੇ ਆਪਣੇ ਵੱਲੋਂ ਤੇ ਆਪਣੀ ਪਾਰਟੀ ਵੱਲੋਂ ਬਹੁਤ-ਬਹੁਤ ਵਧਾਈ ਪੇਸ਼ ਕਰਦਾ ਹਾਂ ਤੇ ਕਾਮਨਾ ਵੀ ਕਰਦਾ ਹਾਂ ਕਿ ਇਹ ਆਪਣੀ ਜ਼ਿੰਮੇਵਾਰੀ ਪੂਰੀ ਨਿਰਪੱਖਤਾ ਤੇ ਸਫਲਤਾ ਨਾਲ ਨਿਭਾਉਣਗੇ ਤੇ ਇਸ ਗੱਲ ਲਈ ਕਾਮਯਾਬ ਰਹਿਣਗੇ । ਵਿਧਾਨ ਸਭਾ ਦੀ

ਪਿਛਲੀ ਟਰਮ ਵੇਲੇ ਵੀ ਗੋਸਾਈਂ ਸਾਹਿਬ ਸਾਡੇ ਨਾਲ ਇਥੇ ਮੈਂਬਰ ਸਨ ਤੇ ਸਾਡੇ ਸਾਥੀ ਸਨ । ਅਸੀਂ ਇਨ੍ਹਾਂ ਦੇ ਨਾਲ ਰਹਿ ਕੇ ਦੇਖਿਆ ਹੈ । ਇਨ੍ਹਾਂ ਦਾ ਰੋਲ ਵਿਧਾਨ ਸਭਾ ਦੀਆਂ ਵੱਖ-ਵੱਖ ਕਮੇਟੀਆਂ ਵਿਚ ਵੀ ਬੜਾ ਕੰਸਟ੍ਰਕਟਿਵ ਤੇ ਉਸਾਰੂ ਰਿਹਾ ਹੈ ਤੇ ਇਨ੍ਹਾਂ ਵਿਚ ਹਰ ਮਾਮਲੇ ਵਿਚ ਡੀਪਲੀ ਜਾਣ ਦੀ ਇੱਛਾ ਸ਼ਕਤੀ ਹੈ । ਅਸੀਂ ਲੁਧਿਆਣੇ ਵੀ ਜਾਈਦਾ ਹੈ ਤੇ ਇਨ੍ਹਾਂ ਦਾ ਸਬੰਧ ਭਾਵੇਂ ਬੀ.ਜੇ. ਪੀ. ਦੇ ਨਾਲ ਹੈ ਪਰ ਇਹ ਆਪਣੇ ਇਲਾਕੇ ਵਿਚ ਲੋਕਾਂ ਦੇ ਮਾਸ ਲੀਡਰ ਹਨ । ਇਹ ਲੋਕਾਂ ਦੇ ਲੀਡਰ ਹਨ ਤੇ ਇਹ ਗੱਲ ਇਨ੍ਹਾਂ ਦੇ ਹੱਕ ਵਿਚ ਜਾਂਦੀ ਹੈ ਤੇ ਸਾਡੇ ਸਾਰਿਆਂ ਵਾਸਤੇ ਵੀ ਇਹ ਖੁਸ਼ੀ ਦੀ ਗੱਲ ਹੈ, ਬਹੁਤ ਹੀ ਮਾਣ ਵਾਲੀ ਗੱਲ ਹੈ । ਸਪੀਕਰ ਸਾਹਿਬ, ਮੈਂ ਗੋਸਾਈਂ ਸਾਹਿਬ ਤੋਂ ਆਸ ਕਰਾਂਗਾ ਕਿ ਜੋ ਇਹ ਅਹਿਮ ਜ਼ਿੰਮੇਵਾਰੀ ਸੰਭਾਲ ਰਹੇ ਹਨ, ਉਸਨੂੰ ਪੂਰੀ ਨਿਰਪੱਖਤਾ ਤੇ ਇਮਾਨਦਾਰੀ ਨਾਲ ਇਹ ਨਿਭਾਉਣਗੇ ਅਤੇ ਵਿਧਾਨ ਸਭਾ ਦੇ ਰੂਲਜ਼ ਆਫ ਪ੍ਰੋਸੀਜ਼ਰ ਤੇ ਕੰਡਕਟ ਆਫ ਬਿਜ਼ਨਸ ਦੀ ਜੋ ਸਪਿਰਿਟ ਹੈ, ਉਸਤੇ ਪੂਰੀ ਤਰ੍ਹਾਂ ਪਹਿਰਾ ਦੇਣਗੇ । ਇਸ ਦੇ ਨਾਲ ਹੀ ਮੈਂ ਆਪਣੇ ਵਲੋਂ ਵੀ ਪੂਰਾ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਅਸੀਂ ਵੀ ਆਪਣੀ ਪੂਰੀ ਜ਼ਿੰਮੇਵਾਰੀ ਨਿਭਾਉਂਦੇ ਹੋਏ ਆਪਣੇ ਵੱਲੋਂ ਹਰ ਤਰ੍ਹਾਂ ਦਾ ਸਹਿਯੋਗ ਤੇ ਕੋਆਪਰੇਸ਼ਨ ਇਨ੍ਹਾਂ ਨੂੰ ਦੇਵਾਂਗੇ ਤਾਂਕਿ ਇਸ ਪਵਿੱਤਰ ਹਾਊਸ ਦੀ ਮਾਣ ਮਰਿਆਦਾ ਸ਼ਾਨਦਾਰ ਤਰੀਕੇ ਨਾਲ ਨਿਖਰਦੀ ਰਹੇ । ਇਹ ਕੰਮ ਲੇਟ ਹੋ ਗਿਆ ਹੈ ਜਿਸ ਕਾਰਨ ਬਹੁਤ ਸਾਰੀਆਂ ਚੀਜ਼ਾਂ ਸਫਰ ਕਰਦੀਆਂ ਰਹੀਆਂ ਕਿਉਂਕਿ ਸਪੀਕਰ ਸਾਹਿਬ, ਤੁਹਾਨੂੰ ਬਹੁਤ ਸਾਰੇ ਰੁਝੇਵਿਆਂ ਕਰਕੇ ਬਾਹਰ ਜਾਣਾ ਪੈਂਦਾ ਸੀ ਤੇ ਤੁਹਾਡੀ ਗੈਰ ਹਾਜ਼ਰੀ ਵਿਚ ਅਸੀਂ ਪਰੇਸ਼ਾਨੀ ਮਹਿਸੂਸ ਕਰਦੇ ਸੀ । ਮੈਨੂੰ ਆਸ ਹੈ ਕਿ ਹੁਣ ਅਸੀਂ ਉਸ ਪਰੇਸ਼ਾਨੀ ਤੋਂ ਬਚ ਸਕਾਂਗੇ ਤੇ ਜਿਹੜੀ ਇਸ ਸਦਨ ਦੀ ਹਾਊਸ ਕਮੇਟੀ ਹੈ, ਉਸ ਵਿਚ ਵੀ ਡਿਪਟੀ ਸਪੀਕਰ ਦਾ ਹੋਣਾ ਜ਼ਰੂਰੀ ਹੁੰਦਾ ਹੈ ਕਿਉਂਕਿ ਉਹ ਇਸ ਕਮੇਟੀ ਦਾ ਐਕਸ-ਆਫੀਸ਼ੀਓ ਚੇਅਰਮੈਨ ਹੁੰਦਾ ਹੈ । ਉਹ ਕਮੇਟੀ ਵੀ ਫੰਕਸ਼ਨ ਨਹੀਂ ਸੀ ਕਰ ਰਹੀ ਜੋ ਕਿ ਹੁਣ ਕਰਨ ਲੱਗੇਗੀ ਤੇ ਮੈਨੂੰ ਆਸ ਹੈ ਕਿ ਇਹ ਆਪਣੀ ਜ਼ਿੰਮੇਵਾਰੀ ਉਥੇ ਵੀ ਪੂਰੀ ਤਰ੍ਹਾਂ ਨਿਭਾਉਣਗੇ । ਅਸੀਂ ਪਹਿਲਾਂ ਦੇਖਿਆ ਹੈ ਕਿ ਦੋ ਵਾਰੀ ਮਨਿਸਟਰੀ ਬਣਨ ਵੇਲੇ ਦੋ ਵਾਰੀ ਡਿਪਟੀ ਸਪੀਕਰਾਂ ਨੂੰ ਆਪਣਾ ਅਹੁਦਾ ਛੱਡਣਾ ਪਿਆ ਤੇ ਕਿਉਂਕਿ ਗੋਸਾਈਂ ਸਾਹਿਬ ਤਾਂ ਸਾਡੇ ਦੋਸਤ ਹਨ, ਅਗਰ ਇਨ੍ਹਾਂ ਨੂੰ ਇਸ ਤੋਂ ਜ਼ਿਆਦਾ ਵੱਡੀ ਜ਼ਿੰਮੇਵਾਰੀ ਇਹ ਦੇਣਗੇ ਤਾਂ ਅਸੀਂ ਕਿਸੇ ਨਾ ਕਿਸੇ ਤਰ੍ਹਾਂ ਕੰਪਰੋਮਾਈਜ਼ ਕਰਾਂਗੇ ਪਰ ਮੈਂ ਇਹ ਕਹਿੰਦਾ ਹਾਂ ਕਿ ਖਾਲੀ ਹੋਏ ਅਹੁਦੇ ਤੇ ਇਲੈਕਸ਼ਨ ਨਾਲ ਹੀ ਜ਼ਰੂਰ ਹੋ ਜਾਵੇ ।

ਸਪੀਕਰ ਸਾਹਿਬ, ਮੈਂ ਲਾਸਟ ਵਿਚ ਇਕ ਗੱਲ ਹੋਰ ਕਹਿਣਾ ਚਾਹਵਾਂਗਾ । ਕੁਝ ਹੋਰ ਪੱਖਾਂ ਤੋਂ ਟਰੈਡੀਸ਼ਨਜ਼ ਤੇ ਪਰੰਪਰਾਵਾਂ ਦਾ ਸਵਾਲ ਹੈ ਤੇ ਸਾਨੂੰ ਖੁਸ਼ੀ ਹੈ ਕਿ ਸਾਡੇ ਦੇਸ਼ ਦੀ ਪਾਰਲੀਮੈਂਟ ਨੇ ਇਹ ਟਰੇਡੀਸ਼ਨਜ਼ ਕਾਇਮ ਰੱਖੀਆਂ ਹਨ । ਕੁਝ ਸਟੇਟਸ ਵਿਚ ਇਹ ਟਰੈਡੀਸ਼ਨਜ਼ ਬ੍ਰੀਚ ਹੋਈਆਂ ਹਨ ਜਿਹੜੀ ਗੱਲ ਕਿ ਸਾਡੇ ਪਾਰਲੀਮੈਂਟਰੀ ਸਿਸਟਮ ਵਾਸਤੇ ਠੀਕ ਨਹੀਂ । ਗੋਸਾਈਂ ਸਾਹਿਬ ਸਰਬ-ਸੰਮਤੀ ਨਾਲ ਚੁਣੇ ਗਏ ਹਨ, ਸਾਨੂੰ ਬਹੁਤ ਖੁਸ਼ੀ ਹੈ ਪਰ ਸਾਨੂੰ ਜ਼ਿਆਦਾ ਖੁਸ਼ੀ ਹੋਵੇਗੀ, ਅਗਰ ਆਪੋਜ਼ੀਸ਼ਨ ਨਾਲ ਵੀ ਇਹ ਮਾਮਲਾ ਡਿਸਕਸ ਹੋ ਜਾਇਆ ਕਰੇ । ਸਾਨੂੰ ਆਸ ਸੀ ਇਹ ਵੀ ਡੈਮੋਕਰੇਟਿਕ ਪਰੰਪਰਾ ਹੈ ਤੇ ਸਰਕਾਰ ਇਸ ਤੇ ਪਹਿਰਾ ਦੇਵੇਗੀ । ਪਾਰਲੀਮੈਂਟ ਵਿਚ ਡਿਪਟੀ ਸਪੀਕਰ ਦਾ ਅਹੁਦਾ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਕੋਸ਼ਿਸ਼ ਕੀਤੀ ਗਈ ਹੈ ਕਿ ਆਪੋਜ਼ੀਸ਼ਨ ਨੂੰ ਦੇ ਦਿੱਤਾ ਜਾਵੇ। ਯੂਨਾਈਟਿਡ ਫਰੰਟ ਸਰਕਾਰ ਵੇਲੇ ਵੀ ਸ੍ਰੀ ਸੂਰਜ ਭਾਨ ਨੂੰ ਡਿਪਟੀ ਸਪੀਕਰ ਬਣਾਇਆ ਗਿਆ ਤੇ ਅੱਜ ਵੀ ਇਹ ਅਹੁਦਾ ਕਾਂਗਰਸ ਪਾਰਟੀ ਦੇ ਸ੍ਰੀ ਸਈਅਦ ਨੂੰ ਦਿੱਤਾ ਗਿਆ ਹੈ। ਸਾਨੂੰ ਵੀ ਚਾਹੀਦਾ ਹੈ ਕਿ ਅਸੀਂ ਵੀ ਪਰੰਪਰਾਵਾਂ ਤੇ ਪਹਿਰਾ ਦੇਈਏ ਜਿਸ ਦੇ ਨਾਲ ਕਿ ਅਸੀਂ ਪਾਰਲੀਮੈਂਟਰੀ ਡੈਮੋਕਰੇਸੀ ਨੂੰ ਹੋਰ ਹੈਲਦੀ ਕਰਾਂਗੇ, ਸਟਰੈਂਥਨ ਕਰਾਂਗੇ। ਮੈਂ ਇਹ ਗੱਲ ਪਿਛਲੇ ਸਮੇਂ ਬਾਰੇ ਵੀ ਕਹਿ ਰਿਹਾ ਹਾਂ, ਅੱਜ ਬਾਰੇ ਹੀ ਨਹੀਂ। ਉਨ੍ਹਾਂ ਵੱਲੋਂ ਵੀ ਇਸ ਪਰੰਪਰਾ ਤੇ ਪਹਿਰਾ ਨਹੀਂ ਦਿੱਤਾ ਗਿਆ। ਜੇ ਕੋਈ ਪਰੰਪਰਾ ਕਿਸੇ ਵੇਲੇ ਗਲਤ ਸਥਾਪਿਤ ਹੋ ਗਈ ਤਾਂ ਉਸ ਨੂੰ ਅਮੈਂਡ ਕਰ ਲੈਣਾ ਚਾਹੀਦਾ ਹੈ। ਚੰਗੀ ਪਰੰਪਰਾ ਹਮੇਸ਼ਾ ਚੰਗੀ ਹੀ ਹੁੰਦੀ ਹੈ, ਲਾਭਦਾਇਕ ਹੀ ਹੁੰਦੀ ਹੈ ਤੇ ਉਸ ਦੇ ਹਮੇਸ਼ਾ ਪਾਜ਼ਿਟਿਵ ਰਿਜ਼ਲਟ ਹੀ ਨਿਕਲਦੇ ਹਨ ਤੇ ਜੇ ਚੰਗੀਆਂ ਪਰੰਪਰਾਵਾਂ ਟੁੱਟ ਜਾਣ ਤਾਂ ਉਨ੍ਹਾਂ ਦੇ ਰਿਜ਼ਲਟ ਵੀ ਨੈਗੇਟਿਵ ਹੀ ਨਿਕਲਦੇ ਹਨ। ਮੈਨੂੰ ਵਿਸ਼ਵਾਸ ਹੈ ਕਿ ਭਵਿੱਖ ਵਿਚ ਇਹ ਇਸ ਪਰੰਪਰਾ ਤੇ ਪਹਿਰਾ ਦੇਣਗੇ। ਸਪੀਕਰ ਸਾਹਿਬ, ਮੈਂ ਹੋਰ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਇਕ ਵਾਰੀ ਫੇਰ ਹਾਰਦਿਕ ਤੇ ਤਹਿ ਦਿਲੋਂ ਆਪਣੇ ਦੋਸਤ ਗੋਸਾਈਂ ਸਾਹਿਬ ਨੂੰ ਇਹ ਸਨਮਾਨਯੋਗ ਅਹੁਦੇਦਾਰੀ ਮਿਲਣ ਤੇ ਵਧਾਈ ਦਿੰਦਾ ਹਾਂ ਤੇ ਕਾਮਨਾ ਕਰਦਾ ਹਾਂ ਕਿ ਇਹ ਆਪਣੀ ਜ਼ਿੰਮੇਵਾਰੀ ਪੂਰੀ ਤਰ੍ਹਾਂ ਨਿਭਾਉਣਗੇ। ਧੰਨਵਾਦ।

**ਸ੍ਰੀ ਸਿੰਗਾਰਾ ਰਾਮ ਸਹੂੰਗੜਾ** (ਗੜ੍ਹਸ਼ੰਕਰ) : ਮਾਨਯੋਗ ਸਪੀਕਰ ਸਾਹਿਬ, ਅੱਜ ਦਾ ਇਹ ਜਿਹੜਾ ਦਿਨ ਹੈ, ਮੈਂ ਸਮਝਦਾ ਹਾਂ ਕਿ ਬਹੁਤ ਹੀ ਮਹੱਤਵਪੂਰਣ ਹੈ। ਅੱਜ ਦੇ ਦਿਨ ਸ੍ਰੀ ਸੱਤਪਾਲ ਗੋਸਾਈਂ ਜੀ ਜੋ ਕਿ ਬਹੁਤ ਹੀ ਚੰਗੇ ਇਨਸਾਨਾਂ ਵਿਚੋਂ ਇਕ ਹਨ, ਨੂੰ ਯੂਨੈਨੀਮਸਲੀ ਬਤੌਰ ਡਿਪਟੀ ਸਪੀਕਰ ਚੁਣਿਆ ਗਿਆ ਹੈ। ਹਾਊਸ ਨੇ, ਲੀਡਰ ਆਫ਼ ਦਿ ਆਪੋਜ਼ੀਸ਼ਨ ਨੇ ਅਤੇ ਸਰਕਾਰ ਦੀਆਂ ਸਹਿਯੋਗੀ ਪਾਰਟੀਆਂ ਨੇ ਇਕ ਬਹੁਤ ਹੀ ਸੁਚੱਜੇ ਇਨਸਾਨ ਨੂੰ ਡਿਪਟੀ ਸਪੀਕਰ ਦੇ ਅਹੁਦੇ ਲਈ ਚੁਣਿਆ ਹੈ। ਗੋਸਾਈਂ ਜੀ ਨੂੰ ਮੈਂ ਆਪਣੇ ਬਜ਼ੁਰਗਾਂ ਸਮਾਨ ਸਮਝਦਾ ਹਾਂ ਅਤੇ ਇਨ੍ਹਾਂ ਦਾ ਬਹੁਤ ਸਤਿਕਾਰ ਕਰਦਾ ਹਾਂ। ਮੈਂ ਆਪਣੀ ਪਾਰਟੀ ਵੱਲੋਂ ਆਪਣੇ ਦਿਲ ਦੀਆਂ ਗਹਿਰਾਈਆਂ ਵਿਚੋਂ ਗੋਸਾਈਂ ਜੀ ਨੂੰ ਡਿਪਟੀ ਸਪੀਕਰ ਬਣਨ ਤੇ ਮੁਬਾਰਕਬਾਦ ਦਿੰਦਾ ਹਾਂ ਅਤੇ ਕਾਮਨਾ ਤੇ ਆਸ ਕਰਦਾ ਹਾਂ ਕਿ ਇਹ ਰੂਲਿੰਗ ਪਾਰਟੀ ਦੇ ਨਾਲ-ਨਾਲ ਆਪੋਜ਼ੀਸ਼ਨ ਨਾਲ ਵੀ ਬਰਾਬਰ ਦਾ ਇਨਸਾਫ ਕਰਨਗੇ। ਇੰਨਾ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** (ਸਰਦੂਲਗੜ੍ਹ) : ਸਪੀਕਰ ਸਾਹਿਬ, ਮੈਂ ਇਕ ਬਹੁਤ ਹੀ ਨੋਬਲ ਅਤੇ ਨਾਲੇਜਏਬਲ ਪਰਸਨੈਲਿਟੀ ਸ੍ਰੀ ਸੱਤਪਾਲ ਗੋਸਾਈਂ ਦੇ ਡਿਪਟੀ ਸਪੀਕਰ ਦੀ ਪੋਸਟ ਤੇ ਇਲੈਕਟ ਹੋਣ ਤੇ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ, ਖਾਸ ਤੌਰ ਤੇ ਆਪਣੀ ਪਾਰਟੀ ਵੱਲੋਂ। ਇਹ ਜਿਹੜੀ ਚੋਣ ਹੋਈ ਹੈ, ਇਸ ਦੇ ਬਾਰੇ ਆਪੋਜ਼ੀਸ਼ਨ ਹਮੇਸ਼ਾ ਚਾਹੁੰਦੀ ਹੈ ਕਿ ਰੂਲਿੰਗ ਪਾਰਟੀ ਵਾਲੇ ਕੋਈ ਚੰਗੀ ਗੱਲ ਕਰਨ ਅਤੇ ਅਸੀਂ ਉਨ੍ਹਾਂ ਦਾ ਸਾਥ ਦੇਈਏ। ਇਸ ਕੇਸ ਵਿਚ ਵੀ ਜੇ ਟਰੈਜ਼ਰੀ ਬੈਂਚਾਂ ਵਾਲੇ ਆਪੋਜ਼ੀਸ਼ਨ ਨੂੰ ਭਰੋਸੇ ਵਿਚ ਲੈ ਲੈਂਦੇ ਤਾਂ ਉਨ੍ਹਾਂ ਨੇ ਕੋਈ ਕੰਸਟਰੈਕਟਿਵ ਰੋਲ ਹੀ ਅਦਾ

ਕਰਨਾ ਸੀ । ਇਹ ਜਿਹੜੀ ਡਿਪਟੀ ਸਪੀਕਰ ਦੀ ਯੂਨੈਨੀਮਸਲੀ ਇਲੈਕਸ਼ਨ ਹੋਈ ਹੈ, ਇਸ ਦੇ ਵਾਸਤੇ ਮੈਂ ਸ੍ਰੀ ਸੱਤਪਾਲ ਗੋਸਾਈਂ ਜੀ ਨੂੰ ਬਹੁਤ ਵਧਾਈ ਦਿੰਦਾ ਹਾਂ । ਇਹ ਬਹੁਤ ਨੇਕ ਇਨਸਾਨ ਹਨ ਅਤੇ ਬੜੇ ਤਜਰਬੇਕਾਰ ਹਨ । ਮੈਨੂੰ ਉਮੀਦ ਹੈ ਕਿ ਇਹ ਆਪੋਜ਼ੀਸ਼ਨ ਨੂੰ ਪੂਰਾ ਸਹਿਯੋਗ ਦੇਣਗੇ ਅਤੇ ਜਿਸ ਤਰੀਕੇ ਨਾਲ, ਸਪੀਕਰ ਸਾਹਿਬ, ਤੁਸੀਂ ਬੜੀ ਦੂਰ ਅੰਦੇਸ਼ੀ ਅਤੇ ਸਿਆਣਪ ਨਾਲ ਹਾਊਸ ਨੂੰ ਚਲਾ ਰਹੇ ਹੋ, ਉਸੇ ਤਰ੍ਹਾਂ ਇਹ ਵੀ ਹਾਊਸ ਨੂੰ ਚਲਾਉਣਗੇ । ਟੰਡਨ ਸਾਹਿਬ ਨੇ ਵੀ ਕਿਹਾ ਹੈ ਕਿ ਆਪੋਜ਼ੀਸ਼ਨ ਦੀ ਮਾਣ-ਮਰਿਆਦਾ ਕਾਇਮ ਰੱਖਣੀ ਚਾਹੀਦੀ ਹੈ । ਠੀਕ ਹੈ ਕਿ ਕਿਸੇ ਸਮੇਂ ਤੁਸੀਂ ਟਰੈਜ਼ਰੀ ਬੈਂਚਾਂ ਵੱਲ ਵੇਖਣ ਲੱਗ ਪੈਂਦੇ ਹੋ, ਲੇਕਿਨ ਆਮ ਤੌਰ ਤੇ ਤੁਸੀਂ ਆਪੋਜ਼ੀਸ਼ਨ ਦਾ ਚੰਗਾ ਧਿਆਨ ਰੱਖਦੇ ਹੋ । ਸਾਨੂੰ ਉਮੀਦ ਹੈ ਕਿ ਗੋਸਾਈਂ ਜੀ ਵੀ ਆਪੋਜ਼ੀਸ਼ਨ ਨੂੰ ਪੂਰਾ ਇਨਸਾਫ ਦੇਣਗੇ । ਮੈਂ ਇਨ੍ਹਾਂ ਨੂੰ ਫਿਰ ਆਪਣੀ ਪਾਰਟੀ ਵੱਲੋਂ ਬਹੁਤ-ਬਹੁਤ ਮੁਬਾਰਕਬਾਦ ਦਿੰਦਾ ਹਾਂ ।

**ਸਰਦਾਰ ਹੀਰਾ ਸਿੰਘ ਗਾਬੜੀਆ** : ਸਪੀਕਰ ਸਾਹਿਬ, ਮੈਂ......

**ਸ੍ਰੀ ਸਪੀਕਰ** : ਗਾਬੜੀਆ ਜੀ, ਬੈਠ ਜਾਓ । ਇਹ ਰਵਾਇਤ ਨਹੀਂ ਹੈ ਜਿਸ ਕਰਕੇ ਮੈਂ ਤੁਹਾਨੂੰ ਬੋਲਣ ਵਾਸਤੇ ਅਲਾਓ ਕਰਾਂ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਇਹ ਤਾਂ ਵਧਾਈ ਹੀ ਦੇਣੀ ਹੈ । ਇਸ ਦੇ ਵਿਚ ਰਵਾਇਤ ਦੀ ਕੀ ਲੋੜ ਹੈ ?

**ਸ੍ਰੀ ਸਪੀਕਰ** : ਸਾਹਨੀ ਸਾਹਿਬ, ਗੋਸਾਈਂ ਸਾਹਿਬ ਇਕ ਐਸੇ ਸ਼ਖਸ ਹਨ ਜਿਨ੍ਹਾਂ ਨੂੰ ਸਾਰੇ ਮੈਂਬਰ ਸਾਹਿਬਾਨ ਹੀ ਵਧਾਈ ਦੇਣੀ ਚਾਹੁੰਦੇ ਹਨ.....(ਵਿਘਨ) ਇਸ ਤਰ੍ਹਾਂ ਨਾਲ ਤਾਂ ਫਿਰ ਬਹੁਤ ਲੰਮਾ ਕੰਮ ਹੋ ਜਾਵੇਗਾ । ਗਾਬੜੀਆ ਸਾਹਿਬ ਵਾਲਾ ਕੰਮ ਮੈਂ ਹੀ ਕਰ ਦਿੰਦਾ ਹਾਂ । ਵਧਾਈ ਤਾਂ ਲੁਧਿਆਣੇ ਦੇ ਇਲਾਕੇ ਤੋਂ ਹੀ ਕਰਨੀ ਹੈ ਨਾ, ਮੈਂ ਕਰ ਦਿੰਦਾ ਹਾਂ । ਗਾਬੜੀਆ ਸਾਹਿਬ, ਬੈਠ ਜਾਓ ।

ਮੈਨੂੰ ਇਸ ਗੱਲ ਦੀ ਖੁਸ਼ੀ ਹੈ ਔਰ ਮੈਂ ਗੋਸਾਈਂ ਸਾਹਿਬ ਨੂੰ ਇਸ ਗੱਲ ਦੀ ਮੁਬਾਰਕਬਾਦ ਦਿੰਦਾ ਹਾਂ ਕਿ ਹਾਊਸ ਨੇ ਉਨ੍ਹਾਂ ਨੂੰ ਯੂਨੈਨੀਮਸਲੀ ਡਿਪਟੀ ਸਪੀਕਰ ਚੁਣਿਆ ਹੈ । ਮੈਂ ਸਮਝਦਾ ਹਾਂ ਕਿ ਇਹ ਬੜਾ ਚੰਗਾ ਹੋਇਆ ਹੈ । ਮੈਨੂੰ ਇਕ ਚੰਗਾ ਸਾਥੀ ਮਿਲਿਆ ਹੈ ਜਿਹੜਾ ਕਿ ਹਾਊਸ ਨੂੰ ਚਲਾਉਣ ਅਤੇ ਇਸ ਦਾ ਕੰਮ ਨਿਪਟਾਉਣ ਵਿਚ ਰੂਲਜ਼ ਦੇ ਮੁਤਾਬਿਕ ਮੇਰੀ ਮਦਦ ਕਰੇਗਾ । ਡਿਪਟੀ ਸਪੀਕਰ ਦੇ ਨਾ ਹੋਣ ਕਰਕੇ ਅਸੀਂ ਸਾਰੇ ਇਕ ਘਾਟ ਮਹਿਸੂਸ ਕਰਦੇ ਸੀ । ਕਾਮਨਵੈਲਥ ਪਾਰਲੀਮੈਂਟਰੀ ਐਸੋਸੀਏਸ਼ਨ ਜਾਂ ਇਹੋ ਜਿਹੀਆਂ ਹੋਰ ਕਈ ਇੰਟਰਨੈਸ਼ਨਲ ਮੀਟਿੰਗਾਂ ਵਿਚ ਮੈਨੂੰ ਬਾਹਰ ਜਾਣਾ ਪੈਂਦਾ ਸੀ ਅਤੇ ਪਿੱਛੇ ਬਾਕੀ ਵੀਰਾਂ ਨੂੰ ਡਿਪਟੀ ਸਪੀਕਰ ਦੀ ਲੋੜ ਪੈਂਦੀ ਸੀ । ਹੁਣ ਗੋਸਾਈਂ ਜੀ ਉਹ ਘਾਟ ਮਹਿਸੂਸ ਨਹੀਂ ਹੋਣ ਦੇਣਗੇ । ਗੋਸਾਈਂ ਜੀ ਨਾਲ ਮੇਰੇ ਹੁਣ ਤੋਂ ਹੀ ਨਹੀਂ ਬਲਕਿ ਬਹੁਤ ਪੁਰਾਣੇ ਸਬੰਧ ਹਨ । ਮੈਂ ਇਨ੍ਹਾਂ ਨੂੰ ਅੱਛੀ ਤਰ੍ਹਾਂ ਜਾਣਦਾ ਹਾਂ ਕਿ ਇਹ ਕਿੰਨੇ ਸਿਆਣੇ ਹਨ । ਮੈਨੂੰ ਇਨ੍ਹਾਂ ਨਾਲ ਕਾਫੀ ਦੇਰ ਤੋਂ ਇਕੱਠੇ ਕੰਮ ਕਰਨ ਦਾ ਮੌਕਾ ਮਿਲਿਆ ਹੈ । ਮੈਂ ਆਪਣੇ ਵੱਲੋਂ ਇਨ੍ਹਾਂ ਨੂੰ ਬਹੁਤ-ਬਹੁਤ ਮੁਬਾਰਕਬਾਦ ਦਿੰਦਾ ਹਾਂ ਔਰ ਆਸ ਕਰਦਾ ਹਾਂ ਕਿ ਹਾਊਸ ਦੀ ਮਾਣ ਮਰਿਯਾਦਾ ਨੂੰ ਕਾਇਮ ਰੱਖਣ ਵਿੱਚ ਵਿਰੋਧੀ

[ਸ਼੍ਰੀ ਸਪੀਕਰ]

ਵੀਰਾਂ ਨੂੰ ਆਪਣੇ ਨਾਲ ਲਾਉਣ ਵਿੱਚ ਅਤੇ ਸਰਕਾਰੀ ਬੈਂਚਾਂ ਦੇ ਵੀਰਾਂ ਨੂੰ ਆਪਣੀ ਗੱਲ ਕਹਿਣ ਵਿੱਚ ਇਹ ਆਪਣਾ ਪੂਰਾ ਪੂਰਾ ਸਹਿਯੋਗ ਦੇਣਗੇ । ਅੰਤ ਵਿੱਚ ਮੈਂ ਇਨ੍ਹਾਂ ਨੂੰ ਆਪਣੇ ਵੱਲੋਂ ਵੀ ਬਹੁਤ ਬਹੁਤ ਵਧਾਈ ਦਿੰਦਾ ਹਾਂ । ਹੁਣ ਸ਼੍ਰੀ ਸੱਤਪਾਲ ਗੋਸਾਈਂ ਜੀ ਬੋਲਣਗੇ ।

**ਸ਼੍ਰੀ ਸੱਤਪਾਲ ਗੋਸਾਈਂ** (ਡਿਪਟੀ ਸਪੀਕਰ) : ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਂ ਹਾਊਸ ਦੇ ਲੀਡਰ ਮਾਨਯੋਗ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਚੀਫ ਮਨਿਸਟਰ, ਪੰਜਾਬ ਔਰ ਇਨ੍ਹਾਂ ਦੇ ਨਾਲ ਡਿਪਟੀ ਲੀਡਰ ਸ਼੍ਰੀ ਬਲਰਾਮਜੀ ਦਾਸ ਟੰਡਨ, ਭਾਰਤੀ ਜਨਤਾ ਪਾਰਟੀ ਦੇ ਮੇਰੇ ਗਰੁੱਪ ਦੇ ਲੀਡਰ, ਸ਼੍ਰੀ ਮਦਨ ਮੋਹਨ ਜੀ ਮਿੱਤਲ ਔਰ ਸਾਰੇ ਦੋਸਤਾਂ ਤੋਂ ਇਲਾਵਾ ਕਾਂਗਰਸ ਪਾਰਟੀ ਦੇ ਚੋਧਰੀ ਜਗਜੀਤ ਸਿੰਘ ਜੀ, ਸਰਦਾਰ ਅਵਤਾਰ ਸਿੰਘ ਬਰਾੜ ਸਾਹਿਬ, ਕਾਮਰੇਡ ਹਰਦੇਵ ਸਿੰਘ ਅਰਸ਼ੀ ਸਾਹਿਬ, ਸਰਦਾਰ ਅਜੀਤ ਇੰਦਰ ਸਿੰਘ ਮੋਫਰ ਅਤੇ ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ ਜੀ ਦਾ ਵੀ ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਮੈਨੂੰ ਯੁਨਾਨੀਮਸਲੀ ਚੁਣਿਆ ਹੈ ਅਤੇ ਮੈਨੂੰ ਇਹ ਮਾਣ ਦਿੱਤਾ ਹੈ । ਮੇਰੇ ਕੋਲ ਚੋਧਰੀ ਸਾਹਿਬ ਬੈਠੇ ਹਨ । ਉਨ੍ਹਾਂ ਨੇ ਇਹ ਗੱਲ ਕਹੀ ਹੈ ਕਿ ਤੁਹਾਨੂੰ ਇਧਰ ਬਿਠਾ ਕੇ ਸਾਡੇ ਵੱਲ ਕਰ ਦਿੱਤਾ ਹੈ । ਮੈਂ ਇਨ੍ਹਾਂ ਨੂੰ ਬੜੇ ਅਦਬ ਨਾਲ ਦੱਸਣਾ ਚਾਹੁੰਦਾ ਹਾਂ ਕਿ ਇਹ ਪ੍ਰਥਾ ਬੜੀ ਪੁਰਾਣੀ ਚਲਦੀ ਆ ਰਹੀ ਹੈ, ਇਹ ਅੱਜ ਕੋਈ ਨਵਾਂ ਨਹੀਂ ਹੋਇਆ । ਜੋ ਵੀ ਡਿਪਟੀ ਸਪੀਕਰ ਹੁੰਦੇ ਹਨ ਉਹ ਇਸੇ ਸੀਟ ਤੇ ਹੀ ਬੈਠਦੇ ਹਨ । ਚੋਧਰੀ ਸਾਹਿਬ ਨੂੰ ਅਤੇ ਆਪਣੀ ਸਾਰੀ ਆਪੋਜ਼ੀਸ਼ਨ ਨੂੰ ਮਾਨਯੋਗ ਸਪੀਕਰ ਸਾਹਿਬ ਨੇ ਇਹ ਗੱਲ ਕਹੀ ਹੈ ਕਿ ਵਿਰੋਧੀ ਧਿਰ ਲੇਕਿਨ ਇਹ ਸ਼ਬਦ ਮੈਂ ਨਹੀਂ ਕਹਿੰਦਾ। ਮੈਂ ਤਾਂ ਉਨ੍ਹਾਂ ਨੂੰ 'ਆਪੋਜ਼ੀਸ਼ਨ ਦੋਸਤ' ਕਹਿੰਦਾ ਹਾਂ । ਪੰਜ ਸਾਲ ਇਸੇ ਪਵਿੱਤਰ ਸਦਨ ਦੇ ਵਿੱਚ ਜਦੋਂ ਅਸੀਂ ਉਸ ਵੇਲੇ ਆਪੋਜ਼ੀਸ਼ਨ ਪਾਰਟੀ ਦੀ ਲਾਈਨ ਲਈ ਸੀ, ਉਸ ਵੇਲੇ ਅੱਤਵਾਦ ਦਾ ਟਾਈਮ ਸੀ, ਬੜਾ ਜ਼ੋਰ ਸੀ ਅੱਤਵਾਦ ਦਾ, ਉਸ ਵੇਲੇ ਰੂਲਿੰਗ ਪਾਰਟੀ ਔਖੀ ਸੀ ਅਤੇ ਜਿਹੜੇ ਉਸ ਵੇਲੇ ਮੌਜੂਦ ਸਪੀਕਰ ਸਨ, ਮੈਂ ਜਦੋਂ ਬੋਲਣ ਲੱਗਾ ਤਾਂ ਉਹ ਕਹਿੰਦੇ ਕਿ ਤੁਹਾਨੂੰ ਸੱਤ ਮਿੰਟ ਹੀ ਦੇਣੇ ਹਨ । ਮੈਂ ਕਿਹਾ ਕਿ ਦੋ ਤਿੰਨ ਮਿੰਟ ਤਾਂ ਗੱਲ ਕਰਦਿਆਂ ਹੀ ਲੱਗ ਜਾਂਦੇ ਹਨ । ਬੋਲਣ ਵਾਸਤੇ ਤਾਂ ਦੋ ਢਾਈ ਮਿੰਟ ਹੀ ਮਿਲਣਗੇ । ਫਿਰ ਤਾਂ ਇਹ ਵੀ ਨਾ ਦਿਓ । Opposition is the healthy sign of democracy. ਮ ਮੈਂ, ਯਕੀਨ ਦਿਵਾਉਂਦਾ ਹਾਂ ਕਿ ਮੈਂ ਕਮ-ਅਜ਼-ਕਮ ਇਨ੍ਹਾਂ ਨੂੰ ਕੋਈ ਤਕਲੀਫ ਨਹੀਂ ਹੋਣ ਦਿਆਂਗਾ । ਮਾਨਯੋਗ ਸਪੀਕਰ ਸਾਹਿਬ, ਇਸ ਹਾਊਸ ਦੀ ਮਾਣ-ਮਰਯਾਦਾ ਨੂੰ ਪੂਰੀ ਤਰ੍ਹਾਂ ਕਾਇਮ ਰੱਖਦਾ ਹੋਇਆ ਮੈਂ ਆਪਣੇ ਦੋਸਤਾਂ ਦਾ ਔਰ ਸਾਰੇ ਮੈਂਬਰ ਸਾਹਿਬਾਨ ਦਾ ਪੂਰਾ ਧਿਆਨ ਰੱਖਾਂਗਾ ਲੇਕਿਨ ਅੱਜ ਮੈਂ ਲੁਧਿਆਣਾ ਸ਼ਹਿਰ ਦੇ ਜਿਹੜੇ ਵੋਟਰ ਹਨ, ਉਨ੍ਹਾਂ ਦਾ ਵੀ ਜ਼ਰੂਰ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਮੈਨੂੰ ਦੂਜੀ ਵਾਰੀ ਚੁਣ ਕੇ ਭੇਜਿਆ, ਮੈਨੂੰ ਉਨ੍ਹਾਂ ਨੇ ਏਨਾ ਵੱਡਾ ਮਾਣ ਦਿੱਤਾ ਹੈ । ਪਹਿਲੀ ਵਾਰੀ ਮੈਂ ਵੋਟਾਂ ਵਿੱਚ 18,000 ਦੀ ਲੀਡ ਕੀਤੀ ਸੀ ਔਰ ਜਦੋਂ ਮੈਂ ਦੂਜੀ ਵਾਰ ਜਿੱਤਿਆ ਤਾਂ ਮੈਂ ਉਸ ਤੋਂ ਡਬਲ ਵੋਟਾਂ ਲੈ ਕੇ ਜਿੱਤਿਆ । ਮੈਂ ਲੁਧਿਆਣੇ ਦੇ ਵੋਟਰਾਂ ਦਾ ਵੀ

ਬਹੁਤ-ਬਹੁਤ ਧੰਨਵਾਦ ਕਰਦਾ ਹਾਂ ਔਰ ਮੇਰੇ ਮਨ ਵਿੱਚ ਮਨਸ਼ਾ ਹੈ ਕਿ ਮੈਂ ਸਮਾਜ ਦੀ ਸੇਵਾ ਕਰਨੀ ਹੈ ਅਤੇ ਜਿਹੜਾ ਵੀ ਕੋਈ ਦੁਖੀ ਹੋਵੇ, ਉਸ ਦੇ ਨਾਲ ਖੜ੍ਹਾ ਹੋਣਾ ਹੈ। ਹੋ ਸਕਦਾ ਹੈ, ਡਿਪਟੀ ਸਪੀਕਰ ਦੀ ਸੀਟ ਤੇ ਆ ਕੇ ਸ਼ਾਇਦ ਕੋਈ ਫਰਕ ਪੈ ਜਾਵੇ । ਜੋ ਮਾਣ ਭਾਰਤੀ ਜਨਤਾ ਪਾਰਟੀ ਨੇ ਮੈਨੂੰ ਦਿੱਤਾ ਹੈ, ਮੈਂ ਇਸ ਪਾਰਟੀ ਦਾ ਵੀ ਪੂਰੀ ਤਰ੍ਹਾਂ ਧੰਨਵਾਦੀ ਹਾਂ । ਮੈਂ ਸਮੁੱਚੇ ਹਾਊਸ ਦਾ ਇਕ ਵਾਰੀ ਫਿਰ ਧੰਨਵਾਦ ਕਰਦਾ ਹਾਂ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦਾ ਵੀ ਧੰਨਵਾਦ ਕਰਦਾ ਹਾਂ ਅਤੇ ਆਪਣੇ ਸਮੂਹ ਸਾਥੀਆਂ ਦਾ ਵੀ ਧੰਨਵਾਦ ਕਰਕੇ ਆਪਣਾ ਸਥਾਨ ਲੈਂਦਾ ਹਾਂ ।

— —

## PAPERS LAID ON THE TABLE

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ੍ਰੀ ਮਦਨ ਮੋਹਨ ਮਿੱਤਲ): ਸ੍ਰੀਮਾਨ ਜੀ, ਮੈਂ ਨਿਮਨ-ਲਿਖਤ ਕਾਗਜ਼-ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ :—

| * 1.16 ਵਜੇ ਬਾਅਦ ਦੁਪਹਿਰ | (ਇਸ ਸਮੇਂ* ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।) (ਥੰਪਿੰਗ) |
|---|---|

1. (i) ਪੰਜਾਬ ਚੰਗੇ ਵਿਹਾਰ ਵਾਲੇ ਕੈਦੀ (ਆਰਜ਼ੀ ਰਿਹਾਈ) ਸੋਧਨਾ ਆਰਡੀਨੈਂਸ, 2000 (2000 ਦਾ ਪੰਜਾਬ ਆਰਡੀਨੈਂਸ ਨੰ: 6);

   (ii) ਪੰਜਾਬ ਸਮਾਜਿਕ ਸੁਰੱਖਿਆ (ਸੋਧਨਾ) ਆਰਡੀਨੈਂਸ, 2000 (2000 ਦਾ ਪੰਜਾਬ ਆਰਡੀਨੈਂਸ ਨੰ: 7); ਅਤੇ

   (iii) ਪੰਜਾਬ ਡੇਅਰੀ ਵਿਕਾਸ ਬੋਰਡ ਆਰਡੀਨੈਂਸ, 2000 (2000 ਦਾ ਪੰਜਾਬ ਆਰਡੀਨੈਂਸ ਨੰ: 8);

   ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 213(2) (ੳ) ਅਧੀਨ ਲੋੜੀਂਦਾ ਹੈ ।

2. ਚਿਟ ਫੰਡ (ਪੰਜਾਬ) ਨਿਯਮਾਂਵਲੀ, 1999 ਜਿਵੇਂ ਕਿ ਚਿਟ ਫੰਡ ਐਕਟ, 1982 ਦੀ ਧਾਰਾ 89 (3) ਅਧੀਨ ਲੋੜੀਂਦਾ ਹੈ ।

3. ਸਾਲ 1997-98 ਲਈ ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 32ਵੀਂ ਸਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

4. ਸਾਲਾਂ 1992-93 ਤੋਂ 1996-97 ਤੱਕ ਲਈ ਪੰਜਾਬ ਕਿਰਤ ਭਲਾਈ ਬੋਰਡ ਦੇ ਲੇਖਿਆਂ ਤੇ ਆਡਿਟ ਰਿਪੋਰਟ।

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

5. 1-4-97 ਤੋਂ 31-3-98 ਤੱਕ ਦੇ ਸਮੇਂ ਦੌਰਾਨ ਪੰਜਾਬ ਖੇਤੀਬਾੜੀ ਯੂਨੀਵਰਸਿਟੀ,ਲੁਧਿਆਣਾ ਦੁਆਰਾ ਪ੍ਰਾਪਤ ਕੀਤੀਆਂ ਗਈਆਂ ਗ੍ਰਾਂਟਾਂ ਦੀ ਵਰਤੋਂ ਤੇ ਆਡਿਟ ਪ੍ਰੇਖਣ ਅਤੇ ਸਰਕਾਰ ਦੀਆਂ ਟਿੱਪਣੀਆਂ ਜਿਵੇਂ ਕਿ ਹਰਿਆਣਾ ਅਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀਜ਼ ਐਕਟ, 1970 ਦੀ ਧਾਰਾ 34(5) ਅਧੀਨ ਲੋੜੀਂਦਾ ਹੈ ।

6. ਸਾਲ 1995-96 (24-7-95 ਤੋਂ 31-3-96) ਲਈ ਪੰਜਾਬ ਰਾਜ ਕੰਟੇਨਰ ਅਤੇ ਮਾਲ ਗੁਦਾਮ ਕਾਰਪੋਰੇਸ਼ਨ ਲਿਮਟਿਡ ਦੀ ਪਹਿਲੀ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

7. ਸਾਲ 1993-94 ਲਈ ਪੰਜਾਬ ਰਾਜ ਸਿਵਲ ਸਪਲਾਈਜ਼ ਕਾਰਪੋਰੇਸ਼ਨ ਲਿਮਟਿਡ ਦੀ 20ਵੀਂ ਸਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ; 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

8. ਸਾਲ 1998-99 ਲਈ ਪੰਜਾਬ ਰਾਜ ਬਿਜਲੀ ਬੋਰਡ ਦੇ ਲੇਖਿਆਂ ਦਾ ਸਾਲਾਨਾ ਵਿਵਰਣ ਅਤੇ ਉਕਤ ਵਿਵਰਣ ਨੂੰ ਮੇਜ਼ ਤੇ ਰੱਖਣ ਲਈ ਉਦੇਸ਼ਾਂ ਅਤੇ ਕਾਰਣਾਂ ਨੂੰ ਦਰਸਾਉਂਦਾ ਵਿਵਰਣ ਜਿਵੇਂ ਕਿ ਬਿਜਲੀ (ਸਪਲਾਈ) ਐਕਟ, 1948 ਦੀ ਧਾਰਾ 69 (5) ਅਧੀਨ ਲੋੜੀਂਦਾ ਹੈ ।

9. ਸਾਲ 1996-97 ਲਈ ਪੰਜਾਬ ਛੋਟੇ ਉਦਯੋਗ ਅਤੇ ਨਿਰਯਾਤ ਕਾਰਪੋਰੇਸ਼ਨ ਲਿਮਟਿਡ ਦੀ ਸਾਲਾਨਾ ਰਿਪੋਰਟ ਅਤੇ ਲੇਖੇ ਅਤੇ ਸਾਲਾਂ 1997-98 ਅਤੇ 1998-99 ਲਈ ਰਿਪੋਰਟਾਂ ਮੇਜ਼ ਤੇ ਰੱਖਣ ਵਿਚ ਦੇਰੀ ਦੇ ਕਾਰਣ ਦਰਸਾਉਂਦਾ ਵਿਵਰਣ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

10. ਸਾਲ 1996-97 ਲਈ ਗੋਇੰਦਵਾਲ ਇੰਡਸਟਰੀਅਲ ਐਂਡ ਇਨਵੈਸਟ-ਮੈਂਟ ਕਾਰਪੋਰੇਸ਼ਨ ਆਫ ਪੰਜਾਬ ਲਿਮਟਿਡ ਦੀ 16ਵੀਂ ਸਾਲਾਨਾ ਰਿਪੋਰਟ ਅਤੇ ਸਾਲਾਂ 1997-98 ਅਤੇ 1998-99 ਲਈ ਰਿਪੋਰਟਾਂ ਮੇਜ਼ ਤੇ ਰੱਖਣ ਵਿਚ ਦੇਰੀ ਦੇ ਕਾਰਨ ਦਰਸਾਉਂਦਾ ਵਿਵਰਣ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

11. ਸਾਲ 1997-98 ਲਈ ਪੰਜਾਬ ਰਾਜ ਬਿਜਲੀ ਬੋਰਡ, ਪਟਿਆਲਾ ਦੀ ਸਾਲਾਨਾ ਪ੍ਰਬੰਧਕੀ ਰਿਪੋਰਟ ਜਿਵੇਂ ਕਿ ਬਿਜਲੀ (ਸਪਲਾਈ) ਐਕਟ, 1948 ਦੀ ਧਾਰਾ 75 ਅਧੀਨ ਲੋੜੀਂਦਾ ਹੈ ।

12. ਸਾਲ 1994-95 ਲਈ ਪੰਜਾਬ ਰਾਜ ਮਾਲ ਗੁਦਾਮ ਕਾਰਪੋਰੇਸ਼ਨ ਦੀ 28ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਮਾਲ ਗੁਦਾਮ ਕਾਰਪੋਰੇਸ਼ਨ ਐਕਟ, 1962 ਦੀ ਧਾਰਾ 31(11) ਅਧੀਨ ਲੋੜੀਂਦਾ ਹੈ ।

13. ਸਾਲ 1998-99 ਲਈ ਪੰਜਾਬ ਸਟੇਟ ਇਲੈਕਟ੍ਰਾਨਿਕਸ ਡਿਵੈਲਪਮੈਂਟ ਐਂਡ ਪਰੋਡਕਸ਼ਨ ਕਾਰਪੋਰੇਸ਼ਨ ਲਿਮਟਿਡ ਦੀ 23ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

14. ਸਾਲਾਂ 1996-97 ਤੋਂ 1997-98 ਤੱਕ ਲਈ ਪੰਜਾਬ ਲੋਕ ਸੇਵਾ ਕਮਿਸ਼ਨ ਦੀ ਸਾਲਾਨਾ ਰਿਪੋਰਟ ਅਤੇ ਵਿਆਖਿਆਤਮਕ ਮੈਮੋਰੰਡਮ ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 323 (2) ਅਧੀਨ ਲੋੜੀਂਦਾ ਹੈ ।

15. ਸਾਲ 1994-95 ਦੇ ਲਈ ਪੰਜਾਬ ਰਾਜ ਸਿਵਲ ਸਪਲਾਈਜ਼ ਕਾਰਪੋਰੇਸ਼ਨ ਲਿਮਟਿਡ ਦੀ 21ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

16. ਸਾਲ 1995-96 ਲਈ ਪੰਜਾਬ ਅਨੁਸੂਚਿਤ ਜਾਤੀਆਂ ਜ਼ਮੀਨ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੀ ਬੈਲੈਂਸ ਸ਼ੀਟ, ਜਿਵੇਂ ਕਿ ਪੰਜਾਬ ਅਨੁਸੂਚਿਤ ਜਾਤੀਆਂ ਜ਼ਮੀਨ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਐਕਟ, 1970 ਦੀ ਧਾਰਾ 27(5) ਅਧੀਨ ਲੋੜੀਂਦਾ ਹੈ ।

17. ਸਾਲ 1996-97 ਲਈ ਪੰਜਾਬ ਮੁਰਗੀ ਪਾਲਣ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ 33ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

18. ਅਧਿਸੂਚਨਾ ਨੰ: ਐਸ.ੳ. 79/ਪੀ.ਏ. 46/48/ਐਸ. 30/99, ਮਿਤੀ 17 ਨਵੰਬਰ, 1999

19. 31 ਮਾਰਚ, 1996 ਤੋਂ 31 ਮਾਰਚ, 1999 ਤੱਕ ਖ਼ਤਮ ਹੋਣ ਵਾਲੇ ਸਾਲਾਂ ਲਈ ਪੰਜਾਬ ਡੇਅਰੀ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀਆਂ ਸਾਲਾਨਾ ਰਿਪੋਰਟਾਂ ਅਤੇ ਲੇਖੇ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

20. ਸਾਲਾਂ 1994-95 ਤੋਂ 1997-98 ਲਈ ਅਨੁਸੂਚਿਤ ਜਾਤੀਆਂ ਅਤੇ ਅਨੁਸੂਚਿਤ ਕਬੀਲਿਆਂ ਲਈ ਰਾਸ਼ਟਰੀ ਕਮਿਸ਼ਨ ਦੀ ਤੀਜੀ ਅਤੇ ਚੌਥੀ ਰਿਪੋਰਟ (ਜਿਲਦ 11)

21. ਸਾਲ 1992-93 ਲਈ ਪੰਜਾਬ ਭੂਮੀ ਵਿਕਾਸ ਅਤੇ ਸੁਧਾਰ ਕਾਰਪੋਰੇਸ਼ਨ ਲਿਮਿਟਡ ਦੀ 28ਵੀਂ ਸਾਲਾਨਾ ਰਿਪੋਰਟ ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ ।

22. (i) ਸਾਲ 1998-99 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ)-ਪੰਜਾਬ ਸਰਕਾਰ;

(ii) ਸਾਲ 1998-99 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਵਪਾਰਕ) ਪੰਜਾਬ ਸਰਕਾਰ; ਅਤੇ

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

(iii) ਸਾਲ 1998-99 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਮਾਲੀਆ ਪ੍ਰਾਪਤੀਆਂ)-ਪੰਜਾਬ ਸਰਕਾਰ; ਜਿਵੇਂ ਕਿ ਭਾਰਤ ਦੇ ਸੰਵਿਧਾਨ ਦੇ ਅਨੁਛੇਦ 151 (2) ਅਧੀਨ ਲੋੜੀਂਦਾ ਹੈ।

---

## LEGISLATIVE BUSINESS AND RESOLUTION UNDER ARTICLE 213 (2) (A) OF THE CONSTITUTION OF INDIA

### The Punjab Social Security (Amendment) Bill, 2000 (Replacing Ordinance)

**ਸ੍ਰੀ ਡਿਪਟੀ ਸਪੀਕਰ** : ਹੁਣ ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ ਪੰਜਾਬ ਸਮਾਜਿਕ ਸੁਰੱਖਿਆ (ਸੋਧਨਾ) ਬਿਲ ਪੇਸ਼ ਕਰਨਗੇ।

**ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ** (ਸਰਦਾਰ ਗੋਬਿੰਦ ਸਿੰਘ ਕਾਂਝਲਾ) : ਸ੍ਰੀਮਾਨ ਜੀ, ਮੈਂ ਪੰਜਾਬ ਸਮਾਜਿਕ ਸੁਰੱਖਿਆ (ਸੋਧਨਾ) ਬਿਲ ਪੇਸ਼ ਕਰਦਾ ਹਾਂ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ -

ਕਿ ਸਮਾਜਿਕ ਸੁਰੱਖਿਆ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਸ੍ਰੀ ਡਿਪਟੀ ਸਪੀਕਰ** : ਪ੍ਰਸਤਾਵ ਕੀਤਾ -

ਕਿ ਪੰਜਾਬ ਸਮਾਜਿਕ ਸੁਰੱਖਿਆ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ। ਬਹਿਸ, ਜੇਕਰ ਕੋਈ ਬੋਲਣਾ ਚਾਹੁੰਦਾ ਹੋਵੇ।

**ਡਾਕਟਰ ਹਰਬੰਸ ਲਾਲ** (ਸਰਹੰਦ) : ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਪੰਜਾਬ ਸਮਾਜਿਕ ਸੁਰੱਖਿਆ (ਸੋਧਨਾ) ਬਿੱਲ ਤੇ ਬੋਲਣ ਦਾ ਸਮਾਂ ਦਿੱਤਾ ਹੈ। ਇਹ ਜਿਹੜੀ ਪੰਜਾਬ ਸਮਾਜਿਕ ਸੁਰੱਖਿਆ (ਸੋਧਨਾ) ਬਿਲ ਬਾਰੇ ਗੱਲ ਆਈ ਹੈ, ਇਸ ਬਾਰੇ ਆਰਡੀਨੈਂਸ ਤਾਂ ਪਹਿਲਾਂ ਹੀ ਜਾਰੀ ਹੋ ਚੁੱਕਾ ਹੈ। ਇਹ ਸਿਰਫ ਸੋਧ ਵਾਸਤੇ ਹੀ ਇਥੇ ਲਿਆਂਦਾ ਗਿਆ ਹੈ। ਇਸ ਦੇ ਤਹਿਤ ਜਿਹੜੀ ਸੇਲਜ਼ ਟੈਕਸ ਦੇ ਵਿੱਚੋਂ 10% ਦੀ ਕਟੌਤੀ ਕੀਤੀ ਜਾਣੀ ਹੈ, ਉਹ ਵੀ ਆਲਰੇਡੀ ਕੀਤੀ ਜਾ ਰਹੀ ਹੈ।

---

*1.18 ਵਜੇ ਬਾਅਦ ਦੁਪਹਿਰ

(ਇਸ* ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

---

ਜਿਹੜਾ ਪੈਸਾ ਸੋਸ਼ਲ ਵੈਲਫੇਅਰ ਵਿਭਾਗ ਨੂੰ ਦਿੱਤਾ ਜਾਂਦਾ ਹੈ, ਉਸ ਪੈਸੇ ਬਾਰੇ ਸਰਕਾਰ ਦੇ ਖਿਲਾਫ ਗੱਲ ਆਈ ਹੈ ਕਿ ਪੈਨਸ਼ਨਾਂ ਨਹੀਂ ਮਿਲ ਰਹੀਆਂ। ਜਿਨ੍ਹਾਂ ਨੇ ਸਾਲ-ਸਾਲ ਜਾਂ ਛੇ-ਛੇ ਮਹੀਨੇ ਧੱਕੇ ਖਾ-ਖਾ ਕੇ ਆਪਣੀਆਂ ਪੈਨਸ਼ਨਾਂ ਲਗਵਾਈਆਂ ਸਨ, ਉਨ੍ਹਾਂ ਵਾਸਤੇ ਕੋਈ ਫੰਡ ਨਹੀਂ ਹਨ ਅਤੇ ਉਨ੍ਹਾਂ ਨੂੰ ਪੈਨਸ਼ਨਾਂ ਨਹੀਂ ਮਿਲ ਰਹੀਆਂ। 60-60 ਅਤੇ 70-70 ਸਾਲ ਦੀਆਂ ਬੁੜ੍ਹੀਆਂ ਜਿਨ੍ਹਾਂ ਨੂੰ ਅੱਖਾਂ ਤੋਂ ਦਿਸਦਾ ਨਹੀਂ, ਦਫਤਰਾਂ ਵਿਚ ਧੱਕੇ ਖਾ ਰਹੀਆਂ ਹਨ। ਪੈਨਸ਼ਨ ਭਾਵੇਂ 200/- ਰੁਪਏ ਹੈ ਗਰੀਬਾਂ ਵਾਸਤੇ

ਇਹ ਵੀ ਇਕ ਸਹਾਰਾ ਹੀ ਹੈ। ਮੈਂ ਤਾਂ ਚਾਹੁੰਦਾ ਹਾਂ ਕਿ ਇਹ ਪੈਨਸ਼ਨ ਘੱਟੋ-ਘੱਟ 1000/- ਰੁਪਏ ਮਹੀਨਾ ਹੋਣੀ ਚਾਹੀਦੀ ਹੈ। ਇਹ ਪਹਿਲਾਂ 50/- ਤੋਂ 200/- ਰੁਪਏ ਵੀ ਕਾਂਗਰਸ ਸਰਕਾਰ ਨੇ ਹੀ ਕੀਤੀ ਸੀ। ਅਕਾਲੀ ਦਲ ਦੀ ਸਰਕਾਰ ਗਰੀਬਾਂ ਵਾਸਤੇ 200/- ਰੁਪਏ ਤੋਂ 250/- ਰੁਪਏ ਹੀ ਕਰ ਦਿੰਦੀ ਤਾਂ ਜੋ ਗਰੀਬਾਂ ਨੂੰ, ਬਜ਼ੁਰਗਾਂ ਨੂੰ, ਮਾਈਆਂ ਨੂੰ, ਅੰਗਹੀਣਾਂ ਅਤੇ ਅਪੰਗਾਂ ਨੂੰ ਸਹੂਲਤ ਹੋਰ ਵੀ ਮਿਲ ਸਕਦੀ। ਇਸ ਸਰਕਾਰ ਨੇ ਉਲਟਾ ਵਪਾਰੀਆਂ ਤੇ 10% ਸੇਲਜ਼ ਟੈਕਸ ਲਗਾ ਦਿੱਤਾ ਕਿ ਅਸੀਂ ਸਮਾਜਿਕ ਸੁਰੱਖਿਆ ਫੰਡ ਵਾਸਤੇ ਸੋਸ਼ਲ ਵੈਲਫੇਅਰ ਵਿਭਾਗ ਨੂੰ ਸਿੱਧਾ ਪੈਸਾ ਦਿਆਂਗੇ ਪਰ ਲੋਕਾਂ ਨੂੰ ਪੈਨਸ਼ਨ ਫਿਰ ਵੀ ਨਹੀਂ ਮਿਲ ਰਹੀ। ਪੈਨਸ਼ਨਾਂ ਲਈ ਦੁਹਾਈ ਪੈਂਦੀ ਰਹੀ ਹੈ। ਪਹਿਲਾਂ ਜਿਸ ਤਰ੍ਹਾਂ ਸਟੇਜਾਂ ਤੇ ਮਰਾਸੀ ਗਾਉਂਦੇ ਹੁੰਦੇ ਸਨ, ਉਸੇ ਤਰ੍ਹਾਂ ਬਾਦਲ ਸਾਹਿਬ ਕਹਿੰਦੇ ਰਹੇ ਕਿ ਪੈਨਸ਼ਨਾਂ ਦੇਣ ਲਈ ਤੁਹਾਡੇ ਘਰ ਦੀ ਘੰਟੀ ਪੋਸਟਮੈਨ ਮਾਰੇਗਾ ਅਤੇ ਤੁਹਾਨੂੰ ਘਰ ਬੈਠੇ ਪੈਨਸ਼ਨ ਮਿਲ ਜਾਵੇਗੀ। ਸਪੀਕਰ ਸਾਹਿਬ, ਹੁਣ ਘਰ ਦੀ ਘੰਟੀ ਤਾਂ ਵੱਜਦੀ ਹੈ ਪਰ ਜਦੋਂ ਬਾਹਰ ਆ ਕੇ ਦੇਖੀਦਾ ਹੈ ਤਾਂ ਕੋਈ ਨਾ ਕੋਈ ਬੜਾ ਭਾਰੀ ਬਿਲ ਲੈ ਕੇ ਬਾਹਰ ਖੜ੍ਹਾ ਹੁੰਦਾ ਹੈ। ਕਦੇ ਬਿਜਲੀ ਦਾ ਬੜਾ ਭਾਰੀ ਬਿਲ ਆ ਜਾਂਦਾ ਹੈ ਅਤੇ ਉਹ ਪੁੱਛਦਾ ਹੈ ਕਿ ਇਹ ਬਿਲ ਭਰਿਆ ਜਾਵੇਗਾ ਜਾਂ ਨਹੀਂ। ਇਨ੍ਹਾਂ ਨੇ ਪਿੱਛੇ ਕਿਹਾ ਕਿ ਸਾਡੇ ਅਫਸਰ ਪਿੰਡ-ਪਿੰਡ ਜਾਣਗੇ ਅਤੇ ਪੈਨਸ਼ਨਾਂ ਦੇ ਫ਼ਾਰਮ ਭਰਨਗੇ। ਸਪੀਕਰ ਸਾਹਿਬ, ਇਨ੍ਹਾਂ ਦੇ ਅਫ਼ਸਰ ਪਿੰਡਾਂ ਵਿੱਚ ਗਏ ਵੀ ਅਤੇ ਉੱਥੇ ਹਰ ਪਿੰਡਾਂ ਵਿੱਚ 200-200, 300-300 ਫਾਰਮ ਭਰੇ ਵੀ ਗਏ। ਉਨ੍ਹਾਂ ਵਿੱਚੋਂ 15-20 ਨੂੰ ਪੈਨਸ਼ਨ ਲੱਗ ਵੀ ਗਈ ਪਰ ਬਾਕੀਆਂ ਨੂੰ ਨਹੀਂ ਮਿਲੀ। ਸਾਰੇ ਜ਼ਿਲ੍ਹਿਆਂ ਵਿੱਚ ਪੈਨਸ਼ਨ ਲੱਗ ਵੀ ਗਈ ਪਰ ਬਾਅਦ ਵਿੱਚ ਇਹ ਹੋਇਆ ਕਿ ਇਨ੍ਹਾਂ ਨੇ ਕਿਹਾ ਕਿ ਪੰਜਾਬ ਤਾਂ ਸਾਰਾ ਹੀ ਬੁੱਢਾ ਹੋ ਗਿਆ। ਇਨ੍ਹਾਂ ਨੇ ਆਪਣੇ ਅਫ਼ਸਰਾਂ ਨੂੰ ਕਿਹਾ ਕਿ ਪੈਨਸ਼ਨਾਂ ਤੁਸੀਂ ਬਹੁਤ ਜ਼ਿਆਦਾ ਲੋਕਾਂ ਨੂੰ ਲਗਾ ਦਿੱਤੀਆਂ ਹਨ, ਇਨ੍ਹਾਂ ਵਿਚੋਂ 30% ਨੂੰ ਰਹਿਣ ਦਿਓ ਅਤੇ ਬਾਕੀ 70% ਰੱਦ ਕਰ ਦੇਵੋ। ਤਹਿਸੀਲਦਾਰਾਂ ਅਤੇ ਪਟਵਾਰੀਆਂ ਦੀ ਡਿਊਟੀ ਲਗਾ ਦਿੱਤੀ ਗਈ ਕਿ ਉਹ ਪਿੰਡ-ਪਿੰਡ ਜਾਣ ਅਤੇ ਰਿਪੋਰਟ ਕਰਨ ਕਿ ਕੀ ਠੀਕ ਬੰਦਿਆਂ ਨੂੰ ਪੈਨਸ਼ਨ ਮਿਲ ਰਹੀ ਹੈ। ਤਹਿਸੀਲਦਾਰ ਅਤੇ ਪਟ-ਵਾਰੀਆਂ ਨੇ ਕੀ ਕੀਤਾ ਕਿ ਉਹ ਪਿੰਡਾਂ ਵਿੱਚ ਜਾ ਕੇ ਪਿੰਡ ਤੋਂ ਬਾਹਰ ਇੱਕ ਦਰੱਖਤ ਦੇ ਥੱਲੇ ਬਹਿ ਜਾਣ ਅਤੇ ਪਿੰਡ ਦੇ ਜਿਹੜੇ ਇਕ-ਦੋ ਬੁੱਢੇ ਹੁੰਦੇ ਹਨ, ਉਹ ਉਹਨਾਂ ਨੂੰ ਬੁਲਾ ਲਿਆ ਕਰਨ ਅਤੇ ਉਥੇ ਬੈਠੇ ਹੀ ਆਪਣੀ ਰਿਪੋਰਟ ਤਿਆਰ ਕਰ ਲਿਆ ਕਰਨ। ਪਿੰਡਾਂ ਵਿੱਚ ਅਕਸਰ ਪੰਚਾਇਤਾਂ ਜਾਂ ਹੋਰ ਚੋਣਾਂ ਕਰਕੇ ਰੰਜਿਸ਼ਾਂ ਹੁੰਦੀਆਂ ਹੀ ਹਨ। ਇਸ ਲਈ ਆਪਸ ਦੀ ਲਾਗਤ ਬਾਜ਼ੀ ਕਰਕੇ ਉਨ੍ਹਾਂ ਭਾਵੇਂ ਕੋਈ 90 ਸਾਲ ਦੀ ਉਮਰ ਦਾ ਸੀ, ਉਸ ਦੇ ਬਾਰੇ ਕਹਿ ਦੇਣਾ ਕਿ ਇਹ ਤਾਂ 60 ਸਾਲ ਦਾ ਵੀ ਨਹੀਂ ਹੈ। ਇਸ ਤਰ੍ਹਾਂ ਉਨ੍ਹਾਂ ਵਿੱਚ ਵੀ ਰਾਜਨੀਤਕ ਹੋਲੀ ਖੇਡੀ ਗਈ ਅਤੇ ਉਨ੍ਹਾਂ ਗਰੀਬ ਲੋਕਾਂ ਦੀਆਂ ਪੈਨਸ਼ਨਾਂ ਬੰਦ ਕਰ ਦਿੱਤੀਆਂ ਗਈਆਂ। ਜਿਨ੍ਹਾਂ ਨੂੰ ਲੱਗਣੀਆਂ ਚਾਹੀਦੀਆਂ ਸਨ, ਉਨ੍ਹਾਂ ਦੀਆਂ ਬੰਦ ਕਰ ਦਿੱਤੀਆਂ ਅਤੇ ਜਿਨ੍ਹਾਂ ਨੂੰ ਲੱਗਣੀਆਂ ਨਹੀਂ ਚਾਹੀਦੀਆਂ ਸਨ, ਉਨ੍ਹਾਂ ਨੂੰ ਲਗਾ ਦਿੱਤੀਆਂ ਗਈਆਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪੈਨਸ਼ਨਾਂ ਵਿਚ ਵਾਧਾ 50/-ਰੁਪਏ ਤੋਂ 200/-ਰੁਪਏ ਕਾਂਗਰਸ ਸਰਕਾਰ ਵੇਲੇ ਹੀ ਹੋਇਆ ਸੀ। ਪਹਿਲਾਂ ਪੈਨਸ਼ਨਾਂ ਦੇਣ ਲੱਗਿਆਂ ਕਾਫੀ ਸ਼ਰਤਾਂ ਸਨ ਕਿ ਜੇਕਰ ਕਿਸੇ ਬਜ਼ੁਰਗ ਦਾ ਮੁੰਡਾ ਨੌਕਰੀ ਤੇ ਲੱਗ ਜਾਵੇ ਤਾਂ ਉਸਨੂੰ ਪੈਨਸ਼ਨ ਨਹੀਂ ਮਿਲੇਗੀ ਪਰ ਮੈਨੂੰ ਯਾਦ ਹੈ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਕਿਹਾ ਸੀ ਕਿ ਸਾਰੇ ਬਜ਼ੁਰਗਾਂ ਨੂੰ ਪੈਨਸ਼ਨ ਮਿਲਣੀ ਚਾਹੀਦੀ

[ਡਾਕਟਰ ਹਰਬੰਸ ਲਾਲ]

ਹੈ ਭਾਵੇਂ ਕਿਸੇ ਦਾ ਲੜਕਾ ਕਮਾਉਂਦਾ ਹੈ ਜਾਂ ਨਹੀਂ, ਪਰ ਪੈਨਸ਼ਨ ਜਰੂਰ ਮਿਲਣੀ ਚਾਹੀਦੀ ਹੈ। ਅਸੀਂ 50/ ਰੁਪਏ ਤੋਂ 200/- ਰੁਪਏ ਪੈਨਸ਼ਨ ਕੀਤੀ ਪਰ ਇਨ੍ਹਾਂ ਨੇ 200/- ਰੁਪਏ ਤੋਂ ਵਧਾ ਕੇ 250/- ਰੁਪਏ ਵੀ ਨਹੀਂ ਕੀਤੀ। ਮੈਂ ਕਹਿੰਦਾ ਹਾਂ ਕਿ ਇਹ 500/- ਰੁਪਏ ਕਰਨੀ ਚਾਹੀਦੀ ਹੈ। ਮੈਂ ਤਾਂ ਇਹ ਵੀ ਕਹਿੰਦਾ ਹਾਂ ਕਿ ਇਹ ਤਾਂ ਕਾਂਗਰਸ ਵੱਲੋਂ ਇਨ੍ਹਾਂ ਦੇ ਗਲ ਪਾਇਆ ਢੋਲ ਵਜਾ ਰਹੇ ਹਨ। ਇਹ ਕਈ ਲੋਕਾਂ ਦੀ ਪੈਨਸ਼ਨ ਬੰਦ ਕਰ ਰਹੇ ਹਨ। ਵਿਧਵਾਵਾਂ ਅਤੇ ਬੁੱਢਿਆ ਨੂੰ ਪੈਨਸ਼ਨ ਦੇਣ ਵਿੱਚ ਬਾਦਲ ਸਾਹਿਬ ਦੀ ਸਰਕਾਰ ਵਿੱਚ ਵਿਤਕਰਾਂ ਹੋ ਰਿਹਾ ਹੈ। ਇਨ੍ਹਾਂ ਨੇ ਅੱਜ ਇਹ ਬਿਲ ਲਿਆਂਦਾ ਹੈ ਕਿ 10% ਜਿਹੜਾ ਸੇਲਜ਼ ਟੈਕਸ ਹੋਵੇਗਾ, ਉਸ ਤੇ 10% ਪੈਸਾ ਜਮ੍ਹਾਂ ਕਰਵਾਇਆ ਜਾਵੇਂਗਾ। ਜਦੋਂ ਇਨ੍ਹਾਂ ਦੀ ਸਰਕਾਰ ਨਹੀਂ ਬਣੀ ਸੀ ਤਾਂ ਇਨ੍ਹਾਂ ਨੇ ਵਿਉਪਾਰੀਆਂ ਨਾਲ ਵਾਅਦਾ ਕੀਤਾ ਅਤੇ ਕਿਹਾ ਸੀ ਕਿ ਅਸੀਂ ਚੁੰਗੀ ਮੁਆਫ਼ ਕਰ ਦੇਵਾਂਗੇ ਪਰ ਸਰਕਾਰ ਨੇ ਉਹ ਚੁੰਗੀ ਵੀ ਮੁਆਫ਼ ਨਹੀਂ ਕੀਤੀ। ਇਸ ਤੋਂ ਇਲਾਵਾ ਦਰਾਂ ਬਹੁਤ ਵਧਾ ਦਿੱਤੀਆਂ ਬਾਹਰ ਬਹੁਤ ਰੌਲਾ ਪਿਆ। ਫਿਰ ਇਨ੍ਹਾਂ ਨੇ ਕੀ ਕੀਤਾ ਕਿ ਲੁੱਟ-ਖਸੁੱਟ ਕਰਨ ਲਈ ਚੁੰਗੀਆਂ ਦੇ ਠੇਕੇ ਆਪਣੇ ਚਹੇਤਿਆਂ ਨੂੰ ਦੇ ਦਿੱਤੇ। ਸਾਡੀਆਂ ਭੈਣਾਂ ਜਦੋਂ ਜਾਂਦੀਆਂ ਹਨ ਤਾਂ ਉਨ੍ਹਾਂ ਦੇ ਪਰਸਾਂ ਵਿੱਚ ਆਪਣਾ ਸਮਾਨ ਹੁੰਦਾ ਹੈ, ਉਨ੍ਹਾਂ ਦੇ ਪਰਸਾਂ ਦੀ ਵੀ ਚੈਕਿੰਗ ਹੁਣ ਹੁੰਦੀ ਹੈ। ਅੱਜ ਅਮਨ ਪਸੰਦ ਲੋਕਾਂ ਨੂੰ ਹਰਾਸ ਕੀਤਾ ਜਾਂਦਾ ਹੈ। ਇਕ ਸ਼ਹਿਰ ਤੋਂ ਦੂਜੇ ਸ਼ਹਿਰ ਮਾਲ ਲਿਜਾਣਾ ਹੋਵੇ ਤਾਂ ਉਸ ਤੇ ਕਈ-ਕਈ ਪਰਸੈਂਟ ਚੁੰਗੀ ਲਗਾ ਦਿੱਤੀ ਜਾਂਦੀ ਹੈ ਅਤੇ ਵਿਉਪਾਰੀਆਂ ਦਾ ਕਚੂਮਰ ਕੱਢ ਦਿੱਤਾ ਜਾਂਦਾ ਹੈ। ਅੱਜ ਇੰਡਸਟਰੀਲਿਸਟ ਰੋਂਦੇ ਹਨ ਅਤੇ ਕਹਿੰਦੇ ਹਨ ਕਿ ਇੰਡਸਟਰੀ ਅੱਜ ਇਨ੍ਹਾਂ ਨੇ ਖ਼ਤਮ ਕਰ ਦਿੱਤੀ ਹੈ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ।

**Doctor Harbans Lal** : No Point of Order.

**ਸ਼੍ਰੀ ਸਪੀਕਰ :** ਡਾਕਟਰ ਸਾਹਿਬ, ਇਹ ਤੁਹਾਡਾ ਕੰਮ ਨਹੀਂ। ਹਾਂ ਜੀ, ਸਾਹਨੀ ਜੀ।

**ਸ਼੍ਰੀ ਜਗਦੀਸ਼ ਸਾਹਨੀ :** ** ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ (ਵਿਘਨ) ਡੋਗਰਾ ਜੀ, ਮੈਂ No Point of order ਕਰ ਦਿੱਤਾ ਹੈ।

**ਸ਼੍ਰੀ ਰਮੇਸ਼ ਚੰਦਰ ਡੋਗਰਾ :** ** ** **

**Mr. Speakar** : This is no point of Order.

**ਡਾਕਟਰ ਹਰਬੰਸ ਲਾਲ :** ਸਪੀਕਰ ਸਾਹਿਬ, 6 ਮਹੀਨੇ ਦੀ ਭੱਜ ਦੌੜ ਕਰਕੇ ਜਦੋਂ ਪੈਨਸ਼ਨਾਂ ਲੱਗ ਜਾਂਦੀਆਂ ਹਨ ਤਾਂ ਉਹ ਮਿਲਦੀਆਂ ਨਹੀਂ। ਉਹ ਬਾਅਦ ਵਿੱਚ ਗਲਤ ਰਿਪੋਰਟ ਕਰਕੇ ਕੱਟੀਆਂ ਜਾਂਦੀਆਂ ਹਨ। ਜੇਕਰ ਪਰਮਾਤਮਾ ਮੁੰਡਾ ਦੇ ਕੇ ਉਸ ਨੂੰ ਚੁੱਕ ਲਵੇ ਤਾਂ ਉਸ ਦੇ ਪਿਉ ਦੇ ਜਿਗਰ ਤੋਂ ਪੁੱਛੋ ਕਿ ਉਸ ਦੇ ਉਤੇ ਕੀ ਬੀਤਦੀ ਹੋਵੇਗੀ। ਇਸੇ ਤਰ੍ਹਾਂ ਜਿਹੜਾ 100/- ਰੁਪਿਆ ਪੈਨਸ਼ਨ ਦਾ ਮਿਲਦਾ ਸੀ, ਇਨ੍ਹਾਂ ਨੇ ਉਹ ਵੀ ਖੋਹ ਲਿਆ। ਉਸ ਨੂੰ ਵਧਾਉਣਾ ਤਾਂ ਕੀ ਸੀ। ਬਿਜਲੀ ਦੇ ਰੇਟ ਚਾਰ ਵਾਰ ਵਧਾ ਦਿੱਤੇ ਹਨ। ਮੈਂ ਇਹ ਗੱਲਾਂ ਇਸ ਕਰਕੇ ਕਰ ਰਿਹਾ ਹਾਂ ਕਿਉਂਕਿ ਵਪਾਰੀ ਅੱਜ ਤਰਾਸਦੀ ਦੀ ਹਾਲਤ ਵਿਚੋਂ ਗੁਜ਼ਰ ਰਿਹਾ ਹੈ। ਉਨ੍ਹਾਂ ਵਾਸਤੇ ਚੁੰਗੀਆ ਮੁਆਫ਼ ਨਹੀਂ ਹੋਈਆਂ। ਪਿਛਲੇ ਹਫਤੇ ਮੈਂ ਗੋਬਿੰਦਗੜ੍ਹ ਤਾਂ ਗਿਆ ਮੇਰੀ ਲਾਲ ਬੱਤੀ ਵਾਲੀ ਗੱਡੀ ਦੇਖ ਕੇ ਉਹ ਘਬਰਾ ਗਏ। ਉਨ੍ਹਾਂ ਨੇ ਕਿਹਾ ਕਿ ਲਾਲ ਬੱਤੀ ਵਾਲੀਆਂ ਜਦੋਂ

**Expunged as ordered by the Chair.

ਗੱਡੀਆਂ ਆਉਂਦੀਆਂ ਹਨ ਤਾਂ ਉਨ੍ਹਾਂ ਵਿੱਚ ਐਕਸਾਈਜ਼ ਵਾਲੇ ਹੁੰਦੇ ਹਨ, ਸੇਲਜ਼ ਟੈਕਸ ਵਾਲੇ ਹੁੰਦੇ ਹਨ ਜਾਂ ਇਨਕਮ ਟੈਕਸ ਵਾਲੇ ਹੁੰਦੇ ਹਨ। ਉਨ੍ਹਾਂ ਨੇ ਕਿਹਾ ਕਿ ਸਾਡੀ ਤਾਂ ਨੈਸ਼ਨਲ ਪੱਧਰ ਦੀ ਪਾਲਿਸੀ ਹੈ ਜਿਸ ਨਾਲ ਇੰਡਸਟਰੀ ਪ੍ਰਫੁਲਤ ਨਹੀਂ ਹੁੰਦੀ ਅਤੇ ਅਫਸਰ ਲੁੱਟ-ਖਸੁੱਟ ਕਰੀ ਜਾ ਰਹੇ ਹਨ। ਉਹ ਸਮਝਦੇ ਹਨ ਕਿ ਇੰਡਸਟਰੀ ਵਾਲੇ ਤਾਂ ਸੋਨੇ ਦੇ ਆਂਡੇ ਦੇਣ ਵਾਲੀ ਮੁਰਗੀ ਹੈ। ਵਪਾਰੀ ਤਾਂ ਪਹਿਲਾਂ ਹੀ ਟੈਕਸ ਦੇ ਰਹੇ ਹਨ, ਸੇਲਜ਼ ਟੈਕਸ ਦੇ ਰਹੇ ਹਨ ਅਤੇ ਉਹ ਪਹਿਲਾਂ ਹੀ ਐਕਸੈਸ ਹੈ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਵਪਾਰੀ ਤਾਂ ਪਹਿਲਾਂ ਹੀ ਦੁੱਖੀ ਹਨ ਅਤੇ ਤੁਸੀਂ ਵਪਾਰੀਆਂ ਤੇ ਹੋਰ ਪੈਸੇ ਲਗਾ ਰਹੇ ਹੋ। ਜਿਸ ਵਾਸਤੇ ਪੈਸਾ ਇਕੱਠਾ ਕੀਤਾ ਜਾਣਾ ਹੈ, ਉਥੇ ਪਹਿਲਾਂ ਹੀ ਹਾਲ ਦੁਹਾਈ ਮਚੀ ਹੋਈ ਹੈ। ਪੈਨਸ਼ਨਾਂ ਮਿਲ ਨਹੀਂ ਰਹੀਆਂ। ਅਸਲ ਬੰਦਿਆਂ ਨੂੰ ਪੈਨਸ਼ਨਾਂ ਲੱਗੀਆਂ ਨਹੀਂ। ਜਿਹੜਾ ਪੈਸਾ ਲਿਆ ਉਸ ਦਾ ਰਿਜ਼ਲਟ ਇਹ ਨਿਕਲਿਆ ਕਿ ਸਹੀ ਬੰਦਿਆਂ ਨੂੰ ਪੈਸਾ ਮਿਲਿਆ ਨਹੀਂ। ਤੁਹਾਡੇ ਕੋਲ ਵੀ ਇਸ ਤਰ੍ਹਾਂ ਦੇ ਕੇਸ ਆਉਂਦੇ ਹੋਣੇ ਹਨ ਅਤੇ ਮੇਰੇ ਕੋਲ ਵੀ ਆਉਂਦੇ ਹਨ। ਸਾਨੂੰ ਸਾਰੇ ਭਰਾਵਾਂ ਨੂੰ ਇਸ ਬਾਰੇ ਪਤਾ ਹੈ। ਇਸ ਕਰਕੇ ਮੈਂ ਇਸ ਬਿੱਲ ਤੇ ਬਹਿਸ ਦੌਰਾਨ ਇਹ ਗੱਲਾਂ ਦੱਸਣੀਆਂ ਚਾਹੁੰਦਾ ਹਾਂ। ਕੱਲ੍ਹ ਅਖਬਾਰਾਂ ਵਿੱਚ ਪੜ੍ਹਿਆ ਕਿ ਸਰਕਾਰ ਮਿਉਂਸਪੈਲਿਟੀਆਂ ਦੀਆਂ ਸਾਰੀਆਂ ਜ਼ਮੀਨਾਂ ਵੇਚ ਰਹੀ ਹੈ। ਜੇਕਰ ਇਹ ਸਹੀ ਹੈ ਤਾਂ ਸਰਕਾਰ ਦਾ ਕੀ ਹਾਲ ਹੋਏਗਾ। ਇਸ ਵੇਲੇ 3600 ਕਰੋੜ ਰੁਪਏ ਤੋਂ ਵੱਧ ਦਾ ਕਰਜ਼ਾ ਸਰਕਾਰ ਦੇ ਸਿਰ ਹੈ। ਸਰਕਾਰ ਜਿਸ ਹਿਸਾਬ ਨਾਲ ਟੈਕਸ ਲਗਾ ਰਹੀ ਹੈ, ਮੈਂ ਕਹਾਂਗਾ ਕਿ ਇਹ ਗਿਨੀਜ਼ ਬੁੱਕ ਦੇ ਰਿਕਾਰਡ ਵਿੱਚ ਇਸ ਸਰਕਾਰ ਦਾ ਨਾਮ ਸ਼ਾਮਿਲ ਹੋਵੇਗਾ ਕਿ ਇਹ ਸਭ ਤੋਂ ਜ਼ਿਆਦਾ ਟੈਕਸ ਲਗਾਉਣ ਵਾਲੀ ਸਰਕਾਰ ਹੈ। ਮਹਿੰਗਾਈ ਕਿੰਨੀ ਵਧ ਗਈ ਹੈ। ਡੀਜ਼ਲ ਦੇ ਰੇਟ ਵਧਾਏ ਹਨ ਤਾਂ ਕਿਸੇ ਨੂੰ ਪੁੱਛਿਆ ਤੱਕ ਨਹੀਂ। ਇਹ ਸਾਰੀਆਂ ਵਿਚਾਰਨ ਦੀਆਂ ਗੱਲਾਂ ਹਨ। ਅੱਜ ਚਾਰੇ ਪਾਸੇ ਤਬਾਹੀ ਮੱਚੀ ਹੋਈ ਹੈ। ਬਿਜਲੀ ਦੀਆਂ ਦਰਾਂ ਚੌਥੇ ਦਿਨ ਵਧਾ ਦਿੱਤੀਆਂ ਜਾਂਦੀਆਂ ਹਨ . .

**ਸ਼੍ਰੀ ਸਪੀਕਰ** : ਤੁਸੀਂ ਕਿਸੇ ਪੁਆਇੰਟ ਤੇ ਗੱਲ ਕਰੋ।

**ਡਾਕਟਰ ਹਰਬੰਸ ਲਾਲ** : ਮੈਂ ਇਸ ਕਰਕੇ ਇਹ ਗੱਲ ਕਰ ਰਿਹਾ ਹਾਂ ਕਿਉਂਕਿ ਇਹ 10% ਟੈਕਸ ਵਪਾਰੀਆਂ ਤੇ ਲਗਾਇਆ ਜਾਣਾ ਹੈ। ਤੁਸੀਂ ਸੋਸ਼ਲ ਸਿਕਿਓਰਿਟੀ ਦੀ ਗੱਲ ਕਰ ਰਹੇ ਹੋ, ਤੁਹਾਨੂੰ ਸ਼ਡਿਊਲਡ ਕਾਸਟਾਂ ਵਾਸਤੇ ਗੌਰਮਿੰਟ ਆਫ ਇੰਡੀਆ ਤੋਂ ਪੈਸਾ ਆਉਂਦਾ ਹੈ ਪਰ ਤੁਸੀਂ ਉਸ ਨੂੰ ਖਰਚ ਹੋਰ ਪਾਸੇ ਰਹੇ ਹੋ ਤੁਹਾਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਇਥੇ ਅਫਸਰ ਸਾਹਿਬਾਨ ਬੈਠੇ ਹਨ, ਤੁਸੀਂ ਪੁੱਛ ਲਵੋ ਕਿ ਸੈਂਟਰ ਤੋਂ ਕਿੰਨਾ-ਕਿੰਨਾ ਪੈਸਾ ਆਇਆ ਅਤੇ ਕਿੰਨਾ ਖਰਚ ਕੀਤਾ। ਅਗਲੀ ਵਾਰ ਉਹ ਪੈਸਾ ਦਿੰਦੇ ਨਹੀਂ। ਇਨ੍ਹਾਂ ਗੱਲਾਂ ਨੂੰ ਗੰਭੀਰਤਾ ਨਾਲ ਸੋਚਣ ਦੀ ਲੋੜ ਹੈ ਅਤੇ ਤੁਸੀਂ ਹੋ ਕਿ ਟੈਕਸ ਤੇ ਟੈਕਸ ਲਗਾਈ ਜਾ ਰਹੇ ਹੋ। ਇਹ ਤੁਸੀਂ ਜਿਹੜਾ ਬਿੱਲ ਲਿਆਂਦਾ ਹੈ, ਇਸ ਦੀ ਮੈਂ ਡਟਕੇ ਵਿਰੋਧਤਾ ਕਰਦਾ ਹਾਂ। ਜੋ ਗਰੀਬਾਂ ਦੇ ਪੈਨਸ਼ਨ ਦੇ ਮਸਲੇ ਹਨ, ਉਨ੍ਹਾਂ ਨੂੰ ਸਰਕਾਰ ਨੂੰ ਪਹਿਲ ਦੇ

[ਡਾਕਟਰ ਹਰਬੰਸ ਲਾਲ]

ਅਧਾਰ ਤੇ ਵਿਚਾਰਨਾ ਚਾਹੀਦਾ ਹੈ। ਉਨ੍ਹਾਂ ਲਈ ਬਜਟ ਵਿੱਚ ਸਪੈਸ਼ਲ ਫੰਡਜ਼ ਰੱਖਣੇ ਚਾਹੀਦੇ ਹਨ। ਉਹ ਸਾਡੇ ਬਜ਼ੁਰਗ ਹਨ ਔਰ ਅਸੀਂ ਉਨ੍ਹਾਂ ਦੇ ਬੱਚੇ ਹਾਂ। ਮਾਂ ਬਾਪ ਆਪਣੇ ਬੱਚਿਆਂ ਤੋਂ ਆਸ ਰੱਖਦੇ ਹਨ। ਸਰਕਾਰ ਨੂੰ ਚਾਹੀਦਾ ਹੈ ਕਿ ਉਹ ਬਜਟ ਵਿੱਚ ਇਸ ਦੇ ਵਾਸਤੇ ਸਪੈਸ਼ਲ ਫੰਡਜ਼ ਰੱਖੇ ਜਿਸ ਨਾਲ ਪੂਰੀ ਤਰ੍ਹਾਂ ਪੰਜਾਬ ਦੇ ਲੋਕਾਂ ਵਿਚ ਇਹ ਗੱਲ ਜਾਵੇ। ਸਾਨੂੰ ਚਾਹੀਦਾ ਹੈ ਕਿ ਅਸੀਂ ਆਪਣੇ ਬਜ਼ੁਰਗਾਂ ਦੇ ਪ੍ਰਤੀ ਅਤੇ ਜੋ ਸੋਸ਼ਲ ਸਕਿਉਰਿਟੀ ਦੇ ਅਸਲ ਮੁੱਦੇ ਹਨ ਉਨ੍ਹਾਂ ਦੇ ਉਤੇ ਪਹਿਰਾ ਦੇਈਏ। ਹਿਊਮਨ ਰਾਈਟਸ ਲੋਕਾਂ ਦੇ ਜੋ ਹਨ ਉਨ੍ਹਾਂ ਦੀ ਡਟ ਕੇ ਰਾਖੀ ਕਰੀਏ ਅਤੇ ਜੋ ਥਾਣੇ ਅਤੇ ਚੌਕੀਆਂ ਦੇ ਵਿੱਚ ਧੱਕੇ ਤੇ ਕਤਲ ਹੋ ਰਹੇ ਹਨ, ਉਨ੍ਹਾਂ ਦੇ ਖਿਲਾਫ ਡਟ ਕੇ ਆਵਾਜ਼ ਬੁਲੰਦ ਕਰੀਏ। ਫਿਰੋਜ਼ਪੁਰ ਦੇ ਵਿਚ ਬੀ.ਜੇ.ਪੀ. ਦੇ ਦੋ ਵਰਕਰਾਂ ਨੇ ਉਥੇ ਕਤਲ ਕੀਤਾ ਹੈ

**ਸ੍ਰੀ ਸਪੀਕਰ :** ਡਾਕਟਰ ਸਾਹਿਬ, ਇਹ ਇਸ ਦੇ ਨਾਲ ਸਬੰਧਤ ਨਹੀਂ ਹੈ।

**ਡਾਕਟਰ ਹਰਬੰਸ ਲਾਲ :** ਮੈਂ ਕਹਾਂਗਾ ਕਿ ਬੀ.ਜੇ.ਪੀ. ਵਾਲੇ ਬਾਦਲ ਸਾਹਿਬ ਨੂੰ ਚੁੰਗੀਆਂ ਮੁਆਫ ਕਰਨ ਬਾਰੇ ਕਹਿਣ। ਉਨ੍ਹਾਂ ਨੇ ਥਾਣੇ ਜਾ ਕੇ ਕਤਲ ਕਰਨੇ ਸ਼ੁਰੂ ਕਰ ਦਿੱਤੇ ਹਨ ਅਤੇ ਇਹ ਵੀ ਗੁੰਡਾਗਰਦੀ ਦੇ ਉਤੇ ਆ ਗਏ ਹਨ। ਸੋ, ਮੈਂ ਡਟ ਕੇ ਇਸ ਬਿੱਲ ਦਾ ਵਿਰੋਧ ਕਰਦਾ ਹਾਂ ਜਿਸ ਨਾਲ ਸੇਲਜ਼ ਟੈਕਸ ਦੇ ਉਤੇ 10% ਸਰਚਾਰਜ ਲਗਾ ਕੇ ਇਹ ਸੋਸ਼ਲ ਸਕਿਉਰਿਟੀ ਵਾਸਤੇ ਫੰਡ ਇਕੱਠੇ ਕਰ ਰਹੇ ਹਨ। ਇਹ ਡਰਾਮਾ ਹੈ। ਮੈਂ ਕਹਾਂਗਾ ਕਿ ਇਸ ਦੇ ਲਈ ਕੋਈ ਸਪੈਸ਼ਲ ਪ੍ਰੋਗਰਾਮ ਬਜਟ ਦੇ ਵਿੱਚ ਲੈ ਕੇ ਆਉਣਾ ਚਾਹੀਦਾ ਹੈ ਜਾਂ ਫਿਰ ਗਵਰਨਰ ਭਾਸ਼ਣ ਦੇ ਵਿੱਚ ਲੈ ਕੇ ਆਉਣਾ ਚਾਹੀਦਾ ਹੈ ਤਾਂ ਕਿ ਇਸ ਦੇ ਨਾਲ ਲੋਕਾਂ ਨੂੰ ਪਤਾ ਲੱਗ ਸਕੇ ਕਿ ਇਹ ਗਰੀਬਾਂ ਦੀ ਮਦਦ ਕੀਤੀ ਜਾ ਰਹੀ ਹੈ। ਧੰਨਵਾਦ ਜੀ।

**ਸਰਦਾਰ ਬਲਦੇਵ ਸਿੰਘ ਖਿਆਲਾ** (ਜੋਗਾ) : ਸਪੀਕਰ ਸਾਹਿਬ, ਸਦਨ ਵਿਚ ਜਦੋਂ ਕੋਈ ਬਿੱਲ ਲਿਆਂਦਾ ਜਾਂਦਾ ਹੈ ਤਾਂ ਇਹ ਦੱਸ ਦਿੱਤਾ ਜਾਂਦਾ ਹੈ ਕਿ ਬਿੱਲ ਦੀ ਫਲਾਣੀ ਧਾਰਾ ਨੂੰ ਖ਼ਤਮ ਕਰਕੇ ਉਸ ਦੀ ਜਗ੍ਹਾ ਤੇ ਫਲਾਣੀ ਧਾਰਾ ਜੋੜੀ ਜਾਵੇ। ਸਦਨ ਦੇ ਵਿਚ ਬਿੱਲ ਪੇਸ਼ ਕਰਨ ਤੋਂ ਤੁਰੰਤ ਪਹਿਲਾਂ ਇਹ ਦਿੱਤੇ ਜਾਂਦੇ ਹਨ ਜਿਸ ਕਰਕੇ ਇਹ ਪਤਾ ਨਹੀਂ ਲਗਦਾ ਕਿ ਪਹਿਲਾਂ ਧਾਰਾ ਕੀ ਸੀ ਅਤੇ ਹੁਣ ਕੀ ਜੋੜਿਆ ਜਾਵੇਗਾ। ਇਸ ਵਾਸਤੇ ਇਸ ਦੀ ਡਿਟੇਲ ਹੋਣੀ ਚਾਹੀਦੀ ਹੈ ਕਿ ਜਿਹੜੀ ਪਹਿਲਾਂ ਬਿੱਲ ਦੀ ਧਾਰਾ ਸੀ, ਉਸ ਦੇ ਵਿਚ ਇਹ ਕੁਝ ਲਿਖਿਆ ਸੀ ਇਹ ਚੀਜ਼ ਸੀ ਅਤੇ ਹੁਣ ਇਸ ਦੀ ਧਾਰਾ ਬਦਲ ਕੇ ਇਹ ਕੁਝ ਕੀਤਾ ਜਾ ਰਿਹਾ ਹੈ। ਇਸ ਦੀ ਥਾਂ ਇਹ ਨਵੀਂ ਚੀਜ਼ ਆਵੇਗੀ ਤਾਂ ਕਿ ਮੈਂਬਰਾਂ ਦੇ ਗਿਆਨ ਵਿਚ ਤਾਂ ਆਵੇ ਕਿ ਇਸ ਦੇ ਵਿੱਚ ਕੀ ਤਬਦੀਲੀ ਕੀਤੀ ਜਾ ਰਹੀ ਹੈ। ਮੈਨੂੰ ਸਮਝ ਨਹੀਂ ਆਉਂਦੀ ਕਿ ਕਿਸ ਤਰ੍ਹਾਂ ਬਿੱਲ ਪੇਸ਼ ਕੀਤੇ ਜਾਂਦੇ ਹਨ ਜਿਨ੍ਹਾਂ ਦਾ ਪਤਾ ਹੀ ਕੋਈ ਨਹੀਂ ਲਗਦਾ। ਮਾੜੀ ਮੋਟੀ ਡਿਟੇਲ ਤੇ ਇਕ ਅੱਧੇ ਲਫਜ਼ ਤੇ ਅਗਲਾ ਬੋਲ ਲੈਂਦਾ ਹੈ। ਇਸ ਦੀ ਪੂਰੀ ਡਿਟੇਲ ਦਾ ਪਤਾ ਤਾਂ ਉਦੋਂ ਹੀ ਲਗਣਾ ਹੈ ਜਦੋਂ ਇਸ ਦੇ ਵਿਚ ਡਿਟੇਲ ਦਿੱਤੀ ਹੋਵੇਗੀ। ਇਸ ਦੇ ਪਹਿਲਾਂ ਕੀ ਸੀ ਅਤੇ ਇਸ ਦੇ ਵਿੱਚ ਹੁਣ ਕੀ ਹੈ, ਇਹ ਪੂਰੀ ਡਿਟੇਲ ਦਿਤੀ ਜਾਵੇ ਤਾਂ ਕਿ ਹਰੇਕ ਮੈਂਬਰ ਨੂੰ ਪਤਾ ਲੱਗ ਸਕੇ। ਨੰਬਰ ਦੋ ਜਿਥੋਂ

ਤੱਕ ਪੈਨਸ਼ਨਾਂ ਦੀ ਗੱਲ ਹੈ, ਸਾਡੀ ਅਕਾਲੀ ਸਰਕਾਰ ਦੇ ਚੋਣ ਮੈਨੀਫੈਸਟੋ ਦੇ ਵਿਚ ਇਹ ਸੀ ਅਤੇ ਅਸੀਂ ਲੋਕਾਂ ਨੂੰ ਇਹ ਨਾਅਰਾ ਵੀ ਦਿੱਤਾ ਸੀ ਕਿ 60 ਸਾਲ ਦੀ ਉਮਰ ਦੀ ਹਰੇਕ ਮਾਈ ਅਤੇ 65 ਸਾਲ ਦੇ ਹਰੇਕ ਬਜ਼ੁਰਗ ਨੂੰ ਪੈਨਸ਼ਨ ਦੇਣੀ ਹੈ। ਇਸ ਦੇ ਲਈ ਕੋਈ ਫ਼ੋਰਵਾ ਨਹੀਂ ਹੋਵੇਗਾ ਨਾ ਜ਼ਮੀਨ, ਨਾ ਜਾਇਦਾਦ ਤੇ ਨਾ ਹੀ ਬੱਚਿਆਂ ਦਾ। ਪਿਛਲੇ ਸਮੇਂ ਦੀਆਂ ਸਰਕਾਰਾਂ ਦੀਆਂ ਸ਼ਰਤਾਂ ਹੁੰਦੀਆਂ ਸਨ ਕਿ ਪੈਨਸ਼ਨ ਲੈਣ ਵਾਲੇ ਦਾ ਬੱਚਾ ਨਾ ਹੋਵੇ ਜਾਂ ਉਸ ਦਾ ਕਮਾਉਣ ਵਾਲਾ ਕੋਈ ਨਾ ਹੋਵੇ। ਇਸ ਲਈ ਇਹ ਸਾਰਾ ਫ਼ਾਰਮ ਝੂਠਾ ਭਰਨਾ ਪੈਂਦਾ ਸੀ। ਉਹ ਕਹਿੰਦੇ ਸੀ ਕਿ ਮੇਰੇ ਕੋਲ ਕੋਈ ਔਲਾਦ ਨਹੀਂ, ਮੈਂ ਤਾਂ ਬਿਲਕੁਲ ਇਕੱਲਾ ਹੀ ਹਾਂ। ਮਾੜਾ ਮੋਟਾ ਕੰਮ ਕਰਕੇ ਰੋਟੀ ਖਾਂਦਾ ਹਾਂ ਇਸ ਨੂੰ ਅਸੀਂ ਸਰਲ ਬਣਾਇਆ। ਲੋਕਾਂ ਨੇ ਇਸ ਨਾਅਰੇ ਉਤੇ ਸਾਡਾ ਸਾਥ ਦਿੱਤਾ ਸੀ। ਲੋਕਾਂ ਨੂੰ ਆਸ ਸੀ ਕਿ ਇਹ ਸਹੀ ਮਾਅਨਿਆਂ ਦੇ ਵਿਚ ਲਾਗੂ ਹੋਵੇਗਾ ਤਾਂ ਜੋ ਜਿਹੜੇ ਲੋਕ ਬੁਢਾਪਾ ਪੈਨਸ਼ਨ ਲੈਣ ਦੇ ਹੱਕਦਾਰ ਹਨ, ਉਨ੍ਹਾਂ ਨੂੰ ਰਿਲੀਫ ਮਿਲ ਸਕੇ। ਜਦੋਂ ਫ਼ਾਰਮ ਬਣਨ ਲੱਗ ਗਏ ਤਾਂ ਫਿਰ ਇਸ ਦੇ ਵਿਚ ਉਹੀ ਚੀਜ਼ਾਂ ਮੁੜ ਕੇ ਦਰਜ ਕਰ ਦਿੱਤੀਆਂ ਗਈਆਂ ਕਿ 14 ਹਜ਼ਾਰ ਰੁਪਏ ਤੋਂ ਵੱਧ ਆਮਦਨ ਨਾ ਹੋਵੇ। ਤਿੰਨ ਕਿੱਲੇ ਜਾਂ ਪੰਜ ਕਿੱਲੇ ਤੋਂ ਵੱਧ ਜ਼ਮੀਨ ਨਾ ਹੋਵੇ। ਇਸ ਤਰ੍ਹਾਂ ਕੁਰੱਪਸ਼ਨ ਦਾ ਰਾਹ ਖੋਲ੍ਹ ਦਿੱਤਾ ਗਿਆ। ਜੇਕਰ ਕਿਸੇ ਕੋਲ ਪੰਜ ਕਿੱਲੇ ਜ਼ਮੀਨ ਹੈ ਤਾਂ ਉਸ ਨੇ ਕਿਸੇ ਵਿਅਕਤੀ ਨੂੰ ਰਿਸ਼ਵਤ ਦੇ ਦਿੱਤੀ ਕਿ ਇਹ ਤਾਂ ਜੀ ਮਾੜੀ ਜ਼ਮੀਨ ਹੈ ਅਤੇ ਇਹ ਦੋ ਹਜ਼ਾਰ ਰੁਪਏ ਠੇਕੇ ਤੇ ਦਿੱਤੀ ਹੈ ਅਤੇ ਇਸ ਦੀ ਆਮਦਨ 10 ਹਜ਼ਾਰ ਰੁਪਏ ਹੀ ਬਣਦੀ ਹੈ। ਜੇਕਰ ਇਕ ਦੇ ਕੋਲ ਤਿੰਨ ਕਿੱਲੇ ਜ਼ਮੀਨ ਹੈ ਅਤੇ ਉਸਨੇ ਪੈਸੇ ਨਹੀਂ ਦਿੱਤੇ ਤਾਂ ਉਸ ਬਾਰੇ ਇਹ ਲਿਖ ਦਿੱਤਾ ਕਿ ਇਹ ਤਾਂ ਅੱਠ ਹਜ਼ਾਰ ਰੁਪਏ ਇਕ ਕਿੱਲੇ ਵਿੱਚ ਠੇਕੇ ਤੇ ਲੱਗਦੀ ਹੈ। ਇੱਥੇ ਜੀਰੀ ਹੁੰਦੀ ਹੈ ਅਤੇ ਇਸ ਦੀ 24 ਹਜ਼ਾਰ ਰੁਪਏ ਆਮਦਨ ਬਣਦੀ ਹੈ ਇਸ ਕਰਕੇ ਤੇਰੀ ਪੈਨਸ਼ਨ ਨਹੀਂ ਲੱਗ ਸਕਦੀ। ਇਸ ਵਾਸਤੇ ਮੇਰੀ ਸਰਕਾਰ ਨੂੰ ਬੇਨਤੀ ਹੈ ਕਿ ਇਹ ਜੋ ਤਰੁੱਟੀਆਂ ਹਨ, ਇਨ੍ਹਾਂ ਨੂੰ ਅਸੀਂ ਦੂਰ ਕਰੀਏ ਕਿਉਂਕਿ ਪਿੱਛੇ ਇਸ ਵਿਚ ਬਹੁਤ ਵੱਡਾ ਘਪਲਾ ਹੋਇਆ ਹੈ। ਇਸ ਨੂੰ ਸੋਧਣ ਦੀ ਲੋੜ ਹੈ, ਸਹੀ ਕਰਨ ਦੀ ਲੋੜ ਹੈ। ਮੈਂ ਪਾਰਟੀ ਦੀ ਪਹਿਲੀ ਮੀਟਿੰਗ ਵਿਚ ਵੀ ਇਹ ਗੱਲ ਉਠਾਈ ਸੀ ਕਿ ਜੋ ਪੈਨਸ਼ਨਾਂ ਹਨ, ਇਹ ਪੈਸੇ ਲੈ ਕੇ ਲਗਾਈਆਂ ਜਾ ਰਹੀਆਂ ਹਨ। ਅੱਜ ਵੀ ਪੈਨਸ਼ਨਾਂ ਦੇ ਵਿਚ ਬੜਾ ਵੱਡਾ ਘਪਲਾ ਹੋ ਰਿਹਾ ਹੈ ਜੋ ਪਾਰਟੀ ਵਾਸਤੇ ਬੜਾ ਦੁਖਦਾਈ ਸਾਬਤ ਹੋਣਾ ਹੈ ਪਰ ਅਫ਼ਸੋਸ ਹੈ ਕਿ ਮੇਰੀ ਗੱਲ ਤੇ ਕਿਸੇ ਨੇ ਧਿਆਨ ਨਹੀਂ ਦਿੱਤਾ। ਮੈਂ ਹੁਣ ਵੀ ਪੁੱਛਦਾ ਹਾਂ ਕਿ ਜਿਹੜੇ ਸਮੇਂ ਦੇ ਵਜ਼ੀਰ ਵਾਰ-ਵਾਰ ਰਹੇ ਹਨ ਤੇ ਹੁਣ ਵੀ ਹਨ, ਕੀ ਉਨ੍ਹਾਂ ਨੇ ਅੱਜ ਤੱਕ ਕਦੇ ਕਿਸੇ ਜ਼ਿਲ੍ਹੇ ਵਿੱਚ ਜਾ ਕੇ 5[illegible],10[illegible] ਪੈਨਸ਼ਨਾਂ ਚੈਕ ਕੀਤੀਆਂ ਹਨ ਕਿ ਜਿਹੜੀਆਂ ਪੈਨਸ਼ਨਾਂ ਲੱਗੀਆਂ ਹਨ, ਉਹ ਸਹੀ ਲੱਗੀਆਂ ਹਨ ਜਾਂ ਗਲਤ ਲੱਗੀਆਂ ਹਨ। ਜੇਕਰ ਕਿਸੇ ਨੂੰ ਚੈਕ ਨਹੀਂ ਕਰਨਾ ਤਾਂ ਪਾਰਟੀ ਨੂੰ ਇਹ ਖਮਿਆਜ਼ੇ ਭੁਗਤਣੇ ਪੈਣੇ ਹਨ ਅਤੇ ਇਹ ਗੱਲ ਲੋਕਾਂ ਵਿਚ ਦੇਣੀ ਪੈਣੀ ਹੈ। ਅਸੀਂ ਕੋਈ ਸ਼ਡਿਊਲ ਨਹੀਂ ਬਣਾ ਸਕੇ। ਜਦੋਂ ਕਿਤੇ ਸੱਥ ਜਾਂ ਹਲਕੇ ਵਿਚ ਜਾਂਦੇ ਹਾਂ ਤਾਂ ਸਾਡੇ ਕੋਲ ਮਾਈਆਂ ਤੇ ਬਜ਼ੁਰਗ ਬਹੁਤ ਸਾਰੇ ਇਕੱਠੇ ਹੋ ਕੇ ਆ ਜਾਂਦੇ ਹਨ ਕਿ ਮੇਰੀ ਪੈਨਸ਼ਨ ਨਹੀਂ ਲੱਗੀ ਤੁਸੀਂ ਮੇਰੀ ਉਮਰ ਵੇਖ ਲਵੋ। ਮੈਂ ਗਰੀਬ ਹਾਂ ਪੱਛੜੀਆਂ ਸ਼੍ਰੇਣੀਆਂ ਵਿਚੋਂ ਹਾਂ। ਕਈ ਵਿਧਵਾਵਾਂ ਹਨ,

[ਸਰਦਾਰ ਬਲਦੇਵ ਸਿੰਘ ਖਿਆਲਾ]

ਬੁੜ੍ਹੇ ਹਨ ਜਿਨ੍ਹਾਂ ਕੋਲ ਜਾਇਦਾਦ ਨਹੀਂ । ਅਸੀਂ ਕਹਿੰਦੇ ਹਾਂ ਕਿ ਜ਼ਮੀਨਾਂ ਵਾਲਿਆਂ ਨੂੰ ਪੈਨਸ਼ਨ ਨਹੀਂ ਲਗਦੀ ਅਤੇ ਜਿਸ ਦੀ 14,000 ਰੁਪਏ ਤੋਂ ਵੱਧ ਪੈਅ ਹੋਵੇ, ਉਸ ਨੂੰ ਵੀ ਨਹੀਂ ਲਗਦੀ । ਉਹ ਗਰੀਬ ਕਹਿੰਦੇ ਹਨ ਕਿ ਜਿਹੜਾ 25 ਕਿੱਲੇ ਦਾ ਮਾਲਕ ਹੈ ਉਹ ਪੈਨਸ਼ਨ ਲਈ ਬੈਠਾ ਹੈ । ਉਸ ਵੇਲੇ ਸਰਕਾਰ ਲਾਜਵਾਬ ਹੋ ਜਾਂਦੀ ਹੈ । ਸ਼ਰਾਰਤੀ ਲੋਕ ਪੈਨਸ਼ਨਾਂ ਲੈ ਜਾਂਦੇ ਹਨ । ਨਾ ਡਿਜ਼ਰਵ ਕਰਦੇ ਹੋਏ ਵੀ ਜਿਹੜੇ ਪੈਨਸ਼ਨਾਂ ਲੈ ਰਹੇ ਹਨ, ਉਹ ਖਰਾਬ ਲੋਕ ਫੜੇ ਜਾਣੇ ਚਾਹੀਦੇ ਹਨ । ਕਾਂਝਲਾ ਸਾਹਿਬ ਬੈਠੇ ਹਨ, ਇਹ ਜਿਥੇ ਵੀ ਜਾਂਦੇ ਹਨ, ਕਹਿੰਦੇ ਹਨ ਪੈਨਸ਼ਨਾਂ ਲੈ ਲਓ । ਲੋਕ ਫਾਰਮ ਭਰ ਕੇ ਲੈ ਜਾਂਦੇ ਹਨ ਪਰ ਉਨ੍ਹਾਂ ਨੂੰ ਪੈਨਸ਼ਨ ਨਹੀਂ ਲਗਦੀ । ਪੈਨਸ਼ਨ ਤਾਂ ਲੱਗੇ ਜੇ ਕੋਈ ਸ਼ਡਿਊਲ ਬਣਾਇਆ ਹੋਵੇ । ਇਹ ਅਸੀਂ ਸਿਰਫ ਲੋਕਾਂ ਨਾਲ ਖਿਲਵਾੜ ਕਰ ਰਹੇ ਹਾਂ । ਸਾਡੀ ਪਾਰਟੀ ਇਸ ਵਾਸਤੇ ਵਚਨਬੱਧ ਹੈ ਕਿ ਇਹ ਹਰ ਲੈਵਲ ਤੇ ਪਹਿਰਾ ਦੇਵੇਗੀ ਪਰ ਜਿਹੜੇ ਗਲਤ ਬੰਦੇ ਪੈਨਸ਼ਨਾਂ ਲੈ ਰਹੇ ਹਨ, ਕੀ ਉਨ੍ਹਾਂ ਵਾਸਤੇ ਕਾਨੂੰਨ ਵਿਚ ਕੋਈ ਸਜ਼ਾ ਰੱਖੀ ਹੈ ? ਉਨ੍ਹਾਂ ਬੰਦਿਆਂ ਨੂੰ ਸਜ਼ਾ ਦਿੱਤੀ ਜਾਵੇ । ਜਿਹੜੇ ਅਸਫਰਾਂ ਨੇ ਗਲਤ ਬੰਦਿਆਂ ਨੂੰ ਪੈਸੇ ਲੈ ਕੇ ਪੈਨਸ਼ਨਾਂ ਵੰਡੀਆਂ ਹਨ ਉਨ੍ਹਾਂ ਨੂੰ ਸਜ਼ਾ ਦਿੱਤੀ ਜਾਵੇ । ਜਿਹੜੇ ਯੋਗ ਬੰਦੇ ਹਨ, ਉਨ੍ਹਾਂ ਨੂੰ ਕੋਈ ਫ਼ਾਰਮੂਲਾ ਵਰਤ ਕੇ ਪੈਨਸ਼ਨਾਂ ਦਿੱਤੀਆਂ ਜਾਣ ਤਾਂ ਕਿ ਕੋਈ ਬੰਦਾ ਖੜ੍ਹ ਕੇ ਨਾ ਕਹਿ ਸਕੇ ਕਿ ਉਹ ਫਾਰਮੂਲੇ ਤੋਂ ਬਾਹਰ ਰਹਿੰਦਾ ਹੈ । ਉਹ ਪੈਸਾ ਲਿਆ ਸਕਦਾ ਹੈ ਅਤੇ ਜਿਨ੍ਹਾਂ ਨੇ ਗਲਤ ਪੈਨਸ਼ਨਾਂ ਲਈਆਂ ਹਨ, ਉਨ੍ਹਾਂ ਤੇ ਰੇਡ ਕੀਤੀ ਜਾਵੇ ਚੈਕਿੰਗ ਹੋ ਜਾਵੇ ਤਾਂ, ਵਜ਼ੀਰ ਸਾਹਿਬ, ਇਹ ਸਾਰਾ ਕੁਝ ਦਰੁਸਤ ਹੋ ਸਕਦਾ ਹੈ । ਮੇਰੀ ਬੇਨਤੀ ਹੈ ਕਿ ਕਾਨੂੰਨ ਵਿਚ ਕੋਈ ਵਿਵਸਥਾ ਕੀਤੀ ਜਾਵੇ ਤਾਂ ਕਿ ਗਲਤ ਪੈਨਸ਼ਨਾਂ ਲੈਣ ਵਾਲਿਆਂ ਦੀਆਂ ਪੈਨਸ਼ਨਾਂ ਤੋੜੀਆਂ ਜਾਣ । ਇਹ ਜੋ ਸਰਕਾਰ ਦਾ ਨਾਅਰਾ ਸੀ, ਅਕਾਲੀ ਪਾਰਟੀ ਦਾ ਜੋ ਨਾਅਰਾ ਸੀ, ਕੀ ਉਸ ਦੀ ਪੂਰਤੀ ਹੁੰਦੀ ਹੈ ਜਾਂ ਇਹ ਇਵੇਂ ਹੀ ਚਲਦਾ ਹੈ ? ਜੇ ਇਸੇ ਤਰ੍ਹਾਂ ਹੀ ਰਿਹਾ ਤਾਂ ਇਹ ਸਾਡੇ ਲਈ ਬੜਾ ਦੁਖਦਾਈ ਹੋਵੇਗਾ । ਜਦੋਂ ਐਮ.ਐਲ.ਏ. ਆਪਣੇ ਹਲਕਿਆਂ ਵਿਚ ਜਾਣਗੇ, ਉਦੋਂ ਪਤਾ ਲੱਗੇਗਾ ਕਿ ਪੈਨਸ਼ਨਾਂ ਲੋਕਾਂ ਨੂੰ ਨਹੀਂ ਲੱਗੀਆਂ । ਫਿਰ ਲੋਕ ਕਿਸੇ ਨੂੰ ਨੇੜੇ ਲੱਗਣ ਨਹੀਂ ਦੇਣਗੇ ਕਿਉਂਕਿ ਪੈਨਸ਼ਨਾਂ ਗਲਤ ਲੱਗ ਰਹੀਆਂ ਹਨ । ਮੇਰੀ ਬੇਨਤੀ ਹੈ ਕਿ ਕਾਨੂੰਨ ਵਿਚ ਇਹ ਵਿਵਸਥਾ ਕੀਤੀ ਜਾਵੇ ਤਾਂ ਕਿ ਗਲਤ ਅਫਸਰਾਂ ਨੂੰ ਸਜ਼ਾਵਾਂ ਦਿੱਤੀਆਂ ਜਾਣ ਅਤੇ ਯੋਗ ਵਿਅਕਤੀਆਂ ਨੂੰ ਸਹਾਇਤਾ ਮਿਲੇ । ਗਲਤ ਪੈਨਸ਼ਨਾਂ ਨੂੰ ਰੋਕਿਆ ਜਾਵੇ ਅਤੇ ਲੋਕਾਂ ਦੀ ਸੰਤੁਸ਼ਟੀ ਕੀਤੀ ਜਾਵੇ ਤਾਂ ਕਿ ਅਕਾਲੀ ਪਾਰਟੀ ਦੀ ਜੋ ਛਵ੍ਹੀ ਲੋਕਾਂ ਵਿਚ ਵਿਗੜ ਰਹੀ ਹੈ, ਉਹ ਚੰਗੀ ਬਣ ਸਕੇ । ਧੰਨਵਾਦ ।

श्रीमती लक्ष्मी कांता चावला (अमृतसर केंद्रीय) : धन्यवाद, स्पीकर साहिब हमारे सामने आज एक अध्यादेश को कानून बनाने की बात आई है और जो बात ख्याला जी ने कही है, वह बिल्कुल ठीक है । अगर सचमुच पढ़ना हो तो लाईब्रेरी में जाकर कितनी ही बुक्स पढ़ सकता है । लेकिन जितना पढ़ने का समय मिलता है. उसमें पढ़ा नहीं जा सकता है कि कौन सा शब्द डाला गया है और कौन सा अक्षर काटा गया है । मेरा निवेदन है कि जो वित्तीय मैमोरंडम यहां

है, उस में लिखा है 'बुढापा पैंशन' और उस के साथ बाद यह लिखा है 'और वित्तीय सहायता स्कीमज' । मेरी जानकारी के मुताबिक यह विभाग चार प्रकार की पैंशनें देता है । ये केवल 'बुढ़ापा पैंशन आदि' नहीं लिखा है जिस में बाकी सब भी आ जाएं और 'वित्तीय सहायता स्कीमों, की बात तो अध्यक्ष महोदय यह है कि जिनको जख्म लगे हैं, वे ही जानते हैं कि बुढ़ापा पैंशन कितने धक्के खाने के बाद मिलती है । असल बात तो यह है कि यह एक समाजिक सुरक्षा अधिकारी के वश की बात नहीं है कि वह सारे जिले की कठिनाई को सुन सके । सब से दुखद बात है कि व्यापारी है या बड़े की मछली, जो चीज कहीं और नहीं लग सकती, उन पर टैक्स लगाओ और दूसरी तरफ आने दो । मेरा निवेदन है कि जो बुढ़ापा, विधवा, अपंग बेसहारा बच्चों को पैंशन देने का काम है, इस के एस. डी. एम. लेवल पर तहसील लैवल पर और ब्लाक लैवल पर अधिकारी तय किए जाएं और वहां लोगों को पैंशन मिले । इस के अभाव में लोगों को जिला हैडक्वार्टर के धक्के खाने पड़ते हैं । अब थोड़ा विकेंद्रीयकरन किया है लेकिन जिला अधिकारी एक ही है और उस के दफ्तर में भी लोगों को धक्के मिल रहे हैं । एक पिछले दिनों गवर्नमैंट ने काम कर दिया है कि चैकिंग करेंगे कि कौन सी पेंशन गलत लगी है । मैंने इस संबंधी विधान सभा में बादल साहब को भी कहा था । एक बात यह आ गई कि हम वोटर लिस्ट देखेंगे । वोटर लिस्ट पर तो आधे वोटरों की भी आयु ठीक नहीं लिखी है । मेरी आयु लिस्ट में 20 साल कम लिखी हुई है । जो मेरी आज की आयु है, यह उससे 20 साल कम लिखी हुई है । जब वोट बना था, यह आयु तब की चल रही है । वोटर लिस्ट अगर देखनी है तो फिर डाक्टर किस लिये हैं ? डाक्टर ने अगर लिख दिया कि इसकी उम्र 60 साल है या 65 या 70 साल है और अगर यह गलत लिखी गई है तो फिर उस डाक्टर को दोषी ठहराना चाहिये । पैंशन लेने वाले का तो इसमें कोई कसूर नहीं है । तीसरी बात यह है कि जो पिछले दिनों चैकिंग करवाई गई, उस में 988 लोग मैंने जिला सुरक्षा अधिकारी के आगे पेश किये । उनमें सिर्फ एक महिला देखने में छोटी आयु की लगती थी । उसके इलावा सब इतने बूढ़े थे कि बिना किसी डाक्टरी परीक्षण के, यह कोई भी कह सकता था कि उनको बुढ़ापा है, डाक्टर तो डाक्टर, कोई भी अनाड़ी व्यक्ति कह सकता था कि यह बहुत बूढ़े हैं । उनके चेहरे से ही उनकी आयु बोलती थी । लेकिन आप ने इंपरूवमैंट ट्रस्ट को लगा दिया कारपोरेशन को लगा दिया और कुछ अध्यापकों को लगा दिया । उनको कहा कि चैकिंग करके आओ और कोई मंदिर गया तो उसकी पैंशन काट दी, कोई गुरुद्वारे गया तो उसकी काट दी,

[श्रीमती लक्ष्मी कांता चावला]

कोई बेटी को मिलने गई तो उसकी काट दी और इस तरह हजारों पैंशनें घर बैठे ही काट दी गई। यह पक्की बात है, पैंशनें उनकी काटी गईं। सारे जिले का तो मैं नहीं जानती और पूरे पंजाब के बारे भी मैं नहीं जानती लेकिन मेरे शहर में तो इस तरह हुआ है कि जो चौथी मंजिल पर बैठता है, उससे कोई बात ही नही की गई। दफ्तर से बाहर जाने की जरूरत ही नहीं समझी गई और पैंशनें काट दी गईं। इस तरह लोगों को पैंशन के नाम पर तरसाया जा रहा है और तड़पाया जा रहा है। 3-3 साल की पैंशनें लोगों को मिली नहीं। जो मैं पिछले 15 दिनों में धक्का लगा के और कैंप लगा के आफीसर्ज़ के पास जाकर 988 लोगों की पैंशन लेने में कामयाब हुई हूं, उसमें मुझे 365 दिन की मेहनत करनी पड़ी है। इसमें अब इतना कीजिये कि एक तो जो जो पैंशन हमने देनी है केवल बुढ़ापा पैंशन ही नहीं बल्कि सभी पैंशनों का इसमें नाम आना चाहिये। दूसरा यह कि ऐस.डी.ऐम. लैवल तक यह जिम्मेदारी हो कि पैंशन लोगों को बांटी जाये। इसके इलावा इसको समयबद्ध किया जाये। नीचे वाले कह देते हैं कि ऊपर से पैसा ही नहीं आया और ऊपर वाले कहते हैं कि हमने भेज दिया, नीचे पहुंच गया है। मेरे ख्याल में नीचे और ऊपर में कोई ज्यादा अंतर नहीं है। यह फैक्स का, फोन का और इंटरनेट का जमाना है। ऊपर से नीचे पता करने में कोई वक्त नहीं लगता। सिर्फ टाल मटोल की जो नीति है वह अपनाई जाती है। यह नीति जनता के लिए घातक है। मेरा यह निवेदन है कि इस संबंध में कोई खुला आर्डर कीजिये। अब क्या होता है कि जिसकी उमर 60 साल से ऊपर हो गई है, उसको कहते हैं कि ऐम.एल.ए. के भी दस्तखत करवाओ, काऊंसलर के करवाओ या पटवारी के करवाओ एक और बड़ी दुखद बात है। जब हम किसी विधवा को पैंशन देते हैं, तो विधवा की पैंशन में आयु की कोई भी सीमा नहीं है। वह 18 साल की भी विधवा हो सकती है और 48 की भी हो सकती है। अब क्या तमाशा है कि विधवा के हाथ में पैंशन का फार्म पकड़ा कर कहते है कि जाकर मैंडिकल चैक-अप करवाके लाओ। क्या डाक्टर यह चैक करेगा कि वह विधवा है या सधवा है। पति जिंदा है या मर गया है? क्या यह डाक्टर देखेगा? पति की मौत का जब सर्टीफिकेट साथ है और पार्षदों और विधायकों ने दस्तखत किये हुये हैं तो मैंडिकल चैक-अप की क्या तुक है? इन चीजों का सुधार कीजिये। अगर आपको सेलज़ टैक्स का पैसा बच ही गया है तो व्यापारियों को रिलीफ दीजिये। सरकार अपने साधनों से सामाजिक सुरक्षा के लिये पैसा देती है। यह सरकार का दायित्व तो है। सरकार अपने दायित्वों से मुड़ती है तो लोग दुखी होते है। जैसे पनवायर का अधिकारी तो तनख्वाह ले ले लेकिन कर्मचारियों को न मिले। सिवल ऐवीएशन का मंत्री

तनख्वाह ले ले और कर्मचारियों को न मिले । इस तरह तो असंतोष फैलता रहेगा और कागजों में ही कानून बनते रहेंगे । कृप्या पैंशन सब सही लोगों को मिले, यह व्यवस्था कीजिये । जब तक एक भी बजुर्ग बिना पैंशन के है, इस विभाग के सैक्रेटरी और मंत्री को सारा वेतन और सुविधायें लेने का अधिकार कहां रह जाता है । यह भी बताईये । धन्यवाद ।

**ਕਾਮਰੇਡ ਅਜੈਬ ਸਿੰਘ ਰੌਂਤਾ** (ਨਿਹਾਲ ਸਿੰਘ ਵਾਲਾ, ਐਸ. ਸੀ.) : ਸਪੀਕਰ ਸਾਹਿਬ, ਤੁਹਾਡਾ ਧੰਨਵਾਦ । ਅੱਜ ਜੋ ਪੰਜਾਬ ਸੋਸ਼ਲ ਸਕਿਉਰਿਟੀ (ਅਮੈਂਡਮੈਂਟ) ਬਿੱਲ 2000 ਆਇਆ ਹੈ, ਉਸ ਦੇ ਉਪਰ ਆਪਣੀ ਪਾਰਟੀ ਵੱਲੋਂ ਵਿਚਾਰ ਰੱਖਣ ਦਾ ਤੁਸੀਂ ਮੈਨੂੰ ਮੌਕਾ ਦਿੱਤਾ ਹੈ । ਸਪੀਕਰ ਸਾਹਿਬ, ਜਦੋਂ ਅਸੀਂ 1997 ਦੇ ਵਿੱਚ ਇਸ ਵਿਧਾਨ ਸਭਾ ਦੇ ਮੈਂਬਰ ਚੁਣ ਕੇ ਆਏ ਸੀ, ਉਸ ਸਮੇਂ ਇਸ ਸਾਰੀ ਗੱਲ ਦਾ ਚਰਚਾ ਇਸ ਮਹਾਨ ਸਦਨ ਵਿੱਚ ਹੋਇਆ ਸੀ ਔਰ ਕਿਹਾ ਗਿਆ ਸੀ ਕਿ ਲੱਗੀਆਂ ਹੋਈਆਂ ਪੈਨਸ਼ਨਾਂ ਜੋ ਕਿ ਪੰਜਾਬ ਵਿੱਚ ਪਹਿਲਾਂ ਤੋਂ ਹਨ, ਸਾਡੀ ਬਣੀ ਹੋਈ ਸਰਕਾਰ ਜੋ ਹੈ, ਉਹ ਦੋ ਸੌ ਰੁਪਏ ਦੀ ਬਜਾਏ ਇਸ ਨੂੰ ਹੋਰ ਵੀ ਵਧਾਏਗੀ ਔਰ ਪੰਜਾਬ ਵਿੱਚ ਜਿੰਨੇ ਵੀ ਬਜ਼ੁਰਗ ਹਨ, ਉਨ੍ਹਾਂ ਨੂੰ ਪੈਨਸ਼ਨਾਂ ਲਾਈਆਂ ਜਾਣਗੀਆਂ । ਸਪੀਕਰ ਸਾਹਿਬ, ਹਾਊਸ ਵਿਚ ਮਾਨਯੋਗ ਮਨਿਸਟਰ ਸਾਹਿਬ ਨੇ ਇਹ ਚਰਚਾ ਕੀਤੀ ਸੀ ਕਿ ਉਸ ਦੇ ਲਈ ਇਕ ਕਮੇਟੀ ਬਣਾਈ ਜਾਵੇਗੀ । ਉਸ ਕਮੇਟੀ ਵਿਚ ਪਟਵਾਰੀ ਹੋਵੇਗਾ, ਡਾਕਟਰ ਹੋਵੇਗਾ, ਪਿੰਡ ਦਾ ਸਰਪੰਚ ਹੋਵੇਗਾ ਅਤੇ ਬਲਾਕ ਡਿਵੈਲਪਮੈਂਟ ਅਫ਼ਸਰ ਹੋਵੇਗਾ । ਇਹ ਕਮੇਟੀ ਪਿੰਡਾਂ ਵਿੱਚ ਜਾਵੇਗੀ ਅਤੇ ਪਿੰਡਾਂ ਵਿਚ ਕੈਂਪ ਲਗਾਵੇਗੀ । ਕੈਂਪ ਲੱਗਣ ਤੋਂ ਬਾਅਦ ਜਿਹੜੇ ਵੀ ਯੋਗ ਵਿਅਕਤੀ ਹੋਣਗੇ, ਔਰਤਾਂ ਜਾਂ ਮਰਦ, ਉਨ੍ਹਾਂ ਨੂੰ ਪੈਨਸ਼ਨਾਂ ਲਗਾਈਆਂ ਜਾਣਗੀਆਂ । ਇਸ ਹਾਊਸ ਵਿਚ ਫਿਰ ਮਨਿਸਟਰ ਸਾਹਿਬ ਤੋਂ ਇਸ ਬਾਰੇ ਸਵਾਲ ਪੁੱਛਿਆ ਗਿਆ ਸੀ ਕਿ ਇਨ੍ਹਾਂ ਕਮੇਟੀਆਂ ਨੇ ਪੰਜਾਬ ਵਿਚ ਕਿਤਨੀ ਜਗ੍ਹਾ ਟੂਰ ਕੀਤੇ ਅਤੇ ਕਿਤਨੇ ਫ਼ਾਰਮ ਭਰੇ । ਮੰਤਰੀ ਜੀ ਵਲੋਂ, ਸਪੀਕਰ ਸਾਹਿਬ, ਜਵਾਬ ਮਿਲਿਆ ਸੀ ਕਿ 11 ਲੱਖ ਫਾਰਮ ਭਰੇ ਗਏ ਅਤੇ ਰੱਦ ਹੋਣ ਤੋਂ ਬਾਅਦ ਸਿਰਫ 1 ਲੱਖ ਸਹੀ ਪਾਏ ਗਏ । ਇਹ ਮਨਿਸਟਰ ਸਾਹਿਬ ਨੇ ਉੱਤਰ ਦਿੱਤਾ ਸੀ । ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ ਕਿ ਉਹ ਕਿਹੜੇ-ਕਿਹੜੇ ਕਾਰਨ ਸਨ ਕਿ 11 ਲੱਖ ਫਾਰਮ ਭਰਨ ਤੋਂ ਬਾਅਦ ਸਿਰਫ 1 ਲੱਖ ਸਹੀ ਪਾਏ ਗਏ ? 11 ਲੱਖ ਫ਼ਾਰਮ ਭਰਨ ਦੀ ਜ਼ਰੂਰਤ ਕਿਉਂ ਪਈ ? ਕੀ ਉਹ ਫ਼ਾਰਮ ਪਟਵਾਰੀ ਨੇ ਤਸਦੀਕ ਨਹੀਂ ਕੀਤੇ, ਕੀ ਡਾਕਟਰ ਨੇ ਤਸਦੀਕ ਨਹੀਂ ਕੀਤੇ ਜਾਂ ਕੀ ਬਿਨੈਕਾਰਾਂ ਦੀ ਉਮਰ ਗਲਤ ਹੈ ਅਤੇ ਗਲਤ ਤਸਦੀਕ ਕੀਤੀ ਹੋਈ ਹੈ ? ਕੀ ਉਹ ਪਿੰਡ ਦੇ ਬਸ਼ਿੰਦੇ ਨਹੀਂ ਹਨ ? ਬਲਾਕ ਡਿਵੈਲਪਮੈਂਟ ਅਫਸਰ ਦੀ ਗੱਲ ਨਹੀਂ ਮੰਨੀ ਗਈ, ਪਿੰਡ ਦੇ ਸਰਪੰਚ ਦੀ ਵੀ ਗੱਲ ਨਹੀਂ ਮੰਨੀ ਗਈ । ਜੇਕਰ ਉਨ੍ਹਾਂ ਦੀਆਂ ਪਨਸ਼ਨਾਂ ਨਹੀਂ ਲਗਾਉਣੀਆਂ ਸਨ ਤਾਂ 11 ਲੱਖ ਗਰੀਬ ਲੋਕਾਂ ਦਾ ਸਮਾਂ ਕਿਉਂ ਜ਼ਾਇਆ ਕੀਤਾ ਗਿਆ ? ਸਿਰਫ ਇਕ ਲੱਖ ਵਿਅਕਤੀਆਂ ਨੂੰ ਪੈਨਸ਼ਨਾਂ ਲਗਾਈਆਂ

[ਕਾਮਰੇਡ ਅਜੈਬ ਸਿੰਘ ਰੌਂਤਾ]

ਗਈਆਂ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬੁਢਾਪਾ ਪੈਨਸ਼ਨ ਅਤੇ ਅਪਾਹਜਾਂ ਨੂੰ ਪੈਨਸ਼ਨ ਦੇਣ ਦੀ ਲੋੜ ਕਿਉਂ ਪਈ । ਜਦੋਂ ਅਸੀਂ ਸਮਾਜਿਕ ਸੁਰੱਖਿਆ ਵਿਭਾਗ ਦੇ ਦਫਤਰਾਂ ਵਿਚ ਜਾਂਦੇ ਹਾਂ ਅਤੇ ਅਫ਼ਸਰਾਂ ਕੋਲੋਂ ਪੈਨਸ਼ਨਾਂ ਬਾਰੇ ਪੁੱਛ ਗਿੱਛ ਕਰਦੇ ਹਾਂ ਤਾਂ ਉਹ ਕਹਿ ਦਿੰਦੇ ਹਨ ਕਿ ਤੁਸੀਂ ਕਿਹੜੀ ਲੜਾਈ ਲੜ ਕੇ ਆਏ ਹੋ । ਸਪੀਕਰ ਸਾਹਿਬ, ਮੁਲਾਜ਼ਮਾਂ ਨੂੰ 58 ਸਾਲ ਦੀ ਸਰਵਿਸ ਤੋਂ ਬਾਅਦ ਹਰੇਕ ਨੂੰ ਪੈਨਸ਼ਨ ਮਿਲਦੀ ਹੈ, ਚਾਹੇ ਉਹ ਪੁਲਿਸ ਦਾ ਕਰਮਚਾਰੀ ਹੈ, ਚਾਹੇ ਮਾਸਟਰ ਹੈ, ਚਾਹੇ ਡਾਕਟਰ ਹੈ ਜਾਂ ਕੋਈ ਹੋਰ ਕਰਮਚਾਰੀ ਹੈ, ਉਸ ਬਾਰੇ ਸਰਕਾਰ ਕਹਿੰਦੀ ਹੈ ਕਿ ਇਸ ਨੇ ਦੇਸ਼ ਦੀ ਸੇਵਾ ਕੀਤੀ ਹੈ ਅਤੇ ਆਪਣੇ ਡਿਪਾਰਟਮੈਂਟ ਵਿਚ ਰਹਿ ਕੇ ਬੜਾ ਚੰਗਾ ਕੰਮ ਕੀਤਾ ਹੈ । ਇਸ ਨੇ ਪੰਜਾਬ ਨੂੰ, ਹਿੰਦੋਸਤਾਨ ਨੂੰ ਪਰਫੁੱਲਤ ਕੀਤਾ ਹੈ । ਅਸੀਂ ਮੰਗ ਕਰਦੇ ਹਾਂ ਕਿ ਖੇਤ ਮਜ਼ਦੂਰ ਜਾਂ ਪਿੰਡਾਂ ਵਿਚ ਕੰਮ ਕਰਨ ਵਾਲੇ ਕਾਮੇ ਨੇ, ਕਿਸਾਨ ਨੇ ਸੱਪਾਂ ਦੀਆਂ ਸਿਰੀਆਂ ਮਿੱਧ ਕੇ ਖੇਤੀ ਪੈਦਾਵਾਰ ਕਰਕੇ ਸਾਡੇ ਦੇਸ਼ ਨੂੰ ਖੁਸ਼ਹਾਲ ਕੀਤਾ ਹੈ । ਪਹਿਲਾਂ ਹਿੰਦੋਸਤਾਨ ਬਾਹਰੋਂ ਅਨਾਜ ਮੰਗਾਉਂਦਾ ਸੀ ਅਤੇ ਅਨਾਜ ਦੀ ਸਾਡੇ ਦੇਸ਼ ਵਿਚ ਬਹੁਤ ਘਾਟ ਸੀ । ਸਾਡੇ ਕਿਸਾਨ ਨੇ ਦਿਨ ਰਾਤ ਮਿਹਨਤ ਕਰਕੇ ਸੈਂਟਰ ਦੇ ਕੇਂਦਰੀ ਪੂਲ ਵਿਚ ਅਨਾਜ ਦਾ 60% ਵਾਧਾ ਕੀਤਾ । ਅਸੀਂ ਮੰਗ ਕਰਦੇ ਹਾਂ ਕਿ ਕਿਸਾਨ, ਕਾਮਾ ਆਪਣੇ ਖੇਤਾਂ ਵਿਚ ਦਿਨ ਰਾਤ ਮਿਹਨਤ ਕਰਕੇ ਕੰਮ ਕਰਦਾ ਹੈ, ਇਸ ਕਰਕੇ ਉਸ ਨੂੰ ਵੀ ਪੈਨਸ਼ਨ ਦੇਣੀ ਚਾਹੀਦੀ ਹੈ । ਉਨ੍ਹਾਂ ਗਰੀਬ ਲੋਕਾਂ ਨੂੰ ਪੈਨਸ਼ਨ ਦੇਣ ਦਾ ਹੱਕ ਬਣਦਾ ਹੈ । ਮਸ਼ੀਨੀ ਯੁੱਗ ਹੋਣ ਕਰਕੇ ਗਰੀਬ ਲੋਕਾਂ ਲਈ ਹੁਣ ਕੰਮ ਘੱਟ ਗਿਆ ਹੈ । ਜਿਹੜੇ ਕੰਮ ਮਹੀਨੇ ਬੱਧੀ ਚਲਦੇ ਸਨ, ਉਹ ਹੁਣ ਬੜੀ ਜਲਦੀ ਹੋਣ ਲੱਗੇ ਹਨ । ਅੱਜ ਪਿੰਡਾਂ ਦੇ ਲੋਕ ਗਰੀਬ ਹਨ ਅਤੇ ਕਈ ਅਪਾਹਜ ਵੀ ਹਨ । ਅਸੀਂ ਚਾਹੁੰਦੇ ਹਾਂ ਕਿ ਇਸ ਬਾਰੇ ਸਰਕਾਰ ਬਿੱਲ ਲੈ ਕੇ ਆਵੇ ਅਤੇ ਸਾਰੇ ਪੱਖਾਂ ਨੂੰ ਮੱਦੇ-ਨਜ਼ਰ ਰੱਖਦੇ ਹੋਏ ਉਨ੍ਹਾਂ ਲਈ ਰੋਜ਼ਗਾਰ ਦੇ ਸੋਮੇ ਪੈਦਾ ਕੀਤੇ ਜਾਣ । ਗਰੀਬ ਲੋਕਾਂ ਲਈ ਜੱਚਾ-ਬੱਚਾ ਸੈਂਟਰ ਖੋਲ੍ਹੇ ਜਾਣ । ਅਸੀਂ ਪਿੰਡਾਂ ਵਿਚ ਰਹਿਣ ਵਾਲੇ ਹਾਂ । ਸਪੀਕਰ ਸਾਹਿਬ, ਤੁਸੀਂ ਵੀ ਪਿੰਡਾਂ ਵਿਚ ਰਹਿੰਦੇ ਹੋ ਅਤੇ ਤੁਹਾਨੂੰ ਵੀ ਸਾਰਾ ਪਤਾ ਹੈ । ਅੱਜ ਗਰੀਬ ਆਦਮੀ ਨੂੰ ਉਥੇ ਦਿਹਾੜੀ ਨਹੀਂ ਮਿਲਦੀ, ਕੋਈ ਕੰਮ ਨਹੀਂ ਮਿਲਦਾ । ਸਪੀਕਰ ਸਾਹਿਬ, ਕੁਝ ਉਹ ਲੋਕ ਵੀ ਹਨ ਜੋ ਜੱਟ ਹੋ ਸਕਦੇ ਹਨ ਪਰ ਉਨ੍ਹਾਂ ਕੋਲੋਂ ਵੀ ਅੱਜ ਜ਼ਮੀਨ ਖਿਸਕ ਗਈ ਹੈ, ਜ਼ਮੀਨ ਘੱਟ ਗਈ ਹੈ । ਉਹ ਵੀ ਸੋਚਦੇ ਹਨ ਕਿ ਹੁਣ ਕੰਮ ਲੱਭੀਏ ਤਾਂ ਕਿਵੇਂ ? ਉਹ ਗਰੀਬਾਂ ਦੇ ਨਾਲ ਬਾਹਰਲੇ ਸ਼ਹਿਰਾਂ ਵਿਚ ਜੋ ਬੰਦਿਆਂ ਦੀਆਂ ਮੰਡੀਆਂ ਲੱਗਦੀਆਂ ਹਨ ਵੱਡੇ-ਵੱਡੇ ਲੋਕਾਂ ਦਾ ਮਿਹਨਤਾਨਾ ਜਿੱਥੇ ਚਲਦਾ ਹੈ, ਉਹ ਸੋਚਦੇ ਹਨ ਉਨ੍ਹਾਂ ਵਿਚ ਜਾ ਕੇ ਹੋਰ ਕਾਰੀਗਰਾਂ ਨਾਲ ਰਲ ਕੇ ਉਹ ਵੀ ਦਿਹਾੜੀ ਕਰ ਲੈਣ ਤੇ ਆਪਣੇ ਟੱਬਰ ਦਾ ਪੇਟ ਪੂਰਾ ਕਰ ਲੈਣ ਪਰ ਉਨ੍ਹਾਂ ਨੂੰ ਉਥੇ ਵੀ ਦਿਹਾੜੀ ਨਹੀਂ ਮਿਲਦੀ ਤੇ ਉਹ ਉਵੇਂ ਹੀ ਤੁਰੇ ਫਿਰਦੇ ਹਨ ਤੇ ਭੁੱਖੇ ਤਿਹਾਏ ਘਰ ਆ ਜਾਂਦੇ ਹਨ । ਸਪੀਕਰ ਸਾਹਿਬ, ਮੈਂ ਅੱਗੇ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਗਰੀਬਾਂ ਲਈ ਜੱਚਾ ਬੱਚਾ ਸੈਂਟਰ ਹੋਣੇ ਚਾਹੀਦੇ ਹਨ । ਉਹ ਗਰੀਬ ਧੀਆਂ ਭੈਣਾਂ ਗੋਹਾ ਕੂੜਾ ਕਰਦੀਆਂ ਹਨ ਤੇ ਆਪਣੇ ਆਦਮੀ ਨਾਲ ਰਲ ਕੇ ਦਿਹਾੜੀ ਕਰਦੀਆਂ ਹਨ ।

ਜਦੋਂ ਇਨ੍ਹਾਂ ਦੀਆਂ ਧੀਆਂ ਨੂੰਹਾਂ ਦੇ ਜਣੇਪੇ ਦੇ ਦਿਨ ਆਉਂਦੇ ਹਨ ਤਾਂ ਉਨ੍ਹਾਂ ਦੇ ਇਨ੍ਹਾਂ ਦਿਨਾਂ ਵਿਚ ਖੁਰਾਕ ਕਿੰਨੀ ਕੁ ਹੁੰਦੀ ਹੈ, ਅਸੀਂ ਪਿੰਡਾਂ ਵਿਚ ਰਹਿਣ ਵਾਲੇ ਲੋਕ ਜਾਣਦੇ ਹਾਂ। ਉਨ੍ਹਾਂ ਨੂੰ ਕਿੰਨਾ ਕੁ ਦੁੱਧ, ਕਿੰਨੀਆਂ ਸਬਜ਼ੀਆਂ ਮਿਲਦੀਆਂ ਹਨ, ਅਸੀਂ ਜਾਣਦੇ ਹਾਂ। ਉਨ੍ਹਾਂ ਲੋਕਾਂ ਤੇ ਜਦੋਂ ਇਹ ਸਮਾਂ ਆਉਂਦਾ ਹੈ ਤਾਂ ਉਨ੍ਹਾਂ ਨੂੰ ਕਿਸ ਤਰ੍ਹਾਂ ਗੁਜ਼ਾਰਾ ਕਰਨਾ ਪੈਂਦਾ ਹੈ। ਉਸ ਵੇਲੇ ਉਸ ਗਰੀਬ ਕੋਲ ਕੋਈ ਪੈਸਾ ਨਹੀਂ ਹੁੰਦਾ, ਉਹ ਭੱਜਿਆ ਫਿਰਦਾ ਹੈ ਤੇ ਜਿਹੜੀ ਦਾਈ ਜਣੇਪੇ ਤੇ ਉਸ ਸਮੇਂ ਆਈ ਹੁੰਦੀ ਹੈ, ਉਹ ਨਾਂਹ ਕਰ ਦਿੰਦੀ ਹੈ ਤੇ ਕਹਿ ਦਿੰਦੀ ਹੈ ਕਿ ਇਸ ਨੂੰ ਚੁੱਕ ਕੇ ਸ਼ਹਿਰ ਲੈ ਜਾਓ। ਫੇਰ ਉਹ ਦੇਖਦਾ ਹੈ ਕਿਸ ਦੀ ਗੱਡੀ ਜਾਵੇਗੀ, ਸ਼ਹਿਰ ਦਾ ਡਾਕਟਰ ਕਿੰਨਾ ਪੈਸਾ ਲਵੇਗਾ। ਉਨ੍ਹਾਂ ਗਰੀਬ ਲੋਕਾਂ ਨੂੰ ਇਨ੍ਹਾਂ ਮੁਸੀਬਤਾਂ ਤੋਂ ਬਚਾਉਣ ਲਈ ਅਸੀਂ ਚਾਹੁੰਦੇ ਹਾਂ ਕਿ ਸੋਸ਼ਲ ਸਿਕਿਉਰਟੀ ਐਕਟ ਦੇ ਤਹਿਤ ਪਿੰਡਾਂ ਵਿਚ ਅਜਿਹੀਆਂ ਸੰਸਥਾਵਾਂ, ਜੱਚਾ ਬੱਚਾ ਸੈਂਟਰ ਬਣਾਏ ਜਾਣ ਜਿਥੇ ਗਰੀਬ ਲੋਕ ਇਸ ਸਮੇਂ ਤੇ ਜਾ ਕੇ ਰਾਹਤ ਮਹਿਸੂਸ ਕਰ ਸਕਣ। ਸਪੀਕਰ ਸਾਹਿਬ, ਹੋਰ ਬਹੁਤ ਸਾਰੀਆਂ ਗੱਲਾਂ ਹਨ ਜਿਨ੍ਹਾਂ ਨੂੰ ਵਿਚਾਰ ਵਿੱਚ ਰੱਖ ਕੇ ਅਸੀਂ ਗਰੀਬ ਲੋਕਾਂ ਦਾ ਭਲਾ ਕਰ ਸਕਦੇ ਹਾਂ ਜਿਵੇਂ ਕਿ ਬਜ਼ੁਰਗਾਂ ਦੀਆਂ ਪੈਨਸ਼ਨਾਂ, ਅਪਾਹਜਾਂ ਨੂੰ, ਵਿਧਵਾ ਭੈਣਾਂ ਨੂੰ ਪੈਨਸ਼ਨਾਂ ਦੇਣ ਦਾ ਸਿਸਟਮ ਉਨ੍ਹਾਂ ਦੀਆਂ ਮੁਸ਼ਕਲਾਂ ਨੂੰ ਧਿਆਨ ਵਿੱਚ ਰੱਖ ਕੇ ਠੀਕ ਕਰਨਾ ਚਾਹੀਦਾ ਹੈ ਤੇ ਗਰੀਬਾਂ ਵੱਲ ਪੂਰਾ-ਪੂਰਾ ਧਿਆਨ ਦੇ ਕੇ ਇਸ ਸਿਸਟਮ ਨੂੰ ਚੰਗਾ ਬਣਾਉਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਇਹ ਜੋ ਅਮੈਂਡਮੈਂਟ ਲਿਆਉਣ ਦੀ ਗੱਲ ਕੀਤੀ ਗਈ ਹੈ, ਮੈਂ ਇਸ ਦੀਆਂ ਬਹੁਤ ਸਾਰੀਆਂ ਗੱਲਾਂ ਨਾਲ ਸਹਿਮਤ ਨਹੀਂ ਹਾਂ। ਇਸ ਦੇ ਨਾਲ ਹੀ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸ੍ਰੀ ਸਪੀਕਰ** : ਹਾਂ ਜੀ, ਕਾਂਝਲਾ ਸਾਹਿਬ, ਜ਼ਰਾ ਬਰੀਫ ਬੋਲਣਾ। ਦੋ ਬਿੱਲ ਹੋਰ ਕੱਢਣੇ ਹਨ।

**ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ** (ਸਰਦਾਰ ਗੋਬਿੰਦ ਸਿੰਘ ਕਾਂਝਲਾ) : ਮਾਨਯੋਗ ਸਪੀਕਰ ਸਾਹਿਬ, ਸਾਡੇ ਸਤਿਕਾਰਯੋਗ ਐਮ.ਐਲ.ਏ. ਸਾਹਿਬਾਨ ਨੇ ਸੋਸ਼ਲ ਸਿਕਿਉਰਟੀ ਐਕਟ ਸਬੰਧੀ ਜੋ ਵਿਚਾਰ ਦਿੱਤੇ ਹਨ ਅਤੇ ਉਨ੍ਹਾਂ ਦੀ ਜਿਹੜੀ ਭਾਵਨਾ ਇਹ ਹੈ ਕਿ ਵਿਧਵਾਵਾਂ ਦੀ ਪੈਨਸ਼ਨ ਅਤੇ ਹੋਰ ਨਿਆਸਰਿਆਂ ਤੇ ਬਜ਼ੁਰਗ ਇਸਤਰੀ ਪੁਰਸ਼ਾਂ ਦੀ ਜੋ ਪੈਨਸ਼ਨ ਹੈ, ਉਹ ਉਨ੍ਹਾਂ ਨੂੰ ਸਮੇਂ ਸਿਰ ਨਹੀਂ ਮਿਲਦੀ, ਇਹ ਇਨ੍ਹਾਂ ਦੇ ਖਦਸ਼ੇ ਨਿਰਮੂਲ ਹਨ। ਇਸ ਸਬੰਧੀ ਮੈਂ ਕਹਿ ਸਕਦਾ ਹਾਂ ਕਿ ਪੰਜਾਬ, ਜਿਸ ਦੀ ਅਗਵਾਈ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਕਰ ਰਹੇ ਹਨ, ਦੇਸ਼ ਦਾ ਪਹਿਲਾ ਰਾਜ ਹੈ ਜਿਥੇ ਸੋਸ਼ਲ ਸਿਕਿਉਰਟੀ ਐਕਟ ਦੇ ਤਹਿਤ ਪਹਿਲੀ ਵਾਰੀ ਯਕੀਨੀ ਬਣਾਇਆ ਗਿਆ ਹੈ ਕਿ ਹਰ ਮਹੀਨੇ ਸਰਕਾਰੀ ਅਫਸਰਾਂ ਤੇ ਮੁਲਾਜ਼ਮਾਂ ਵਾਂਗੂ ਬਜ਼ੁਰਗ ਤੇ ਵਿਧਵਾਵਾਂ ਨੂੰ ਪੈਨਸ਼ਨ ਦਿੱਤੀ ਜਾਵੇਗੀ। ਮੈਂ ਅੱਗੇ ਇਹ ਵੀ ਦੱਸਣਾ ਚਾਹੁੰਦਾ ਹਾਂ, ਕਾਂਗਰਸ ਪਾਰਟੀ ਨਾਲ ਸਬੰਧਤ ਮਿੱਤਰ ਏਥੇ ਬੈਠੇ ਹਨ, ਹੁਣ ਇਨ੍ਹਾਂ ਦੇ ਮੂੰਹ ਪਰੇ ਹੋ ਰਹੇ ਹਨ ਕਿ ਇਨ੍ਹਾਂ ਦੇ ਰਾਜ ਵਿਚ ਵਿਚੋਲਿਆਂ ਦੀ ਭਰਮਾਰ ਸੀ। ਬਜ਼ੁਰਗਾਂ ਤੇ

[ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ]

ਵਿਧਵਾਵਾਂ ਨੂੰ ਖੁਆਰ ਹੋਣਾ ਪੈਂਦਾ ਸੀ, ਅਪੰਗਾਂ ਨੂੰ ਖੁਆਰ ਹੋਣਾ ਪੈਂਦਾ ਸੀ ਜਦ ਕਿ ਅਸੀਂ ਇਸ ਗੱਲ ਨੂੰ ਯਕੀਨੀ ਬਣਾਇਆ ਹੈ ਕਿ ਉਨ੍ਹਾਂ ਨੂੰ ਹਰ ਮਹੀਨੇ ਹਰ ਹਾਲਤ ਵਿਚ ਪੈਨਸ਼ਨ ਦਿੱਤੀ ਜਾਵੇਗੀ । ਸੋਸ਼ਲ ਸਕਿਉਰਟੀ ਐਕਟ ਜੋ ਬਣਿਆ ਹੈ......

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ........

**ਸ੍ਰੀ ਸਪੀਕਰ** : ਹਾਂ ਜੀ, ਦੱਸੋ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਮਾਨਯੋਗ ਸਪੀਕਰ ਸਾਹਿਬ, ਜਿਹੜਾ ਮੰਤਰੀ ਜੀ ਕਹਿ ਰਹੇ ਹਨ ਕਿ ਰੈਗੂਲਰ ਪੈਨਸ਼ਨਾਂ ਆ ਰਹੀਆਂ ਹਨ ਔਰ ਸਰਕਾਰੀ ਮੁਲਾਜ਼ਮਾਂ ਵਾਂਗੂੰ ਜਾ ਰਹੀਆਂ ਹਨ, ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਅੱਜ ਤੋਂ 4 ਸਾਲ ਪਹਿਲਾਂ ਖੋਜਕੀਪੁਰ ਪਿੰਡ ਵਿਚ 4 ਬੰਦੇ ਖੂਹ ਵਿਚ ਡਿੱਗ ਕੇ ਮਰ ਗਏ ਸੀ । ਉਨ੍ਹਾਂ ਦੀਆਂ ਵਿਧਵਾਵਾਂ ਨੂੰ ਪੈਨਸ਼ਨਾਂ ਲੱਗੀਆਂ, ਕਾਗਜ਼ ਬਣ ਗਏ, ਬੈਂਕ ਖਾਤੇ ਵੀ ਖੁੱਲ੍ਹ ਗਏ ਪਰ ਅੱਜ ਤੱਕ ਉਨ੍ਹਾਂ ਨੂੰ ਪੈਨਸ਼ਨ ਨਹੀਂ ਮਿਲੀ । ਅੰਮ੍ਰਿਤਸਰ ਵਿਚ ਚੈਕ ਦਿੱਤੇ ਜਾਂਦੇ ਹਨ ਤੇ ਕਿਹਾ ਜਾਂਦਾ ਹੈ ਕਿ ਏਨੇ-ਏਨੇ ਪੈਸੇ ਦਿਉ । ਹੁਣੇ ਜਿਹੇ ਹੋਇਆ ਕਿ ਅੰਮ੍ਰਿਤਸਰ ਦੇ ਸੋਸ਼ਲ ਵੈਲਫੇਅਰ ਅਫਸਰ ਨੇ ਚੋਂਕ ਪਿੰਡ ਦੇ ਕਿਸੇ ਸਧਾਰਨ ਬੰਦੇ ਨੂੰ ਸਾਰੇ ਦੇ ਦਿੱਤੇ ਤੇ ਉਹ ਕਹਿੰਦਾ ਹੈ ਕਿ ਇਹ ਤੇਰਾ ਚੈਕ ਮੈਂ ਲੈ ਆਇਆਂ ਹਾਂ ਮੇਰਾ ਖਰਚਾ ਐਨਾ ਆ ਗਿਆ ਹੈ । ਕਿਸੇ ਬੰਦੇ ਤੋਂ ਸੌ ਰੁਪਿਆ ਕਿਸੇ ਬੰਦੇ ਤੋਂ ਦੋ ਸੌ ਰੁਪਿਆ ਲੈ ਕੇ ਅਤੇ ਉਨ੍ਹਾਂ ਨੂੰ ਚੈੱਕ ਵਿਖਾ ਕੇ ਫਿਰ ਉਹ ਉਨ੍ਹਾਂ ਨੂੰ ਬੈਂਕ ਵਿਚ ਜਮ੍ਹਾਂ ਕਰਾਉਣ ਜਾਂਦੇ ਹਨ ।

**ਸ੍ਰੀ ਸਪੀਕਰ** : ਇਹ ਤੁਸੀਂ ਇਨ੍ਹਾਂ ਨੂੰ ਲਿਖ ਕੇ ਦੇ ਦੇਣਾ ।

**ਮੰਤਰੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਸ ਵੀ ਮਾਨਯੋਗ ਐਮ.ਐਲ.ਏ. ਨੂੰ ਕੋਈ ਸ਼ਿਕਾਇਤ ਹੈ, ਉਹ ਲਿਖ ਕੇ ਦੇ ਦੇਣ । ਕਸੂਰਵਾਰ ਅਧਿਕਾਰੀਆਂ ਨਾਲ ਸਖਤੀ ਨਾਲ ਨਿਪਟਿਆ ਜਾਵੇਗਾ, ਇਹ ਸਾਡਾ ਵਿਸ਼ਵਾਸ ਹੈ । ਮੈਂ ਬੇਨਤੀ ਕਰਦਾ ਹਾਂ ਕਿ ਪੈਨਸ਼ਨਾਂ ਲਾਉਣ ਲਈ ਜਿਹੜੇ ਨਿਯਮ ਬਣਾਏ ਗਏ ਹਨ, ਉਹ ਕਾਂਗਰਸ ਪਾਰਟੀ, ਅਕਾਲੀ ਦਲ ਜਾਂ ਕਿਸੇ ਹੋਰ ਪਾਰਟੀ ਨੂੰ ਸਾਹਮਣੇ ਰੱਖ ਕੇ ਨਹੀਂ ਬਣਾਏ ਗਏ । ਬਿਨਾਂ ਕਿਸੇ ਵਿਤਕਰੇ ਦੇ, ਜਿਹੜਾ ਕੋਈ ਲੋੜਵੰਦ ਹੈ, ਉਸ ਨੂੰ ਅਸੀਂ ਪੈਨਸ਼ਨ ਲਾਉਣੀ ਹੈ । ਕਾਂਗਰਸ ਦੇ ਰਾਜ ਵਿਚ ਜਿੰਨੀਆਂ ਪੈਨਸ਼ਨਾਂ ਦਿੱਤੀਆਂ ਗਈਆਂ ਸਨ, ਉਨ੍ਹਾਂ ਦੇ ਮੁਕਾਬਲੇ ਸਾਡੀ ਸਰਕਾਰ ਨੇ 270 ਕਰੋੜ ਰੁਪਏ ਦੀਆਂ ਪੈਨਸ਼ਨਾਂ ਦੇ ਕੇ ਇਕ ਰਿਕਾਰਡ ਕਾਇਮ ਕੀਤਾ ਹੈ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ 3 ਸਾਲਾਂ ਦੇ ਰਾਜ ਵਿਚ 270 ਕਰੋੜ ਰੁਪਇਆ ਲਾਭਪਾਤਰੀਆਂ ਦੀ ਜੇਬ ਵਿਚ ਪਾਇਆ ਹੈ । ਕਾਂਗਰਸੀਆਂ ਨਾਲੋਂ ਅਸੀਂ ਦੁੱਗਣੀਆਂ ਪੈਨਸ਼ਨਾਂ ਲਾਈਆਂ ਹਨ ਅਤੇ ਦੁੱਗਣੀ ਧਨ ਰਾਸ਼ੀ ਖਰਚ ਕੀਤੀ ਹੈ । ਇਸ ਹਿਸਾਬ ਨਾਲ ਪੰਜਾਬ ਭਾਰਤ ਵਿਚ ਆਪਣੀ ਕਿਸਮ ਦਾ ਪਹਿਲਾ ਰਾਜ

ਹੈ । ਮੈਂ ਕਹਿ ਸਕਦਾ ਹਾਂ ਕਿ ਬਹੁਤ ਸਾਰੀਆਂ ਊਣਤਾਈਆਂ ਹਾਲੇ ਵੀ ਦੂਰ ਕਰਨ ਵਾਲੀਆਂ ਹਨ । ਐਮ.ਐਲ.ਏ. ਸਾਹਿਬਾਨ ਦੇ ਸ਼ੰਕਿਆਂ ਨੂੰ ਦੂਰ ਕਰਨਾ ਜ਼ਰੂਰੀ ਹੈ । ਐਨੇ ਜ਼ਿਆਦਾ ਬਜ਼ੁਰਗਾਂ ਦੀ ਸੰਭਾਲ ਕਰਨ ਲਈ......

**ਸਰਦਾਰ ਹੀਰਾ ਸਿੰਘ ਗਾਬੜੀਆ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ
** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (ਵਿਘਨ)

**ਮੰਤਰੀ** : ਮੈਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇ ਉਨ੍ਹਾਂ ਨੇ ਰੌਲਾ ਪਾਉਣਾ ਹੈ ਤਾਂ ਇਹ ਉਨ੍ਹਾਂ ਦੀ ਖੁਸ਼ੀ ਹੈ । ਉਹ ਸਾਨੂੰ ਸੁਣਨ ਤਾਂ ਸਹੀ । 166 ਕਰੋੜ 67 ਲੱਖ ਰੁਪਿਆ ਇਸ ਵਾਰ ਅਸੀਂ ਬਜ਼ੁਰਗਾਂ ਨੂੰ ਪੈਨਸ਼ਨਾਂ ਦੇਣ ਵਾਸਤੇ ਰੱਖਿਆ ਹੈ । ਇਸ ਦੇ ਨਾਲ ਹੀ ਮੈਂ ਕਹਿ ਸਕਦਾ ਹਾਂ ਕਿ .....(ਵਿਘਨ)

**ਸ੍ਰੀ ਸਪੀਕਰ** : ਉਨ੍ਹਾਂ ਨੂੰ ਵਾਈਂਡ-ਅੱਪ ਕਰਨ ਦਿਓ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਬਹੁਤ ਵੱਡੀਆਂ ਵੱਡੀਆਂ ਫਿਗਰਾਂ ਦੱਸ ਰਹੇ ਹਨ ਕਿ ਬਾਦਲ ਸਾਹਿਬ ਨੇ ਐਨੀਆਂ ਪੈਨਸ਼ਨਾਂ ਲਗਾਈਆਂ । ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਕਾਂਗਰਸ ਪਾਰਟੀ ਦੀ ਸਰਕਾਰ ਹੀ ਸੀ, ਜਿਸ ਨੇ ਸ਼ੁਰੂ ਵਿਚ ਇਹ ਪੈਨਸ਼ਨਾਂ ਲਾਈਆਂ ਸਨ । ਹੁਣ ਇਹ ਕਹਿ ਰਹੇ ਹਨ ਕਿ ਅਸੀਂ ਦੁੱਗਣੀਆਂ ਲਗਾ ਦਿੱਤੀਆਂ, ਅਸੀਂ ਤਿੱਗਣੀਆਂ ਲਗਾ ਦਿੱਤੀਆਂ । ਇਹ ਪੈਨਸ਼ਨਾਂ ਅਸੀਂ ਸ਼ੁਰੂ ਕੀਤੀਆਂ ਸਨ । ਇਨ੍ਹਾਂ ਨੇ ਤਾਂ ਬਜ਼ੁਰਗਾਂ ਦੀਆਂ ਪੈਨਸ਼ਨਾਂ ਦੇ ਨਾਲ-ਨਾਲ ਵਿਧਵਾ ਪੈਨਸ਼ਨਾਂ ਵੀ ਕੈਂਸਲ ਕਰ ਦਿੱਤੀਆਂ ਹਨ । ਵਿਧਵਾ ਪੈਨਸ਼ਨਾਂ ਵੀ ਅਤੇ ਬੁਢਾਪਾ ਪੈਨਸ਼ਨਾਂ ਵੀ ਇਨ੍ਹਾਂ ਨੇ ਕੈਂਸਲ ਕਰ ਦਿੱਤੀਆਂ ਹਨ ।

**ਸ੍ਰੀ ਸਪੀਕਰ** : ਡੋਗਰਾ ਸਾਹਿਬ ਬੈਠ ਜਾਓ ।

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜਾ ਸੋਸ਼ਲ ਸਿਕਿਉਰਿਟੀ ਐਕਟ ਹੈ, ਇਹ ਬਣਾਇਆ ਹੀ ਇਸ ਕਰਕੇ ਜਾ ਰਿਹਾ ਹੈ ਤਾਂ ਕਿ ਸਮੇਂ ਸਿਰ ਪੈਨਸ਼ਨਾਂ ਦਿੱਤੀਆ ਜਾ ਸਕਣ । ਭੈਣ ਜੀ ਨੇ ਜਿਹੜਾ ਸੁਝਾਅ ਦਿੱਤਾ ਸੀ ਕਿ ਤਹਿਸੀਲ ਪੱਧਰ ਅਤੇ ਬਲਾਕ ਪੱਧਰ ਤੇ ਦਫ਼ਤਰ ਖੋਲ੍ਹੇ ਜਾਣ, ਉਸ ਨਾਲ ਰਸਮੀ ਤੌਰ ਤੇ ਮੈਂ ਆਪਣੀ ਸਹਿਮਤੀ ਪ੍ਰਗਟ ਕਰਦਾ ਹਾਂ । ਅਧਿਕਾਰੀਆਂ ਦਾ ਜ਼ਿਲ੍ਹਾ ਪੱਧਰ ਤੇ ਸਟਾਫ ਘੱਟ ਹੋਣ ਕਰਕੇ ਸਾਨੂੰ ਪ੍ਰਾਬਲਮ ਆਉਂਦੀ ਹੈ । ਹੁਣ ਅਸੀਂ ਬਲਾਕ ਪੱਧਰ ਤੇ ਕੰਮ ਸੌਂਪਣ ਦਾ ਵਿਚਾਰ ਕਰ ਰਹੇ ਹਾਂ । ਇਹ ਬਿੱਲ ਇਸੇ ਕਰਕੇ ਲਿਆਂਦਾ ਗਿਆ ਹੈ ਤਾਂ ਕਿ ਹਰ ਮਹੀਨੇ ਪੈਨਸ਼ਨਾਂ ਨੂੰ ਯਕੀਨੀ ਬਣਾਇਆ ਜਾ ਸਕੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ —

ਕਿ ਪੰਜਾਬ ਸਮਾਜਿਕ ਸੁਰੱਖਿਆ (ਸੋਧਨਾ) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

---

**Expunged as ordered by the Chair.

ਪ੍ਰਸਤਾਵ ਪ੍ਰਵਾਨ ਹੋਇਆ ।

**ਸ੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼ਵਾਰ ਵਿਚਾਰ ਕਰੇਗਾ ।

ਕਲਾਜ਼ 1 ਦੀ ਉਪ-ਕਲਾਜ਼ (2)

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (2) ਬਿਲ ਦਾ ਹਿੱਸਾ ਹੈ।

ਪ੍ਰਸਤਾਵ ਪ੍ਰਵਾਨ ਹੋਇਆ ।

ਕਲਾਜ਼ 2

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਕਲਾਜ਼ 3

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 3 ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਕਲਾਜ਼ 1 ਦੀ ਉਪ-ਕਲਾਜ਼ (1)

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (1) ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਸਿਰਲੇਖ

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

ਪ੍ਰਸਤਾਵ ਪ੍ਰਵਾਨ ਹੋਇਆ ।

**ਸ੍ਰੀ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ ।

**ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ** (ਸਰਦਾਰ ਗੋਬਿੰਦ ਸਿੰਘ ਕਾਂਝਲਾ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਸਮਾਜਿਕ ਸੁਰੱਖਿਆ (ਸੋਧਨਾ) ਬਿੱਲ, ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

ਕਿ ਪੰਜਾਬ ਸਮਾਜਿਕ ਸੁਰੱਖਿਆ (ਸੋਧਨਾ) ਬਿੱਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਸਮਾਜਿਕ ਸੁਰੱਖਿਆ (ਸੋਧਨਾ) ਬਿੱਲ ਪਾਸ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

———

## 2. THE PUNJAB GOOD CONDUCT PRISONERS (TEMPORARY RELEASE) AMENDMENT ORDINANCE, 2000 (PUNJAB ORDINANCE NO. 6 OF 2000)

&

## THE PUNJAB GOOD CONDUCT PRISONERS (TEMPORARY RELEASE) AMENDMENT BILL, 2000 (REPLACING ORDINANCE)

**ਸ਼੍ਰੀ ਸਪੀਕਰ:** ਕਾਮਰੇਡ ਹਰਦੇਵ ਸਿੰਘ ਅਰਸ਼ੀ ਜੀ ਹੈ ਨਹੀਂ। ਕਾਮਰੇਡ ਰੌਂਤਾ ਜੀ ਹਨ। ਇਨ੍ਹਾਂ ਦੋਨਾਂ ਵੱਲੋਂ ਪੰਜਾਬ ਚੰਗੇ ਵਿਹਾਰ ਵਾਲੇ ਕੈਦੀ (ਆਰਜ਼ੀ ਰਿਹਾਈ) ਸੋਧਨਾ ਆਰਡੀਨੈਂਸ 2000 (2000 ਦਾ ਪੰਜਾਬ ਆਰਡੀਨੈਂਸ ਨੰ: 6) ਨੂੰ ਅਪ੍ਰਵਾਨ ਕਰਨ ਸਬੰਧੀ ਪ੍ਰਸਤਾਵ ਦਾ ਨੋਟਿਸ ਦਿੱਤਾ ਗਿਆ ਹੈ। ਜੇ ਹਾਊਸ ਦੀ ਸਹਿਮਤੀ ਹੋਵੇ ਤਾਂ ਇਸ ਨੂੰ ਪੜ੍ਹਿਆ ਅਤੇ ਪੇਸ਼ ਕੀਤਾ ਗਿਆ ਸਮਝਿਆ ਜਾਵੇ।

(ਆਵਾਜ਼ਾਂ ਹਾਂ ਜੀ, ਹਾਂ ਜੀ)

1. **ਕਾਮਰੇਡ ਅਜੈਬ ਸਿੰਘ ਰੌਂਤਾ**
2. **ਕਾਮਰੇਡ ਹਰਦੇਵ ਸਿੰਘ ਅਰਸ਼ੀ**

ਕਿ ਇਹ ਸਦਨ ਪੰਜਾਬ ਚੰਗੇ ਵਿਹਾਰ ਵਾਲੇ ਕੈਦੀ (ਆਰਜ਼ੀ ਰਿਹਾਈ) ਸੋਧਨਾ ਆਰਡੀਨੈਂਸ, 2000 (2000 ਦਾ ਪੰਜਾਬ ਆਰਡੀਨੈਂਸ ਨੰ: 6) ਨੂੰ ਅਪ੍ਰਵਾਨ ਕਰਦਾ ਹੈ।

**ਸ਼੍ਰੀ ਸਪੀਕਰ:** ਜੇ ਹਾਊਸ ਦੀ ਸਹਿਮਤੀ ਹੋਵੇ ਤਾਂ ਪੰਜਾਬ ਚੰਗੇ ਵਿਹਾਰ ਵਾਲੇ ਕੈਦੀ (ਆਰਜ਼ੀ ਰਿਹਾਈ) ਸੋਧਨਾ ਆਰਡੀਨੈਂਸ, 2000 (2000 ਦਾ ਪੰਜਾਬ ਆਰਡੀਨੈਂਸ ਨੰ: 6) ਅਤੇ ਪੰਜਾਬ ਚੰਗੇ ਵਿਹਾਰ ਵਾਲੇ ਕੈਦੀ (ਆਰਜ਼ੀ ਰਿਹਾਈ) ਸੋਧਨਾ ਬਿੱਲ, 2000 (ਆਰਡੀਨੈਂਸ ਦੀ ਥਾਂ ਲੈਣ ਲਈ) ਤੇ ਇਕੱਠਿਆਂ ਹੀ ਬਹਿਸ ਕੀਤੀ ਜਾਵੇ ਅਤੇ ਵੋਟਿੰਗ ਅਲੱਗ-ਅਲੱਗ ਕੀਤੀ ਜਾਵੇ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਸ਼੍ਰੀ ਸਪੀਕਰ:** ਹੁਣ ਸਰਦਾਰ ਅਜੀਤ ਸਿੰਘ ਕੋਹਾੜ, ਰੱਖਿਆ ਸੇਵਾਵਾਂ ਭਲਾਈ, ਜੇਲ੍ਹਾਂ, ਸਵਤੰਤਰਤਾ ਸੰਗਰਾਮੀਆਂ ਦੀ ਭਲਾਈ ਅਤੇ ਚੋਣਾਂ ਦੇ ਮੰਤਰੀ ਬਿੱਲ ਪੇਸ਼ ਕਰਨਗੇ।

**ਰੱਖਿਆ ਸੇਵਾਵਾਂ ਭਲਾਈ, ਜੇਲ੍ਹਾਂ, ਸਵਤੰਤਰਤਾ ਸੰਗਰਾਮੀਆਂ ਦੀ ਭਲਾਈ ਅਤੇ ਚੋਣਾਂ ਦੇ ਮੰਤਰੀ** (ਸਰਦਾਰ ਅਜੀਤ ਸਿੰਘ ਕੋਹਾੜ) : ਸ਼੍ਰੀਮਾਨ ਜੀ, ਮੈਂ ਪੰਜਾਬ ਚੰਗੇ ਵਿਹਾਰ ਵਾਲੇ ਕੈਦੀ (ਆਰਜ਼ੀ ਰਿਹਾਈ) ਸੋਧਨਾ ਬਿੱਲ ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਚੰਗੇ ਵਿਹਾਰ ਵਾਲੇ ਕੈਦੀ (ਆਰਜ਼ੀ ਰਿਹਾਈ) ਸੋਧਨਾ ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ।

ਸ੍ਰੀ ਸਪੀਕਰ ਪ੍ਰਸਤਾਵ ਕੀਤਾ --

ਕਿ ਪੰਜਾਬ ਚੰਗੇ ਵਿਹਾਰ ਵਾਲੇ ਕੈਦੀ (ਆਰਜ਼ੀ ਰਿਹਾਈ) ਸੋਧਨਾ ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

(ਕੋਈ ਮੈਂਬਰ ਬੋਲਣ ਲਈ ਖੜ੍ਹਾ ਨਹੀਂ ਹੋਇਆ ।)

ਸ੍ਰੀ ਸਪੀਕਰ : ਪਹਿਲਾਂ ਮੈਂ ਆਰਡੀਨੈਂਸ ਨੂੰ ਅਪ੍ਰਵਾਨ ਕਰਨ ਸਬੰਧੀ ਪ੍ਰਸਤਾਵ ਸਦਨ ਦੀ ਵੋਟਿੰਗ ਲਈ ਪੇਸ਼ ਕਰਾਂਗਾ ।

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਇਹ ਸਦਨ ਪੰਜਾਬ ਚੰਗੇ ਵਿਹਾਰ ਵਾਲੇ ਕੈਦੀ (ਆਰਜ਼ੀ ਰਿਹਾਈ) ਸੋਧਨਾ ਆਰਡੀਨੈਂਸ (2000 ਦਾ ਪੰਜਾਬ ਆਰਡੀਨੈਂਸ ਨੰ: 6) ਨੂੰ ਅਪ੍ਰਵਾਨ ਕਰਦਾ ਹੈ ।

ਪ੍ਰਸਤਾਵ ਅਪ੍ਰਵਾਨ ਹੋਇਆ ।

ਸ੍ਰੀ ਸਪੀਕਰ: ਪ੍ਰਸ਼ਨ ਹੈ—

ਕਿ ਪੰਜਾਬ ਚੰਗੇ ਵਿਹਾਰ ਵਾਲੇ ਕੈਦੀ (ਆਰਜ਼ੀ ਰਿਹਾਈ) ਸੋਧਨਾ ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

ਸ੍ਰੀ ਸਪੀਕਰ: ਹੁਣ ਸਦਨ ਬਿੱਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

ਕਲਾਜ਼ 1 ਦੀ ਉਪ-ਕਲਾਜ਼ (2)

ਸ੍ਰੀ ਸਪੀਕਰ: ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (2) ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਕਲਾਜ਼-2

ਸ੍ਰੀ ਸਪੀਕਰ : ਪ੍ਰਸ਼ਨ ਹੈ-

ਕਿ ਕਲਾਜ਼-2 ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਕਲਾਜ਼-3

ਸ੍ਰੀ ਸਪੀਕਰ: ਪ੍ਰਸ਼ਨ ਹੈ—

ਕਿ ਕਲਾਜ਼-3 ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

ਕਲਾਜ਼ 1 ਦੀ ਉਪ-ਕਲਾਜ਼(1)

ਸ੍ਰੀ ਸਪੀਕਰ: ਪ੍ਰਸ਼ਨ ਹੈ—

ਕਿ ਕਲਾਜ਼-1 ਦੀ ਉਪ-ਕਲਾਜ਼ (1) ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਹੋਇਆ ।

## THE PUNJAB GOOD CONDUCT PRISONERS (TEMPORARY RELEASE) AMENDMENT ORDINANCE, 2000 (PUNJAB ORDINANCE NO. 6 OF 2000)
&
## THE PUNJAB GOOD CONDUCT PRISONERS, (TEMPORARY RELEASE) AMENDMENT BILL, 2000 (REPLACING ORDINANCE)

### ਸਿਰਲੇਖ

**ਸ੍ਰੀ ਸਪੀਕਰ:** ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਸ੍ਰੀ ਸਪੀਕਰ :** ਰੱਖਿਆ ਸੇਵਾਵਾਂ ਭਲਾਈ, ਜੇਲ੍ਹਾਂ, ਸੁਤੰਤਰਤਾ ਸੰਗਰਾਮੀਆਂ ਦੀ ਭਲਾਈ ਅਤੇ ਚੋਣਾਂ ਦੇ ਮੰਤਰੀ ਪ੍ਰਸਤਾਵ ਕਰਨਗੇ ਕਿ ਬਿੱਲ ਪਾਸ ਕੀਤਾ ਜਾਵੇ ।

**ਰੱਖਿਆ ਸੇਵਾਵਾਂ : ਭਲਾਈ, ਜੇਲ੍ਹਾਂ, ਸੁਤੰਤਰਤਾ ਸੰਗਰਾਮੀਆਂ ਦੀ ਭਲਾਈ ਅਤੇ ਚੋਣਾਂ ਦੇ ਮੰਤਰੀ** (ਸਰਦਾਰ ਅਜੀਤ ਸਿੰਘ ਕੋਹਾੜ): ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਚੰਗੇ ਵਿਹਾਰ ਵਾਲੇ ਕੈਦੀ (ਆਰਜ਼ੀ ਰਿਹਾਈ) ਸੋਧਨਾ ਬਿੱਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ.** ਪ੍ਰਸਤਾਵ ਕੀਤਾ—

ਕਿ ਪੰਜਾਬ ਚੰਗੇ ਵਿਹਾਰ ਵਾਲੇ ਕੈਦੀ (ਆਰਜ਼ੀ ਰਿਹਾਈ) ਸੋਧਨਾ ਪਾਸ ਕੀਤਾ ਜਾਵੇ ।

ਬਹਿਸ । ਮੈਡਮ ਚਾਵਲਾ ਜੀ ।

श्रीमती लक्ष्मी कांता चावला (अमृतसर केन्द्रीय) :स्पीकर साहिब, जहां तक इस बिल की मूल भावना का प्रश्न है, वह तो अच्छी है कि कैदी को 6 सप्ताह की छुट्टी साल में दो बार दी जाये । परन्तु इस में दो-तीन मुद्दे खड़े कर दिये गए हैं । पहले तो उसका व्यवहार अच्छा हो, दूसरा उसकी जमीन हो और फिर यह सरटीफिकेट आ जाये कि उसका कोई रिश्तेदार, दोस्त या मित्र उसकी जमीन में बिजाई या कटाई के लिये मदद करने को तैयार नहीं है । फिर लैंडलैस को भी छुट्टी मिलनी है । मेरा निवेदन है कि यह भ्रष्टाचार का एक नया मौका खोलने की तैयारी है । अगर केवल यह कर लिया जाये कि हरेक कैदी को साल में दो बार 6 सप्ताह की छुट्टी मिल जाये तो यह अपने आप में अच्छा होगा । तो फिर खेती या जमीन का बहाना या कोई और दूसरा बहाना लगाने की जरूरत नहीं रहेगी ।

लैंडलैस को भी छुट्टी देनी है, जमीन वाले को भी देनी है । फिर उसको झूठा सरटीफिकेट भी देना पड़ेगा कि उसकी जमीन पर उसका कोई रिश्तेदार या दोस्त मदद नहीं करना चाहता और उसका कंडक्ट अच्छा है, व्यवहार अच्छा है । इसके लिये उसको कितनी मुश्किल आ सकती है, यह आप अनुमान लगा

[श्रीमती लक्ष्मी कांता चावला]

सकते हैं । जो राजनीतिक लोग हैं, उनका तो आचार व्यवहार हमेशा ही अच्छा होता है, वे अच्छे रहेंगे ही । जेल के अंदर वे पूरे ईमानदार होंगे । इस लिए उनको तो इन सर्टीफिकेटस की जरूरत नहीं रहेगी । क्या आप को नहीं पता कि जेल में कैदी पर डाक्टर खुश हो जाये तो उसे अस्पताल में ट्रांसफर करवा दिया जाता है । अगर किसी गरीब कैदी को जेल के अंदर हार्ट-अटैक हो जाये तो उसे अस्पताल में लेजाने की ज़रूरत नहीं समझी जाती क्योंकि उसे डाक्टर ने सर्टीफिकेट नहीं दिया होता कि उसे अस्पताल में भेजना है । वह जेल में ही मर जाता है ।

मेरा निवेदन है कि जो बाहर गरीब हैं वो जेल के अंदर भी गरीब हैं । पंजाब में जेलों में रसोईये की कोई पोस्ट नहीं है । जिसका कोई राजनीतिक गाडफादर नहीं है, कोई अफसर मेहरबान नहीं है, उसको 12 महीने ही रसोईये, कूक का काम करना पड़ता है और सारा माल रोटियां पकानी पड़ती हैं क्योंकि आपने रसोईये की कोई व्यवस्था ही नहीं की है । जिस राजनीतिक प्रभाव वाले कैदी की रोटियां पकाने की डियूटी लग भी जाये तो उसे एक दिन बाद ही हटा लिया जाता है । मेरा निवेदन है कि जेल में बंद कैदियों को चर्स, अफीम, भंग जो एक साधारण व्यक्ति को बाहर बड़ी कठिनाई से मिलती है । राजनीतिक प्रभाव वाले व्यक्ति को वह जेल के अंदर बड़े आराम से मिलती हैं । मैं किसी से सुनी हुई बात नहीं कह रही बल्कि कैदियों से जो इंटरव्यू होती है, उस के आधार पर कह रही हूँ । पांच साल में जो 6 महीनें की छुट्टी है, चाहे कोई कैदी किश्तों में ले ले और चाहे वह इकटठ्ी ले ले, इस के बारे में मैं यह जरूर पूछना चाहती हूँ कि यह छुट्टी कब से शुरू होगी ? जसे अगर कोई आज कैद में जाता है और कल को फसल की कटाई का सीज़न आ गया । इस लिए कोई समय जरूर फिक्स होना चाहिए कि इतने समय के बाद वह छुट्टी पर जा सकता है । सरकार इन चीजों पर जरूर विचार करें ताकि भ्रष्टाचार और सिफारिशों को रोका जा सके और जो बेचारे हैं, उनके लिए भी यह फ्रंट खोला जा सके । मेरा निवेदन है कि इस की जो सद-भावना है, वह खत्म हो जाएगी अगर नोट और राजनीति दोनों यह तय करेंगें कि किस का चरित्र अच्छा है और किस के घर खेती करने वाला कोई नहीं है । यह दोनों चीजों को बंद करके, इस के बाद इस बिल को पास कर देना चाहिए । धन्यवाद ।

**ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ (ਲੁਧਿਆਣਾ, ਪੱਛਮੀ)** : ਸਪੀਕਰ ਸਾਹਿਬ ਮੈਂ ਇਸ ਅਮੈਂਡਮੈਂਟ ਦੇ ਵਿੱਚ ਕੁਝ ਆਪਣੇ ਸੁਝਾਅ ਦੇਣਾ ਚਾਹੁੰਦਾ ਹਾਂ । ਪੂਰਾ ਮੁਲਕ ਇਸ ਗੱਲ ਤੋਂ ਵਾਕਿਫ ਹੈ ਕਿ ਪ੍ਰੈਜ਼ੀਡੈਂਟ ਆਫ ਇੰਡੀਆ ਨੇ ਆਜ਼ਾਦੀ ਦਿਵਸ ਦੀ ਪਹਿਲੀ ਸ਼ਾਮ ਨੂੰ ਜਦੋਂ ਨੇਸ਼ਨ ਨੂੰ ਐਡਰੈਸ ਕੀਤਾ ਤਾਂ ਉਨ੍ਹਾਂ ਨੇ ਇਕ ਬਹੁਤ ਵੱਡੀ

ਚਿੰਤਾ ਜ਼ਾਹਿਰ ਕੀਤੀ ਸੀ ਕਿ ਕਰਿਮੀਨਲਾਈਜ਼ੇਸ਼ਨ ਆਫ ਪਾਲਿਟਿਕਸ ਜਿਹੜੀ ਹੈ, ਇਹ ਦੇਸ਼ ਦੇ ਭਵਿੱਖ ਲਈ ਇਕ ਬਹੁਤ ਵੱਡਾ ਚਿੰਤਾ ਦਾ ਵਿਸ਼ਾ ਬਣ ਰਹੀ ਹੈ । ਇਸ ਗੱਲ ਨੂੰ ਮੱਦੇ-ਨਜ਼ਰ ਰੱਖਦਿਆਂ ਹੋਇਆਂ ਇਹ ਜਿਹੜੀ ਐਕਟ ਵਿੱਚ ਅਮੈਂਡਮੈਂਟ ਲਿਆਂਦੀ ਗਈ ਹੈ, ਇਹ ਬਹੁਤ ਇੰਪਾਰਟੈਂਸ ਗ੍ਰਹਿਣ ਕਰਦੀ ਹੈ । ਮੈਂ ਇਸ ਗੱਲ ਦੇ ਨਾਲ ਬਿਲਕੁਲ ਸਹਿਮਤ ਹਾਂ ਜੋ ਮੇਰੀ ਭੈਣ ਬੀਬੀ ਲਕਸ਼ਮੀ ਕਾਂਤਾ ਚਾਵਲਾ ਨੇ ਕਿਹਾ ਕਿ ਜਿਥੇ ਕੋਈ ਡਿਸਕਰੀਸ਼ਨ ਦੀ ਕਲਾਜ਼ ਪੈ ਜਾਵੇਗੀ, ਉਥੇ ਕੁਰੱਪਸ਼ਨ ਬਰੀਡ ਹੋਵੇਗੀ । ਡਿਸਕਰੀਸ਼ਨ ਇਹ ਛੱਡੀ ਗਈ ਕਿ ਇਸ ਵਿਚ 'ਪਰਿਵਾਰ' ਜਾਂ 'ਮਿੱਤਰ' ਸ਼ਬਦ ਹਨ, ਇਨ੍ਹਾਂ ਚੀਜ਼ਾਂ ਦੀ ਡੈਫੀਨੇਸ਼ਨ ਹੀ ਕੋਈ ਨਹੀਂ । ਫਿਰ ਚੰਗੇ ਕਰੈਕਟਰ ਦਾ ਸਰਟੀਫਿਕੇਟ ਦੇਣ ਬਾਰੇ ਇਕ ਇੰਡਿਵਿਉਜ਼ਅਲਅਫਸਰ ਦੇ ਹਵਾਲੇ ਅਸਾਂ ਸਾਰਾ ਕੁਝ ਕਰ ਦਿਤਾ । ਅੱਜ ਚਿੰਤਾ ਇਸ ਗੱਲ ਦੀ ਨਹੀਂ ਕਿ ਬੇਜ਼ਮੀਨੇ ਲੋਕਾਂ ਨੂੰ ਵੀ ਸਹੂਲਤ ਦੇਣੀ ਚਾਹੀਦੀ ਹੈ ਜਾਂ ਨਹੀਂ । ਇਹ ਸਹੂਲਤ ਉਨ੍ਹਾਂ ਨੂੰ ਵੀ ਜ਼ਰੂਰ ਦੇਣੀ ਚਾਹੀਦੀ ਹੈ । ਉਹ ਵੀ ਦੂਜਿਆਂ ਦੇ ਐਟ-ਪਾਰ ਆਉਣੀ ਚਾਹੀਦੀ ਹੈ । ਸਗੋਂ ਮੈਂ ਤਾਂ ਇਹ ਸੁਜੈਸਟ ਕਰਾਂਗਾ ਕਿ ਇਹ ਦੂਜਿਆਂ ਕੈਦੀਆ ਲਈ ਵੀ ਬਣਾ ਦੇਣੀ ਚਾਹੀਦੀ ਹੈ, ਪਰ ਇਸ ਦਾ ਸਮਾਂ ਘਟਾ ਦੇਣਾ ਚਾਹੀਦਾ ਹੈ ਕਿਉਂਕਿ ਜਿਹੜੀ ਪਨਿਸ਼ਮੈਂਟ ਹੈ, It is like a payment of tax. It is a deterrent thing. ਇਹ ਤਾਂ ਦਿੱਤੀ ਜਾਂਦੀ ਹੈ ਤਾਂ ਕਿ ਲੋਕ ਉਸ ਡਰ ਦੇ ਤਹਿਤ ਭਵਿੱਖ ਵਿੱਚ ਜ਼ੁਰਮ ਕਰਨ ਤੋਂ ਥੋੜ੍ਹਾ ਜਿਹਾ ਕਤਰਾਉਣ । ਅੱਜ ਹਾਊਸ ਜਿਹੜੀ ਅਮੈਂਡਮੈਂਟ ਨੂੰ ਡਿਸਕਸ ਕਰ ਰਿਹਾ ਹੈ, ਉਹ ਇਸ ਗੱਲ ਨੂੰ ਸਮੈੱਲ ਕਰੇਗੀ ਕਿ ਅਸੀਂ ਇਕ ਪੱਖ ਨੂੰ ਦੇਖ ਕੇ ਦੂਸਰੇ ਪੱਖ ਨੂੰ ਓਹਲੇ ਕਰ ਰਹੇ ਹਾਂ । ਜਦ ਇਸ ਅਮੈਂਡਮੈਂਟ ਦੀ ਗੱਲ ਚੱਲੀ ਤਾਂ ਇਸ ਗੱਲ ਦਾ ਅਖਬਾਰਾਂ ਵਿੱਚ ਵੀ ਬੜਾ ਚਰਚਾ ਉੱਠਿਆ ਕਿ ਇਹ ਅਮੈਂਡਮੈਂਟ ਕੁਝ ਖਾਸ ਲੋਕਾਂ ਦੇ ਫਾਇਦੇ ਲਈ ਅਤੇ ਕੁਝ ਖਾਸ ਰਾਜਸੀ ਲੋਕਾਂ ਦੇ ਹਿੱਤਾਂ ਨੂੰ ਪੂਰਣ ਲਈ ਕੀਤੀ ਜਾ ਰਹੀ ਹੈ । ਜਿਨ੍ਹਾਂ ਦੇ ਘਰਾਂ ਦੇ ਲੋਕ ਮਰਦੇ ਹਨ, ਉਹ ਅਗਰੀਵਡ ਹਨ । ਜਿਨ੍ਹਾਂ ਦੇ ਘਰ ਉਜੜਦੇ ਹਨ ਅਤੇ ਜਿਨ੍ਹਾਂ ਦੇ ਘਰ ਦੇ ਕਤਲ ਹੋਏ ਹੁੰਦੇ ਹਨ, ਉਨ੍ਹਾਂ ਦੇ ਘਰਦਿਆਂ ਦੀ ਪੁਕਾਰ ਵੀ ਇਸ ਹਾਊਸ ਨੂੰ ਵਿਚਾਰਨੀ ਚਾਹੀਦੀ ਹੈ । ਜਿਸ ਪਿਓ ਦਾ ਪੁੱਤ ਮਰਿਆ ਹੋਵੇ ਉਸਦਾ ਕਾਤਲ 6 ਮਹੀਨਿਆਂ ਦੇ ਅੰਦਰ-ਅੰਦਰ 6 ਮਹੀਨੇ ਲਈ ਪੈਰੋਲ ਤੇ ਆਵੇ-ਜਾਵੇ ਇਸ ਨਾਲ ਤਾਂ ਜ਼ਖਮਾਂ ਤੇ ਹੋਰ ਨਮਕ ਛਿੜਕਿਆ ਜਾਂਦਾ ਹੈ । ਮੈਂ ਬਿਲਕੁਲ ਇਸ ਦੀ ਵਿਰੋਧਤਾ ਕਰਦਾ ਹਾਂ । ਮੈਂ ਮਨਿਸਟਰ ਸਾਹਿਬ ਨੂੰ ਵੀ ਕਹਾਂਗਾ ਅਤੇ ਹਾਊਸ ਨੂੰ ਵੀ ਕਹਾਂਗਾ ਕਿ ਇਸ ਅਮੈਂਡਮੈਂਟ ਨੂੰ ਸਾਨੂੰ ਕਾਹਲੀ ਵਿੱਚ ਰਸ਼ ਕਰਕੇ ਪਾਸ ਕਰਨ ਦੀ ਜ਼ਰੂਰਤ ਨਹੀਂ । ਇਸ ਹਾਊਸ ਦੀ ਕਮੇਟੀ ਕੰਸਟੀਚਿਊਟ ਕਰਕੇ ਇਸ ਨੂੰ ਵਿਚਾਰਨਾ ਚਾਹੀਦਾ ਹੈ ਕਿਉਂਕਿ ਹਾਊਸ ਪੰਜਾਬ ਦੇ ਲੋਕਾਂ ਦੀਆਂ ਭਾਵਨਾਵਾਂ ਨੂੰ ਰਿਪਰੇਜ਼ੈਂਟ ਕਰਦਾ ਹੈ । ਜੇ ਅਸੀਂ ਇਕ ਪੱਖ ਦੀਆਂ ਭਾਵਨਾਵਾਂ ਦੀ ਵਕਾਲਤ ਕਰਦੇ ਹੋਏ ਦੂਸਰੇ ਪੱਖ ਨੂੰ ਅੱਖੋਂ ਓਹਲੇ ਕਰਾਂਗੇ

[ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ]

ਤਾਂ ਅਸੀਂ ਪੰਜਾਬੀਆਂ ਦੇ ਨਾਲ ਬੇਇਨਸਾਫੀ ਕਰਾਂਗੇ । ਸਾਨੂੰ ਉਨ੍ਹਾਂ ਦੁਖੀ ਲੋਕਾਂ ਦੀ ਗੱਲ ਵੀ ਵਿਚਾਰਨੀ ਪਵੇਗੀ , ਜਿਨ੍ਹਾਂ ਦੇ ਨਾਲ ਕਿਸੇ ਨਾ ਕਿਸੇ ਕਰਕੇ ਜ਼ਿਆਦਤੀ ਹੋਈ ਹੁੰਦੀ ਹੈ ਅਤੇ ਉਸ ਜ਼ਿਆਦਤੀ ਤੋਂ ਬਾਅਦ ਅਦਾਲਤ ਨੇ ਇਨਸਾਫ ਦਿੱਤਾ ਹੁੰਦਾ ਹੈ ।

ਉਸ ਇਨਸਾਫ ਦੀ ਇੰਪਲੀਮੇਂਟੇਸ਼ਨ ਵਿਚ ਅਸੀਂ ਐਕਸੈਪਸ਼ਨ ਪਾ ਕੇ ਉਸ ਮੁਜ਼ਰਮ ਨੂੰ ਇਕ ਕਨਸੈਸ਼ਨ ਦਿੰਦੇ ਹਾਂ । ਮੈਂ ਇਥੇ ਸੁਜੈਸਟ ਕਰਾਂਗਾ ਕਿ ਇਹ ਬੜਾ ਇੰਪਾਰਟੈਂਟ ਸਬਜੈਕਟ ਹੈ, ਇਹ ਆਰਡਨਰੀ ਅਮੈਂਡਮੈਂਟ ਨਹੀਂ ਹੈ । ਸਾਨੂੰ ਆਉਣ ਵਾਲੇ ਭਵਿੱਖ ਵਿਚ ਪੰਜਾਬ ਦੀ ਲਾਅ ਐਂਡ ਆਰਡਰ ਸਿਚੂਏਸ਼ਨ ਨੂੰ ਮਾਈਂਡ ਵਿਚ ਰੱਖਣਾ ਪਵੇਗਾ ਕਿ ਅਸੀਂ ਇਹ ਜਿਹੜੀ ਅਫਸਰਾਂ ਨੂੰ ਡਿਸਕ੍ਰੀਸ਼ਨ ਦੇ ਰਹੇ ਹਾਂ, ਇਸ ਕਰਕੇ ਕੀ ਅਸੀਂ ਪੰਜਾਬ ਦੇ ਲਾਅ ਐਂਡ ਆਰਡਰ ਤੇ ਕੰਟਰੋਲ ਰੱਖ ਸਕਦੇ ਹਾਂ ? ਉਸ ਦਾ ਜਵਾਬ ਹੈ 'ਨਹੀਂ' । ਕੀ ਅਸੀਂ ਕੇਵਲ ਅਫਸਰਾਂ ਦੀ ਡਿਸਕ੍ਰੀਸ਼ਨ ਤੇ ਫੈਸਲਾ ਛੱਡ ਕੇ ਕਿ ਉਹ ਕਿਸੇ ਵੀ ਬੰਦੇ ਨੂੰ 'ਗੁੱਡ ਕਰੈਕਟਰ' ਦਾ ਸਰਟੀਫਿਕੇਟ ਦੇ ਦੇਵੇ ਜਿਹੜਾ ਜੇਲ੍ਹ ਵਿਚ ਵੀ......

---

## EXTENSION OF TIME OF THE SITTING

**ਸ੍ਰੀ ਸਪੀਕਰ** : ਜੇਕਰ ਹਾਊਸ ਦੀ ਮਰਜ਼ੀ ਹੋਵੇ ਤਾਂ ਹਾਊਸ ਦਾ ਬਿਜ਼ਨੈਸ ਖਤਮ ਹੋਣ ਤੱਕ ਹਾਊਸ ਦਾ ਸਮਾਂ ਵਧਾ ਲਿਆ ਜਾਵੇ ।

(ਆਵਾਜ਼ਾਂ : ਹਾਂ ਜੀ, ਹਾਂ ਜੀ ।)

**ਸ੍ਰੀ ਸਪੀਕਰ** : ਹਾਊਸ ਦਾ ਬਿਜ਼ਨੈਸ ਖ਼ਤਮ ਹੋਣ ਤੱਕ ਹਾਊਸ ਦਾ ਸਮਾਂ ਵਧਾ- ਇਆ ਜਾਂਦਾ ਹੈ ।

---

## THE PUNJAB GOOD CONDUCT PRISONERS (TEMPORARY RELEASE) AMENDMENT ORDINANCE, 2000 (PUNJAB ORDINANCE NO. 6 of 2000)

## AND

## THE PUNJAB GOOD CONDUCT PRISONERS (TEMPORARY RELEASE) AMENDMENT BILL, 2000 (REPLACING ORDINANCE) (*RESUMPTION*)

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਮੈਂ ਸਪੀਕਰ ਸਾਹਿਬ, ਇਹ ਅਰਜ਼ ਕਰ ਰਿਹਾ ਸੀ ਕਿ ਤੁਸੀਂ ਵੀ ਇਸ ਲੀਗਲ ਫਰੇਟਰਨਿਟੀ ਨਾਲ ਤਾਅਲੁੱਕ ਰੱਖਣ ਵਾਲੇ ਹੋ । ਪਿਛਲੇ ਕਈ ਸਾਲਾਂ ਤੋਂ ਇਸ ਮੁਲਕ ਦੇ ਹਰ ਪੜ੍ਹੇ ਲਿਖੇ ਬਸ਼ਿੰਦੇ ਲਈ ਇਹ ਸਿਰਦਰਦੀ ਦਾ ਵਿਸ਼ਾ ਬਣਿਆ ਹੋਇਆ ਹੈ ਕਿ ਜਿਹੜੇ ਲੋਕ ਪਾਵਰ ਕਾਰੀਡੋਰ ਨਾਲ ਨਾਤਾ ਰੱਖਦੇ ਹਨ, ਉਨ੍ਹਾਂ ਲੋਕਾਂ ਨੂੰ ਕਾਨੂੰਨ ਕੋਈ ਰੋਕ ਨਹੀਂ ਪਾਉਂਦਾ । ਉਨ੍ਹਾਂ ਨੂੰ ਅੇਕਸੈਪਸ਼ਨ ਵਿਚ ਟਰੀਟ ਕਰ ਲਿਆ ਜਾਂਦਾ ਹੈ । ਮੈਂ ਇਸ ਗੱਲ ਦੀ ਸਪੋਰਟ ਕਰਦਾ ਹੋਇਆ ਪਿਛਲੇ ਸਮੇਂ ਵਿਚ ਇਸ ਗੱਲ ਦਾ ਵਾਵੇਲਾ ਉਠਿਆ ਤੇ ਪਿਛਲੇ ਦੋ ਸਾਲਾਂ ਵਿਚ ਸਾਰੇ ਪੰਜਾਬ ਦੇ ਅਖਬਾਰਾਂ ਨੇ ਹੀ ਨਹੀਂ, ਨੈਸ਼ਨਲ ਅਖਬਾਰ ਨੇ ਵੀ

ਇਸ ਚੀਜ ਨੂੰ ਉਜਾਗਰ ਕੀਤਾ । ਜਿਥੇ ਵੀ.ਆਈ.ਪੀ ਕਰਿਮੀਨਲਜ਼ ਰਹਿੰਦੇ ਸੀ, ਉਨ੍ਹਾਂ ਨੂੰ ਭਾਵੇਂ ਕਿਸੇ ਵੀ ਗੱਲ ਕਰਕੇ ਜੇਲ੍ਹ ਦੀ ਸਜ਼ਾ ਹੁੰਦੀ ਹੈ, ਉਥੇ ਹੀ ਉਨ੍ਹਾਂ ਦੀ ਜਗ੍ਹਾ ਨੂੰ ਜੇਲ੍ਹ ਵਿਚ ਕਨਵਰਟ ਕੀਤਾ ਜਾਂਦਾ ਹੈ । ਇਹ ਟਰੀਟਮੈਂਟ ਕੇਵਲ ਇਸ ਰਾਜ ਵਿਚ ਹੀ ਨਹੀਂ ਦਿੱਤਾ ਗਿਆ ਬਲਕਿ ਪਿਛਲੇ ਰਾਜ ਵਿਚ ਵੀ ਮਿਲਦਾ ਰਿਹਾ ਹੈ ਔਰ ਵੀ.ਆਈ.ਪੀਜ਼ ਨੂੰ ਇਹ ਟਰੀਟਮੈਂਟ ਮਿਲਦਾ ਰਿਹਾ ਹੈ । ਸਾਨੂੰ ਇਹ ਸਦਨ ਵਿਚ ਵੇਖਣਾ ਪਵੇਗਾ ਕਿ ਅਸੀਂ ਏਨੀ ਬੇਰਹਿਮੀ ਨਾਲ ਨਾ ਚੱਲੀਏ । ਅਸੀਂ ਬਿਨਾ ਵਿਚਾਰ ਕਰੇ ਇਨ੍ਹਾਂ ਲੋਕਾਂ ਨੂੰ ਕਨਸੈਸ਼ਨ ਦੇ ਰਹੇ ਹਾਂ । ਮੈਂ ਇਕ ਗੱਲ ਕਹਿੰਦਾ ਹਾ ਕਿ ਜੇ ਅਸੀਂ ਇਸ ਨੂੰ ਡੂੰਘਾ ਵਿਚਾਰੀਏ ਤਾਂ ਉਸ ਕੈਦੀ ਨੂੰ ਸਜ਼ਾ ਤੋਂ ਰਾਹਤ ਇਸ ਕਰਕੇ ਦੇਣੀ ਚਾਹੀਦੀ ਹੈ ਕਿ ਜਿਸ ਦਾ ਉਸ ਨੇ ਕਤਲ ਕੀਤਾ ਹੈ, ਅਗਰ ਉਸ ਘਰੇ ਖੇਤੀ ਕਰਨ ਵਾਲਾ ਕੋਈ ਨਹੀਂ ਤਾਂ ਉਹ ਕੈਦੀ ਉਸ ਦੀ ਫ਼ਸਲ ਵੱਢ ਕੇ ਤੇ ਬੀਜ ਕੇ ਆਵੇ । ਉਸ ਦਾ ਖਿਆਲ ਕੌਣ ਕਰੇਗਾ ਜਿਨ੍ਹਾਂ ਮਾਵਾਂ ਦੇ ਪੁੱਤਰ ਮਰ ਜਾਂਦੇ ਹਨ, ਉਨ੍ਹਾਂ ਦੀ ਖੇਤੀ ਉਜੜ ਗਈ ਤੇ ਦੂਸਰਿਆਂ ਦੀ ਖੇਤੀ ਅਸੀਂ ਵਸਾ ਦੇਈਏ, ਇਹ ਇਨਸਾਫ ਨਹੀਂ ਹੋਏਗਾ, ਇਹ ਧੱਕਾ ਹੋਏਗਾ । ਇਸ ਲਈ ਸਾਨੂੰ ਕੋਈ ਜਸਟੀਫ਼ਾਈ ਨਹੀਂ ਕਰ ਸਕਦਾ । ਮੈਂ ਤੁਹਾਡੇ ਰਾਹੀਂ ਆਪਣੀ ਪਾਰਟੀ ਨੂੰ ਸਰਕਾਰ ਨੂੰ ਅਤੇ ਸਮੁੱਚੇ ਸਦਨ ਨੂੰ ਇਹ ਬੇਨਤੀ ਕਰਾਂਗਾ ਕਿ ਇਸ ਅਮੈਂਡਮੈਂਟ ਦੇ ਬਹੁਤ ਹੀ ਡੀਪ ਰੀਪਰਕਸ਼ਨਜ਼ ਹਨ । ਜੇਕਰ ਅਸੀਂ ਇਸ ਨੂੰ ਬਿਨਾ ਡੀਪਲੀ ਗਏ ਸਿਰਫ ਮੈਜ਼ਾ-ਰਟੀ ਦੇ ਜ਼ੋਰ ਨਾਲ ਪਾਸ ਕਰਨ ਦੀ ਕੋਸ਼ਿਸ਼ ਕੀਤੀ ਤਾਂ ਸਾਨੂੰ ਸਮਾਂ ਸ਼ਾਇਦ ਮੁਆਫ਼ ਕਰ ਦੇਵੇ ਪਰ ਇਤਿਹਾਸ ਮੁਆਫ ਨਹੀਂ ਕਰੇਗਾ । ਆਉਣ ਵਾਲੇ ਸਮੇਂ ਵਿਚ ਜਦ ਕੁਐਸਚਨ ਉਠਣਗੇ . . . ਆਹ ਬਿਦਰ ਦੀ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਬਾਰੇ ਟੀ. ਵੀ. ਤੇ ਡਿਸਕਸ਼ਨ ਹੋਈ ਹੈ ਅਤੇ ਜਿਹੜੇ ਰਿਟਾਇਰਡ ਯੂਨੀਅਨ ਹੋਮ ਸੈਕ੍ਰੇਟਰੀ ਹਨ, ਉਨ੍ਹਾਂ ਨੇ ਸੁਜੈਸ਼ਨ ਦਿੱਤੀ ਹੈ ਕਿ ਪੁਲਿਸ ਰਿਕਰੂਟਮੈਂਟ ਕਿਸ ਤਰ੍ਹਾਂ ਹੋਣੀ ਚਾਹੀਦੀ ਹੈ । ਇਹ ਸਾਰਾ ਇਕ ਸਿਸਟਮ ਦਾ ਹਿੱਸਾ ਹੈ । ਜੇ ਇਕ ਸਿਸਟਮ ਨੂੰ ਅਸੀਂ . . . ਪਹਿਲੀ ਗੱਲ ਕਿ ਜਦ ਵੀ ਗੌਰਮਿੰਟ ਵਲੋਂ ਕੋਈ ਬਿਲ ਆਉਂਦਾ ਹੈ, ਉਸ ਬਿਲ ਤੇ ਅਗਰ ਕਿਸੇ ਵੀ ਕਵਾਟਰ ਤੋਂ ਸ਼ੰਕਾ ਪੈਦਾ ਕੀਤਾ ਜਾਵੇ ਕਿ ਕਿਸੇ ਰਾਮ ਚਹੇਤਿਆਂ ਨੂੰ ਫਾਇਦਾ ਦੇਣ ਲਈ ਇਹ ਕੀਤਾ ਜਾ ਰਿਹਾ ਹੈ ਤਾਂ ਉਸ ਨੂੰ ਮੁੜ ਵਿਚਾਰਨਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਪਹਿਲਾਂ ਗੌਰਮਿੰਟ ਨੂੰ ਇਸ ਗੱਲ ਦੀ ਕਰੈਡੇਬਿਲਟੀ ਐਸਟੈਬਲਿਸ਼ ਕਰਨੀ ਚਾਹੀਦੀ ਹੈ ਕਿ ਇਹ ਕਿਸੇ ਇਨਡਿਵਿਜੂ-ਅਲ ਨੂੰ ਫਾਇਦਾ ਦੇਣ ਲਈ ਨਹੀਂ ਕੀਤਾ ਜਾ ਰਿਹਾ ਬਲਕਿ ਇਹ ਜਨਰਲ ਹਿਤ ਲਈ ਕੀਤਾ ਜਾ ਰਿਹਾ ਹੈ । ਇਸ ਚੀਜ਼ ਤੇ ਬੜੇ ਆਰਟੀਕਲ ਲਿਖੇ ਗਏ ਹਨ । ਕਿਸੇ ਨੇ ਲਿਖਿਆ ਹੈ ਕਿ ਕੁਲੀਗਜ਼ ਨੂੰ ਫਾਇਦਾ ਦੇਣ ਲਈ ਇਹ ਅਮੈਂਡਮੈਂਟ ਕੀਤੀ ਜਾ ਰਹੀ ਹੈ ਤੇ ਲੈਂਡਲੋਰਡ ਨੂੰ ਵੀ ਇਹ ਛੁੱਟੀ ਦਿੱਤੀ ਜਾ ਰਹੀ ਹੈ । ਮੈਂ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]
ਇਸ ਗੱਲ ਦੇ ਵਿਰੁੱਧ ਨਹੀਂ ਹਾਂ, ਮੈਂ ਤਾਂ ਚਾਹੁੰਦਾ ਹਾਂ ਕਿ ਬਰਾਬਰਤਾ ਹੋਵੇ : ਇਹ ਐਗਰੀਕਲਚਰ ਅਤੇ ਨਾਨ-ਐਗਰੀਕਲਚਰ ਕੈਦੀ ਕਿਸੇ ਲਈ ਵੀ ਨਹੀਂ ਚਾਹੀਦੀ । ਮੈਂ ਸਮਝਦਾ ਹਾਂ ਕਿ ਹਰ ਕੈਦੀ ਲਗਾਤਾਰ ਤਿੰਨ ਸਾਲ ਦੀ ਕੈਦ ਸੰਪੂਰਨ ਕਰ ਲਵੇ ਤਾਂ ਉਸ ਤੋਂ ਬਾਅਦ ਸਾਲ ਵਿਚ 6-6 ਹਫ਼ਤਿਆਂ ਦੀ ਬਰੇਕ ਲਵੇ । ਜੇਕਰ ਲਾਅ ਡੈਟਰੈਂਟ ਨਹੀਂ ਹੋਏਗਾ ਤਾਂ ਹਾਰਡੈਸਟ ਕ੍ਰਿਮੀਨਲ ਕਦੇ ਵੀ ਸੁਧਰੇਗਾ ਨਹੀਂ । ਠੀਕ ਹੈ ਕਿ ਕਈ ਵਾਰ ਆਰਡੀਨਰੀ ਆਦਮੀ ਵੀ ਭਾਵਨਾ ਦੇ ਤਹਿਤ ਮੁਜਰਮ ਬਣ ਜਾਂਦਾ ਹੈ । ਜਦ ਅਸੀਂ ਕੋਈ ਵੀ ਅਮੈਂਡਮੈਂਟ ਕਰਾਂਗੇ ਤਾਂ ਹਾਰਡਨਡ ਕ੍ਰਿਮੀਨਲ ਅਤੇ ਆਰਡੀਨਰੀ ਕ੍ਰਿਮੀਨਲ ਜੋ ਹਾਲਾਤ ਦੀ ਮਜ਼ਬੂਰੀ ਕਰਕੇ ਕ੍ਰਿਮੀਨਲ ਬਣ ਜਾਂਦਾ ਹੈ, ਉਸ ਵਿਚ ਜ਼ਰੂਰ ਫਰਕ ਕਰਨਾ ਪਵੇਗਾ ਔਰ ਕਾਨੂੰਨ ਵਿਚ ਇਕਸਾਰਤਾ ਰੱਖਣੀ ਪਵੇਗੀ, ਬਰਾਬਰਤਾ ਰੱਖਣੀ ਪਵੇਗੀ, ਕੋਈ ਭੇਦਭਾਵ ਨਹੀਂ ਚਾਹੀਦਾ । ਜੇ ਅੱਜ ਅਸੀਂ ਖੇਤੀ ਵਾਲਿਆਂ ਲਈ ਇਹ ਛੋਟ ਰੱਖਾਂਗੇ ਤਾਂ ਕੱਲ੍ਹ ਨੂੰ ਘਰ ਦਾ ਕੋਈ ਵੀ ਕਮਾਊ ਪੁੱਤ ਦੁਕਾਨਦਾਰ ਵੀ ਅੰਦਰ ਜਾ ਸਕਦਾ ਹੈ । ਉਸ ਲਈ ਵੀ ਫਿਰ ਦੁਕਾਨ ਚਲਾਉਣ ਲਈ ਛੇ ਮਹੀਨੇ ਦੀ ਛੁੱਟੀ ਚਾਹੀਦੀ ਹੈ । ਇਹ ਲਾਅ ਦੀ ਬਰਾਬਰਤਾ ਕਿਉਂ ਨਾ ਹੋਵੇ । ਇੰਡਸਟਰੀ ਵਾਲਾ ਵੀ ਜੇਲ੍ਹ ਜਾ ਸਕਦਾ ਹੈ, ਕੋਈ ਪ੍ਰੋਫੈਸ਼ਨਲ ਵੀ ਜੇਲ੍ਹ ਜਾ ਸਕਦਾ ਹੈ, ਕੱਲ੍ਹ ਨੂੰ ਮੇਰੇ ਵਰਗਾ ਵਕੀਲ ਜਾਂ ਡਾਕਟਰ ਵੀ ਜਾ ਸਕਦਾ ਹੈ ਅਤੇ ਉਹ ਵੀ ਚਾਹੇਗਾ ਕਿ ਮੈਨੂੰ ਕਲੀਨਿਕ ਚਲਾਉਣ ਲਈ ਛੁੱਟੀ ਚਾਹੀਦੀ ਹੈ । ਮੇਰਾ ਕਹਿਣ ਦਾ ਭਾਵ ਹੈ ਕਿ ਜਦ ਅਸੀਂ ਕੇਵਲ ਇਕ ਕਲਾਸ ਲਈ ਕਲਾਸੀਫਿਕੇਸ਼ਨ ਕਰਾਂਗੇ ਤਾਂ ਅਸੀਂ ਆਪਣੀ ਡਿਊਟੀ ਤੋਂ ਕੁਤਾਹੀ ਕਰਾਂਗੇ । ਮੈਂ ਮੰਤਰੀ ਜੀ ਨੂੰ ਪੂਰੀ ਅਪੀਲ ਕਰਦਾ ਹਾਂ, ਕਿਉਂਕਿ ਸੀ.ਐਮ. ਸਾਹਿਬ ਬੈਠੇ ਨਹੀਂ ਹਨ, ਕਿ ਹਾਊਸ ਨੂੰ ਇਹ ਬਿਲ ਪਾਸ ਨਹੀਂ ਕਰਨਾ ਚਾਹੀਦਾ । ਹਾਊਸ ਦੀ ਕਮੇਟੀ ਕਾਂਸਟੀਚਿਊਟ ਕਰੋ ਅਤੇ ਉਸ ਵਿਚ ਸਾਰੇ ਪੱਖਾਂ ਦੇ ਐਮ.ਐਲ.ਏ. ਲਵੋ । ਉਨ੍ਹਾਂ ਦੁਆਰਾ ਇਸ ਦਾ ਵਾਈਡਰ ਸਕੋਪ ਡਿਸਕਸ ਕਰਕੇ ਤਾਂ ਇਸ ਨੂੰ ਪਾਸ ਕੀਤਾ ਜਾ ਸਕਦਾ ਹੈ । ਜੇਕਰ ਇਸ ਦੇ ਉਤੇ ਹਰ ਇਕ ਬੰਦੇ ਦੀ ਸਹਿਮਤੀ ਲੈ ਕੇ ਅਤੇ ਹਰ ਪੱਖ ਤੋਂ ਵਿਚਾਰ ਕਰਕੇ ਪਾਸ ਕਰਾਂਗੇ ਤਾਂ ਤੁਹਾਡੇ ਤੇ ਕੋਈ ਕਿੰਤੂ ਪਰੰਤੂ ਨਹੀਂ ਉਠੇਗਾ । ਤੁਸੀਂ ਇਸ ਗੱਲ ਤੋਂ ਵਾਕਫ ਹੋ ਕਿ ਇਹ ਲਾਅ ਦਾ ਮੈਕਸਿਮ ਹੈ ਕਿ Justice is not only to be done but it should be felt that it is being done. ਜਦ ਇਹ ਹਾਊਸ ਕੋਈ ਕਾਨੂੰਨ ਪਾਸ ਕਰੇ ਤਾਂ ਅਸੈਂਬਲੀ ਤੋਂ ਬਾਹਰ ਲੋਕਾਂ ਦੇ ਵਿਚ ਇਹ ਗੱਲ ਨਹੀਂ ਜਾਣੀ ਚਾਹੀਦੀ ਕਿ ਕਿਸੇ ਵੀ ਪਾਰਟੀ ਨੇ ਇਸ ਕਾਨੂੰਨ ਨੂੰ ਪਾਸ ਕਰਾਉਣ ਲੱਗਿਆਂ ਆਪਣੇ ਬਹੁਮਤ ਦੇ ਜ਼ੋਰ ਹੇਠ ਆ ਕੇ ਇਸ ਨੂੰ ਪਾਸ ਕਰਾਇਆ ਹੈ । ਸਗੋਂ ਬਾਹਰ ਲੋਕਾਂ ਵਿਚ ਇਹ ਭਾਵਨਾ ਜਾਣੀ ਚਾਹੀਦੀ ਹੈ ਕਿ ਜੋ ਇਹ ਕਾਨੂੰਨ ਇਸ ਪਵਿੱਤਰ ਸਦਨ ਵਲੋਂ ਪਾਸ ਕੀਤਾ ਗਿਆ ਹੈ, ਇਹ ਆਮ ਲੋਕਾਂ ਅਤੇ ਗਰੀਬਾਂ ਦੇ ਹਿੱਤਾਂ ਵਿਚ ਹੈ, ਲੋੜਵੰਦਾਂ ਦੇ ਅਤੇ ਦੁਖੀਆਂ ਦੇ ਹਿਤ ਵਿਚ ਹੈ । ਸੋ, ਮੈਂ ਏਨੀਆਂ ਬੇਨਤੀਆਂ ਕਰਦਾ ਹੋਇਆ ਤੁਹਾਨੂੰ ਫਿਰ ਕਹਾਂਗਾ, ਮਨਿਸਟਰ ਸਾਹਿਬਾਨ ਨੂੰ ਰਿਕੁਐਸਟ ਕਰਾਂਗਾ ਅਤੇ ਆਪਣੇ ਨੇੜੇ ਵਾਲੇ ਟ੍ਰੈਜ਼ਰੀ ਦੇ ਕੁਲੀਗਜ਼ ਨੂੰ ਵੀ ਕਹਾਂਗਾ ਕਿ ਸਾਨੂੰ ਸਾਰਿਆਂ ਨੇ ਇਹ ਬਿਲ ਡੈਫਰ ਕਰਨਾ ਚਾਹੀਦਾ ਹੈ । ਇਸ ਦੇ ਉਤੇ ਡਿਟੇਲਡ ਡਿਸਕਸ਼ਨ ਹੋਣੀ

ਚਾਹੀਦੀ ਹੈ ਤਾਂ ਕਿ ਲੋਕਾਂ ਦੇ ਵਿਚ ਅਸੀਂ ਆਪਣਾ ਨੀਟ, ਕਲੀਨ ਐਂਡ ਆਨੈਸਟ ਇਮੇਜ ਦੇ ਸਕੀਏ । ਧੰਨਵਾਦ ।

**ਸਰਦਾਰ ਬਲਦੇਵ ਸਿੰਘ ਖਿਆਲਾ** (ਜੋਗਾ) : ਸਪੀਕਰ ਸਾਹਿਬ, ਇਹ ਜੋ ਬਿਲ ਇਥੇ ਲਿਆਂਦਾ ਜਾ ਰਿਹਾ ਹੈ, ਮੇਰੇ ਤੋਂ ਪਹਿਲਾਂ ਮੇਰੇ ਸਾਥੀ ਅਤੇ ਭੈਣ ਜੀ ਨੇ ਵੀ ਇਸ ਦੇ ਬਾਰੇ ਆਪਣੇ ਵਿਚਾਰ ਬੜੇ ਵਿਸਥਾਰ ਵਿਚ ਦੱਸੇ ਹਨ, ਬੜੀ ਡਿਟੇਲ ਵਿਚ ਗੱਲਾਂ ਕੀਤੀਆਂ ਹਨ । ਮੈਂ ਇਸ ਬਿਲ ਦੇ ਸਬੰਧ ਵਿਚ ਇਕੋ ਹੀ ਗੱਲ ਕਰਨੀ ਚਾਹੁੰਦਾ ਹਾਂ ਕਿ ਠੀਕ ਹੈ ਕਿ ਜਿਹੜਾ ਬੰਦਾ ਜੇਲ੍ਹ ਵਿਚ ਚਲਾ ਜਾਂਦਾ ਹੈ, ਉਸ ਦੇ ਪ੍ਰਤੀ ਸਾਡੀ ਸੋਚ ਬਣਦੀ ਹੈ ਕਿ ਉਸ ਦੀ ਖੇਤੀ ਕਰਨ ਵਾਸਤੇ ਉਸ ਨੂੰ ਛੁੱਟੀ ਚਾਹੀਦੀ ਹੈ ਲੇਕਿਨ ਇਹ ਜੋ ਰਾਜਸੀ ਫਾਇਦੇ ਦੀ ਖਾਤਰ ਕੀਤਾ ਗਿਆ ਹੈ, ਇਹ ਠੀਕ ਨਹੀਂ ਹੈ । ਇਸ ਤਰਮੀਮ ਦੇ ਨਾਲ ਤਾਂ ਜਿਨ੍ਹਾਂ ਦੇ ਕੋਲ ਜ਼ਮੀਨ ਹੋਵੇਗੀ, ਉਨ੍ਹਾਂ ਨੂੰ ਹੀ ਛੁੱਟੀ ਮਿਲਣੀ ਹੈ । ਫਿਰ ਕਲ੍ਹ ਨੂੰ ਬਿਨਾਂ ਜ਼ਮੀਨਾਂ ਵਾਲਿਆਂ ਨੇ ਵੀ ਕਹਿ ਦੇਣਾ ਹੈ ਕਿ ਸਾਨੂੰ ਵੀ ਛੁੱਟੀ ਚਾਹੀਦੀ ਹੈ । ਹੋਰ ਵੀ ਤੌਖਲੇ ਪ੍ਰਗਟ ਕੀਤੇ ਗਏ ਹਨ ਕਿ ਇਸ ਦੀ ਨਜਾਇਜ਼ ਵਰਤੋਂ ਲਈ ਹੋਰ ਵੀ ਢੰਗ ਤਰੀਕੇ ਕੱਢ ਲਏ ਜਾਣਗੇ । ਗੱਲ ਇਹ ਕਿ ਇਸ ਦੇ ਨਾਲ ਰਾਜਸੀ ਜ਼ੁਲਮ ਵੱਧ ਜਾਣਾ ਹੈ । ਜਿਹੜੇ ਰਾਜਸੀ ਲੋਕ ਹਨ, ਉਹ ਕਦੇ ਵੀ ਕਤਲ ਕਰਨ ਤੋਂ ਝਿਜਕਣਗੇ ਨਹੀਂ । ਉਹ ਸੋਚਣਗੇ ਕਿ ਕਿਹੜੀ 20 ਸਾਲ ਦੀ ਸਜ਼ਾ ਕੱਟਣੀ ਹੈ ਔਰ ਇਸ ਦੇ ਵਿਚ-ਵਿਚਾਲੇ ਜਿਵੇਂ ਕਿਸੇ ਨੇ ਸ਼ਿਮਲੇ ਜਾਣਾ ਹੈ, ਉਹ ਦੋ ਮਹੀਨੇ ਦੀ ਛੁੱਟੀ ਲੈ ਲਵੇਗਾ ਅਤੇ ਕਦੇ 6 ਮਹੀਨੇ ਦੀ ਛੁੱਟੀ ਲੈ ਲਵੇਗਾ । ਸੋ, ਇਸ ਦੇ ਨਾਲ ਜੁਰਮ ਬਹੁਤ ਵੱਧ ਜਾਣਗੇ । ਇਹ ਜੁਰਮ ਘਟਣ ਦੀ ਥਾਂ ਵਧਣਗੇ । ਸਪੀਕਰ ਸਾਹਿਬ, ਪਿਛੇ ਜਿਹੇ ਖੰਨੇ ਦੇ ਵਿਚ ਇਕ ਬੱਚੇ ਨੂੰ ਕਿਵੇਂ ਕੋਹ-ਕੋਹ ਕੇ ਮਾਰਿਆ ਗਿਆ ਹੈ ਅਤੇ ਜੇ ਉਸ ਵਿਅਕਤੀ ਨੂੰ ਕੱਲ੍ਹ ਨੂੰ ਸਜ਼ਾ ਹੋ ਜਾਂਦੀ ਹੈ ਤਾਂ ਫਿਰ ਉਹ 6 ਮਹੀਨੇ ਦੀ ਛੁੱਟੀ ਲੈ ਕੇ ਉਸ ਦੇ ਮਾਂ-ਬਾਪ ਦੇ ਘਰ ਦੇ ਸਾਹਮਣੇ ਗੇੜੇ ਮਾਰਦਾ ਫਿਰੇਗਾ । ਇਸ ਵਾਸਤੇ ਮੇਰਾ ਕਹਿਣ ਦਾ ਭਾਵ ਹੈ ਕਿ ਕੀ ਇਹ ਜਿਹੜੀ ਕਾਨੂੰਨ ਦੇ ਵਿਚ ਤਰਮੀਮ ਕੀਤੀ ਜਾ ਰਹੀ ਹੈ, ਇਹ ਕਿਸੇ ਇਕ ਵਿਸ਼ੇਸ਼ ਬੰਦੇ ਨੂੰ ਫਾਇਦਾ ਪਹੁੰਚਾਉਣ ਦੀ ਖਾਤਰ ਕੀਤੀ ਜਾ ਰਹੀ ਹੈ ਜਾਂ ਫਿਰ ਸਾਰੇ ਜਨ ਸਾਧਾਰਨ ਵਾਸਤੇ ਕੀਤੀ ਜਾ ਰਹੀ ਹੈ ? ਅਗਰ ਜੇਕਰ ਜਨ ਸਾਧਾਰਨ ਵਾਸਤੇ ਕਰਨੀ ਹੈ ਤਾਂ ਫਿਰ ਇਸ ਦੇ ਲਈ ਇਕ ਹਾਊਸ ਦੀ ਕਮੇਟੀ ਬਣਾਉ, ਚੰਗੇ ਸਿਆਣੇ ਬੰਦਿਆਂ ਦੀ ਕਮੇਟੀ ਬਣਾਉ ਜਿਹੜੀ ਕਿ ਇਸ ਦੇ ਵਿਚ ਤਬਦੀਲੀ ਕਰੇ ਕਿ ਇਸ ਦੇ ਵਿਚ ਕੀ ਹੋਣਾ ਚਾਹੀਦਾ ਹੈ ਅਤੇ ਕੀ ਨਹੀਂ ਹੋਣਾ ਚਾਹੀਦਾ । ਇਹ ਛੋਟੀਆਂ ਛੋਟੀਆਂ ਧਾਰਾਵਾਂ ਅੱਜ ਜੋੜ ਲਈਆਂ ਹਨ ਪਰਸੋਂ ਨੂੰ ਕਿਸੇ ਹੋਰ ਦਾ ਰਿਸ਼ਤੇਦਾਰ ਫਸ ਗਿਆ ਤਾਂ ਫਿਰ ਉਹ ਹੋਰ ਧਾਰਾਵਾਂ ਲਿਆ ਕੇ ਜੋੜਨ ਦੀ ਗੱਲ ਕਰੇਗਾ ਅਤੇ ਕਹੇਗਾ ਕਿ ਇਹ ਰਿਆਇਤ ਇੰਡਸਟਰੀ ਵਾਲੇ ਨੂੰ ਵੀ ਚਾਹੀਦੀ ਹੈ । ਜੇਕਰ ਕੋਈ

[ਸਰਦਾਰ ਬਲਦੇਵ ਸਿੰਘ ਖਿਆਲਾ]

ਡਾਕਟਰ ਫਸ ਗਿਆ ਤਾਂ ਉਹ ਕਹੇਗਾ ਕਿ ਇਲਾਜ ਤੋਂ ਬਗੈਰ ਬਹੁਤ ਲੋਕ ਮਰ ਰਹੇ ਹਨ, ਇਸ ਲਈ ਮੈਨੂੰ ਵੀ ਜੇਲ੍ਹ ਦੇ ਵਿਚੋਂ ਛੁੱਟੀ ਦਿਉ । ਇਸ ਵਾਸਤੇ ਇਹ ਜਿਹੜੀਆਂ ਗੱਲਾਂ ਹਨ, ਇਹ ਬੜੀਆਂ ਖਤਰਨਾਕ ਗੱਲਾਂ ਹਨ । ਇਹ ਐਸਾ ਕਾਨੂੰਨ ਸਦਨ ਨੂੰ ਨਹੀਂ ਪਾਸ ਕਰਨਾ ਚਾਹੀਦਾ ਜਿਹੜਾ ਪੱਖਪਾਤੀ ਹੋਵੇ । ਇਸ ਨੂੰ ਪੂਰੀ ਤਰ੍ਹਾਂ ਵਿਚਾਰ ਕਰਕੇ ਪਾਸ ਕਰਨਾ ਚਾਹੀਦਾ ਹੈ । ਇਕ ਪਾਸੇ ਤਾਂ ਸਰਕਾਰ ਸਜ਼ਾ ਕਰਦੀ ਹੈ ਅਤੇ ਨਾਲ ਹੀ ਉਸ ਬੰਦੇ ਨੂੰ ਹਰਜਾਨਾ ਪਾਉਂਦੀ ਹੈ ਕਿਸੇ ਨੂੰ ਇਕ ਲੱਖ ਰੁਪਿਆ ਅਤੇ ਕਿਸੇ ਨੂੰ ਦੋ ਲੱਖ ਰੁਪਿਆ । ਦੂਜੇ ਪਾਸੇ ਆਪਾਂ ਉਸ ਬੰਦੇ ਨੂੰ ਛੁੱਟੀ ਦੇ ਦਿੰਦੇ ਹਾਂ । ਫਿਰ ਜਿਹੜੀ ਮਾਰਨ ਵਾਲੇ ਦੀ ਖੇਤੀ ਖੜੀ ਹੈ, ਉਸ ਦੇ ਵਾਸਤੇ ਕੀ ਇੰਤਜ਼ਾਮ ਕੀਤਾ ਗਿਆ ਹੈ ? ਜਾਂ ਤਾਂ ਫਿਰ ਸਰਕਾਰ ਉਸ ਦੇ ਵਾਸਤੇ ਵੀ ਇੰਤਜ਼ਾਮ ਕਰੇ ਕਿ ਜੇਕਰ ਕੈਦੀ ਨੂੰ 6 ਮਹੀਨਿਆਂ ਦੀ ਛੁੱਟੀ ਦਿੱਤੀ ਹੈ ਤਾਂ ਸਾਲ ਭਰ ਖੇਤੀ ਸਰਕਾਰ ਹੀ ਕਰਵਾਏਗੀ, ਮਰਨ ਵਾਲੇ ਦੀ । ਇਸ ਵਾਸਤੇ ਇਹ ਜੋ ਗੱਲਾਂ ਕੀਤੀਆ ਗਈਆਂ ਹਨ, ਇਹ ਠੀਕ ਨਹੀਂ ਹਨ । ਇਸ ਨਾਲ ਬਹੁਤ ਗਲਤ ਕਿਸਮ ਦਾ ਪ੍ਰਭਾਵ ਜਾ ਰਿਹਾ ਹੈ ਕਿ ਇਹ ਜਿਹੜੇ ਅਮੀਰ ਲੀਡਰ ਹਨ, ਇਹ ਇਸ ਨੂੰ ਆਪਣੇ ਮੁਤਾਬਿਕ ਢਾਲ ਲਿਆ ਕਰਨਗੇ । ਫੇਰ ਵੱਡੇ ਵੱਡੇ ਲੀਡਰ ਕਤਲ ਹੀ ਕਰਿਆ ਕਰਨਗੇ, ਉਨ੍ਹਾਂ ਨੇ ਹੋਰ ਕੋਈ ਕੰਮ ਨਹੀਂ ਕਰਨਾ । ਜਿਵੇਂ ਲੱਕੜ ਦੇ ਚੋਰ ਵੀਰੱਪਨ ਨੂੰ ਛੁਡਾਉਣ ਵਾਸਤੇ ਕਿੰਨੇ ਕੈਦੀਆਂ ਨੂੰ ਛੱਡ ਰਹੇ ਹਨ । ਹਿੰਦੁਸਤਾਨ ਦੀ ਸਰਕਾਰ ਤੋਂ ਉਹ ਕਾਬੂ ਨਹੀਂ ਆਇਆ ਉਹੋ ਜਿਹੇ ਕਈ ਹੋਰ ਵੀਰੱਪਨ ਪੈਦਾ ਹੋ ਜਾਣਗੇ । ਫੇਰ ਰਾਜ ਭਾਗ ਵਿਚ ਉਨ੍ਹਾਂ ਨੇ ਮੇਰੇ ਤੇਰੇ ਜਿਹੇ ਨੂੰ ਐਮ.ਐਲ.ਏ. ਨਹੀਂ ਬਣਨ ਦੇਣਾ । ਜੇ ਬਣਨ ਲੱਗੇ ਤਾਂ ਕਹਿਣਗੇ ਕਿ ਇਨ੍ਹਾਂ ਨੂੰ ਸੋਧ ਦਿਓ ਕਿਉਂਕਿ ਕੱਲ੍ਹ ਨੂੰ ਆਪਣੀ ਹੀ ਸਰਕਾਰ ਆਉਣੀ ਹੈ । ਇਸ ਤਰ੍ਹਾਂ ਮੇਰੀ ਬੇਨਤੀ ਹੈ ਕਿ ਇਹ ਬੜੇ ਖਤਰਨਾਕ ਪਾਸੇ ਕਦਮ ਚੁੱਕਿਆ ਜਾ ਰਿਹਾ ਹੈ । ਇਸ ਵਾਸਤੇ ਬੜੀ ਸੋਚ ਸਮਝ ਤੋਂ ਕੰਮ ਲੈਣਾ ਚਾਹੀਦਾ ਹੈ ਕਿ ਕਿੰਨੀ ਦੇਰ ਬਾਅਦ ਕਿਸੇ ਕੈਦੀ ਨੂੰ ਛੱਡਣਾ ਹੈ ਅਤੇ ਉਸ ਨੇ ਕਿਸ ਕਿਸਮ ਦਾ ਗੁਨਾਹ ਕੀਤਾ ਹੈ । ਫੇਰ ਤਾਂ ਸਾਰੇ ਝੂਠੇ ਸਰਟੀਫਿਕੇਟ ਬਣਨਗੇ ਕਿਹੜਾ ਬੰਦਾ ਹੈ ਜਿਸ ਦੇ ਮਾਂ-ਬਾਪ, ਭੈਣ-ਭਰਾ ਨਹੀਂ ਹਨ । ਫੇਰ ਕੀ ਹੋਣਾ ਹੈ ਕਿ ਉਸ ਬੰਦੇ ਦੇ ਨਾਮ ਤੇ ਖੇਤ ਲੁਆ ਦੇਣਾ ਹੈ । ਫੇਰ ਕਹਿਣਾ ਹੈ ਕਿ ਇਸ ਨੂੰ ਐਮਰਜੈਂਸੀ ਛੁੱਟੀ ਦੇ ਦਿਓ, ਇਸ ਨੇ ਖੇਤ ਵਾਹੁਣਾ ਹੈ । ਮਾਂ-ਬਾਪ ਹਸਪਤਾਲ ਵਿਚ ਦਾਖਲ ਹੈ, ਉਸ ਨੂੰ ਬੜੀ ਭਿਆਨਕ ਬਿਮਾਰੀ ਹੈ, ਇਸ ਕੈਦੀ ਨੂੰ ਛੱਡ ਦਿਓ । ਦੋ ਮਹੀਨੇ ਦੀ ਛੁੱਟੀ ਦੇ ਦਿਓ, ਬੜੀ ਭਿਆਨਕ ਬਿਮਾਰੀ ਹੈ । ਤੇ ਉਸ ਕੈਦੀ ਨੂੰ ਛੁੱਟੀ ਮਿਲ ਜਾਂਦੀ ਹੈ ਜਿਸ ਨੇ ਪੈਸਾ ਦੇ ਦਿੱਤਾ ਹੁੰਦਾ ਹੈ । ਗਰੀਬ ਲੋਕ ਜ਼ੇਲ੍ਹਾਂ ਵਿਚ ਤੜਫ ਰਹੇ ਹਨ । ਉਨ੍ਹਾਂ ਨੂੰ ਐਮਰਜੈਂਸੀ ਦੀ ਛੁੱਟੀ ਨਹੀਂ ਮਿਲਦੀ । ਖੇਤ ਵਾਹੁੰਣ ਵਾਸਤੇ ਵੀ ਨਹੀਂ ਮਿਲਦੀ । ਇਸ ਵਿਚ ਕੁਰੱਪਸ਼ਨ ਹੈ । ਫੇਰ ਗੁੱਡ ਕੰਡਕਟ ਨੂੰ ਲੈ ਲਓ । ਜੇ ਪੈਸੇ ਦੇ ਦਿੱਤੇ ਤਾਂ ਲਿਖ ਦਿੱਤਾ ਕਿ ਗੁੱਡ ਕੰਡਕਟ ਹੈ, ਨਹੀਂ ਤਾਂ ਮਾੜਾ ਲਿਖ ਦਿੰਦੇ ਹਨ । ਇਸ ਕਾਨੂੰਨ ਤੇ ਬੜੀ ਵਿਚਾਰ ਕਰਕੇ ਫੇਰ ਸਦਨ ਨੂੰ ਆਪਣੀ ਮੋਹਰ ਲਾਉਣੀ ਚਾਹੀਦੀ ਹੈ ਸਿਰਫ ਇਸ ਕਰਕੇ ਨਹੀਂ ਲਗਾ ਦੇਣੀ ਚਾਹੀਦੀ ਕਿ ਵੱਡੇ-ਵੱਡੇ ਰਾਜਸੀ ਨੇਤਾਵਾਂ ਦੇ ਰਿਸ਼ਤੇਦਾਰ ਫਸੇ ਹੋਏ ਹਨ । ਅਮੀਰ ਜਾਂ ਲੀਡਰ ਲੋਕਾਂ ਨੇ ਕਹਿਣਾ ਹੈ ਕਿ 6-6 ਮਹੀਨੇ ਦੀ

ਛੁੱਟੀ ਦੇ ਕੇ, ਕੋਈ ਢੰਗ ਤਰੀਕਾ ਵਰਤ ਕੇ ਸਾਡੇ ਬੰਦੇ ਨੂੰ ਜੇਲ੍ਹ ਵਿਚੋਂ ਬਾਹਰ ਕਰਨਾ ਹੀ ਕਰਨਾ ਹੈ ਚਾਹੇ ਉਸ ਦੀ ਕੋਈ ਮਰਜ਼ੀ ਸ਼ਰਤ ਹੋਵੇ ਚਾਹੇ ਕਿਸੇ ਦਾ ਗਲ ਘੁਟਾ ਲਓ । ਬੱਸ ਸਾਡੇ ਬੱਚਿਆਂ ਨੂੰ ਜੇਲ੍ਹ ਵਿਚੋਂ ਬਾਹਰ ਕਢਾ ਦਿਓ । ਚਾਹੇ ਉਸ ਨੇ ਕਿੰਨਾ ਵੱਡਾ ਗੁਨਾਹ ਕੀਤਾ ਹੈ । ਪਰ ਅਜਿਹਾ ਨਹੀਂ ਕਰਨਾ ਚਾਹੀਦਾ । ਇਸ ਨੂੰ ਰਾਜਸੀ ਰੰਗਤ ਨਹੀਂ ਦੇਣੀ ਚਾਹੀਦੀ । ਇਹ ਸਾਰੇ ਲੋਕਾਂ ਖ਼ਾਤਰ ਸੋਧ ਕੇ ਕਾਨੂੰਨ ਬਣਾਉਣਾ ਚਾਹੀਦਾ ਹੈ ਜੋ ਸਾਰੇ ਲੋਕਾਂ ਨੂੰ ਪ੍ਰਵਾਨ ਹੋਵੇ । ਇਹੀ ਮੇਰੀ ਬੇਨਤੀ ਹੈ ।

**ਸ਼੍ਰੀ ਰਮੇਸ਼ ਚੰਦਰ ਡੋਗਰਾ (ਦਸੂਹਾ)** : ਬਹੁਤ ਮਿਹਰਬਾਨੀ, ਸਪੀਕਰ ਸਾਹਿਬ । ਮੈਂ ਵੀ ਬੜੀ ਦੇਰ ਤੋਂ ਸੋਚ ਰਿਹਾ ਸੀ ਕਿ ਕੀ ਇਹ ਜਿਹੜਾ ਬਿਲ ਲਿਆਂਦਾ ਗਿਆ ਹੈ ਇਹ ਜੇਲ੍ਹ ਸੁਧਾਰਨ ਵਾਸਤੇ ਹੈ ਜਾਂ ਕਿਸੇ ਵਿਸ਼ੇਸ਼ ਵਿਅਕਤੀ ਦੀ ਮੱਦਦ ਕਰਨ ਵਾਸਤੇ ਲਿਆਂਦਾ ਗਿਆ ਹੈ । ਭੌਂਣ ਜੀ ਨੇ ਗੱਲ ਜ਼ਰੂਰ ਕੀਤੀ ਹੈ । ਇਸ ਦੀ ਮੂਲ ਭਾਵਨਾ ਜ਼ਰੂਰ ਠੀਕ ਹੈ ਪਰ ਇਸ ਵਿਚ ਸ਼ੱਕ ਪੈਂਦਾ ਹੈ ਕਿ ਇਹ ਕਿਸੇ ਵਿਸ਼ੇਸ਼ ਵਿਅਕਤੀ ਦੀ ਮੱਦਦ ਕਰਨ ਵਾਸਤੇ ਹੀ ਲਿਆਂਦਾ ਗਿਆ ਹੈ । ਇਸ ਬਿਲ ਨੂੰ ਬਿਨਾ ਸੋਧ ਤੋਂ ਬਿਨਾ ਵਿਚਾਰ ਤੋਂ ਲਿਆਉਣਾ ਮੈਂ ਜ਼ਰੂਰੀ ਨਹੀਂ ਸਮਝਦਾ । ਸਪੀਕਰ ਸਾਹਿਬ, ਮੈਂ ਤਾਂ 1962 ਦੇ ਬਿਲ ਵਿਚ ਤਰਮੀਮ ਲਿਆਉਣ ਨਾਲ ਵੀ ਸਹਿਮਤ ਨਹੀਂ ਹਾਂ । ਜਿਥੇ ਲਿਖਿਆ ਗਿਆ ਹੈ ਕਿ ਕੈਦੀ ਦੀ ਜ਼ਮੀਨ ਹੈ, ਜਾਇਦਾਦ ਹੈ, ਉਸ ਨੂੰ ਵਾਹੁਣ ਵਾਸਤੇ ਛੁੱਟੀ ਦਿਤੀ ਜਾਵੇ । ਜਿਸ ਦੀ ਨਹੀਂ ਹੈ ਉਸ ਨੂੰ ਕੋਈ ਪ੍ਰੋਵੀਜ਼ਨ ਨਹੀਂ ਹੈ । ਇਸ ਤਰਮੀਮ ਨੂੰ ਲਿਆਉਣ ਦਾ ਯਤਨ ਕੀਤਾ ਗਿਆ ਹੈ । ਇਸ ਬਾਰੇ ਹੀ ਇਹ ਦੁਬਾਰਾ ਪ੍ਰੋਵੀਜ਼ਨ ਲਿਆਂਦੀ ਗਈ ਹੈ । ਜਿਹੜਾ ਵਿਅਕਤੀ ਰੇਪ ਕਰਕੇ ਜੇਲ੍ਹ ਜਾਂਦਾ ਹੈ ਜਾਂ ਕਿਸੇ ਨੂੰ ਮਾਰ ਕੇ ਜੇਲ ਜਾਂਦਾ ਹੈ, ਜਿਸ ਵੇਲੇ ਉਹ ਕਲਟੀਵੇਸ਼ਨ ਜਾਂ ਹੋਰ ਕਿਸੇ ਕੰਮ ਵਾਸਤੇ ਛੇ ਮਹੀਨੇ ਦੀ ਛੁੱਟੀ ਤੇ ਜਾਵੇਗਾ ਜਾਂ 6-6 ਹਫਤੇ ਦੀ ਛੁੱਟੀ ਜਾਵੇਗਾ, ਉਸ ਵੇਲੇ ਉਹ ਲੋਕ ਕੀ ਸੋਚਣਗੇ ਅਤੇ ਉਨ੍ਹਾਂ ਲੋਕਾਂ ਦੇ ਮਨ ਵਿਚ ਕੀ ਵਿਚਾਰ ਜਾਵੇਗਾ ਜਿਹੜੇ ਸਫਰ ਕਰਦੇ ਹਨ ਉਹ ਸੋਚਣਗੇ ਕਿ ਕੀ ਇਹੀ ਲਾਅ ਹੈ ਕਿ ਜਿਸ ਵਿਅਕਤੀ ਨੇ ਸਾਡੇ ਨਾਲ ਜ਼ਿਆਦਤੀ ਕੀਤੀ ਹੈ, ਉਸ ਨੂੰ ਫੇਰ ਛੇ ਮਹੀਨੇ ਤੇ ਛੱਡ ਦਿੱਤਾ ਹੈ । ਮੇਰੀ ਪ੍ਰਾਰਥਨਾ ਹੈ ਕਿ ਸਰਕਾਰ ਨੂੰ ਚਾਹੀਦਾ ਹੈ ਕਿ ਇਸ ਤਰ੍ਹਾਂ ਦੇ ਫੈਸਲੇ ਲੈਣ ਤੋਂ ਪਹਿਲਾਂ ਹਾਊਸ ਦੀ ਇਕ ਕਮੇਟੀ ਬਣਾਈ ਜਾਵੇ । ਐਮ.ਐਲ.ਏ. ਸਰਦਾਰ ਮਹੇਸ਼ਇੰਦਰ ਸਿੰਘ ਜੀ ਨੇ ਵੀ ਕਿਹਾ ਸੀ ਕਿ ਉਸ ਕਮੇਟੀ ਅੱਗੇ ਇਸ ਬਿੱਲ ਨੂੰ ਲਿਆਉਣਾ ਚਾਹੀਦਾ ਹੈ । ਬਲਕਿ ਮੈਂ ਕਹਿੰਦਾ ਹਾਂ ਕਿ ਇਸ ਨੂੰ ਸਿਲੈਕਟ ਕਮੇਟੀ ਅੱਗੇ ਰੱਖੋ ਤਾਂ ਅੱਛੀ ਗੱਲ ਹੈ । ਉਹ ਇਕ-ਇਕ ਗੱਲ ਦਾ ਫੈਸਲਾ ਕਰੇ ਕਿ ਕਿਨ੍ਹਾਂ ਕੇਸਾਂ ਵਿਚ ਛੇ ਹਫਤੇ ਦੀ ਜਾਂ ਛੇ ਮਹੀਨੇ ਦੀ ਛੁੱਟੀ ਮਿਲਣੀ ਚਾਹੀਦੀ ਹੈ । ਇਸ ਐਕਟ ਦੇ ਬਣਨ ਨਾਲ ਹਰ ਕੈਦੀ ਨੂੰ ਇਸ ਵਿਚ ਨਹੀਂ ਲੈਣਾ

ਚਾਹੀਦਾ । ਮੈਂ ਸਮਝਦਾ ਹਾਂ ਕਿ ਜਿਹੜੀ ਸੁਧਾਰ ਦੀ ਗੱਲ ਸੋਚੀ ਹੈ, ਮੈਨੂੰ ਇਸ ਬਾਰੇ ਇੰਨਾ ਪਤਾ ਨਹੀਂ ਹੈ ਕਿਉਂਕਿ ਮੈਂ ਜੇਲ੍ਹਾਂ ਵਿਚ ਨਹੀਂ ਗਿਆ । ਸ਼ਾਇਦ ਇਨ੍ਹਾਂ ਨੂੰ (ਅਕਾਲੀ ਪਾਰਟੀ ਵੱਲ ਇਸ਼ਾਰਾ) ਜ਼ਿਆਦਾ ਪਤਾ ਹੈ ਕਿਉਂਕਿ ਇਹ ਜੇਲ੍ਹਾਂ ਵਿਚ ਜ਼ਿਆਦਾ ਰਹੇ ਹਨ । ਇਨ੍ਹਾਂ ਨੂੰ ਜ਼ਰੂਰ ਪਤਾ ਹੋਵੇਗਾ ....(ਆਵਾਜ਼ਾਂ : ਤੁਹਾਨੂੰ ਵੀ ਭੇਜਾਂਗੇ ।)

ਸਪੀਕਰ ਸਾਹਿਬ, : ਇਹ ਹੁਣੇ ਹੀ ਡਰਾਉਣ ਲੱਗ ਗਏ ਹਨ ਕਿ ਤੁਹਾਨੂੰ ਜੇਲ੍ਹ ਵਿਚ ਭੇਜਾਂਗੇ । ਇਸ ਤਰ੍ਹਾਂ ਦਾ ਬਿੱਲ ਜੇ ਵਾਕਿਆ ਹੀ ਪਾਸ ਕਰਨਾ ਚਾਹੁੰਦੇ ਹੋ ਤਾਂ ਇਸ ਦੇ ਵਿੱਚ ਕਲੈਰੀਫਾਈ ਕਰੋ ਕਿ ਕਿਸ ਟਾਈਪ ਆਫ ਕਰਾਈਮ ਦੇ ਬੰਦਿਆਂ ਨੂੰ ਤੁਸੀਂ ਸੰਸ਼ੋਧਨ ਵਿੱਚ ਲਿਆਉਣਾ ਚਾਹੁੰਦੇ ਹੋ । ਨੰਬਰ ਦੋ. ਗੁੱਡ ਕੰਡਕਟ ਤਹਿ ਕਰਨ ਵਾਸਤੇ ਇਕ ਕਮੇਟੀ ਬਣਨੀ ਚਾਹੀਦੀ ਹੈ । ਇਹ ਗੱਲ ਸਿਰਫ ਜੇਲ੍ਹ ਸੁਪਰਡੰਟ ਜਾਂ ਜੇਲ੍ਹ ਸਟਾਫ ਤੇ ਹੀ ਨਹੀਂ ਛੱਡ ਦੇਣੀ ਚਾਹੀਦੀ ਕਿ ਜਿਸ ਨੂੰ ਉਹ ਕਹੇ ਕਿ ਇਸ ਦਾ ਗੁੱਡ ਕੰਡਕਟ ਹੈ, ਉਸ ਨੂੰ ਐਕਸੈਪਟ ਕਰ ਲਵੇ ਅਤੇ ਜਿਸ ਨੂੰ ਉਹ ਕਹੇ ਕਿ ਇਸ ਦਾ ਗੁੱਡ ਕੰਡਕਟ ਨਹੀਂ ਹੈ, ਉਸਨੂੰ ਐਕਸੈਪਟ ਨਾ ਕਰੇ । There should be a Committee constituted with some Judicial Head. He should be some Judicial Officer, may be a Sessions Judge or somebody like that and he should be attached with the Jail Staff for all that purpose. ਕੈਦੀ ਗੁਡ ਕੰਡਕਟ ਦਾ ਹੈ ਜਾਂ ਟਾਈਪ ਆਫ ਕਰਾਈਮ ਕੀ ਹੈ, ਉਸਨੂੰ ਵਾਚ ਲੈਣਾ ਚਾਹੀਦਾ ਹੈ । ਇਨ੍ਹਾਂ ਨੂੰ ਧੱਕਾ ਵੀ ਕਰਨਾ ਆਉਂਦਾ ਹੈ, ਜ਼ਿਆਦਤੀ ਵੀ ਕਰਨੀ ਆਉਂਦੀ ਹੈ । ਇਨ੍ਹਾਂ ਦੀ ਸਟਰੈਂਥ ਵੀ ਜ਼ਿਆਦਾ ਹੈ । ਇਨ੍ਹਾਂ ਨੇ ਬਿੱਲ ਨੂੰ ਪਾਸ ਕਰਨ ਵਿੱਚ ਕੋਈ ਕਸਰ ਨਹੀਂ ਛੱਡਣੀ । ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ ਨੇ ਵੀ ਬੜੀ ਰਿਕੁਐਸਟ ਕੀਤੀ ਹੈ । ਮੈਨੂੰ ਇਸ ਗੱਲ ਦਾ ਕੋਈ ਖਦਸ਼ਾ ਨਹੀਂ ਹੈ ਕਿ ਬਿੱਲ ਪਾਸ ਹੋ ਰਿਹਾ ਹੈ । ਟਾਈਪ ਆਫ ਕਰਾਈਮ ਸਬੰਧੀ ਕਮੇਟੀ ਬਣਾਉਣ ਬਾਰੇ ਜੋ ਮੈਂ ਕਿਹਾ ਹੈ, ਉਹ ਜ਼ਰੂਰ ਬਣਨੀ ਚਾਹੀਦੀ ਹੈ । ਸਿਰਫ ਜੇਲ੍ਹ ਸਟਾਫ ਤੇ ਹੀ ਇਹ ਜ਼ਿੰਮੇਵਾਰੀ ਨਾ ਛੱਡ ਦਿੱਤੀ ਜਾਵੇ । ਇਸ ਤਰ੍ਹਾਂ ਤਾਂ ਲੋਕ ਪੈਸੇ ਦੇ ਕੇ ਛੁੱਟ ਜਾਣਗੇ । ਇਸ ਦੇ ਨਾਲ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਠੀਕ ਨਹੀਂ ਰਹਿ ਸਕਦੀ । ਬਹੁਤ-ਬਹੁਤ ਧੰਨਵਾਦ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** (ਸਰਦੂਲਗੜ੍ਹ): ਸਪੀਕਰ ਸਾਹਿਬ, ਮੈਂ ਇੱਕ ਮਿੰਟ ਲਈ ਬੋਲਣਾ ਚਾਹੁੰਦਾ ਹਾਂ ।

**ਸ੍ਰੀ ਸਪੀਕਰ:** ਇੱਕ ਬਿੱਲ ਹੋਰ ਪਾਸ ਕਰਨ ਵਾਲਾ ਪਿਆ ਹੈ । ਚੱਲੋ, ਇੱਕ ਮਿੰਟ ਤੁਹਾਨੂੰ ਵੀ ਸੁਣ ਲੈਂਦੇ ਹਾਂ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਇਹ ਜੋ ਅਮੈਂਡਮੈਂਟ ਆਈ ਹੈ, ਇਸ ਦੇ ਬਾਰੇ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਸ ਦਾ ਜੋ ਮੋਟਿਵ ਹੈ, ਉਹ ਬੜਾ ਕਲੀਅਰ ਹੈ । ਇਹ ਠੀਕ ਨਹੀਂ ਲਗਦਾ ਕਿ ਕੋਈ ਸਰਕਾਰ ਆਵੇ ਅਤੇ ਇਸ ਤਰ੍ਹਾਂ ਨਾਲ ਆਪਣੇ ਚਹੇਤੇ ਕੈਦੀਆਂ ਨੂੰ ਰਿਆਇਤ ਦੇਵੇ । ਜੇ ਤੁਸੀਂ ਆਪਣੇ ਕਿਸੇ

ਬੰਦੇ ਦੀ ਹੈਲਪ ਕਰਨਾ ਚਾਹੁੰਦੇ ਹੋ ਜਾਂ ਤੁਹਾਡਾ ਕੋਈ ਨਜ਼ਦੀਕੀ ਹੈ ਜਾਂ ਚੰਗਾ ਜਥੇਦਾਰ ਹੈ ਤਾਂ ਉਸ ਦੇ ਲਈ ਹੋਰ ਬਹੁਤ ਤਰੀਕੇ ਹਨ । ਇਸ ਅਮੈਂਡਮੈਂਟ ਨਾਲ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਖਰਾਬ ਹੋ ਜਾਵੇਗੀ । ਜ਼ੇਲ੍ਹ ਦੇ ਮੈਨੂਅਲ ਵਿੱਚ ਆਲਰੇਡੀ ਹੀ ਬੜੀ ਰਿਲੈਕਸੇਸ਼ਨ ਹੈ ਅਤੇ ਕੈਦੀਆਂ ਨੂੰ ਛੁੱਟੀ ਪੂਰੀ ਮਿਲ ਜਾਂਦੀ ਹੈ । ਜੇ ਇਹ ਅਮੈਂਡਮੈਂਟ ਲਿਆਂਦੀ ਗਈ ਤਾਂ ਇਸ ਦੇ ਨਾਲ ਬਹੁਤ ਡਿਸਕਰਿਮੀਨੇਸ਼ਨ ਹੋਵੇਗੀ ਅਤੇ ਕੈਦੀਆਂ ਦੀ ਕਲਾਸੀਫਿਕੇਸ਼ਨ ਹੋਵੇਗੀ । ਉਨ੍ਹਾਂ ਕੈਦੀਆਂ ਨੇ ਹਾਊਸ ਤੱਕ ਵੀ ਅਪਰੋਚ ਕਰ ਲਈ ਹੈ ਕਿ ਅਮੈਂਡਮੈਂਟ ਲਿਆਂਦੀ ਜਾਵੇ । ਮੇਰੀ ਬੇਨਤੀ ਹੈ ਕਿ ਆਪੋਜੀਸ਼ਨ ਪਾਰਟੀਆਂ ਦਾ ਇੱਕ ਇੱਕ ਬੰਦਾ ਲੈ ਕੇ ਅਤੇ ਰੂਲਿੰਗ ਬੈਂਚਿਜ਼ ਦੇ ਕੁੱਝ ਸੀਨੀਅਰ ਬੰਦੇ ਲੈ ਕੇ ਇੱਕ ਕਮੇਟੀ ਬਣਾ ਦਿਓ ਤਾਂ ਕਿ ਇਸ ਦੀ ਨਜ਼ਰਸਾਨੀ ਹੋਵੇ । ਇਸ ਤੋਂ ਬਾਅਦ ਹੀ ਇਸ ਨੂੰ ਪਾਸ ਕਰਨਾ ਚਾਹੀਦਾ ਹੈ, ਅਦਰਵਾਈਜ਼ ਇਸ ਨੂੰ ਡਿਸਅਪਰੂਵ ਕਰਨਾ ਚਾਹੀਦਾ ਹੈ । ਬਹੁਤ-ਬਹੁਤ ਧੰਨਵਾਦ ।

**ਸਰਦਾਰ ਹੀਰਾ ਸਿੰਘ ਗਾਬੜੀਆ:** ਸਪੀਕਰ ਸਾਹਿਬ, ਮੈਂ ਵੀ ਆਪਣੀ ਗੱਲ ਕਰਨੀ ਚਾਹੁੰਦਾ ਹਾਂ ।

**ਸ੍ਰੀ ਸਪੀਕਰ:** ਸਰਦਾਰ ਹੀਰਾ ਸਿੰਘ ਗਾਬੜੀਆ ਦੀ ਗੱਲ ਸੁਣ ਲਓ । ਹਾਂ ਜੀ, ਗਾਬੜੀਆ ਸਾਹਿਬ ।

**ਸਰਦਾਰ ਹੀਰਾ ਸਿੰਘ ਗਾਬੜੀਆ** (ਲੁਧਿਆਣਾ-ਦਿਹਾਤੀ) : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ । ਜਿੱਥੋਂ ਤੱਕ ਇਸ ਬਿੱਲ ਦੀ ਅਮੈਂਡਮੈਂਟ ਦਾ ਸਵਾਲ ਹੈ, ਇਸ ਨੂੰ ਪਾਸ ਕਰਨ ਤੋਂ ਪਹਿਲਾਂ, ਸਪੀਕਰ ਸਾਹਿਬ, ਜਿਨ੍ਹਾਂ ਲੋਕਾਂ ਦੀਆਂ ਪਤਨੀਆਂ ਵਿਧਵਾ ਹੋ ਗਈਆਂ, ਬੱਚੇ ਯਤੀਮ ਹੋ ਗਏ, ਜਿਨ੍ਹਾਂ ਦੇ ਘਰਾਂ ਵਿੱਚ ਵੈਣ ਪੈ ਰਹੇ ਹਨ, ਜਿਨ੍ਹਾਂ ਦੇ ਬੱਚੇ ਯਤੀਮ ਹੋ ਕੇ ਚਾਹ ਦੀਆਂ ਦੁਕਾਨਾਂ ਤੇ ਕੰਮ ਕਰ ਰਹੇ ਹਨ ਅਤੇ ਜਿਨ੍ਹਾਂ ਦੇ ਘਰ ਤਬਾਹ ਹੋ ਗਏ ਹਨ, ਉਨ੍ਹਾਂ ਦੀਆਂ ਭਾਵਨਾਵਾਂ ਨੂੰ ਦੇਖਣਾ ਚਾਹੀਦਾ ਹੈ । ਸਾਨੂੰ ਕਾਤਲਾਂ ਨੂੰ ਉਤਸ਼ਾਹਿਤ ਨਹੀਂ ਕਰਨਾ ਚਾਹੀਦਾ । ਇਸ ਹਾਊਸ ਵਿੱਚ ਕਾਤਲਾਂ ਨੂੰ ਵੱਧ ਤੋਂ ਵੱਧ ਸਜ਼ਾ ਦੇਣ ਦੀ ਗੱਲ ਹੋਣੀ ਚਾਹੀਦੀ ਹੈ । ਸਜ਼ਾ ਮੁਆਫ ਕਰਨ ਦੀ ਗੱਲ ਨਹੀਂ ਹੋਣੀ ਚਾਹੀਦੀ । ਉਨ੍ਹਾਂ ਮਾਵਾਂ ਨੂੰ ਵੇਖੋ ਜਿਨ੍ਹਾਂ ਦੇ ਪੁੱਤਰ ਚਲੇ ਗਏ, ਜਿਨ੍ਹਾਂ ਦੇ ਪੁੱਤਰਾਂ ਨੂੰ ਮਾਰਿਆ ਗਿਆ । ਉਨ੍ਹਾਂ ਔਰਤਾਂ ਨੂੰ ਦੇਖੋ ਜਿਨ੍ਹਾਂ ਦੇ ਸਿਰਾਂ ਦੇ ਸਾਈਆਂ ਨੂੰ ਮਾਰਿਆ ਗਿਆ । ਉਨ੍ਹਾਂ ਭੈਣਾਂ ਨੂੰ ਦੇਖੋ ਜਿਨ੍ਹਾਂ ਦੇ ਭਰਾਵਾਂ ਨੂੰ ਮਾਰਿਆ ਗਿਆ । ਹਾਊਸ ਨੂੰ ਉਨ੍ਹਾਂ ਬੱਚਿਆਂ ਤੇ ਤਰਸ ਕਰਨਾ ਚਾਹੀਦਾ ਹੈ ਜਿਹੜੇ ਵਿਚਾਰੇ ਯਤੀਮ ਹੋ ਗਏ ਹਨ ਅਤੇ ਜਿਹੜੇ ਆਪਣੇ ਬਾਪ ਨੂੰ ਤਰਸ ਰਹੇ ਹਨ, ਰੋ ਰਹੇ ਹਨ । ਇਸ ਅਮੈਂਡਮੈਂਟ ਦੇ ਵਿੱਚ ਐਗਰੀਕਲਚਰ ਅਤੇ ਨਾਨ-ਐਗਰੀਕਲਚਰ ਦੀ ਗੱਲ ਕੀਤੀ ਗਈ ਹੈ । ਬਾਕੀ ਵੀ ਸੰਸਾਰ ਦੇ ਵਿੱਚ ਲੋਕ ਵਸਦੇ ਹਨ । ਜੇ ਕੋਈ ਇੰਡਸਟਰੀ ਦਾ

[ਸਰਦਾਰ ਹੀਰਾ ਸਿੰਘ ਗਾਬੜੀਆ]

ਕੰਮ ਕਰਦਾ ਹੈ, ਕੋਈ ਦੁਕਾਨਦਾਰ ਹੈ, ਕੋਈ ਡਾਕਟਰ ਹੈ, ਕੋਈ ਵਕੀਲ ਹੈ ਜਾਂ ਕੋਈ ਹੋਰ ਕੰਮ ਕਰਦਾ ਹੈ, ਉਹ ਵੀ ਤਾਂ ਆਖਰ ਇਸੇ ਪੰਜਾਬ ਵਿੱਚ ਵੱਸਣ ਵਾਲੇ ਲੋਕ ਹਨ। ਉਨ੍ਹਾਂ ਲੋਕਾਂ ਨਾਲ ਇਹ ਵਿਤਕਰਾ ਕਿਉਂ ਕੀਤਾ ਜਾ ਰਿਹਾ ਹੈ ? ਇਹ ਸਾਰੀਆਂ ਗੱਲਾਂ ਵਿਚਾਰਨ ਤੋਂ ਬਾਅਦ ਹੀ ਇਹ ਅਮੈਂਡਮੈਂਟ ਹੋਣੀ ਚਾਹੀਦੀ ਹੈ, ਨਾ ਕਿ ਇਸ ਨੂੰ ਇਸੇ ਤਰ੍ਹਾਂ ਪਾਸ ਕੀਤਾ ਜਾਵੇ। ਬਹੁਤ ਬਹੁਤ ਧੰਨਵਾਦ।

**ਸ਼੍ਰੀ ਸਪੀਕਰ :** ਸਰਦਾਰ ਅਜੀਤ ਸਿੰਘ ਕੋਹਾੜ ਜੀ।

**ਰੱਖਿਆ ਸੇਵਾਵਾਂ ਭਲਾਈ, ਜੇਲ੍ਹਾਂ, ਸੁਤੰਤਰਤਾ ਸੰਗਰਾਮੀਆਂ ਦੀ ਭਲਾਈ ਅਤੇ ਚੋਣਾਂ ਮੰਤਰੀ** (ਸਰਦਾਰ ਅਜੀਤ ਸਿੰਘ ਕੋਹਾੜ): ਮਤਿਕਾਰਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪੰਜਾਬ ਨੇਕ ਆਚਰਣ ਕੈਦੀ ਕਾਨੂੰਨ ਬਣਾਇਆ ਜਾ ਰਿਹਾ ਹੈ ਇਹ ਕਿਸੇ ਇੱਕ ਵਿਅਕਤੀ ਵਾਸਤੇ ਬਿਲਕੁਲ ਨਹੀਂ ਬਣਾਇਆ ਜਾ ਰਿਹਾ। ਇਸ ਦੇ ਵਿੱਚ ਅਜਿਹੀ ਕੋਈ ਗੱਲ ਨਹੀਂ ਹੈ ਜਿਸ ਤਰ੍ਹਾਂ ਕਿ ਇਨ੍ਹਾਂ ਨੇ ਸ਼ੰਕੇ ਜ਼ਾਹਿਰ ਕੀਤੇ ਹਨ ਕਿ ਇਹ ਕਿਸੇ ਇਕ ਵਿਅਕਤੀ ਲਈ ਬਣਾਇਆ ਜਾ ਰਿਹਾ ਹੈ। ਪੰਜਾਬ ਨੇਕ ਆਚਰਣ ਕੈਦੀ (ਆਰਜ਼ੀ ਰਿਹਾਈ) ਐਕਟ, 1962 ਅਧੀਨ ਉਨ੍ਹਾਂ ਕੈਦੀਆਂ ਨੂੰ ਜਿਨ੍ਹਾਂ ਦੀ ਆਪਣੀ ਜ਼ਰਾਇਤੀ ਭੋਂ ਹੋਵੇ, ਖੇਤੀਬਾੜੀ ਦੇ ਕੰਮਾ ਲਈ 6-6 ਹਫਤਿਆਂ ਦੀ ਪੈਰੋਲ ਸਾਲ ਵਿੱਚ ਦੋ ਵਾਰੀ ਦਿੱਤੀ ਜਾਂਦੀ ਸੀ ਪਰ ਬੇ-ਜ਼ਮੀਨੇ ਕੈਦੀਆਂ ਦੀ ਮੰਗ ਨੂੰ ਮੱਦੇ-ਨਜ਼ਰ ਰੱਖਦੇ ਹੋਏ ਕਾਨੂੰਨ ਵਿਚ ਇਕਸਾਰਤਾ ਲਿਆਉਣ ਲਈ ਇਹ ਯੋਗ ਸਮਝਿਆ ਗਿਆ ਕਿ ਬੇਜ਼ਮੀਨੇ ਕੈਦੀਆਂ ਨੂੰ ਵੀ ਕਿਸੇ ਹੋਰ ਦੀ ਜ਼ਮੀਨ ਵਾਹੁਣ, ਬੀਜਣ ਲਈ ਜ਼ਮੀਨ ਵਾਲੇ ਕੈਦੀਆਂ ਦੇ ਬਰਾਬਰ ਸਾਲ ਵਿੱਚ ਦੋ ਵਾਰ 6-6 ਹਫਤਿਆਂ ਦੀ ਪੈਰੋਲ ਦਿੱਤੀ ਜਾਵੇ। ਇਸ ਦੇ ਨਾਲ ਹੀ ਪੰਜਾਬ ਦੀਆਂ ਜੇਲ੍ਹਾਂ ਵਿੱਚ ਬੰਦ ਉਮਰ ਕੈਦੀਆਂ ਨੂੰ ਨੇਕ ਆਚਰਣ ਅਪਣਾਉਣ ਲਈ ਉਤਸ਼ਾਹਿਤ ਕਰਨ ਹਿੱਤ ਇਹ ਵੀ ਯੋਗ ਸਮਝਿਆ ਗਿਆ ਕਿ ਐਕਟ ਦੀ ਧਾਰਾ-3 ਦੀ ਉਪ ਧਾਰਾ (1) ਦੀ ਕਲਾਜ (ਡੀ) ਅਧੀਨ ਰਿਹਾਅ ਕਰਨ ਲਈ ਇਹ ਸ਼ਰਤ ਵੀ ਸ਼ਾਮਲ ਕਰ ਲਈ ਜਾਵੇ ਕਿ ਕਿਸੇ ਚੰਗੇ ਅਤੇ ਤਸੱਲੀਬਖਸ਼ ਕਾਰਨ ਲਈ ਕੈਦੀਆਂ ਨੂੰ ਹਰ ਪੰਜ ਸਾਲਾਂ ਵਿੱਚ 6 ਮਹੀਨੇ ਜਾਂ ਘੱਟ ਸਮੇਂ ਲਈ ਹਿੱਸਿਆਂ ਵਿੱਚ ਪੈਰੋਲ ਤੇ ਆਰਜ਼ੀ ਰਿਹਾਈ ਦਿੱਤੀ ਜਾਵੇ। ਇਸ ਮੰਤਵ ਲਈ ਮੰਤਰੀ ਮੰਡਲ ਦੀ ਪ੍ਰਵਾਨਗੀ ਨਾਲ ਨੇਕ ਆਚਰਣ ਕੈਦੀ (ਆਰਜ਼ੀ ਰਿਹਾਈ) ਸੋਧ ਆਰਡੀਨੈਂਸ ਨੰ: 6 ਆਫ 2000 ਮਿਤੀ 24 ਮਈ, 2000 ਨੂੰ ਜਾਰੀ ਕੀਤਾ ਜਾ ਚੁੱਕਾ ਹੈ ਅਤੇ ਇਸ ਸਮੇਂ ਕੈਦੀਆਂ ਨੂੰ 6 ਮਹੀਨੇ ਜਾਂ ਘੱਟ ਸਮੇਂ ਲਈ ਪੈਰੋਲ ਤੇ ਆਰਜ਼ੀ ਰਿਹਾਈ ਦਿੱਤੀ ਜਾ ਰਹੀ ਹੈ। ਇਸ ਸਮੇਂ 40 ਕੈਦੀਆਂ ਨੂੰ ਅਜਿਹੀ ਪੈਰੋਲ ਦਿੱਤੀ ਜਾ ਚੁੱਕੀ ਹੈ ਅਤੇ ਲਗਭਗ 70 ਕੈਦੀਆਂ ਦੇ ਕੇਸ ਪ੍ਰਵਾਨ ਹੋ ਚੁੱਕੇ ਹਨ। ਹੁਣ ਇਸ ਆਰਡੀਨੈਂਸ ਨੂੰ ਬਿੱਲ ਵਿੱਚ ਤਬਦੀਲ ਕਰਨ ਦੀ ਲੋੜ ਹੈ। ਇਸ ਲਈ ਮੈਂ ਇਸ ਬਿੱਲ ਨੂੰ ਸਦਨ ਵਿਚ ਪੇਸ਼ ਕਰਦਾ ਹਾਂ ਅਤੇ ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਇਸ ਬਿਲ ਨੂੰ ਵਿਚਾਰ ਕੇ ਪ੍ਰਵਾਨ ਕਰਨ ਦੀ ਖੇਚਲ ਕੀਤੀ ਜਾਵੇ।

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

ਕਿ ਪੰਜਾਬ ਚੰਗੇ ਵਿਹਾਰ ਵਾਲੇ ਕੈਦੀ (ਆਰਜ਼ੀ ਰਿਹਾਈ) ਸੋਧਨਾ ਬਿੱਲ ਪਾਸ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਹੋਇਆ ।

---

## 3. THE PUNJAB STATE LEGISLATURE MEMBERS (PENSION AND MEDICAL FACILITIES REGULATION) AMENDMENT BILL, 2000

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ਼੍ਰੀ ਮਦਨ ਮੋਹਨ ਮਿੱਤਲ): ਸ਼੍ਰੀਮਾਨ ਜੀ, ਮੈਂ ਪੰਜਾਬ ਰਾਜ ਵਿਧਾਨ ਮੰਡਲ ਮੈਂਬਰਜ਼ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮ) ਸੋਧਨਾ ਬਿੱਲ ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਰਾਜ ਵਿਧਾਨ ਮੰਡਲ ਮੈਂਬਰਜ਼ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮ) ਸੋਧਨਾ ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ਼੍ਰੀ ਸਪੀਕਰ**: ਪ੍ਰਸਤਾਵ ਕੀਤਾ—

ਕਿ ਪੰਜਾਬ ਰਾਜ ਵਿਧਾਨ ਮੰਡਲ ਮੈਂਬਰਜ਼ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮ) ਸੋਧਨਾ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਅਗਰ ਕੋਈ ਮੈਂਬਰ ਸਾਹਿਬ ਬੋਲਣਾ ਚਾਹੁੰਦਾ ਹੈ ਤਾਂ ਬੋਲ ਸਕਦਾ ਹੈ ।

(ਇਸ ਵੇਲੇ ਕੋਈ ਵੀ ਮੈਂਬਰ ਬੋਲਣ ਲਈ ਖੜ੍ਹਾ ਨਹੀਂ ਹੋਇਆ ।)

**ਸ਼੍ਰੀ ਸਪੀਕਰ**: ਪ੍ਰਸ਼ਨ ਹੈ—

ਕਿ ਪੰਜਾਬ ਰਾਜ ਵਿਧਾਨ ਮੰਡਲ ਮੈਂਬਰਜ਼ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮ) ਸੋਧਨਾ ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪਵਾਨ ਹੋਇਆ ।**

**ਸ਼੍ਰੀ ਸਪੀਕਰ**: ਹੁਣ ਸਦਨ ਬਿਲ ਤੇ ਕਲਾਜ਼ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਉਪ-ਕਲਾਜ਼ (2)**

**ਸ਼੍ਰੀ ਸਪੀਕਰ**: ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (2) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

**ਕਲਾਜ਼ 2**

**ਸ਼੍ਰੀ ਸਪੀਕਰ**: ਪ੍ਰਸ਼ਨ ਹੈ—

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਹੋਇਆ ।**

ਕਲਾਜ਼ 1 ਦੀ ਉਪ-ਕਲਾਜ਼ (1)

**ਸ਼੍ਰੀ ਸਪੀਕਰ:** ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਉਪ-ਕਲਾਜ਼ (1) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸਿਰਲੇਖ**

**ਸ਼੍ਰੀ ਸਪੀਕਰ:** ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ਼੍ਰੀ ਮਦਨ ਮੋਹਨ ਮਿੱਤਲ): ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਰਾਜ ਵਿਧਾਨ ਮੰਡਲ ਮੈਂਬਰਜ਼ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮ) ਸੋਧਨਾ ਬਿਲ ਪਾਸ ਕੀਤਾ ਜਾਵੇ।

**ਸ਼੍ਰੀ ਸਪੀਕਰ:** ਪ੍ਰਸਤਾਵ ਕੀਤਾ—

ਕਿ ਪੰਜਾਬ ਰਾਜ ਵਿਧਾਨ ਮੰਡਲ ਮੈਂਬਰਜ਼ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮ) ਸੋਧਨਾ ਬਿਲ ਪਾਸ ਕੀਤਾ ਜਾਵੇ।

**ਸ਼੍ਰੀ ਸਪੀਕਰ:** ਪ੍ਰਸ਼ਨ ਹੈ--

ਕਿ ਪੰਜਾਬ ਰਾਜ ਵਿਧਾਨ ਮੰਡਲ ਮੈਂਬਰਜ਼ (ਪੈਨਸ਼ਨ ਅਤੇ ਡਾਕਟਰੀ ਸਹੂਲਤਾਂ ਵਿਨਿਯਮ) ਸੋਧਨਾ ਬਿਲ ਪਾਸ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸ਼੍ਰੀ ਸਪੀਕਰ:** ਹੁਣ ਸਦਨ ਬੁੱਧਵਾਰ, ਮਿਤੀ 6-9-2000 ਨੂੰ 10.00 ਵਜੇ ਸਵੇਰ ਤੱਕ ਸਥਗਿਤ ਕੀਤਾ ਜਾਂਦਾ ਹੈ।

| | |
|---|---|
| *2.40 ਵਜੇ ਬਾਅਦ ਦੁਪਹਿਰ | (ਇਸ* ਉਪ੍ਰੰਤ ਸਦਨ ਬੁੱਧਵਾਰ, ਮਿਤੀ 6-9-2000 ਦੇ 10.00 ਵਜੇ ਸਵੇਰ ਤੱਕ ਸਥਗਿਤ ਹੋ ਗਿਆ। |

—

APPENDIX-I

TO

PUNJAB VIDHAN SABHA DEBATES

*Dated 5th September, 2000*

VOL. X NO. 2

STARRED QUESTION AND ANSWER

ਰਾਜ ਸਲਾਹਕਾਰ ਕਮੇਟੀਆਂ ਦਾ ਗਠਨ

*2133 1. ਕਾਮਰੇਡ ਅਜੈਬ ਸਿੰਘ ਰੌਂਤਾ,
2. ਕਾਮਰੇਡ ਹਰਦੇਵ ਸਿੰਘ ਅਰਸ਼ੀ } ਕੀ ਸੰਸਦੀ ਕਾਰਜ

ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਾਲ 1999-2000 ਲਈ ਗਠਿਤ ਕੀਤੀਆਂ ਗਈਆਂ ਰਾਜ ਸਲਾਹਕਾਰ ਕਮੇਟੀਆਂ ਦੀ ਗਿਣਤੀ ਕਿੰਨੀ ਹੈ ਅਤੇ ਉਕਤ ਹਰ ਇਕ ਕਮੇਟੀ ਕਿਸ ਕਿਸ ਤਰੀਕ ਨੂੰ ਗਠਿਤ ਕੀਤੀ ਗਈ ਸੀ ;

(ਅ) ਉਕਤ ਕਮੇਟੀਆਂ ਦੇ ਗਠਨ ਸਬੰਧੀ ਜਾਰੀ ਕੀਤੀ ਗਈ ਅਧਿਸੂਚਨਾ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖਣਗੇ ;

(ੲ) ਦੱਸਣਗੇ ਕਿ ਉਪਰੋਕਤ ਭਾਗ (ੳ) ਵਿਚ ਵਰਨਿਤ ਹਰ ਇਕ ਕਮੇਟੀ ਦੁਆਰਾ ਕੀਤੀਆਂ ਗਈਆਂ ਮੀਟਿੰਗਾਂ ਦੀ ਕਮੇਟੀਵਾਰ ਗਿਣਤੀ ਅਤੇ ਵੇਰਵੇ ਕੀ ਹਨ ;

(ਸ) ਦੱਸਣਗੇ ਕਿ ਕੀ ਕਮੇਟੀਆਂ ਦੀ ਮਿਆਦ ਖ਼ਤਮ ਹੋ ਚੁੱਕੀ ਹੈ ; ਜੇਕਰ ਅਜਿਹਾ ਹੋਵੇ, ਤਾਂ ਕੀ ਨਵੀਆਂ ਕਮੇਟੀਆਂ ਨਾਮਜ਼ਦ ਕਰ ਦਿੱਤੀਆਂ ਗਈਆਂ ਹਨ ; ਜੇਕਰ ਨਹੀਂ ਤਾਂ ਇਸ ਦੇ ਕਾਰਨ ਕੀ ਹਨ ?

**ਸ਼੍ਰੀ ਮਦਨ ਮੋਹਨ ਮਿੱਤਲ:** (ੳ) ਸਾਲ 1999-2000 ਲਈ ਗਠਿਤ ਕੀਤੀਆਂ ਗਈਆਂ ਰਾਜ ਸਲਾਹਕਾਰ ਕਮੇਟੀਆਂ ਦੀ ਗਿਣਤੀ 21 ਹੈ। ਉਕਤ ਹਰ ਇਕ ਕਮੇਟੀ ਦਾ ਗਠਨ ਮਿਤੀ 30-4-1999 ਨੂੰ ਕੀਤਾ ਗਿਆ ਸੀ।

(ਅ) *ਅਧਿਸੂਚਨਾ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ੲ) ਕੇਵਲ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਵੱਲੋਂ ਇਕੋ ਮੀਟਿੰਗ ਮਿਤੀ 29-12-1999 ਨੂੰ ਬੁਲਾਈ ਗਈ ਸੀ ਜਿਸ ਦਾ ਵੇਰਵਾ ਅਨੁਲਗ 'ੲ' * ਨਾਲ ਨੱਥੀ ਹੈ।

---

*Placed in the Library.

(ਸ) ਕਮੇਟੀਆਂ ਦੀ ਮਿਆਦ ਮਿਤੀ 30-4-2000 ਨੂੰ ਖ਼ਤਮ ਹੋ ਚੁੱਕੀ ਹੈ। ਨਵੀਆਂ ਕਮੇਟੀਆਂ ਦੇ ਗਠਨ ਦੀ ਅਧਿਸੂਚਨਾ ਮਿਤੀ 19-10-2000 ਨੂੰ ਜਾਰੀ ਕਰ ਦਿੱਤੀ ਗਈ ਹੈ।

---

## UNSTARED QUESTIONS AND ANSWERS

### ਰਾਜ ਵਿਚ ਜਬਰ ਜਨਾਹ ਦੇ ਕੇਸ

498. **ਕਾਮਰੇਡ ਹਰਦੇਵ ਸਿੰਘ ਅਰਸ਼ੀ,** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਫਰਵਰੀ 1997 ਤੋਂ ਮਿਤੀ ਅੰਤ ਤਕ ਦੇ ਸਮੇਂ ਦੇ ਦੌਰਾਨ ਰਾਜ ਵਿਚ ਔਰਤਾਂ ਨਾਲ ਬਲਾਤਕਾਰ ਦੇ ਦਰਜ ਕੇਸਾਂ ਦੀ ਜ਼ਿਲ੍ਹਾ-ਵਾਰ ਗਿਣਤੀ ਅਤੇ ਵੇਰਵਾ ਕੀ ਹੈ ?

(ਅ) ਕੀ ਉਪਰੋਤ ਭਾਗ (ੳ) ਵਿਚ ਵਰਣਿਤ ਕੇਸਾਂ ਵਿਚ ਸ਼ਾਮਲ ਦੋਸ਼ੀਆਂ ਨੂੰ ਗ੍ਰਿਫਤਾਰ ਕਰ ਲਿਆ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਜ਼ਿਲ੍ਹਾ-ਵਾਰ ਵੇਰਵਾ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ ਅਤੇ ਅ) ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ। (ਅਨੁਲੱਗ-ੲ)

## ਅਨੁਲੱਗ-ਏ

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸਾਲ-1997 | | | ਸਾਲ-1998 | | | ਸਾਲ-1999 | | | ਸਾਲ-2000 | | |
|---|---|---|---|---|---|---|---|---|---|---|---|---|---|
| | | ਦਰਜ ਕੀਤੇ ਗਏ ਕੇਸ | ਸ਼ਾਮਿਲ ਦੋਸ਼ੀ | ਗ੍ਰਿਫ਼ਤਾਰ ਕੀਤੇ ਗਏ ਦੋਸ਼ੀ | ਦਰਜ ਕੀਤੇ ਗਏ ਕੇਸ | ਸ਼ਾਮਿਲ ਦੋਸ਼ੀ | ਗ੍ਰਿਫ਼ਤਾਰ ਕੀਤੇ ਗਏ ਦੋਸ਼ੀ | ਦਰਜ ਕੀਤੇ ਗਏ ਕੇਸ | ਸ਼ਾਮਿਲ ਦੋਸ਼ੀ | ਗ੍ਰਿਫ਼ਤਾਰ ਕੀਤੇ ਗਏ ਦੋਸ਼ੀ | ਦਰਜ ਕੀਤੇ ਗਏ ਕੇਸ | ਸ਼ਾਮਿਲ ਦੋਸ਼ੀ | ਗ੍ਰਿਫ਼ਤਾਰ ਕੀਤੇ ਗਏ ਦੋਸ਼ੀ |
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
| 1. | ਰੋਪੜ | 05 | 10 | 10 | 06 | 10 | 10 | 14 | 25 | 24 | 12 | 15 | 15 |
| 2. | ਲੁਧਿਆਣਾ | 11 | 15 | 13 | 19 | 40 | 39 | 42 | 68 | 02 | 17 | 31 | 22 |
| 3. | ਖੰਨਾ | 03 | 05 | 05 | 05 | 14 | 14 | 01 | 01 | 01 | 03 | 06 | 02 |
| 4. | ਜਗਰਾਓਂ | 03 | 03 | 03 | 08 | 11 | 09 | 08 | 49 | 10 | 06 | 15 | 14 |
| 5. | ਪਟਿਆਲਾ | 08 | 12 | 12 | 13 | 18 | 18 | 28 | 38 | 38 | 30 | 49 | 49 |
| 6. | ਫ਼ਤਹਿਗੜ੍ਹ ਸਾਹਿਬ | — | — | — | 02 | 04 | 04 | 08 | 16 | 09 | 03 | 04 | 04 |
| 7. | ਸੰਗਰੂਰ | 07 | 20 | 20 | 08 | 21 | 19 | 08 | 16 | 13 | 04 | 05 | 04 |
| 8. | ਬਰਨਾਲਾ | 03 | 03 | 03 | 05 | 12 | 12 | 03 | 05 | 05 | 06 | 10 | 10 |
| 9. | ਫਰੀਦਕੋਟ | 10 | 19 | 19 | 01 | 01 | 01 | 04 | 04 | 03 | 03 | 03 | 02 |
| 10. | ਬਠਿੰਡਾ | 07 | 14 | 13 | 08 | 11 | 11 | 06 | 09 | 05 | 07 | 12 | 07 |
| 11. | ਮਾਨਸਾ | 03 | 05 | 05 | 06 | 11 | 11 | 09 | 17 | 17 | 06 | 11 | 11 |
| 12. | ਫਿਰੋਜ਼ਪੁਰ | 13 | 27 | 24 | 16 | 30 | 26 | 25 | 43 | 31 | 20 | 31 | 31 |
| 13. | ਮੋਗਾ | 03 | 04 | 04 | 04 | 07 | 05 | 04 | 06 | 05 | 04 | 05 | — |
| 14. | ਮੁਕਤਸਰ | 02 | 02 | 02 | 03 | 07 | 07 | 03 | 05 | 05 | 07 | 16 | 16 |
| 15. | ਜਲੰਧਰ | 15 | 38 | 38 | 21 | 44 | 44 | 10 | 22 | 21 | 15 | 28 | 28 |
| 16. | ਨਵਾਂ ਸ਼ਹਿਰ | 05 | 14 | 14 | 04 | 09 | 08 | 10 | 21 | 21 | 02 | 04 | 04 |
| 17. | ਹੁਸ਼ਿਆਰਪੁਰ | 14 | 19 | 19 | 15 | 21 | 21 | 11 | 15 | 15 | 10 | 19 | 18 |
| 18. | ਕਪੂਰਥਲਾ | 10 | 14 | 14 | 10 | 15 | 15 | 13 | 17 | 17 | 03 | 04 | 03 |
| 19. | ਅੰਮ੍ਰਿਤਸਰ | 09 | 19 | 17 | 13 | 33 | 24 | 14 | 36 | 36 | 05 | 17 | 17 |
| 20. | ਮਜੀਠਾ | 02 | 02 | 02 | 10 | 16 | 14 | 12 | 23 | 18 | 05 | 07 | 07 |
| 21. | ਤਰਨ ਤਾਰਨ | 04 | 07 | 07 | 06 | 15 | 15 | 07 | 11 | 11 | 05 | 09 | 09 |
| 22. | ਗੁਰਦਾਸਪੁਰ | 10 | 13 | 13 | 07 | 12 | 12 | 07 | 09 | 09 | 06 | 11 | 11 |
| 23. | ਬਟਾਲਾ | 10 | 13 | 13 | 11 | 15 | 15 | 13 | 19 | 19 | 04 | 06 | 06 |
| 24. | ਜੀ.ਆਰ.ਪੀ/ਪਟਿਆਲਾ | — | — | — | 03 | 13 | 13 | 01 | 01 | 01 | 01 | 01 | — |
| | ਜੋੜ — | 157 | 278 | 270 | 204 | 390 | 367 | 261 | 476 | 396 | 184 | 319 | 290 |

ਜ਼ਿਲ੍ਹਾ ਅੰਮ੍ਰਿਤਸਰ ਵਿਚ ਅਫ਼ੀਮ, ਸ਼ਰਾਬ, ਭੁੱਕੀ, ਗਾਂਜਾ ਅਤੇ ਹੀਰੋਇਨ ਦੀ ਵਿਕਰੀ/ ਖਰੀਦ ਅਤੇ ਵਸੂਲੀ ਦੇ ਕੇਸ

502. ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) 1 ਅਪ੍ਰੈਲ, 1997 ਤੋਂ ਮਿਤੀ ਅੰਤ ਤਕ ਦੇ ਸਮੇਂ ਦੌਰਾਨ ਪੁਲਿਸ ਜ਼ਿਲ੍ਹਾ ਅਮ੍ਰਿਤਸਰ ਵਿਚ ਅਫ਼ੀਮ, ਸ਼ਰਾਬ, ਭੁੱਕੀ, ਗਾਂਜਾ ਅਤੇ ਹੀਰੋਇਨ ਦੀ ਵਿਕਰੀ/ਖਰੀਦ ਅਤੇ ਵਸੂਲੀ ਸਬੰਧੀ ਰਜਿਸਟਰ ਹੋਏ ਕੇਸਾਂ ਦੀ ਗਿਣਤੀ ਕਿੰਨੀ ਹੈ ਅਤੇ ਹਰ ਇਸ ਕੇਸ ਵਿਚ ਥਾਨਾ-ਵਾਰ ਕਿੰਨਾ-ਕਿੰਨਾ ਨਾਜਾਇਜ਼ ਮਾਲ ਵਸੂਲ ਕੀਤਾ ਗਿਆ ;

(ਅ) ਉਨ੍ਹਾਂ ਵਿਅਕਤੀਆਂ ਦੇ ਥਾਨਾ-ਵਾਰ ਨਾਂ ਅਤੇ ਪਤੇ ਕੀ ਹਨ ਜਿਨ੍ਹਾਂ ਦੇ ਵਿਰੁੱਧ ਉਕਤ ਕੇਸ ਦਰਜ ਕੀਤੇ ਗਏ ਹਨ ;

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਦੋਸ਼ੀਆਂ ਵਿਚੋਂ ਉਨ੍ਹਾਂ ਦੋਸ਼ੀਆਂ ਦੇ ਥਾਨਾ-ਵਾਰ ਨਾਂ ਅਤੇ ਪਤੇ ਕੀ-ਕੀ ਹਨ ਜੋ 18 ਸਾਲ ਦੀ ਉਮਰ ਤੋਂ ਘੱਟ ਹਨ ;

(ਸ) ਉਨ੍ਹਾਂ ਕੇਸਾਂ ਦੀ ਗਿਣਤੀ ਅਤੇ ਵੇਰਵੇ ਕੀ-ਕੀ ਹਨ ਜਿਨ੍ਹਾਂ ਦਾ ਫੈਸਲਾ ਕਰ ਦਿੱਤਾ ਗਿਆ ਹੈ, ਅਤੇ ਹਰ ਇਕ ਕੇਸ ਵਿਚ ਅਦਾਲਤਾਂ ਦੁਆਰਾ ਦੋਸ਼ੀਆਂ ਨੂੰ ਕੀ-ਕੀ ਸਜ਼ਾ ਦਿੱਤੀ ਗਈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) 1925 (ਐਨ. ਡੀ. ਪੀ. ਐਸ. ਐਕਟ-109 ਅਤੇ ਐਕਸਾਈਜ਼ ਐਕਟ-1816) ਹਰ ਇਕ ਕੇਸ ਵਿਚ ਥਾਣਾ ਵਾਰ ਵਸੂਲ ਕੀਤੇ ਨਾਜਾਇਜ਼ ਮਾਲ ਦੀ ਮਾਤਰਾ ਅਨੁਲੱਗ 1 ਤੇ ਰੱਖੀ ਹੈ ਜੀ ।

(ਅ) ਉਨ੍ਹਾਂ ਵਿਅਕਤੀਆਂ ਦੇ ਥਾਣਾ-ਵਾਰ ਨਾਂ ਅਤੇ ਪਤੇ ਜਿਨ੍ਹਾਂ ਵਿਰੁੱਧ ਉਕਤ ਕੇਸ ਦਰਜ ਕੀਤੇ ਹਨ , ਅਨੁਲਗ-II ਤੇ ਰੱਖੇ ਹਨ ।

(ੲ) ਕੇਵਲ ਇਕ (ਬਲਵਿੰਦਰ ਸਿੰਘ ਪੁੱਤਰ ਸਿਧਾਰ ਸਿੰਘ ਵਾਸੀ ਰਾਮਪੁਰਾ ਉਮਰ 15-16 ਸਾਲ, ਐਫ. ਆਈ. ਆਰ. ਨੰ: 275 ਮਿਤੀ 23-9-99 ਅ/ਧ 91/1/14 ਐਕਸਾਈਜ਼ ਐਕਟ ਥਾਣਾ ਸਦਰ ਅੰਮ੍ਰਿਤਸਰ ।

(ਸ) 95, ਫੈਸਲਾ ਕੀਤੇ ਗਏ ਕੇਸ ਅਤੇ ਹਰ ਕੇਸ ਵਿਚ ਅਦਾਲਤਾਂ ਵੱਲੋਂ ਦੋਸ਼ੀਆਂ ਨੂੰ ਦਿੱਤੀ ਸਜ਼ਾ ਬਾਰੇ ਵੇਰਵੇ ਅਨੁਲੱਗ-III* ਤੇ ਰੱਖੇ ਗਏ ਹਨ ।

*Placed in the Libaraty

# APPENDIX-II

TO

# PUNJAB VIDHAN SABHA DEBATES

*Dated 5th September, 2000*

VOL. X No. 2

## UNSTARRED QUESTION AND ANSWER

**ਅਪਹਰਣ/ਗੁੰਮ ਹੋਏ ਬੱਚਿਆਂ ਦੀ ਭਾਲ ਕਰਨਾ**

501. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) 1 ਜਨਵਰੀ, 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਰਾਜ ਵਿਚ ਅਪਹਰਣ ਹੋਏ/ਗੁੰਮ ਹੋਏ ਦੱਸੇ ਗਏ 16 ਸਾਲ ਦੀ ਉਮਰ ਦੇ ਬੱਚਿਆਂ, ਵੱਖ-ਵੱਖ ਲੜਕੇ ਅਤੇ ਲੜਕੀਆਂ ਦੀ ਜ਼ਿਲ੍ਹਵਾਰ ਅਤੇ ਸਾਲ ਵਾਰ ਗਿਣਤੀ ਕਿੰਨੀ-ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਬੱਚਿਆਂ ਵਿਚੋਂ ਉਨ੍ਹਾਂ ਬੱਚਿਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀ ਸਹੀ ਸਲਾਮਤ ਭਾਲ ਕਰ ਲਈ ਗਈ ਹੈ ਅਤੇ ਉਨ੍ਹਾਂ ਵਿਅਕਤੀਆਂ ਦੇ ਨਾਂ ਕੀ-ਕੀ ਹਨ ਜਿਨ੍ਹਾਂ ਤੋਂ ਇਹ ਬੱਚੇ ਪ੍ਰਾਪਤ ਹੋਏ ਹਨ ਅਤੇ ਇਹ ਕਿਸ-ਕਿਸ ਜਗ੍ਹਾਂ ਤੋਂ ਪ੍ਰਾਪਤ ਹੋਏ ਹਨ ਅਤੇ ਦੋਸ਼ੀਆਂ ਨੂੰ ਦਿੱਤੀ ਗਈ ਸਜ਼ਾ ਦੇ ਵੇਰਵੇ ਕੀ ਹਨ;

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਬੱਚਿਆਂ ਵਿਚੋਂ ਉਨ੍ਹਾਂ ਬੱਚਿਆਂ, ਵੱਖ-ਵੱਖ ਲੜਕੇ ਅਤੇ ਲੜਕੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਜਿਨ੍ਹਾਂ ਦਾ ਕਤਲ ਕਰ ਦਿੱਤਾ ਗਿਆ ਹੈ ਅਤੇ ਉਨਾਂ ਲੜਕੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨਾਲ ਬਲਾਤਕਾਰ ਕੀਤਾ ਗਿਆ ਅਤੇ ਦੋਸ਼ੀਆਂ ਨੂੰ ਦਿੱਤੀ ਗਈ ਸਜ਼ਾ ਦੇ ਵੇਰਵੇ ਕੀ ਹਨ;

(ਸ) ਉਨ੍ਹਾਂ ਬੱਚਿਆਂ ਦੇ ਜ਼ਿਲ੍ਹਾਵਾਰ ਨਾਂ ਅਤੇ ਪਤੇ ਕੀ-ਕੀ ਹਨ ਜੋ ਅਜੇ ਵੀ ਗੁੰਮ ਹਨ ਅਤੇ ਗੁੰਮ ਹੋਏ/ਅਪਹਰਣ ਕੀਤੇ ਗਏ ਬੱਚਿਆਂ ਨੂੰ ਲੱਭਣ ਲਈ ਕੀ ਵਿਸ਼ੇਸ਼ ਪ੍ਰਬੰਧ ਕੀਤੇ ਗਏ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ ਤੋਂ ਸ) *ਜਵਾਬ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ਜੀ ।

*Placed in the Library.

1460—15-2-2001 305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ

7

# PUNJAB VIDHAN SABHA

## DEBATES

*6th September, 2000*

Vol. X—No. 3

OFFICIAL REPORT

CONTENTS

*Wednesday, the 6th September, 2000*




Punjab Vidhan Sabha Secretariat, Chandigarh.

Price Rs.....

# PUNJAB VIDHAN SABHA

*Wednesday, the 6th September, 2000*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Sardar Charnjit Singh Atwal) in the Chair.*

---

## STARRED QUESTIONS AND ANSWERS

**Supplementaries to Starred Questions No. 2131***

**ਸ਼੍ਰੀ ਸਪੀਕਰ** : ਪਹਿਲਾਂ ਕੱਲ੍ਹ ਵਾਲੇ ਸਟਾਰਡ ਕੁਐਸਚਨ ਨੰ: 2131 ਦੀਆਂ ਸਪਲੀ-ਮੈਂਟਰੀਜ਼ ਹੋਣਗੀਆਂ । ਕਾਮਰੇਡ ਹਰਦੇਵ ਸਿੰਘ ਅਰਸ਼ੀ, ਤੁਸੀਂ ਆਪਣੇ ਸਟਾਰਡ ਕੁਐਸਚਨ ਨੰ. 2131 ਦੀਆਂ ਸਪਲੀਮੈਂਟਰੀਜ਼ ਕਰੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਸਰਕਾਰ ਨੇ ਜਿਹੜੀ ਮਾਨਸਾ ਦੀ ਸਪਿਨਿੰਗ ਮਿੱਲ 4 ਕਰੋੜ 51 ਲੱਖ ਰੁਪਏ ਦੀ ਸੇਲ ਕੀਤੀ ਹੈ, ਉਸ ਬਾਰੇ ਮੈਂ ਜਾਣਕਾਰੀ ਲੈਣੀ ਚਾਹੁੰਦਾ ਹਾਂ ਕਿ ਉਸ ਦੀਆਂ ਦੇਣਦਾਰੀਆਂ ਕਿੰਨੀਆਂ ਸੀ ?

**ਸਹਿਕਾਰਤਾ ਮੰਤਰੀ (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ)** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਮਿੱਲ ਦੀਆਂ 37 ਕਰੋੜ 80 ਲੱਖ ਰੁਪਏ ਦੀਆਂ ਦੇਣਦਾਰੀਆਂ ਸਨ ਜਿਨ੍ਹਾਂ ਵਿਚੋਂ ਵਿੱਤੀ ਸੰਸਥਾਵਾਂ ਦੀਆਂ ਦੇਣਦਾਰੀਆਂ 19 ਕਰੋੜ 74 ਲੱਖ ਰੁਪਏ ਦੀਆਂ ਸਨ । ਉਨ੍ਹਾਂ ਨਾਲ ਵੰਨ-ਟਾਈਮ ਸੈਟਲਮੈਂਟ 6 ਕਰੋੜ 11 ਲੱਖ ਰੁਪਏ ਵਿਚ ਕਰਕੇ ਅਸੀਂ ਗੱਲ ਮੁਕਾ ਲਈ ਸੀ । ਬਾਕੀ ਦੀਆਂ 18 ਕਰੋੜ 6 ਲੱਖ ਰੁਪਏ ਦੀਆਂ ਦੇਣਦਾਰੀਆਂ ਅਜੇ ਵੀ ਹਨ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਜਿਸ ਪਾਰਟੀ ਨੂੰ ਇਹ ਮਿੱਲ ਸੇਲ ਕੀਤੀ ਹੈ, ਕੀ ਇਹ ਦੇਣਦਾਰੀਆਂ ਵੀ ਉਸ ਨੂੰ ਟ੍ਰਾਂਸਫਰ ਕਰ ਦਿੱਤੀਆਂ ਹਨ ਜਾਂ ਕਿ ਤੁਹਾਡੇ ਕੋਲ ਹੀ ਰਹਿ ਗਈਆਂ ਹਨ ?

**ਸ਼੍ਰੀ ਸਪੀਕਰ** : ਇਸ ਦਾ ਜਵਾਬ ਤਾਂ ਮੰਤਰੀ ਜੀ ਨੇ ਕੱਲ੍ਹ ਦੇ ਦਿੱਤਾ ਸੀ ।

**ਮੰਤਰੀ** : ਸਪੀਕਰ ਸਾਹਿਬ, ਇਹ ਦੇਣਦਾਰੀਆਂ ਸਾਡੇ ਜ਼ਿੰਮੇ ਹਨ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗੱਲ ਹੈ ਕਿ 18 ਕਰੋੜ ਰੁਪਏ ਦੀਆਂ ਦੇਣਦਾਰੀਆਂ ਅਜੇ ਵੀ ਖੜ੍ਹੀਆਂ ਹਨ ਜਦ ਕਿ ਸਰਕਾਰ ਨੇ

---

*For Starred Question No. 2131 and reply thereto, please see P.V.S. debates dated 5th September, 2000

[ਕਾਮਰੇਡ ਹਰਦੇਵ ਸਿੰਘ ਅਰਸ਼ੀ]
ਇਸ ਮਿਲ ਤੇ 10 ਕਰੋੜ ਰੁਪਏ ਦੀ ਇਨਵੈਸਟਮੈਂਟ ਕੀਤੀ ਸੀ। ਇਹ ਮਿੱਲ 4 ਕਰੋੜ 51 ਲੱਖ ਰੁਪਏ ਵਿਚ ਵੇਚੀ ਗਈ ਜਦ ਕਿ 30 ਏਕੜ ਤਾਂ ਇਸ ਮਿੱਲ ਦੀ ਜ਼ਮੀਨ ਹੀ ਹੈ। ਐਨੀ ਸਸਤੀ ਮਿੱਲ ਵੇਚਣ ਦੀ ਸਰਕਾਰ ਨੂੰ ਕੀ ਜ਼ਰੂਰਤ ਹੈ? ਜੋ ਇਨ੍ਹਾਂ ਨੇ ਓਪਨ ਟੈਂਡਰ ਕਾਲ ਕੀਤੇ ਅਤੇ ਉਹ ਟੈਂਡਰ ਘੱਟ ਰੇਟ ਤੇ ਆਏ ਤਾਂ ਉਨ੍ਹਾਂ ਨੂੰ ਪੋਸਟਪੋਨ ਵੀ ਕੀਤਾ ਜਾ ਸਕਦਾ ਸੀ।

**ਮੰਤਰੀ**: ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਨੂੰ ਦੱਸਦਾ ਹਾਂ ਕਿ ਜਦੋਂ ਪਹਿਲੀ ਵਾਰੀ ਰਿਜ਼ਰਵ ਕੀਮਤ ਤੋਂ ਘੱਟ ਕੀਮਤ ਦੇ ਟੈਂਡਰ ਆਏ ਤਾਂ ਅਸੀਂ ਦੁਬਾਰਾ ਫਿਰ ਓਪਨ ਟੈਂਡਰ ਕਾਲ ਕੀਤੇ ਜੋ ਕਿ ਵੱਧ ਤੋਂ ਵੱਧ 4 ਕਰੋੜ 51 ਲੱਖ ਰੁਪਏ ਦੇ ਆਏ। ਫਿਰ ਕੈਬਨਿਟ ਤੋਂ ਉਸ ਦੀ ਮਨਜ਼ੂਰੀ ਲੈ ਕੇ ਅਸੀਂ ਇਹ ਮਿੱਲ ਵੇਚੀ ਹੈ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਮਿੱਲ ਵੇਚੀ ਗਈ ਹੈ, ਕੀ ਇਸ ਦੀ ਅਸੈਸਮੈਂਟ ਨਿਟਕੋ ਤੋਂ ਕਰਵਾਈ ਗਈ ਸੀ?

**ਮੰਤਰੀ** : ਸਪੀਕਰ ਸਾਹਿਬ, ਇਸ ਸਬੰਧ ਵਿਚ ਚੀਫ ਸੈਕਟਰੀ ਦੀ ਹਦਾਇਤ ਤੇ ਇਕ ਕਮੇਟੀ ਬਣਾਈ ਗਈ ਸੀ। ਉਸ ਤੋਂ ਇਸ ਦੀ ਅਸੈਸਮੈਂਟ ਕਰਵਾਈ ਗਈ ਸੀ। ਇਸ ਤੋਂ ਇਲਾਵਾ ਜਿਹੜੀਆਂ ਕੋਈ ਹੋਰ ਫੈਡਰੇਸ਼ਨਾਂ ਹਨ, ਹਿੰਦੁਸਤਾਨ ਦੇ ਐਕਸਪਰਟ ਲੋਕ ਹਨ, ਉਨ੍ਹਾਂ ਨੂੰ ਸੱਦ ਕੇ ਉਨ੍ਹਾਂ ਕੋਲੋਂ ਵੀ ਇਸ ਦੀ ਅਸੈਸਮੈਂਟ ਕਰਵਾਈ ਗਈ ਸੀ, ਉਸ ਤੋਂ ਬਾਅਦ ਹੀ ਇਸ ਨੂੰ ਵੇਚਿਆ ਗਿਆ ਹੈ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਨਿਟਕੋ ਨੇ ਕਿੰਨੇ ਕਰੋੜ ਰੁਪਏ ਦੀ ਅਸੈਸਮੈਂਟ ਕੀਤੀ ਸੀ?

**ਮੰਤਰੀ** : ਉਨ੍ਹਾਂ ਨੇ 4 ਕਰੋੜ 51 ਲੱਖ ਰੁਪਏ ਤੋਂ ਘੱਟ ਦੀ ਹੀ ਅਸੈਸਮੈਂਟ ਕੀਤੀ ਸੀ। ਅਸੀਂ ਜਿਹੜੀ ਮਿੱਲ ਵੇਚੀ ਹੈ, ਉਸ ਅਸੈਸਮੈਂਟ ਨਾਲੋਂ ਸਾਨੂੰ 35-40 ਲੱਖ ਰੁਪਿਆ ਵੱਧ ਹੀ ਆਇਆ ਹੈ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਜਿਸ ਜਗ੍ਹਾ ਤੇ ਇਹ ਮਿੱਲ ਲੱਗੀ ਹੋਈ ਹੈ, ਉਹ ਜਗ੍ਹਾ ਮਿਊਂਸਪਲ ਏਰੀਆ ਵਿਚ ਪੈਂਦੀ ਹੈ। ਇਸ ਦੇ ਮੂਹਰੇ ਜ਼ਮੀਨ ਦਾ ਇਕ ਕਿੱਲੇ ਦਾ ਮਾਰਕੀਟ ਰੇਟ 70 ਲੱਖ ਰੁਪਿਆ ਹੈ। ਇਸ ਮਿੱਲ ਦੀ 3 ਕਿੱਲੇ ਜ਼ਮੀਨ ਮਾਰਕੀਟ ਦੇ ਨਾਲ ਲੱਗਦੀ ਹੈ। ਇਸ ਮਿੱਲ ਦੀ ਇਕੱਲੀ ਜ਼ਮੀਨ ਹੀ ਕਰੋੜਾਂ ਰੁਪਏ ਦੀ ਬਣਦੀ ਹੈ। ਇਸ ਕਰਕੇ ਇਹ ਮਿੱਲ ਬਹੁਤ ਘੱਟ ਰੇਟ ਤੇ ਵੇਚੀ ਗਈ ਹੈ। ਮੈਂ ਮੰਤਰੀ ਜੀ ਤੋਂ ਇਹ ਵੀ ਜਾਨਣਾ ਚਾਹੁੰਦਾ ਹਾਂ ਕਿ ਪੈਸੇ ਯਕਮੁਸ਼ਤ ਭਰਾ ਲਏ ਗਏ ਹਨ ਜਾਂ ਕਿ ਕਿਸ਼ਤਾਂ ਰਾਹੀਂ ਭਰਾਏ ਜਾਣਗੇ?

**ਸ਼੍ਰੀ ਸਪੀਕਰ** ਉਹ ਤਾਂ ਉਨ੍ਹਾਂ ਨੇ ਕੱਲ੍ਹ ਹੀ ਕਹਿ ਦਿੱਤਾ ਸੀ ਕਿ 25% ਪੈਸੇ ਲਏ ਹਨ।

**ਮੰਤਰੀ** : ਸਪੀਕਰ ਸਾਹਿਬ, ਜਿਸ ਰੇਟ ਤੇ ਅਸੀਂ ਇਹ ਮਿੱਲ ਵੇਚੀ ਹੈ, ਉਸ ਦੇ ਬਾਰੇ ਅਸੀਂ ਬੜਾ ਟਾਈਮ ਲਾ ਕੇ, ਬੜੀ ਘੋਖ ਕਰਕੇ, ਬੜੀਆਂ ਵਿਚਾਰਾਂ ਕਰਕੇ ਅਤੇ ਕਮੇਟੀ ਦੀਆਂ ਸਿਫ਼ਾਰਸ਼ਾਂ ਤੋਂ ਬਾਅਦ ਕੈਬਨਿਟ ਦੀ ਮਨਜ਼ੂਰੀ ਲੈ ਕੇ ਇਹ ਮਿੱਲ ਵੇਚੀ ਹੈ। ਕਈ ਮੈਂਬਰ ਕਹਿੰਦੇ ਹਨ ਕਿ ਉਥੇ ਇਕ ਕਿੱਲੇ ਦੀ ਕੀਮਤ 50-60-70 ਲੱਖ ਰੁਪਏ ਹੈ......ਜੇਕਰ ਇਸ ਕੀਮਤ ਤੋਂ ਵੱਧ ਸਾਨੂੰ ਇਹ ਦਿਵਾ ਸਕਦੇ ਹੋਣ ਤਾਂ ਹੁਣ ਵੀ ਅਸੀਂ ਇਹ ਜਿਹੜਾ ਐਗਰੀਮੈਂਟ ਕੀਤਾ ਹੈ ਉਸ ਨੂੰ ਤੋੜ ਕੇ, ਨਵੇਂ ਸਿਰੇ ਤੋਂ ਐਗਰੀਮੈਂਟ ਮੰਨਣ ਲਈ ਤਿਆਰ ਹਾਂ।......(ਵਿਘਨ)

**ਸ਼੍ਰੀ ਸਪੀਕਰ**: ਮੈਂ ਕਿਹਾ ਜੀ, ਇਸ ਤੋਂ ਅੱਗੇ ਹੋਰ ਕੋਈ ਗੱਲ ਹੋ ਨਹੀਂ ਸਕਦੀ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਏਨੀ ਵੱਡੀ ਪਰਾਪਰਟੀ ਹੈ ਔਰ ਇਸ ਦੀ ਘੱਟ ਕੀਮਤ ਪਾਈ ਜਾ ਰਹੀ ਹੈ। ਮੰਤਰੀ ਜੀ ਨੇ ਬੜਾ ਵਧੀਆ ਰਿਪਲਾਈ ਦਿੱਤਾ ਹੈ ਕਿ ਅਗਰ ਕੋਈ ਹੋਰ ਪਾਰਟੀ ਸਾਨੂੰ ਵੱਧ ਕੀਮਤ ਦੇ ਸਕਦੀ ਹੋਵੇ ਤਾਂ ਇਸ ਫਰਮ ਨਾਲ ਜਿਹੜਾ ਐਗਰੀਮੈਂਟ ਕੀਤਾ ਹੈ ਉਸ ਨੂੰ ਤੋੜ ਕੇ ਵੱਧ ਕੀਮਤ ਦੇਣ ਵਾਲੀ ਪਾਰਟੀ ਨਾਲ ਇਹ ਨਵੇਂ ਸਿਰੇ ਤੋਂ ਐਗਰੀਮੈਂਟ ਕਰਨ ਲਈ ਤਿਆਰ ਹਨ। ਸਪੀਕਰ ਸਾਹਿਬ, ਮੈਂ ਤਾਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਸ ਗੱਲ ਦੀ ਗਰੰਟੀ ਕਰਨਗੇ ਜੋ ਇਨ੍ਹਾਂ ਨੇ ਹੁਣੇ ਇਥੇ ਕਿਹਾ ਹੈ ?

**ਮੰਤਰੀ**: ਸਪੀਕਰ ਸਾਹਿਬ, ਮੈਂ ਇਸ ਦੇ ਬਾਰੇ ਯਕੀਨ ਦਿਵਾਉਂਦਾ ਹਾਂ ਔਰ ਮੈਂ ਇਹ ਜ਼ਿੰਮੇਂਵਾਰੀ ਦੇ ਨਾਲ ਕਿਹਾ ਹੈ ਕਿ ਅਸੀਂ ਇਹ ਜ਼ਮੀਨ 9,75,000/- ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਵੇਚੀ ਹੈ। ਸਾਰੀ ਜਿਹੜੀ ਜ਼ਮੀਨ ਹੈ ਉਹ ਸੜਕ ਵਾਲੇ ਪਾਸੇ ਨਹੀਂ ਲਗਦੀ। ਉਸ ਦਾ ਬਹੁਤ ਘੱਟ ਹਿੱਸਾ ਲਗਦਾ ਹੈ। ਬਹੁਤ ਜ਼ਿਆਦਾ ਹਿੱਸਾ ਪਿਛਲੇ ਪਾਸੇ ਚਲਿਆ ਜਾਂਦਾ ਹੈ। ਪਰੰਤੂ ਫਿਰ ਵੀ ਜੇਕਰ ਇਹ ਸਾਨੂੰ 25 ਲੱਖ ਰੁਪਏ ਪ੍ਰਤੀ ਏਕੜ ਦਿਵਾ ਦੇਣ ਤਾਂ ਅਸੀਂ ਨਵੇਂ ਸਿਰੇ ਤੋਂ ਐਗਰੀਮੈਂਟ ਕਰ ਲਵਾਂਗੇ ਅਸੀਂ ਪਿਛਲਾ ਕੀਤਾ ਹੋਇਆ ਐਗਰੀਮੈਂਟ ਕੈਂਸਲ ਕਰ ਦਿਆਂਗੇ।

**ਸ਼੍ਰੀ ਸਪੀਕਰ**: ਹਾਂ ਜੀ। ਨੈਕਸਟ, ਸਰਦਾਰ ਅਜੀਤ ਇੰਦਰ ਸਿੰਘ ਜੀ ਮੋਫਰ, ਤੁਸੀਂ ਆਪਣੇ ਕੱਲ੍ਹ ਵਾਲੇ ਸਵਾਲ ਨੰਬਰ 2127 ਬਾਰੇ ਸਪਲੀਮੈਂਟਰੀ ਕਰੋ।

## Supplementaries to Starred Question No. 2127.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ**: ਸਪੀਕਰ ਸਾਹਿਬ, ਮੈਂ ਜੋ ਕੱਲ੍ਹ ਪੁੱਛਿਆ ਸੀ, ਕੀ ਉਸ ਕੇਸ ਦਾ ਪਤਾ ਲੱਗ ਗਿਆ ਹੈ ਜਿਸ ਦੇ ਬਾਰੇ ਮੈਂ ਏਥੇ ਮਨਸ਼ਨ ਕੀਤਾ ਕੀਤਾ ਸੀ ?

---

*For Starred Question No. 2127 and reply thereto, please see P.V.S. debates dated 5th September, 2000.

**ਮਾਲ ਅਤੇ ਪੁਨਰਵਾਸ ਮੰਤਰੀ** (ਸਰਦਾਰ ਸੇਵਾ ਸਿੰਘ ਸੇਖਵਾਂ) : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਇਹ ਗੱਲ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਕੇਸ ਦਾ ਇਨ੍ਹਾਂ ਨੇ ਕੱਲ੍ਹ ਜ਼ਿਕਰ ਕੀਤਾ ਸੀ ਉਹ ਕੇਸ ਇਨ੍ਹਾਂ ਦੇ ਸਵਾਲ ਨਾਲ ਸਬੰਧਤ ਨਹੀਂ ਹੈ । ਇਨ੍ਹਾਂ ਨੇ ਸਵਾਲ ਕੀਤਾ ਸੀ ਕਿ ਜ਼ਿਲ੍ਹਾ ਪਟਿਆਲਾ ਖਾਸ ਕਰਕੇ ਸਬ-ਡਵੀਜ਼ਨ ਡੇਰਾਬੱਸੀ ਵਿਚ ਜਿਹੜੇ ਜ਼ਮੀਨ ਦੀ ਤਕਸੀਮ ਦੇ ਕੇਸ ਪੈਂਡਿੰਗ ਹਨ ਜਿਨ੍ਹਾਂ ਦਾ 1998 ਤੋਂ ਲੈ ਕੇ ਹੁਣ ਤੱਕ ਫੈਸਲਾ ਹੋ ਚੁੱਕਾ ਹੈ, ਅਤੇ ਉਹ ਅਜੇ ਤੱਕ ਲਾਗੂ ਕਿਉਂ ਨਹੀਂ ਹੋਏ, ਉਨ੍ਹਾਂ ਤੇ ਅਮਲ ਕਿਉਂ ਨਹੀਂ ਹੋਇਆ ? ਇਸ ਸਬੰਧ ਵਿਚ ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਇਹ ਗੱਲ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਕੇਸ ਦੀ ਇਹ ਗੱਲ ਕਰ ਰਹੇ ਹਨ ਉਸ ਦਾ ਅਜੇ ਤੱਕ ਫੈਸਲਾ ਨਹੀਂ ਹੋਇਆ ਅਤੇ ਇਨ੍ਹਾਂ ਹੀ ਉਸ ਪਾਰਟੀ ਦੇ ਵੱਖ ਵੱਖ ਕੇਸ ਵੱਖ-ਵੱਖ ਅਦਾਲਤਾਂ ਵਿਚ, ਰੈਵੀਨਿਊ ਅਤੇ ਜੁਡੀਸ਼ੀਅਲ ਵਿਚ, ਚੱਲ ਰਹੇ ਹਨ । ਇਸ ਕਰਕੇ ਇਨ੍ਹਾਂ ਦੇ ਸਵਾਲ ਵਿਚ ਇਹ ਜ਼ਿਕਰ ਨਹੀਂ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ**: ਸਪੀਕਰ ਸਾਹਿਬ, ਕੱਲ੍ਹ ਵੀ ਮੈਂ ਜ਼ਿਕਰ ਕੀਤਾ ਸੀ ਕਿ ਮੇਰੇ ਕੋਲ ਪਰਾਪਰ ਪੇਪਰਜ਼ ਹਨ ਜਿਨ੍ਹਾਂ ਅਨੁਸਾਰ ਪਿਛਲੇ ਸਾਲ ਆਨਰੇਬਲ ਚੀਫ ਮਨਿਸਟਰ ਸਾਹਿਬ ਨੂੰ ਲਿਖਿਆ ਗਿਆ ਸੀ ਕਿ ਮਾਨਯੋਗ ਸੁਪਰੀਮ ਕੋਰਟ ਤੋਂ ਕੇਸ ਦਾ ਫੈਸਲਾ ਹੋ ਕੇ ਆ ਗਿਆ ਹੈ ਲੇਕਿਨ ਇਸ ਨੂੰ ਮਾਲ ਵਿਭਾਗ ਇੰਪਲੀਮੈਂਟ ਨਹੀਂ ਕਰ ਰਿਹਾ ਹੈ । ਜਿਹੜੀ ਕੰਟੈਂਪਟ ਪਈ ਹੈ ਉਹ ਲੋਕਲ ਜੱਜ ਦਾ ਫੈਸਲਾ ਹੈ ਜਿਸ ਕਰਕੇ ਬਾਈ-ਨੇਮ ਕੰਟੈਂਪਟ ਪਈ ਹੈ ਔਰ ਮਾਨਯੋਗ ਮੰਤਰੀ ਜੀ ਕਹਿ ਰਹੇ ਹਨ ਕਿ ਇਸ ਦਾ ਕੋਈ ਸਬੰਧ ਹੀ ਨਹੀਂ । ਸਪੀਕਰ ਸਾਹਿਬ ਨਹੀਂ ਤਾਂ ਤੁਸੀਂ ਆਪ ਹੀ ਵੇਖ ਲਓ । ਮੇਰੇ ਕੋਲ ਸੀ. ਐਮ. ਸਾਹਿਬ ਨੂੰ ਜੋ ਬਕਾਇਦਾ ਲਿਖਿਆ ਗਿਆ ਹੈ ਉਸ ਨਾਲ ਸਬੰਧਤ ਡਾਕੂਮੈਂਟਸ ਵੀ ਹਨ । ਇਸ ਦੇ ਬਾਰੇ ਤੁਸੀਂ ਪੁਜ਼ੀਸ਼ਨ ਸਪਸ਼ਟ ਕਰਾਓ ।

**ਮੰਤਰੀ**: ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਇਨ੍ਹਾਂ ਨੇ ਸਵਾਲ ਇਹ ਕੀਤਾ ਸੀ ਕਿ ਜਿਨ੍ਹਾਂ ਕੇਸਾਂ ਦੇ 1998 ਤੋਂ ਹੁਣ ਤੱਕ ਸਾਰੀਆਂ ਅਦਾਲਤਾਂ ਵਿਚੋਂ ਫੈਸਲੇ ਹੋ ਚੁੱਕੇ ਹਨ ਉਨ੍ਹਾਂ ਤੇ ਅਮਲ ਕਿਉਂ ਨਹੀਂ ਹੋਇਆ ? ਹੁਣ ਇਹ ਆਪ ਹੀ ਕਹਿ ਰਹੇ ਹਨ ਕਿ ਉਸ ਅਦਾਲਤ ਵਲੋਂ ਕੰਟੈਂਪਟ ਆਫ ਕੋਰਟ ਦਾ ਨੋਟਿਸ ਦਿੱਤਾ ਗਿਆ ਹੈ । ਇਸ ਦਾ ਮਤਲਬ ਇਹੀ ਹੈ ਕਿ ਕੇਸ ਹਾਲੇ ਅਦਾਲਤ ਵਿਚ ਚਲ ਰਿਹਾ ਹੈ ।

**ਸ਼੍ਰੀ ਸਪੀਕਰ**: ਇਸ ਦਾ ਇਹ ਮਤਲਬ ਨਹੀਂ । ਤੁਸੀਂ ਇਨ੍ਹਾਂ ਦੇ ਸਵਾਲ ਦਾ ਦਾ ਜਵਾਬ ਦਿਓ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ**: ਸਪੀਕਰ ਸਾਹਿਬ, ਜੇ ਤੁਸੀਂ ਕਹੋ ਤਾਂ ਮੈਂ ਇਹ ਸਾਰਾ ਪੜ੍ਹ ਕੇ ਸੁਣਾ ਦਿੰਦਾ ਹਾਂ ਜੀ ।

**ਸ਼੍ਰੀ ਸਪੀਕਰ**: ਕਨਟੈਂਪਟ ਕੇਸ ਕੋਈ ਉਸ ਵੇਲੇ ਫਾਈਲ ਕਰਦਾ ਹੈ ਜਿਸ ਵੇਲੇ ਜਜਮੈਂਟ ਦੀ ਇੰਪਲੀਮੈਂਟੇਸ਼ਨ ਨਾ ਹੋਵੇ । ਮੰਤਰੀ ਜੀ, ਤੁਸੀਂ ਇਨ੍ਹਾਂ ਕੋਲੋਂ ਫੈਸਲਾ ਲੈ ਲਓ ।

**ਮੰਤਰੀ:** ਸਰ, ਫੈਸਲਾ ਤਾਂ ਹੋਇਆ ਹੀ ਕੋਈ ਨਹੀਂ । ਇਹ ਪਾਰਟੀ ਕਈ ਵਾਰ ਸੁਪਰੀਮ ਔਰ ਹਾਈਕੋਰਟ ਵਿਚ ਜਾ ਚੁੱਕੀ ਹੈ । ਇਨ੍ਹਾਂ ਦੇ ਵੱਖ ਵੱਖ ਕੇਸ ਰੈਵੀਨਿਊ ਡਿਪਾਰਟਮੈਂਟ ਦੇ ਸਬ-ਡਵੀਜ਼ਨ, ਰਾਜਪੁਰਾ ਕੋਲ ਚੱਲ ਰਹੇ ਹਨ । ਇਕ ਜੁਡੀਸ਼ੀਅਲ ਅਦਾਲਤ, ਡੇਰਾਬਸੀ ਵਿਚ ਜੱਜ ਕੋਲ ਚੱਲ ਰਿਹਾ ਹੈ । ਕੋਈ ਵੀ ਕੇਸ ਹਾਲੇ ਫਾਈਨਲ ਨਹੀਂ ਹੋਇਆ । ਜਦੋਂ ਫਾਈਨਲ ਹੋ ਜਾਵੇਗਾ ਤਾਂ ਉਸ ਜ਼ਮੀਨ ਦਾ ਕਬਜ਼ਾ ਦਿਵਾ ਦਿੱਤਾ ਜਾਵੇਗਾ ।

**ਸ਼੍ਰੀ ਸਪੀਕਰ:** ਮੋਫਰ ਸਾਹਿਬ, ਤੁਸੀਂ ਇਨ੍ਹਾਂ ਨੂੰ ਸੁਪਰੀਮ ਕੋਰਟ ਦਾ ਫੈਸਲਾ ਦਾ ਦੇ ਦਿਓ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਰ, ਮੈਂ ਉਹ ਵੀ ਦੇ ਦਿੰਦਾ ਹਾਂ ਲੇਕਿਨ ਮੈਂ ਦੂਸਰੀ ਗੱਲ ਇਨ੍ਹਾਂ ਨੂੰ ਹੋਰ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਮੌਕੇ ਤੇ ਤਹਿਸੀਲਦਾਰ ਨਿਯੁਕਤ ਹਨ, ਮੈਂ ਉਨ੍ਹਾਂ ਨਾਲ ਵੀ ਗੱਲ ਕੀਤੀ ਹੈ । ਉਨ੍ਹਾਂ ਨੂੰ ਕਿਹਾ ਹੈ ਕਿ ਤੁਸੀਂ ਡਿਸਕ੍ਰਿਮੀਨੇਸ਼ਨ ਕਿਉਂ ਕਰ ਰਹੇ ਹੋ, ਇਸ ਦਾ ਫੈਸਲਾ ਕਿਉਂ ਨਹੀਂ ਕਰਦੇ ? ਉਨ੍ਹਾਂ ਤੇ ਪੁਲੀਟੀਕਲ ਪ੍ਰੈਸ਼ਰ ਹੈ ਇਸ ਲਈ ਮੈਂ ਕਾਰਵਾਈ ਨਹੀਂ ਕਰ ਸਕਦਾ । ਸਪੀਕਰ ਸਾਹਿਬ, ਮੇਰੇ ਕੋਲ ਰਿਟਨ ਡਾਕੂਮੈਂਟ ਹੈ ਇਸ ਦੇ ਬਾਰੇ ਤੁਸੀਂ ਮੰਤਰੀ ਜੀ ਤੋਂ ਜਵਾਬ ਦਿਵਾਓ ।

**ਮੰਤਰੀ:** ਇਹ ਤੁਸੀਂ ਆਪ ਹੀ ਮੰਨਦੇ ਹੋ ਕਿ ਤਹਿਸੀਲਦਾਰ ਨੇ ਕਿਹਾ ਹੈ ਕਿ ਮੇਰੇ ਉਤੇ ਪੁਲੀਟੀਕਲ ਪਰੈਸ਼ਰ ਹੈ । ਜਦੋਂ ਕੋਈ ਫੈਸਲਾ ਹੋਇਆ ਹੀ ਨਹੀਂ ਤਾਂ ਫਿਰ ਇਹ ਲਾਗੂ ਕਿਵੇਂ ਕੀਤਾ ਜਾ ਸਕਦਾ ਹੈ ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਨਹੀਂ ਜੀ, ਨਹੀਂ । ਕੋਰਟ ਵਿਚ ਕਨਟੈਂਪਟ ਪਾਈ ਗਈ ਹੈ ਫੈਸਲੇ ਨੂੰ ਇੰਪਲੀਮੈਂਟ ਕਰਨ ਵਾਸਤੇ । ਤੁਸੀਂ ਕਿਵੇਂ ਕਹਿ ਰਹੇ ਹੋ ਕਿ ਫੈਸਲਾ ਨਹੀਂ ਹੋਇਆ ।

**ਸ਼੍ਰੀ ਸਪੀਕਰ:** ਮੋਫਰ ਜੀ, ਤੁਸੀਂ ਮੈਨੂੰ ਲਿਖ ਕੇ ਭੇਜ ਦਿਓ, ਮੈਂ ਇਸ ਦੀ ਇਨਕੁਆਰੀ ਕਰਵਾ ਲੈਂਦਾ ਹਾਂ ।

**ਮੰਤਰੀ:** ਜੇ ਕੋਈ ਫੈਸਲਾ ਹੋਇਆ ਹੈ, ਤਾਂ ਉਸ ਦੀ ਕਾਪੀ ਮੈਨੂੰ ਦੇ ਦਿਓ । ਮੈਂ ਉਸ ਨੂੰ ਇੰਪਲੀਮੈਂਟ ਕਰਵਾ ਦਿਆਂਗਾ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਜੇ ਇਹ ਸਹੀ ਹੋਇਆ ਕਿ ਕੋਰਟ ਦਾ ਫੈਸਲਾ ਹੋਇਆ ਹੈ ਤਾਂ ਤੁਸੀਂ ਆਪ ਇਸ ਦੇ ਜ਼ਿੰਮੇਵਾਰ ਹੋਵੋਗੇ ।

**ਸ਼੍ਰੀ ਸਪੀਕਰ:** ਮੋਫਰ ਜੀ, ਤੁਸੀਂ ਮੈਨੂੰ ਲਿਖ ਕੇ ਭੇਜ ਦਿਉ । ਮੈਂ ਆਪ ਇਨ੍ਹਾਂ ਕੋਲੋਂ ਜਵਾਬ ਮੰਗ ਲਵਾਂਗਾ ।

---

## POSTPONED STARRED QUESTIONS AND ANSWERS

### ਰਾਜ ਵਿਚ ਥਰਮਲ ਪਲਾਂਟਾਂ ਲਈ ਕੋਲੇ ਦੀ ਸਪਲਾਈ

*2142. ਕਾਮਰੇਡ ਅਜੈਬ ਸਿੰਘ ਰੌਂਤਾ
2. ਕਾਮਰੇਡ ਹਰਦੇਵ ਸਿੰਘ ਅਰਸ਼ੀ } ਕੀ: ਬਿਜਲੀ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1997-98, 1998-99, 1999-2000 ਅਤੇ 2000-2001 (ਮਿਤੀ ਅੰਤ ਤਕ) ਦੌਰਾਨ ਬਠਿੰਡਾ, ਲਹਿਰਾ ਮੁਹੱਬਤ ਅਤੇ ਰੋਪੜ ਥਰਮਲ ਪਲਾਂਟਾਂ

[ਕਾਮਰੇਡ ਅਜੈਬ ਸਿੰਘ ਰੌਂਤਾ]

ਲਈ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਖਰੀਦੇ ਗਏ ਕੋਲੇ ਦੀ ਸਾਲ-ਵਾਰ ਮਾਤਰਾ ਕਿੰਨੀ-ਕਿੰਨੀ ਹੈ ਅਤੇ ਇਸ ਤੇ ਕਿੰਨਾ ਖ਼ਰਚ ਹੋਇਆ;

(ਅ) ਕੀ ਇਹ ਠੀਕ ਹੈ ਕਿ ਇਹ ਪ੍ਰਾਪਤ ਕੀਤੇ ਗਏ ਕੋਲੇ ਦੀ ਮਾਤਰਾ, ਆਰਡਰ ਦਿੱਤੇ ਗਏ ਕੋਲੇ ਦੀ ਮਾਤਰਾ ਨਾਲੋਂ ਘੱਟ ਸੀ ; ਜੇਕਰ ਅਜਿਹਾ ਹੋਵੇ, ਤਾਂ ਕੋਲੇ ਦੀ ਘੱਟ ਪ੍ਰਾਪਤ ਕੀਤੀ ਗਈ ਮਾਤਰਾ ਅਤੇ ਘੱਟ ਭੇਜੇ ਗਏ ਕੋਲੇ ਦੀ ਲਾਗਤ ਕਿੰਨੀ ਸੀ ;

(ੲ) ਉਨ੍ਹਾਂ ਅਫਸਰਾਂ ਦੇ ਨਾਂ ਅਤੇ ਅਹੁਦੇ ਕੀ ਕੀ ਹਨ ਜਿਹੜੇ ਉਪਰੋਕਤ ਭਾਗ (ੳ) ਵਿਚ ਵਰਣਿਤ ਕੋਲੇ ਦੀ ਘੱਟ-ਸਪਲਾਈ ਪ੍ਰਾਪਤ ਕਰਨ ਲਈ ਜ਼ਿੰਮੇਵਾਰ ਪਾਏ ਗਏ ਹਨ ਅਤੇ ਉਨ੍ਹਾਂ ਵਿਰੁੱਧ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਕੀ ਹਨ ?

**ਸਰਦਾਰ ਸਿਕੰਦਰ ਸਿੰਘ ਮਲੂਕਾ:** (ੳ)ਉੱਤਰ ਅਨੁਲੱਗ 'ੳ' ਉਤੇ ਨੱਥੀ ਹੈ ।

(ਅ) ਉੱਤਰ ਅਨੁਲੱਗ 'ਅ' ਉਤੇ ਨੱਥੀ ਹੈ ।

(ੲ) ਉੱਤਰ ਅਨੁਲੱਗ 'ੲ' ਉਤੇ ਨੱਥੀ ਹੈ ।

### ਅਨੁਲੱਗ-ੳ

**ਖਰੀਦੀ ਮਿਕਦਾਰ/ਅਦਾ ਕੀਤੀ ਲਾਗਤ**

| ਸਾਲ | ਗੁਰੂ ਗੋਬਿੰਦ ਸਿੰਘ ਸੁਪਰ ਥਰਮਲ ਪਲਾਂਟ, ਰੋਪੜ | | ਗੁਰੂ ਨਾਨਕ ਦੇਵ ਥਰਮਲ ਪਲਾਂਟ, ਬਠਿੰਡਾ | | ਗੁਰੂ ਹਰਗੋਬਿੰਦ ਸਿੰਘ ਥਰਮਲ ਪਲਾਂਟ, ਲਹਿਰਾ ਮੁਹਬਤ | |
|---|---|---|---|---|---|---|
| | ਮਿਕਦਾਰ (ਲੱਖ ਟਨ) | ਲਾਗਤ (ਕਰੋੜਾਂ ਵਿਚ ਰੁ. ) | ਮਿਕਦਾਰ (ਲੱਖ ਟਨ) | ਲਾਗਤ (ਕਰੋੜਾਂ ਵਿਚ ਰੁ. ) | ਮਿਕਦਾਰ ਲੱਖ ਟਨ | ਲਾਗਤ (ਕਰੋੜਾਂ ਵਿਚ ਰੁ. ) |
| 1 | 2 | 3 | 4 | 5 | 6 | 7 |
| 1997-98 | 55.03 | 905 | 21.54 | 335 | ਨਿੱਲ | ਨਿੱਲ |
| 1998-99 | 48.67 | 815 | 17.98 | 353 | 4.96 | 88 |
| 1999-2000 .. | 54.89 | 945 | 20.54 | 368 | 23.33 | 421 |
| 2000-01 | 18.38 | 316 | 5.77 | 96 | 5.79 | 109 |
| | | | (6/2000 ਤੱਕ) | | (7/2000 ਤੱਕ) | |

ਅਨੁਲੱਗ-'ਅ'

(ਅ) ਘੱਟ ਪ੍ਰਾਪਤ ਕੀਤੀ ਮਿਕਦਾਰ (ਲੱਖ ਮੀਟਰਿਕ ਟਨ ਵਿਚ ਅਤੇ ਕੋਲੇ ਦੀ ਲਾਗਤ ਕਰੋੜ ਰੁਪਏ ਵਿਚ)

| ਸਾਲ | ਗੁਰੂ ਗੋਬਿੰਦ ਸਿੰਘ ਥਰਮਲ ਪਲਾਂਟ, ਰੋਪੜ | | ਗੁਰੂ ਨਾਨਕ ਦੇਵ ਥਰਮਲ ਪਲਾਂਟ, ਬਠਿੰਡਾ | | ਗੁਰੂ ਹਰਗੋਬਿੰਦ ਸਿੰਘ ਥਰਮਲ ਪਲਾਂਟ, ਲਹਿਰਾ ਮੁਹੱਬਤ | |
|---|---|---|---|---|---|---|
| | ਮਿਕਦਾਰ | ਲਾਗਤ | ਮਿਕਦਾਰ | ਲਾਗਤ | ਮਿਕਦਾਰ | ਲਾਗਤ |
| 1 | 2 | 3 | 4 | 5 | 6 | 7 |
| 1997-98 .. | 3.80 | 62.36 | 1.05 | 14.00 | — | — |
| 1998-99 .. | 1.84 | 30.85 | 0.79 | 10.96 | — | — |
| 1999-2000 .. | 2.05 | 35.29 | 0.69 | 9.06 | 0.85 | 15.35 |
| 2000-01 .. | 0.37 | 6.33 | 0.20 | 3.82 | 0.21 | 4.01 |
| | (6/2000 ਤੱਕ) | | (ਮਿਤੀ ਅੰਤ ਤੱਕ) | | | |

ਅਨੁਲੱਗ-'ੲ'

(ੲ) ਪੰਜਾਬ ਰਾਜ ਬਿਜਲੀ ਬੋਰਡ ਦਾ ਕੋਈ ਵੀ ਅਧਿਕਾਰੀ/ਕਰਮਚਾਰੀ ਕੋਲੇ ਦੀ ਘੱਟ ਸਪਲਾਈ ਲਈ ਜ਼ਿੰਮੇਂਵਾਰ ਨਹੀਂ ਹੈ ।

**ਕਾਮਰੇਡ ਅਜੈਬ ਸਿੰਘ ਰੌਂਤਾ:** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਕੋਲੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਮੇਰੀ ਜਾਣਕਾਰੀ ਅਨੁਸਾਰ ਹਰ ਇਕ ਥਰਮਲ ਪਲਾਂਟ ਵਿਚ ਇਲੈਕਟ੍ਰੋਨਿਕ ਕੰਡੇ ਵੇਟ ਕਰਨ ਵਾਸਤੇ ਲੱਗੇ ਹੋਏ ਹਨ ਜਿਨ੍ਹਾਂ ਤੇ ਕੋਲੇ ਦਾ ਵੇਟ ਕੀਤਾ ਜਾਂਦਾ ਹੈ । ਪਰ ਉਹ ਕੰਡੇ ਸਾਲ ਵਿਚ 8-9 ਮਹੀਨੇ ਜਾਂ ਤਾਂ ਖਰਾਬ ਰਹਿੰਦੇ ਹਨ ਅਤੇ ਜਾਂ ਫਿਰ ਖਰਾਬ ਕਰ ਦਿਤੇ ਜਾਂਦੇ ਹਨ । ਮੈਂ ਇਹ ਜਾਨਣਾ ਚਾਹੁੰਦਾ ਹਾਂ ਕਿ ਉਨ੍ਹਾਂ ਕੰਡਿਆਂ ਦੇ ਖਰਾਬ ਹੋਣ ਦੀ ਸਥਿੱਤੀ ਵਿਚ ਕੋਲੇ ਦਾ ਵੇਟ ਕਰਨ ਵਾਸਤੇ ਹੋਰ ਕੀ ਤਰੀਕਾ ਅਪਨਾਇਆ ਜਾਂਦਾ ਹੈ ?

**ਸ੍ਰੀ ਸਪੀਕਰ:** ਰੌਂਤਾ ਜੀ, ਤੁਸੀਂ ਪਹਿਲੇ ਸਵਾਲ ਨਾਲ ਸਬੰਧਤ ਸਪਲੀਮੈਂਟਰੀ ਕਰੋ ।

**ਕਾਮਰੇਡ ਅਜੈਬ ਸਿੰਘ ਰੌਂਤਾ:** ਸਪੀਕਰ ਸਾਹਿਬ, ਮੈਂ ਪਹਿਲੇ ਸਵਾਲ ਨਾਲ ਹੀ ਸਬੰਧਤ ਸਪਲੀਮੈਂਟਰੀ ਕੀਤੀ ਹੈ ਕਿ ਜਿਹੜੇ ਕੰਡਿਆਂ ਰਾਹੀਂ ਕੋਲੇ ਦਾ ਵੇਟ ਕੀਤਾ ਜਾਂਦਾ ਹੈ

[ਕਾਮਰੇਡ ਅਜੈਬ ਸਿੰਘ ਰੌਂਤਾ]

ਉਹ ਸਾਲ ਵਿਚ 8-9 ਮਹੀਨੇ ਖਰਾਬ ਰਹਿੰਦੇ ਹਨ ਜਾਂ ਖਰਾਬ ਕਰ ਦਿਤੇ ਜਾਂਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕੰਡੇ ਖਰਾਬ ਹੋਣ ਦੀ ਸੂਰਤ ਵਿਚ ਕੋਲੇ ਦਾ ਵੇਟ ਕਿਸ ਢੰਗ ਨਾਲ ਕੀਤਾ ਜਾਂਦਾ ਹੈ ?

**ਮੰਤਰੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੋਲਾ ਪਿਛੋਂ ਖਾਨਾਂ ਵਿਚੋਂ ਆਉਂਦਾ ਹੈ ਅਤੇ ਇਹ ਉਥੋਂ ਹੀ ਤੁਲ ਕੇ ਆਉਂਦਾ ਹੈ ਅਤੇ ਉਥੋਂ ਦੀ ਤੁਲਾਈ ਦੇ ਅਨੁਸਾਰ ਹੀ ਸਾਨੂੰ ਇਥੇ ਮਿਲਦਾ ਹੈ। ਉਸ ਮੁਤਾਬਿਕ ਹੀ ਅਸੀਂ ਪੇਮੈਂਟ ਭੇਜਦੇ ਹਾਂ। ਜਿਹੜਾ ਕੋਲਾ ਸਾਨੂੰ ਇਥੇ ਗੱਡੀਆਂ ਰਾਹੀਂ ਮਿਲਦਾ ਹੈ, ਉਸ ਨੂੰ ਅਸੀਂ ਆਪਣੀ ਤਸੱਲੀ ਵਾਸਤੇ ਕੰਡਿਆਂ ਤੇ ਤੋਲਦੇ ਹਾਂ। ਇਹ ਤਾਂ ਹੋ ਹੀ ਨਹੀਂ ਸਕਦਾ ਕਿ ਉਹ 8-9 ਮਹੀਨੇ ਖਰਾਬ ਰਹਿਣ। ਇਹ ਮੈਨੂੰ ਦੱਸ ਦੇਣ ਕਿ ਕਿਥੇ ਕੰਡਾ 8-9 ਮਹੀਨੇ ਖਰਾਬ ਰਿਹਾ ਹੈ, ਅਸੀਂ ਉਥੋਂ ਦੇ ਕਰਮਚਾਰੀਆਂ ਦੇ ਖਿਲਾਫ ਸਖਤ ਐਕਸ਼ਨ ਲਵਾਂਗੇ। ਸਾਡੇ ਤੋਲ ਅਨੁਸਾਰ ਜਿਹੜਾ ਫਰਕ ਨਿਕਲਦਾ ਹੈ ਉਸ ਨੂੰ ਅਸੀਂ ਕੋਲ ਇੰਡੀਆ ਲਿਮਟਿਡ ਕੋਲ ਉਠਾਉਂਦੇ ਹਾਂ। ਕਈ ਵਾਰੀ ਉਹ ਸਾਨੂੰ ਇਹ ਡਿਫਰੈਂਸ ਦੇ ਵੀ ਦਿੰਦੇ ਹਨ ਅਤੇ ਕਈ ਵਾਰੀ ਨਹੀਂ ਵੀ ਦਿੰਦੇ। ਪ੍ਰੰਤੂ ਸਾਨੂੰ ਉਨ੍ਹਾਂ ਦੀ ਤੁਲਾਈ ਤੇ ਨਿਰਭਰ ਕਰਨਾ ਪੈਂਦਾ ਹੈ, ਸਾਡੀ ਤੁਲਾਈ ਅਨੁਸਾਰ ਇਹ ਨਹੀਂ ਮਿਲਦਾ।

**ਕਾਮਰੇਡ ਹਰਦੇਵ ਸਿੰਘ ਅਰਸ਼ੀ:** ਸਪੀਕਰ ਸਾਹਿਬ, ਸੌਰੀ ਪਹਿਲੀ ਸਪਲੀਮੈਂਟਰੀ ਦਾ ਬੜਾ ਗੈਰ ਤਸੱਲੀਬਖਸ਼ ਉੱਤਰ ਮਿਲਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਕੋਲਾ 50% ਘੱਟ ਨਿਕਲੇ ਤਾਂ ਕੀ ਉਹ ਅਕਸੈਪਟ ਕਰ ਲਿਆ ਜਾਵੇਗਾ ? ਸਾਲ 1997-98 ਤੋਂ ਲੈ ਕੇ ਜੂਨ-2000 ਤੱਕ ਸਾਡੇ ਕੋਲ 4,547 ਕਰੋੜ ਰੁਪਏ ਦਾ ਕੋਲਾ ਆਇਆ ਹੈ। ਇਸ ਵਿਚੋਂ 192 ਕਰੋੜ ਰੁਪਏ ਦਾ ਕੋਲਾ ਘੱਟ ਨਿਕਲਿਆ ਹੈ। ਬਿਜਲੀ ਬੋਰਡ ਜਿਹੜਾ ਪਹਿਲਾਂ ਹੀ ਬੜੇ ਵਿੱਤੀ ਘਾਟੇ ਵਿਚ ਚਲ ਰਿਹਾ ਹੈ. ਰਿਪਲਾਈ ਦੇ ਲਾਸਟ ਪਹਿਰੇ ਵਿਚ ਸਪੱਸ਼ਟ ਸ਼ਬਦਾਂ ਵਿਚ ਕਿਹਾ ਗਿਆ ਹੈ ਇਸ ਦੇ ਵਿਚ ਬਿਜਲੀ ਬੋਰਡ ਦੇ ਕਿਸੇ ਵੀ ਕਰਮਚਾਰੀ ਜਾਂ ਅਫਸਰ ਦੀ ਕੋਈ ਰਿਸਪਾਂਸੀਬਿਲਟੀ ਨਹੀਂ ਹੈ। ਕੀ ਮੰਤਰੀ ਜੀ ਕਿਰਪਾ ਕਰਕੇ ਇਹ ਜਾਣਕਾਰੀ ਦੇਣਗੇ ਕਿ ਕੀ ਸਰਦਾਰ ਪਾਲ ਸਿੰਘ ਕੰਗ ਚੀਫ ਇੰਜੀਨੀਅਰ ਦੀ ਅਗਵਾਈ ਵਿਚ ਇਕ ਚਾਰ ਮੈਂਬਰੀ ਕਮੇਟੀ ਗਠਿਤ ਕੀਤੀ ਗਈ ਸੀ ਜਿਸ ਨੇ ਕਿ ਕੋਲੇ ਦੀ ਸ਼ਾਰਟੇਜ ਦੇ ਰੂਟ-ਕਾਜ਼ ਲੱਭ ਕੇ ਰਿਸਪਾਂਸੀਬਿਲਟੀ ਫਿਕਸ ਕਰਨੀ ਸੀ ? ਲੇਕਿਨ ਉਸ ਕਮੇਟੀ ਨੇ ਕੋਈ ਮੀਟਿੰਗ ਨਹੀਂ ਕੀਤੀ। ਜਦੋਂ ਉਸ ਨੇ ਆਪਣੀ ਰਿਪੋਰਟ ਹੀ ਨਹੀਂ ਦਿੱਤੀ ਤਾਂ ਫਿਰ ਮੰਤਰੀ ਜੀ ਸਮੁੱਚੇ ਸਦਨ ਵਿਚ ਇਹ ਕਿਸ ਤਰ੍ਹਾਂ ਕਹਿ ਰਹੇ ਹਨ ਕਿ ਇਸ ਵਾਸਤੇ ਕੋਈ ਵੀ ਕਰਮਚਾਰੀ ਜਾਂ ਅਫਸਰ ਜ਼ਿੰਮੇਵਾਰ ਨਹੀਂ ਹੈ।

**ਮੰਤਰੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੋਲਾ 50% ਘੱਟ ਹੋਣ ਦੀ ਕੋਈ ਗੱਲ ਹੀ ਨਹੀਂ ਹੈ। ਕੇਵਲ ਡੇਢ ਤੋਂ ਪੰਜ

ਪ੍ਰਤੀਸ਼ਤ ਤੱਕ ਕੋਲਾ ਘੱਟ ਨਿਕਲਦਾ ਹੈ, ਜਿਸ ਦਾ ਸਾਡੇ ਕੋਲ ਪੂਰਾ ਰਿਕਾਰਡ ਹੈ। ਅਸੀਂ ਇਹ ਮਾਮਲਾ ਕੋਲ ਇੰਡੀਆ ਲਿਮਿਟਿਡ ਕੋਲ ਉਠਾਉਂਦੇ ਹਾਂ। ਕਈ ਵਾਰੀ ਸਾਨੂੰ ਉਹ ਅੱਧ (50%) ਤੱਕ ਤੇ ਵੀ ਦਿੰਦੇ ਹਨ। ਜਿਥੋਂ ਤੱਕ ਕਮੇਟੀ ਬਣਾਏ ਜਾਣ ਦੀ ਗੱਲ ਹੈ, ਇਹ ਇਸ ਕਰਕੇ ਨਹੀਂ ਬਣਾਈ ਕਿਉਂਕਿ ਸਾਰੇ ਥਰਮਲ ਪਲਾਂਟਾਂ ਵਿਚ ਹੀ ਕੋਲਾ ਘੱਟ ਆਉਂਦਾ ਹੈ। ਰੋਪੜ ਥਰਮਲ ਪਲਾਂਟ ਬਾਰੇ ਟ੍ਰਿਬਿਊਨ ਅਖਬਾਰ ਵਿਚ ਇਕ ਨਿਊਜ਼ ਲੱਗੀ ਸੀ ਕਿ ਉਥੇ ਕੋਲਾ ਘਟ ਗਿਆ ਹੈ ਜਾਂ ਕੋਲੇ ਦੀ ਚੋਰੀ ਹੋ ਗਈ ਹੈ, ਉਸਦੀ ਪੜਤਾਲ ਲਈ ਅਸੀਂ ਇਹ ਕਮੇਟੀ ਬਣਾਈ ਸੀ ਜਿਹੜੀ ਕਿ ਆਪਣੀ ਰਿਪੋਰਟ 30 ਸਤੰਬਰ, 2000 ਤੱਕ ਦੇ ਦੇਵੇਗੀ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਉਤਰ ਤਾਂ ਸਪਸ਼ਟ ਨਹੀਂ ਹੋਇਆ। ਜਦ 30 ਸਤੰਬਰ, 2000 ਤੱਕ ਰਿਪੋਰਟ ਆਉਣੀ ਹੈ ਤਾਂ ਇਸ ਤੋਂ ਪਹਿਲਾਂ ਅੱਜ ਇਨ੍ਹਾਂ ਨੇ ਇਸ ਪਵਿੱਤਰ ਸਦਨ ਵਿੱਚ ਕਿਸ ਤਰ੍ਹਾਂ ਡਿਕਲੇਅਰ ਕਰ ਦਿਤਾ ਕਿ ਬਿਜਲੀ ਬੋਰਡ ਦਾ ਕੋਈ ਵੀ ਕਰਮਚਾਰੀ ਰਿਸਪਾਂਸੀਬਲ ਨਹੀਂ ਹੈ?

**ਸ੍ਰੀ ਸਪੀਕਰ** : ਇਨ੍ਹਾਂ ਨੇ ਤਾਂ ਪਿਛਲੀ ਗੱਲ ਕੀਤੀ ਹੈ ਕਿ ਸਾਡਾ ਕੋਈ ਵੀ ਕਰਮਚਾਰੀ/ਅਧਿਕਾਰੀ ਰਿਸਪਾਂਸੀਬਲ ਨਹੀਂ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਸਾਰੇ ਥਰਮਲ ਪਲਾਂਟ ਵਿੱਚ ਹਾਹਾਕਾਰ ਮੱਚੀ ਹੋਈ ਹੈ। ਬਿਜਲੀ ਬੋਰਡ ਪਹਿਲਾਂ ਹੀ ਘਾਟੇ ਵਿੱਚ ਜਾ ਰਿਹਾ ਹੈ। 150 ਕਰੋੜ ਰੁਪਏ ਦਾ ਘਾਟਾ ਥੋੜ੍ਹਾ ਨਹੀਂ। ਇਨ੍ਹਾਂ ਨੇ ਡੀਟੇਲ ਦਿਤੀ ਹੈ। ਟ੍ਰਿਬਿਊਨ ਅਖ਼ਬਾਰ ਵਿਚ ਨਿਊਜ਼ ਲੱਗਣ ਕਾਰਨ ਥਰਮਲ ਪਲਾਂਟ, ਰੋਪੜ ਦਾ ਮਾਮਲਾ ਰੋਸ਼ਨੀ ਵਿੱਚ ਆਇਆ ਹੈ। ਇਸ ਲਈ ਇਨ੍ਹਾਂ ਨੇ ਉਸਦੀ ਪੜਤਾਲ ਲਈ ਕਮੇਟੀ ਬਣਾ ਦਿਤੀ ਹੈ ਅਤੇ ਉਸ ਕਮੇਟੀ ਦੀ ਰਿਪੋਰਟ ਅਜੇ 30 ਸਤੰਬਰ ਤੱਕ ਆਉਣੀ ਹੈ। ਜਦੋਂ ਕਮੇਟੀ ਨੇ ਅਜੇ ਰਿਪੋਰਟ ਨਹੀਂ ਦਿਤੀ ਤਾਂ ਰਿਪੋਰਟ ਆਉਣ ਤੋਂ ਪਹਿਲਾਂ ਇਨ੍ਹਾਂ ਨੇ ਕਿਸ ਤਰ੍ਹਾਂ ਮੰਨ ਲਿਆ ਕਿ ਕੋਈ ਵੀ ਕਰਮਚਾਰੀ/ਅਧਿਕਾਰੀ ਜ਼ਿੰਮੇਵਾਰ ਨਹੀਂ ਹੈ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਗੱਲ ਨੂੰ ਜਾਣ ਬੁੱਝ ਕੇ ਮਿਕਸ ਕਰ ਰਹੇ ਹਨ। ਟ੍ਰਿਬਿਊਨ ਅਖ਼ਬਾਰ ਵਿਚ ਥਰਮਲ ਪਲਾਂਟ ਵਿਚੋਂ ਕੋਲੇ ਦੇ ਚੋਰੀ ਹੋਣ ਜਾਂ ਘਟਣ ਬਾਰੇ ਖਬਰ ਲੱਗੀ ਸੀ, ਇਹ ਥਰਮਲ ਪਲਾਂਟ ਦੇ ਅੰਦਰ ਦੀ ਗੱਲ ਹੈ। ਉਸਦੇ ਲਈ ਇਨਕੁਆਰੀ ਕਰਨ ਲਈ ਅਸੀਂ ਕਮੇਟੀ ਬਣਾ ਦਿਤੀ ਸੀ। ਪਰ ਇਨ੍ਹਾਂ ਨੇ ਆਪਣੇ ਸਵਾਲ ਵਿਚ ਰੇਲਵੇ ਬਾਰੇ ਪੁੱਛਿਆ ਸੀ ਕਿ ਕੋਲ ਇੰਡੀਆ ਲਿਮਿਟਿਡ ਵਲੋਂ ਕਿੰਨਾ ਕੋਲਾ ਆਇਆ ਅਤੇ ਥਰਮਲ ਪਲਾਂਟਾਂ ਵਿੱਚ ਅਸਲ ਵਿੱਚ ਕਿੰਨਾ ਪੁੱਜਿਆ। ਇਸਦੀ ਡੀਟੇਲ ਮੈਂ ਦੇ ਦਿਤੀ ਹੈ ਅਤੇ ਮੈਂ ਜ਼ਿੰਮੇਵਾਰੀ ਨਾਲ ਕਹਿ ਸਕਦਾ ਹਾਂ ਕਿ ਇਸਦੇ ਵਿੱਚ ਸਾਡੇ ਕਿਸੇ ਕਰਮਚਾਰੀ/ਅਧਿਕਾਰੀ ਦੀ ਰਿਸਪਾਂਸੀਬਿਲਟੀ ਨਹੀਂ ਹੈ। ਰੋਪੜ ਥਰਮਲ ਪਲਾਂਟ ਦੀ ਵੱਖਰੀ ਗੱਲ ਹੈ। ਉਸ ਸਬੰਧੀ ਜੋ ਵੀ ਰਿਪੋਰਟ ਆਵੇਗੀ ਉਹ ਹਾਊਸ ਵਿੱਚ ਲਿਆਂਦੀ ਜਾਵੇਗੀ। ਇਹ ਥਰਮਲ ਪਲਾਂਟ ਦੇ ਅੰਦਰ ਦੇ ਕੋਲੇ ਦੀ ਗੱਲ ਹੈ। ਇਸਦੀ ਰਿਪੋਰਟ ਅਜੇ 30 ਸਤੰਬਰ ਤੱਕ ਆਉਣੀ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੇਰਾ ਸਵਾਲ ਤੁਹਾਡੇ ਕੋਲ ਹੈ ਇਸਦੇ ਵਿੱਚ ਇਕ ਵੀ ਸ਼ਬਦ ਰੇਲਵੇ ਦੇ ਬਾਰੇ ਨਹੀਂ ਲਿਖਿਆ ਹੈ ।

**ਸ੍ਰੀ ਸਪੀਕਰ** : ਇਨ੍ਹਾਂ ਦੇ ਕਹਿਣ ਦਾ ਭਾਵ ਹੈ ਕਿ ਰੇਲਵੇ ਰਾਹੀਂ ਜੋ ਕੋਲਾ ਕੋਲ ਇੰਡੀਆ ਲਿਮਟਿਡ ਤੋਂ ਆਉਣਾ ਹੈ ਉਸਦੇ ਵਿੱਚ ਪੰਜਾਬ ਰਾਜ ਬਿਜਲੀ ਬੋਰਡ ਦਾ ਕੋਈ ਵੀ ਅਧਿਕਾਰੀ ਕੋਲੇ ਦੀ ਘੱਟ ਸਪਲਾਈ ਲਈ ਜ਼ਿੰਮੇਵਾਰ ਨਹੀਂ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜਦ ਇਨ੍ਹਾਂ ਨੇ ਇਸ ਪਵਿੱਤਰ ਸਦਨ ਵਿੱਚ ਕਹਿ ਦਿੱਤਾ ਕਿ ਪੰਜਾਬ ਰਾਜ ਬਿਜਲੀ ਬੋਰਡ ਦਾ ਕੋਈ ਵੀ ਕਰਮਚਾਰੀ ਇਨਵਾਲਵ ਨਹੀਂ, ਜ਼ਿੰਮੇਵਾਰ ਨਹੀਂ ਅਤੇ ਸਦਨ ਦੀ ਮੋਹਰ ਲੱਗ ਗਈ, ਤਾਂ ਜਿਹੜੀ ਕਮੇਟੀ ਬਣਾਈ ਗਈ ਹੈ, ਉਸਨੇ ਵੀ ਜੋ ਆਪਣੀ ਰਿਪੋਰਟ 30 ਸਤੰਬਰ, ਤੱਕ ਦੇਣੀ ਹੈ, ਉਹ ਵੀ ਆਪਣੀ ਰਿਪੋਰਟ ਇਸਦੇ ਆਧਾਰ, ਤੇ ਹੀ ਦੇਵੇਗੀ ।

**ਸ੍ਰੀ ਸਪੀਕਰ** : ਅਰਸ਼ੀ ਜੀ, ਇਨ੍ਹਾਂ ਨੇ ਕਿਹਾ ਕਿ ਥਰਮਲ ਪਲਾਂਟ, ਰੋਪੜ ਵਿੱਚ ਜਿਹੜਾ ਕੋਲਾ ਘਟਿਆ, ਉਸਦੇ ਬਾਰੇ ਇਨ੍ਹਾਂ ਨੇ ਇਹ ਨਹੀਂ ਕਿਹਾ ਕਿ ਕੋਈ ਕਰਮਚਾਰੀ ਜ਼ਿੰਮੇਂਵਾਰ ਨਹੀਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਗੱਲ ਕਲੀਅਰ ਕਰ ਦਿੰਦਾ ਹਾਂ ਕਿ ਮੇਰਾ ਸਵਾਲ ਬੜਾ ਕਲੀਅਰ ਹੈ ਕਿ ਮੈਂ ਸਾਰੇ ਥਰਮਲ ਪਲਾਂਟਾਂ ਬਾਰੇ ਜਾਣਕਾਰੀ ਮੰਗੀ ਸੀ, ਇਨ੍ਹਾਂ ਨੇ ਸਾਰੇ ਥਰਮਲ ਪਲਾਂਟਾਂ ਬਾਰੇ ਜਾਣਕਾਰੀ ਦੇ ਦਿਤੀ ਜਿਸਦੇ ਵਿੱਚ ਰੋਪੜ ਥਰਮਲ ਪਲਾਂਟ ਵੀ ਹੈ । ਕਿਉਂਕਿ 136 ਕਰੋੜ ਰੁਪਏ ਦਾ ਘਾਟਾ ਇਕੱਲੇ ਰੋਪੜ ਥਰਮਲ ਪਲਾਂਟ ਵਿਚ ਪਿਆ ਹੈ ਅਤੇ ਇਹ ਸਭ ਥਰਮਲ ਪਲਾਂਟਾਂ ਨਾਲੋਂ ਜ਼ਿਆਦਾ ਸੀ ਇਨ੍ਹਾਂ ਨੇ ਇਕੱਲੇ ਰੋਪੜ ਥਰਮਲ ਪਲਾਂਟ ਵਾਸਤੇ ਕਮੇਟੀ ਬਣਾ ਦਿਤੀ ਮੈਂ ਜੋ . . . . .

**ਸ੍ਰੀ ਸਪੀਕਰ** : ਜਿਹੜਾ ਕੋਲਾ ਥਰਮਲ ਪਲਾਂਟ ਦੇ ਅੰਦਰ ਪੁੱਜ ਗਿਆ ਸੀ, ਉਸ ਦੇ ਲਈ ਕਮੇਟੀ ਬਣਾਈ ਸੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜੋ ਮੈਂ ਸਵਾਲ ਕੀਤਾ ਸੀ ਉਸਦੀ ਇਨਫਰਮੇਸ਼ਨ ਤਾਂ ਦੇ ਦਿੱਤੀ ਅਤੇ ਨਾਲ ਹੀ ਇਨ੍ਹਾਂ ਨੇ ਕਿਹਾ ਹੈ ਕਿ ਕੋਈ ਵੀ ਬਿਜਲੀ ਬੋਰਡ ਦਾ ਅਧਿਕਾਰੀ/ਕਰਮਚਾਰੀ ਜ਼ਿੰਮੇਂਵਾਰ ਨਹੀਂ ਹੈ । ਇਨ੍ਹਾਂ ਨੇ ਗਰੀਨ ਸਿਗਨਲ ਦੇ ਦਿੱਤਾ ਹੈ । ਇਨ੍ਹਾਂ ਨੇ ਆਪਣੇ ਰਿਪਲਾਈ ਵਿੱਚ ਕਿਸੇ ਵੀ ਕਰਮਚਾਰੀ ਦੀ ਇਨਵਾਲਵਮੈਂਟ ਨੂੰ ਰੱਦ ਕਰ ਦਿਤਾ ਹੈ ।

ਮੰਤਰੀ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਫਿਰ ਇਹ ਗੱਲ ਕਲੀਅਰ ਕਰਦਾ ਹਾਂ ਕਿ ਕੋਲੇ ਸਬੰਧੀ ਦੋ ਗੱਲਾਂ ਹਨ । ਇਕ ਤਾਂ ਰੇਲਵੇ ਰਾਹੀਂ ਜਿਹੜਾ ਕੋਲਾ ਆਉਂਦਾ ਹੈ ਉਸਨੂੰ ਵੱਖਰੇ ਕਰਮਚਾਰੀ ਰਿਸੀਵ ਕਰਦੇ ਹਨ, ਫਿਰ ਵੀ ਉਸਦਾ ਵੇਟ ਕਰਨ ਲਈ

ਕੰਡੇ ਲਗਾਏ ਹੋਏ ਹਨ । ਡੇਢ ਤੋਂ ਲੈ ਕੇ 5 ਪ੍ਰਤੀਸ਼ਤ ਤੱਕ ਦੀ ਸ਼ਾਰਟੇਜ ਦਾ ਮਸਲਾ ਅਸੀਂ ਕੋਲ ਇੰਡੀਆ ਲਿਮਟਿਡ ਨਾਲ ਉਠਾਉਂਦੇ ਹਾਂ ਅਤੇ ਉਹ ਅੱਧੋ ਅੱਧ ਸ਼ਾਰਟੇਜ਼ ਸੈਟਲ ਕਰਕੇ ਮਸਲਾ ਸੈਟਲ ਕਰ ਲੈਂਦੇ ਹਨ । ਦੂਜਾ ਜਿਹੜਾ ਥਰਮਲ ਪਲਾਂਟ ਵਿੱਚ ਕੋਲ ਆ ਗਿਆ ਅਤੇ ਉਥੇ ਘੱਟ ਗਿਆ, ਇਹ ਜਿਹੜੀ ਰੋਪੜ ਵਿਖੇ ਕਮੇਟੀ ਬਣਾਈ ਗਈ ਹੈ, ਇਹ ਉਥੇ ਪਏ ਕੋਲੇ ਦੀ ਚੋਰੀ ਹੋਣ ਜਾਂ ਘਟਣ ਲਈ ਬਣਾਈ ਗਈ ਹੈ ਅਤੇ ਇਸਨੇ ਛਾਣਬੀਣ ਕਰਕੇ ਆਪਣੀ ਰਿਪੋਰਟ ਦੇਣੀ ਹੈ । ਸਪੀਕਰ ਸਾਹਿਬ, ਰੇਲਵੇ ਤੋਂ ਕੋਲਾ ਹੋਰ ਕਰਮਚਾਰੀ ਰਿਸੀਵ ਕਰਦੇ ਹਨ ਅਤੇ ਥਰਮਲ ਪਲਾਂਟ ਵਿੱਚ ਹੋਰ ਕਰਮਚਾਰੀ ਡਿਊਟੀ ਦਿੰਦੇ ਹਨ । ਇਸ ਲਈ ਕਿਸੇ ਨੂੰ ਮੁਆਫ ਨਹੀਂ ਕੀਤਾ ਗਿਆ । ਜਿਹੜੇ ਵੀ ਦੋਸ਼ੀ ਹੋਣਗੇ, ਉਨ੍ਹਾਂ ਨੂੰ ਮੁਆਫ ਨਹੀਂ ਕੀਤਾ ਜਾਵੇਗਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੇਰੀ ਤਸੱਲੀ ਨਹੀਂ ਹੋਈ । ਸਪੀਕਰ ਸਾਹਿਬ, ਤਸੱਲੀ ਪਹਿਲੇ ਜਵਾਬ ਤੋਂ ਵੀ ਨਹੀਂ ਹੋਈ, ਇਸ ਵਿੱਚ 200 ਕਰੋੜ ਰੁਪਿਆ ਇਨਵਾਲਵ ਹੈ . . . . (ਵਿਘਨ)

**ਸ੍ਰੀ ਸਪੀਕਰ** : ਨਹੀਂ ਜੀ, ਹੁਣ ਸਫ਼ੀਸ਼ੈਂਟ ਹੋ ਗਿਆ ਹੈ । ਨਹੀਂ ਜੀ, ਹੁਣ ਨਹੀਂ ਅਰਸ਼ੀ ਜੀ, ਨਹੀਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਸ ਵਿੱਚ 200 ਕਰੋੜ ਰੁਪਿਆ ਇਨਵਾਲਵ ਹੈ. . . .

**ਸ੍ਰੀ ਸਪੀਕਰ** : ਮੈਂ ਹੋਰ ਕੁਐਸ਼ਚਨ ਵੀ ਡੀਲ ਕਰਨੇ ਹਨ । ਅਗਲਾ ਪ੍ਰਸ਼ਨ ਸਰਦਾਰ ਸੋਹਨ ਸਿੰਘ ਬੋਦਲ ਜੀ. . . . (ਵਿਘਨ) ਅਰਸ਼ੀ ਜੀ, ਤੁਹਾਡੀਆਂ ਦੋ ਛੱਡ ਕੇ ਤਿੰਨ ਸਪਲੀਮੈਂਟਰੀਜ਼ ਹੋ ਗਈਆਂ ਹਨ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਇਸ ਵਿਚ ਕੋਈ ਪੁਲੀਟੀਕਲ ਗੇਨ ਲੈਣ ਵਾਲੀ ਗੱਲ ਤਾਂ ਹੈ ਨਹੀਂ । ਬਿਜਲੀ ਬੋਰਡ ਪਬਲਿਕ ਦਾ ਅਦਾਰਾ ਹੈ, ਜਿਹੜਾ ਬੜਾ ਕਰਾਈਸਿਸ ਵਿੱਚ ਹੈ ।

**ਸ੍ਰੀ ਸਪੀਕਰ** : ਹੁਣ ਬੋਦਲ ਸਾਹਿਬ ਨੂੰ ਕਿਹਾ ਹੈ, ਤੁਸੀਂ ਬੈਠ ਜਾਉ । ਨਹੀਂ, ਹੁਣ ਜਵਾਬ more than sufficient ਆ ਗਿਆ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਹਮੇਸ਼ਾ ਚੇਅਰ ਦਾ ਸਤਿਕਾਰ ਕੀਤਾ ਹੈ ਲੇਕਿਨ ਇਸ ਪ੍ਰਸ਼ਨ ਬਾਰੇ ਮੇਰੀਆਂ ਫੀਲਿੰਗਜ਼ ਇੰਜਰ ਹੋਈਆਂ ਹਨ ।

**ਸ੍ਰੀ ਸਪੀਕਰ** : ਮੈਂ ਜਿੰਨਾ ਟਾਈਮ ਤੁਹਾਨੂੰ ਦਿੱਤਾ ਹੈ, ਉਨਾ ਕਿਸੇ ਨੂੰ ਵੀ ਨਹੀਂ ਦਿੱਤਾ । ਨਹੀਂ ਜੀ । ਬੋਦਲ ਸਾਹਿਬ, ਤੁਸੀਂ ਆਪਣਾ ਪ੍ਰਸ਼ਨ ਕਰੋ ।

---

**ਜੰਗਲੀ ਜੀਵ (ਸੁਰੱਖਿਆ) ਐਕਟ 1972, ਅਧੀਨ ਚਾਲਾਨ**

*2108 **ਸਰਦਾਰ ਸੋਹਨ ਸਿੰਘ ਬੋਦਲ** : ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਾਲ 1999 ਦੇ ਦੌਰਾਨ ਜੰਗਲੀ ਜੀਵ (ਸੁਰੱਖਿਆ) ਐਕਟ, 1972 ਦੀਆਂ ਧਰਾਵਾਂ 9, 39, 49 ਅਤੇ 57 ਅਧੀਨ ਵੱਖ ਵੱਖ ਵਿਭਾਗਾਂ ਦੇ ਕੁਝ ਅਫ਼ਸਰਾਂ ਦੇ ਚਲਾਨ ਕੀਤੇ ਗਏ ਸਨ, ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਨਾਂ ਅਤੇ ਵੇਰਵੇ ਕੀ ਕੀ ਹਨ ਅਤੇ ਉਨ੍ਹਾਂ ਵਿਰੁੱਧ ਹੁਣ ਤਕ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸ੍ਰੀ ਸੁਰਜੀਤ ਕੁਮਾਰ ਜਿਆਣੀ** : ਹਾਂ ਜੀ ।

ਅਫਸਰਾਂ ਦੇ ਨਾਂ ਤੇ ਡਿਟੇਲ ਉਨ੍ਹਾਂ ਦੇ ਵਿਰੁੱਧ ਕੀਤੀ ਕਾਰਵਾਈ ਦਾ ਵੇਰਵਾ ।

| ਲੜੀ ਨੰ: | ਨਾਂ ਤੇ ਪਤਾ | ਕੀਤੀ ਕਾਰਵਾਈ ਦਾ ਵੇਰਵਾ |
|---|---|---|
| 1. | ਸ੍ਰੀ ਜਸਕਰਨ ਸਿੰਘ ਕਾਰਜਕਾਰੀ ਇੰਜਨੀਅਰ ਸਿੰਚਾਈ ਵਿਭਾਗ ਪਟਿਆਲਾ । ਉਮਰ 50 ਸਾਲ | ਸ੍ਰੀ ਜਸਕਰਨ ਸਿੰਘ ਸੰਧੂ ਪਿੰਡ ਸੰਗਤ ਜ਼ਿਲ੍ਹਾ ਬਠਿੰਡਾ ਵਿੱਚ ਤਿੱਤਰਾਂ ਦੇ ਗੈਰ ਕਾਨੂੰਨੀ ਸ਼ਿਕਾਰ ਦੇ ਸਬੰਧੀ ਚਲਾਨ ਨੰ: 091553 ਮਿਤੀ 10/1/99 ਨਾਲ ਉਸ ਦਾ ਅਤੇ ਦੋ ਹੋਰ ਵਿਅਕਤੀਆਂ ਦਾ ਚਲਾਨ ਕੀਤਾ ਗਿਆ । ਮਿਤੀ 15.2.99 ਨੂੰ ਚੀਫ ਜੁਡੀਸ਼ੀਅਲ ਮਜਿਸਟਰੇਟ ਬਠਿੰਡਾ ਦੀ ਅਦਾਲਤ ਵਿੱਚ ਕੇਸ ਦਾਇਰ ਕੀਤਾ ਗਿਆ । ਸ਼ਿਕਾਇਤ ਮਿਲਣ ਤੋਂ ਡਿਟੇਲ ਇੰਨਕੁਆਰੀ ਕੀਤੀ ਗਈ ਜਿਸ ਤੋਂ ਪਤਾ ਲੱਗਾ ਕਿ ਜੰਗਲੀ ਜੀਵ ਇੰਨਸਪੈਕਟਰ ਵਲੋਂ ਚਲਾਨ ਰਿਪੋਰਟ ਅਤੇ ਇੰਨਕੁਆਰੀ ਸਹੀ ਤਰੀਕੇ ਨਾਲ ਨਹੀਂ ਕੀਤੀ ਗਈ । ਚਲਾਨ ਰਿਪੋਰਟ ਅਤੇ ਕੇਸ ਸੰਬੰਧਤ ਅਦਾਲਤ ਵਿੱਚ ਝੂਠਾ ਪਾਇਆ ਗਿਆ । ਪ੍ਰਾਸੀਕਿਊਸ਼ਨ ਰਜਿਸਟਰ ਵਿੱਚ ਦੋਸ਼ੀ ਨੂੰ ਕਾਰਜਕਾਰੀ ਇੰਜਨੀਅਰ ਨਹੀਂ ਦਰਸਾਇਆ ਗਿਆ । ਕਾਰਜਕਾਰੀ ਇੰਜਨੀਅਰ ਬਾਅਦ ਵਿੱਚ ਦਰਜ ਕੀਤਾ ਜਾਪਦਾ ਹੈ । ਇੰਨਕੁਆਰੀ ਰਿਪੋਰਟ ਅਤੇ ਜੰਗਲੀ ਜੀਵ ਵਿਭਾਗ ਦੀਆਂ ਸਿਫਾਰਸ਼ਾਂ ਨੂੰ ਮੁੱਖ ਰੱਖਦੇ ਹੋਏ ਮਿਤੀ 14.2.2000 ਨੂੰ ਕੇਸ ਅਦਾਲਤ ਵੱਲੋਂ ਵਾਪਸ ਲੈਣ ਦਾ ਫੈਸਲਾ ਲਿਆ ਗਿਆ । ਇਸ ਲਈ ਦੋਸ਼ੀ ਵਿਰੁੱਧ ਅਰੰਭੀ ਅਨੁਸ਼ਾਸਨੀ ਕਾਰਵਾਈ ਬੰਦ ਕਰ ਦਿੱਤੀ ਗਈ । ਕੇਸ ਅਦਾਲਤ ਵਿਚੋਂ ਵਾਪਸ ਲੈ ਲਿਆ ਗਿਆ ਹੈ । |

**ਸ੍ਰੀ ਸਪੀਕਰ** : ਜਿਆਨੀ ਜੀ, ਕੀ ਤੁਸੀਂ ਆਪਣੇ ਮਹਿਕਮੇ ਨੂੰ ਕਹਿ ਦਿੱਤਾ ਹੈ ਕਿ ਵੇਲੇ ਸਿਰ ਜਵਾਬ ਦਿਆ ਕਰੋ ?

**ਮੰਤਰੀ** : ਹਾਂ ਜੀ ।

**ਸਰਦਾਰ ਸੋਹਨ ਸਿੰਘ ਬੋਦਲ** : ਸਪੀਕਰ ਸਾਹਿਬ, ਮੈਂ ਤੁਹਾਡੀ ਇਸ ਗੱਲ ਤੇ ਧੰਨਵਾਦ ਕਰਦਾ ਹਾਂ ਕਿ ਮਹਿਕਮੇ ਵੱਲੋਂ ਦੇਰ ਨਾਲ ਜਵਾਬ ਦੇਣ ਕਾਰਨ ਤੁਸੀਂ ਮਹਿਕਮੇ ਨੂੰ ਮਿੱਠੀ ਤਾੜਨਾ ਕੀਤੀ ਹੈ ।

**ਸ੍ਰੀ ਸਪੀਕਰ** : ਤੁਸੀਂ ਸਪਲੀਮੈਂਟਰੀ ਕਰੋ ।

**ਸਰਦਾਰ ਸੋਹਨ ਸਿੰਘ ਬੋਦਲ** : ਸਪੀਕਰ ਸਾਹਿਬ, ਇਹ ਮਾਮਲਾ ਜ਼ਿਆਦਾ ਸੀਰੀਅਸ ਹੈ, ਇਹ ਮਿੱਠੀ ਤਾੜਨਾ ਕਰਨ ਨਾਲ ਗੱਲ ਨਹੀਂ ਬਣਨੀ ਬਲਕਿ ਇਸ ਲਈ ਜ਼ਿੰਮੇਂਵਾਰੀ ਫਿਕਸ ਹੋਣੀ ਚਾਹੀਦੀ ਹੈ । ਸਪੀਕਰ ਸਾਹਿਬ, ਮੰਤਰੀ ਜੀ ਨੇ ਆਪਣੇ ਜਵਾਬ ਵਿੱਚ ਜੋ ਕਿਹਾ ਹੈ, ਇਹ ਕਰਾਈਮ ਦੇ ਇਤਿਹਾਸ ਵਿੱਚ ਨਾ ਕਦੇ ਗੱਲ ਹੋਈ ਹੈ ਔਰ ਨਾ ਹੀ ਸ਼ਾਇਦ ਹੋਵੇ । ਜੋ ਦੋਸ਼ੀ ਦਾ ਅਹੁਦਾ ਐਫ, ਆਈ, ਆਰ. ਵਿੱਚ......

**ਸ੍ਰੀ ਸਪੀਕਰ** : ਤੁਸੀਂ ਸਪਲੀਮੈਂਟਰੀ ਕਰੋ ।

**ਸਰਦਾਰ ਸੋਹਨ ਸਿੰਘ ਬੋਦਲ** : ਜਿਹੜੀ ਗੱਲ ਦਾ ਜਵਾਬ ਦਿੱਤਾ ਹੈ, ਪਹਿਲਾਂ ਉਹ ਤਾਂ ਦੱਸ ਦਿਆਂ । ਇਨ੍ਹਾਂ ਨੇ ਕਿਹਾ ਹੈ ਕਿ ਉਸ ਦਾ ਨਾਮ ਐਫ. ਆਈ. ਆਰ. ਵਿੱਚ ਨਹੀਂ ਲਿਖਿਆ ਸੀ, ਇਸ ਕਰਕੇ ਮੁਆਫ ਕਰ ਦਿੱਤਾ । ਜੇ ਮੰਤਰੀ ਸਾਹਿਬ ਦੀ ਗੱਲ ਨਾਲ ਸਹਿਮਤ ਹੋ ਜਾਈਏ ਤਾਂ ਹਜ਼ਾਰਾਂ ਦੋਸ਼ੀ ਇਸ ਤਰ੍ਹਾਂ ਦੇ ਬਚ ਜਾਣ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿਤੇ ਇਹ ਜਸਕਰਨ ਸਿੰਘ ਸੰਧੂ ਸੈਕ੍ਰੇਟਰੀ, ਫ਼ਾਰੈਸਟ ਦਾ ਰਿਸ਼ਤੇਦਾਰ ਤਾਂ ਨਹੀਂ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਰਿਸ਼ਤੇਦਾਰੀ ਬਾਰੇ ਤਾਂ ਮੈਨੂੰ ਪਤਾ ਨਹੀਂ । ਜੇ ਰਿਸ਼ਤੇਦਾਰੀ ਦੇ ਬਾਰੇ ਵਿੱਚ ਕਿਸੇ ਤਰ੍ਹਾਂ ਦਾ ਇਹ ਸ਼ੱਕ ਕਰਦੇ ਹਨ ਤਾਂ ਦੁਬਾਰਾ ਇਨਕੁਆਇਰੀ ਕਰਵਾ ਕੇ ਇਕ ਮਹੀਨੇ ਦੇ ਅੰਦਰ-ਅੰਦਰ ਦੱਸ ਦਿੱਤਾ ਜਾਵੇਗਾ ।

**ਸਰਦਾਰ ਸੋਹਨ ਸਿੰਘ ਬੋਦਲ** : ਸਪੀਕਰ ਸਾਹਿਬ, ਕੀ ਮੰਤਰੀ ਸਾਹਿਬ ਕਿਰਪਾ ਕਰਕੇ ਦੱਸਣਗੇ ਕਿ ਜਿਸ ਅਫ਼ਸਰ ਦੇ ਦਸਤਖਤਾਂ ਹੇਠ ਇਹ ਕੇਸ ਵਾਪਸ ਲਿਆ ਗਿਆ ਹੈ ਔਰ ਦੋਸ਼ੀ ਵਿਰੁੱਧ ਅਨੁਸ਼ਾਸਨੀ ਕਾਰਵਾਈ ਬੰਦ ਕੀਤੀ ਗਈ ਹੈ, ਕੀ ਕਾਨੂੰਨੀ ਤੌਰ ਤੇ ਉਹ ਅਫ਼ਸਰ ਅਜਿਹਾ ਕਰਨ ਲਈ ਕੰਪੀਟੈਂਟ ਵੀ ਹੈ ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਗਰ ਰਿਸ਼ਤੇਦਾਰੀ ਦੀ ਗੱਲ ਵਿੱਚ ਆ ਕੇ ਇਨ੍ਹਾਂ ਨੂੰ ਕੋਈ ਸ਼ੱਕ ਹੈ ਤਾਂ ਇਸ ਦੀ ਕੰਪਲੀਟ ਇਨਕੁਆਇਰੀ ਕਰਵਾ ਕੇ ਅਗਰ ਕਿਸੇ ਤਰ੍ਹਾਂ ਦਾ ਵੀ ਕੋਈ ਦੋਸ਼ੀ ਹੋਵੇਗਾ, ਉਸ ਨੂੰ ਬਖਸ਼ਿਆ ਨਹੀਂ ਜਾਵੇਗਾ ।

**ਸ੍ਰੀ ਸਪੀਕਰ** : ਹੁਣ ਰੈਗੂਲਰ ਕੁਐਸਚਨਜ਼ ਲਏ ਜਾਣਗੇ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਨੂੰ ਪਿਛਲੇ ਸਵਾਲ ਦੇ ਉਤੇ ਸਪਲੀਮੈਂਟਰੀ ਕਰਨ ਦਾ ਮੌਕਾ ਦਿਓ ।

**ਸ੍ਰੀ ਸਪੀਕਰ** : ਸਾਹਨੀ ਸਾਹਿਬ, ਹੁਣ ਮੈਂ ਅਗਲਾ ਸਵਾਲ ਕਾਲ-ਅਪਾਨ ਕਰ ਲਿਆ ਹੈ । ਇਸ ਤੋਂ ਪਹਿਲਾਂ ਮੈਂ ਕਾਫੀ ਸਮਾਂ ਇਸ ਸਵਾਲ ਦੇ ਉਤੇ ਦੇ ਦਿੱਤਾ ਹੈ । ਇਸ ਲਈ ਤੁਸੀਂ ਬੈਠ ਜਾਓ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ ਇਸ ਦੇ ਸਬੰਧ ਵਿਚ ਸਪਲੀਮੈਂਟਰੀ ਕਰਨੀ ਹੈ ।

**ਸ੍ਰੀ ਸਪੀਕਰ** : ਸਾਹਨੀ ਸਾਹਿਬ, ਉਦੋਂ ਤੁਸੀਂ ਉਠੇ ਨਹੀਂ ਜਦੋਂ ਇਸ ਸਵਾਲ ਦੇ ਉਤੇ ਸਪਲੀਮੈਂਟਰੀਜ਼ ਹੋ ਰਹੀਆਂ ਸਨ । ਹੁਣ ਤੁਸੀਂ ਕਹਿੰਦੇ ਹੋ ਕਿ ਮੈਨੂੰ ਸਪਲੀਮੈਂਟਰੀ ਕਰਨ ਦਿਓ । ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਦੋਂ ਅਗਲਾ ਸਵਾਲ ਕਾਲ-ਅਪਾਨ ਹੋ ਜਾਵੇ ਤਾਂ ਪਿਛਲੇ ਸਵਾਲ ਦੇ ਉਤੇ ਸਪਲੀਮੈਂਟਰੀ ਨਹੀਂ ਹੋ ਸਕਦੀ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਕਈ ਸਵਾਲਾਂ ਦੇ ਉਤੇ ਤਾਂ ਤੁਸੀਂ ਦੋ ਦੋ, ਚਾਰ ਚਾਰ ਸਪਲੀਮੈਂਟਰੀਜ਼ ਕਰਨ ਦਿੰਦੇ ਹੋ (ਵਿਘਨ)

**ਸ੍ਰੀ ਸਪੀਕਰ** : ਸਾਹਨੀ ਸਾਹਿਬ, ਅਜਿਹੀ ਕੋਈ ਗੱਲ ਨਹੀਂ ਹੈ ਤੁਸੀਂ ਬੈਠ ਜਾਓ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ ਤਾਂ ਇਨ੍ਹਾਂ ਤੋਂ ਸਿਰਫ ਇਹੀ ਪੁੱਛਣਾ ਹੈ ਕਿ ਇਹ ਕੇਸ ਜਿਸ ਬੰਦੇ ਨੇ ਵਿਦਡਰਾਅ ਕੀਤਾ ਹੈ ਕੀ ਉਹ ਵਿਦਡਰਾਅ ਕਰਨ ਲਈ ਕੰਪੀਟੈਂਟ ਸੀ ਜਾਂ ਨਹੀਂ ?

**ਸ੍ਰੀ ਸਪੀਕਰ** : ਤੁਹਾਨੂੰ ਨੇ ਕਹਿ ਤਾਂ ਦਿੱਤਾ ਹੈ ਕਿ ਇਨਕੁਆਰੀ ਕਰ ਰਹੇ ਹਾਂ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਇਨਕੁਆਰੀ ਕਰਨ ਤੋਂ ਬਾਅਦ ਦੋਸ਼ੀ ਨੂੰ ਸਜ਼ਾ ਦਿੱਤੀ ਜਾਵੇਗੀ ਪਰੰਤੂ ਮੈਂ ਇਹ ਪੁੱਛਦਾ ਹਾਂ ਕਿ ਜਿਸ ਬੰਦੇ ਨੇ ਇਹ ਕੇਸ ਵਾਪਸ ਲਿਆ ਹੈ ਉਹ ਬੰਦਾ ਇਸ ਨੂੰ ਵਾਪਸ ਲੈਣ ਲਈ ਕੰਪੀਟੈਂਟ ਹੈ ਜਾਂ ਨਹੀਂ ? ਇਸ ਕੇਸ ਵਿਚ ਜਿਸ ਨੇ ਇਨਕੁਆਰੀ ਕਰਨੀ ਹੈ ਉਹ ਕੰਪੀਟੈਂਟ ਬੰਦਾ ਇਨਕੁਆਰੀ ਕਰਨ ਲਈ ਇਨਕਲੂਡਿਡ ਹੈ ਜਾਂ ਨਹੀਂ ?

**ਸ੍ਰੀ ਸਪੀਕਰ** : ਮੰਤਰੀ ਜੀ, ਚਲੋ ਤੁਸੀਂ ਦੱਸ ਦਿਓ ।

**ਮੰਤਰੀ** : ਇਨ੍ਹਾਂ ਨੇ ਪੁੱਛਿਆ ਹੈ ਕਿ ਕੀ ਕੋਈ ਰਿਸ਼ਤੇਦਾਰੀ ਸੀ । ਇਸ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ ਮੈਨੂੰ ਇਸ ਗੱਲ ਦਾ ਪਤਾ ਨਹੀਂ ਹੈ ।

**ਸ਼੍ਰੀ ਸਪੀਕਰ** : ਮੰਤਰੀ ਜੀ, ਉਹ ਇਹ ਪੁੱਛ ਰਹੇ ਹਨ ਕਿ ਇਸ ਕੇਸ ਨੂੰ ਜਿਸ ਬੰਦੇ ਨੇ ਵਿਦਡਰਾਅ ਕੀਤਾ ਹੈ ਕੀ ਉਹ ਕੰਪੀਟੈਂਟ ਸੀ ਜਾਂ ਨਹੀਂ ?

**ਮੰਤਰੀ** : ਇਸ ਦੀ ਜੰਗਲੀ ਜੀਵ ਇੰਸਪੈਕਟਰ ਨੇ ਇਨਕੁਆਰੀ ਕੀਤੀ ਸੀ (ਵਿਘਨ)....

**ਸ਼੍ਰੀ ਸਪੀਕਰ** : ਮੰਤਰੀ ਜੀ, ਤੁਸੀਂ ਗੱਲ ਨੂੰ ਸਮਝੋ । ਉਹ ਕਹਿੰਦੇ ਹਨ ਕਿ ਜਿਸ ਵਿਅਕਤੀ ਨੇ ਕੇਸ ਵਾਪਸ ਲਿਆ ਹੈ ਉਹ ਕੰਪੀਟੈਂਟ ਸੀ ਜਾਂ ਨਹੀਂ ?

**ਮੰਤਰੀ** : ਇਸ ਦੀ ਇਨਕੁਆਰੀ ਕਰਵਾ ਲਵਾਂਗੇ ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਜਿਹੜੀ ਇਨਕੁਆਰੀ ਕਰਾਉਣ ਦੀ ਗੱਲ ਇਹ ਕਰ ਰਹੇ ਹਨ, ਮੈਂ ਤਾਂ ਇਹ ਪੁੱਛਿਆ ਹੈ ਕਿ ਜਿਸ ਵਿਅਕਤੀ ਨੇ ਕੇਸ ਨੂੰ ਵਿਦਡਰਾਅ ਕੀਤਾ ਹੈ, ਕੀ ਉਹ ਕੰਪੀਟੈਂਟ ਸੀ ਜਾਂ ਨਹੀਂ ? ਕੇਸ ਕੋਈ ਹੋਰ ਅਫਸਰ ਵਾਪਸ ਲੈ ਰਿਹਾ ਹੈ । (ਵਿਘਨ) ** ** **

**ਸ਼੍ਰੀ ਸਪੀਕਰ** : ਇਹ ਐਕਸਪੰਜ ਕਰ ਦੇਣਾ । ਹੁਣ ਰੈਗੂਲਰ ਕੁਐਸਚਨਜ਼ ਲਏ ਜਾਣਗੇ ।

---

## STARRED QUESTIONS AND ANSWERS

### ਸਰਕਾਰੀ ਮਿਲਕ ਪਲਾਂਟ, ਹੁਸਨਪੁਰ (ਪਟਿਆਲਾ) ਨਾਲ ਲਗਦੇ ਆਰਾਮ-ਘਰ ਵਿਚ ਕਮਰਿਆਂ ਦੇ ਨਵਕਰਣ ਤੇ ਖ਼ਰਚਾ

*2166. **ਸਰਦਾਰ ਜਗਤਾਰ ਸਿੰਘ ਰਾਜਲਾ**
**ਸਰਦਾਰ ਹਰਮੇਲ ਸਿੰਘ ਟੌਹੜਾ** } : ਕੀ **ਸਹਿਕਾਰਤਾ ਮੰਤਰੀ**

ਕਿਰਪਾ ਕਰਕੇ ਦੱਸਣਗੇ ਕਿ—

(ੳ) ਸਰਕਾਰੀ ਮਿਲਕ ਪਲਾਂਟ, ਹੁਸਨਪੁਰ (ਪਟਿਆਲਾ) ਨਾਲ ਲਗਦੇ ਆਰਾਮ-ਘਰ ਵਿਚ ਕੁੱਲ ਕਿੰਨੇ ਕਮਰੇ ਹਨ ਅਤੇ ਸਾਲ 1999-2000 ਅਤੇ 2000-2001 (ਮਿਤੀ ਅੰਤ ਤਕ) ਦੇ ਦੌਰਾਨ ਹਰ ਇਕ ਕਮਰੇ ਦੇ ਨਵਕਰਣ/ਸਜਾਵਟ ਤੇ ਕੀਤੇ ਗਏ ਖ਼ਰਚੇ ਦੇ ਵੇਰਵੇ ਕੀ ਹਨ;

(ਅ) 1 ਜਨਵਰੀ, 2000 ਤੋਂ ਮਿਤੀ-ਅੰਤ ਤਕ ਦੇ ਸਮੇਂ ਦੇ ਦੌਰਾਨ ਉਕਤ ਆਰਾਮ-ਘਰ ਵਿਚ ਕਿੰਨੇ ਵਿਅਕਤੀਆਂ ਨੂੰ ਕਮਰੇ ਅਲਾਟ ਕੀਤੇ ਗਏ ਸਨ ਅਤੇ ਇਨ੍ਹਾਂ ਕਮਰਿਆਂ ਵਿਚ ਅਜਿਹਾ ਹਰ ਇਕ ਵਿਅਕਤੀ ਕਿੰਨੇ-ਕਿੰਨੇ ਦਿਨ ਠਹਿਰਿਆ ਸੀ ।

(ੲ) ਉਕਤ ਆਰਾਮ-ਘਰ ਵਿਚ ਕਮਰਿਆਂ ਦੀ ਅਲਾਟਮੈਂਟ ਸਬੰਧੀ ਕੀ ਕਸੌਟੀ ਅਪਣਾਈ ਜਾਂਦੀ ਹੈ ?

---

**Expunged as ordered by the Chair.

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਉੱਤਰ ਸਦਨ ਦੀ ਟੇਬਲ ਤੇ ਰਖਿਆ ਜਾਂਦਾ ਹੈ।

(ੳ) ਮਿਲਕ ਪਲਾਂਟ ਹਸਨਪੁਰ (ਪਟਿਆਲਾ) ਜਿਹੜਾ ਕਿ ਸਹਿਕਾਰੀ ਖੇਤਰ ਵਿੱਚ ਹੈ, ਦੇ ਰੈਸਟ ਹਾਊਸ ਵਿਚ ਦੋ ਕਮਰੇ ਹਨ। ਮਿਲਕ ਪਲਾਂਟ ਨੇ ਸਾਲ 2000-2001 (ਹੁਣ ਤੱਕ) ਰੈਸਟ ਹਾਊਸ ਦੀ ਰੈਨੋਵੇਸ਼ਨ/ਫਰਨੀਸ਼ਿੰਗ ਤੇ 94,346/- ਰੁਪਏ ਖ਼ਰਚ ਕੀਤੇ ਹਨ ਜਦ ਕਿ ਸਾਲ 1999-2000 ਵਿਚ ਇਸ ਤਰ੍ਹਾਂ ਦਾ ਕੋਈ ਖ਼ਰਚਾ ਨਹੀਂ ਕੀਤਾ ਗਿਆ।

(ਅ) ਜਨਵਰੀ, 2000 ਤੋਂ ਹੁਣ ਤਕ ਹੇਠ ਲਿਖੇ ਅਫ਼ਸਰ/ਅਧਿਕਾਰੀ ਇਸ ਰੈਸਟ ਹਾਊਸ ਵਿਚ ਠਹਿਰੇ ਹਨ :-

| ਲੜੀ ਨੰ: | ਗੈਸਟ ਦਾ ਨਾਂ ਅਤੇ ਅਹੁਦਾ | ਮਹਿਕਮਾ/ਪਲਾਂਟ | ਠਹਿਰਣ ਦਾ ਸਮਾਂ |
|---|---|---|---|
| 1. | ਸ਼੍ਰੀ ਗਣੇਸ਼ | ਨੈਸ਼ਨਲ ਡੇਅਰੀ ਡਿਵੈਲਪਮੈਂਟ ਬੋਰਡ | 15-2-2000 ਤੋਂ 17-2-2000 |
| 2. | ਸ਼੍ਰੀ ਗਣੇਸ਼ | —ਉਹੀ— | 1-3-2000 ਤੋਂ 4-3-2000 |
| 3. | ਸ਼੍ਰੀ ਬੀ. ਬੀ. ਅਗਰਵਾਲ, ਡਿਪਟੀ ਮੈਨੇਜਰ (ਅਕਾਊਂਟਸ) | ਕੈਟਲ ਫੀਡ ਪਲਾਂਟ ਘਣੀਏ ਕੇ, ਬਾਂਗਰ | 3-4-2000 ਤੋਂ 4-4-2000 |
| 4. | ਸ਼੍ਰੀ ਜੇ. ਕੇ. ਨਰਾਇਣ, ਜੇ. ਈ. | ਪੰਜਾਬ ਸਟੇਟ ਟਿਊਬਵੈੱਲ ਕਾਰਪੋਰੇਸ਼ਨ, ਚੰਡੀਗੜ੍ਹ | 2-5-2000 ਤੋਂ 3-5-2000 |
| 5. | ਸ਼੍ਰੀ ਜਗਦੀਸ਼ ਕੁਮਾਰ, ਈ. ਐਮ. ਟੀ. | ਮਿਲਕ ਪਲਾਂਟ ਲੁਧਿਆਣਾ ਰਾਜਸਥਾਨ ਇਲੈਕਟ੍ਰਾਨਿਕ ਅਤੇ ਇਨਸਟ੍ਰੂਮੈਂਟ ਲਿਮ., ਜੈਪੁਰ | 19-5-2000 ਤੋਂ 20-5-2000 |
| 6. | ਡਾ. ਸੰਦੀਪ ਕੱਕੜ, ਸਟੇਟ ਕੈਮੀਕਲ ਐਗਜ਼ਾਮੀਨਰ | ਪੰਜਾਬ ਸਰਕਾਰ, ਪਟਿਆਲਾ | 8-8-2000 ਤੋਂ 11-8-2000 |
| 7. | ਡਾ: ਸੰਦੀਪ ਕੱਕੜ, ਸਟੇਟ ਕੈਮੀਕਲ ਐਗਜ਼ਾਮੀਨਰ | ਪੰਜਾਬ ਸਰਕਾਰ, ਪਟਿਆਲਾ | 21-8-2000 ਤੋਂ 23-8-2000 |

(ੲ) ਆਮ ਤੌਰ ਤੇ ਰੈਸਟ ਹਾਊਸ, ਉਨ੍ਹਾਂ ਅਧਿਕਾਰੀਆਂ/ਕਰਮਚਾਰੀਆਂ ਨੂੰ ਦਿੱਤਾ ਜਾਂਦਾ ਹੈ ਜਿਹੜੇ ਕਿ ਮਿਲਕ ਪਲਾਂਟ ਵਿਖੇ ਸਰਕਾਰੀ ਕੰਮ ਦੇ ਸਿਲਸਿਲੇ ਵਿੱਚ ਦੌਰਾ ਕਰਦੇ ਹਨ। ਜੇਕਰ ਰੈਸਟ ਹਾਊਸ ਖਾਲੀ ਹੋਵੇ ਤਾਂ ਸਰਕਾਰੀ ਦੌਰੇ ਤੇ ਗਏ ਰਾਜ ਸਰਕਾਰ/ਕੇਂਦਰ ਸਰਕਾਰ ਦੇ ਦੂਜੇ ਅਧਿਕਾਰੀਆਂ/ਕਰਮਚਾਰੀਆਂ ਨੂੰ ਵੀ ਦਿੱਤਾ ਜਾ ਸਕਦਾ ਹੈ।

**ਸ੍ਰੀ ਸਪੀਕਰ** : ਬ੍ਰਹਮਪੁਰਾ ਜੀ, ਤੁਹਾਡੇ ਮਹਿਕਮੇ ਕੋਲ ਇਹ ਸਵਾਲ ਮਿਤੀ 28 ਅਗਸਤ, 2000 ਨੂੰ ਗਿਆ ਹੈ ਪਰੰਤੂ ਮਹਿਕਮੇ ਵਲੋਂ ਕੱਲ੍ਹ ਸ਼ਾਮ 6.00 ਵਜੇ ਜਵਾਬ ਭੇਜਿਆ ਗਿਆ ਹੈ। ਹੁਣ ਤੁਸੀਂ ਦੱਸੋ ਕਿ ਇਸ ਦਾ ਤੁਸੀਂ ਜਵਾਬ ਕਿਵੇਂ ਦਿਉਗੇ ?

**ਮੰਤਰੀ** : ਮੈਂ ਤਾਂ ਜਵਾਬ ਦੇਣ ਲਈ ਤਿਆਰ ਹਾਂ।

**ਸ੍ਰੀ ਸਪੀਕਰ** : ਬ੍ਰਹਮਪੁਰਾ ਜੀ, ਤੁਸੀਂ ਤਾਂ ਜਵਾਬ ਦੇਣ ਲਈ ਤਿਆਰ ਹੋ ਪ੍ਰੰਤੂ ਮੈਂਬਰ ਕਿਵੇਂ ਇਸ ਦੇ ਉਤੇ ਸਪਲੀਮੈਂਟਰੀਜ਼ ਕਰਨਗੇ ? ਰੋਜ਼ ਰੋਜ਼ ਤਾਂ ਸਵਾਲ ਪੋਸਟਪੋਨ ਨਹੀਂ ਕਰ ਸਕਦੇ। ਇਸ ਦਾ ਜਵਾਬ ਰਾਤੀਂ ਮਿਲਿਆ ਹੈ, ਮੈਂਬਰਜ਼ ਕਿਵੇਂ ਤਿਆਰੀ ਕਰਨਗੇ ਜਦ ਕਿ ਪਿਛਲੇ ਸੈਸ਼ਨ ਵਿਚ ਪਹਿਲਾਂ ਵੀ ਕਿਹਾ ਗਿਆ ਹੈ ਕਿ ਸਵਾਲ ਦਾ ਜਵਾਬ ਦੋ ਦਿਨ ਪਹਿਲਾਂ ਆਉਣਾ ਚਾਹੀਦਾ ਹੈ। ਇਹ ਸਵਾਲ ਮੁਲਤਵੀ ਕੀਤਾ ਜਾਂਦਾ ਹੈ।

**ਸਰਦਾਰ ਜਗਤਾਰ ਸਿੰਘ ਰਾਜਲਾ** : ਧੰਨਵਾਦ ਜੀ।

---

**ਅਨਾਜ ਮੰਡੀ ਦਾ ਆਧੁਨਿਕੀਕਰਣ**

*2134. 1. **ਕਾਮਰੇਡ ਅਜੈਬ ਸਿੰਘ ਰੋੱਤਾ**
2. **ਕਾਮਰੇਡ ਹਰਦੇਵ ਸਿੰਘ ਅਰਸ਼ੀ** } : ਕੀ ਖੇਤੀਬਾੜੀ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪੰਜਾਬ ਰਾਜ ਖੇਤੀਬਾੜੀ ਮੰਡੀਕਰਣ ਬੋਰਡ ਨੇ ਮੌਜੂਦਾ ਸਰਕਾਰ ਦੇ ਕਾਰਜ ਭਾਰ ਸੰਭਾਲਣ ਤੋਂ ਬਾਅਦ, 100 ਕਰੋੜ ਰੁਪਏ ਦੀ ਲਾਗਤ ਨਾਲ ਅਨਾਜ ਮੰਡੀਆਂ ਦੇ ਆਧੁਨਿਕੀਕਰਣ ਲਈ ਕੋਈ ਯੋਜਨਾ ਬਣਾਈ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਉਨ੍ਹਾਂ ਅਨਾਜ ਮੰਡੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਸੀ. ਜੀ. ਆਈ. ਕੋਰੂਗੇਟਿਡ (ਟਾਟਾ ਮਾਰਕਾ) ਸ਼ੀਟਾਂ ਪਾਈਆਂ ਗਈਆਂ ਹਨ ਅਤੇ ਉਨ੍ਹਾਂ ਅਨਾਜ ਮੰਡੀਆਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਵਿਚ ਟਾਟਾ ਮਾਰਕਾ ਸ਼ੀਟਾਂ ਨਹੀਂ ਪਾਈਆਂ ਗਈਆਂ ਹਨ ;

(ੲ) ਕੀ ਉਪਰੋਕਤ (ਅ) ਵਿਚ ਵਰਣਿਤ ਸ਼ੀਟਾਂ ਦੇ ਟਰੇਡ ਮਾਰਕ ਨੂੰ ਬਦਲਣ ਲਈ ਨਿਸ਼ਚਿਤ ਵਿਸ਼ੇਸ਼-ਵਿਵਰਣਾਂ ਵਿਚ ਕੋਈ ਸੋਧ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕਾਰਣ ਕੀ ਹਨ ?

**ਸਰਦਾਰ ਗੁਰਦੇਵ ਸਿੰਘ ਬਾਦਲ** : (ੳ) ਹਾਂ ਜੀ, ਪ੍ਰੋਜੈਕਟ ਦੀ ਕੁਲ ਲਾਗਤ ਰੁਪਏ 85.41 ਕਰੋੜ ਹੈ ।

(ਅ) ਜਿਨ੍ਹਾਂ ਮੰਡੀਆਂ ਵਿੱਚ ਟਾਟਾ ਬਰਾਂਡ ਦੀਆਂ ਸ਼ੀਟਾਂ ਵਰਤੀਆਂ ਗਈਆਂ ਹਨ, ਉਨ੍ਹਾਂ ਦੀ ਗਿਣਤੀ 10 ਹੈ, ਜਿਥੇ ਟਾਟਾ ਮਾਰਕਾ ਅਤੇ ਦੂਸਰੇ ਬਰਾਂਡ ਵਰਤੇ ਗਏ ਹਨ, ਉਨ੍ਹਾ ਦੀ ਗਿਣਤੀ 9 ਹੈ । ਇਸ ਤੋਂ ਇਲਾਵਾ ਜਿਨ੍ਹਾਂ ਮੰਡੀਆਂ ਵਿੱਚ ਟਾਟਾ ਤੋਂ ਬਿਨ੍ਹਾਂ ਦੂਸਰੇ ਬਰਾਂਡ ਵਰਤੇ ਗਏ ਹਨ, ਉਨ੍ਹਾਂ ਦੀ ਗਿਣਤੀ 50 ਹੈ ।

(ੲ) ਹਾਂ ਜੀ, ਕਿਉਂਕਿ ਟਾਟਾ ਬਰਾਂਡ ਦੀਆਂ ਸ਼ੀਟਾਂ ਮਾਰਕਿਟ ਵਿੱਚ ਉਪਲੱਬਧ ਨਹੀਂ ਸਨ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਪੰਜਾਬ ਰਾਜ ਖੇਤੀਬਾੜੀ ਮੰਡੀਕਰਣ ਬੋਰਡ ਵਿਚ ਅਨਾਜ ਸਟੋਰ ਕਰਨ ਵਾਸਤੇ ਜੋ ਸ਼ੀਟਾਂ ਲਗਾਈਆਂ ਜਾਂਦੀਆਂ ਹਨ ਉਸ ਬਾਰੇ ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਟਾਟਾ ਬਰਡ ਦੀਆਂ ਸ਼ੀਟਾਂ ਆਈਆਂ ਨਹੀਂ ਅਤੇ ਹੋਰ ਜੋ ਦੂਜੀਆਂ 9 ਥਾਵਾਂ ਉਥੇ ਦੂਜੇ ਬਰਾਂਡ ਵਰਤੇ ਗਏ ਹਨ । ਬਾਕੀਆਂ ਦੀ ਗਿਣਤੀ 50 ਹੈ । ਕੀ ਮੰਤਰੀ ਜੀ ਦੱਸਣਗੇ ਕਿ ਜੋ ਟਾਟਾ ਮਾਰਕਾ ਸ਼ੀਟਾਂ ਲਗਾਈਆਂ ਹਨ ਉਸ ਤੋਂ ਬਿਨਾਂ ਹੋਰ ਕਿੰਨ੍ਹਾਂ ਫਰਮਾਂ ਜਾਂ ਇੰਡਸਟਰੀ ਦੀਆਂ ਸ਼ੀਟਾਂ ਲਗਾਈਆਂ ਗਈਆਂ ਹਨ । ਉਨ੍ਹਾਂ ਦੇ ਨਾਮ ਕੀ ਹਨ ? ਉਨ੍ਹਾਂ ਦੇ ਕਮਿਸ਼ਨ ਦਾ ਮਾਮਲਾ ਵੀ ਦੱਸੋ ।

**ਮੰਤਰੀ** : 1. ਸਟੀਲ ਅਥਾਰਟੀ ਆਫ ਇੰਡੀਆ ਲਿਮਿਟਿਡ;

2. ਭੂਸ਼ਣ ਇੰਡਸਟਰੀਜ਼; ਅਤੇ

3, ਟਾਟਾ ਇੰਡਸਟਰੀ

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਟਾਟਾ ਬਾਰੇ ਮੈਨੂੰ ਜਾਣਕਾਰੀ ਹੈ ਜੋ ਉਹ ਕਮਿਸ਼ਨ ਦਿੰਦੇ ਹਨ ਅਤੇ ਜ ਦੂਜੇ ਹਨ ਉਹ ਵੀ ਕਮਿਸ਼ਨ ਦਿੰਦੇ ਹਨ । ਭਾਰੀ ਗਿਣਤੀ ਵਿਚ ਸ਼ੀਟਾਂ ਉਨ੍ਹਾਂ ਤੋਂ ਖਰੀਦਣ ਦਾ ਕਾਰਨ ਹੀ ਇਹ ਹੈ ਕਿ ਦੂਜੀਆਂ ਫਰਮਾਂ ਕਮਿਸ਼ਨ ਵੱਧ ਦਿੰਦੀਆਂ ਹਨ । ਇਸ ਲਈ ਉਨ੍ਹਾਂ ਦੀਆਂ ਚਾਦਰਾਂ ਮੰਗਾ ਲਈਆਂ ਅਤੇ ਟਾਟਾ ਦੀਆਂ ਨਹੀਂ ਲਈਆਂ ਗਈਆਂ । ਕੀ ਇਹ ਸੱਚ ਹੈ ?

**ਮੰਤਰੀ** : ਨਹੀਂ ਸਪੀਕਰ ਸਾਹਿਬ, ਕੋਈ ਐਸੀ ਗੱਲ ਨਹੀਂ ਹੈ । ਕਿਉਂਕਿ ਜਿਹੜੀਆਂ ਟਾਟਾ ਬਰਾਂਡ ਦੀਆਂ ਸ਼ੀਟਾਂ ਹਨ ਉਨ੍ਹਾ ਨਾਲੋਂ ਦੂਸਰੀਆਂ ਸ਼ੀਟਾਂ 10% ਵੱਧ ਵਜਨ ਵਾਲੀਆਂ ਹਨ ਅਤੇ ਉਨ੍ਹਾਂ ਦਾ ਰੰਗ ਉਸ ਤੋਂ ਵੱਧ ਕੀਮਤੀ ਹੈ । ਇਸ ਕਰਕੇ ਉਨ੍ਹਾਂ ਫਰਮਾਂ ਨੂੰ ਚੁਣਿਆਂ ਗਿਆ ਹੈ ਜਿਹੜੀਆਂ (ਆਈ. ਐਸ. ਆਈ.) ਮਾਰਕਾ ਹਨ ਅਤੇ ਸਾਰੇ ਦੇਸ਼ ਵਿਚ ਉਨ੍ਹਾਂ ਦੀਆਂ ਸ਼ੀਟਾਂ ਵਰਤੀਆਂ ਜਾਂਦੀਆਂ ਹਨ । ਸਭ ਤੋਂ ਵਧੀਆਂ ਇਹੀ ਚਾਦਰਾਂ ਹਨ ਅਤੇ ਹੋਰ ਕੋਈ ਵਧੀਆਂ ਨਹੀਂ ਹਨ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੰਤਰੀ ਨੇ ਜੋ ਪਹਿਲਾਂ ਜਵਾਬ ਰਿਟਨ ਵਿਚ ਦਿੱਤਾ ਹੈ ਹੁਣ ਉਸ ਤੋਂ ਇਹ ਕੰਟਰਾਡਿਕਟਰੀ ਸਟੇਟਮੈਂਟ ਦਿੱਤੀ ਹੈ । ਰਿਟਨ ਰਿਪਲਾਈ ਵਿਚ ਕਿਹਾ ਗਿਆ ਕਿ ਕਿਉਂਕਿ ਟਾਟਾ ਮਾਰਕ ਸ਼ੀਟਾਂ ਅਵੇਲੇਬਲ ਨਹੀਂ ਸੀ ਇਸ ਕਰਕੇ ਹੋਰ ਲੈਣੀਆ ਪਈਆਂ । ਹੁਣ ਇਹ ਕਹਿੰਦੇ ਹਨ ਕਿ ਉਸ ਤੋਂ 10% ਵਜ਼ਨ ਜ਼ਿਆਦਾ ਹੈ ਅਤੇ ਜਿਹੜੀਆਂ ਖਰੀਦੀਆਂ ਹਨ ਇਹ ਉਸ ਤੋਂ ਜ਼ਿਆਦਾ ਵਧੀਆ ਹਨ । ਚਲੋ, ਮੈਂ ਸਪਲੀਮੈਂਟਰੀ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਜਾਣਕਾਰੀ ਦਿਓ ਕਿ ਜਿਹੜੀਆਂ ਟਾਟਾ ਸ਼ੀਟਸ ਹਨ ਉਨ੍ਹਾਂ ਤੇ ਜ਼ਿੰਕ ਕੋਟਿੰਗ ਕਿੰਨੇ ਮਿਲੀਮੀਟਰ ਹੈ, ਦੂਸਰੀਆਂ ਹੋਰ ਬਰਾਂਡਾਂ ਤੇ ਕਿੰਨੇ ਮਿਲੀਮੀਟਰ ਹੈ ?

**ਸ਼੍ਰੀ ਸਪੀਕਰ** : ਅਰਸ਼ੀ ਜੀ, ਮੈਨੂੰ ਵੀ ਨਹੀਂ ਸੁਣਿਆ ਜੋ ਤੁਸੀਂ ਕਿਹਾ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਇਹ ਜਿਹੜੀਆਂ ਚਾਦਰਾਂ ਹਨ, ਜਿਹੜੀਆਂ ਵੱਖ-ਵੱਖ ਇੰਡਸਟਰੀਜ਼ ਬਣਾਉਂਦੀਆਂ ਹਨ, ਟਾਟਾ ਕੰਪਨੀ ਵੀ ਬਣਾਉਂਦੀ ਹੈ, ਦੂਸਰੀਆਂ ਵੀ ਬਣਾਉਂਦੀਆਂ ਹਨ, ਇਨ੍ਹਾਂ ਚਾਦਰਾਂ ਤੇ ਜ਼ਿੰਕ ਕੋਟਿੰਗ ਹੁੰਦੀ ਹੈ ਤਾਂ ਕਿ ਇਨ੍ਹਾਂ ਨੂੰ ਜ਼ੰਗਾਲ ਨਾ ਲੱਗੇ । ਉਸ ਦੀ ਬਕਾਇਦਾ ਪਰਸੈਂਟੇਜ ਹੈ ਜਿਵੇਂ 240 ਤੋਂ 600 ਗਰਾਮ ਤੱਕ ਹੈ । ਟਾਟਾ ਵਾਲਿਆਂ ਦੀ ਕਿੰਨੀ ਪਰਸੈਂਟ ਹੈ ਅਤੇ ਦੂਸਰਿਆਂ ਬਰਾਂਡਾਂ ਤੇ ਇਸ ਦੀ ਕਿੰਨੀ ਮਾਤਰਾ ਹੈ ?

**ਮੰਤਰੀ** : ਟਾਟਾ ਦੀ ਕੋਟਿੰਗ 265 ਗਰਾਮ ਪ੍ਰਤੀ ਸੁਕੇਅਰ ਹੈ ਅਤੇ ਇਸੇ ਤਰ੍ਹਾਂ ਦੂਜਿਆਂ ਤੇ 275 ਗਰਾਮ ਪ੍ਰਤੀ ਸੁਕੇਅਰ ਜ਼ਿੰਕ ਕੋਟਿੰਗ ਹੈ । ਟਾਟਾ ਨਾਲੋਂ ਦੂਜਿਆਂ ਦੀ ਜ਼ਿੰਕ ਕੋਟਿੰਗ ਜ਼ਿਆਦਾ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਪੂਰੀ ਤਸੱਲੀ ਨਹੀਂ ਹੋਈ । ਮੈਂ ਇਨ੍ਹਾਂ ਦਾ ਖਿਆਲ ਰੱਖਦਾ ਹੋਇਆ ਦੁਬਾਰਾ ਨਹੀਂ ਪੁੱਛਾਂਗਾ । ਮੰਤਰੀ ਜੀ ਕ੍ਰਿਪਾ ਕਰਕੇ ਇਸ ਗੱਲ ਦੀ ਜਾਣਕਾਰੀ ਦੇਣ ਕਿਉਂਕਿ ਕਈ ਹੋਰ ਪ੍ਰਸ਼ਨ ਐਰਾਈਜ਼ ਹੋ ਰਹੇ ਹਨ । ਕੀ ਇਹ ਜਾਣਕਾਰੀ ਮਿਲ ਸਕਦੀ ਹੈ ਕਿ ਟਾਟਾ ਵਾਲਿਆਂ ਨੇ ਕਿਸੇ ਵੇਲੇ ਮੰਡੀਕਰਣ ਬੋਰਡ ਨੂੰ ਰਿਟਨ ਇਨਫਾਰਮ ਕੀਤਾ ਹੋਵੇ ਇਨ੍ਹਾਂ ਨੇ ਆਰਡਰ ਭੇਜਿਆ ਹੋਵੇ ਜਿਸ ਤੇ ਉਨ੍ਹਾਂ ਨੇ ਲਿਖ ਕੇ ਭੇਜਿਆ ਹੋਵੇ ਕਿ ਸਟਾਕ ਅਵੇਲੇਬਲ ਨਹੀਂ ਹੈ । ਇਸ ਕਰਕੇ ਸਪਲਾਈ ਨਹੀਂ ਕਰ ਸਕਦੇ । ਦੂਸਰਾ ਵੀ ਇਸ ਦੇ ਨਾਲ ਜੁੜਦਾ ਹੈ ਮੈਂ ਵਾਰ-ਵਾਰ ਖੜ੍ਹਾ ਨਹੀਂ ਹੋਵਾਂਗਾ, ਕੀ ਇਹ ਜਿਹੜੀਆਂ ਸ਼ੀਟਾਂ ਖਰੀਦੀਆਂ ਹਨ ਕੀ ਇਹ ਇਸ ਬਰਾਂਡ ਤੋਂ ਜ਼ਿਆਦਾ ਬੈਟਰ ਹਨ । ਕੀ ਕਾਰਨ ਹੈ ਕਿ ਮੰਡੀਕਰਣ ਬੋਰਡ ਤੋਂ ਇਸ ਦੀ ਇਨਕੁਆਇਰੀ ਕਰਾ ਰਹੇ ਹੋ ? ਕਿਉਂਕਿ ਟਾਟਾ ਬਰਾਂਡ ਦੀਆਂ ਚਾਦਰਾਂ ਨੂੰ ਜੰਗਾਲ ਨਹੀਂ ਲੱਗਿਆ ਅਤੇ ਜਿਨ੍ਹਾਂ ਨੂੰ ਤੁਸੀਂ ਵਧੀਆ ਦੱਸ ਰਹੇ ਹੋ ਉਨ੍ਹਾਂ ਸਾਰਿਆਂ ਨੂੰ ਜੰਗਾਲ ਲੱਗ ਗਿਆ ਹੈ । ਤੁਸੀਂ ਜਦੋਂ ਟਾਟਾ ਤੋਂ ਟੈਂਡਰ ਕਾਲ ਕੀਤੇ ਉਸ ਤੋਂ ਬਾਅਦ ਉਸ ਨੂੰ ਰਿਵਾਈਜ਼ ਕਰ ਦਿੱਤਾ ਅਤੇ ਜੋ ਡਿਫਰੈਂਟ ਬਰਾਂਡਾਂ ਦੀ ਐਸਟੀਮੇਟਡ ਕਾਸਟ ਸੀ ਉਸ ਨੂੰ ਉਸ ਮੁਤਾਬਿਕ ਘਟਾਇਆ ਹੈ ਜਾਂ ਨਹੀਂ ।

**ਸ਼੍ਰੀ ਸਪੀਕਰ** : ਮੰਤਰੀ ਜੀ, ਉਨ੍ਹਾਂ ਦਾ ਰਿਟਨ ਜਵਾਬ ਆਇਆ ਹੈ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਬੇਨਤੀ ਕੀਤੀ ਸੀ ਕਿ ਟਾਟਾ ਵਾਲਿਆਂ ਨੇ ਲਿਖ ਕੇ ਦਿੱਤਾ ਹੈ ਕਿ ਹੁਣ 1 ਸਤੰਬਰ, 1999 ਨੂੰ ਜਿਹੜੀ ਸਾਡੀ ਫੈਕਟਰੀ ਹੈ ਉਹ ਬੰਦ ਕੀਤੀ ਗਈ ਹੈ । ਸਾਡੇ ਕੋਲ ਇੰਨੀਆਂ ਹੀ ਚਾਦਰਾਂ ਸਨ । ਜਿਹੜਾ ਅਗਲਾ ਪ੍ਰਬੰਧ ਹੈ ਉਹ ਤੁਸੀਂ ਅਗਾਂਹ ਕਿਸੇ ਹੋਰ ਪਾਸੇ ਤੋਂ ਕਰ ਲਓ । ਉਹ ਅਸੀਂ ਦੂਸਰੀਆਂ ਥਾਵਾਂ ਤੋਂ, ਦੂਜੀਆਂ ਫੈਕਟਰੀਆਂ ਤੋਂ ਪ੍ਰਚੇਜ਼ ਕਰ ਲਈਆਂ ਜਿਹੜੀਆਂ ਕਿ ਸਭ ਤੋਂ ਵਧੀਆਂ ਫੈਕਟਰੀਆਂ ਸਨ । ਇਸ ਕਰਕੇ ਇਹ ਸਾਨੂੰ ਤਾਂ ਕਰਨਾ ਪਿਆ ਕਿਉਂਕਿ ਟਾਟਾ ਵਾਲਿਆਂ ਨੇ ਲਿਖਤੀ ਜਵਾਬ ਚਿੱਠੀ ਰਾਹੀਂ ਦਿੱਤਾ ਸੀ ।

---

## ਜ਼ਿਲ੍ਹਾ ਵਿਕਾਸ ਅਤੇ ਯੋਜਨਾਬੰਦੀ ਬੋਰਡ ਹੁਸ਼ਿਆਰਪੁਰ ਦੀਆਂ ਮੀਟਿੰਗਾਂ

*2150. **ਸ਼੍ਰੀ ਰਮੇਸ਼ ਚੰਦਰ ਡੋਗਰਾ** : ਕੀ ਵਿੱਤ ਅਤੇ ਯੋਜਨਾਬੰਦੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਵਿਕਾਸ ਅਤੇ ਯੋਜਨਾਬੰਦੀ ਬੋਰਡ, ਹੁਸ਼ਿਆਰਪੁਰ ਨੇ 1 ਅਪ੍ਰੈਲ, 2000 ਤੋਂ ਮਿਤੀ ਅੰਤ ਤਕ ਦੇ ਸਮੇਂ ਦੇ ਦੌਰਾਨ ਕੋਈ ਮੀਟਿੰਗਾਂ ਕੀਤੀਆਂ ਸਨ; ਜੇਕਰ ਅਜਿਹਾ ਹੋਵੇ, ਤਾਂ ਕਿੰਨੀਆਂ ਮੀਟਿੰਗਾਂ ਕੀਤੀਆਂ ਅਤੇ ਜੇਕਰ ਅਜਿਹਾ ਨਹੀਂ ਤਾਂ ਉਸ ਦੇ ਕਾਰਣ ਕੀ ਹਨ ?

**ਕੈਪਟਨ ਕੰਵਲਜੀਤ ਸਿੰਘ** : ਹਾਂ ਸ੍ਰੀਮਾਨ ਜੀ । ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ, ਹੁਸ਼ਿਆਰਪੁਰ ਦੀ ਇਕ ਮੀਟਿੰਗ ਮਿਤੀ 28 ਅਗਸਤ, 2000 ਨੂੰ ਹੋਈ ਹੈ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਇਨ੍ਹਾਂ ਨੇ ਬੜਾ ਸੰਖੇਪ ਵਿਚ ਅਤੇ ਬੜਾ ਟੂ ਦਿ ਪੁਆਇੰਟ ਜਵਾਬ ਦਿੱਤਾ ਹੈ । ਵੈਸੇ ਜਿਹੜੀ ਮਿਤੀ 28 ਅਗਸਤ, 2000 ਨੂੰ ਮੀਟਿੰਗ ਕੰਡਕਟ ਕੀਤੀ ਗਈ ਹੈ, ਇਹ ਸਵਾਲ ਦੇਣ ਤੋਂ ਬਾਅਦ ਕੰਡਕਟ ਕੀਤੀ ਗਈ ਹੈ । ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਸ ਬੋਰਡ ਦੀਆਂ ਜਾਂ ਗਵਰਨਮੈਂਟ ਦੀਆਂ ਕੋਈ ਗਾਈਡ ਲਾਈਨਜ਼ ਹਨ ਕਿ ਮੀਟਿੰਗ ਕਿੰਨੇ ਸਮੇਂ ਬਾਅਦ ਕੀਤੀ ਜਾਣੀ ਚਾਹੀਦੀ ਹੈ ? ਇਸ ਮੀਟਿੰਗ ਨੂੰ ਕਰਨ ਵਾਸਤੇ ਕੋਈ ਸਮਾਂ ਨਿਸ਼ਚਿਤ ਕੀਤਾ ਹੋਇਆ ਹੈ ? ਕੀ ਇਹ ਮੰਥਲੀ ਹੈ ਜਾਂ ਦੋ ਮਹੀਨੇ ਬਾਅਦ ਬਾਅਦ ਕਰਨੀ ਹੈ ਜਾਂ ਫਿਰ ਹੋਰ ਕਿੰਨੇ ਸਮੇਂ ਬਾਅਦ ਮੀਟਿੰਗ ਕਰਨੀ ਹੈ, ਇਸ ਸਬੰਧੀ ਕੋਈ ਗਾਈਡ-ਲਾਈਨਜ਼ ਹਨ ?

**ਮੰਤਰੀ** : ਸਪੀਕਰ ਸਾਹਿਬ, ਇੰਸਟਰਕਸ਼ਨਾਂ ਵਿਚ ਇਹ ਕੋਈ ਸਮਾਂ ਬੰਨ੍ਹ ਨਹੀਂ ਕੀਤਾ ਗਿਆ। ਕੋਈ ਰੈਗੂਲੈਰਟੀ ਜਾਂ ਪੀਰੀਆਡਿਸਿਟੀ ਫਿਕਸ ਨਹੀਂ ਕੀਤੀ ਗਈ ਕਿ ਇੰਨੇ ਸਮੇਂ ਬਾਅਦ ਇਹ ਮੀਟਿੰਗਾਂ ਜ਼ਰੂਰ ਹੋਣਗੀਆਂ । ਲੋੜ ਪੈਣ ਅਨੁਸਾਰ ਜਾਂ ਅਗਰ ਜਲਦੀ ਹੋਵੇ ਤਾਂ ਥੋੜੇ ਸਮੇਂ ਬਾਅਦ ਵੀ ਕਰ ਲੈਂਦੇ ਹਾਂ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ 'ਲੋੜ ਪੈਣ ਤੇ' ਦੀ ਡੈਫੀਨੇਸ਼ਨ ਕੀ ਹੈ ? ਮੇਰੇ ਖਿਆਲ ਵਿੱਚ 'ਲੋੜ ਪੈਣ ਤੇ' ਦੀ ਡੈਫੀਨੇਸ਼ਨ ਇਹੀ ਹੋਵੇਗੀ ਕਿ ਜਦੋਂ ਫੰਡਜ਼ ਹੋਣਗੇ ਤਾਂ ਉਦੋਂ ਅਸੀਂ ਮੀਟਿੰਗ ਕਰ ਲੈਂਦੇ ਹਾਂ । ਇਨ੍ਹਾਂ ਦਾ ਮੇਨਲੀ ਇਹੀ ਜਵਾਬ ਆਉਂਦਾ ਹੈ । ਮੈਂ ਇਹ ਅੰਡਰਸਟੈਂਡ ਵੀ ਕਰ ਰਿਹਾ ਹਾਂ । ਇਕ ਮੀਟਿੰਗ ਟੋਟਲ ਪੰਜ ਮਹੀਨਿਆ ਵਿਚ 28 ਤਾਰੀਕ ਨੂੰ ਹੋਈ ਹੈ । ਉਸ ਮੀਟਿੰਗ ਵਿਚ ਡਿਪਟੀ ਕਮਿਸ਼ਨਰ ਨੂੰ ਜਿਹੜੇ ਫੰਡਜ਼ ਆਲਰੇਡੀ ਡਿਸਟਰੀਬਿਊਟ ਕਰ ਲਏ ਹਨ, ਉਨ੍ਹਾਂ ਬਾਰੇ ਐਕਸ-ਪੋਸਟ-ਫੈਕਟੋ ਸੈਂਕਸ਼ਨ ਕਿਉਂ ਲੈਣੀ ਪਈ ? ਇਸ ਦਾ ਮਤਲਬ ਇਹ ਹੋਇਆ ਕਿ ਫੰਡਜ਼ ਆ ਰਹੇ ਹਨ । Things are left to the discretion of the Deputy Commissioner rather than conducting the meeting. ਇਸ ਨੂੰ ਅਸੀਂ ਮਹਿਸੂਸ ਕਰਦੇ ਹਾਂ ਕਿ ਲੋੜ ਪੈਣ ਤੇ ਐਕਸ-ਪੋਸਟ-ਫੈਕਟੋ ਸੈਂਕਸ਼ਨ ਦੇਣ ਦੀ ਕੀ ਲੋੜ ਪੈਂਦੀ ਹੈ । ਪਲਾਨਿੰਗ ਬੋਰਡ ਤੋਂ ਮੰਗਣ ਦੀ ਕੀ ਲੋੜ ਪੈਂਦੀ ਹੈ ?

**ਮੰਤਰੀ** : ਸਪੀਕਰ ਸਾਹਿਬ, ਬਜਟ ਪਾਸ ਹੋਣ ਤੋਂ ਬਾਅਦ ਜਿਹੜੀ ਫੰਡਜ਼ ਦੀ ਰਿਲੀਜ਼ ਵਾਸਤੇ, ਯੁਟੇਲਾਈਜ਼ੇਸ਼ਨ ਵਾਸਤੇ ਮਾਨਯੋਗ ਗਵਰਨਰ ਸਾਹਿਬ ਦੀ ਐਪਰੂਵਲ ਹੁੰਦੀ ਅਤੇ ਸੈਂਕਸ਼ਨਜ਼ ਹੁੰਦੀਆਂ ਹਨ, ਉਨ੍ਹਾਂ ਨੂੰ ਲਗਭੱਗ ਦੋ ਮਹੀਨੇ ਲਗ ਜਾਂਦੇ ਹਨ । ਲੇਕਿਨ ਜੋ ਕੰਟੀਨਿਊਅਸ ਵਰਕਸ ਹੁੰਦੇ ਹਨ, ਉਨ੍ਹਾਂ ਨੂੰ ਰੋਕਿਆ ਨਹੀਂ ਜਾਂਦਾ ਹੈ । ਅਸੀਂ ਚਾਹੁੰਦੇ ਹਾਂ ਕਿ ਉਹ ਕੰਮ ਜਾਰੀ ਰਹੇ ਤਾਂ ਕਿ ਡਿਵੈਲਪਮੈਂਟ ਦੇ ਕੰਮਾਂ ਵਿੱਚ ਰੁਕਾਵਟ ਨਾ ਹੋਵੇ । ਨੈਕਸਟ ਮੀਟਿੰਗ ਦੇ ਵਿੱਚ ਡਿਪਟੀ ਕਮਿਸ਼ਨਰ ਜਿਹੜਾ ਕਿ ਸੈਕਰੇਟਰੀ ਹੁੰਦਾ ਹੈ, ਬੋਰਡ ਨੂੰ ਸਾਰੀ ਜਾਣਕਾਰੀ ਦੇ ਕੇ ਉਸ ਦੀ ਪ੍ਰਵਾਨਗੀ ਲੈ ਲੈਂਦਾ ਹੈ । ਇਹ ਅੱਜ ਦੀ ਨਹੀਂ ਪੁਰਾਣੀ ਪ੍ਰਥਾ ਚਲਦੀ ਆ ਰਹੀ ਹੈ । ਸਿਰਫ ਇਸ ਕੰਮ ਨੂੰ ਮੁੱਖ ਰੱਖਕੇ ਕਿ ਜਿਹੜੇ ਜਿਹੜੇ ਸਾਡੇ ਵਿਕਾਸ ਦੇ ਕੰਮ ਹਨ, ਉਨ੍ਹਾਂ ਵਿਚ ਰੁਕਾਵਟ ਨਾ ਆਵੇ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਵਿੱਤ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ, ਮੈਂ ਡਿਸਟ੍ਰਿਕਟ ਗੁਰਦਾਸਪੁਰ ਨੂੰ ਬਿਲੌਂਗ ਕਰਦਾ ਹਾਂ ।

**ਸ੍ਰੀ ਸਪੀਕਰ** : ਤੁਹਾਡਾ ਗੁਰਦਾਸਪੁਰ ਦਾ ਮਸਲਾ ਹੈ ?

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਇਹ ਸਾਰੇ ਪੰਜਾਬ ਦਾ ਮਸਲਾ ਹੈ । ਇਕੱਲੇ ਗੁਰਦਾਸਪੁਰ ਡਿਸਟ੍ਰਿਕਟ ਦਾ ਨਹੀਂ ਹੈ ।

**ਸ੍ਰੀ ਸਪੀਕਰ** : ਨਹੀਂ ਨਹੀਂ, ਸਾਹਨੀ ਸਾਹਿਬ, ਨਹੀਂ । ਜੇ ਇਹ ਡਿਸਟ੍ਰਿਕਟ ਹੁਸ਼ਿਆਰਪੁਰ ਦਾ ਮਸਲਾ ਨਹੀਂ ਹੈ ਤਾਂ ਤੁਸੀਂ ਸੈਪਰੇਟ ਕੁਐਸਚਨ ਦਿਓ ।

**ਸ੍ਰੀ ਜਗਦੀਸ਼ ਸਾਹਨੀ** : ਮੇਰੀ ਗੱਲ ਸੁਣੋ ਜੀ । ਇਹ ਡਿਸਟ੍ਰਿਕਟ ਬੋਰਡ ਦੀਆਂ ਮੀਟਿੰਗਾਂ ਬਾਰੇ ਹੈ । ਜੋ ਗੌਰਮਿੰਟ ਦੀ ਸੈਂਕਸ਼ਨ ਤੋਂ ਬਾਅਦ ਜਾ ਕੇ ਮੀਟਿੰਗਜ਼ ਕੰਡਕਟ

ਹੁੰਦੀਆਂ ਹਨ, that relates to the the whole of Punjab and I am asking about Punjab. ਡਿਸਟ੍ਰਿਕਟ ਗੁਰਦਾਸਪੁਰ ਵਿਚ ਦੋ ਸਾਲ ਹੋ ਗਏ ਹਨ, ਕੋਈ ਮੀਟਿੰਗ ਕੰਡਕਟ ਨਹੀਂ ਹੋਈ ।

**ਸ੍ਰੀ ਸਪੀਕਰ** : ਜੇ ਗੁਰਦਾਸਪੁਰ ਬਾਰੇ ਗੱਲ ਕਰਨੀ ਹੈ ਤਾਂ ਤੁਸੀਂ ਸੈਪਰੇਟ ਸਵਾਲ ਦੇ ਦਿਓ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਇਹ ਸੈਪਰੇਟ ਕੁਐਸਚਨ ਨਹੀਂ ਹੈ । ਤੁਸੀਂ ਅਲਾਓ ਕਰ ਦਿਓ । ਸਾਰੇ ਪੰਜਾਬ ਵਿਚ ਇਹ ਟਾਈਮ ਟੂ ਟਾਈਮ ਹੁੰਦੀਆਂ ਹਨ । ਇਹ ਗੱਲ ਸਾਰੇ ਪੰਜਾਬ ਦੀ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਕਈ ਵਾਰੀ ਰਿਟਨ ਵਿਚ ਭਾਵੇਂ ਨਾ ਹੋਵੇ ਪਰ ਜਿਸ ਵਲੋਂ ਰਿਪਲਾਈ ਆਉਂਦਾ ਹੈ, ਉਸ ਵੇਲੇ ਸਪਲੀਮੈਂਟਰੀਜ਼ ਅਰਾਈਜ਼ ਹੋ ਜਾਂਦੀਆਂ ਹਨ । ਪਲੀਜ਼ ਇਹ ਅਲਾਓ ਕੀਤਾ ਜਾਵੇ । ਇਸ ਦੇ ਵਿਚ ਸਾਰਾ ਹੀ ਕਵਰ ਹੋ ਜਾਂਦਾ ਹੈ । ਇਹ ਦੱਸਿਆਂ ਜਾਵੇ ਕਿ ਇਥੋਂ ਦੇ ਫੰਡ ਜੋ ਹਨ, ਉਹ ਜਦੋਂ ਜਾਂਦੇ ਹਨ ਤਾਂ ਉਸ ਨੂੰ ਡਿਸਟਰੀਬਿਊਟ ਕੌਣ ਕਰਦਾ ਹੈ ?

**ਸ੍ਰੀ ਸਪੀਕਰ** : ਹਾਂ ਜੀ, ਦਸੋ ਜੀ ਕੈਪਟਨ ਸਾਹਿਬ । Now you are talking about whole of Punjab.

**ਮੰਤਰੀ** : ਸਪੀਕਰ ਸਾਹਿਬ, ਸਟੇਟ ਦੀ ਹਰ ਇਨਫਰਮੇਸ਼ਨ ਹਾਊਸ ਵਿਚ ਆਪ ਜੀ ਦੀ ਆਗਿਆ ਨਾਲ ਰੱਖੀ ਜਾਂਦੀ ਹੈ । ਮਾਨਯੋਗ ਮੈਂਬਰ ਸਾਹਿਬ ਨੇ ਸਪੈਸੇਫਿਕ ਸਵਾਲ ਪੁੱਛਿਆ ਹੈ । ਸਵਾਲ ਇਹ ਸੀ ਕਿ ਜ਼ਿਲ੍ਹਾ ਹੁਸ਼ਿਆਰਪੁਰ ਦੇ ਵਿਚ ਕਿਹੜੀ ਤਾਰੀਖ ਨੂੰ ਮੀਟਿੰਗ ਹੋਈ ਹੈ । ਉਹ ਇਨਫਰਮੇਸ਼ਨ ਕੁਲੈਕਟ ਕਰਕੇ ਹਾਊਸ ਦੀ ਸਦਨ ਤੇ ਰੱਖ ਦਿੱਤੀ ਹੈ । ਮਾਨਯੋਗ ਮੈਂਬਰ ਸਾਹਿਬ, ਜੇ ਕਿਸੇ ਹੋਰ ਜ਼ਿਲੇ ਬਾਰੇ ਪੁਛਣਾ ਚਾਹੁੰਦੇ ਹਨ ਤਾਂ ਉਸ ਬਾਰੇ ਵੱਖਰਾ ਨੋਟਿਸ ਦੇ ਦੇਣ । ਅਸੀਂ ਉਹ ਇਨਫਰਮੇਸ਼ਨ ਵੀ ਦੇ ਦੇਵਾਂਗੇ ;

**ਸ੍ਰੀ ਸਪੀਕਰ** : ਠੀਕ ਹੈ ਜੀ ।

---

## ਦਿਹਾਤੀ ਫੋਕਲ ਪੁਆਇੰਟਾਂ ਨੂੰ ਮੁੜ ਚਾਲੂ ਕਰਨਾ

***2152. ਸਰਦਾਰ ਬਲਦੇਵ ਸਿੰਘ ਖਿਆਲਾ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਰਾਜ ਸਰਕਾਰ ਨੇ ਰਾਜ ਵਿਚ ਫੋਕਲ-ਪੁਆਇੰਟ ਨੂੰ ਮੁੜ ਚਾਲੂ ਕਰਨ ਲਈ ਕੋਈ ਸਕੀਮ ਬਣਾਈ ਸੀ; ਜੇਕਰ ਅਜਿਹਾ ਹੋਵੇ, ਤਾਂ ਉਕਤ ਸਕੀਮ ਅਧੀਨ ਕਿੰਨੇ ਫੋਕਲ ਪੁਆਇੰਟਾਂ ਨੂੰ ਲਿਆਉਣ ਦੀ ਸੰਭਾਵਨਾ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਫੋਕਲ ਪੁਆਇੰਟਾਂ ਵਿਚੋਂ ਉਨ੍ਹਾਂ ਫੋਕਲ ਪੁਆਇੰਟਾਂ ਦੀ ਬਲਾਕ-ਵਾਰ ਗਿਣਤੀ ਕਿੰਨੀ ਹੈ, ਜਿਨ੍ਹਾਂ ਤੇ ਸਾਲ 1997 ਤੋਂ ਮਿਤੀ ਅੰਤ ਤਕ ਦੇ ਸਮੇਂ ਦੇ ਦੌਰਾਨ ਕੰਮ ਮੁਕੰਮਲ ਕੀਤਾ ਜਾ ਚੁੱਕਾ ਹੈ ਅਤੇ ਕਿੰਨਿਆਂ ਨੂੰ ਅਜੇ ਮੁਕੰਮਲ ਕੀਤਾ ਜਾਣਾ ਰਹਿੰਦਾ ਹੈ;

(ੲ) ਬਾਕੀ ਰਹਿੰਦੇ ਫੋਕਲ ਪੁਆਇੰਟਾਂ ਦੇ ਕਦੋਂ ਤਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਨਿਰਮਲ ਸਿੰਘ ਕਾਹਲੋਂ** : (ੳ) ਫੋਕਲ ਪੁਆਇੰਟ ਸਕੀਮ ਸਾਲ 1977 ਵਿਚ ਸ਼ੁਰੂ ਕੀਤੀ ਗਈ ਸੀ ਅਤੇ ਸਰਕਾਰ ਵਲੋਂ ਇਸ ਸਕੀਮ ਨੂੰ 1 ਅਪ੍ਰੈਲ, 1997 ਤੋਂ ਦੁਬਾਰਾ ਚਾਲੂ ਕੀਤਾ ਗਿਆ । ਹਰ ਬਲਾਕ ਵਿਚ ਤਕਰੀਬਨ ਪੰਜ ਫੋਕਲ ਪੁਆਇੰਟ ਵਿਕਸਿਤ ਕੀਤੇ ਜਾਣ ਦਾ ਫੈਸਲਾ ਲਿਆ ਗਿਆ ਹੈ ।

(ਅ) ਬਲਾਕ ਵਾਰ ਮੁਕੰਮਲ ਅਤੇ ਅਧੂਰੇ ਫੋਕਲ ਪੁਆਇੰਟਾਂ ਦੀ ਗਿਣਤੀ 233 ਹੈ ਜਿਨ੍ਹਾਂ ਦਾ ਵੇਰਵਾ ਅਨੁਲੱਗ "ੲ" ਤੇ ਸਦਨ ਦੀ ਮੇਜ ਤੇ ਰੱਖਿਆ ਜਾਂਦਾ ਹੈ ।

(ੲ) ਅਧੂਰੇ ਫੋਕਲ ਪੁਆਇੰਟਾਂ ਨੂੰ ਪੂਰਾ ਕਰਨਾ ਸਰਕਾਰ ਦੇ ਵਿੱਤੀ ਸਾਧਨਾਂ ਤੇ ਨਿਰਭਰ ਕਰਦਾ ਹੈ ।

**ਅਨੁਲੱਗ 'ੲ'**

| ਜ਼ਿਲ੍ਹਾ | ਬਲਾਕ | ਮੁਕੰਮਲ ਹੋਏ ਫੋਕਲ ਪੁਆਇੰਟਾਂ ਦੀ ਗਿਣਤੀ | ਅਧੂਰੇ ਫੋਕਲ ਪੁਆਇੰਟਾਂ ਦੀ ਗਿਣਤੀ |
|---|---|---|---|
| 1 | 2 | 3 | 4 |
| ਅੰਮ੍ਰਿਤਸਰ | ਅਜਨਾਲਾ | 1 | 1 |
| | ਭਿੱਖੀਵਿੰਡ | 2 | 1 |
| | ਚੋਗਾਵਾਂ | 1 | |
| | ਚੋਹਲਾ ਸਾਹਿਬ | 1 | |
| | ਗੰਡੀ ਵਿੰਡ | 1 | |
| | ਹਰਸ਼ਾਛੀਨਾ | 1 | 1 |
| | ਜੰਡਿਆਲਾ | 1 | |
| | ਖਡੂਰ ਸਾਹਿਬ | 1 | |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

| 1 | 2 | 3 | 4 |
|---|---|---|---|
| | ਮਜੀਠਾ | 1 | |
| | ਪੱਟੀ | 2 | |
| | ਰਈਆ | 1 | 1 |
| | ਤਰਨ ਤਾਰਨ | 1 | 1 |
| | ਤਰਸਿੱਕਾ | 1 | 2 |
| | ਵਲਟੋਹਾ | 1 | |
| | ਵੇਰਕਾ | 1 | |
| | | 17 | |
| ਬਠਿੰਡਾ | ਬਠਿੰਡਾ | 1 | |
| | ਮੌੜ | 2 | |
| | ਨਥਾਣਾ | 1 | 1 |
| | ਫੂਲ | 1 | 1 |
| | ਰਾਮਪੁਰਾ | 2 | |
| | ਸੰਗਤ | 2 | 1 |
| | ਤਲਵੰਡੀ ਸਾਬੋ | 1 | 1 |
| | | 10 | 5 |
| ਫਰੀਦਕੋਟ | ਫਰੀਦਕੋਟ | 2 | |
| | ਕੋਟਕਪੂਰਾ | 2 | |
| | | 4 | |
| ਫਤਹਿਗੜ੍ਹ ਸਾਹਿਬ | ਅਮਲੋਹ | 1 | 1 |
| | ਬਸੀ ਪਠਾਣਾ | 1 | 1 |
| | ਖਮਾਣੋਂ | 2 | |
| | ਖੇੜਾ | 1 | 1 |
| | ਸਰਹਿੰਦ | 1 | |
| | | 6 | 3 |

| 1 | 2 | 3 | 4 |
|---|---|---|---|
| ਫਿਰੋਜ਼ਪੁਰ | ਅਬੋਹਰ | 1 | 3 |
| | ਫਾਜ਼ਿਲਕਾ | 2 | 1 |
| | ਫਿਰੋਜ਼ਪੁਰ | 1 | |
| | ਗੁਰੂ ਹਰ ਸਹਾਏ | 1 | 1 |
| | ਘੱਲ ਖੁਰਦ | 1 | 2 |
| | ਜਲਾਲਾਬਾਦ | 1 | 1 |
| | ਖੂਈਆਂ ਸਰਦਾਰ | 1 | 2 |
| | ਕੋਟ ਈਸੇ ਖਾਂ | 1 | 1 |
| | ਮੱਖੂ | 1 | 1 |
| | ਮਮਦੋਟ | 1 | 1 |
| | ਜ਼ੀਰਾ | 1 | 1 |
| | | 12 | 14 |
| ਗੁਰਦਾਸਪੁਰ | ਬਟਾਲਾ | 1 | 1 |
| | ਧਾਰ ਕਲਾਂ | 1 | 1 |
| | ਡੇਰਾ ਬਾਬਾ ਨਾਨਕ | 1 | 1 |
| | ਦੀਨਾ ਨਗਰ | 1 | 1 |
| | ਧਾਰੀਵਾਲ | 1 | 2 |
| | ਫਤਿਹਗੜ੍ਹ ਚੂੜੀਆਂ | 1 | 1 |
| | ਗੁਰਦਾਸਪੁਰ | 1 | 1 |
| | ਕਲਾਨੌਰ | 1 | 1 |
| | ਕਾਹਨੂੰਵਾਨ | 1 | |
| | ਨਰੋਟ ਜੈਮਲ ਸਿੰਘ | 1 | 1 |
| | ਪਠਾਨਕੋਟ | 1 | 1 |
| | ਕਾਦੀਆਂ | 1 | 1 |
| | ਸ੍ਰੀ ਹਰਗੋਬਿੰਦਪੁਰ | 1 | 1 |
| | | 13 | 14 |

[ਦਿਹਾਤੀ ਵਿਕਾਸ ਤੇ ਪੰਚਾਇਤ ਮੰਤਰੀ]

| 1 | 2 | 3 | 4 |
|---|---|---|---|
| ਹੁਸ਼ਿਆਰਪੁਰ | ਹਾਜ਼ੀਪੁਰ | 1 | 1 |
| | ਮੁਕੇਰੀਆਂ | 1 | 1 |
| | | 2 | 2 |
| ਜਲੰਧਰ | ਆਦਮਪੁਰ | 1 | |
| | ਭੋਗਪੁਰ | 1 | |
| | ਜਲੰਧਰ (ਈਸਟ) | 1 | |
| | ਜਲੰਧਰ (ਵੈਸਟ) | 1 | 1 |
| | ਲੋਹੀਆਂ | 1 | 1 |
| | ਨਕੋਦਰ | 1 | 1 |
| | ਨੂਰ ਮਹਿਲ | 1 | |
| | ਫਿਲੌਰ | 1 | |
| | ਰੁੜਕਾਂ ਕਲਾਂ | 1 | |
| | ਸ਼ਾਹਕੋਟ | 1 | |
| | | 10 | 3 |
| ਕਪੂਰਥਲਾ | ਢਿਲਵਾਂ | 1 | 1 |
| | ਕਪੂਰਥਲਾ | 1 | 2 |
| | ਨਡਾਲਾ | 1 | |
| | ਫਗਵਾੜਾ | 1 | 1 |
| | ਸੁਲਤਾਨਪੁਰਲੋਧੀ | 1 | 1 |
| | | 5 | 5 |
| ਲੁਧਿਆਣਾ | ਡੇਹਲੋਂ | 1 | 1 |
| | ਦੋਰਾਹਾ | 1 | |
| | ਜਗਰਾਉਂ | 1 | 1 |

| 1 | 2 | 3 | 4 |
|---|---|---|---|
| | ਲੁਧਿਆਣਾ-2 | 1 | |
| | ਮਾਛੀਵਾੜਾ | 1 | |
| | ਪੱਖੋਵਾਲ | 1 | |
| | ਸਿਧਵਾਂਬੇਟ | 1 | 1 |
| | ਸੁਧਾਰ | 1 | 1 |
| | | 8 | 4 |
| ਮਾਨਸਾ | ਭਿੱਖੀ | 1 | 1 |
| | ਬੁਢਲਾਡਾ | 1 | 1 |
| | ਝੁਨੀਰ | 1 | 1 |
| | ਮਾਨਸਾ | 1 | 1 |
| | ਸਰਦੂਲਗੜ੍ਹ | 1 | 1 |
| | | 5 | 5 |
| ਮੋਗਾ | ਬਾਘਾ ਪੁਰਾਣਾ | 2 | 1 |
| | ਮੋਗਾ-1 | 2 | 1 |
| | ਮੋਗਾ-2 | | 1 |
| | ਨਿਹਾਲ ਸਿੰਘ ਵਾਲਾ | | 1 |
| | | 4 | 4 |
| ਮੁਕਤਸਰ | ਲੰਬੀ | 2 | 1 |
| | ਮਲੋਟ | 3 | |
| | ਮੁਕਤਸਰ | 2 | |
| | | 7 | 1 |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

| 1 | 2 | 3 | 4 |
|---|---|---|---|
| ਨਵਾਂਸ਼ਹਿਰ | ਔੜ | 1 | |
| | ਬਲਾਚੌਰ | 1 | |
| | ਬੰਗਾ | 1 | |
| | ਨਵਾਂ ਸ਼ਹਿਰ | 1 | 1 |
| | ਸੜੋਆ | 1 | |
| | | 5 | 1 |
| ਪਟਿਆਲਾ | ਭੁਨਰਹੇੜੀ | 1 | 1 |
| | ਡੇਰਾਬੱਸੀ | 1 | 1 |
| | ਘਨੌਰ | 1 | 1 |
| | ਨਾਭਾ | 1 | 1 |
| | ਪਟਿਆਲਾ | 1 | 1 |
| | ਪਾਤੜਾਂ | 1 | 1 |
| | ਰਾਜਪੁਰਾ | 1 | 1 |
| | ਸਮਾਣਾ | 1 | 1 |
| | ਸਨੌਰ | 1 | 1 |
| | | 9 | 9 |
| ਰੂਪਨਗਰ | ਆਨੰਦਪੁਰ ਸਾਹਿਬ | 1 | 1 |
| | ਚਮਕੌਰ ਸਾਹਿਬ | 1 | 1 |
| | ਖਰੜ | 1 | 1 |
| | ਮਾਜਰੀ | 1 | 1 |
| | ਮੋਰਿੰਡਾ | 1 | |
| | ਨੂਰਪੁਰਬੇਦੀ | 1 | 1 |
| | ਰੂਪਨਗਰ | | 1 |
| | | 6 | 7 |

| 1 | 2 | 3 | 4 |
|---|---|---|---|
| ਸੰਗਰੂਰ | ਅਮਰਗੜ੍ਹ | 1 | 1 |
| | ਅਨਦਾਨਾ | 2 | 1 |
| | ਬਰਨਾਲਾ | | 1 |
| | ਭਵਾਨੀਗੜ੍ਹ | 1 | |
| | ਧੂਰੀ | 2 | |
| | ਲਹਿਰਾਗਾਗਾ | 2 | |
| | ਮਲੇਰਕੋਟਲਾ-1 | 1 | 1 |
| | ਮਲੇਰਕੋਟਲਾ-2 | 1 | 2 |
| | ਮਹਿਲਕਲਾਂ | 1 | |
| | ਸੰਗਰੂਰ | 2 | |
| | ਸ਼ਹਿਣਾ | 1 | 1 |
| | ਸ਼ੇਰਪੁਰ | 1 | 1 |
| | ਸੁਨਾਮ | 1 | 1 |
| | | 16 | 10 |
| ਜੋੜ | | 139 | 94 |

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੇ ਪਹਿਲੇ ਬਜਟ ਸੈਸ਼ਨ ਵਿਚ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਇਹ ਕਿਹਾ ਗਿਆ ਸੀ ਕਿ....

**ਸ੍ਰੀ ਸਪੀਕਰ** : ਤੁਸੀਂ ਸਪਲੀਮੈਂਟਰੀ ਕਰੋ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਹਰ ਬਲਾਕ ਵਿਚ 5 ਫੋਕਲ ਪੁਆਇੰਟ ਬਣਾਏ ਜਾਣਗੇ ਅਤੇ ਉਸ ਮੁਤਾਬਿਕ 596 ਬਣਦੇ ਹਨ । ਇਨ੍ਹਾਂ ਨੇ 233 ਬਲਾਕ ਜੋ ਸੇ ਹਨ ਕਿ ਹੱਥ ਵਿਚ ਲਏ ਹਨ, ਬਾਕੀ ਫੋਕਲ ਪੁਆਇੰਟ ਛੱਡ ਦਿਤੇ ਗਏ ਹਨ, ਇਹ ਬਾਕੀ ਫੋਕਲ ਪੁਆਇੰਟ ਕਿਉਂ ਛੱਡੇ ਗਏ ਹਨ ਦੇ ਕੀ ਕਾਰਨ ਹਨ ? ਇਸ ਬਾਰੇ ਮੈਂ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ 1977 ਤੋਂ ਹੁਣ ਤਕ 233 ਫੋਕਲ ਪੁਆਇੰਟਾਂ ਦੀ ਗੱਲ ਕੀਤੀ ਹੈ। ਇਸ ਤੋਂ ਪਹਿਲਾਂ 364 ਫੋਕਲ ਪੁਆਇੰਟ 1977 ਤੋਂ 1980 ਤਕ ਅਤੇ ਹਰੇਕ ਬਲਾਕ ਵਿਚ ਤਕਰੀਬਨ ਪੰਜ ਫੋਕਲ ਪੁਆਇੰਟਾਂ ਦੀ ਮੈਂ ਗੱਲ ਕੀਤਾ ਹੈ। ਪੰਜ ਫੋਕਲ ਪੁਆਇੰਟ ਜ਼ਰੂਰੀ ਨਹੀਂ ਅਤੇ ਕਈ ਬਲਾਕਾਂ ਵਿਚ ਪਿੰਡ ਹੀ 17-18 ਹਨ ਉਥੇ ਪੰਜ ਫੋਕਲ ਪੁਆਇੰਟ ਬਣਾਉਣ ਦਾ ਕਈ ਮਤਲਬ ਨਹੀਂ। 21 ਬਲਾਕ ਨੇ, ਜਿਥੇ ਪਿੰਡ ਛੋਟੇ ਛੋਟੇ ਹਨ ਉਥੇ ਪੰਜ ਫੋਕਲ ਪੁਆਇੰਟ ਜ਼ਰੂਰੀ ਨਹੀਂ ਹਨ। ਜਿਥੇ ਬਲਾਕ ਵੱਡੇ ਹਨ ਅਤੇ 150-150 ਪਿੰਡ ਹਨ ਉਥੇ ਅਸੀਂ 6 ਵੀ ਬਣਾ ਦਿੰਦੇ ਹਾਂ। ਲੋੜ ਦੇ ਮੁਤਾਬਿਕ ਬਣਾਉਂਦੇ ਹਾਂ ਮੈਂ ਤਕਰੀਬਨ ਪੰਜ ਫੋਕਲ ਪੁਆਇੰਟਸ ਦੀ ਗੱਲ ਕੀਤੀ ਹੈ, ਇਹ ਜ਼ਰੂਰੀ ਨਹੀਂ ਕਿ ਹਰ ਬਲਾਕ ਵਿਚ ਪੰਜ ਫੋਕਲ ਪੁਆਇੰਟ ਬਣ ਸਕਣ।

**ਸ੍ਰੀ ਸਪੀਕਰ :** ਸਾਡੇ ਇਲਾਕੇ ਵਿਚ 250-300 ਪਿੰਡ ਹਨ. ਉਥੇ ਵੀ ਫੋਕਲ ਪੁਆਇੰਟ ਬਨਾਉਣ ਦੀ ਲੋੜ ਹੈ ਅਤੇ ਉਥੇ ਬਣ ਸਕਦੇ ਹਨ।

**ਮੰਤਰੀ :** ਉਥੇ ਵੱਧ ਵੀ ਬਣ ਸਕਦੇ ਹਨ।

**ਸਰਦਾਰ ਬਲਦੇਵ ਸਿੰਘ ਖਿਆਲਾ :** ਸਪੀਕਰ ਸਾਹਿਬ, ਸਾਰੇ ਬਲਾਕਾਂ ਦੇ ਵਿਚ ਪੰਚਾਇਤਾਂ ਨੇ ਰੈਜ਼ੋਲਿਊਸ਼ਨ ਪਾ ਕੇ ਜ਼ਮੀਨਾਂ ਵੀ ਦਿਤੀਆਂ ਹੋਈਆਂ ਹਨ। ਇਨ੍ਹਾਂ ਨੇ ਜੋ ਫੋਕਲ ਪੁਆਇੰਟ ਹੱਥ ਵਿਚ ਲਏ ਸੀ ਉਨ੍ਹਾਂ ਵਿਚੋਂ 94 ਫੋਕਲ ਪੁਆਇੰਟਾਂ ਤੇ ਕੰਮ ਸ਼ੁਰੂ ਨਹੀਂ ਹੋਇਆ ਹੈ। ਬਾਕੀ ਜੋ ਰਹਿੰਦਾ ਸਮਾਂ ਹੈ, ਕੀ ਉਸ ਸਮੇਂ ਦੇ ਵਿਚ ਪੰਜ-ਪੰਜ ਫੋਕਲ ਪੁਆਇੰਟਾਂ ਦੀ ਗਿਣਤੀ ਮੁਕੰਮਲ ਕਰ ਦੇਣਗੇ ? ਕੀ ਮੰਤਰੀ ਜੀ ਇਹ ਅਸ਼ੋਰੈਂਸ਼ ਦਿੰਦੇ ਹਨ ?

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਬੇਨਤੀ ਕੀਤੀ ਹੈ ਕਿ ਪਿਛਲਾ ਸਾਲ ਜਿਹੜਾ ਲੰਘ ਗਿਆ ਹੈ ਉਸ ਵਿਚ 4 ਕਰੋੜ ਰੁਪਿਆ ਸਾਨੂੰ ਦੇਣ ਦੀ ਵਿਵਸਥਾ ਸੀ, ਉਹ ਨਹੀਂ ਮਿਲਿਆ। ਅਸੀਂ ਫੋਕਲ ਪੁਆਇੰਟਾਂ ਤੇ ਆਪਣੇ ਸਾਧਨਾਂ ਤੋਂ ਕੰਮ ਸ਼ੁਰੂ ਕੀਤਾ ਹੈ ਅਤੇ ਹੁਣ ਤਕ ਪੈਸਾ ਸਾਨੂੰ ਨਹੀਂ ਮਿਲਿਆ, ਪਰ ਇਸ ਦੀ ਵਿਵਸਥਾ ਹੈ। ਮੈਂ ਐਫ. ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਪੈਸੇ ਦੇ ਦੇਣ ਤਾਂ ਕਿ ਅਸੀਂ ਕੀਤਾ ਵਾਅਦਾ ਪੂਰਾ ਨਿਭਾ ਸਕੀਏ।

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ ਕਿ ਏਨੇ ਫੋਕਲ ਪੁਆਇੰਟ ਬਣਨਗੇ ਤੇ ਏਨੇ ਚਲ ਰਹੇ ਹਨ, ਮੇਰੀ ਕਾਂਸਟੀਚੁਐਂਸੀ ਵਿਚ 2 ਫੋਕਲ ਪੁਆਇੰਟ ਪ੍ਰੈਸਕਰਾਈਬ ਹੋਏ ਸਨ। ਉਨ੍ਹਾਂ ਵਿਚੋਂ ਇਕ ਚਲ ਤਾਂ ਪਿਆ ਹੈ ਪਰ ਅੱਜ ਤੱਕ ਉਸ ਵਿਚ ਬਿਲਡਿੰਗ ਕੰਪਲੀਟ ਹੋਣ ਤੋਂ ਬਾਅਦ ਕੋਈ ਵੀ ਚੀਜ਼ ਅਵੇਲੇਬਲ ਨਹੀਂ ਹੈ। ਨਾ ਉਥੇ ਪਟਵਾਰਖਾਨਾ ਖੁੱਲ੍ਹਿਆ ਹੈ, ਨਾ ਡੰਗਰਾਂ ਦਾ ਹਸਪਤਾਲ ਤੇ ਨਾ ਹੀ ਕੋਈ ਡਿਸਪੈਂਸਰੀ ਦੀ ਸ਼ਿਫਟਿੰਗ ਹੋਈ

ਜਦ ਕਿ ਬਿਲਡਿੰਗ ਦੀ ਕੰਪਲੀਸ਼ਨ ਹੋ ਚੁੱਕੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਫੋਕਲ ਪੁਆਇੰਟਸ ਦਾ ਕਾਂਸੈਪਟ ਸੀ, ਉਸਨੂੰ ਇਸ ਸਟੇਜ ਤੇ ਪੂਰਾ ਨੇਪੜੇ ਚੜ੍ਹਾਉਣ ਵਿਚ ਹੁਣ ਕੀ ਹਿੱਚ ਹੈ ? ਇਹ ਗੱਲ ਮਨਿਸਟਰ ਸਾਹਿਬ ਦੱਸਣ ਦੀ ਕ੍ਰਿਪਾਲਤਾ ਕਰਨ।

**ਮੰਤਰੀ** : ਸਪੀਕਰ ਸਾਹਿਬ, ਇਹ ਬੜਾ ਜ਼ਰੂਰੀ ਅਤੇ ਸੀਰੀਅਸ ਮਸਲਾ ਹੈ ਜਿਹੜਾ ਸਾਹਨੀ ਸਾਹਿਬ ਨੇ ਉਠਾਇਆ ਹੈ ਕਿਉਂਕਿ ਬਿਲਡਿੰਗਾਂ ਤਾਂ ਬਣ ਚੁੱਕੀਆਂ ਹਨ ਪਰ ਉਥੇ ਸਟਾਫ ਦੀ ਕਮੀ ਹੈ। ਹੁਣ ਇਸ ਇਸ਼ੂ ਨੂੰ ਸੀਰੀਅਸ ਟੱਚ ਦੇਣ ਵਾਸਤੇ ਸੀ.ਐਮ. ਸਾਹਿਬ ਨੇ ਮੀਟਿੰਗਾਂ ਸੱਦੀਆਂ ਵੀ ਹਨ। ਹੁਣ ਵੈਟਰਨਰੀ ਵਿਭਾਗ ਵਾਲਿਆਂ ਨੇ ਡਾਕਟਰ ਭਰਤੀ ਵੀ ਕੀਤੇ ਹਨ ਤੇ ਫਾਰਮਾਸਿਸਟ ਵੀ ਭਰਤੀ ਕੀਤੇ ਹਨ। ਉਹ ਹਰ ਫੋਕਲ ਪੁਆਇੰਟ ਤੇ ਪਹੁੰਚ ਜਾਣਗੇ। ਬਾਕੀ ਸਿਵਲ ਡਿਸਪੈਂਸਰੀਆਂ ਵਾਸਤੇ ਹਾਲੇ ਡਾਕਟਰ ਅਵੇਲੇਬਲ ਨਹੀਂ ਹਨ, ਭਰਤੀ ਹੋਈ ਨਹੀਂ। ਅਸੀਂ ਬੇਨਤੀ ਕੀਤੀ ਹੈ ਕਿ ਪ੍ਰਾਇਮਰੀ ਹੈਲਥ ਸੈਂਟਰਾਂ ਵਿਚੋਂ ਬੰਦਾ ਕੱਢ ਕੇ ਭੇਜ ਦਿੱਤਾ ਜਾਵੇ ਤੇ ਇਕ ਬੰਦਾ ਉਥੇ ਹਾਜ਼ਰ ਹੋਇਆ ਕਰੇ। ਅਸੀਂ ਵੀ ਇਸ ਪਾਸੇ ਧਿਆਨ ਦੇ ਰਹੇ ਹਾਂ ਤੇ ਜਲਦੀ ਹੀ ਇਸ ਕੰਮ ਨੂੰ ਪੂਰਾ ਕਰ ਦਿਆਂਗੇ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਅਸੀਂ ਮੰਤਰੀ ਸਾਹਿਬ ਤੋਂ ਇਸ ਗੱਲ ਦੀ ਗਰੰਟੀ ਲੈਣੀ ਚਾਹੁੰਦੇ ਹਾਂ ਕਿ ਕੀ ਜਿਹੜੇ ਫੋਕਲ ਪੁਆਇੰਟ ਬਣ ਚੁੱਕੇ ਹਨ, ਉਹ 31 ਮਾਰਚ ਤੱਕ ਚਾਲੂ ਹੋ ਜਾਣਗੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਸਾਡਾ ਤਾਂ ਜੀਅ ਕਰਦਾ ਹੈ ਕਿ ਅਸੀਂ 31 ਮਾਰਚ ਤੋਂ ਪਹਿਲਾਂ ਹੀ ਸ਼ੁਰੂ ਕਰ ਦਈਏ। ਬਾਕੀ ਜਿਵੇਂ ਜਿਵੇਂ ਸਾਡੇ ਕੋਲ ਅਵੇਲੇਬਿਲਟੀ ਆਫ ਸਟਾਫ਼ ਹੁੰਦੀ ਜਾਵੇਗੀ, ਅਸੀਂ ਚਾਲੂ ਕਰੀ ਜਾਵਾਂਗੇ। ਸਾਡਾ ਵੀ ਇਨ੍ਹਾਂ ਨੂੰ ਖਾਲੀ ਰੱਖਣ ਨੂੰ ਜੀਅ ਨਹੀਂ ਕਰਦਾ। ਬਾਕੀ ਜੇ ਸਾਡੇ ਕੋਲ ਸਟਾਫ ਦੀ ਅਵੇਲੇਬਿਲਟੀ 31 ਮਾਰਚ ਤੋਂ ਪਹਿਲਾਂ ਹੋ ਗਈ ਤਾਂ ਅਸੀਂ ਪਹਿਲਾਂ ਵੀ ਚਾਲੂ ਕਰ ਦਿਆਂਗੇ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ.......

**ਸ਼੍ਰੀ ਸਪੀਕਰ** : ਨਹੀਂ, ਸਾਹਨੀ ਸਾਹਿਬ, ਹੁਣ ਨਹੀਂ।

**ਸਰਦਾਰ ਹੀਰਾ ਸਿੰਘ ਗਾਬੜੀਆ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਕਈ ਜਗ੍ਹਾ ਬਲਾਕ ਅੰਦਰ ਪਿੰਡਾਂ ਦੀ ਗਿਣਤੀ ਘੱਟ ਹੋਣ ਕਰਕੇ ਫੋਕਲ ਪੁਆਇੰਟ ਬਣ ਨਹੀਂ ਸਕੇ ਤੇ ਜਿਹੜੇ ਬਲਾਕਾਂ ਵਿਚ ਪਿੰਡਾਂ ਦੀ ਗਿਣਤੀ 100-150 ਜਾਂ 200 ਹੈ, ਉਥੇ ਫੋਕਲ ਪੁਆਇੰਟ 5 ਤੋਂ ਵੱਧ ਬਣ ਗਏ। ਕੀ ਇਹ ਉਨ੍ਹਾਂ ਫੋਕਲ ਪੁਆਇੰਟਾਂ ਦੇ ਨਾਂ ਦੱਸ ਸਕਣਗੇ ?

**ਸ਼੍ਰੀ ਸਪੀਕਰ** : ਗਾਬੜੀਆ ਜੀ, ਨਹੀਂ। ਹਾਂ ਜੀ, ਸਿੱਧੂ ਸਾਹਿਬ।

**ਸਰਦਾਰ ਹੀਰਾ ਸਿੰਘ ਗਾਬੜੀਆ** : ਸਪੀਕਰ ਸਾਹਿਬ, ਕਈ ਜਗ੍ਹਾ ਵੱਧ ਬਣ ਗਏ ਤੇ ਕਈ ਜਗ੍ਹਾ ਬਣਾਏ ਹੀ ਨਹੀਂ....

**ਸ਼੍ਰੀ ਸਪੀਕਰ** : ਗਾਬੜੀਆ ਜੀ, ਤੁਸੀਂ ਬੈਠੋ। ਹਾਂ ਜੀ, ਸਿੱਧੂ, ਸਾਹਿਬ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਆਪਣੇ ਦੋਸਤ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਖਿਆਲਾ ਸਾਹਿਬ ਨੇ ਦੱਸਿਆ ਹੈ ਕਿ ਹਰ ਬਲਾਕ ਵਿਚ 5 ਫੋਕਲ ਪੁਆਇੰਟ ਬਣਾਏ ਜਾਣਗੇ ਪਰ ਮੇਰੇ ਹਲਕਾ ਸ਼ਤਰਾਣਾ ਦੇ ਵਿਚ ਪਾਤੜਾਂ ਬਲਾਕ ਹੈ ਜਿਥੇ ਪਿਛਲੇ ਸਾਢੇ ਤਿੰਨ ਸਾਲਾਂ ਵਿਚ ਇਕ ਸੇਲ ਵਾਲਾ ਫੋਕਲ ਪੁਆਇੰਟ ਬਣਿਆ ਹੈ ਜਦ ਕਿ ਇਸ ਦੇ ਨਾਲ ਲਗਦਾ ਸਮਾਣਾ ਬਲਾਕ ਹੈ ਉਸ ਵਿਚ 46 ਪਿੰਡ ਮੇਰੇ ਹਲਕੇ ਦੇ ਪੈਂਦੇ ਹਨ, ਉਥੇ ਤੀਸਰਾ ਫੋਕਲ ਪੁਆਇੰਟ ਬਣਨਾ ਵੀ ਸ਼ੁਰੂ ਹੋ ਗਿਆ ਹੈ....

**ਸ਼੍ਰੀ ਸਪੀਕਰ** : ਸਿੱਧੂ ਸਾਹਿਬ, ਤੁਸੀਂ ਇਸ ਬਾਰੇ ਵੱਖਰਾ ਸਵਾਲ ਦੇ ਦਿਉ ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਕੀ ਇਸ ਪਿੱਛੇ ਕੋਈ ਪੁਲੀਟੀਕਲ ਪ੍ਰੈਸ਼ਰ ਤਾਂ ਨਹੀਂ ਕਿ ਇਥੇ ਨਾ ਬਣਾਇਆ ਜਾਵੇ..

**ਸ਼੍ਰੀ ਸਪੀਕਰ** : ਨਹੀਂ ਜੀ, ਸਿੱਧੂ ਸਾਹਿਬ । ਨੈਕਸਟ ਕੁਐਸਚਨ, ਕਾਮਰੇਡ ਅਜੈਬ ਸਿੰਘ ਰੌਂਤਾ ।

---

### ਮੈਟ੍ਰਿਕ ਦੀ ਪ੍ਰੀਖਿਆ ਵਿਚ ਬੈਠੇ ਵਿਦਿਆਰਥੀਆਂ ਨੂੰ ਰਿਆਇਤੀ (ਗਰੇਸ) ਨੰਬਰ ਦੇਣਾ

*2143. 1. **ਕਾਮਰੇਡ ਅਜੈਬ ਸਿੰਘ ਰੌਂਤਾ**
2. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 2000 ਦੌਰਾਨ ਰਾਜ ਵਿਚ ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਲਈ ਗਈ ਮੈਟ੍ਰਿਕ ਪ੍ਰੀਖਿਆ ਵਿਚ ਬੈਠੇ ਵਿਦਿਆਰਥੀਆਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਉਨ੍ਹਾਂ ਵਿਦਿਆਰਥੀਆਂ ਦੀ ਗਿਣਤੀ ਕਿੰਨੀ ਹੈ, ਜਿਹੜੇ ਉਪਰੋਕਤ ਪ੍ਰੀਖਿਆ ਵਿਚ ਪਾਸ ਹੋਏ ਹਨ ;

(ੲ) ਕੀ ਉਕਤ ਪ੍ਰੀਖਿਆ ਵਿਚ ਬੈਠੇ ਵਿਦਿਆਰਥੀਆਂ ਨੂੰ ਕੋਈ ਰਿਆਇਤੀ (ਗਰੇਸ) ਨੰਬਰ ਦਿੱਤੇ ਗਏ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਣ ਹਨ ?

**ਸਰਦਾਰ ਤੋਤਾ ਸਿੰਘ** : (ੳ) 392948 ਪ੍ਰੀਖਿਆਰਥੀ ਪ੍ਰੀਖਿਆ ਵਿਚ ਬੈਠੇ ਹਨ ।

(ਅ) 195796 ਪ੍ਰੀਖਿਆਰਥੀ ਪਾਸ ਹੋਏ ।

(ੲ) ਜੀ ਹਾਂ, ਗਰੇਸ ਅੰਕ ਦਿੱਤੇ ਗਏ, ਕਿਉਂਕਿ ਨਕਲ ਰੋਕਣ ਕਾਰਨ ਪਿਛਲੇ ਸਾਲਾਂ ਦੇ ਮੁਕਾਬਲੇ ਪਾਸ ਪ੍ਰਤੀਸ਼ਤਤਾ ਬਹੁਤ ਘੱਟ ਸੀ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮਾਨਯੋਗ ਮਿਨਿਸਟਰ ਸਾਹਿਬ ਨੇ ਮੰਨਿਆ ਹੈ ਕਿ 3,92,948 ਵਿਦਿਆਰਥੀ ਪ੍ਰੀਖਿਆ ਵਿਚ ਬੈਠੇ ਹਨ ਅਤੇ 1.95,796

ਵਿਦਿਆਰਥੀ ਪ੍ਰੀਖਿਆ ਵਿਚ ਪਾਸ ਹੋਏ । ਜੇ 2 ਲੱਖ ਬੱਚੇ ਪਾਸ ਹੋਏ ਤਾਂ ਇਹ ਇਮਤਿਹਾਨ ਵਿਚ ਬੈਠੇ ਕੁੱਲ ਬੱਚਿਆਂ ਦਾ 50% ਨਤੀਜਾ ਬਣਦਾ ਹੈ । ਇਹ ਗਰੇਸ ਮਾਰਕਸ ਦੇਣ ਨਾਲ ਵੀ ਨਤੀਜਾ 50% ਦੇ ਕਰੀਬ ਹੀ ਰਿਹਾ ਹੈ । ਕੀ ਮੰਤਰੀ ਜੀ ਦੱਸਣਗੇ ਕਿ ਜੇ ਇਹ ਗਰੇਸ ਮਾਰਕਸ ਨਾ ਦਿੱਤੇ ਜਾਂਦੇ ਤਾਂ ਇਹ ਨਤੀਜਾ ਕਿੰਨੇ ਪ੍ਰਤੀਸ਼ਤ ਆਉਣਾ ਸੀ ?

**ਮੰਤਰੀ :** ਸਪੀਕਰ ਸਾਹਿਬ, ਗਰੇਸ ਮਾਰਕਸ ਦੇਣ ਦੀ ਪਰੰਪਰਾ ਅੱਜ ਦੀ ਨਹੀਂ ਹੈ, ਇਹ ਪਹਿਲਾਂ ਤੋਂ ਹੀ ਹੈ । ਇੰਗਲਿਸ਼ ਵਿਚ 10, ਗਣਿਤ ਵਿਚ 10, ਵਿਗਿਆਨ ਵਿਚ 5 ਅਤੇ ਸਮਾਜਿਕ ਸਿੱਖਿਆ ਵਿਚ 5 ਗਰੇਸ ਮਾਰਕਸ ਦਿੱਤੇ ਗਏ ਹਨ । ਇਹ ਬੋਰਡ ਦੇ ਚੇਅਰਮੈਨ ਦੀ ਕੰਪੀਟੈਂਸੀ ਹੈ । ਇਸ ਦਾ ਫੈਸਲਾ 1988 ਵਿਚ ਹੋਇਆ ਸੀ ਕਿ ਜੇ ਰਿਜ਼ਲਟ ਘੱਟ ਰਹਿ ਜਾਵੇ ਤਾਂ ਬੱਚਿਆਂ ਦਾ ਜ਼ਿਆਦਾ ਨੁਕਸਾਨ ਨਾ ਕਰਨ ਵਾਸਤੇ, ਉਨ੍ਹਾਂ ਦੇ ਭਲੇ ਵਾਸਤੇ ਪਹਿਲਾਂ ਬੋਰਡ ਨੂੰ ਇਹ ਪਾਵਰ ਹੁੰਦੀ ਸੀ, ਫਿਰ 1988 ਵਿਚ ਚੇਅਰਮੈਨ ਨੂੰ ਇਹ ਪਾਵਰ ਦੇ ਦਿੱਤੀ ਗਈ । ਸਿੱਖਿਆ ਦੇ ਮਿਆਰ ਨੂੰ ਚੁੱਕਣ ਵਾਸਤੇ ਬਹੁਤ ਸਖ਼ਤ ਮਿਹਨਤ ਕੀਤੀ ਗਈ ਹੈ । 5 ਕਿਸਮ ਦੇ ਪੇਪਰ ਦਿੱਤੇ ਗਏ ਸਨ ਤਾਂ ਜੋ ਨਕਲ ਨੂੰ ਰੋਕਿਆ ਜਾ ਸਕੇ । ਇਸ ਕਰਕੇ ਬੱਚਿਆਂ ਨੇ ਵੀ ਮਿਹਨਤ ਕੀਤੀ ਪਰ ਨਕਲ ਨਾ ਵੱਜਣ ਕਰਕੇ ਰਿਜ਼ਲਟ ਘੱਟ ਨਿਕਲਿਆ । ਇਸ ਕਰਕੇ ਇਹ ਗਰੇਸ ਮਾਰਕਸ ਦਿੱਤੇ ਗਏ । ਇਹ ਲਾਭ ਸਭ ਨੂੰ ਦਿੱਤਾ ਗਿਆ ਹੈ, ਕਿਸੇ ਨਾਲ ਕੋਈ ਵਿਤਕਰਾ ਨਹੀਂ ਕੀਤਾ ਗਿਆ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਇਹ ਤਾਂ ਬਹੁਤ ਚਿੰਤਾ ਵਾਲਾ ਮਾਮਲਾ ਹੈ । ਮੈਂ ਤਾਂ 16 ਗਰੇਸ ਮਾਰਕਸ ਸਮਝਦਾ ਸੀ, ਇਨ੍ਹਾਂ ਨੇ ਤਾਂ ਟੋਟਲ 30 ਦੱਸ ਦਿੱਤਾ ਹੈ । ਇਸ ਹਿਸਾਬ ਨਾਲ ਤਾਂ ਜੇਕਰ ਇਹ ਗਰੇਸ ਮਾਰਕਸ ਨਾ ਦਿੱਤੇ ਜਾਂਦੇ ਤਾਂ ਹੋ ਸਕਦਾ ਸੀ ਕਿ ਰਿਜ਼ਲਟ 5-10% ਹੀ ਰਹਿ ਜਾਂਦਾ । 10% ਤੋਂ ਉਪਰ ਰਿਜ਼ਲਟ ਨਹੀਂ ਸੀ ਆਉਣਾ । ਇਸ ਦੇ ਨਾਲ ਹੀ ਮੰਤਰੀ ਜੀ ਆਪਣੇ ਰਿਪਲਾਈ ਵਿਚ ਕਹਿ ਰਹੇ ਹਨ ਕਿ ਨਕਲ ਰੋਕਣ ਵਾਸਤੇ ਬਹੁਤ ਐਫਰਟਸ ਕੀਤੀਆਂ ਹਨ । ਇਹ ਠੀਕ ਹੈ ਕਿ ਇਨ੍ਹਾਂ ਨੇ ਆਪਣੇ ਵੱਲੋਂ ਪੂਰੇ ਯਤਨ ਕੀਤੇ ਹਨ । ਨਾਲ ਹੀ ਇਨ੍ਹਾਂ ਨੇ ਇਹ ਵੀ ਕਹਿ ਦਿੱਤਾ ਕਿ ਗਰੇਸ ਮਾਰਕਸ ਪਹਿਲਾਂ ਵੀ ਦਿੱਤੇ ਜਾਂਦੇ ਸੀ । ਇਹ ਸਾਡੀ ਸਾਰਿਆਂ ਦੀ ਸਾਂਝੀ ਚਿੰਤਾ ਹੈ । ਅੱਜ ਸਾਡੀ ਸਿੱਖਿਆ ਦਾ ਮਿਆਰ ਦਿਨ ਪ੍ਰਤੀ ਦਿਨ ਨਿਘਾਰ ਵੱਲ ਜਾ ਰਿਹਾ ਹੈ । ਇਹ ਬੜੀ ਚਿੰਤਾ ਦਾ ਸਵਾਲ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਿੱਖਿਆ ਦਾ ਪੱਧਰ ਉਚਾ ਚੁੱਕਣ ਵਾਸਤੇ ਇਹ ਆਪਣੇ ਵਲੋਂ ਅਤੇ ਐਜੂਕੇਸ਼ਨ ਬੋਰਡ ਵੱਲੋਂ ਅਤੇ ਐਜੂਕੇਸ਼ਨ ਡਿਪਾਰਟਮੈਂਟ ਵੱਲੋਂ ਕਿਸ ਤਰ੍ਹਾਂ ਦੇ ਸੀਰੀਅਸ ਐਫਰਟਸ ਕਰ ਰਹੇ ਹਨ ?

**ਸ਼੍ਰੀ ਸਪੀਕਰ :** ਇਹ ਤਕਰੀਬਨ 2 ਲੱਖ ਬੱਚਿਆਂ ਦੇ ਪਾਸ ਹੋਣ ਦਾ ਰਿਜ਼ਲਟ 30 ਗਰੇਸ ਮਾਰਕਸ ਦੇਣ ਦੇ ਬਾਅਦ ਆਇਆ ਹੈ । ਇਸ ਮਾੜੀ ਕਾਰਗੁਜ਼ਾਰੀ ਦਾ ਕਾਰਨ ਕਿਤੇ ਇਹ ਤਾਂ ਨਹੀਂ ਕਿ ਜਿਹੜੀ ਸਾਡੀ ਬੇਸਿਕ ਐਜੂਕੇਸ਼ਨ ਹੈ, ਪ੍ਰਾਇਮਰੀ ਐਜੂਕੇਸ਼ਨ ਹੈ, ਉਸ ਦਾ ਢਾਂਚਾ ਕੁਲੈਪਸ ਹੋ ਗਿਆ ਹੈ ? ਸਾਡੀ ਸਿੱਖਿਆ ਦਾ ਆਧਾਰ ਤਾਂ ਪਹਿਲੀ, ਦੂਜੀ, ਤੀਜੀ, ਚੌਥੀ ਅਤੇ ਪੰਜਵੀਂ ਜਮਾਤ ਤੋਂ ਹੀ ਬਣਦਾ ਹੈ । ਜੇ ਇਨ੍ਹਾਂ ਜਮਾਤਾਂ ਵਿਚ ਐਜੂਕੇਸ਼ਨ ਠੀਕ ਨਹੀਂ ਹੋਵੇਗੀ ਤਾਂ ਬੱਚਿਆਂ ਦਾ ਦਸਵੀਂ ਜਮਾਤ ਦਾ ਰਿਜ਼ਲਟ ਕਿਵੇਂ ਚੰਗਾ ਨਿਕਲ ਸਕਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਤੁਹਾਡੀ ਗੱਲ ਬਿਲਕੁਲ ਠੀਕ ਹੈ। ਮੈਂ ਕੱਲ੍ਹ ਵੀ ਕਿਹਾ ਸੀ ਕਿ ਬਦਕਿਸਮਤੀ ਨਾਲ 1972 ਵਿਚ ਇਹ ਫੈਸਲਾ ਕੀਤਾ ਗਿਆ ਸੀ ਕਿ ਪੰਜਵੀਂ ਜਮਾਤ ਤੱਕ ਕਿਸੇ ਵੀ ਬੱਚੇ ਨੂੰ ਫੇਲ੍ਹ ਨਹੀਂ ਕਰਨਾ। ਇਮਤਿਹਾਨ ਹੁੰਦਾ ਸੀ ਤਾਂ ਸਾਰੇ ਬੱਚੇ ਪਾਸ ਕਰ ਦਿੱਤੇ ਜਾਂਦੇ ਸਨ। ਇਸ ਦਾ ਸਿੱਟਾ ਇਹ ਨਿਕਲਦਾ ਸੀ ਕਿ ਛੇਵੀਂ ਜਮਾਤ ਦੇ ਬੱਚੇ ਨੂੰ 100 ਤੱਕ ਗਿਣਤੀ ਕਰਨੀ ਵੀ ਨਹੀਂ ਆਉਂਦੀ ਸੀ। ਅਸੀਂ ਹੁਣ ਇਮਤਿਹਾਨ ਲੈਣੇ ਸ਼ੁਰੂ ਕੀਤੇ ਹਨ। ਐਸ.ਸੀ.ਈ.ਆਰ.ਟੀ. ਇਮਤਿਹਾਨ ਲੈਂਦੀ ਹੈ ਪੰਜਵੀਂ ਜਮਾਤ ਦਾ। 5ਵੀਂ ਜਮਾਤ ਵਿਚ 30% ਬੱਚੇ ਫੇਲ੍ਹ ਹੋਏ ਹਨ। ਹੁਣ ਬੱਚਿਆਂ ਨੂੰ ਪਤਾ ਲੱਗ ਗਿਆ ਹੈ ਕਿ ਹੁਣ ਨਕਲ ਨਹੀਂ ਵਜਣੀ ਅਤੇ ਪੜ੍ਹਨਾ ਹੀ ਪਵੇਗਾ। ਪਹਿਲਾਂ ਛੇਵੀਂ ਦੇ ਬੱਚੇ ਨੂੰ 100 ਦੀ ਗਿਣਤੀ ਕਰਨੀ ਨਹੀਂ ਆਉਂਦੀ ਸੀ। ਹੁਣ ਅਧਿਆਪਕਾਂ ਨੂੰ ਵੀ ਪਤਾ ਲੱਗ ਗਿਆ ਹੈ ਕਿ ਹੁਣ ਤਾਂ ਪੜ੍ਹਾਉਣਾ ਹੀ ਪਵੇਗਾ। ਪਹਿਲਾਂ ਨਕਲ ਚੱਲਣ ਕਰਕੇ ਬੱਚਿਆਂ ਵਿਚ ਪੜ੍ਹਨ ਦੀ ਅਤੇ ਅਧਿਆਪਕਾਂ ਵਿਚ ਪੜ੍ਹਾਉਣ ਦੀ ਰੁਚੀ ਖਤਮ ਹੋ ਗਈ ਸੀ। ਜਿਥੇ ਨਕਲ ਵੱਜਦੀ ਸੀ ਤਾਂ ਉਸ ਵੇਲੇ ਉਥੇ 100% ਰਿਜ਼ਲਟ ਆਉਂਦਾ ਸੀ। ਜਿਥੇ ਕਿਤੇ ਫਲਾਇੰਗ ਸੁਕੈਡ ਆ ਗਿਆ, ਉਥੇ ਰਿਜ਼ਲਟ 5.10% ਹੀ ਰਹਿ ਜਾਂਦਾ ਸੀ। ਹੁਣ ਸਾਰੀਆਂ ਥਾਵਾਂ ਤੇ ਇਕੋ ਜਿਹੀ ਸਖਤੀ ਕੀਤੀ ਗਈ ਹੈ। 5 ਕਿਸਮ ਦੇ ਪੇਪਰ ਦਿੱਤੇ ਗਏ ਹਨ। ਇਸ ਨਾਲ ਹੁਣ ਬੱਚਿਆਂ ਵਿਚ ਪੜ੍ਹਨ ਅਤੇ ਅਧਿਆਪਕਾਂ ਵਿਚ ਪੜ੍ਹਾਉਣ ਦੀ ਰੁਚੀ ਪੈਦਾ ਹੋ ਗਈ ਹੈ। ਹੁਣ ਅਸੀਂ ਅਧਿਆਪਕਾਂ ਨੂੰ ਕਿਹਾ ਹੈ ਕਿ ਨਵੰਬਰ, ਦਸੰਬਰ, ਜਨਵਰੀ ਅਤੇ ਫਰਵਰੀ ਵਿਚ ਬੱਚਿਆਂ ਨੂੰ ਓਵਰ-ਟਾਈਮ ਪੜ੍ਹਾਓ ਅਤੇ ਬਹੁਤ ਸਾਰੀਆਂ ਜਥੇਬੰਦੀਆਂ ਨੇ ਸਾਨੂੰ ਇਸ ਗੱਲ ਦਾ ਭਰੋਸਾ ਵੀ ਦਿਵਾਇਆ ਹੈ। ਅਸੀਂ ਉਨ੍ਹਾਂ ਨੂੰ ਕਿਹਾ ਹੈ ਕਿ ਤੁਸੀਂ ਓਵਰ-ਟਾਈਮ ਪੜ੍ਹਾਓ, ਉਸ ਨਾਲ ਤੁਹਾਡਾ ਸਤਿਕਾਰ ਵਧੇਗਾ। ਜਿਹੜਾ ਤੁਸੀਂ ਸਕੂਲ ਵਿਚ ਪੜ੍ਹਾਉਂਦੇ ਹੋ, ਉਸ ਬਾਰੇ ਤਾਂ ਲੋਕ ਕਹਿੰਦੇ ਹਨ ਕਿ ਇਹ ਤਨਖਾਹ ਲੈ ਕੇ ਪੜ੍ਹਾਉਂਦੇ ਹਨ ਪਰ ਜਿਹੜਾ ਤੁਸੀਂ ਓਵਰ-ਟਾਈਮ ਪੜ੍ਹਾਓਗੇ, ਉਸ ਨਾਲ ਤੁਹਾਡਾ ਸਤਿਕਾਰ ਵਧੇਗਾ। ਆਮ ਤੌਰ ਤੇ ਬੱਚੇ ਮੈਥ ਅਤੇ ਇੰਗਲਿਸ਼ ਵਿਚ ਹੀ ਫੇਲ੍ਹ ਹੁੰਦੇ ਹਨ। ਅਧਿਆਪਕਾਂ ਨੇ ਭਰੋਸਾ ਦਿੱਤਾ ਹੈ ਕਿ ਅਸੀਂ ਪੂਰੀ ਕੋਸ਼ਿਸ਼ ਕਰਾਂਗੇ। ਮੈਨੂੰ ਆਸ ਹੈ ਕਿ ਇਸ ਦੇ ਚੰਗੇ ਸਿੱਟੇ ਨਿਕਲਣਗੇ।

**ਸ੍ਰੀ ਸਪੀਕਰ** : ਬੇਸਿਕ ਐਜੂਕੇਸ਼ਨ ਨੂੰ ਇੰਪਰੂਵ ਕਰਨ ਲਈ ਤੁਸੀਂ ਕੀ ਉਪਰਾਲੇ ਕਰ ਰਹੇ ਹੋ ?

**ਮੰਤਰੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਕਈ ਗੱਲਾਂ ਸਾਡੇ ਵੱਸ ਤੋਂ ਬਾਹਰ ਹੋ ਜਾਂਦੀਆਂ ਹਨ। 20 ਜੁਲਾਈ 2000 ਤੱਕ ਪ੍ਰਾਇਮਰੀ ਕੇਡਰ ਵਿਚ 7230 ਟੀਚਰ ਸਾਡੇ ਕੋਲ ਘਟ ਜਾਣੇ ਸਨ। ਅਸੀਂ ਐਡ ਦਿੱਤੀ ਸੀ ਤਾਂ ਕਿ 31 ਜੁਲਾਈ, 2000 ਤੱਕ 7230 ਜਿਹੜੇ ਸਾਡੇ ਟੀਚਰ ਘਟਣੇ ਹਨ ਉਸ ਕਰਕੇ ਕੋਈ ਸਕੂਲ ਖਾਲੀ ਨਾ ਰਹੇ। ਟੀਚਰਾਂ ਦੀ ਘਾਟ ਨੂੰ ਦੂਰ ਕਰਨ ਲਈ ਅਸੀਂ ਸਾਰਿਆਂ ਨੂੰ ਐਕਸਟੈਂਨਸ਼ਨ ਦੇਣ ਦਾ ਵੀ ਫੈਸਲਾ ਕੀਤਾ ਸੀ ਪਰੰਤੂ ਕਈ ਗਲਤ ਪਰੰਪਰਾਵਾਂ ਪਹਿਲਾਂ ਪਈਆਂ ਹੋਈਆਂ ਸਨ। ਹਰ ਮਹੀਨੇ ਚਾਰ ਪੰਜ ਸੌ ਟੀਚਰ ਰਿਟਾਇਰ ਹੋ ਜਾਂਦੇ ਸੀ ਔਰ ਉਹ ਕਮੀ ਪੂਰੀ

ਨਹੀਂ ਹੁੰਦੀ ਸੀ । ਇਸ ਸਬੰਧ ਵਿੱਚ ਅਸੀਂ ਫੈਸਲਾ ਕੀਤਾ ਕਿ ਜਿਸ ਟੀਚਰ ਨੇ ਰਿਟਾਇਰ ਹੋਣਾ ਹੈ ਉਸ ਨੂੰ 31 ਜੁਲਾਈ ਨੂੰ ਰਿਟਾਇਰ ਕੀਤਾ ਜਾਵੇ । ਉਸ ਤੋਂ ਪਹਿਲਾਂ ਕਿਸੇ ਨੂੰ ਰਿਟਾਇਰ ਨਾ ਕੀਤਾ ਜਾਵੇ । ਅਸੀਂ ਤਾਂ ਆਪਣੇ ਵਲੋਂ ਪੂਰੀ ਕੋਸ਼ਿਸ਼ ਕਰ ਰਹੇ ਹਾਂ ਸੁਧਾਰ ਲਿਆਉਣ ਵਾਸਤੇ । ਜਿਸ ਨੂੰ ਪਹਿਲਾਂ ਛੇਵੀਂ ਤੱਕ 100 ਵੀ ਨਹੀਂ ਗਿਣਨਾ ਆਉਂਦਾ ਸੀ ਉਹ ਹੁਣ ਦਸਵੀਂ ਤੱਕ ਚਲੇ ਗਏ ਹਨ । ਅਸੀਂ ਤਾਂ ਸਿੱਖਿਆ ਨੂੰ ਬਿਹਤਰ ਢੰਗ ਨਾਲ ਦੇਣ ਵਾਸਤੇ ਹਰ ਤਰ੍ਹਾਂ ਦੇ ਉਪਰਾਲੇ. ਕੋਸ਼ਿਸ਼ਾਂ ਕਰ ਰਹੇ ਹਾਂ ਪਰੰਤੂ ਜਦੋਂ ਕਿਸੇ ਕੇਸ ਵਿਚ ਕੋਰਟ ਵੱਲੋਂ ਸਟੇਅ ਹੋ ਜਾਂਦੀ ਹੈ ਤਾਂ ਅਸੀਂ ਵੀ ਬੇਬਸ ਹੋ ਜਾਂਦੇ ਹਾਂ । ਸਾਡਾ ਕੇਸ ਕੋਰਟ ਵਿਚ ਚਲ ਰਿਹਾ ਹੈ ਜਦੋਂ ਸਾਨੂੰ ਮਾਨਯੋਗ ਕੋਰਟ ਵਲੋਂ ਡਾਇਰੈਕਸ਼ਨ ਆ ਜਾਵੇਗੀ ਤਾਂ ਅਸੀਂ ਤੁਰੰਤ ਟੀਚਰ ਭਰਤੀ ਕਰ ਲਵਾਂਗੇ । ਇਹ ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੰਤਰੀ ਜੀ ਮੇਰੇ ਬੜੇ ਮਿੱਤਰ ਹਨ । ਇਨ੍ਹਾਂ ਨੇ ਪਿਛਲੇ ਸਾਢੇ ਤਿੰਨ ਸਾਲ ਤੋਂ ਸਿੱਖਿਆ ਦੇ ਖੇਤਰ ਵਿਚ ਬੜੀਆਂ ਕੋਸ਼ਿਸ਼ਾਂ ਕੀਤੀਆਂ ਹਨ ਇਸ ਵਾਸਤੇ ਤਾਂ ਮੈਂ ਇਨ੍ਹਾਂ ਦੀ ਪ੍ਰਸ਼ੰਸਾ ਕਰਦਾ ਹਾਂ । ਮਗਰ ਮੈਂ ਜਾਣਨਾ ਚਾਹੁੰਦਾ ਹਾਂ ਕਿ ਸਾਢੇ ਤਿੰਨ ਸਾਲਾਂ ਵਿਚ ਜਿਹੜੀ ਬੱਚਿਆਂ ਦੀ ਮਾਡਲ ਸਕੂਲਾਂ ਵਿਚ, ਪ੍ਰਾਈਵੇਟ ਸਕੂਲਾਂ ਵਿਚ ਪੜ੍ਹਾਈ ਕਰਨ ਦੀ ਹੋੜ ਲੱਗੀ ਸੀ ਉਹ ਕਿੰਨੇ ਪਰਸੈਂਟ ਘਟੀ ਔਰ ਸਰਕਾਰੀ ਸਕੂਲਾਂ ਦੇ ਵਿਚ ਪੜ੍ਹਦੇ ਰਹਿਣ ਵਾਲੇ ਬੱਚਿਆਂ ਦੀ ਗਿਣਤੀ ਕਿੰਨੇ ਪਰਸੈਂਟ ਵਧੀ ?

**ਮੰਤਰੀ** : ਸਪੀਕਰ ਸਾਹਿਬ, ਇਸ ਵਿਚ ਕੋਈ ਦੋ ਰਾਵਾਂ ਨਹੀਂ ਕਿ ਸਾਡੀ ਪਰਸੈਂਟੇਜ ਵਧੀ ਹੈ । ਲੇਕਿਨ ਇਸ ਦੇ ਵਾਸਤੇ ਇਹ ਵੱਖਰਾ ਸਵਾਲ ਕਰ ਦੇਣ ਕਿਉਂਕਿ ਮੇਰੇ ਕੋਲੋਂ ਕੋਈ ਗਲਤ ਪਰਸੈਂਟੇਜ ਨਾ ਦੱਸ ਹੋ ਜਾਵੇ; ਮੇਰੇ ਕੋਲ ਇਸ ਵੇਲੇ ਇਹ ਇਨਫਰਮੇਸ਼ਨ ਤਿਆਰ ਨਹੀਂ ਹੈ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਕੀ ਮੇਰੇ ਸਵਾਲ ਵਿਚ ਕੋਈ ਕਨਫਿਊਜ਼ਨ ਹੈ ?

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਸੀਂ ਸੈਪਰੇਟ ਕਐਸਚਨ ਦੇ ਦਿਓ । ਇਹ ਪਰਸੈਂਟੇਜ ਵਾਲੀ ਗੱਲ ਇਸੇ ਤਰ੍ਹਾਂ ਦੱਸਣੀ ਔਖੀ ਹੈ ।

**श्रीमती लक्ष्मी कांता चावला** : अध्यक्ष महोदय, मैं आप के माध्यम से शिक्षा मंत्री जी से पूछना चाहती हूं कि क्या यह सच नहीं कि सरकारी स्कूलों में शिक्षा का स्तर नीचा होने के कारण स्कूलों में टीचरों का हाजरी लगा कर गैरहाज़र रहना है और गैरहाजर भी वही टीचर रहते हैं जिनका किसी न किसी तरह राजनीति में कोई न कोई रिश्तेदार बैठा है ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਬੀਬੀ ਚਾਵਲਾ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਥੇ ਕਈ ਪਰੰਪਰਾਵਾਂ ਅਜਿਹੀਆਂ ਗਲਤ ਸੀ । ਜਿਹੜੇ ਬਾਰਡਰ ਏਰੀਆ ਵਿਚ ਜਾਂ ਦੂਰ ਦੁਰਾਡੇ ਟੀਚਰ ਲਗਦੇ ਸੀ, ਉਹ ਉਥੇ ਜਾਂਦੇ ਨਹੀਂ

[ਜਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ]

ਸਨ । ਉਨ੍ਹਾਂ ਨੇ ਇਹ ਕੀਤਾ ਹੋਇਆ ਸੀ ਕਿ ਉਨ੍ਹਾਂ ਨੇ ਆਪਣੀ ਥਾਂ ਅੱਗੇ ਪੜ੍ਹਾਉਣ ਵਾਸਤੇ ਟੀਚਰ ਰੱਖੇ ਹੋਏ ਸਨ । 20 ਟੀਚਰ ਅਸੀਂ ਅਜਿਹੇ ਪਕੜੇ ਹਨ । ਉਨ੍ਹਾਂ ਨੂੰ ਅਸੀਂ ਸਜ਼ਾਵਾਂ ਵੀ ਦਿੱਤੀਆਂ ਹਨ । ਹੁਣ ਇਹ ਪਰੰਪਰਾ ਖਤਮ ਕਰ ਦਿੱਤੀ ਗਈ ਹੈ । ਜਿਹੜਾ ਇਹ ਕਹਿੰਦੇ ਹਨ ਕਿ ਟੀਚਰਾਂ ਦੇ ਰਿਸ਼ਤੇ-ਦਾਰ ਰਾਜਨੀਤੀ ਵਿਚ ਹਨ ਜਿਸ ਕਰਕੇ ਉਹ ਹਾਜ਼ਰੀ ਲਗਾ ਕੇ ਗੈਰ-ਹਾਜ਼ਰ ਰਹਿੰਦੇ ਹਨ, ਇਹ ਸਾਡੇ ਨੋਟਿਸ ਦੇ ਵਿਚ ਲਿਆ ਦੇਣ । ਸਪੀਕਰ ਸਾਹਿਬ, ਬੀਬੀ ਜੀ ਮੈਨੂੰ ਵੈਸੇ ਵੀ ਕਈ ਵਾਰ ਮਿਲਦੇ ਰਹਿੰਦੇ ਹਨ । ਜੋ ਸਾਨੂੰ ਇਹ ਸੁਧਾਰ ਲਿਆਉਣ ਲਈ ਠੀਕ ਗੱਲਾਂ ਦੱਸਦੇ ਹਨ ਉਸ ਅਨੁਸਾਰ ਹੇਠਾਂ ਡਾਇਰੈਕਸ਼ਨਾਂ ਵੀ ਦਿੱਤੀਆਂ ਜਾਂਦੀਆਂ ਹਨ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਹਾਲਾਂ ਕਿ ਜਥੇਦਾਰ ਜੀ ਦੀ ਨੀਅਤ ਬੜੀ ਸ਼ੁਧ ਹੈ ਸਿੱਖਿਆ ਦੇ ਖੇਤਰ ਵਿਚ ਸੁਧਾਰ ਲਿਆਉਣ ਪ੍ਰਤੀ । ਪਰੰਤੂ ਇਹ ਕਈ ਵਾਰ ਕਹਿ ਚੁੱਕੇ ਹਨ ਕਿ ਜੀ ਕਰਾਂ ਜੀ, ਮੈਨੂੰ ਰਾਜਨੀਤਿਕ ਮਜਬੂਰੀ ਹੈ, ਫਲਾਣਾ ਬੰਦਾ ਉਸ ਦਾ ਸਿਫਾਰਸ਼ੀ ਹੈ ।

**ਚੌਧਰੀ ਰਾਮ ਲਾਲ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਦੁਆਰਾ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ, ਪਰ ਸਪੀਕਰ ਸਾਹਿਬ, ਪਹਿਲਾਂ ਤਾਂ ਮੈਨੂੰ ਬੜੀ ਖੁਸ਼ੀ ਹੋਈ ਹੈ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । ਸਪੀਕਰ ਸਾਹਿਬ, ਗੱਲ ਇਸ ਤਰ੍ਹਾਂ ਹੈ ਕਿ ਸਿੱਖਿਆ ਦਾ ਪੱਧਰ ਜ਼ਰੂਰ ਉੱਚਾ ਹੋਣਾ ਚਾਹੀਦਾ ਹੈ ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ । ਮੇਰੇ ਪਿੰਡ ਭਾਰੋਚੱਕ ਵਿੱਚ ਪ੍ਰਾਇਮਰੀ ਦਾ ਸਕੂਲ ਹੈ । ਇਹ ਸਕੂਲ ਹਲਕਾ ਨਰੋਟ ਮਹਿਰਾ ਦੇ ਅੰਦਰ ਪੈਂਦਾ ਹੈ । ਅਨੁਸੂਚਿਤ ਜਾਤੀ ਦੇ 8 ਬੱਚੇ ਇਕ ਸਾਲ ਤੋਂ ਦੀਨਾ ਨਗਰ ਪੜ੍ਹ ਰਹੇ ਹਨ । ਸਕੂਲ ਦੇ ਮਾਸਟਰਾਂ ਨੇ ਸਕੂਲ ਦੇ ਰਜਿਸਟਰ ਵਿਚ ਉਨ੍ਹਾਂ ਦੀ ਹਾਜ਼ਰੀ ਰੱਖੀ । ਜਦੋਂ ਉਨ੍ਹਾਂ ਦੇ ਨਾਂ ਤੇ ਵਜ਼ੀਫਾ ਆਇਆ, ਵਜ਼ੀਫਾ ਹੜੱਪ, ਜਦੋਂ ਵੀ ਵਜ਼ੀਫਾ ਆਇਆ ਵਜ਼ੀਫਾ ਹੜੱਪ ।

**ਸ੍ਰੀ ਸਪੀਕਰ** : ਤੁਸੀਂ ਤਾਂ ਦੀਨਾ ਨਗਰ ਪਹੁੰਚ ਗਏ ।

**ਚੌਧਰੀ ਰਾਮ ਲਾਲ** : ਸਪੀਕਰ ਸਾਹਿਬ, ਅਸੀਂ ਇਸ ਕੇਸ ਦੀ ਇਨਕੁਆਰੀ ਕਰਵਾਈ । ਇਨਕੁਆਰੀ ਦੇ ਵਿਚ ਉਹ ਬੰਦੇ ਦੋਸ਼ੀ ਪਾਏ ਗਏ । ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਦਮਿਆਲ ਦਾ ਇਕ ਟੀਚਰ ਬਦਲਿਆ, ਸ਼ਿਕਾਇਤ ਦੇ ਆਧਾਰ ਤੇ ਉਸਦੀ ਬਦਲੀ ਹੋਈ । ਕਿਸੇ ਸੱਜਣ ਨੇ ਇਸ ਵਾਸਤੇ ਟੈਲੀਫੂਨ ਕੀਤਾ ਤਾਂ ਫਿਰ ਉਸ ਨੂੰ ਉਥੇ ਹੀ ਰੱਖ ਲਿਆ । ਕੀ ਇਹ ਭਾਰੋਚੱਕ ਵਾਲੇ ਮਾਸਟਰ ਹਨ ਜਿਹੜੇ 8 ਬੱਚਿਆਂ ਦਾ ਵਜ਼ੀਫਾ ਇਕ ਸਾਲ ਤੋਂ ਲਗਾਤਾਰ ਲੈ ਰਹੇ ਹਨ, ਸ਼ਿਕਾਇਤ ਕਰਨ ਤੋਂ ਬਾਅਦ ਉਨ੍ਹਾਂ ਦੇ ਬਾਪ ਤੋਂ ਹੱਥਾਂ ਦੇ ਅੰਗੂਠੇ ਲੈ, ਕੀ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲੈਣਗੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਐਮ.ਐਲ.ਏ. ਨੇ ਪਿਛਲੇ ਹਫਤੇ ਮੇਰੇ ਧਿਆਨ ਵਿਚ ਇਹ ਗੱਲ ਲਿਆਂਦੀ ਸੀ, ਪੂਰੀ ਸਖਤ ਕਾਰਵਾਈ ਕਰਨ ਲਈ ਮੈਂ ਇਨ੍ਹਾਂ ਦੇ ਸਾਹਮਣੇ ਹੀ ਸਖਤ ਹਦਾਇਤਾਂ ਦੇ ਦਿੱਤੀਆਂ ਸਨ ।

**ਚੌਧਰੀ ਰਾਮ ਲਾਲ**: ਸਪੀਕਰ ਸਾਹਿਬ, ਸ਼ਿਕਾਇਤ ਦੇ ਆਧਾਰ ਤੇ ਉਹ ਬਦਲਿਆ ਗਿਆ ਹੈ ਉਸ ਬੰਦੇ ਨੇ 50 ਹਜ਼ਾਰ ਰੁਪਏ ਦੀ ਗਰਾਂਟ ਲਈ ਜਦੋਂ ਉਹ ਸਰਪੰਚ ਸੀ । ਫਿਰ ਉਹ ਟੀਚਰ ਬਣ ਗਿਆ । ਟੀਚਰ ਬਣਕੇ ਉਸਨੇ ਗਲਤ ਗੱਲਾਂ ਕੀਤੀਆਂ । ਪੰਚਾਇਤ ਨੇ ਸ਼ਿਕਾਇਤ ਕੀਤੀ । ਸ਼ਿਕਾਇਤ ਦੇ ਆਧਾਰ ਤੇ ਜ਼ਿੰਮੇਵਾਰ ਅਫਸਰ ਗਿਆ । ਉਸ ਨੇ ਕਿਹਾ ਕਿ ਇਸ ਨੂੰ ਫੌਰਨ ਬਦਲ ਦੇਣਾ ਚਾਹੀਦਾ ਹੈ । ਉਹ ਬਦਲ ਵੀ ਦਿੱਤਾ ਗਿਆ ਪਰੰਤੂ ਚੁਟਕੀ ਨਾਲ ਹੀ ਮਹਿਕਮੇ ਨੇ ਫਿਰ ਉਸਨੂੰ ਵਾਪਸ ਲੈ ਆਂਦਾ । ਸਪੀਕਰ ਸਾਹਿਬ, ਉਹ ਮੈਨੂੰ ਕੀ ਕਹੇਗਾ ਕਿ ਐਮ.ਐਲ.ਏ. ਬਹੁਤ ਚੰਗਾ ਆਦਮੀ ਹੈ ਜਿਹੜਾ ਕਿ ਮੇਰੀ ਸ਼ਿਕਾਇਤ ਕਰਦਾ ਹੈ । ਮਿਹਰਬਾਨੀ ਕਰਕੇ ਉਸ ਨੂੰ ਬਦਲਿਆ ਜਾਵੇ । ਨਹੀਂ ਤਾਂ ਮੈਂ ਮੰਤਰੀ ਜੀ ਦੀ ਦੀ ਕੋਠੀ ਅੱਗੇ ਬੈਠ ਜਾਣਾ ਹੈ । (ਹਾਸਾ)

**ਸ੍ਰੀ ਸਪੀਕਰ** ਪ੍ਰਸ਼ਨ ਕਾਲ ਖਤਮ ਹੁੰਦਾ ਹੈ । ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

ਨਿਸ਼ਾਨ ਵਾਲਾ ਪ੍ਰਸ਼ਨ ਨੰ: 2153*

(ਇਸ ਪ੍ਰਸ਼ਨ ਬਾਰੇ ਇਕ ਹਫਤੇ ਦੀ ਐਕਸਟੈਨਸ਼ਨ ਮੰਗੀ ਗਈ ਹੈ ।)

ਅ.ਸ. ਪੱਤਰ ਨੰ: ਨਿਸ/ਸਿਮੰ. 2000/-

ਜਥੇਦਾਰ ਤੋਤਾ ਸਿੰਘ
ਦੀਦਾਰ ਸਿੰਘ ਵਾਲਾ
ਟੈਲੀਫੋਨ : 740340 (ਦਫਤਰ)
780422 (ਰਿਹਾਇਸ਼)

ਸਿੱਖਿਆ ਮੰਤਰੀ,
ਪੰਜਾਬ ।
ਮਿਤੀ, ਚੰਡੀਗੜ੍ਹ : 5-9-2000

ਸਤਿਕਾਰਯੋਗ ਸਰਦਾਰ ਸਾਹਿਬ,

ਇਸ ਦਫਤਰ ਵਿਚ ਅੱਜ ਹੀ ਸੂਚਨਾ ਪ੍ਰਾਪਤ ਹੋਈ ਹੈ ਕਿ ਨਿਸ਼ਾਨ ਵਾਲਾ ਪ੍ਰਸ਼ਨ ਨੰ : 2153, ਜੋ ਕਿ ਸ: ਬਲਦੇਵ ਸਿੰਘ ਖਿਆਲਾ, ਐਮ.ਐਲ.ਏ. ਵੱਲੋਂ ਸਰਕਾਰੀ ਪ੍ਰਾਇਮਰੀ ਸਕੂਲਾਂ ਲਈ ਟਾਟਾਂ ਦੀ ਖਰੀਦ ਸਬੰਧੀ ਹੈ ਉਹ ਪੰਜਾਬ ਵਿਧਾਨ ਸਭਾ ਦੇ ਮਿਤੀ 6-9-2000 ਦੇ ਸਮਾਗਮ ਵਿਚ ਜਵਾਬ ਦੇਣ ਲਈ ਸੂਚੀ ਵਿਚ ਦਰਜ ਕੀਤਾ

*For Starred Question No. 2153 and reply thereto, please see Appendix to this Debats.

[ਸ੍ਰੀ ਸਪੀਕਰ]
ਗਿਆ ਹੈ । ਇਸ ਪ੍ਰਸ਼ਨ ਵਿਚ ਸੂਚਨਾ ਮੰਗੀ ਗਈ ਹੈ ਉਹ ਰਾਜ ਦੇ ਜ਼ਿਲ੍ਹਿਆਂ ਅਤੇ ਬਲਾਕਾਂ ਤੋਂ ਪ੍ਰਾਪਤ ਕੀਤੀ ਜਾਣੀ ਹੈ ਅਤੇ ਇਹ ਸੂਚਨਾ ਇੰਨੇ ਥੋੜ੍ਹੇ ਸਮੇਂ ਵਿਚ ਇਕੱਤਰ ਨਹੀਂ ਕੀਤੀ ਜਾ ਸਕਦੀ । ਇਸ ਲਈ ਮੈਂ ਆਪ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਸ ਨਿਸ਼ਾਨ ਵਾਲਾ ਪ੍ਰਸ਼ਨ ਨੰ: 2153 ਦਾ ਜਵਾਬ ਦੇਣ ਲਈ ਘੱਟੋ-ਘੱਟ ਇਕ ਹਫ਼ਤੇ ਦਾ ਸਮਾਂ ਦਿਤਾ ਜਾਵੇ ।

ਸਤਿਕਾਰ ਸਹਿਤ,

ਹਿਤੂ
(ਜਥੇਦਾਰ ਤੋਤਾ ਸਿੰਘ)
ਦੀਦਾਰ ਸਿੰਘ ਵਾਲਾ

ਸ. ਚਰਨਜੀਤ ਸਿੰਘ ਅਟਵਾਲ,
ਮਾਨਯੋਗ ਸਪੀਕਰ, ਸਾਹਿਬ
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 2125*

(ਇਸ ਪ੍ਰਸ਼ਨ ਬਾਰੇ ਦੋ ਹਫ਼ਤਿਆਂ ਦੀ ਐਕਸਟੈਂਨਸ਼ਨ ਮੰਗੀ ਗਈ ਹੈ ।)

ਅ.ਸ.ਪ. ਨੰ: 1/16-ਪ ਸ ਪ ਬ-ਯੋ ਅ (ਬਾਰਡ)
2000/7561

ਕੈਪਟਨ ਕੰਵਲਜੀਤ ਸਿੰਘ
ਫੋਨ : 741506

ਵਿੱਤ ਤੇ ਯੋਜਨਾ ਮੰਤਰੀ,
ਪੰਜਾਬ ।
ਮਿਤੀ, ਚੰਡੀਗੜ੍ਹ, 5-9-2000

ਵਿਸ਼ਾ :—ਬੇਟ ਇਲਾਕੇ ਦੇ ਨਿਵਾਸੀਆਂ ਲਈ ਵਿਸ਼ੇਸ ਸਹੂਲਤਾਂ ਦਾ ਉਪਬੰਧ ।

ਮਾਨਯੋਗ ਸਪੀਕਰ ਸਾਹਿਬ,

ਮਿਤੀ 6 ਸਤੰਬਰ, 2000 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਤਾਰਾ ਅੰਕਿਤ ਪ੍ਰਸ਼ਨ ਨੰ: 2125, ਜੋ ਕਿ ਸ: ਗੁਰਦੀਪ ਸਿੰਘ ਭੁੱਲਰ ਐਮ. ਐਲ. ਏ. ਦੇ ਨਾਮ ਹੈ ਦਾ ਉਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਜਾਣਕਾਰੀ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕ੍ਰਿਪਾ ਕਰਕੇ ਇਸ ਪ੍ਰਸ਼ਨ ਦਾ

*For Starred Question No. 2125 and reply thereto, please see Appendix to this Debates.

ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਦੋ ਹਫਤਿਆਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਿਲ ਕੀਤਾ ਜਾਵੇ ।

ਆਦਰ ਸਹਿਤ ।

ਹਿਤੂ,

ਸਹੀ/-

(ਕੰਵਲਜੀਤ ਸਿੰਘ)

ਸ: ਚਰਨਜੀਤ ਸਿੰਘ ਅਟਵਾਲ,

ਸਪੀਕਰ ਪੰਜਾਬ ਵਿਧਾਨ ਸਭਾ,

ਚੰਡੀਗੜ੍ਹ ।

---

### ਬੈਂਕਾਂ ਤੋਂ ਕਰਜ਼ੇ ਲੈਣ ਲਈ ਅਸ਼ਟਾਮ ਡਿਊਟੀ ਤੋਂ ਛੋਟ

*2164 (1) **ਸਰਦਾਰ ਕੰਵਲਜੀਤ ਸਿੰਘ ਲਾਲੀ**
(2) **ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਕਿਸਾਨਾਂ ਨੂੰ ਕੋਆਪ੍ਰੇਟਿਵ ਸੋਸਾਇਟੀਆਂ/ਭੂਮੀ ਵਿਕਾਸ ਬੈਂਕਾਂ ਪਾਸੋਂ ਕਰਜ਼ੇ ਲੈਣ ਲਈ ਜ਼ਮੀਨ ਦੇ ਰਹਿਣਨਾਮਿਆਂ ਤੇ ਅਸ਼ਟਾਮ ਡਿਊਟੀ ਦੀ ਅਦਾਇਗੀ ਤੋਂ ਛੋਟ ਦਿੱਤੀ ਹੈ; ਜੇਕਰ ਅਜਿਹਾ ਹਵੇ, ਤਾਂ ਇਸ ਸਬੰਧੀ ਜਾਰੀ ਕੀਤੀਆਂ ਗਈਆਂ ਹਦਾਇਤਾਂ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ;

(ਅ) ਕੀ ਉਪਰੋਕਤ ਹਦਾਇਤਾਂ ਰਾਜ ਵਿਚ ਸਾਰੇ ਜ਼ਿਲ੍ਹਿਆਂ ਵਿਚ ਸਖ਼ਤੀ ਨਾਲ ਲਾਗੂ ਕਰ ਦਿੱਤੀਆਂ ਗਈਆਂ ਹਨ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਣ ਹਨ ?

**ਸਰਦਾਰ ਸੇਵਾ ਸਿੰਘ ਸੇਖਵਾਂ** : (ੳ) ਸਹਿਕਾਰੀ ਸਭਾਵਾਂ ਐਕਟ ਅਧੀਨ ਰਜਿਸਟਰਡ ਸੋਸਾਇਟੀਆਂ ਵੱਲੋਂ ਜਾਂ ਉਸ ਦੀ ਤਰਫੋਂ ਪੇਸ਼ ਕੀਤੇ ਦਸਤਾਵੇਜ਼ਾਂ ਦੇ ਸਬੰਧ ਵਿੱਚ ਸਰਕਾਰ ਵੱਲੋਂ ਦਿੱਤੀਆਂ ਛੋਟਾਂ ਨੋਟੀਫੀਕੇਸ਼ਨ ਨੰਬਰ 3088-ਈ. ਅਤੇ ਟੀ., ਮਿਤੀ 15 ਜੁਲਾਈ, 1948 ਵਿੱਚ ਅੰਕਿਤ ਹਨ । ਇਸ ਅਧਿਸੂਚਨਾ ਦੀ ਕਾਪੀ ਅਨੁਲੱਗ ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ । ਕਿਸਾਨ ਇਹ ਛੋਟ ਪ੍ਰਾਪਤ ਕਰ ਸਕਦੇ ਹਨ ਜਦ ਕਿ ਉਹ ਸੋਸਾਇਟੀ ਦੇ ਮੈਂਬਰ ਹੋਣ ਅਤੇ ਸਬੰਧਤ ਰਹਿਣਨਾਮਾ ਸੋਸਾਇਟੀ ਦੇ ਕਾਰੋਬਾਰ ਨਾਲ ਸਬੰਧਤ ਹੋਵੇ । ਹੇਠਾਂ ਲਿਖੀਆਂ ਸੋਸਾਇਟੀਆਂ ਤੋਂ ਨੋਟੀਫੀਕੇਸ਼ਨ ਨੰਬਰ ਐਸ. ਟੀ.-4-61/314, ਮਿਤੀ 9 ਫ਼ਰਵਰੀ, 1962 ਨਾਲ ਇਹ

[ਮਾਲ ਅਤੇ ਪੁਨਰਵਾਸ ਮੰਤਰੀ]

ਛੋਟਾਂ ਵਾਪਿਸ ਲਈਆਂ ਜਾ ਚੁੱਕੀਆਂ ਹਨ, ਬਸ਼ਰਤੇ ਜਿੱਥੇ ਕਿ ਸਾਰੇ ਮੈਂਬਰ ਅਨੁਸੂਚਿਤ ਜਾਤੀਆਂ ਨਾਲ ਸਬੰਧ ਨਾ ਰੱਖਦੇ ਹੋਣ :—

(I) ਸਹਿਕਾਰੀ ਮਕਾਨ ਉਸਾਰੀ ਸੋਸਾਇਟੀਆਂ ਜੋ ਸ਼ਹਿਰੀ ਇਲਾਕੇ ਵਿੱਚ ਹਨ;

(II) ਸਹਿਕਾਰੀ ਉਦਯੋਗਿਕ ਸੋਸਾਇਟੀਆਂ ।

(III) ਸਹਿਕਾਰੀ ਡੇਅਰੀ ਫਾਰਮਿੰਗ ਸੋਸਾਇਟੀਆਂ ।

(ਅ) ਇਹਨਾਂ ਨੋਟੀਫਿਕੇਸ਼ਨਾਂ ਨੂੰ ਸਾਰੇ ਸਬੰਧਤਾਂ ਵੱਲੋਂ ਲਾਗੂ ਕਰਨਾ ਚਾਹੀਦਾ ਹੈ ।

**Annexure**

## REVENUE DEPARTMENT

## STAMPS

### NOTIFICATION

*The 15th July, 1948*

No. 3088-E & T—In exercise of the powers conferred by clause (a) of section 9 of the Indian Stamp Act, 1899 (II of 1899), the Governor of East Punjab is pleased to order in respect of instruments executed by or on behalf of any society for the time being registered or deemed to be registered under the Co-operative Societies Act or instruments executed by any officer or member of any such society and relating to the business of the society (other than those falling within List I in the seventh schedule to the Government of India *Act, 1935). The remission in the whole of East Punjab of the stamp duty with which such instruments are chargeable under the said Act.

P. K. KAUL,

Secretary to Government, East Punjab,
Revenue and Development Departments.

---

### ਲੁਧਿਆਣਾ ਵਿਚ ਉਦਯੋਗਾਂ ਲਈ ਬਿਜਲੀ ਕੁਨੈਕਸ਼ਨ ਵਾਸਤੇ 'ਕੋਈ ਬਕਾਇਆ ਨਹੀਂ' ਸਰਟੀਫਿਕੇਟ

*2180. **ਸਰਦਾਰ ਹੀਰਾ ਸਿੰਘ ਗਾਬੜੀਆ** : ਕੀ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਉਦਯੋਗਾਂ ਲਈ ਨਵੇਂ ਬਿਜਲੀ ਕੁਨੈਕਸ਼ਨ ਲੈਣ ਵਾਸਤੇ ਮਿਊਂਸਪਲ ਕਾਰਪੋਰੇਸ਼ਨ ਤੋਂ 'ਕੋਈ ਬਕਾਇਆ ਨਹੀਂ' ਸਰਟੀਫਿਕੇਟ ਪ੍ਰਾਪਤ ਕਰਨਾ ਲਾਜ਼ਮੀ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਣ ਹਨ;

(ਅ) ਕੀ ਸਰਕਾਰ ਦੀ ਉਦਯੋਗਪਤੀਆਂ ਦੁਆਰਾ ਸਾਹਮਣਾ ਕੀਤਿਆ ਜਾ ਰਹੀਆਂ ਮੁਸ਼ਕਲਾਂ ਦੇ ਮੱਦੇ ਨਜ਼ਰ 'ਕੋਈ ਬਕਾਇਆ ਨਹੀਂ' ਸਰਟੀਫਿਕੇਟ ਪ੍ਰਾਪਤ ਕਰਨ ਦੀ ਸ਼ਰਤ ਨੂੰ ਹਟਾਉਣ ਦੀ ਤਜਵੀਜ਼ ਹੈ ?

**ਸਰਦਾਰ ਸਿਕੰਦਰ ਸਿੰਘ ਮਲੂਕਾ** : (ੳ) ਪੰਜਾਬ ਰਾਜ ਬਿਜਲੀ ਬੋਰਡ ਬਕਾਇਆ ਸਰਟੀਫਿਕੇਟ ਲਈ ਨਹੀਂ ਕਹਿੰਦਾ ਸਗੋਂ ਇਤਰਾਜ-ਹੀਣਤਾ ਸਰਟੀਫਿਕੇਟ ਲਈ ਕਿਹਾ ਜਾਂਦਾ ਹੈ;

ਹਾਂ ਜੀ ਨਗਰਪਾਲਿਕਾ ਦੀ ਸੀਮਾ ਦੇ ਅੰਦਰ-ਅੰਦਰ ਉਦਯੋਗ ਲਈ ਨਵਾਂ ਬਿਜਲੀ ਦਾ ਕੁਨੈਕਸ਼ਨ ਲੈਣ ਵਾਸਤੇ ਨਗਰ ਨਿਗਮ/ਕਮੇਟੀਆਂ ਤੋਂ ਇਤਰਾਜ-ਹੀਣਤਾ ਸਰਟੀਫੀਕੇਟ ਪ੍ਰਾਪਤ ਕਰਨਾ ਅਵੱਸ਼ਕ ਹੈ ।

ਰਾਜ ਦੇ ਵਾਯੂ-ਮੰਡਲੀ ਅਤੇ ਵਿਕਾਸ ਯੋਜਨਾਵਾਂ ਸਬੰਧੀ ਅਤੇ ਕਾਰਨ ਪ੍ਰਦੂਸ਼ਣ ਹੋਣ ਕਰਕੇ ਪੰਜਾਬ ਸਰਕਾਰ ਦੇ ਮੁੱਖ ਸਕੱਤਰ ਦੀ ਪ੍ਰਧਾਨਗੀ ਅਧੀਨ 19 ਮਈ, 1997 ਨੂੰ ਉਚ ਪੱਧਰੀ ਤਾਲਮੇਲ ਕਮੇਟੀ ਦੁਆਰਾ ਲਏ ਗਏ ਫੈਸਲੇ ਅਨੁਸਾਰ "ਇਤਰਾਜ-ਹੀਣਤਾ ਸਰਟੀਫੀਕੇਟ" ਲਿਆ ਜਾ ਰਿਹਾ ਹੈ;

(ਅ) ਇਸ ਜਰੂਰੀ ਸ਼ਰਤ ਨੂੰ ਸਮਾਪਤ ਕਰਨ ਲਈ ਕੋਈ ਤਜਵੀਜ਼ ਨਹੀਂ ਹੈ ।

---

## ਲੁਧਿਆਣਾ ਵਿਖੇ ਜੀ. ਟੀ. ਰੋਡ ਤੇ ਬਾਈਪਾਸ ਦੀ ਉਸਾਰੀ

*2181. **ਸਰਦਾਰ ਹੀਰਾ ਸਿੰਘ ਗਾਬੜੀਆ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਲੁਧਿਆਣਾ ਵਿਖੇ ਜੀ. ਟੀ. ਰੋਡ ਤੇ ਇਕ ਬਾਈਪਾਸ ਉਸਾਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਸ਼ਹਿਰ ਦੇ ਕਿਸ ਪਾਸੇ ਵੱਲ ਉਸਾਰੇ ਜਾਣ ਦੀ ਤਜਵੀਜ਼ ਹੈ ਅਤੇ ਇਸ ਤੇ ਕੀਤੇ ਜਾਣ ਵਾਲੇ ਸੰਭਾਵਿਤ ਖਰਚੇ ਦੇ ਵੇਰਵੇ ਕੀ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਹਾਂ ਜੀ ! ਲੁਧਿਆਣਾ ਵਿਖੇ ਜੀ. ਟੀ. ਰੋਡ ਤੇ ਇੱਕ ਬਾਈਪਾਸ, ਰਿੰਗ ਰੋਡ ਦੀ ਸ਼ਕਲ ਵਿੱਚ ਸਾਂਝੇ ਤੌਰ ਤੇ ਮਿਉਂਸਪਲ ਕਾਰਪੋਰੇਸ਼ਨ ਲੁਧਿਆਣਾ ਅਤੇ ਪੁੱਡਾ ਵੱਲੋਂ ਬਣਾਏ ਜਾਣ ਦੀ ਤਜਵੀਜ਼ ਹੈ । ਇਸ ਰਿੰਗ ਰੋਡ ਦੇ ਨਿਰਮਾਣ ਤੇ ਆਉਣ ਵਾਲੇ ਖਰਚੇ ਬਾਰੇ ਇਸ ਦੀ ਵਿਸਤਰਿਤ ਪ੍ਰਾਜੈਕਟ ਰਿਪੋਰਟ (ਡੀ. ਪੀ. ਆਰ.) ਅੰਤਮ ਹੋ ਜਾਣ ਉਪਰੰਤ ਹੀ ਦੱਸੀ ਜਾ ਸਕਦੀ ਹੈ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 2176*

(ਇਸ ਪ੍ਰਸ਼ਨ ਬਾਰੇ ਐਕਟੈਂਕਸ਼ਨ ਮੰਗੀ ਗਈ ਹੈ।)

ਅ.ਸ.ਪੱ. ਨੰ: 7/3/2000-ਸਿ.ਕ. 4/spl

ਗੋਬਿੰਦ ਸਿੰਘ ਲੌਂਗੋਵਾਲ

ਰਾਜ ਮੰਤਰੀ,
ਸਿੰਚਾਈ ਵਿਭਾਗ, ਪੰਜਾਬ,
ਚੰਡੀਗੜ੍ਹ।
ਮਿਤੀ 5-9-2000

ਪਿਆਰੇ ਅਟਵਾਲ ਸਾਹਿਬ,

ਮਿਤੀ 6 ਸਤੰਬਰ, 2000 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਪੰਜਾਬ ਵਿਧਾਨ ਸਭਾ ਦੇ ਤਾਰਾ ਅੰਕਿਤ ਪ੍ਰਸ਼ਨ ਨੰ: 2176, ਜੋ ਸਰਦਾਰ ਵੀਰ ਸਿੰਘ ਲੋਪੋਕੇ, ਐਮ. ਐਲ. ਏ. ਦੇ ਨਾਂ ਹੈ, ਅੱਜ ਹੀ ਲੋਕ ਨਿਰਮਾਣ ਵਿਭਾਗ ਤੋਂ ਤਬਦੀਲ ਹੋ ਕੇ ਆਇਆ ਹੈ ਅਤੇ ਇਸ ਦਾ ਉੱਤਰ ਅਜੇ ਤਿਆਰ ਨਹੀਂ ਹੋਇਆ। ਲੋੜੀਂਦੀ ਜਾਣਕਾਰੀ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ 11 ਸਤੰਬਰ, 2000 ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ।

ਧੰਨਵਾਦ ਸਹਿਤ,

ਦਿਲੋਂ ਆਪ ਦਾ

ਸਹੀ/-

(ਗੋਬਿੰਦ ਸਿੰਘ ਲੌਂਗੋਵਾਲ)

ਸ. ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ।

---

ਪੰਜਾਬ ਪੁਲਿਸ ਦੇ ਕਬਜ਼ੇ ਅਧੀਨ ਮੁੱਢਲੇ ਸਿਹਤ ਕੇਂਦਰ/ਡਿਸਪੈਂਸਰੀਆਂ ਦੀਆਂ ਇਮਾਰਤਾਂ

*2147. ਡਾਕਟਰ ਹਰਬੰਸ ਲਾਲ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਰੋਪੜ ਵਿਚ ਕੋਈ ਮੁੱਢਲੇ ਸਿਹਤ

*For Starred Question No. 2176 and reply thereto, please see Appendix to this Debates.

ਕੇਂਦਰ/ਡਿਸਪੈਂਸਰੀਆਂ ਹਨ, ਜਿਨ੍ਹਾਂ ਦੀਆਂ ਇਮਾਰਤਾਂ ਪੰਜਾਬ ਪੁਲਿਸ ਦੇ ਕਬਜ਼ੇ ਅਧੀਨ ਹਨ, ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਉਕਤ ਇਮਾਰਤਾਂ ਨੂੰ ਖਾਲੀ ਕਰਵਾਉਣ ਲਈ ਸਰਕਾਰ ਦੁਆਰਾ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ ?

**ਡਾਕਟਰ ਬਲਦੇਵ ਰਾਜ ਚਾਵਲਾ** : ਰੋਪੜ ਜ਼ਿਲ੍ਹੇ ਦੇ ਕਿਸੇ ਵੀ ਪ੍ਰਾਇਮਰੀ ਹੈਲਥ/ਡਿਸਪੈਂਸਰੀ ਦੀ ਇਮਾਰਤ ਤੇ ਪੁਲਿਸ ਵਲੋਂ ਕਬਜ਼ਾ ਨਹੀਂ ਲੀਤਾ ਹੋਇਆ। ਕੇਵਲ ਮਿੰਨੀ ਪ੍ਰਾਇਮਰੀ ਹੈਲਥ ਸੈਂਟਰ ਮਜਾਤ ਵਿਖੇ ਤਿੰਨ ਰਿਹਾਇਸ਼ੀ ਕੁਆਟਰਾਂ ਤੇ ਪੁਲਿਸ ਦਾ ਕਬਜ਼ਾ ਹੈ ਜਿਨ੍ਹਾਂ ਨੂੰ ਖਾਲੀ ਕਰਵਾਉਣ ਲਈ ਵਿਭਾਗ ਵਲੋਂ ਪੁਲਿਸ ਵਿਭਾਗ ਨਾਲ ਮਾਮਲਾ ਟੇਕ-ਅਪ ਕੀਤਾ ਹੋਇਆ ਹੈ।

---

**ਏ. ਐਨ. ਐਮਜ਼. (ਸਹਾਇਕ ਨਰਸ ਦਾਈਆਂ) ਦੀ ਭਰਤੀ ਸਬੰਧੀ ਰਿਟ**

*2148. **ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਅਤੇ ਹਰਿਆਣਾ ਹਾਈ ਕੋਰਟ/ਸੁਪਰੀਮ ਕੋਰਟ ਆਫ ਇੰਡੀਆ ਵਿਚ ਏ. ਐਨ. ਐਮਜ਼. (ਸਹਾਇਕ ਨਰਸ ਦਾਈਆਂ) ਦੀ ਭਰਤੀ ਸਬੰਧੀ ਕੇਸ ਵਿਚ ਕੋਈ ਰਿਟ ਪਟੀਸ਼ਨ ਪੈਂਡਿੰਗ ਪਈ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਕੇਸ ਦੀ ਮੌਜੂਦਾ ਸਥਿਤੀ ਕੀ ਹੈ ?

**ਡਾਕਟਰ ਬਲਦੇਵ ਰਾਜ ਚਾਵਲਾ** : ਹਾਂ ਜੀ। ਸਿਵਲ ਰਿਟ ਪਟੀਸ਼ਨ ਨੰ: 4462 ਆਫ 1997 ਅਤੇ ਰਿਟ ਪਟੀਸ਼ਨ ਨੰ: 11709 ਆਫ 1998 ਅਜੇ ਵੀ ਮਾਨਯੋਗ ਹਾਈਕੋਰਟ ਵਿਖੇ ਪੈਂਡਿੰਗ ਪਈਆਂ ਹਨ ਅਤੇ ਸਿਵਲ ਰਿਟ ਪਟੀਸ਼ਨ ਨੰ: 4892 ਆਫ 1997 ਵਿੱਚ ਮਿਤੀ 22 ਅਕਤੂਬਰ, 1997 ਨੂੰ ਮਾਨਯੋਗ ਹਾਈਕੋਰਟ ਵੱਲੋਂ ਦਿੱਤੇ ਫੈਸਲੇ ਵਿਰੁੱਧ ਮਾਨਯੋਗ ਸੁਪਰੀਮ ਕੋਰਟ ਵਿਖੇ ਐਸ. ਐਲ. ਪੀ. ਨੰ: 2045-46 ਆਫ 1999 ਅਤੇ ਐਸ. ਐਲ. ਪੀ. ਨੰ: 7374-7375 ਆਫ 1999 ਅਜੇ ਪੈਂਡਿੰਗ ਹਨ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 2124***

(ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ।)

D.O. No. 1/141/2K-ET-2(8) 6388

Adesh Partap Singh Kairon
Tele : Off. 743304

Excise & Taxation Minister,
Punjab, Chandigarh.
5th September, 2000

Dear Sardar Sahib,

This is with reference to Starred Assembly Question No. 2124 raised by Sardar Gurdip Singh Bhullar, M.L.A.; whether the

*For Starred Question No. 2124 and reply thereto, please see Appendix to this Debates.

[Mr. Speaker]

Government of Punjab propose to open vends for the sale of poppyhusk and opium in the State on the same analogy as has been done by some other States in India. Information is being collected from other States which may take some more time. I am, therefore, to request you that extension may be granted by a fortnight to send the reply of this question to the Punjab Vidhan Sabha.

With regards.

Yours sincerely

Sd/-

(Adesh Partap Singh Kairon)

S. Charanjit Singh Atwal,
Speaker,
Punjab Vidhan Sabha,
**Chandigarh.**

---

**ਜ਼ਿਲ੍ਹਾ ਸ਼ਿਕਾਇਤ ਨਿਵਾਰਣ ਕਮੇਟੀ, ਹੁਸ਼ਿਆਰਪੁਰ ਦੀਆਂ ਮੀਟਿੰਗਾਂ**

*2151. **ਸ੍ਰੀ ਰਮੇਸ਼ ਚੰਦਰ ਡੋਗਰਾ** : ਕੀ ਛਪਾਈ ਅਤੇ ਲਿਖਣ ਸਮੱਗਰੀ, ਯੁਵਕ ਸੇਵਾਵਾਂ ਅਤੇ ਸ਼ਿਕਾਇਤ ਨਿਵਾਰਣ ਅਤੇ ਪੈਨਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਸ਼ਿਕਾਇਤ ਨਿਵਾਰਣ ਕਮੇਟੀ, ਹੁਸ਼ਿਆਰਪੁਰ ਨੇ ਸਾਲ 2000 ਅਰਥਾਤ 1 ਅਪ੍ਰੈਲ, 2000 ਤੋਂ ਮਿਤੀ-ਅੰਤ ਤਕ ਦੇ ਸਮੇਂ ਦੌਰਾਨ ਕੋਈ ਮੀਟਿੰਗਾਂ ਕੀਤੀਆਂ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਜੇਕਰ ਉਕਤ ਸਮੇਂ ਦੇ ਦੌਰਾਨ ਅਜਿਹੀ ਕੋਈ ਮੀਟਿੰਗ ਨਹੀਂ ਕੀਤੀ ਗਈ, ਤਾਂ ਉਸਦੇ ਕਾਰਣ ਕੀ ਹਨ ?

**ਸ੍ਰੀਮਤੀ ਸਤਵੰਤ ਕੌਰ ਸੰਧੂ** : ਹਾਂ ਜੀ। ਅਪ੍ਰੈਲ, 2000 ਤੋਂ 31 ਅਗਸਤ, 000 ਤੱਕ ਜ਼ਿਲ੍ਹਾ ਸ਼ਿਕਾਇਤ ਨਿਵਾਰਨ ਕਮੇਟੀ ਹੁਸ਼ਿਆਰਪੁਰ ਦੀ ਇੱਕ ਮੀਟਿੰਗ ਹੋਈ ਹੈ ਜੀ।

---

**ਉਦਯੋਗਿਕ ਸਿਖਲਾਈ ਸੰਸਥਾ (ਆਈ. ਟੀ. ਆਈ.). ਲੋਪੋਕੇ ਨੂੰ ਸਾਜ਼-ਸਾਮਾਨ ਦੀ ਸਪਲਾਈ**

*2177. **ਸਰਦਾਰ ਵੀਰ ਸਿੰਘ ਲੋਪੋਕੇ** : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਰਕਾਰੀ ਉਦਯੋਗਿਕ ਸਿਖਲਾਈ ਸੰਸਥਾ, ਲੋਪੋਕੇ, ਤਹਿਸੀਲ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ ਲਈ ਪ੍ਰਵਾਨ ਕੀਤੀਆਂ ਟਰੇਡਾਂ ਦੇ ਵੇਰਵੇ ਕੀ ਹਨ ਅਤੇ ਉਨ੍ਹਾਂ ਟਰੇਡਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਵਿਚ ਅਸਲ ਵਿਚ ਸਿਖਲਾਈ ਦਿੱਤੀ ਜਾ ਰਹੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਟਰੇਡਾਂ ਲਈ ਲੋੜੀਂਦਾ ਸਾਜ਼-ਸਮਾਨ ਉਕਤ ਉਦਯੋਗਿਕ ਸਿਖਲਾਈ ਸੰਸਥਾ (ਆਈ. ਟੀ. ਆਈ.) ਨੂੰ ਸਪਲਾਈ ਕਰ ਦਿੱਤਾ ਗਿਆ ਹੈ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਣ ਹਨ ਅਤੇ ਇਸ ਦੇ ਕਦੋਂ ਤੱਕ ਸਪਲਾਈ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜਗਦੀਸ਼ ਸਿੰਘ ਗਰਚਾ** : (ੳ) ਸਰਕਾਰੀ ਉਦਯੋਗਿਕ ਸਿਖਲਾਈ ਸਸਥਾ ਤਹਿਸੀਲ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ ਲਈ ਹੇਠ ਲਿਖੀਆਂ ਟਰੇਡਾਂ ਪ੍ਰਵਾਨ ਕੀਤੀਆਂ ਗਈਆਂ ਹਨ :

1. ਕਟਿੰਗ ਐਂਡ ਟੇਲਰਿੰਗ
2. ਕੰਪਿਊਟਰ
3. ਵਾਇਰ ਮੈਨ
4. ਟਰੈਕਟਰ ਮਕੈਨਿਕ
5. ਮਸ਼ੀਨਿਸਟ
6. ਇਲੈਕਟ੍ਰਾਨਿਕਸ ਮਕੈਨਿਕ
7. ਰੇਡੀਓ ਅਤੇ ਟੀ. ਵੀ. ਮਕੈਨਿਕ
8. ਕਢਾਈ

ਇਨ੍ਹਾਂ ਟਰੇਡਾਂ ਵਿਚੋਂ ਹੇਠ ਲਿਖੀਆਂ ਟਰੇਡਾਂ ਵਿੱਚ ਸਿਖਲਾਈ ਦਿੱਤੀ ਜਾ ਰਹੀ ਹੈ।

1. ਟਰੈਕਟਰ ਮਕੈਨਿਕ
2. ਕਟਿੰਗ ਐਂਡ ਟੇਲਰਿੰਗ
3. ਕੰਪਿਊਟਰ
4. ਰੇਡੀਓ ਅਤੇ ਟੀ. ਵੀ. ਮਕੈਨਿਕ
5. ਇਲੈਕਟ੍ਰਾਨਿਕਸ ਮਕੈਨਿਕ

(ਅ) ਇਹਨਾਂ ਟਰੇਡਾਂ ਲਈ ਲਗਭਗ 31.50 ਲੱਖ ਰੁਪਏ ਦੀ ਮਸ਼ੀਨਰੀ ਸਪਲਾਈ ਕੀਤੀ ਜਾ ਚੁੱਕੀ ਹੈ। ਬਾਕੀ ਮਸ਼ੀਨਰੀ/ਟੂਲਜ਼ ਐਸ. ਐਸ. ਐਸ. ਬੋਰਡ ਤੋਂ ਇੰਸਟਰਕਸ਼ਨਲ ਸਟਾਫ ਉਪਲਬਧ ਹੋਣ ਤੇ ਤੁਰੰਤ ਖਰੀਦੀ ਜਾਵੇਗੀ।

---

## ਪੁਲਿਸ ਸਟੇਸ਼ਨ ਸਿਵਲ ਲਾਈਨਜ਼, ਪਟਿਆਲਾ ਵਿਚ ਪੁਲਿਸ ਅਫਸਰਾਂ/ਕਰਮਚਾਰੀਆਂ ਵਿਰੁੱਧ ਦਰਜ ਕੇਸ

*2165. 1. **ਸਰਦਾਰ ਜਗਤਾਰ ਸਿੰਘ ਰਾਜਲਾ**
2. **ਸਰਦਾਰ ਹਰਮੇਲ ਸਿੰਘ ਟੋਹੜਾ** } : ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ 15 ਜੂਨ, 1997 ਤੋਂ 25 ਅਗਸਤ, 1997 ਤੱਕ ਦੇ ਸਮੇਂ ਦੌਰਾਨ ਪੁਲਿਸ ਸਟੇਸ਼ਨ, ਸਿਵਲ ਲਾਈਨਜ਼, ਪਟਿਆਲਾ ਵਿਖੇ ਤਾਇਨਾਤ ਪੁਲਿਸ ਅਫਸਰਾਂ/ਕਰਮਚਾਰੀਆਂ ਦੇ ਵਿਰੁੱਧ ਕੋਈ ਕੇਸ ਦਰਜ ਕੀਤੇ ਗਏ ਸਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ਅਤੇ ਹਰ ਇਕ ਕੇਸ ਵਿਚ ਕੇਸ ਕਿਸ-ਕਿਸ ਧਾਰਾ ਅਧੀਨ ਦਰਜ ਕੀਤਾ ਗਿਆ ਸੀ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਵਿਚ ਸਰਕਾਰ ਦੁਆਰਾ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ, ਇਨ੍ਹਾਂ ਕੇਸਾਂ ਦੇ ਵੇਰਵੇ ਅਤੇ ਲਗਾਈਆਂ ਗਈਆਂ ਧਾਰਾਵਾਂ ਸਬੰਧੀ ਸੂਚਨਾ ਅਨੁਲੱਗ-1 ਤੇ ਰੱਖੀ ਜਾਂਦੀ ਹੈ।

(ਅ) ਜਿਨ੍ਹਾਂ ਕੇਸਾਂ ਵਿਚੋਂ ਇਕ ਕੇਸ ਅਨਟ੍ਰੇਸਡ ਕਰਾਰ ਦਿੱਤਾ ਗਿਆ ਹੈ; ਇਕ ਕੇਸ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਲੋਂ ਕਰੀਮਿਨਲ ਰਿਟ ਪਟੀਸ਼ਨ ਨੰ: 19387-ਐਮ/1996 ਵਿਚ ਦਿੱਤੇ ਗਏ ਨਿਰਦੇਸ਼ਾਂ ਅਨੁਸਾਰ ਜ਼ੇਰੇ ਤਫਤੀਸ਼ ਹੈ ਅਤੇ ਬਾਕੀ ਦੋ ਕੇਸ ਕੋਰਟਾਂ ਵਿਚ ਜ਼ੇਰੇ ਸਮਾਇਤ ਹਨ। ਇਨ੍ਹਾਂ ਕੇਸਾਂ ਦਾ ਵੇਰਵਾ ਅਨੁਲੱਗ-II ਤੇ ਰੱਖਿਆ ਜਾਂਦਾ ਹੈ।

## ਅਨੁਲੱਗ I

ਮਿਤੀ 15 ਜੂਨ, 1997 ਤੋਂ 15 ਅਗਸਤ, 1997 ਤੱਕ ਥਾਣਾ ਸਿਵਲ ਲਾਈਨਜ਼, ਪਟਿਆਲਾ ਵਿਖੇ ਜਿਨ੍ਹਾਂ ਪੁਲਿਸ ਅਫਸਰਾਂ ਅਤੇ ਕਰਮਚਾਰੀਆਂ ਦੇ ਖਿਲਾਫ ਕੇਸ ਦਰਜ ਹੋਏ ਸਨ ਅਤੇ ਜਿਹੜੀਆਂ ਧਾਰਾਵਾਂ ਅਧੀਨ ਦਰਜ ਹੋਏ ਸਨ, ਉਨ੍ਹਾਂ ਦੇ ਵੇਰਵੇ ਹੇਠ ਲਿਖੇ ਅਨੁਸਾਰ ਹਨ :—

1. ਸ੍ਰੀ ਰਣਧੀਰ ਸਿੰਘ, ਸੀ-1 ਨੰ: 2078/ਪਟਿਆਲਾ ਦੇ ਖਿਲਾਫ ਸ੍ਰੀ ਹਰਪ੍ਰੀਤ ਪੁੱਤਰ ਸ੍ਰੀ ਇਕਬਾਲ ਸਿੰਘ ਵਾਸੀ ਪਿੰਡ ਸਿੱਧਵਾਂ ਥਾਣਾ ਮੂਲੇਪੁਰ ਜ਼ਿਲ੍ਹਾ ਫਤਹਿਗੜ੍ਹ ਸਾਹਿਬ ਪਾਸੋਂ 50/- ਰੁਪਏ ਰਿਸ਼ਵਤ ਲੈਣ ਕਰਕੇ ਮੁਕੱਦਮਾ ਨੰ: 109 ਮਿਤੀ 12 ਜੁਲਾਈ, 1997 ਪੀ. ਸੀ. ਐਕਟ ਦੀ ਧਾਰਾ 7.13 (88) ਅਧੀਨ ਦਰਜ ਕੀਤਾ ਗਿਆ।

2. ਲੇਡੀ ਸਿਪਾਹੀ ਪਰਮਜੀਤ ਕੌਰ ਨੰ: 2268/ਪਟਿਆਲਾ ਅਤੇ ਉਸ ਦੇ ਪਤੀ ਰਾਜ ਸਿੰਘ ਡਰਾਈਵਰ ਪੀ. ਏ. ਪੀ. ਦੇ ਖਿਲਾਫ ਸ੍ਰੀ ਓਮ ਪ੍ਰਕਾਸ਼ ਪੁੱਤਰ ਸ੍ਰੀ ਆਤਮਾ ਰਾਮ ਵਾਸੀ ਤ੍ਰਿਪੜੀ ਪਟਿਆਲਾ ਦੇ ਸਹੁਰੇ ਦੇ ਮਕਾਨ ਨੰ: 845 ਦੇ ਦੋ ਕਮਰਿਆਂ ਤੇ ਜਬਰੀ ਕਬਜ਼ਾ ਸ੍ਰੀਮਤੀ ਸ਼ਾਂਤੀ ਦੇਵੀ ਦੀ ਸ਼ਹਿ ਤੇ ਕਰਨ ਕਰਕੇ ਮੁਕੱਦਮਾ ਨੰ: 100 ਮਿਤੀ 28 ਜੂਨ, 1997 ਨੂੰ ਆਈ. ਪੀ. ਸੀ. ਦੀ ਧਾਰਾ 432/323/506/148/149 ਅਧੀਨ ਦਰਜ ਹੋਇਆ।

3. ਸ੍ਰੀ ਗੁਰਨਾਮ ਸਿੰਘ ਸੀ-2 ਨੰ: 1301/ਪਟਿਆਲਾ ਦੇ ਖਿਲਾਫ ਸ੍ਰੀ ਅੰਗਰੇਜ਼ ਸਿੰਘ ਪਾਸੋਂ ਉਸ ਨੂੰ ਏ. ਐਸ. ਆਈ. ਭਰਤੀ ਕਰਾਉਣ ਬਦਲੇ 4.50 ਲੱਖ ਰੁਪਏ ਦੀ ਮੰਗ ਕਰਨ ਅਤੇ ਉਸ ਕੋਲੋਂ ਇਕ ਲੱਖ 55 ਹਜ਼ਾਰ ਰੁਪਏ ਪਹਿਲਾਂ ਹੀ ਲੈ ਲੈਣ ਕਰਕੇ ਮੁਕੱਦਮਾ ਨੰ: 122 ਮਿਤੀ 30 ਜੁਲਾਈ, 1997 ਨੂੰ ਆਈ. ਪੀ. ਸੀ. ਦੀ ਧਾਰਾ 406/420 ਅਤੇ ਪੀ. ਸੀ. ਐਕਟ ਦੀ ਧਾਰਾ 8,13(2)88 ਅਧੀਨ ਦਰਜ ਕੀਤਾ ਗਿਆ।

4. ਸ਼੍ਰੀ ਦਰਸ਼ਨ ਸਿੰਘ ਮਾਨ ਡੀ.ਐਸ.ਪੀ. ਦੇ ਖਿਲਾਫ ਪੰਜਾਬ ਤੇ ਹਰਿਆਣਾ ਹਾਈਕੋਰਟ ਦੇ ਕਰੀਮਿਨਲ ਰਿਟ ਪਟੀਸ਼ਨ ਨੰ: 19387-ਐਮ/1996 ਵਿਚ ਕੀਤੇ ਹੁਕਮਾਂ ਅਨੁਸਾਰ ਜਦੋਂ ਉਹ ਬਤੌਰ ਇੰਸਪੈਕਟਰ ਸੀ.ਆਈ.ਏ., ਪਟਿਆਲਾ ਲੱਗਾ ਸੀ ਤਾਂ ਸਰਚ ਦੌਰਾਨ ਕੁਲਦੀਪ ਸਿੰਘ ਵਾਸੀ ਅਨਾਜ ਮੰਡੀ ਸਰਹਿੰਦ ਰੋਡ, ਪਟਿਆਲਾ ਦੀ ਦੁਕਾਨ ਤੋਂ 40,000/- ਰੁਪਏ ਲੈਣ ਕਰਕੇ ਇੱਕ ਲੱਖ ਰੁਪਏ ਮੁੱਲ ਦੀਆਂ ਇੱਟਾਂ ਆਪਣੇ ਪਿੰਡ ਸੁਲਰ ਵਿਖੇ ਚੁੱਕ ਕੇ ਲੈ ਜਾਣ ਕਰਕੇ ਮੁਕੱਦਮਾ ਨੰ: 123 ਮਿਤੀ 30 ਜੁਲਾਈ, 1997 ਨੂੰ ਪੀ. ਸੀ. ਐਕਟ ਦੀ ਧਾਰਾ 7.13(2)88 ਅਧੀਨ ਦਰਜ ਹੋਇਆ ।

## ਅਨੁਲੱਗ II

ਵਿਧਾਨ ਸਭਾ ਤਾਰਾ ਅੰਕਿਤ ਪ੍ਰਸ਼ਨ ਨੰ: 2165 ਦੇ 'ਓ' ਸਬੰਧੀ ਦਰਸਾਏ ਕੇਸਾਂ ਵਿਚ ਸਰਕਾਰ ਵਲੋਂ ਕੀਤੀ ਕਾਰਵਾਈ ਦੇ ਵੇਰਵੇ ਹੇਠ ਲਿਖੇ ਅਨੁਸਾਰ ਹਨ :—

1. ਕਾਂਸਟੇਬਲ ਨੰ: 1 ਸ਼੍ਰੀ ਰਣਧੀਰ ਸਿੰਘ ਨੰ: 2078/ਪਟਿਆਲਾ ਦੇ ਖਿਲਾਫ ਦਰਜ ਹੋਏ ਮੁਕੱਦਮਾ ਨੰ: 109 ਮਿਤੀ 12 ਜੁਲਾਈ, 1997 ਅ/ਧ 7.13 (88) ਪੀ.ਸੀ. ਐਕਟ ਨੂੰ ਅਨਟ੍ਰੇਸਡ ਭੇਜ ਦਿੱਤਾ ਗਿਆ ਹੈ,

2. ਲੇਡੀ ਸਿਪਾਹੀ ਪਰਮਜੀਤ ਕੋਰ ਨੰ: 2268/ਪਟਿਆਲਾ ਅਤੇ ਉਸ ਦੇ ਪਤੀ ਸ਼੍ਰੀ ਰਾਜ ਸਿੰਘ, ਡਰਾਈਵਰ ਪੀ.ਏ.ਪੀ. ਦੇ ਖਿਲਾਫ ਦਰਜ ਹੋਏ ਮੁਕੱਦਮਾ ਨੰ: 100 ਮਿਤੀ 28 ਜੂਨ, 1997 ਅ/ਧ 432/323/506/148/149 ਆਈ.ਪੀ.ਸੀ. ਅਦਾਲਤ ਵਿਚ ਮਿਤੀ 19 ਨਵੰਬਰ, 1997 ਤੋਂ ਜ਼ੇਰੇ ਸਮਾਇਤ ਹੈ ।

3. ਕਾਂਸਟੇਬਲ ਨੰ: 2 ਸ਼੍ਰੀ ਗੁਰਨਾਮ ਸਿੰਘ ਨੰ: 1301/ਪਟਿਆਲਾ ਵਿਰੁੱਧ ਦਰਜ ਹੋਇਆ ਮੁਕੱਦਮਾ ਨੰ: 122 ਮਿਤੀ 30 ਜੁਲਾਈ, 1997 ਅ/ਧ 406/420 ਆਈ.ਪੀ.ਸੀ. ਅਤੇ 8.13(2)88 ਪੀ.ਸੀ. ਐਕਟ ਵੀ ਅਦਾਲਤ ਵਿਚ ਜ਼ੇਰੇ ਸਮਾਇਤ ਹੈ ।

4. ਸ਼੍ਰੀ ਦਰਸ਼ਨ ਸਿੰਘ ਮਾਨ ਇੰਸਪੈਕਟਰ ਹੁਣ ਡੀ.ਐਸ.ਪੀ. ਵਿਰੁੱਧ ਦਰਜ ਹੋਇਆ ਮੁਕੱਦਮਾ ਨੰ: 123 ਮਿਤੀ 30 ਜੁਲਾਈ, 1997 ਅ/ਧ 7.13(2) 88 ਪੀ.ਸੀ. ਐਕਟ, ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵੱਲੋਂ ਕਰੀਮਿਨਲ ਰਿਟ ਪਟੀਸ਼ਨ ਨੰ: 19387-ਐਮ/1996 ਵਿਚ ਦਿੱਤੇ ਨਿਰਦੇਸ਼ਾਂ ਅਨੁਸਾਰ ਜ਼ੇਰੇ ਤਫਤੀਸ਼ ਹੈ ।

## ਪੁਲਿਸ ਸਟੇਸ਼ਨ ਗੜ੍ਹਦੀਵਾਲਾ, ਜ਼ਿਲ੍ਹਾ ਹੁਸ਼ਿਆਰਪੁਰ ਨੂੰ ਮੁਕੰਮਲ ਥਾਣੇ ਦਾ ਦਰਜਾ ਦੇਣਾ

*2110. **ਸਰਦਾਰ ਸੋਹਨ ਸਿੰਘ ਬੋਦਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪੁਲਿਸ ਸਟੇਸ਼ਨ, ਗੜ੍ਹਦੀਵਾਲਾ ਨੂੰ ਮੁਕੰਮਲ ਥਾਣੇ ਦਾ ਦਰਜਾ ਨਹੀਂ ਦਿੱਤਾ ਗਿਆ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਸਰਕਾਰ ਉਕਤ ਪੁਲਿਸ ਸਟੇਸ਼ਨ ਨੂੰ ਮੁਕੰਮਲ ਥਾਣੇ ਦਾ ਦਰਜਾ ਦੇਣ ਦਾ ਵਿਚਾਰ ਰੱਖਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ।

(ਅ) ਪੁਲਿਸ ਚੌਕੀ ਗੜ੍ਹਦੀਵਾਲਾ ਨੂੰ ਪੂਰਨ ਥਾਣਾ ਬਣਾਏ ਜਾਣ ਬਾਰੇ ਤਜਵੀਜ਼ ਰਾਜ ਸਰਕਾਰ ਪਾਸ ਵਿਚਾਰ ਅਧੀਨ ਹੈ ਜਿਸ ਨੂੰ ਰਾਜ ਸਰਕਾਰ ਵਲੋਂ ਮੈਰਿਟ ਦੇ ਆਧਾਰ ਤੇ ਵਿਚਾਰਿਆ ਜਾਵੇਗਾ।

---

## ਤਹਿਸੀਲ ਦਸੂਹਾ ਵਿਚ ਕੇਸੂਪੁਰ ਚੋਅ ਉਪਰ ਪੁੱਲ ਦੀ ਉਸਾਰੀ

*2111. **ਸਰਦਾਰ ਸੋਹਨ ਸਿੰਘ ਬੋਦਲ** : ਕੀ ਲੋਕ ਕਾਰਜ (ਭਵਨ ਅਤੇ ਸੜਕਾਂ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਤਹਿਸੀਲ ਦਸੂਹਾ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪੈਂਦੀ ਕੇਸੂਪੁਰ ਚੋਅ ਉਪਰ ਪੁੱਲ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਕਤ ਪੁੱਲ ਦੀ ਉਸਾਰੀ ਦਾ ਕੰਮ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਨਹੀਂ ਜੀ।

---

## ਰਾਜ ਤੋਂ ਬਾਹਰ ਡੈਪੂਟੇਸ਼ਨ ਤੇ ਗਈਆਂ ਏ.ਐਨ.ਐਮਜ਼. (ਸਹਾਇਕ ਨਰਸ ਦਾਈਆਂ) ਦੀ ਗਿਣਤੀ

*2149. **ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਇਸ ਸਮੇਂ, ਰਾਜ ਤੋਂ ਬਾਹਰ ਡੈਪੂਟੇਸ਼ਨ ਤੇ ਕੰਮ ਕਰ ਰਹੀਆਂ ਏ.ਐਨ. ਐਮਜ਼. (ਸਹਾਇਕ ਨਰਸ ਦਾਈਆਂ) ਦੀ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਏ.ਐਨ.ਐਮਜ਼. ਨੂੰ ਡੈਪੂਟੇਸ਼ਨ ਤੇ ਭੇਜਣ ਦੇ ਕਾਰਣ ਏ.ਐਨ.ਐਮਜ਼. (ਸਹਾਇਕ ਨਰਸ ਦਾਈਆਂ) ਦੀਆਂ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ;

(ੲ) ਏ.ਐਨ.ਐਮਜ਼. (ਸਹਾਇਕ ਨਰਸ ਦਾਈਆਂ) ਨੂੰ ਆਪਣੇ ਮੂਲ ਵਿਭਾਗ ਤੋਂ ਬਾਹਰ ਵੱਧ ਤੋਂ ਵੱਧ ਕਿੰਨੇ ਸਮੇਂ ਲਈ ਡੈਪੂਟੇਸ਼ਨ ਤੇ ਕੰਮ ਕਰਨ ਦੀ ਆਗਿਆ ਹੈ ?

ਡਾਕਟਰ ਬਲਦੇਵ ਰਾਜ ਚਾਵਲਾ : (ੳ) ਹਾਂ ਜੀ । 20

(ਅ) 20

(ੲ) ਚੰਡੀਗੜ੍ਹ ਪ੍ਰਸ਼ਾਸਨ ਵਿਖੇ ਡੈਪੂਟੇਸ਼ਨ ਤੇ ਰਹਿਣ ਲਈ ਕੋਈ ਸਮਾਂ ਸੀਮਾ ਨਿਰਧਾਰਿਤ ਨਹੀਂ ਹੈ ਕਿਉਂਕਿ ਚੰਡੀਗੜ੍ਹ ਪ੍ਰਸ਼ਾਸਨ ਵਿਖੇ ਡੈਪੂਟੇਸ਼ਨ ਤੇ ਗਏ ਕਰਮਚਾਰੀਆਂ ਨੂੰ ਕੋਈ ਡੈਪੂਟੇਸ਼ਨ ਭੱਤਾ ਨਹੀਂ ਮਿਲਦਾ ।

---

## UNSTARRED QUESTIONS AND ANSWERS

### ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 504*

(ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ।)

ਅ. ਸ. ਪ. ਨੰ: ਲ: ਸ.-2/2000/2574

ਪ੍ਰਕਾਸ਼ ਸਿੰਘ ਬਾਦਲ

ਮੁੱਖ ਮੰਤਰੀ ਪੰਜਾਬ

ਮਿਤੀ 5 ਸਤੰਬਰ, 2000

ਵਿਸ਼ਾ :—ਪ੍ਰਸ਼ਨ ਨੰਬਰ 504 ਨੂੰ ਮੁਲਤਵੀ ਕਰਨ ਬਾਰੇ ।

ਮਾਨਯੋਗ ਸਪੀਕਰ ਸਾਹਿਬ,

ਮਿਤੀ 6 ਸਤੰਬਰ, 2000 ਲਈ ਵਿਧਾਨ ਸਭਾ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਵਿਧਾਨ ਸਭਾ ਦੇ ਬਿਨਾਂ ਤਾਰਾ ਅੰਕਿਤ ਪ੍ਰਸ਼ਨ : 504, ਜੋ ਕਿ ਕਾਮਰੇਡ ਹਰਦੇਵ ਸਿੰਘ ਅਰਸ਼ੀ, ਐਮ.ਐਲ.ਏ. ਦੇ ਨਾਂ ਤੇ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ।

ਆਦਰ ਸਹਿਤ,

ਹਿਤੂ

ਸਹੀ/-

(ਪਰਕਾਸ਼ ਸਿੰਘ ਬਾਦਲ)

ਸ. ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ
ਚੰਡੀਗੜ੍ਹ,

---

*For Unstarred Question No. 504 and reply thereto, please see Appendix to this Debates.

ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 505*

(ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ।)

ਜਥੇਦਾਰ ਤੋਤਾ ਸਿੰਘ
ਦੀਦਾਰ ਸਿੰਘ ਵਾਲਾ
ਟੈਲੀਫੋਨ : 740340 (ਦਫਤਰ)
780422 (ਰਿਹਾਇਸ਼)

ਅ.ਸ. ਪੱਤਰ ਨੰ: ਨਿਸ/ਸਿਮੰ-2000/
ਸਿੱਖਿਆ ਮੰਤਰੀ,
ਪੰਜਾਬ, ਚੰਡੀਗੜ੍ਹ ।
ਮਿਤੀ, : 5-9-2000

ਸਤਿਕਾਰਯੋਗ ਸਰਦਾਰ ਸਾਹਿਬ,

ਅੱਜ ਹੀ ਇਸ ਦਫਤਰ ਵਿਚ ਸੂਚਨਾ ਪ੍ਰਾਪਤ ਹੋਈ ਹੈ ਕਿ ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 505, ਜੋ ਕਿ ਕਾਮਰੇਡ ਹਰਦੇਵ ਸਿੰਘ ਅਰਸ਼ੀ, ਐਮ.ਐਲ.ਏ. ਵੱਲੋਂ ਸਿੱਖਿਆ ਕਰ ਸਬੰਧੀ ਪੁੱਛਿਆ ਗਿਆ ਹੈ, ਉਹ ਪੰਜਾਬ ਵਿਧਾਨ ਸਭਾ ਦੇ ਮਿਤੀ 6 ਸਤੰਬਰ, 2000 ਦੇ ਸਮਾਗਮ ਵਿਚ ਜਵਾਬ ਦੇਣ ਲਈ ਸੂਚੀ ਵਿਚ ਦਰਜ ਕੀਤਾ ਗਿਆ ਹੈ । ਇਸ ਪ੍ਰਸ਼ਨ ਵਿਚ ਜੋ ਸੂਚਨਾ ਮੰਗੀ ਗਈ ਹੈ ਉਹ ਜ਼ਿਲ੍ਹਿਆਂ ਵਿਚੋਂ ਪ੍ਰਾਪਤ ਕੀਤੀ ਜਾਣੀ ਹੈ । ਇਹ ਸੂਚਨਾ ਇੰਨੇ ਥੋੜ੍ਹੇ ਸਮੇਂ ਵਿਚ ਇਕੱਠੀ ਕਰਨੀ ਸੰਭਵ ਨਹੀਂ ਹੈ । ਇਸ ਲਈ ਮੈਂ ਆਪ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਸ ਬਿਨਾਂ ਤਾਰਾ ਅੰਕਿਤ ਪ੍ਰਸ਼ਨ ਨੰ: 505 ਦਾ ਉੱਤਰ ਦੇਣ ਲਈ ਘੱਟੋ-ਘੱਟ ਇਕ ਹਫਤੇ ਦਾ ਸਮਾਂ ਦਿੱਤਾ ਜਾਵੇ ।

ਸਤਿਕਾਰ ਸਹਿਤ

ਹਿਤੂ
ਸਹੀ/-
(ਜਥੇਦਾਰ ਤੋਤਾ ਸਿੰਘ, ਦੀਦਾਰ ਸਿੰਘ ਵਾਲਾ)

ਸ੍ਰ. ਚਰਨਜੀਤ ਸਿੰਘ ਅਟਵਾਲ,
ਮਾਨਯੋਗ ਸਪੀਕਰ ਸਾਹਿਬ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

**ਸਰਕਾਰੀ ਅਦਾਰਿਆਂ ਦੁਆਰਾ ਬਿਜਲੀ ਦੇ ਬਿਲਾਂ ਦਾ ਭੁਗਤਾਨ ਨਾ ਕਰਨਾ**

506. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਵਿਚ ਕੋਈ ਅਜਿਹੇ ਸਰਕਾਰੀ ਅਦਾਰੇ ਹਨ ਜਿਨ੍ਹਾਂ ਨੇ ਆਪਣੇ ਦਫਤਰਾਂ ਵਿਚ ਖਪਤ ਕੀਤੀ ਗਈ ਬਿਜਲੀ ਦੇ ਬਿਲਾਂ ਦਾ ਭੁਗਤਾਨ ਨਹੀਂ ਕੀਤਾ; ਜੇਕਰ ਅਜਿਹਾ ਹੋਵੇ, ਤਾਂ ਉੱਕਤ ਬਿਲ ਕਿਸ ਸਮੇਂ ਨਾਲ ਸਬੰਧਤ ਹਨ ਅਤੇ ਕੁੱਲ ਕਿੰਨੀ ਰਕਮ ਦੇ ਬਿਲਾਂ ਦੀ ਅਦਾਇਗੀ ਨਹੀਂ ਕੀਤੀ ਗਈ;

(ਅ) ਕੀ ਸਰਕਾਰੀ ਅਦਾਰਿਆਂ ਨੂੰ ਬਿਜਲੀ ਦੀ ਸਪਲਾਈ ਬੰਦ ਕਰ ਦਿਤੀ ਗਈ ਹੈ ?

---

*For Unstarred Question No. 505 and reply thereto, please see Appendix to this Debates.

**ਸਰਦਾਰ ਸਿਕੰਦਰ ਸਿੰਘ ਮਲੂਕਾ** : (ੳ) ਹਾਂ ਜੀ, ਪੰਜਾਬ ਸਟੇਟ ਅਧੀਨ ਅਜਿਹੇ ਕਈ ਸਰਕਾਰੀ/ਅਰਧ ਸਰਕਾਰੀ ਅਦਾਰੇ ਹਨ ਜਿਨਾਂ ਵਲੋਂ ਬਿਜਲੀ ਦੀ ਖਪਤ ਕਰਨ ਦੇ ਬਿਲਾਂ ਦੀ ਅਦਾਇਗੀ ਨਹੀਂ ਕੀਤੀ ਗਈ । ਅਜਿਹੀ ਬਕਾਇਆ ਖੜ੍ਹੀ ਰਕਮ 242.13 ਲੱਖ ਹੈ ਅਤੇ ਇਹ ਰਕਮ ਸਾਲ ਮਾਰਚ, 2000 ਤੋਂ ਪਹਿਲਾਂ ਦੀ ਹੈ ।

(ਅ) ਇਨ੍ਹਾਂ ਸਰਕਾਰੀ/ਅਰਧ ਸਰਕਾਰੀ ਅਦਾਰਿਆਂ ਦੇ ਕੁਨੈਕਸ਼ਨ ਨਹੀਂ ਕੱਟੇ ਗਏ, ਸਿਰਫ 4 ਨੰਬਰ ਕੁਨੈਕਸ਼ਨ ਪੀ.ਐਸ.ਆਈ.ਡੀ. ਸੀ. ਅਤੇ 2 ਨੰਬਰ ਮਾਰਕਫੈਡ ਦੇ ਹੀ ਕੁਨੈਕਸ਼ਨ ਕੱਟੇ ਗਏ ਹਨ ।

---

## MATTERS RAISED DURING ZERO HOUR

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਅੱਜ ਪੰਜਾਬ ਵਿਚ ਬੜੀ ਹਾਹਾਕਾਰ ਹੈ ਕਿਉਂਕਿ ਪੰਜਾਬ ਦੀ ਸਰਕਾਰ ਨੇ ਜਿਹੜੇ ਬਿਜਲੀ ਦੇ ਰੇਟ ਜੂਨ, 2000 ਵਿਚ 15% ਤੋਂ 18% ਵਧਾ ਦਿਤੇ ਹਨ । ਉਸ ਤੋਂ ਬਾਅਦ ਪੰਜਾਬ ਬਿਜਲੀ ਬੋਰਡ ਨੇ ਫਿਰ 1 ਅਗਸਤ, 2000 ਤੋਂ ਬੜੀ ਵੱਡੀ ਮਿਕਦਾਰ ਵਿਚ ਕਿ ਘੱਟੋ-ਘੱਟ ਬਿੱਲ ਇਤਨਾ ਹੋਵੇਗਾ, ਪੈਸੇ ਵਧਾ ਦਿੱਤੇ ਹਨ । ਇਸ ਦਾ ਵੇਰਵਾ ਮੈਂ ਦੇਣਾ ਚਾਹੁੰਦਾ ਹਾਂ । ਜਿਹੜਾ ਪਹਿਲਾਂ 15/- ਰੁਪਏ ਡੋਮੈਸਟਿਕ ਰੇਟ ਪ੍ਰਤੀ ਕਿਲੋਵਾਟ ਸੀ ਉਹ ਹੁਣ ਵਧਾ ਕੇ 35 ਰੁਪਏ ਕਰ ਦਿੱਤਾ ਹੈ । ਕਮਰਸ਼ੀਅਲ ਦਾ ਜਿਹੜਾ ਪਹਿਲਾਂ 72/- ਰੁਪਏ ਪ੍ਰਤੀ ਕਿਲੋ-ਵਾਟ ਸੀ ਉਹ 125/- ਰੁਪਏ ਕਰ ਦਿੱਤਾ ਗਿਆ ਹੈ । ਜਿਹੜੀ ਸਮਾਲ ਸਕੇਲ ਇੰਡਸਟਰੀ ਸੀ ਉਸ ਦੇ ਰੇਟ 72/- ਰੁਪਏ ਤੋਂ ਵਧਾ ਕੇ 125/- ਰੁਪਏ ਕਰ ਦਿੱਤੇ ਹਨ । ਮੀਡੀਅਮ ਇੰਡਸਟਰੀ ਵਿਚ 96/- ਰੁਪਏ ਤੋਂ ਵਧਾ ਕੇ ਰੇਟ 200/- ਰੁਪਏ ਕਰ ਦਿੱਤਾ ਹੈ । ਇਸੇ ਤਰ੍ਹਾਂ ਲਾਰਜ ਸਕੇਲ ਜੀ ਜਿਹੜੀ ਇੰਡਸਟਰੀ ਸੀ ਉਸ ਦੇ ਰੇਟ ਵੀ 120/- ਰੁਪਏ ਤੋਂ 200/- ਰੁਪਏ ਕਰ ਦਿੱਤੇ ਹਨ । ਬਲਕ ਇੰਡਸਟਰੀ ਦਾ ਰੇਟ 15/- ਰੁਪਏ ਤੋਂ 33/- ਰੁਪਏ ਕਰ ਦਿਤਾ ਹੈ । ਜਿਹੜੇ ਗਰੀਬ ਝੁੱਗੀਆਂ ਵਿਚ ਰਹਿਣ ਵਾਲੇ ਇਕ ਬਲਬ ਹੀ ਵਰਤਦੇ ਹਨ, ਉਨ੍ਹਾਂ ਨੂੰ ਹੁਣ ਮੀਨੀਅਮ 125/- ਰੁਪਏ ਦਾ ਬਿਲ ਤਾਂ ਦੇਣਾ ਹੀ ਪੈਣਾ ਹੈ । ਸਪੀਕਰ ਸਾਹਿਬ, ਇਸ ਗੱਲ ਦੀ ਪੰਜਾਬ ਦੇ ਵਿਚ ਬੜੀ ਹਾਹਾਕਾਰ ਹੈ । ਜਿਹੜੇ ਗਰੀਬ ਲੋਕ ਬਿਜਲੀ ਦੇ ਬਿਲ ਨਹੀਂ ਦੇ ਸਕਦੇ....

**ਬਿਜਲੀ ਮੰਤਰੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ।

**ਸ੍ਰੀ ਸਪੀਕਰ** : ਨਹੀਂ ਜੀ, ਕੋਈ ਪੁਆਇੰਟ ਆਫ ਆਰਡਰ ਨਹੀਂ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਗਰੀਬਾਂ ਦੇ ਘਰਾਂ ਵਿਚੋਂ ਬਿਜਲੀ ਦੇ ਮੀਟਰ ਪੁੱਟੇ ਜਾ ਰਹੇ ਹਨ । ਇਹ ਵਾਧਾ ਵਾਪਸ ਲਿਆ ਜਾਵੇ ਤਾਂ ਜੋ ਪੰਜਾਬ ਦੇ ਲੋਕਾਂ ਨੂੰ ਰਾਹਤ ਮਿਲ ਸਕੇ ।

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਇਕ ਮਿੰਟ । ਮੈਨੂੰ ਇਸ ਗੱਲ ਦੀ ਸਮਝ ਨਹੀਂ ਪੈ ਰਹੀ ਕਿ ਮੈਂ ਤੁਹਾਨੂੰ ਇਕ ਪਾਰਟੀ ਦੇ ਲੀਡਰ ਵਜੋਂ ਖੜ੍ਹਾ ਕੀਤਾ ਹੈ ਤੇ ਸੁਣ ਰਿਹਾ ਹਾਂ । ਪਰ ਤੁਹਾਡੀ ਆਪਣੀ ਪਾਰਟੀ ਦੇ ਸਾਰੇ ਹੀ ਬੰਦੇ ਖੜ੍ਹੇ ਹਨ । ਜ਼ਰਾ ਆਪਣੇ

[ਸ੍ਰੀ ਸਪੀਕਰ]
ਪਿੱਛੇ ਨਿਗਾਹ ਮਾਰ ਕੇ ਵੇਖੋ । ਇਸ ਦਾ ਮਤਲਬ ਤੁਸੀਂ ਆਪਸ ਵਿਚ ਸਲਾਹ ਨਹੀਂ ਕੀਤੀ । ਉਹ ਸਾਰੇ ਹੀ ਖੜ੍ਹੇ ਹਨ ।....(ਵਿਘਨ)

**ਚੌਧਰੀ ਜਗਜੀਤ ਸਿੰਘ** : ਜਦੋਂ ਸਾਡੀ ਗੱਲ ਸੁਣਨੀ ਨਹੀਂ ਤਾਂ ਹੀ ਖੜ੍ਹੇ ਹੋਏ ਹਨ । ਸਪੀਕਰ ਸਾਹਿਬ, ਪਹਿਲਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਬਿਲ ਵਾਪਸ ਲਏ ਜਾਣ । ਦੂਸਰੀ ਗੱਲ ਮੈਂ ਨਾਲ ਹੀ ਇਹ ਕਹਿਣਾ ਚਾਹਾਂਗਾ ਕਿ ਕਿਸਾਨਾਂ ਵਾਸਤੇ......

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਨਹੀਂ ਇਸ ਨੂੰ ਆਪਾਂ ਫਿਰ ਡਿਸਕਸ ਕਰ ਲਵਾਂਗੇ । ਹਾਂ ਜੀ, ਅਰਸ਼ੀ ਸਾਹਿਬ, ਤੁਸੀਂ ਬੋਲੋ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਕੱਲ੍ਹ ਕਿਸਾਨਾਂ ਉਤੇ ਬੜਾ ਜ਼ੁਲਮ ਹੋਇਆ ਹੈ (ਵਿਘਨ)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਮੁੱਚੇ ਸਦਨ ਤੋਂ ਇਹ ਮੰਗ ਕਰਨ ਲਈ ਖੜ੍ਹਾ ਹੋਇਆ ਹਾਂ ਮੈਂ ਬੜੇ ਦੁੱਖ ਨਾਲ ਦੱਸਣ ਲੱਗਿਆ ਹਾਂ, ਸਮੁੱਚਾ ਸਦਨ ਇਸ ਗੱਲ ਦੀ ਨਿਖੇਧੀ ਦਾ ਮਤਾ ਪਾਸ ਕਰੇ ਕਿਉਂਕਿ ਕੱਲ੍ਹ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਬੜੇ ਸਤਿਕਾਰਯੋਗ ਸ਼ਬਦ ਵਰਤੇ ਸਨ ਕਿ ਜਿਹੜੇ ਹਜ਼ਾਰਾਂ ਕਿਸਾਨ ਬਾਹਰੋਂ ਆਪਣੀਆਂ ਮੰਗਾਂ ਦੇ ਸਬੰਧ ਵਿੱਚ ਆਏ ਹਨ ਮੈਂ ਉਨ੍ਹਾਂ ਦਾ ਸਤਿਕਾਰ ਕਰਦਾ ਹਾਂ ਅਤੇ ਉਨ੍ਹਾਂ ਅੱਗੇ ਸਿਰ ਝੁਕਾਉਂਦਾ ਹਾਂ । ਇਹ ਸ਼ਬਦ ਕੱਲ੍ਹ ਦੀ ਕਾਰਵਾਈ ਵਿੱਚ ਹਨ । ਸਪੀਕਰ ਸਾਹਿਬ, ਉਹ ਕਿਸਾਨ ਕੋਈ ਨੁਕਸਾਨ ਪਹੁੰਚਾਉਣ ਲਈ ਨਹੀਂ ਆਏ ਸਨ । 1980 ਵਿੱਚ ਜਦੋਂ ਬਾਦਲ ਸਾਹਿਬ ਨੇ ਕਿਸਾਨਾਂ ਦੀ ਐਜੀਟੇਸ਼ਨ ਨੂੰ ਲੀਡ ਕੀਤਾ ਸੀ ਉਸ ਦੇ ਵਿੱਚ ਮੈਂ ਵੀ ਸੀ । ਅਸੀਂ ਸਾਰੇ ਮੈਂਬਰਜ਼ ਵਾਲਾ ਜਿਹੜਾ ਗੇਟ ਹੈ, ਉਸਦੇ ਮੂਹਰੇ ਆ ਗਏ ਸੀ ਅਤੇ ਮੁੱਖ ਮੰਤਰੀ ਸਾਹਿਬ ਨੇ ਸਾਨੂੰ ਐਡਰੈਸ ਕੀਤਾ ਅਤੇ ਪੀਸਫੁਲੀ ਅਸੀਂ ਸਾਰੇ ਵਾਪਸ ਚਲੇ ਗਏ ਸੀ । ਕੱਲ੍ਹ ਆਪਣੀਆਂ ਮੰਗਾਂ ਦਾ ਪ੍ਰਗਟਾਵਾ ਕਰਨ ਲਈ ਹਜ਼ਾਰਾਂ ਦੀ ਗਿਣਤੀ ਵਿੱਚ ਕਿਸਾਨ ਇਥੇ ਆਏ । ਸਪੀਕਰ ਸਾਹਿਬ, ਉਨ੍ਹਾਂ ਉਤੇ ਬੜਾ ਤਸ਼ੱਦਦ ਕੀਤਾ ਗਿਆ ਅਤੇ 39 ਟੀਅਰ ਗੈਸ ਦੇ ਗੋਲੇ ਉਨ੍ਹਾਂ ਤੇ ਸੁੱਟੇ ਗਏ । ਇਹ ਆਫੀਸ਼ੀਅਲ ਰਿਪੋਰਟ ਹੈ । ਔਰਤਾਂ ਤੇ ਵੀ ਤਸ਼ੱਦਦ ਕੀਤਾ ਗਿਆ, ਕਈਆਂ ਦੀਆਂ ਰੀੜ੍ਹ ਦੀਆਂ ਹੱਡੀਆਂ ਟੁੱਟ ਗਈਆਂ । ਬਜ਼ੁਰਗਾਂ ਤੇ ਵੀ ਤਸ਼ੱਦਦ ਕੀਤਾ ਗਿਆ ......

**ਸ੍ਰੀ ਸਪੀਕਰ** : ਅਰਸ਼ੀ ਜੀ, not allowed. ਆਪਾਂ ਇਸ ਗੱਲ ਤੇ ਹੀ ਬਹਿਸ ਕਰਨੀ ਹੈ । ਹੁਣ ਤੁਸੀਂ ਬੈਠ ਜਾਓ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ** ** **

---

**Expunged as ordered by the Chair.

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਬੜਾ ਅਹਿਮ ਮਤਾ ਜਿਸ ਦਾ ਕਿ ਥੋੜ੍ਹਾ ਜਿਹਾ ਜ਼ਿਕਰ ਅਤਰੀ ਸਾਹਿਬ ਨੇ ਕੀਤਾ, ਮੈਂ ਵੀ ਉਸਦੇ ਬਾਰੇ ਕਹਿਣਾ ਚਾਹੁੰਦਾ ਹਾਂ। ਮੇਰੇ ਕੋਲ ਅੱਜ ਦੀਆਂ ਅਖ਼ਬਾਰਾਂ ਹਨ ਜਿਨ੍ਹਾਂ ਵਿਚ ਖ਼ੂਨ ਨਾਲ ਲੱਥ-ਪੱਥ ਸੁਰਖੀਆਂ ਲਗੀਆਂ ਹੋਈਆਂ ਹਨ। ਇਹ ਖ਼ਬਰਾਂ ਹਨ ਕਿ ਕਿਸਾਨ ਆਪਣੇ ਮਹਿਰਮ ਦਾ ਧੰਨਵਾਦ ਕਰਨ ਲਈ ਆਏ ਸਨ, ਆਪਣੇ ਮਸੀਹੇ ਦਾ ਧੰਨਵਾਦ ਕਰਨ ਵਾਸਤੇ ਆਏ ਸਨ, ਆਪਣੇ ਹਮਦਰਦ ਦਾ ਧੰਨਵਾਦ ਕਰਨ ਵਾਸਤੇ ਆਏ ਸਨ ਜਿਨ੍ਹਾਂ ਲਈ ਬੜੇ ਹੀ ਖੂਬਸੂਰਤ ਸ਼ਬਦ ਹਮਦਰਦੀ ਭਰੇ ਸ਼ਬਦ ਕੱਲ੍ਹ ਹਾਊਸ ਵਿਚ ਕਹੇ ਗਏ ਸਨ, ਜਿਨ੍ਹਾਂ ਨੇ 20/- ਰੁਪਏ ਦੀ ਏਤੀ ਵਡੀ ਰਕਮ ਦੇ ਕੇ ਕਿਸਾਨਾਂ ਦੇ ਕਰਜ਼ੇ ਮੁਆਫ਼ ਕਰਨ ਦੀ ਕੋਸ਼ਿਸ਼ ਕੀਤੀ ਅਤੇ ਜਿਹੜੇ ਆਪਣੇ ਮਸੀਹੇ ਲਈ ਫੁੱਲਾਂ ਦੇ ਹਾਰ ਹੱਥਾਂ ਵਿੱਚ ਲੈ ਕੇ ਆਏ ਸਨ, ਉਨ੍ਹਾਂ ਨੂੰ ਮਾਰਿਆ ਗਿਆ ਅਤੇ ਉਨ੍ਹਾਂ ਤੇ ਲਾਠੀ ਚਾਰਜ ਕੀਤਾ ਗਿਆ। ** ** **

**Mr Speaker** : Not allowed ਬਰਾੜ ਸਾਹਿਬ, ਤੁਸੀਂ ਬੈਠੋ। ਬਰਾੜ ਸਾਹਿਬ, ਆਪਾਂ ਨੇ ਇਥੇ ਇਸ ਤੇ ਬਹਿਸ ਕਰਨੀ ਹੈ, ਤੁਸੀਂ ਉਸ ਵੇਲੇ ਜੋ ਮਰਜ਼ੀ ਕਹਿ ਲੈਣਾ। ਅੱਜ ਹੀ ਇਸ ਸਬੰਧੀ ਬਹਿਸ ਹੋਣੀ ਹੈ। ਹੁਣ ਸਹੂੰਗੜਾ ਸਾਹਿਬ ਦੀ ਗੱਲ ਸੁਣਦੇ ਹਾਂ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਸਪੀਕਰ ਸਾਹਿਬ, ਇਸ ਹਾਊਸ ਦੇ ਅੰਦਰ ਜਿਨ੍ਹਾਂ ਲੋਕਾਂ ਦੀ ਵੱਡੀ ਗਿਣਤੀ ਹੈ ਔਰ ਜਦੋਂ ਤੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਆਈ ਹੈ, ਮਨੁੱਖੀ ਅਧਿਕਾਰਾਂ ਦਾ ਹਨਨ ਹੋ ਰਿਹਾ ਹੈ ਖ਼ਾਸ ਕਰਕੇ ਜਿਹੜੇ ਦਲਿਤ ਲੋਕ ਹਨ, ਉਨ੍ਹਾਂ ਲੋਕਾਂ ਤੇ ਤਸ਼ੱਦਦ ਹੋਏ ਹਨ, ਮੈਂ ਉਨ੍ਹਾਂ ਦੀ ਦਾਸਤਾਨ ਕਹਿਣੀ ਚਾਹੁੰਦਾ ਹਾਂ। ਸਾਡੇ ਇਕ ਰਿਤੇੜਾ ਪਿੰਡ ਹੈ ਜਿਹੜਾ ਕਿ ਫਿਲੌਰ ਵਿੱਚ ਪੈਂਦਾ ਹੈ। ਉਥੋਂ ਦੀ ਇਕ ਦਲਿਤ ਔਰਤ ਸੀਸ਼ੋ ਦੇਵੀ ਖੇਤਾਂ ਵਿਚ ਚਾਰਾ ਲੈਣ ਗਈ ਅਤੇ ਉਸ ਨੂੰ 5-6 ਦਰਿੰਦਿਆਂ ਨੇ ਫੜ੍ਹ ਲਿਆ ਅਤੇ ਉਸਦੀ ਇੱਜ਼ਤ ਨੂੰ ਲੁੱਟਿਆ। ਸਪੀਕਰ ਸਾਹਿਬ, ਬਾਅਦ ਵਿੱਚ ਉਸਨੂੰ ਖੇਤਾਂ ਵਿਚ ਦੱਬ ਦਿਤਾ ਗਿਆ। ਇਸੇ ਤਰ੍ਹਾਂ ਮਾਨਯੋਗ ਮੁੱਖ ਮੰਤਰੀ ਸਾਹਿਬ ਦੇ ਹਲਕੇ ਲੰਬੀ ਵਿੱਚ ਸਲਚਨਾ ਦੇਵੀ ਨਾਲ ਹੋਇਆ। ਉਸਦਾ ਪਤੀ ਜਦੋਂ ਥਾਣੇ ਵਿੱਚ ਰਿਪੋਰਟ ਦਰਜ ਕਰਾਉਣ ਲਈ ਗਿਆ ਤਾਂ ਉਸ ਨੂੰ ਬੜੀ ਬੁਰੀ ਤਰ੍ਹਾਂ ਕੁੱਟਿਆ ਗਿਆ, ਮਾਰਿਆ ਗਿਆ ਅਤੇ ਉਸ ਤੋਂ ਕੋਰੇ ਕਾਗਜ਼ ਤੇ ਦਸਤਖਤ ਕਰਵਾ ਲਏ ਗਏ ਪਰੰਤੂ ਦੋਸ਼ੀਆਂ ਦੇ ਖਿਲਾਫ ਕੋਈ ਕਾਰਵਾਈ ਨਹੀਂ ਹੋਈ। ਇਸੇ ਤਰ੍ਹਾਂ ਮੇਰੇ ਹਲਕੇ ਵਿਚ ਹਾਜੀਪੁਰ ਪਿੰਡ ਦੇ ਇਕ ਦਲਿਤ ਨੌਜਵਾਨ ਨੂੰ ਘਰੋਂ ਬੁਲਾ ਕੇ ਮਾਰਿਆ ਗਿਆ ਔਰ ਇਸ ਲਈ ਜਿਹੜੇ ਦੋਸ਼ੀ ਹਨ, ਜਿਨ੍ਹਾਂ ਨੂੰ ਘਰ ਵਾਲਿਆਂ ਤਸਦੀਕ ਵੀ ਕੀਤਾ ਹੈ, ਅੱਜ ਤੱਕ ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਨਹੀਂ ਹੋਈ। ਇਸੇ ਤਰ੍ਹਾਂ ਮੇਰੇ ਹਲਕੇ ਵਿਚ ਭਾਗਪੁਰ ਰਾਣਵਾਂ ਦਾ ਦਲਿਤ ਹੈ, ਉਸਨੂੰ ਇਕ ਬੰਦਾ ਜਿਸ ਦੀ 37 ਕਿੱਲੇ ਜ਼ਮੀਨ ਹੈ ਔਰ ਜਿਹੜਾ ਪਲੈਨਿੰਗ ਬੋਰਡ ਦਾ ਪ੍ਰਧਾਨ ਹੈ, ਜਿਸ ਨੂੰ ਪ੍ਰਕਾਸ਼ ਸਿੰਘ ਬਾਦਲ ਨੇ ਬਣਾਇਆ, ਉਸ ਨੇ ਕਤਲ ਦੇ ਕੇਸ ਵਿੱਚ 10 ਸਾਲ ਦੀ

**Expunged as ordered by the Chair.

[ਸ਼੍ਰੀ ਸ਼ਿੰਗਾਰਾ ਰਾਮ ਸੰਹੂੰਗੜਾ]

ਸਜ਼ਾ ਭੁਗਤੀ ਹੈ, ਉਸ ਨੂੰ ਪਲੈਨਿੰਗ ਬੋਰਡ ਦਾ ਪ੍ਰਧਾਨ ਬਣਾਇਆ ਗਿਆ, ਉਹ ਦਲਿਤਾਂ ਦੀ ਘਰ ਦੀ ਲੱਕੜ ਵੇਚ ਕੇ ਖਾ ਗਿਆ। ਮਾਨਯੋਗ ਸਪੀਕਰ ਸਾਹਿਬ, ਇਹ ਜੰਗਲ ਦਾ ਰਾਜ ਹੈ....(ਵਿਘਨ)

**ਸ੍ਰੀ ਸਪੀਕਰ :** ਹੁਣ ਬੀਬੀ ਜੀ, ਤੁਸੀਂ ਗੱਲ ਦੱਸੋ। (ਵਿਘਨ) ਬਰਾੜ ਸਾਹਿਬ, ਤੁਹਾਡੀ ਗੱਲ ਤਾਂ ਸੁਣ ਲਈ ਹੈ।

(ਇਸ ਸਮੇਂ ਕਾਂਗਰਸ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ** ** ਨਾਅਰੇ ਮਾਰ ਰਹੇ ਸਨ।)

**Mr Speaker**: Not to be recorded.

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਤੁਹਾਡੀ ਗੱਲ (ਕਾਂਗਰਸ ਪਾਰਟੀ ਵਲ ਇਸ਼ਾਰਾ) ਅਸੀਂ ਸੁਣਦੇ ਹਾਂ, ਤਾਂ ਸਾਨੂੰ ਵੀ ਆਪਣੀ ਗੱਲ ਕਰਨ ਦਿਉ। हम आप की बात सुनते हैं मगर हमारी बात के वक्त आप खड़े हो जाते हो। (ਵਿਘਨ) ਪਹਿਲਾਂ ਮੈਨੂੰ ਤਾਂ ਗੱਲ ਕਰ ਲੈਣ ਦਿਉ। ਮਗਰੋਂ ਤੁਹਾਡੇ ਨਾਲ ਨਾਅਰੇ ਲਗਾ ਦੇਵਾਂਗੇ। ਬਿਜਲੀ ਦੇ ਕਿਰਾਏ ਵਧਾਉਣ ਦੇ ਮੈਂ ਵੀ ਵਿਰੁੱਧ ਹਾਂ।

स्पीकर साहिब, जहां तक मेरे साथियों ने बिजली के किराए और लाठी चार्ज की बात की है, ये गलत बढ़ाया गया है और लाठीचार्ज भी गलत किया गया है। मेरा प्वाइंट है कि पिछले समय में कारगिल में शहीद हुए फौजियों के परिवारों के लिए सभी संस्थाओं ने पैसे इक्टठे किये हैं और अमृतसर में सैंट्रल कोआप्रेटिव बैंक ने भी यह किये थे और वहां के कर्मचारियों ने पुलिस को 25 अगस्त, 2000 को लिखा कि जो वहां का मैनेजर है, वह सारे पैसे खा गया। उस ने सारे पैसे खा लिये। उस ने कारगिल फंड कहीं नहीं दिया। यह केस थाना कोतवाली अमृतसर में हुआ है और यह सुरिंदरपाल सिंह छीना के नाम पर दर्ज हुआ है। वह मैनेजर अमृतसर में उच्च अधिकारियों के साथ बैठ कर खाता पीता है। अमृतसर शहर के लोग कारगिल फंड खाने से गुस्से में है और वह कोतवाली का थानेदार वही है, जिस के बारे सी.एम. साहिब ने कहा था कि उस ने धारा 109 के केस में औरतों को नजायज हिरासत में रख कर मारा पीटा। मेरा निवेदन है कि सी.एम. साहिब चंडीगढ़ से उच्च अधिकारी भेज कर कारगिल फंड के पैसे निकलवाएं। उस अधिकारी को जिस को गवर्नमेंट ने लगाया है, उस बैंक के मैनेजर को बरखास्त किया जाए और उसे

---

**Not recorded as ordered by the Chair.

सख्त से सख्त सजा दी जाए, वह जो भी बैंक का मैनेजर या डायरैक्टर है । जनता की तसल्ली करवाई जाए । जो जनता का पैसा कारगिल के शहीदों के लिए है, वह उन को भेजा जाए । ये पैसे चाहे उस की बिल्डिंग बेचकर, चाहे किसी भी तरह निकलवाया जाए ।

**ਸਹਿਕਾਰਤਾ ਮੰਤਰੀ** : ਸਪੀਕਰ ਸਾਹਿਬ, ਮੈਂ ਬੀਬੀ ਜੀ ਹੁਰਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਜਿਹੜੇ ਵੀ ਕਿਸੇ ਮੈਨੇਜਰ ਜਾਂ ਡਾਇਰੈਕਟਰ ਨੇ ਹੇਰਾਫੇਰੀ ਕੀਤੀ ਹੈ, ਉਹ ਇਹ ਲਿਖ ਕੇ ਦੱਸਣ, ਉਸ ਦੇ ਖਿਲਾਫ ਸਖਤ ਤੋਂ ਸਖਤ ਕਾਰਵਾਈ ਕੀਤੀ ਜਾਵੇਗੀ । ਜਿਨ੍ਹਾਂ ਤੇ ਕੇਸ ਰਜਿਸਟਰ ਹੋ ਗਿਆ ਹੈ.... (ਵਿਘਨ) ਮੈਂ ਬੇਨਤੀ ਕਰਨ ਲੱਗਾ ਹਾਂ, ਬੇਨਤੀ ਤਾਂ ਸੁਣ ਲਉ, ਕੇਸ ਤਾਂ ਰਜਿਸਟਰ ਹੋ ਗਿਆ ਹੈ । ਜਿਸ ਐਸ. ਐਚ.ਓ. ਨੇ ਕੇਸ ਰਜਿਸਟਰ ਕੀਤਾ, ਐਸ.ਐਸ.ਪੀ. ਨੇ ਉਸ ਨੂੰ ਉਥੋਂ ਲਾਈਨ ਹਾਜ਼ਰ ਕਰ ਦਿੱਤਾ ਹੈ । ਇਨਕੁਆਇਰੀ ਚੱਲ ਰਹੀ ਹੈ । ਉਨ੍ਹਾਂ ਨੇ ਝੂਠੀ ਰਿਪੋਰਟ ਦੇ ਕੇ ਕੇਸ ਰਜਿਸਟਰ ਕਰਵਾਇਆ ਹੈ । ਉਸ ਦੇ ਕਿਸੇ ਰਿਸ਼ਤੇਦਾਰ ਦੀ ਪਰਸਨਲ ਰਾਈ-ਵੇਲਰੀ ਹੈ ਪਰ ਜੇ ਉਹ ਦੋਸ਼ੀ ਹੋਇਆ ਤਾਂ ਉਸ ਦੇ ਖਿਲਾਫ ਸਖਤ ਤੋਂ ਸਖਤ ਐਕਸ਼ਨ ਲਿਆ ਜਾਵੇਗਾ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਤੁਸੀਂ ਤਾਂ ਸਰਟੀਫਿਕੇਟ ਦੇ ਦਿੱਤਾ.... (ਵਿਘਨ)

**ਸਹਿਕਾਰਤਾ ਮੰਤਰੀ** : ਬੀਬੀ ਜੀ, ਸਰਟੀਫਿਕੇਟ ਦੀ ਗੱਲ ਨਹੀਂ । ਮੇਰੀ ਬੇਨਤੀ ਸੁਣ ਲਉ । ਐਫ.ਆਈ.ਆਰ. ਦਰਜ ਹੈ, ਐਸ.ਐਚ.ਓ. ਦੇ ਖਿਲਾਫ ਐਕਸ਼ਨ ਹੋਇਆ ਹੈ । ਐਸ.ਐਸ.ਪੀ. ਇਨਕੁਆਇਰੀ ਕਰ ਰਿਹਾ ਹੈ ਅਤੇ ਜੇ ਉਸ ਦੇ ਖਿਲਾਫ ਕੋਈ ਗੱਲ ਸਾਬਤ ਹੋਈ ਤਾਂ ਉਸ ਦੇ ਖਿਲਾਫ ਸਖਤ ਤੋਂ ਸਖਤ ਐਕਸ਼ਨ ਲਿਆ ਜਾਵੇਗਾ । ਇਹ ਪੁਲੀਟੀਕਲ ਮੋਟੀਵੇਟਿਡ ਗੱਲਾਂ ਹਨ, ਇਨ੍ਹਾਂ ਨੂੰ ਇਸ ਥਾਂ ਤੇ ਡਿਸਕਸ ਨਹੀਂ ਕਰਨਾ ਚਾਹੀਦਾ ।

**ਸ਼੍ਰੀ ਸਪੀਕਰ** : ਹਾਂ ਜੀ, ਮੋਫਰ ਸਾਹਿਬ, ਤੁਸੀਂ ਵੀ ਬੋਲ ਲਓ ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਇਕ ਮਿੰਟ ਪਲੀਜ਼, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਵਿਅਕਤੀ ਦੇ ਖਿਲਾਫ ਜੇਕਰ ਪਰਚਾ ਦਰਜ ਹੋਇਆ ਹੈ ਤਾਂ ਉਸ ਨੂੰ ਅੰਦਰ ਕਿਉਂ ਨਹੀਂ ਕੀਤਾ ਗਿਆ ? (ਵਿਘਨ) (ਸ਼ੋਰ)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ......

**ਸ਼੍ਰੀ ਸਪੀਕਰ** : ਅਰਸ਼ੀ ਜੀ, ਤੁਸੀਂ ਬੈਠ ਜਾਓ। ਪਹਿਲਾਂ ਮੋਫਰ ਸਾਹਿਬ ਨੂੰ ਬੋਲਣ ਦਿਓ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਹ ਕਹਿ ਰਹੇ ਹਨ ਕਿ ਉਸ ਬੰਦੇ ਦੇ ਖਿਲਾਫ ਪਰਚਾ ਦਰਜ ਹੋਇਆ ਹੈ (ਵਿਘਨ)

** ** ** **

**ਸ਼੍ਰੀ ਜਗਦੀਸ਼ ਸਾਹਨੀ** :

---

**Not recorded as ordered by the Chair.

**ਸ੍ਰੀ ਸਪੀਕਰ :** ਇਹ ਜੋ ਮੇਰੀ ਪਰਮਿਸ਼ਨ ਤੋਂ ਬਗੈਰ ਬੋਲਿਆ ਜਾ ਰਿਹਾ ਹੈ, ਰਿਕਾਰਡ ਨਾ ਕੀਤਾ ਜਾਵੇ । ਹਾਂ ਜੀ, ਮੌਫਰ ਸਾਹਿਬ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਮਾਨਯੋਗ ਸਪੀਕਰ ਸਾਹਿਬ, ਮੈਂ ਇਥੇ ਇਕ ਬਹੁਤ ਹੀ ਅਹਿਮ ਮਸਲਾ ਮਾਨਯੋਗ ਮੁੱਖ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹੈ ਪਰੰਤੂ ਇਸ ਤੋਂ ਪਹਿਲਾਂ ਜੋ ਕੱਲ ਕਿਸਾਨਾਂ ਦੇ ਉਤੇ ਲਾਠੀਚਾਰਜ ਹੋਇਆ ਹੈ, ਮੈਂ ਉਸ ਦੀ ਨਿਖੇਧੀ ਕਰਦਾ ਹਾਂ ।

**ਸ੍ਰੀ ਸਪੀਕਰ :** ਮੋਫਰ ਜੀ, ਤੁਸੀਂ ਵੀ ਇਹੀ ਗੱਲ ਕਰਨੀ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਜਿਸ ਤਰ੍ਹਾਂ 'ਹਾਥੀ ਕੇ ਦਾਂਤ ਖਾਣੇ ਕੇ ਔਰ ਦਿਖਾਉਣੇ ਕੇ ਔਰ' ਮੈਂ ਇਕ ਬਹੁਤ ਅਹਿਮ ਮਸਲਾ ਜੋ ਕਿ ਪਨਵਾਇਰ ਦੇ ਨਾਲ ਸਬੰਧਤ ਹੈ, ਉਸਦੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ । ਇਹ ਇਕ ਬਹੁਤ ਵੱਡਾ ਅਦਾਰਾ ਹੈ ਜਿਥੇ ਬਹੁਤ ਸੈਂਸੇਟਿਵ ਯੰਤਰ ਬਣਦੇ ਹਨ, ਜਿਹੜੇ ਡਿਫੈਂਸ ਨੂੰ ਸਪਲਾਈ ਕੀਤੇ ਜਾਂਦੇ ਹਨ, ਇਹ ਸਾਰੇ ਇਕੁਇਪਮੈਂਟ ਇਥੇ ਬਣਦੇ ਹਨ । ਸਾਡੀ ਬਾਦਲ ਸਾਹਿਬ ਦੀ ਸਰਕਾਰ ਪਹਿਲਾਂ ਕਿਸਾਨਾਂ ਦੀ ਗੱਲ ਕਰਦੀ ਸੀ । ਫਿਰ ਇਹ ਇੰਡਸਟਰੀ ਦੀ ਗੱਲ ਕਰਦੇ ਸਨ ਪਰੰਤੂ ਬਾਦਲ ਸਾਹਿਬ ਨੇ ਖੁਢਲਾਡਾ ਵਿਖੇ ਗੰਨਾ ਮਿੱਲ ਖਤਮ ਕਰ ਦਿੱਤੀ ਔਰ ਸਾਡੀ ਜਿਹੜੀ ਸਪਿੰਨਿੰਗ ਮਿੱਲ ਹੈ, ਉਹ ਵੀ ਵੇਚ ਦਿੱਤੀ । ਪਨਵਾਇਰ ਜਿਹੜਾ ਕਿ ਇੰਨਾ ਵੱਡਾ ਅਦਾਰਾ ਹੈ ਜਿਹੜਾ ਕਿ ਕਰੋੜਾਂ ਰੁਪਏ ਦਾ ਫਾਇਦਾ ਦੇ ਰਿਹਾ ਸੀ ਪਰੰਤੂ ਪਿਛੇ ਜਿਹੇ ਲਾਸ ਵਿਚ ਜਾ ਰਿਹਾ ਸੀ ਤਾਂ ਪਿਛਲੀ ਵਾਰ ਬਾਦਲ ਸਾਹਿਬ ਨੇ ਏਥੇ ਸੈਸ਼ਨ ਵਿਚ ਕਿਹਾ ਸੀ ਕਿ ਪਨਵਾਇਰ ਨੂੰ 50 ਕਰੋੜ ਰੁਪਏ ਦੀ ਮਾਲੀ ਮਦਦ ਦਿਆਂਗੇ । ਜਿਹੜੇ ਮੁਲਾਜ਼ਮਾਂ ਦੀਆਂ ਤਨਖਾਹਾਂ ਨਹੀਂ ਮਿਲ ਰਹੀਆਂ, ਉਹ ਹਰ ਰੋਜ਼ ਧਰਨੇ ਦੇ ਰਹੇ ਹਨ, ਉਨ੍ਹਾਂ ਦੇ ਬੱਚੇ ਭੁੱਖੇ ਮਰ ਰਹੇ ਹਨ, ਉਨ੍ਹਾਂ ਬਾਰੇ ਕੋਈ ਨਾ ਕੋਈ ਹੱਲ ਕੱਢਿਆ ਜਾਵੇਗਾ ਪਰੰਤੂ ਇਸ ਅਦਾਰੇ ਨੂੰ ਬੰਦ ਕੀਤਾ ਜਾ ਰਿਹਾ ਹੈ ਕਿਉਂਕਿ ਇਸ ਨੂੰ ਆਉਣ ਵਾਲੇ ਸਮੇਂ ਦੇ ਵਿਚ ਕਿਸੇ ਹੋਰ ਢੰਗ ਨਾਲ ਕੋਈ ਹੋਰ ਲੋਕ ਖੁਦ ਇਸ ਵਿਚ ਆਪਣਾ ਇੰਟਰਸਟ ਰੱਖਦੇ ਹੋਏ ਇਸ ਅਦਾਰੇ ਨੂੰ ਖਰੀਦਣਾ ਚਾਹੁੰਦੇ ਹਨ ਅਤੇ ਉਹ ਇਸ ਤਰ੍ਹਾਂ ਆਪਣੇ ਮੁਤਾਬਿਕ ਇਸ ਅਦਾਰੇ ਨੂੰ ਚਲਾਉਣਾ ਚਾਹੁੰਦੇ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਸਾਰੇ ਮੁਲਾਜ਼ਮਾਂ ਦੀਆਂ ਤਨਖਾਹਾਂ ਜਲਦੀ ਜਾਰੀ ਕਰਵਾਈਆਂ ਜਾਣ । ਜੇਕਰ ਨਹੀਂ ਕਰਵਾਈਆਂ ਗਈਆਂ ਤਾਂ ਅਸੀਂ ਇਸ ਦੇ ਉਤੇ ਸਖਤ ਸਟੈਂਡ ਲਵਾਂਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਜਿਹੜਾ ਕੱਲ ਲਾਠੀਚਾਰਜ ਕਿਸਾਨਾਂ ਦੇ ਉਤੇ ਹੋਇਆ ਹੈ, ਉਸ ਸਬੰਧ ਵਿਚ ਇਥੇ ਨਿਖੇਧੀ ਦਾ ਮਤਾ ਪਾਸ ਕਰ ਦੇਣਾ ਚਾਹੀਦਾ ਹੈ । ਹੋਰ ਤਾਂ ਉਨ੍ਹਾਂ ਨੂੰ ਇਸ ਸਰਕਾਰ ਕੋਲ ਦੇਣ ਲਈ ਕੁਝ ਵੀ ਨਹੀਂ ਹੈ. . . .

**ਸ੍ਰੀ ਸਪੀਕਰ** : ਅਰਸ਼ੀ ਜੀ, ਤੁਸੀਂ ਬੈਠ ਜਾਓ । (ਵਿਘਨ)

(ਇਸ ਸਮੇਂ ਸਦਨ ਦੇ ਵਿਚ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ, ਸੀ.ਪੀ.ਆਈ. ਦੇ ਮੈਂਬਰ ਕਾਮਰੇਡ ਹਰਦੇਵ ਸਿੰਘ ਅਰਸ਼ੀ ਅਤੇ ਸ਼੍ਰੋਮਣੀ ਅਕਾਲੀ ਦਲ (ਮਾਨ) ਦੇ ਮੈਂਬਰ, ਸਰਦਾਰ ਅਜੀਤ ਇੰਦਰ ਸਿੰਘ ਮੋਫਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ** ** ਨਾਅਰੇ ਮਾਰ ਰਹੇ ਸਨ ।)

**ਸ੍ਰੀ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ ।

(ਇਸ ਸਮੇਂ ਸਦਨ ਵਿਚ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਸ਼੍ਰੋਮਣੀ ਅਕਾਲੀ ਦਲ (ਮਾਨ) ਦੇ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਬੀ. ਐਸ. ਪੀ. ਦੇ ਮੈਂਬਰ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸ੍ਰੀਮਤੀ ਦਲਜੀਤ ਕੌਰ ** ** ਨਾਅਰੇ ਮਾਰਦੇ ਹੋਏ ਵੈੱਲ ਆਫ ਦਿ ਹਾਊਸ ਵਿਚ ਆ ਗਏ ।)

**ਸ੍ਰੀ ਸਪੀਕਰ** : ਇਹ ਨਾਅਰੇ ਰਿਕਾਰਡ ਨਾ ਕੀਤੇ ਜਾਣ । Zero hour is over. Please go to your seats.

## WALK OUT

(ਇਸ ਸਮੇਂ ਸਰਕਾਰ ਵੱਲੋਂ ਕਿਸਾਨਾਂ 'ਤੇ ਹੋ ਰਹੇ ਅਤਿਆਚਾਰ ਸਬੰਧੀ ਕੋਈ ਸੁਣਵਾਈ ਨਾ ਹੋਣ ਦੇ ਰੋਸ ਵਜੋਂ ਕਾਂਗਰਸ ਪਾਰਟੀ ਅਤੇ ਕਮਿਊਨਿਸਟ ਪਾਰਟੀ ਆਫ ਇੰਡੀਆ ਦੇ ਸਦਨ ਵਿਚ ਸਾਰੇ ਹਾਜ਼ਰ ਮੈਂਬਰ ** ** ਨਾਅਰੇ ਮਾਰਦੇ ਹੋਏ ਸਦਨ ਵਿਚੋਂ ਵਾਕ ਆਊਟ ਕਰ ਗਏ ।)

**ਸ੍ਰੀ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ ।

**ਸਰਦਾਰ ਹੀਰਾ ਸਿੰਘ ਗਾਬੜੀਆ** : ਸਪੀਕਰ ਸਾਹਿਬ, ਕੰਮ ਕਿਵੇਂ ਚੱਲੇਗਾ ਜੋ ਸਾਰੇ ਹੀ ਬਾਹਰ ਚਲੇ ਗਏ ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਸਪੀਕਰ ਸਾਹਿਬ, ਮੈਂ ਲੰਮੀ ਚੌੜੀ ਦਾਸਤਾਨ ਸੁਣਾਈ ਹੈ ਪਰ ਇਸ ਦਾ ਕੋਈ ਜਵਾਬ ਨਹੀਂ ਆਇਆ ।

**ਸ੍ਰੀ ਸਪੀਕਰ** : ਤੁਹਾਡਾ ਕੀ ਮਸਲਾ ਹੈ ?

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਸਰਕਾਰ ਇਸ ਪਾਸੇ ਧਿਆਨ ਦੇਵੇ, ਅਸੀਂ ਇਹ ਚਾਹੁੰਦੇ ਹਾਂ ।

---

**Not recorded as ordered by the Chair.

**ਸ੍ਰੀ ਸਪੀਕਰ** : ਉਸ ਗੱਲ ਨੂੰ ਸੁਣ ਲਿਆ ਹੈ ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਨਵਾਂ ਸ਼ਹਿਰ ਵਿਚ ਦਲਿਤਾਂ ਦਾ ਜੋ ਹਾਲ ਹੋਇਆ ਉਸ ਤੇ ਅਜੇ ਤੱਕ ਕੋਈ ਕਾਰਵਾਈ ਨਹੀਂ ਹੋਈ ।

**ਸ੍ਰੀ ਸਪੀਕਰ** : ਉਹ ਸਰਕਾਰ ਦੇ ਨੋਟਿਸ ਵਿਚ ਆ ਗਿਆ ਹੈ । ਹੁਣ ਤੁਸੀਂ ਬੈਠ ਜਾਉ । ਇੰਨਾ ਟਾਈਮ ਨਹੀਂ ਹੈ ।

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ** ** ** (ਵਿਘਨ)

**ਸ੍ਰੀ ਸਪੀਕਰ** : ਜਿਹੜਾ ਬਿਨਾ ਪਰਮਿਸ਼ਨ ਤੋਂ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ । ਮੰਢਰ ਜੀ, ਤੁਸੀਂ ਆਪਣੀ ਕਾਲ ਅਟੈਂਸ਼ਨ ਮੋਸ਼ਨ ਪੜ੍ਹੋ । ਸਹੂੰਗੜਾ ਜੀ, ਇੰਨਾ ਟਾਈਮ ਨਹੀਂ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਕੀ ਕਰਾਂ ? ਇੰਨਾ ਰੌਲਾ ਪੈ ਰਿਹਾ ਹੈ । ਪਹਿਲਾਂ ਇਨ੍ਹਾਂ ਨੂੰ ਚੁੱਪ ਕਰਾਓ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਤੁਸੀਂ ਜਿੰਨਾ ਇਨ੍ਹਾਂ ਨੂੰ ਜ਼ੀਰੋ ਆਵਰ ਵਿਚ ਲੈਟੀਚਿਊਡ ਦਿੱਤਾ ਹੈ, ਉਹ ਮਿਸ-ਯੂਜ਼ ਹੋ ਰਿਹਾ ਹੈ । ਅਸੀਂ ਇਨ੍ਹਾਂ ਨੂੰ ਸਮਾਂ ਦਿੱਤਾ ਹੈ । (ਵਿਘਨ) ਇਕ ਵਾਰੀ ਤੁਸੀਂ ਟਾਈਮ ਦੇ ਦਿੱਤਾ । ਇਨ੍ਹਾਂ ਨੇ ਬੋਲ ਲਿਆ ਤੁਸੀਂ ਇਨ੍ਹਾਂ ਨੂੰ ਬਹਿਸ ਕਰਨ ਵਾਸਤੇ ਸਮਾਂ ਦਿੱਤਾ ਸੀ ਪਰੰਤੂ ਇਨ੍ਹਾਂ ਨੇ ਦੁਬਾਰਾ ਬੋਲਣਾ ਸ਼ੁਰੂ ਕਰ ਦਿਤਾ । ਤੁਸੀਂ ਨੈਕਸਟ ਇਕਟਸ ਕਾਲ ਅਪਾਨ ਕਰ ਲਿਆ, ਇਹ ਫਿਰ ਜ਼ੀਰੋ ਆਵਰ ਤੇ ਬੋਲਣ ਲਗ ਗਏ । They are not obeying the Chair. ਜੇ ਇਹ ਚੇਅਰ ਦੇ ਹੁਕਮਾਂ ਨੂੰ ਨਹੀਂ ਮੰਨਣਗੇ ਤਾਂ . (ਵਿਘਨ) ਅਗਲੇ ਬਿਜ਼ਨਸ ਚੱਲੇ ਤਾਂ ਹੀ .. (ਵਿਘਨ) (ਸ਼ੋਰ)

(ਇਸ ਸਮੇਂ ਬਹੁਜਨ ਸਮਾਜ ਪਾਰਟੀ ਦੇ ਮੈਂਬਰ ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ ਉੱਚੀ-ਉੱਚੀ ਬੋਲਦੇ ਹੋਏ ਵੈੱਲ ਆਫ ਦਿ ਹਾਉਸ ਵਿਚ ਆ ਗਏ ।)

**Mr. Speaker** : Sahungra ji, please move to your seat. ਮੈਂ ਦੋ ਵਾਰੀ ਕਹਿ ਦਿੱਤਾ, ਸਹੂੰਗੜਾ ਸਾਹਿਬ, ਤੁਸੀਂ ਆਪਣੀ ਸੀਟ ਤੇ ਮੂਵ ਕਰੋ । ਸਹੂੰਗੜਾ ਜੀ, ਜੇ ਤੁਸੀਂ ਹਾਊਸ ਦੀ ਕਾਰਵਾਈ ਇਸ ਤਰ੍ਹਾਂ ਇੰਟ੍ਰਪਟ ਕਰੋਗੇ ਤਾਂ ਮੈਂ ਤੁਹਾਨੂੰ ਹਾਉਸ ਤੋਂ ਬਾਹਰ ਕਢਣ ਲਈ ਮਜਬੂਰ ਹੋਵਾਂਗਾ । (ਵਿਘਨ)

---

**Not recorded as ordered by the Chair.

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਜਗਤਾਰ ਸਿੰਘ ਰਾਜਲਾ, ਸਰਦਾਰ ਹੀਰਾ ਸਿੰਘ ਗਾਬੜੀਆ, ਸਰਦਾਰ ਮਨਜੀਤ ਸਿੰਘ ਕੋਹਲੀ, ਸਰਦਾਰ ਬਲਦੇਵ ਸਿੰਘ ਮਿਆਣਾ ਅਤੇ ਸਰਦਾਰ ਹਰਮੇਲ ਸਿੰਘ ਟੌਹੜਾ ਵੈੱਲ ਆਫ ਦਿ ਹਾਊਸ ਵਿਚ ਆ ਕੇ ਬੋਲਣ ਲੱਗ ਗਏ ।)
(ਵਿਘਨ, ਸ਼ੋਰ)

ਤੁਸੀਂ ਆਪਣੀਆਂ ਸੀਟਾਂ ਤੇ ਜਾਓ, ਤੁਹਾਨੂੰ ਬੋਲਣ ਲਈ ਟਾਈਮ ਦੇ ਦੇਵਾਂਗੇ। ਦੋ ਤੋਂ ਚਾਰ ਵਜੇ ਦੇ ਵਿਚ ਤੁਹਾਨੂੰ ਟਾਈਮ ਦੇ ਦੇਵਾਂਗੇ । ਹੁਣ ਤੁਸੀਂ ਆਪਣੀਆਂ ਸੀਟਾਂ ਤੇ ਜਾਓ । (ਵਿਘਨ) ਤੁਹਾਨੂੰ ਬੋਲਣ ਲਈ ਟਾਈਮ ਦੇ ਦੇਵਾਂਗੇ । ਪਲੀਜ਼ ਤੁਸੀਂ ਆਪਣੀਆਂ ਸੀਟਾਂ ਤੇ ਜਾਓ । ਸਹੂੰਗੜਾ ਸਾਹਿਬ, ਆਪਣੀ ਸੀਟ ਤੇ ਜਾਓ ।

---

## SQUATTING ON THE FLOOR OF THE HOUSE

(ਇਸ ਸਮੇਂ ਬਹੁਜਨ ਸਮਾਜ ਪਾਰਟੀ ਦੇ ਮੈਂਬਰ ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ ਦਲਿਤਾਂ ਦੇ ਕਤਲਾਂ ਅਤੇ ਰੇਪ ਸਬੰਧੀ ਸਰਕਾਰ ਵਲੋਂ ਕੋਈ ਕਾਰਵਾਈ ਨਾ ਕਰਨ ਦੇ ਰੋਸ ਵਜੋਂ ਹਾਊਸ ਦੇ ਵੈੱਲ ਵਿਚ ਆ ਕੇ ਧਰਨੇ ਤੇ ਬੈਠ ਗਏ ਅਤੇ ਬਾਕੀ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਵਾਪਸ ਚਲੇ ਗਏ ।)

**ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਸਪੀਕਰ ਸਾਹਿਬ, ਮੈਂ ਆਪਣੀ ਸੀਟ ਤੇ ਨਹੀਂ ਜਾਵਾਂਗਾ । ਪਹਿਲਾਂ ਮੈਨੂੰ ਐਸ਼ੋਰੈਂਸ ਦਿਓ । (ਵਿਘਨ) (ਸ਼ੋਰ)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਦਲਿਤਾਂ ਤੇ ਜਿਤਨੀਆਂ ਵੀ ਜ਼ਿਆਦਤੀਆਂ ਹੋਈਆਂ ਹਨ ਜਾਂ ਜ਼ੁਲਮ ਹੋਏ ਹਨ, ਉਨ੍ਹਾਂ ਦੀ ਇਨਕੁਆਇਰੀ ਲਈ ਜੁਡੀਸ਼ਲ ਜਾਂਚ ਕਮਿਸ਼ਨ ਬਿਠਾਇਆ ਜਾਣਾ ਚਾਹੀਦਾ ਹੈ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੇਰੀ ਗੱਲ ਸੁਣ ਲਓ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ......

**ਸ੍ਰੀ ਸਪੀਕਰ** : ਪਲੀਜ਼ ਬਰਾੜ ਸਾਹਿਬ, ਤੁਸੀਂ ਬੈਠ ਜਾਓ । ਲੀਡਰ ਆਫ ਦਿ ਹਾਊਸ ਬੋਲਣ ਲਈ ਖੜ੍ਹੇ ਹਨ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੈਂ ਗੁਸਤਾਖੀ ਕਰਦਾ ਹਾਂ ਤੇ ਕਹਿੰਦਾ ਹਾਂ ਕਿ ਜਿਹੜੀ ਗੱਲ ਦੋ ਮਿੰਟ ਵਿਚ ਮੁੱਕ ਸਕਦੀ ਹੈ, ਉਹ ਅੱਛੀ ਹੁੰਦੀ ਹੈ ; ਪਰ ਇਨ੍ਹਾਂ ਦੀ ਇੱਛਾ ਹੁੰਦੀ ਹੈ ਕਿ ਇਨ੍ਹਾਂ ਦਾ ਨਾਂ ਅਖਬਾਰਾਂ ਵਿਚ ਆ ਜਾਵੇ । ਜਿਸ ਦਲਿਤ ਭਰਾ ਨਾਲ ਜ਼ਿਆਦਤੀ ਹੋਈ ਹੈ ਉਹ ਇਹ ਲਿਖ ਕੇ ਦੇਣ । ਅਸੀਂ ਦਲਿਤ

[ਮੁੱਖ ਮੰਤਰੀ]

ਭਰਾਵਾਂ ਪ੍ਰਤੀ 100% ਇਨ੍ਹਾਂ ਨਾਲੋਂ ਜ਼ਿਆਦਾ ਹਮਦਰਦੀ ਰਖਦੇ ਹਾਂ। (ਥੰਪਿੰਗ) ਮੈਂ ਇਹ ਲਿਖਕੇ ਦੇ ਦੇਣ ਅਤੇ ਮੈਂ ਵੱਡੇ ਤੋਂ ਵੱਡੇ ਅਫਸਰ ਤਾਈਂ ਉਸ ਦੀ ਇਨਕੁਆਇਰੀ ਕਰਾ ਦੇਵਾਂਗਾ।

(ਇਸ ਸਮੇਂ ਬਹੁਜਨ ਸਮਾਜ ਪਾਰਟੀ ਦੇ ਮੈਂਬਰ ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ ਉਠ ਕੇ ਆਪਣੀ ਸੀਟ ਤੇ ਚਲੇ ਗਏ।)

---

## MATTERS RAISED DURING ZERO HOUR (*Resumption*)

**ਸ਼੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਸਪੀਕਰ ਸਾਹਿਬ, ** **

**ਸ਼੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ.... ** **

**ਸ਼੍ਰੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ। ਚੌਧਰੀ ਸਾਹਿਬ, ਤੁਸੀਂ ਪ੍ਰਾਪਰ ਤਰੀਕੇ ਦੇ ਨਾਲ ਮੋਸ਼ਨ ਲੈ ਆਓ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਉਹ ਗੱਲ ਕਹਿਣਾ ਚਾਹੁੰਦਾ ਹਾਂ ਜੋ ਪੰਜਾਬ ਦੇ ਹਿਤ ਵਿਚ ਹੈ। ਤੁਹਾਨੂੰ ਹੱਥ ਜੋੜ ਕੇ ਬੇਨਤੀ ਹੈ ਕਿ ਜ਼ੀਰੋ ਆਵਰ ਵਿਚ ਅਗਰ ਕੋਈ ਮੈਂਬਰ ਮਸਲਾ ਉਠਾਉਣਾ ਚਾਹੁੰਦਾ ਹੈ ਤਾਂ ਉਸਨੂੰ ਕਹਿਣ ਦਿਆ ਕਰੋ। ਉਹ ਕੋਈ ਉਸਦੀ ਜ਼ਾਤੀ ਗੱਲ ਨਹੀਂ, ਕਿਸੇ ਗਰੁੱਪ ਦੀ ਗੱਲ ਨਹੀਂ ਅਤੇ ਨਾ ਹੀ ਕਿਸੇ ਪਾਰਟੀ ਦੀ ਗੱਲ ਹੈ।

**ਸ਼੍ਰੀ ਸਪੀਕਰ** : ਤੁਸੀਂ ਇਸ ਗੱਲ ਦਾ ਆਪਣੇ ਮਨ ਵਿਚ ਖਿਆਲ ਰੱਖ ਲਓ। You are to catch the eye of the chair before speaking. ਜਦੋਂ ਮੈਂ ਕਹਿ ਦਿੱਤਾ ਕਿ ਟਾਈਮ ਮਿਲੇਗਾ, ਜਦੋਂ ਬਹਿਸ ਹੋਣੀ ਹੈ ਉਦੋਂ ਟਾਈਮ ਮਿਲਣਾ ਹੀ ਹੈ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਉਹ ਅੰਗਰੀਕਲਚਰ ਦਾ ਇਸ਼ੂ ਹੈ। ਉਸਤੇ ਬੋਲਦੇ ਹੋਏ ਮੇਰੀ ਹੁਣ ਵਾਲੀ ਗੱਲ ਫਿਟਿੰਗ ਨਹੀਂ ਹੋਣੀ, ਮੇਰੀ ਗੱਲ ਬੇਤੁਕੀ ਲਗਣੀ ਹੈ ਜੋ ਕਿ ਮੈਂ ਕਰਨੀ ਨਹੀਂ ਚਾਹੁੰਦਾ......

**ਸ਼੍ਰੀ ਸਪੀਕਰ** : ਤੁਸੀਂ ਤਾਂ ਠੇਕਾ ਲਿਆ ਹੈ ਹਰ ਗੱਲ ਤੇ ਰੌਲਾ ਪਾਉਣ ਦਾ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਉਥੇ ਚੀਫ ਮਨਿਸਟਰ ਸਾਹਿਬ ਤੇ ਵਿੱਤ ਮੰਤਰੀ ਨੇ ਜਾ ਕੇ ਫਾਈਨਾਂਸ ਕਮਿਸ਼ਨ ਦੀ ਰਿਪੋਰਟ ਦੇ ਅਗੇਂਸਟ

---

**Not recorded as ordered by the Chair.

ਪ੍ਰੋਟੈਸਟ ਜ਼ਾਹਿਰ ਕੀਤਾ ਹੈ । ਮੇਰਾ ਖਦਸ਼ਾ ਹੈ ਕਿ ਅੱਜ ਜੋ ਗਿਆਰਵੀਂ ਫਾਈਨਾਂਸ ਕਮਿਸ਼ਨ ਦੀ ਰਿਪੋਰਟ ਵਿਚ ਪੰਜਾਬ ਦੇ ਪ੍ਰਤੀ ਫੈਸਲਾ ਕੀਤਾ ਗਿਆ ਹੈ, ਉਹ ਪੰਜਾਬ ਲਈ ਘਾਤਕ ਸਿੱਧ ਹੋਵੇਗਾ । ਪਹਿਲੇ ਸਾਲ ਠੀਕ ਹੈ ਕਿ ਸੈਂਟਰ ਦੀ ਅਸਿਸਟੈਂਸ ਪੰਜਾਬ ਨੂੰ 256 ਕਰੋੜ ਰੁਪਏ ਘੱਟ ਆਵੇਗੀ ਪਰ ਜੇ ਆਉਣ ਵਾਲੇ 5 ਸਾਲਾਂ ਵਿਚ ਕੈਲਕੁਲੇਟ ਕਰੀਏ ਤਾਂ 1,700 ਕਰੋੜ ਰੁਪਏ ਤੋਂ ਵੱਧ ਦਾ ਘਾਟਾ ਪੰਜਾਬ ਨੂੰ ਪਵੇਗਾ । ਇਸ 256 ਕਰੋੜ ਰੁਪਏ ਨੇ ਕੋਈ ਸਟੇਸ਼ਨਰੀ ਨਹੀਂ ਰਹਿਣਾ । ਇਹ ਰਕਮ ਕਮਿਸ਼ਨ ਨੇ ਪਰੋਪਰਸ਼ਨੇਟ ਘਟਾਈ ਹੈ । ਸੈਂਟਰ ਦਾ ਜਿਹੜਾ ਰੂਰਲ ਡਿਵੈਲਪਮੈਂਟ ਫੰਡ ਹੈ, ਮੈਨੂੰ ਆਪਣੇ ਨਾਲ ਵਾਲੇ ਮਿੱਤਰਾਂ ਤੇ ਅਫਸੋਸ ਹੈ, ਅਸੀਂ ਪੰਜਾਬ ਦੇ ਹਿਤਾਂ ਲਈ ਚੁਣੇ ਗਏ ਹਾਂ । ਸਾਡੀ ਸੈਂਟਰ ਦੇ ਵਿਚ ਭਾਈਵਾਲ ਸਰਕਾਰ ਹੈ, ਅਸੀਂ ਪੰਜਾਬ ਨੂੰ ਕੋਈ ਗਹਿਣੇ ਨਹੀਂ ਪਾਇਆ । ਮੈਂ ਦੱਸਣਾ ਚਾਹੁੰਦਾ ਹਾਂ ਕਿ ਰੂਰਲ ਡਿਵੈਲਪਮੈਂਟ ਫੰਡ ਇਕੱਠਾ ਕਿਵੇਂ ਹੁੰਦਾ ਹੈ । ਇਹ ਡੀਜ਼ਲ ਤੇ ਸੈਸ ਲਗਾ ਕੇ ਇਕੱਠਾ ਹੁੰਦਾ ਹੈ । ਇਸ ਫੰਡ ਵਿਚ 2,600 ਕਰੋੜ ਰੁਪਿਆ ਡੀਜ਼ਲ ਤੇ ਸੈਸ ਲਗਾ ਕੇ ਸੈਂਟਰ ਕੋਲ ਇਕੱਠਾ ਹੋਇਆ ਹੈ ਜਿਸ ਵਿਚ ਪੰਜਾਬ ਦੀ ਕੰਟਰੀਬਿਊਸ਼ਨ 300 ਕਰੋੜ ਰੁਪਿਆ ਸੀ । ਮੈਨੂੰ ਅਫਸੋਸ ਨਾਲ ਦੱਸਣਾ ਪੈਂਦਾ ਹੈ ਕਿ ਉਸ ਵਿਚੋਂ ਪੰਜਾਬ ਨੂੰ ਸ਼ੇਅਰ ਸਿਰਫ 3 ਕਰੋੜ ਰੁਪਿਆ ਮਿਲਿਆ ਹੈ । ਇਹ ਪੰਜਾਬ ਲਈ ਬੜਾ ਚਿੰਤਾ ਦਾ ਵਿਸ਼ਾ ਹੈ । 1,000 ਕਰੋੜ ਰੁਪਿਆ ਫੰਡ ਜਿਹੜਾ ਸੈਂਟਰ ਕੋਲ ਰੋਡਜ਼ ਲਈ ਪ੍ਰੋਵਾਈਡ ਕਰਨ ਵਾਸਤੇ ਸੀ, ਉਸ ਵਿਚੋਂ ਸੈਂਟਰ ਨੇ ਪੰਜਾਬ ਨੂੰ ਸਿਰਫ 59 ਕਰੋੜ ਰੁਪਿਆ ਐਲੋਕੇਟ ਕੀਤਾ, ਯਾਨੀ 5.9% ਐਲੋਕੇਟ ਕੀਤਾ । ਸਪੀਕਰ ਸਾਹਿਬ, ਪੰਜਾਬ ਤਾਂ ਤਬਾਹ ਹੋ ਜਾਵੇਗਾ । ਫੇਰ ਪੰਜਾਬ ਦੇ ਕਰਜ਼ਿਆਂ ਦੀ ਮੁਆਫੀ ਲਈ ਅਕਾਲੀ ਦਲ ਲੜਿਆ ਜਿਸਨੂੰ ਕਿ ਬਾਅਦ ਵਿਚ ਸ਼੍ਰੀ ਗੁਜਰਾਲ ਨੇ ਮੁਆਫ ਕੀਤਾ । ਇਸ ਗੱਲ ਦਾ ਅਕਾਲੀ ਦਲ ਨੇ ਕ੍ਰੈਡਿਟ ਲਿਆ । ਪਰ ਅੱਜ ਉਸ ਕਰਜ਼ੇ ਦੀ ਮੁਆਫੀ ਨਾਲ ਵੀ ਪੰਜਾਬ ਦਾ ਫਾਇਦਾ ਨਹੀਂ ਹੋਣਾ ਕਿਉਂਕਿ ਜੇ ਪੰਜਾਬ ਸੈਂਟਰ ਨੂੰ ਇਹ ਸੁਨੇਹਾ ਨਹੀਂ ਦੇਵੇਗਾ ਕਿ ਜੋ ਤੁਹਾਡੀ ਨੀਤੀ ਪਾਪੂਲੇਸ਼ਨ ਤੇ ਬੇਸਡ ਅਸਿਸਟੈਂਸ ਦੇਣ ਦੀ ਹੈ, ਏਰੀਆ ਤੇ ਬੇਸਿਡ ਐਲੋਕੇਸ਼ਨ ਕਰਨ ਦੀ ਹੈ ਤੇ ਇਹ ਦੇਖਣ ਦੀ ਹੈ ਕਿ ਇਹ ਫਲਾਣੀ ਸਟੇਟ ਤਾਂ ਪ੍ਰਾਗਰੈਸਿਵ ਹੈ ਤੇ ਉਸਨੂੰ ਫੰਡ ਘੱਟ ਦੇਣਾ ਹੈ, ਇਹ ਗਲਤ ਨੀਤੀ ਹੈ । ਜੇ ਇਹ ਸੁਨੇਹਾ ਨਹੀਂ ਦਿੱਤਾ ਜਾਂਦਾ ਤਾਂ ਇਕ ਦਿਨ ਪੰਜਾਬ ਭੁੱਖਾ ਮਰੇਗਾ । ਸਪੀਕਰ ਸਾਹਿਬ, ਅਸੀਂ ਕਿਸੇ ਦੇ ਅਗੇਂਸਟ ਨਹੀਂ । ਸੈਂਟਰ ਆਪਣੇ ਹੋਰ ਸੋਰਸਿਜ਼ ਤੋਂ ਫੰਡ ਉਨ੍ਹਾਂ ਸਟੇਟਸ ਨੂੰ ਦੇਵੇ । ਜੇ ਬਿਹਾਰ ਗਰੀਬ ਹੈ ਤਾਂ ਉਸਦੀ ਸੈਂਟਰ ਹੋਰ ਸੋਰਸਿਜ਼ ਤੋਂ ਮਦਦ ਕਰੇ । ਸਪੀਕਰ ਸਾਹਿਬ, ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ, ਇੰਡੀਅਨ ਐਕਸਪ੍ਰੈਸ ਅਖਬਾਰ ਵਿਚ ਸ਼ੇਖਰ ਗੁਪਤਾ ਦਾ ਆਰਟੀਕਲ ਪੰਜਾਬ ਦੇ ਫਾਈਨਾਂਸ਼ਲ ਸਟੇਟਸ ਬਾਰੇ ਆਇਆ ਸੀ । ਜੇ ਉਸਨੇ ਉਸ ਵਿਚ ਸਹੀ ਫਿਗਰ ਕੋਟ ਕੀਤੀ ਹੈ ਤਾਂ ਮੈਂ ਦੱਸਦਾ ਹਾਂ ਕਿ ਉਸ ਵਿਚ ਲਿਖਿਆ ਹੈ ਕਿ ਬਿਹਾਰ ਦੀ ਇਨਫਰਾਸਟ੍ਰਕਚਰਲ ਗਰੋਥ 4.6 ਹੈ ਜਦ ਕਿ ਪੰਜਾਬ ਦੀ 2.3 ਹੈ । ਅੱਜ ਅਸੀਂ ਏਥੇ ਖੜ੍ਹੇ ਹਾਂ । ਏਥੇ ਠੀਕ ਹੈ ਕਿ ਜ਼ਿਆਦਤੀਆਂ ਹੁੰਦੀਆਂ ਹਨ, ਜ਼ਿਆਦਤੀਆਂ ਦਾ ਵੀ ਰੌਲਾ ਪਾਉਣਾ ਚਾਹੀਦਾ ਹੈ । ਪਰ ਸਾਡਾ ਇਹੀ ਮਕਸਦ ਨਹੀਂ ਹੋਣਾ ਚਾਹੀਦਾ ਕਿ 3 ਦਿਨਾਂ ਲਈ ਏਥੇ ਆਈਏ, ਟੀਨ ਦੇ ਬਿਲ ਆਉਣ, ਪਾਸ ਕਰੀਏ ਤੇ ਜਾਈਏ । ਇਹ ਲੈਜਿਸਲੇਚਰ ਦਾ ਫੰਕਸ਼ਨ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਨਹੀਂ । ਜੇ ਅਸੀਂ ਰਿਐਲਟੀ ਤੋਂ ਅੱਖਾਂ ਮੀਟੀ ਰੱਖੀਆਂ ਤਾਂ ਇਕ ਦਿਨ ਇਸ ਹਾਊਸ ਦੀ ਵੀ ਬੱਤੀ ਬੁਝ ਜਾਵੇਗੀ ਤੇ ਪੰਜਾਬ ਦਾ ਦੀਵਾ ਗੁੱਲ ਹੋ ਜਾਵੇਗਾ । ਪੰਜਾਬ ਦੇ ਰਿਸੋਰਸਿਜ਼ ਅੱਜ ਹੈ ਹੀ ਨਹੀਂ ਅਤੇ ਅਸੀਂ ਰਿਸੈਸ਼ਨ ਦੇ ਟਾਪ ਤੇ ਪਹੁੰਚੇ ਹੋਏ ਹਾਂ । ਮੈਂ ਇਹ ਇੰਪਾਰਟੈਂਟ ਮਸਲਾ ਇਸੇ ਕਰਕੇ ਲਿਆਂਦਾ ਹੈ ਕਿ ਬੇਸ਼ੱਕ ਇਸ ਦੇ ਬਾਰੇ ਸਾਡੇ ਸੀ. ਐਮ. ਸਾਹਿਬ ਅਤੇ ਐਫ. ਐਮ. ਸਾਹਿਬ ਨੇ ਪ੍ਰੋਟੈਸਟ ਕੀਤਾ ਹੈ ਪਰ ਉਨ੍ਹਾਂ ਨੇ ਇਸ ਪ੍ਰੋਟੈਸਟ ਨੂੰ ਬਿਲਕੁਲ ਇਗਨੋਰ ਕਰ ਦਿੱਤਾ । ਅਗਲੇ ਦਿਨ ਹੀ ਸੈਂਟਰ ਦੇ ਵਿੱਤ ਮੰਤਰੀ ਯਸ਼ਵੰਤ ਸਿਨਹਾ ਦਾ ਬਿਆਨ ਆ ਗਿਆ ਕਿ ਇਹ ਰਿਪੋਰਟ ਫਾਈਨਲ ਹੋ ਚੁੱਕੀ ਹੈ ਅਤੇ ਇਸ ਵਿਚ ਹੁਣ ਕੋਈ ਅਦਲਾ ਬਦਲੀ ਨਹੀਂ ਹੋਣੀ ।

**ਸ੍ਰੀ ਸਪੀਕਰ :** ਗਰੇਵਾਲ ਸਾਹਿਬ, ਹੁਣ ਅਸੀਂ ਸਪੀਚ ਨਹੀਂ ਕਰਨੀ । ਤੁਹਾਡਾ ਨੋਟਿਸ ਆ ਗਿਆ ਹੈ । ਸਰਕਾਰ ਦੇ ਨੋਟਿਸ ਵਿਚ ਗੱਲ ਆ ਗਈ ਹੈ । ਹੁਣ ਤੁਸੀਂ ਬੈਠ . . . .

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਮੈਂ ਆਖਰੀ ਗੱਲ ਕਹਿਣੀ ਹੈ ਕਿ ਅੱਜ ਇਸ ਹਾਊਸ ਨੂੰ ਫਾਈਨਾਂਸ ਕਮਿਸ਼ਨ ਦੀ ਗਿਆਰਵੀਂ ਰਿਪੋਰਟ ਬਾਰੇ ਆਪਣੀ ਭਾਵਨਾ ਜ਼ਾਹਿਰ ਕਰ ਦੇਣੀ ਚਾਹੀਦੀ ਹੈ ।

**ਸ੍ਰੀ ਸਪੀਕਰ :** ਗਰੇਵਾਲ ਸਾਹਿਬ, ਤੁਹਾਡਾ ਮਤਾ ਆ ਗਿਆ ਹੈ । ਹੁਣ ਤੁਸੀਂ ਬੈਠੋ । ਮਿੱਤਲ ਸਾਹਿਬ, ਤੁਸੀਂ ਬੋਲੋ । ਤੁਸੀਂ ਕੁਝ ਕਹਿਣਾ ਚਾਹੁੰਦੇ ਸੀ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਇਹੀ ਕਹਿਣਾ ਹੈ ਕਿ ਅਸੀਂ ਜ਼ੀਰੋ ਆਵਰ ਇਨ੍ਹਾਂ ਆਨਰੇਬਲ ਮੈਂਬਰਾਂ ਵਾਸਤੇ ਹੀ ਅਲਾਟ ਕੀਤਾ ਹੈ ਪਰ ਇਸ ਦਾ ਦੁਰਉਪਯੋਗ ਨਹੀਂ ਕਰਨਾ ਚਾਹੀਦਾ । ਅਸੀਂ ਵੀ ਵਿਰੋਧੀ ਬੈਂਚਾਂ ਤੇ ਬੈਠਦੇ ਰਹੇ ਹਾਂ (ਵਿਘਨ) (ਸ਼ੋਰ) ਮੇਰੀ ਗੱਲ ਤਾਂ ਸੁਣ ਲਓ . .

**ਸ੍ਰੀ ਗਿੰਗਾਰਾ ਰਾਮ ਸਹੂੰਗੜਾ :** ਸਪੀਕਰ ਸਾਹਿਬ, ਸਰਪੰਚ ਨੂੰ ਨੰਗਾ ਕਰਕੇ ਕੁੱਟਿਆ ਅਤੇ ਉਸ ਦੇ ਕੱਪੜੇ ਪਾੜੇ ਗਏ . . . .

**ਸ੍ਰੀ ਸਪੀਕਰ :** ਸਹੂੰਗੜਾ ਸਾਹਿਬ, ਬੈਠ ਜਾਓ ਪਲੀਜ਼ । ਤੁਸੀਂ ਹਰ ਗੱਲ ਤੇ ਨਾ ਉਠ ਜਾਇਆ ਕਰੋ । ਤੁਸੀਂ ਐਵੇਂ ਘੜੀ ਮੁੜੀ ਉਠ ਪੈਂਦੇ ਹੋ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਜਦੋਂ ਮੁੱਖ ਮੰਤਰੀ ਜੀ ਖੜ੍ਹੇ ਹੁੰਦੇ ਹਨ ਤਾਂ ਉਨ੍ਹਾਂ ਨੂੰ ਬੋਲਣ ਨਹੀਂ ਦਿੱਤਾ ਜਾਂਦਾ । ਕੱਲ੍ਹ ਵੀ ਇਸੇ ਤਰ੍ਹਾਂ ਹੋਇਆ ਸੀ । ਜਦੋਂ ਮੁੱਖ ਮੰਤਰੀ ਜੀ ਨੇ ਇਨਕੁਆਇਰੀ ਵਾਸਤੇ ਕਹਿ ਦਿੱਤਾ ਹੈ ਤਾਂ ਮੁੱਦਾ ਖਤਮ ਹੋ ਜਾਣਾ ਚਾਹੀਦਾ ਹੈ ਤਾਂ ਕਿ ਹਾਊਸ ਆਰਡਰਲੀ ਚੱਲ ਸਕੇ । ਹਾਊਸ ਨੂੰ ਠੀਕ ਢੰਗ ਨਾਲ ਚਲਾਉਣਾ ਸਾਡੀ ਸਾਰਿਆਂ ਦੀ ਜ਼ਿੰਮੇਵਾਰੀ ਹੈ । ਇਸ ਤਰੀਕੇ ਨਾਲ ਤਾਂ ਲੋਕਾਂ ਵਿਚ ਸਾਡਾ ਬੈਡ ਇੰਪਰੈਸ਼ਨ ਜਾਵੇਗਾ । ਲੋਕ ਸਾਡੇ ਬਾਰੇ ਕੀ ਸੋਚਦੇ ਹੋਣਗੇ ਕਿ ਅਸੀਂ ਆਪਣੇ ਆਪ ਤੇ ਕੰਟਰੋਲ ਨਹੀਂ ਕਰ ਸਕਦੇ । ਸਾਨੂੰ ਆਪਣੇ ਸੈਂਟੀ-

ਮੈਂਟਸ ਨੂੰ ਕੰਟਰੋਲ ਕਰਨ ਦਾ ਤਰੀਕਾ ਆਉਣਾ ਚਾਹੀਦਾ ਹੈ। ਸਪੀਕਰ ਸਾਹਿਬ, ਜਦ ਤੁਸੀਂ ਹਰ ਇਕ ਨੂੰ ਬੋਲਣ ਵਾਸਤੇ ਮੌਕਾ ਦਿੰਦੇ ਹੋ ਤਾਂ ਫਿਰ ਇਨ੍ਹਾਂ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ। (ਵਿਘਨ)

(ਇਸ ਸਮੇਂ ਸਰਦਾਰ ਬਲਦੇਵ ਸਿੰਘ ਖਿਆਲਾ, ਸਰਦਾਰ ਹੀਰਾ ਸਿੰਘ ਗਾਬੜੀਆ ਅਤੇ ਸਰਦਾਰ ਜਗਤਾਰ ਸਿੰਘ ਰਾਜਲਾ ਆਪੋ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ** ਬੋਲ ਰਹੇ ਸਨ ਜੋ ਕਿ ਹਾਊਸ ਵਿਚ ਸ਼ੋਰ ਹੋਣ ਕਰਕੇ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਸ੍ਰੀ ਸਪੀਕਰ** : ਜ਼ੀਰੋ ਆਵਰ ਖਤਮ ਹੋ ਗਿਆ ਹੈ। ਮੋਫਰ ਸਾਹਿਬ, ਤੁਸੀਂ ਕਾਲ ਅਟੈਨਸ਼ਨ ਪੜ੍ਹੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ ਵੱਖ ਵੱਖ ਪ੍ਰਾਈਵੇਟ ਏਜੰਸੀਆਂ ਦੁਆਰਾ ਕਣਕ ਦੀ ਖਰੀਦ . (ਵਿਘਨ) (ਸ਼ੋਰ) ਸਪੀਕਰ ਸਾਹਿਬ, ਪਹਿਲਾਂ ਇਨ੍ਹਾਂ ਨੂੰ ਚੁੱਪ ਕਰਾਓ।

**ਸ੍ਰੀ ਸਪੀਕਰ** : ਤੁਸੀਂ ਆਪਣੀ ਗੱਲ ਕੰਟੀਨਿਊ ਰੱਖੋ, ਮੋਫਰ ਸਾਹਿਬ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਪਹਿਲਾਂ ਇਨ੍ਹਾਂ ਨੂੰ ਚੁੱਪ ਕਰਾਓ ਜੀ। ਇਨ੍ਹਾਂ ਨੂੰ ਬਿਠਾਓ।

**ਸ੍ਰੀ ਸਪੀਕਰ** : ਜ਼ੀਰੋ ਆਵਰ ਆਪਾਂ ਦੋ ਘੰਟੇ ਦਾ ਤਾਂ ਰੱਖਣਾ ਨਹੀਂ। ਇਸ ਕਰਕੇ ਤੁਸੀਂ ਸਾਰੇ ਬੈਠ ਜਾਓ। ਮੋਫਰ ਸਾਹਿਬ, ਮੈਂ ਤੁਹਾਨੂੰ ਕਿਹਾ ਹੈ ਕਿ ਤੁਸੀਂ ਕੰਟੀਨਿਊ ਰੱਖੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਕੁਝ ਸੁਣਦਾ ਨਹੀਂ ਜੀ.... (ਵਿਘਨ)

**ਸ੍ਰੀ ਸਪੀਕਰ** : ਇਹ ਜੋ ਬੋਲ ਰਹੇ ਹਨ ਰਿਕਾਰਡ ਨਹੀਂ ਕਰਨਾ। ਮੋਫਰ ਸਾਹਿਬ, ਤੁਸੀਂ ਆਪਣੀ ਗੱਲ ਕਰੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ (ਵਿਘਨ)

ਸਪੀਕਰ ਸਾਹਿਬ, ਪਹਿਲਾਂ ਇਨ੍ਹਾਂ ਨੂੰ ਚੁੱਪ ਕਰਾਉ ਜੀ।

**ਸ੍ਰੀ ਸਪੀਕਰ** : ਖਿਆਲਾ ਸਾਹਿਬ, ਤੁਹਾਡੀ ਕੋਈ ਗੱਲ ਰਿਕਾਰਡ ਨਹੀਂ ਹੋ ਰਹੀ, ਇਸ ਕਰਕੇ ਗੱਲ ਕਰਨ ਦਾ ਕੋਈ ਫਾਇਦਾ ਨਹੀਂ। ਤੁਹਾਡੀ ਕੋਈ ਗੱਲ ਅਖਬਾਰ ਵਿਚ ਨਹੀਂ ਆਉਣੀ। ਇਸ ਕਰਕੇ ਬੈਠ ਜਾਓ। ਪਲੀਜ਼, ਖਿਆਲਾ ਸਾਹਿਬ, ਬੈਠ

** Not recorded as ordered by the Chair.

[ਸ੍ਰੀ ਸਪੀਕਰ]

ਜਾਓ.... (ਸ਼ੋਰ) ਹੁਣ ਬੈਠ ਵੀ ਜਾਓ । ਜਦੋਂ ਅਗਲੀ ਆਈਟਮ ਡਿਸਕਸ ਹੋਵੇਗੀ ਤਾਂ ਉਸ ਵੇਲੇ ਤੁਹਾਨੂੰ ਬੋਲਣ ਵਾਸਤੇ ਟਾਈਮ ਦੇ ਦਿਆਂਗੇ । ਹੁਣ ਬੈਠ ਜਾਓ । (ਵਿਘਨ)

ਮੋਫਰ ਸਾਹਿਬ, ਤੁਸੀਂ ਕੋਟੀਨਿਊ ਕਰੋ । ਨਹੀਂ ਤਾਂ ਮੈਂ ਇਹ ਆਈਟਮ ਡਰਾਪ ਕਰ ਦੇਣੀ ਹੈ ਅਤੇ ਅਗਲੀ ਆਈਟਮ ਤੇ ਚਲੇ ਜਾਣਾ ਹੈ । (ਵਿਘਨ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਪਹਿਲਾਂ ਤੁਸੀਂ ਇਨ੍ਹਾਂ ਨੂੰ ਚੁੱਪ ਕਰਾਓ । (ਵਿਘਨ)

**ਸ੍ਰੀ ਸਪੀਕਰ :** ਮੋਫਰ ਸਾਹਿਬ, ਤੁਸੀਂ ਕੋਟੀਨਿਊ ਕਰੋ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਤੁਸੀਂ ਪਹਿਲਾਂ ਇਨ੍ਹਾਂ ਨੂੰ ਬੋਲਣਾ ਬੰਦ ਕਰਾਓ ਜੀ । ਮੈਂ ਤਾਂ ਆਪਣੀ ਕਾਲ ਅਟੈਨਸ਼ਨ ਪੜ੍ਹਨ ਵਾਸਤੇ ਖੜ੍ਹਾ ਹਾਂ (ਵਿਘਨ)

**ਸ੍ਰੀ ਸਪੀਕਰ :** ਹਰ ਪੁਆਇੰਟ ਤੇ ਕਿਵੇਂ ਬਹਿਸ ਹੋ ਸਕਦੀ ਹੈ ? ਤੁਸੀਂ ਅਖਬਾਰਾਂ ਦੇ ਵਿਚ ਹਾਜ਼ਰੀ ਲਗਵਾਉਣ ਵਾਸਤੇ ਖੜ੍ਹੇ ਹੋ, ਉਹ ਸਾਰਾ ਕੁਝ ਹੋ ਗਿਆ ਹੈ । ਹੁਣ ਤੁਸੀਂ ਬੈਠ ਜਾਓ । ਮੈਂ ਕਿਹਾ ਜੀ ਤੁਸੀਂ ਬੈਠ ਜਾਓ । ਕੁਝ ਵੀ ਅਲਾਓ ਨਹੀਂ ਹੋਣਾ ।

## SQUATTING ON THE FLOOR OF THE HOUSE

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਹੀਰਾ ਸਿੰਘ ਗਾਬੜੀਆ, ਸਰਦਾਰ ਬਲਦੇਵ ਸਿੰਘ ਖਿਆਲਾ, ਸਰਦਾਰ ਹਰਮੇਲ ਸਿੰਘ ਟੌਹੜਾ, ਸਰਦਾਰ ਜਗਤਾਰ ਸਿੰਘ ਰਾਜਲਾ ਅਤੇ ਸਰਦਾਰ ਸੁਰਜੀਤ ਸਿੰਘ ਕੋਹਲੀ ਜ਼ੀਰੋ ਆਵਰ ਦੌਰਾਨ ਬੋਲਣ ਦਾ ਸਮਾਂ ਨਾ ਮਿਲਣ ਕਾਰਨ ਹਾਊਸ ਦੇ ਵੈੱਲ ਵਿਚ ਆ ਕੇ ਧਰਨੇ ਤੇ ਬੈਠ ਗਏ ।)

## SHORT ADJOURNMENT OF THE HOUSE

**ਸ੍ਰੀ ਸਪੀਕਰ :** ਮੈਂ ਇਸ ਤਰ੍ਹਾਂ ਤੁਹਾਨੂੰ ਅਲਾਓ ਨਹੀਂ ਕਰ ਸਕਦਾ । ਇਹ ਤਾਂ ਤੇਰਾਂ ਦੇ ਤੇਰਾਂ ਬੰਦਿਆਂ ਨੇ ਹਰ ਰੋਜ਼ ਬੋਲਣਾ ਹੁੰਦਾ ਹੈ । ਮੈਂ ਤੇਰਾਂ ਬੰਦਿਆਂ ਨੂੰ ਹਰ ਰੋਜ਼ ਅਲਾਓ ਨਹੀਂ ਕਰ ਸਕਦਾ । (ਵਿਘਨ)

ਹਾਊਸ 12-00 ਵਜੇ ਦੁਪਹਿਰ ਤੱਕ ਸਥਗਿਤ ਕੀਤਾ ਜਾਂਦਾ ਹੈ ।

| *11-47 ਵਜੇ ਪੂਰਵ ਦੁਪਹਿਰ | (*ਇਸ ਉਪ੍ਰੰਤ ਸਦਨ 12-00 ਵਜੇ ਦੁਪਹਿਰ ਤੱਕ ਸਥਗਿਤ ਹੋ ਗਿਆ ।) |
|---|---|

(ਸਦਨ 12-00 ਵਜੇ ਦੁਪਹਿਰ ਮੁੜ ਇਕੱਤਰ ਹੋਇਆ ।)

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਸਾਨੂੰ ਟਾਈਮ ਦਿਓ । ਇਕ ਮਿੰਟ ਗੱਲ ਤਾਂ ਸੁਣ ਲਵੋ ।

**ਸ੍ਰੀ ਸਪੀਕਰ** : ਨਹੀਂ ਜੀ । ਇਹ ਤਾਂ ਨਹੀਂ ਸਕਣਾ । ਤੁਸੀਂ ਇਸ ਤੋਂ ਬਾਅਦ ਸੀ.ਐਮ. ਸਾਹਿਬ ਨੂੰ ਮਿਲ ਲੈਣਾ ।

**ਸਰਦਾਰ ਬਲਦੇਵ ਸਿੰਘ ਖਿਆਲਾ** : ** **

**Mr. Speaker** : Not allowed. Not to be recorded.

---

## WALK OUT

**ਸਰਦਾਰ ਜਗਤਾਰ ਸਿੰਘ ਰਾਜਲਾ** : ਜੇ ਸਾਨੂੰ ਤੁਸੀਂ ਬੋਲਣ ਨਹੀਂ ਦੇਣਾ ਤਾਂ ਅਸੀਂ ਬਾਈਕਾਟ ਕਰਦੇ ਹਾਂ ।

(ਇਸ ਸਮੇਂ ਸਦਨ ਵਿਚ ਬੋਲਣ ਦਾ ਸਮਾਂ ਨਾ ਮਿਲਣ ਦੇ ਰੋਸ ਵਜੋਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਲਦੇਵ ਸਿੰਘ ਖਿਆਲਾ, ਸਰਦਾਰ ਜਗਤਾਰ ਸਿੰਘ ਰਾਜਲਾ, ਸਰਦਾਰ ਸੁਰਜੀਤ ਸਿੰਘ ਕੋਹਲੀ, ਸਰਦਾਰ ਹਰਮੇਲ ਸਿੰਘ ਟੌਹੜਾ, ਸਰਦਾਰ ਬਿਕਰਮਜੀਤ ਸਿੰਘ ਖਾਲਸਾ ਅਤੇ ਸਰਦਾਰ ਗੁਰਦੇਵ ਸਿੰਘ ਸਿੱਧੂ ਸਦਨ ਵਿਚੋਂ ਵਾਕ-ਆਊਟ ਕਰ ਗਏ ਪ੍ਰੰਤੂ ਸ੍ਰੀਮਤੀ ਦਲਜੀਤ ਕੌਰ ਸਦਨ ਤੋਂ ਬਾਹਰ ਜਾਂਦਿਆਂ ਜਾਂਦਿਆਂ ਸਦਨ 'ਵਿੱਚ ਹੀ ਰੁਕ ਗਏ ।)

**ਸ੍ਰੀ ਸਪੀਕਰ** : ਮੈਂ ਕਹਿਣਾ ਚਾਹਾਂਗਾ ਕਿ ਮੈਂ ਸਮਝਦਾ ਹਾਂ ਕਿ ਜ਼ੀਰੋ ਆਵਰ ਨੂੰ ਬਹੁਤ ਸਾਰੇ ਆਨਰੇਬਲ ਮੈਂਬਰਾਂ ਨੇ ਮਿਸਯੂਜ਼ ਕਰਨਾ ਸ਼ੁਰੂ ਕਰ ਦਿੱਤਾ ਹੈ । ਇਸ ਕਰਕੇ ਮੈਂ ਸਾਰੇ ਆਪੋਜ਼ੀਸ਼ਨ ਪਾਰਟੀਆਂ ਦੇ ਲੀਡਰ ਸਾਹਿਬਾਨ, ਸੀ.ਐਮ. ਸਾਹਿਬ, ਪਾਰਲੀਮਾਨੀ ਮਾਮਲਿਆਂ ਦੇ ਮੰਤਰੀ ਅਤੇ ਐਫ. ਐਮ. ਸਾਹਿਬ, ਆਪਾਂ ਸਾਰੇ ਰਲ ਕੇ ਇਕ ਮੀਟਿੰਗ ਕਰ ਲਈਏ ਤਾਂ ਕਿ ਹਾਊਸ ਦਾ ਡੈਕੋਰਮ ਕਾਇਮ ਰੱਖਿਆ ਜਾ ਸਕੇ । ਮੈਂ ਇਹ ਨਹੀਂ ਚਾਹੁੰਦਾ ਕਿ ਕੁਝ ਵੀ ਗਲਤ ਹੋਵੇ ਅਤੇ ਜਿਸ ਤਰੀਕੇ ਨਾਲ ਡਿਸ-ਆਰਡਰਲੀ ਕੰਮ ਸ਼ੁਰੂ ਹੋਇਆ ਹੈ, ਮੈਂ ਨਹੀਂ ਚਾਹੁੰਦਾ ਕਿ ਇਹ ਕੰਟੀਨਿਊ ਰਹੇ । ਇਸ ਲਈ ਸਦਨ ਦੇ ਸਮਾਪਤ ਹੋਣ ਤੋਂ ਬਾਅਦ ਮੈਂ ਚਾਹਾਂਗਾ ਕਿ ਆਪਾਂ ਸਾਰੇ ਮੇਰੇ ਚੈਂਬਰ ਵਿਚ ਮਿਲ ਲਈਏ ।

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਮੈਂ ਵੀ....

**ਸ੍ਰੀ ਸਪੀਕਰ** : ਸੈਣੀ ਸਾਹਿਬ, ਪਲੀਜ਼ ਬੈਠ ਜਾਓ । ਹਾਂ ਜੀ, ਮੋਫਰ ਸਾਹਿਬ, ਤੁਸੀਂ ਆਪਣੀ ਕਾਲ ਅਟੈਨਸ਼ਨ ਪੜ੍ਹੋ ।

---

**Not recorded as ordered by the Chair.

## CALL ATTENTION NOTICES UNDER RULE 66

(Serial No. 3)

**Sardar Ajit Inder Singh Mofar** : Sir, I beg to draw the attention of the Government towards a matter of urgent public importance namely, Cess/Tax levy etc. on wheat by 4% on purchase by various private agencies. There is a great resentment amongst the people especially agriculturists of the State due to the imposition of such tax as the price of wheat has shoot down and people are suffering from heavy losses. Various private agencies purchase lacs of quintals of wheat from Government, but due to 4% Tax in the Punjab State they optout and are purchasing wheat from other Tax free States. As a result of this people are suffering heavy financial losses.

Keeping in view the obvious and urgent importance of the matter, the Minister concerned may please be asked to make a statement in this regard on the floor of the House.

**ਆਬਕਾਰੀ ਤੇ ਕਰ ਮੰਤਰੀ** (ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ) : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ 4% ਸੈਸ ਹੈ, ਜਿਸ ਬਾਰੇ ਮੈਂ ਸਮਝਦਾ ਹਾਂ ਕਿ ਮੈਂਬਰ ਗੱਲ ਕਰ ਰਹੇ ਹਨ ਇਹ ਸਾਲ 1975 ਤੋਂ ਲੱਗਿਆ ਹੋਇਆ ਹੈ। ਉਸ ਤੋਂ ਬਾਅਦ ਇਸ ਵਿਚ ਕੋਈ ਵਾ ਇਨਕਰੀਜ਼ ਨਹੀਂ ਕੀਤੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਜਿਹੜੀ ਹੁਣ ਕੋਈ ਪ੍ਰਾਈਵੇਟ ਖਰੀਦ ਏਜੰਸੀ ਆਈ ਹੈ ਉਸਨੇ ਤੁਹਾਨੂੰ ਅਪਰੋਚ ਕੀਤਾ ਹੋਵੇ ਅਤੇ ਉਸ ਨੂੰ ਤੁਹਾਡੇ ਵੱਲੋਂ ਕਿਹਾ ਗਿਆ ਹੋਵੇ ਕਿ 4% ਟੈਕਸ ਲਗਾਵਾਂਗੇ।

**ਮੰਤਰੀ** : ਸਾਨੂੰ ਕਿਸੇ ਵੀ ਪ੍ਰਾਈਵੇਟ ਏਜੰਸੀ ਨੇ ਅਪਰੋਚ ਨਹੀਂ ਕੀਤਾ। ਏਜੰਸੀ ਚਾਹੇ ਕੋਈ ਵੀ ਹੋਵੇ, ਸਰਕਾਰੀ ਹੋਵੇ ਜਾਂ ਪ੍ਰਾਈਵੇਟ ਹੋਵੇ ਇਹ ਸਾਰਿਆਂ ਵਾਸਤੇ ਇਕੋ ਜਿਹਾ 4% ਹੀ ਲਗਦਾ ਹੈ ਅਤੇ ਸੰਨ 1975 ਤੋਂ ਲੱਗਦਾ ਆ ਰਿਹਾ ਹੈ। ਇਸ ਤੋਂ ਇਲਾਵਾ ਅਸੀਂ ਹੋਰ ਕੋਈ ਟੈਕਸ ਬਿਲਕੁਲ ਨਹੀਂ ਲੈਂਦੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕੋਈ ਜਵਾਬ ਤਾਂ ਦਿੱਤਾ ਨਹੀਂ।

**ਸ੍ਰੀ ਸਪੀਕਰ** : ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ ਕਿ ਇਹ ਟੈਕਸ ਸਾਲ 1975 ਤੋਂ ਹੀ ਲੱਗਿਆ ਹੋਇਆ ਹੈ। ਤੁਸੀਂ ਆਪਣੀ ਅਗਲੀ ਕਾਲ ਅਟੈਂਸ਼ਨ ਪੜ੍ਹੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਨਾਲੇ ਤਾਂ ਤੁਸੀਂ ਉਨ੍ਹਾਂ ਕੀਆ (ਕਾਂਗਰਸ ਪਾਰਟੀ ਵਲ ਇਸ਼ਾਰਾ) ਪਾਲਸੀਆਂ ਨੂੰ ਚਾਲੂ ਕਰ ਰਹੇ ਹ ਅਤੇ ਨਾਲੇ ਉਨ੍ਹਾਂ ਨੂੰ ਗਾਲ੍ਹਾਂ ਕੱਢਦੇ ਹ।

(ਕ੍ਰਮ ਨੰ : 4 ਅਤੇ 13)

1. ਸਰਦਾਰ ਅਜੀਤ ਇੰਦਰ ਸਿੰਘ ਮੋਫਰ
: ਸ਼੍ਰੀ ਮਾਨ ਜੀ, ਮੈਂ ਸਰਕਾਰ
2. ਸਰਦਾਰ ਜਗਤਾਰ ਸਿੰਘ ਰਾਜਲਾ

ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਪਿਛਲੇ ਦਿਨੀਂ ਹੋਈਆਂ ਬਰਸਾਤਾਂ ਕਾਰਨ ਘੱਗਰ ਨਦੀ ਵਿੱਚ ਆਏ ਹੜ੍ਹਾਂ ਕਰਕੇ ਤਹਿਸੀਲ ਸਮਾਣਾ ਅਤੇ ਇਸ ਦੇ ਨਾਲ ਲੱਗਦੇ ਇਲਾਕੇ ਦੇ ਬਹੁਤ ਸਾਰੇ ਪਿੰਡਾਂ ਵਿੱਚ ਫਸਲਾਂ ਦਾ ਬਹੁਤ ਭਾਰੀ ਨੁਕਸਾਨ ਹੋਇਆ ਹੈ । ਕਿਸਾਨਾਂ ਵਲੋਂ ਆਪਣੀ ਫਸਲ ਪਾਲਣ ਲਈ ਬਹੁਤ ਸਾਰਾ ਕਰਜ਼ਾ ਲਿਆ ਹੋਇਆ ਹੈ । ਸਰਕਾਰ ਵੱਲੋਂ ਇਸ ਨੁਕਸਾਨ ਹੋਣ ਤੇ ਕਿਸਾਨਾਂ ਨੂੰ ਕੋਈ ਰਾਹਤ ਨਹੀਂ ਦਿਤੀ ਗਈ ਅਤੇ ਨਾ ਹੀ ਹੜ੍ਹਾਂ ਕਾਰਨ ਹੋਏ ਨੁਕਸਾਨ ਦਾ ਕੋਈ ਮੁਆਵਜ਼ਾ ਦਿੱਤਾ ਗਿਆ ਹੈ ਅਤੇ ਨਾ ਹੀ ਫਸਲ ਦੇ ਹੋਏ ਨੁਕਸਾਨ ਦੀ ਮੁੜ ਤੋਂ ਸਪੈਸ਼ਲ ਗਿਰਦਾਵਰੀ ਕਰਾਈ ਗਈ ਹੈ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕਿਰਪਾਲਤਾ ਕਰਨ ।

**ਮਾਲ ਅਤੇ ਪੁਨਰਵਾਸ ਮੰਤਰੀ** (ਸਰਦਾਰ ਸੇਵਾ ਸਿੰਘ ਸੇਖਵਾਂ) : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਜੁਲਾਈ, 2000 ਦੌਰਾਨ ਬਾਰਸ਼ਾਂ ਕਾਰਨ ਦਰਿਆ ਘੱਗਰ ਵਿਚ ਹੜ੍ਹ ਆ ਜਾਣ ਕਰਕੇ ਜ਼ਿਲ੍ਹਾ ਪਟਿਆਲਾ ਦੇ ਕਈ ਹਿੱਸਿਆਂ ਵਿੱਚ ਖੜ੍ਹੀਆਂ ਫਸਲਾਂ ਨੂੰ ਨੁਕਸਾਨ ਹੋਇਆ । ਡਿਪਟੀ ਕਮਿਸ਼ਨਰ, ਪਟਿਆਲਾ ਨੇ ਦੱਸਿਆ ਕਿ ਉਨ੍ਹਾਂ ਦੇ ਜ਼ਿਲ੍ਹੇ ਵਿਚ 15,000 ਏਕੜ ਰਕਬਾ ਪ੍ਰਭਾਵਿਤ ਹੋਇਆ । ਸਰਕਾਰ ਵੱਲੋਂ ਪਹਿਲਾਂ ਹੀ ਡਿਪਟੀ ਕਮਿਸ਼ਨਰ ਨੂੰ ਤਬਾਹ ਹੋਈਆਂ ਫਸਲਾਂ ਦਾ ਮੁਆਵਜ਼ਾ ਦੇਣ ਲਈ ਹਦਾਇਤਾਂ ਮੌਜੂਦ ਹਨ । ਡਿਪਟੀ ਕਮਿਸ਼ਨਰ ਇਨ੍ਹਾਂ ਖੜ੍ਹੀਆਂ ਫਸਲਾਂ ਦੇ ਨੁਕਸਾਨ ਦੀ ਅਸੈਸਮੈਂਟ ਕਰ ਰਹੇ ਹਨ ਅਤੇ ਇਸ ਤੋਂ ਬਾਅਦ ਨਿਰਧਾਰਿਤ ਨੀਤੀ ਮੁਤਾਬਿਕ ਰਾਹਤ ਦਿੱਤੀ ਜਾਵੇਗੀ ।

ਘੱਗਰ ਦਰਿਆ ਤਕਰੀਬਨ ਹਰ ਸਾਲ ਖੇਤੀਬਾੜੀ ਵਾਲੀ ਜ਼ਮੀਨ ਨੂੰ ਨੁਕਸਾਨ ਪਹੁੰਚਾਉਂਦਾ ਹੈ । ਲੋਕਾਂ ਦੀ ਮੁੱਖ ਮੰਗ ਮੁਆਵਜ਼ਾ ਲੈਣ ਸਬੰਧੀ ਐਨੀ ਨਹੀਂ ਹੈ, ਜਿੰਨੀ ਕਿ ਇਸ ਮੁਸ਼ਕਲ ਦਾ ਕੋਈ ਪੱਕਾ ਹੱਲ ਕਰਨ ਬਾਰੇ ਹੈ । ਇਸ ਦਾ ਪੱਕਾ ਹੱਲ ਦਰਿਆ ਘੱਗਰ ਤੇ ਹਰਿਆਣਾ ਰਾਜ ਵਿੱਚ ਚੰਡੀਮੰਦਰ ਅਤੇ ਮੋਰਨੀ ਹਿੱਲਜ਼ ਵਿਚਾਲੇ ਡੈਮ ਦੀ ਉਸਾਰੀ ਕਰਨਾ ਹੈ । ਪੰਜਾਬ ਸਰਕਾਰ ਇਸ ਡੈਮ ਨੂੰ ਬਣਾਉਣ ਦੀਆਂ ਸੰਭਾਵਨਾਵਾਂ ਦੀ ਛਾਣਬੀਣ ਕਰ ਰਹੀ ਹੈ । ਮੇਰਾ ਖਿਆਲ ਹੈ ਕਿ 12 ਸਤੰਬਰ ਨੂੰ ਸਾਡੇ ਮੁੱਖ ਮੰਤਰੀ ਸਾਹਿਬ ਨੇ ਕੋਈ ਮੀਟਿੰਗ ਵੀ ਹਰਿਆਣਾ ਦੇ ਮੁੱਖ ਮੰਤਰੀ ਨਾਲ ਐਡਜੱਸਟ ਕੀਤੀ ਹੋਈ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਹ ਨੁਕਸਾਨ ਤਕ-ਰੀਬਨ 2 ਮਹੀਨੇ ਪਹਿਲਾਂ ਹੋਇਆ ਸੀ ਅਤੇ ਇਹ ਕਹਿ ਰਹੇ ਹਨ ਕਿ ਗਿਰਦਾਵਰੀ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਕਰ ਲਈ ਗਈ ਹੈ ਅਤੇ ਪਤਾ ਲੱਗਿਆ ਹੈ ਕਿ 15,000 ਏਕੜ ਰਕਬਾ ਪ੍ਰਭਾਵਿਤ ਹੋਇਆ ਹੈ । ਮੰਤਰੀ ਜੀ ਇਕ ਤਾਂ ਇਹ ਦੱਸਣ ਕਿ ਲੋਕਾਂ ਦੇ ਘਰ ਵੀ ਬਰਬਾਦ ਹੋਏ ਹਨ ਅਤੇ ਡੰਗਰ ਵੀ ਮਰੇ ਅਤੇ ਫਸਲਾਂ ਵੀ ਰੁੜ੍ਹ ਗਈਆਂ । ਕੀ ਮੌਕੇ ਤੇ ਉਨ੍ਹਾਂ ਨੂੰ ਕੁਝ ਰਾਹਤ ਦਿੱਤੀ ਗਈ ਸੀ ? ਜੇ ਦਿੱਤੀ ਗਈ ਤਾਂ ਕਿੰਨੀ ਦਿੱਤੀ ਗਈ ਸੀ ?

ਮੰਤਰੀ : ਸਪੀਕਰ ਸਾਹਿਬ, ਇਸ ਸਾਲ ਹੜ੍ਹਾਂ ਤੋਂ ਬਚਾਓ ਲਈ ਮਿਤੀ 31-3-2000 ਨੂੰ 14 ਕਰੋੜ ਰੁਪਏ ਦੀ ਰਕਮ ਕੁਦਰਤੀ ਆਫਤਾਂ ਰਿਲੀਫ ਫੰਡ ਵਿਚੋਂ ਸਿੰਚਾਈ ਵਿਭਾਗ, ਪੰਜਾਬ ਨੂੰ ਫਲੱਡ ਪ੍ਰੋਟੈਕਸ਼ਨ ਵਰਕਸ ਲਈ ਦਿੱਤੀ ਗਈ ਜਿਸ ਵਿਚ 12 ਲੱਖ ਰੁਪਏ ਪਟਿਆਲਾ ਜ਼ਿਲ੍ਹੇ ਨੂੰ ਰਿਲੀਜ਼ ਕਰ ਦਿੱਤੇ ਗਏ ਹਨ । ਇਸ ਤੋਂ ਇਲਾਵਾ ਮਿਤੀ 31-3-2000 ਨੂੰ ਹੀ ਇਕ ਕਰੋੜ ਰੁਪਏ ਦੀ ਰਕਮ ਰਾਜ ਦੇ ਸਮੂਹ ਡਿਪਟੀ ਕਮਿਸ਼ਨਰਜ਼ ਨੂੰ ਹੜ੍ਹਾਂ ਸਬੰਧੀ ਜਰੂਰੀ ਕੰਮ ਕਰਵਾਉਣ ਲਈ ਜਾਰੀ ਕੀਤੀ ਗਈ । ਡਿਪਟੀ ਕਮਿਸ਼ਨਰਜ਼ ਨੂੰ ਅੰਮ੍ਰਿਤਸਰ, ਗੁਰਦਾਸਪੁਰ, ਹੁਸ਼ਿਆਰਪੁਰ ਅਤੇ ਨਵਾਂ ਸ਼ਹਿਰ ਨੇ ਜਾਰੀ ਕੀਤੀ ਰਕਮ ਖਜ਼ਾਨੇ ਵਿਚੋਂ ਕਢਵਾ ਲਈ ਸੀ ਪਰੰਤੂ ਬਾਕੀ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਜ਼ ਵਲੋਂ ਜਾਰੀ ਕੀਤੀ ਰਕਮ ਖਜ਼ਾਨੇ ਵਿਚੋਂ ਕਢਵਾਈ ਨਹੀਂ ਗਈ । ਇਸ ਤੋਂ ਬਾਅਦ ਮਿਤੀ 19-7-2000 ਨੂੰ 1.72 ਕਰੋੜ ਰੁਪਏ ਅਤੇ ਮਿਤੀ 9-8-2000 ਨੂੰ 70.00 ਲੱਖ ਰੁਪਏ ਐਮਰਜੰਸੀ ਫਲਡ ਵਰਕਸ ਲਈ ਰਾਜ ਦੇ ਸਮੂਹ ਡਿਪਟੀ ਕਮਿਸ਼ਨਰਜ਼ ਨੂੰ ਜਾਰੀ ਕੀਤੇ ਗਏ ।

ਇਸ ਸਾਲ ਭਾਵੇਂ ਪੰਜਾਬ ਭਿਅੰਕਰ ਹੜ੍ਹਾਂ ਦੀ ਲਪੇਟ ਵਿਚ ਨਹੀਂ ਆਇਆ ਪਰ ਜੁਲਾਈ, 2000 ਵਿਚ ਪੰਜਾਬ ਦੇ ਲੱਗਭਗ ਸਾਰੇ ਭਾਗਾਂ ਅਤੇ ਹਿਮਾਚਲ ਪ੍ਰਦੇਸ਼ ਵਿੱਚ ਭਾਰੀ ਵਰਖਾ ਹੋਈ, ਜਿਸ ਨਾਲ ਮਨੁੱਖੀ ਜਾਨਾਂ, ਘਰਾਂ ਦਾ ਅਤੇ ਫਸਲਾਂ ਆਦਿ ਦਾ ਨੁਕਸਾਨ ਹੋਇਆ ਜਿਸ ਦਾ ਵੇਰਵਾ ਹੇਠ ਦਿੱਤਾ ਗਿਆ ਹੈ :

(1) ਮਨੁੱਖੀ ਜਾਨਾਂ ਦਾ ਨੁਕਸਾਨ :

| | | | |
|---|---|---|---|
| 1. | ਪਟਿਆਲਾ | .. | 2 |
| 2. | ਸੰਗਰੂਰ | .. | 2 |
| 3. | ਬਠਿੰਡਾ | .. | 1 |
| 4. | ਰੂਪਨਗਰ | .. | 1 |
| 5. | ਹੁਸ਼ਿਆਰਪੁਰ | .. | 1 |
| | ਕੁੱਲ | .. | 7 |

ਕੁਦਰਤੀ ਆਫਤਾਂ ਕਾਰਨ ਮਾਰੇ ਗਏ ਵਿਅਕਤੀਆਂ ਦੇ ਵਾਰਸਾਂ ਨੂੰ 50,000/- ਰੁਪਏ ਦੀ ਰਾਸ਼ੀ ਜਾਰੀ ਕੀਤੀ ਜਾਂਦੀ ਹੈ, ਪਰੰਤੂ ਇਸ ਸਬੰਧੀ ਅਜੇ ਤਕ ਡਿਪਟੀ ਕਮਿਸ਼ਨਰਜ਼ ਤੋਂ ਕੋਈ ਤਜਵੀਜ਼ ਪ੍ਰਾਪਤ ਨਹੀਂ ਹੋਈ ਹੈ ।

(2) **ਫਸਲਾਂ ਦਾ ਨੁਕਸਾਨ** : ਜੁਲਾਈ, 2000 ਦੌਰਾਨ ਪਈਆਂ ਭਾਰੀ ਬਾਰਸ਼ਾਂ ਨਾਲ ਜ਼ਿਲ੍ਹਾ ਪਟਿਆਲਾ, ਸੰਗਰੂਰ, ਰੋਪੜ, ਗੁਰਦਾਸਪੁਰ ਅਤੇ ਫਿਰੋਜ਼ਪੁਰ ਵਿਚ ਖੜ੍ਹੀਆਂ ਫਸਲਾਂ ਨੂੰ ਨੁਕਸਾਨ ਹੋਇਆ ਹੈ । ਹਜ਼ਾਰਾਂ ਏਕੜ ਜ਼ਮੀਨ ਪਾਣੀ ਹੇਠ ਆ ਗਈ ਹੈ । ਸਪੈਸ਼ਲ ਗਿਰਦਾਵਰੀ ਕਰਕੇ ਨੁਕਸਾਨ ਦਾ ਪੂਰਾ ਅੰਦਾਜ਼ਾ ਲਿਆ ਜਾ ਰਿਹਾ ਹੈ ਅਤੇ ਪ੍ਰਭਾਵਿਤ ਵਿਅਕਤੀਆਂ ਨੂੰ ਪ੍ਰਵਾਨਿਤ ਦਰਾਂ ਦੇ ਹਿਸਾਬ ਨਾਲ ਰਾਹਤ ਦਿੱਤੀ ਜਾਵੇਗੀ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨ ਕਿ ਪ੍ਰਤੀ ਏਕੜ ਇਹ ਕਿੰਨੇ ਰੁਪਏ ਕਿਸਾਨਾਂ ਨੂੰ ਦੇਣਗੇ ? ਕਿਉਂਕਿ ਇਹ ਸਾਰੀ ਗੋਲ ਮੋਲ ਕਰ ਰਹੇ ਹਨ । ਪਹਿਲਾਂ ਵੀ 300 ਕਰੋੜ ਰੁਪਏ ਸੈਂਟਰ ਤੋਂ ਆਉਣ ਦੀ ਗੱਲ-ਗੋਲ ਕੀਤੀ ਸੀ ਉਸਦਾ ਵੀ ਪਤਾ ਨਹੀਂ ।

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਸਰਕਾਰ ਦੀ ਪਾਲਿਸੀ ਬਣੀ ਹੋਈ ਹੈ, ਮੈਂ ਉਸਦੇ ਬਾਰੇ ਦੱਸ ਦਿੰਦਾ ਹਾਂ ਕਿ ਕੁਦਰਤੀ ਆਫਤਾਂ ਕਾਰਨ ਫਸਲਾਂ, ਮਕਾਨਾਂ, ਮਨੁੱਖੀ ਜਾਨਾਂ ਆਦਿ ਦੇ ਹੋਏ ਨੁਕਸਾਨ ਦੀ ਰਾਹਤ ਦੇਣ ਲਈ ਦਰਾਂ ਹੇਠ ਲਿਖੇ ਅਨੁਸਾਰ ਹਨ :

| 1 | 2 | 3 |
|---|---|---|
| (ੳ) | **ਖੜ੍ਹੀਆਂ ਫਸਲਾਂ ਦੇ ਹੋਏ ਨੁਕਸਾਨ ਲਈ** : | |
| (1) | ਜਿਥੇ ਸਾਰੀ ਫਸਲ ਸ਼ੁਰੂ ਵਿੱਚ ਹੀ ਤਬਾਹ ਹੋ ਜਾਵੇ ਪਰੰਤੂ ਉਸ ਮੌਸਮ ਵਿੱਚ ਦੁਬਾਰਾ ਬੀਜੀ ਜਾ ਸਕਦੀ ਹੋਵੇ ਉਥੇ ਕਿਸਾਨਾਂ ਨੂੰ ਬੀਜ ਅਤੇ ਖਾਦ ਲਈ .. | 700/ ਰੁ: ਪ੍ਰਤੀ ਏਕੜ |
| (2) | ਜਿੱਥੇ ਸਾਰੀ ਫਸਲ ਸ਼ੁਰੂ ਵਿੱਚ ਹੀ ਤਬਾਹ ਹੋ ਜਾਵੇ ਪਰੰਤੂ ਦੁਬਾਰਾ ਨਾ ਬੀਜੀ ਜਾ ਸਕਦੀ ਹੋਵੇ; .. | 1000/ ਰੁ: ਪ੍ਰਤੀ ਏਕੜ |
| (ਅ) | **ਪੱਕੀਆਂ ਖੜ੍ਹੀਆਂ/ਕੱਟੀਆਂ ਫਸਲਾਂ ਦੇ ਨੁਕਸਾਨ ਲਈ** : | |
| (1) | ਜਿਥੇ ਖੜ੍ਹੀਆਂ/ਕੱਟੀਆਂ ਫਸਲਾਂ ਨੂੰ 75% ਤੋਂ ਵੱਧ ਨਕਸਾਨ ਹੋਵੇ । .. | 2000/ ਰੁ: ਪ੍ਰਤੀ ਏਕੜ |
| (2) | ਜਿਥੇ ਖੜ੍ਹੀਆਂ/ਕੱਟੀਆਂ ਫਸਲਾਂ ਨੂੰ 50% ਤੋਂ ਵੱਧ ਅਤੇ 75% ਤੋਂ ਘੱਟ ਹੋਵੇ .. | 1000/-ਰੁ: ਪ੍ਰਤੀ ਏਕੜ |
| (3) | ਜਿੱਥੇ ਖੜ੍ਹੀਆਂ/ਕੱਟੀਆਂ ਫਸਲਾਂ ਨੂੰ 25% ਤੋਂ ਵੱਧ ਅਤੇ 50% ਤੋਂ ਘੱਟ ਨੁਕਸਾਨ ਹੋਵੇ । .. | 700/- ਰੁ: ਪ੍ਰਤੀ ਏਕੜ |
| (4) | ਜਿਥੇ ਖੜ੍ਹੀਆਂ/ਕੱਟੀਆਂ ਫਸਲਾਂ ਨੂੰ 25% ਤੋਂ ਘੱਟ ਹੋਵੇ । .. | ਕੋਈ ਨਹੀਂ । |

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਤੁਹਾਡੀ ਪਾਲਿਸੀ ਹੈ ਜਾਂ ਪਿਛਲੀ ਸਰਕਾਰ ਦੀ ਪਾਲਿਸੀ ਹੈ ? ਇਹ ਤਾਂ ਦਸ ਸਾਲ ਪਹਿਲਾਂ ਦੀ ਪਾਲਿਸੀ ਹੈ, ਤੁਸੀਂ ਆਪਣੀ ਗੱਲ ਕਰੋ ।

**ਮੰਤਰੀ** : ਸਪੀਕਰ ਸਾਹਿਬ, ਪਹਿਲੇ ਧਿਆਨ ਦਿਵਾਊ ਮਤੇ ਵਿਚ ਵੀ ਇਨ੍ਹਾਂ ਨੇ ਕਹਿ ਦਿੱਤਾ ਸੀ ਕਿ ਇਹ ਤੁਹਾਡੀਆਂ ਦਰਾਂ ਹਨ ਕਿ ਪਿਛਲੀ ਸਰਕਾਰ ਵਾਲੀਆਂ ਹਨ ਔਰ ਹੁਣ ਫਿਰ ਇਨ੍ਹਾਂ ਨੇ ਕਹਿ ਦਿੱਤਾ ਹੈ ਕਿ ਇਹ ਪਿਛਲੀ ਸਰਕਾਰ ਦੀ ਪਾਲਿਸੀ ਹੈ । ਸਰਕਾਰ ਤਾਂ ਕਿਸੇ ਵੀ ਪੁਲੀਟੀਕਲ ਪਾਰਟੀ ਦੀ ਹੋਵੇ, ਉਹ ਸਟੇਟ ਦੀ ਸਰਕਾਰ ਹੈ ਔਰ ਉਹ ਜਵਾਬਦੇਹ ਹੈ । ਪਿਛਲੀ ਸਰਕਾਰ ਦੇ ਜਿਹੜੇ ਠੀਕ ਫੈਸਲੇ ਹਨ, ਉਹ ਲਾਗੂ ਹੁੰਦੇ ਹਨ ਔਰ ਜੇ ਪਾਲਿਸੀ ਵਿੱਚ ਕੋਈ ਊਣਤਾਈ ਹੋ ਜਾਏ ਤਾਂ ਉਸ ਵਿੱਚ ਅਮੈਂਡਮੈਂਟ ਹੋ ਜਾਂਦੀ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਤੁਸੀਂ ਇਨ੍ਹਾਂ ਤਿੰਨਾਂ ਸਾਲਾਂ ਵਿੱਚ ਇਸ ਨੂੰ ਰਿਵਾਈਜ਼ ਕੀਤਾ ਹੈ ? ਇਹ ਦੱਸੋ ।

**ਸ਼੍ਰੀ ਸਪੀਕਰ** : ਮੋਫਰ ਸਾਹਿਬ, ਕੋਈ ਸਪਲੀਮੈਂਟਰੀ ਹੈ ਤਾਂ ਦੱਸੋ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਹੁਣ ਫਸਲਾਂ ਦੀਆਂ ਲਾਗਤਾਂ ਵਧ ਗਈਆਂ ਹਨ, ਡੀਜ਼ਲਦੇ ਰੇਟ ਵਧ ਗਏ, ਇਨਪੁਟਸ ਦੇ ਰੇਟ ਵਧ ਗਏ ਔਰ ਫਸਲਾਂ ਦੇ ਰੇਟ ਘਟ ਗਏ । ਇਹ ਪਾਲਿਸੀ ਤਾਂ ਪਿਛਲੀ ਸਰਕਾਰ ਦੀ ਹੈ, ਤੁਸੀਂ ਦੱਸੋ ਕਿ ਤੁਸੀਂ ਇਸ ਨੂੰ ਰਿਵਾਈਜ਼ ਕੀਤਾ ਹੈ ਜਾਂ ਨਹੀਂ ? ਜੇ ਨਹੀਂ ਕੀਤਾ ਤਾਂ ਕਿਉਂ ਨਹੀਂ ਕੀਤਾ ? ਇਸ 700/- ਰੁਪਏ ਦੇ ਮੁਆਵਜ਼ੇ ਨਾਲ ਕਿਥੋਂ ਸਰੇਗਾ । ਸਪੀਕਰ ਸਾਹਿਬ, ਇਹ ਆਪਣੀ ਪਾਲਿਸੀ ਦੱਸਣ ।

**ਸ਼੍ਰੀ ਸਪੀਕਰ** : ਆਪਾਂ ਇਸ ਨੂੰ ਚੇਂਜ ਕਰਨ ਦਾ ਖਿਆਲ ਰੱਖਦੇ ਹਾਂ ਕਿ ਨਹੀਂ । ਗੱਲ ਸਿਰਫ ਏਨੀ ਹੈ ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ....

**ਸ਼੍ਰੀ ਸਪੀਕਰ** : ਤੁਹਾਡਾ ਇਸ ਵਿੱਚ ਟਾਈਮ ਨਹੀਂ ਆਉਣਾ ।

**ਮੰਤਰੀ** : ਅਸੀਂ ਲੋਕਾਂ ਦੀਆਂ ਭਾਵਨਾਵਾਂ ਦੀ ਕਦਰ ਕਰਦੇ ਹਾਂ । ਜੇ ਲੋਕਾਂ ਦੀਆਂ ਭਾਵਨਾਵਾਂ ਇਹ ਹਨ ਕਿ ਇਸ ਵਿੱਚ ਵਾਧਾ ਹੋਣਾ ਚਾਹੀਦਾ ਹੈ ਤਾਂ ਅਸੀਂ ਜ਼ਰੂਰ ਇਸ ਤੇ ਵਿਚਾਰ ਕਰਾਂਗੇ ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ....

**ਸ਼੍ਰੀ ਸਪੀਕਰ** : ਕੋਈ ਗੱਲ ਹੈ ਨਹੀਂ, ਤੁਹਾਡੀ ਸਟੇਜ ਨਹੀਂ ਹੈ ਕਹਿਣ ਦੀ.. ਚਲੋ ਦੱਸੋ, ਤੁਸੀਂ ਕੀ ਕਹਿਣਾ ਹੈ ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਤੁਸੀਂ ਮੇਰੀ ਗੱਲ ਸੁਣ ਤਾਂ ਲਉ, ਤੁਸੀਂ ਵਿਚੋਂ ਹੀ ਟੋਕ ਦਿੰਦੇ ਹੋ । ਜੋ ਮੈਂਬਰ ਸਾਹਿਬ ਨੇ ਕਿਹਾ ਹੈ, ਉਸ ਬਾਰੇ ਸੇਖਵਾਂ ਸਾਹਿਬ, ਸੀ. ਐਮ. ਸਾਹਿਬ ਤੋਂ ਇਜਾਜ਼ਤ ਲੈ ਕੇ ਉਥੇ ਗਏ ਸੀ ਔਰ ਉਥੇ ਸਾਰਾ ਏਰੀਆ ਦੇਖਿਆ ਔਰ ਸਥਾਈ ਹੱਲ ਬਾਰੇ ਮੁੱਖ ਮੰਤਰੀ ਸਾਹਿਬ ਨੇ ਤਜਵੀਜ਼ ਰੱਖੀ ਹੈ ਕਿ ਡੈਮ ਬਣਾ ਲਿਆ ਜਾਵੇਗਾ, ਮੈਂ ਇਸ ਗੱਲ ਦਾ ਤਹਿ ਦਿਲ ਤੋਂ ਵੈਲ-ਕਮ ਕਰਦਾ ਹਾਂ । ਜੇਕਰ ਇਸ ਦਾ ਸਥਾਈ ਹੱਲ ਹੋ ਜਾਵੇ ਤਾਂ ਕਿਸਾਨਾਂ ਦੀ ਫ਼ਸਲ ਬਚ ਜਾਵੇਗੀ । ਦੂਸਰਾ, ਸੇਖਵਾਂ ਸਾਹਿਬ 2000/- ਰੁਪਏ ਪਰ ਏਕੜ ਦੇਣ ਬਾਰੇ ਕਹਿ ਰਹੇ ਹਨ । ਪਰ ਪਿਛਲੇ ਸਾਲ ਸੈਸ਼ਨ ਵਿੱਚ ਇੱਕ ਬਿਲ ਪਾਸ ਕੀਤਾ ਸੀ ਕਿ ਇਹ 2000/- ਰੁਪਏ ਤੋਂ 10,000/- ਰੁਪਏ ਤੱਕ ਦਿੱਤਾ ਜਾ ਸਕਦਾ ਹੈ । ਐਤਕੀਂ ਫ਼ਸਲ ਬਿਲਕੁਲ ਤਬਾਹ ਹੋ ਗਈ ਹੈ । ਮੈਂ ਸਮਝਦਾ ਹਾਂ ਔਰ ਮੈਂ ਜ਼ਿਮੀਂਦਾਰਾਂ ਨੂੰ ਜਾ ਕੇ ਸੁਣਿਆ ਵੀ ਸੀ । ਹੋਰ ਮੰਤਰੀ ਸਾਹਿਬ ਵੀ ਗਏ ਸਨ, ਸੇਖਵਾਂ ਸਾਹਿਬ ਵੀ ਗਏ ਸੀ ਔਰ ਇਹ ਦੇਖ ਕੇ ਆਏ ਕਿ ਸਾਰੀਆਂ ਫ਼ਸਲਾਂ ਤਬਾਹ ਹੋ ਗਈਆਂ ਸਨ, ਬਹੁਤ ਜ਼ਿਆਦਾ ਨੁਕਸਾਨ ਹੋਇਆ ਹੈ । ਜੋ ਮੁੱਖ ਮੰਤਰੀ ਜੀ ਨੇ ਉਪਰ ਡੈਮ ਬਣਾਉਣ ਦੀ ਤਜਵੀਜ਼ ਰੱਖੀ ਹੈ, ਮੈਂ ਉਸ ਵਾਸਤੇ ਧੰਨਵਾਦੀ ਹਾਂ । ਜੇਕਰ ਇਸ ਦਾ ਸਥਾਈ ਹੱਲ ਹੋ ਜਾਵੇ ਤਾਂ ਮੇਰੇ ਹਲਕੇ ਤੋਂ ਲੈ ਕੇ ਸਰਦੂਲਗੜ੍ਹ ਤੱਕ ਲੋਕਾਂ ਦਾ ਮਸਲਾ ਹੱਲ ਹੋ ਜਾਵੇਗਾ ।

**ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਬਾਰੇ ਕਹਿਣਾ ਚਾਹਾਂਗਾ ਕਿ ਮੈਂ ਵਾਕਿਆ ਹੀ ਸੰਗਰੂਰ ਅਤੇ ਪਟਿਆਲਾ ਜ਼ਿਲ੍ਹਿਆਂ ਵਿੱਚ ਗਿਆ ਹਾਂ ਔਰ ਜਾ ਕੇ ਦੇਖਿਆ ਕਿ ਫਸਲਾਂ ਦਾ ਬਹੁਤ ਵੱਡਾ ਨੁਕਸਾਨ ਹੋਇਆ ਹੈ । ਇਹ ਇਸ ਸਾਲ ਹੀ ਨਹੀਂ ਹੋਇਆ ਇਹ ਹਰ ਸਾਲ ਉਥੇ ਨੁਕਸਾਨ ਹੁੰਦਾ ਹੈ । ਮੈਂ ਉਥੇ ਲੋਕਾਂ ਨੂੰ ਮਿਲ ਕੇ ਜਦੋਂ ਸਾਰੀਆਂ ਗੱਲਾਂ ਜਾਨਣੀਆਂ ਚਾਹੀਆਂ ਔਰ ਮੁਆਵਜ਼ੇ ਬਾਰੇ ਪੁੱਛਿਆ ਕਿ ਗੌਰਮਿੰਟ ਵਲੋਂ ਤੁਹਾਨੂੰ ਕਿੰਨੀ ਰਾਹਤ ਦਿੱਤੀ ਜਾਵੇ ਤਾਂ ਉਨ੍ਹਾਂ ਨੇ ਆਖਿਆ ਕਿ ਸਾਡਾ ਹਰ ਸਾਲ ਨੁਕਸਾਨ ਹੁੰਦਾ ਹੈ । ਇਸ ਲਈ ਸਾਨੂੰ ਕਿਸੇ ਮੁਆਵਜ਼ੇ ਦੀ ਲੋੜ ਨਹੀਂ । ਜਿਹੜਾ ਮੁਆਵਜ਼ਾ ਸਾਨੂੰ ਸਰਕਾਰ ਨੇ ਦੇਣਾ ਹੈ, ਉਹ ਬੇਸ਼ੱਕ ਤੁਸੀਂ ਡੈਮ ਤੇ ਖਰਚ ਕਰ ਲਉ ਲੇਕਿਨ ਸਾਡਾ ਪਰਮਾਨੈਂਟ ਹੱਲ ਕਰੋ । ਸਭ ਪਿੰਡਾਂ ਦੇ ਲੋਕਾਂ ਨੇ ਆਖਿਆ ਕਿ ਸਾਨੂੰ ਮੁਆਵਜ਼ੇ ਦੀ ਲੋੜ ਨਹੀਂ । ਜਿਹੜਾ ਮੁਆਵਜ਼ਾ ਸਰਕਾਰ ਨੇ ਦੇਣਾ ਹੈ, ਇਹ ਡੈਮ ਤੇ ਜੇ ਖਰਚ ਕਰ ਸਕਦੇ ਹੋ ਤਾਂ ਕਰ ਲਉ । ਵਾਕਿਆ ਹੀ ਮੈਂ ਮਹਿਸੂਸ ਕਰਦਾ ਹਾਂ ਕਿ ਉਨ੍ਹਾਂ ਲੋਕਾਂ ਨੂੰ ਹੜ੍ਹ ਤੋਂ ਬਚਾਉਣ ਵਾਸਤੇ ਇੱਕ ਹੀ ਹੱਲ ਹੈ ਕਿ ਉਪਰ ਡੈਮ ਬਣ ਜਾਵੇ ਤਾਂ ਉਹ ਪਾਣੀ ਕੰਟਰੋਲ ਹੋ ਸਕਦਾ ਹੈ ।

(ਕ੍ਰਮ ਨੰ : 8)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਜ਼ਿਲਾ ਮਾਨਸਾ ਦੀ ਸਬ ਡਵੀਜ਼ਨ ਬੁਢਲਾਡਾ ਦੇ ਪੇਂਡੂ ਖੇਤਰ ਵਿੱਚ ਬਿਜਲੀ ਸਪਲਾਈ ਦੀ ਸਥਿਤੀ ਬਹੁਤ ਹੀ ਤਰਸਯੋਗ ਬਣੀ ਹੋਈ ਹੈ । ਅਣਐਲਾਨੇ ਲੰਮੇ ਕੱਟ, ਵਾਰ ਵਾਰ ਪੈਣ ਵਾਲੇ ਤਕਨੀਕੀ ਨੁਕਸਾਂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]
ਕਾਰਨ ਕਈ ਕਈ ਘੰਟੇ ਲੋਕ ਬਿਜਲੀ ਤੋਂ ਵਾਂਝੇ ਰਹਿੰਦੇ ਹਨ। ਰਾਤ ਸਮੇਂ ਬਿਜਲੀ ਸਪਲਾਈ ਹਾਲਤ ਦਿਨ ਨਾਲੋਂ ਵੀ ਮਾੜੀ ਹੋ ਜਾਂਦੀ ਹੈ ਜਿਸ ਕਾਰਨ ਸਖ਼ਤ ਗਰਮੀ ਦੇ ਮੌਸਮ ਵਿੱਚ ਪੇਂਡੂ ਖੇਤਰ ਦੇ ਲੋਕ ਤੇ ਵਿਸ਼ੇਸ਼ ਕਰਕੇ ਛੋਟੇ-ਛੋਟੇ ਬੱਚੇ ਸਖ਼ਤ ਪ੍ਰੇਸ਼ਾਨੀ ਵਿਚ ਰਹਿ ਰਹੇ ਹਨ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ।

**ਬਿਜਲੀ ਮੰਤਰੀ** (ਸਰਦਾਰ ਸਿਕੰਦਰ ਸਿੰਘ ਮਲੂਕਾ) : ਬਿਜਲੀ ਦੀ ਸਪਲਾਈ ਵਿਚ ਕੋਈ ਮੇਜਰ ਟੈਕਨੀਕਲ ਨੁਕਸ ਨਹੀਂ ਹਨ ਅਤੇ ਬੁਢਲਾਡਾ ਸਬ-ਡਵੀਜ਼ਨ ਦੇ ਅਧੀਨ ਆਉਂਦੇ ਪੇਂਡੂ ਖੇਤਰਾਂ ਨੂੰ 3 ਫੇਜ਼ ਬਿਜਲੀ ਸ਼ਡਿਊਲ ਅਨੁਸਾਰ ਦਿੱਤੀ ਜਾ ਰਹੀ ਹੈ ਅਤੇ ਜਿਥੇ ਕਿਤੇ 11 ਕੇ. ਵੀ. ਲਾਈਨ ਉਪਰ ਕਿਸੇ ਤਕਨੀਕੀ ਨੁਕਸ ਕਾਰਨ ਉਸ ਦੀ ਸਪਲਾਈ ਬੰਦ ਹੁੰਦੀ ਹੈ, ਉਸ ਨੂੰ ਕੰਪਨਸੇਟ ਕੀਤਾ ਜਾਂਦਾ ਹੈ। ਸਿੰਗਲ ਫੇਜ਼ ਸਪਲਾਈ ਵੀ ਸ਼ਡਿਊਲ ਅਨੁਸਾਰ ਦਿੱਤੀ ਜਾਂਦੀ ਹੈ ਪ੍ਰੰਤੂ ਸਿੰਗਲ ਫੇਜ਼ ਦੌਰਾਨ ਕਿਸਾਨ ਕੰਡੈਂਸਰ ਲਾ ਕੇ ਟਿਊਬਵੈਲ ਮੋਟਰਾਂ ਚਲਾਉਂਦੇ ਹਨ ਜਿਸ ਕਰਕੇ ਫੀਡਰ ਉਪਰ ਲੋਡ 25 % ਤੋਂ ਜ਼ਿਆਦਾ ਵਧ ਜਾਂਦਾ ਹੈ ਅਤੇ ਮਹਿਕਮੇ ਦੀਆਂ ਹਦਾਇਤਾਂ ਅਨੁਸਾਰ ਫੀਡਰ ਵਾਰ-ਵਾਰ ਕੱਟਣਾ ਪੈਂਦਾ ਹੈ। ਇਥੇ ਇਹ ਵੀ ਵਰਣਨਯੋਗ ਹੈ ਕਿ ਇਸ ਇਲਾਕੇ ਵਿਚ ਬਾਰਸ਼ ਘੱਟ ਹੋਣ ਕਾਰਨ ਬਿਜਲੀ ਦੀ ਖਪਤ ਕਾਫੀ ਵਧ ਗਈ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਉਸ ਇਲਾਕੇ ਦੇ ਨਾਲ ਸਬੰਧਤ ਹਾਂ ਅਤੇ ਪਿੰਡਾਂ ਵਿਚ ਰਹਿੰਦਾ ਹਾਂ ਅਤੇ ਮੈਂ ਦਸ ਪੰਦਰਾਂ ਪਿੰਡਾਂ ਵਿਚ ਜਾਣ ਦੀ ਕੋਸ਼ਿਸ਼ ਵੀ ਕੀਤੀ ਹੈ। ਜੋ ਮੈਂ ਤੁਹਾਨੂੰ ਕਿਹਾ ਹੈ, ਹਕੀਕਤ ਬਿਲਕੁਲ ਉਹੀ ਹੈ ਕਿ ਦਿਨ ਵੇਲੇ 6-6, 7-7 ਘੰਟੇ ਬਿਜਲੀ ਨਹੀਂ ਆਉਂਦੀ ਅਤੇ ਜੇਕਰ ਰਾਤ ਨੂੰ ਇੱਕ ਅੱਧਾ ਘੰਟਾ ਬਿਜਲੀ ਆ ਵੀ ਜਾਵੇ ਤਾਂ ਉਹ ਵੀ ਲੋਡ ਜ਼ਿਆਦਾ ਹੋਣ ਕਰਕੇ ਬਹੁਤ ਘੱਟ ਆਉਂਦੀ ਹੈ ।

**ਸ਼੍ਰੀ ਸਪੀਕਰ** : ਜਵਾਬ ਦੇਣ ਵਾਲੇ ਵੀ ਤਾਂ ਤੁਹਾਡੇ ਇਲਾਕੇ ਦੇ ਹੀ ਹਨ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਪਹਿਲਾਂ ਪੁਰਾਣਾ ਇਲਾਕਾ ਹੁੰਦਾ ਸੀ ਹੁਣ ਨਹੀਂ ਹੈ। ਹੁਣ ਨਵਾਂ ਜ਼ਿਲ੍ਹਾ ਬਣਨ ਕਰਕੇ ਇਹ ਸਾਡੇ ਇਲਾਕੇ ਦੇ ਨਹੀਂ ਰਹੇ ਅਤੇ ਇਨ੍ਹਾਂ ਦਾ ਹੁਣ ਜ਼ਿਆਦਾ ਧਿਆਨ ਆਪਣੇ ਇਲਾਕੇ ਵੱਲ ਹੀ ਹੈ। ਉਥੇ ਹਰ ਰੋਜ਼ 24 ਘੰਟੇ ਬਿਜਲੀ ਦੀ ਸਪਲਾਈ ਦਾ ਨੀਂਹ ਪੱਥਰ ਵੀ ਰਖ ਰਹੇ ਹਨ । ਚਲ, ਸਪੀਕਰ ਸਾਹਿਬ ਸੌਰੀ, ਮੈਂ ਹੋਰ ਪਾਸੇ ਚਲਾ ਗਿਆ ਹਾਂ। ਅਸਲ ਗੱਲ ਇਹ ਹੈ ਕਿ ਉਸ ਇਲਾਕੇ ਦੇ ਸਾਰੇ ਪਿੰਡਾਂ ਵਿਚ ਬਿਜਲੀ ਦੀ ਸਪਲਾਈ ਬਹੁਤ ਹੀ ਜ਼ਿਆਦਾ ਤਰਸਯੋਗ ਬਣੀ ਹੋਈ ਹੈ ਜਦੋਂ ਕਿ ਅਸੀਂ ਇਹ ਵਾਅਦਾ ਕਰ ਰਹੇ ਹਾਂ ਕਿ ਚਾਹੇ ਟਰਾਂਇਲ ਦੇ ਤੌਰ ਤੇ ਹ ਥੀਨ ਡੈਮ ਦਾ ਪਹਿਲਾ ਯੂਨਿਟ ਚਾਲੂ ਹੋ ਗਿਆ ਹੈ ਅਤੇ ਉਸ ਨੇ ਲਗਭਗ 150

ਮਗਾਵਾਟ ਬਿਜਲੀ ਦੇਣੀ ਵੀ ਸ਼ੁਰੂ ਕਰ ਦਿੱਤੀ ਹੈ ਅਤੇ ਤੁਹਾਡੇ ਬਿਜਲੀ ਬੋਰਡ ਦੇ ਆਫੀਸਰਜ਼ ਐਲਾਨ ਕਰ ਰਹੇ ਹਨ ਕਿ ਮਹਿਹਾ ਦੇ ਵਿਚ ਜਿਹੜੀ ਮਾੜੀ ਮੋਟੀ ਕੱਟ ਲਗਦੀ ਸੀ ਉਹ ਵੀ ਖਤਮ ਕਰ ਦਿੱਤੀ ਹੈ । ਪਰੰਤੂ ਸਪੀਕਰ ਸਾਹਿਬ, ਬਿਜਲੀ ਦੀ ਹਾਲਤ ਸ਼ਹਿਰਾਂ ਵਿਚ ਬਹੁਤ ਮਾੜੀ ਹੈ । ਜ਼ਿਲ੍ਹਾ ਬਠਿੰਡਾ ਬਾਰੇ ਮੈਨੂੰ ਤਜਰਬਾ ਹੈ ਅਤੇ ਉਥੇ ਬਿਜਲੀ ਦੀ ਬਹੁਤ ਜ਼ਿਆਦਾ ਮਾੜੀ ਹਾਲਤ ਹੈ । ਇਸ ਦੇ ਵਿਚ ਲੋਕਾਂ ਦਾ ਕੋਈ ਕਸੂਰ ਨਹੀਂ । ਜਿਹੜੇ ਲੋਕ ਕੰਡੈਸਰ ਜਿਸ ਨੂੰ ਅਸੀਂ ਡੱਬਾ ਕਹਿ ਦਿੰਦੇ ਹਾਂ ਉਸ ਨੂੰ ਲਗਾ ਕੇ ਮੋਟਰਾਂ ਚਲਾਉਂਦੇ ਹਨ ਉਸ ਨੂੰ ਰੋਕਣ ਲਈ ਤੁਹਾਡੇ ਆਫੀਸਰਜ਼ ਵਲੋਂ ਕੀ ਪ੍ਰਬੰਧ ਕੀਤੇ ਗਏ ਹਨ, ਇਸ ਨੂੰ ਰੋਕਣ ਦਾ ਪ੍ਰਬੰਧ ਕਰ । ਸਪੀਕਰ ਸਾਹਿਬ, ਮੇਰੀ ਤਾਂ ਇਹੀ ਬੇਨਤੀ ਹੈ ਕਿ ਪਿੰਡਾਂ ਦੇ ਲੋਕਾਂ, ਕਿਸਾਨਾਂ ਦੀ ਹਾਲਤ ਬਹੁਤ ਜ਼ਿਆਦਾ ਮਾੜੀ ਹੈ । ਕੋਈ ਕਿਸਾਨ ਦਿਨ ਵਿਚ ਨਰਮੇ ਜਾਂ ਹੋਰ ਫ਼ਸਲ ਦੀ ਸਪਰੇਅ ਕਰਦਾ ਹੈ ਅਤੇ ਉਸ ਵਿਚਾਰੇ ਨੂੰ ਰਾਤ ਨੂੰ ਮਸਾਂ ਚਾਰ ਘੰਟੇ ਅਰਾਮ ਕਰਨ ਲਈ ਮਿਲਦੇ ਹਨ ਪਰੰਤੂ ਬਿਜਲੀ ਨਾ ਹੋਣ ਕਰਕੇ ਉਸ ਨੂੰ ਬਹੁਤ ਜ਼ਿਆਦਾ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਹੈ । ਇਸ ਲਈ ਕ੍ਰਿਪਾ ਕਰਕੇ ਇਹ ਵਿਸ਼ਵਾਸ ਦਿਵਾਉ ਕਿ ਜਿਹੜੇ ਇਸ ਤਰ੍ਹਾਂ ਦੇ ਇਲਾਕੇ ਹਨ ਖਾਸ ਕਰਕੇ ਜਿਥੇ ਬਾਰਸ਼ਾਂ ਘੱਟ ਹੋਈਆਂ, ਖਪਤ ਵਧ ਗਈ ਹੈ ਉਨ੍ਹਾਂ ਦੇ ਲਈ ਵਿਸ਼ੇਸ਼ ਉਪਰਾਲੇ ਕੀਤੇ ਜਾਣ ਤਾਂ ਕਿ ਉਨ੍ਹਾਂ ਇਲਾਕਿਆਂ ਦੇ ਵਿਚ ਲੋਕਾਂ ਨੂੰ ਨਿਰਵਿਘਨ ਬਿਜਲੀ ਸਪਲਾਈ ਹੋ ਸਕੇ ।

**ਮੰਤਰੀ** . ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਮੇਰੀ ਅਜਿਹੀ ਕੋਈ ਮਨਸ਼ਾ ਨਹੀਂ ਹੈ ਕਿ ਮੈਂ ਆਪਣੇ ਜ਼ਿਲ੍ਹੇ ਦੇ ਵੱਲ ਜ਼ਿਆਦਾ ਧਿਆਨ ਦੇਵਾਂ । ਮੇਰੇ ਵਾਸਤੇ ਤਾਂ ਸਾਰਾ ਪੰਜਾਬ ਹੀ ਇਕੋ ਜਿਹਾ ਹੈ । ਜੋ ਅਰਸ਼ੀ ਜੀ ਨੇ ਕਿਹਾ ਹੈ ਕਿ ਮੈਂ ਆਪਣੇ ਜ਼ਿਲ੍ਹੇ ਵਲ ਜ਼ਿਆਦਾ ਧਿਆਨ ਦੇ ਰਿਹਾ ਹਾਂ ਅਜਿਹੀ ਕੋਈ ਗੱਲ ਨਹੀਂ ਹੈ । ਮੈਂ ਅਰਸ਼ੀ ਜੀ ਦੇ ਇਲਾਕੇ ਵਿਚ ਵੀ ਇਕ ਗਰਿਡ ਦਾ ਨੀਂਹ ਪੱਥਰ ਰੱਖਿਆ ਹੈ ਅਤੇ ਇਕ ਚਾਲੂ ਵੀ ਕਰਵਾਇਆ ਹੈ । ਨਹਿਰੀ ਮੋਘੇ ਵੀ ਇਨ੍ਹਾਂ ਦੇ ਹਲਕੇ ਵਿਚ ਦਿੱਤੇ ਹਨ । ਮੈਂ ਹੁਣ ਵੀ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਹੜੀਆਂ ਇਨ੍ਹਾਂ ਦੀਆਂ ਪ੍ਰਾਬਲਮਜ਼ ਹਨ ਉਨ੍ਹਾਂ ਬਾਰੇ ਮੈਨੂੰ ਇਹ ਲਿਖ ਕੇ ਦੇ ਦੇਣ । ਮੈਂ ਇਨ੍ਹਾਂ ਦੇ ਨਾਲ ਜਾ ਕੇ ਵੇਖਣ ਨੂੰ ਤਿਆਰ ਹਾਂ । ਜਿਥੇ ਕਿਤੇ ਇਨ੍ਹਾਂ ਨੂੰ ਕੋਈ ਪ੍ਰਾਬਲਮਜ਼ ਹਨ ਉਹ ਇਹ ਦੱਸ ਦੇਣ, ਉਨ੍ਹਾਂ ਵਲ ਪੂਰਾ ਧਿਆਨ ਦੇ ਕੇ ਇਨ੍ਹਾਂ ਦੀ ਦਿੱਕਤ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਾਂਗੇ ।

---

## MOTION UNDER RULE 77

**ਸ਼੍ਰੀ ਸਪੀਕਰ** : ਹੁਣ ਕਾਮਰੇਡ ਹਰਦੇਵ ਸਿੰਘ ਅਰਸ਼ੀ ਪ੍ਰਸਤਾਵ ਕਰਨਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ :

ਕਿ ਰਾਜ ਵਿਚ ਖੇਤੀਬਾੜੀ ਫਰੰਟ ਤੇ ਦਿਨ-ਪ੍ਰਤੀ-ਦਿਨ ਵਿਗੜ ਰਹੀ ਆਰਥਿਕ ਸਥਿਤੀ ਤੇ ਬਹਿਸ ਕੀਤੀ ਜਾਵੇ ।

ਸ੍ਰੀ ਸਪੀਕਰ : ਪ੍ਰਸਤਾਵ ਕੀਤਾ :

ਕਿ ਰਾਜ ਵਿਚ ਖੇਤੀਬਾੜੀ ਫਰੰਟ ਤੇ ਦਿਨ-ਪ੍ਰਤੀ-ਦਿਨ ਵਿਗੜ ਰਹੀ ਆਰਥਿਕ ਸਥਿਤੀ ਤੇ ਬਹਿਸ ਕੀਤੀ ਜਾਵੇ । ਬਹਿਸ

ਕਾਮਰੇਡ ਹਰਦੇਵ ਸਿੰਘ ਅਰਸ਼ੀ ਜੀ, ਆਪਣੇ ਕੋਲ ਦੋ ਘੰਟੇ ਹਨ । ਫਿਰ ਵੀ ਮੈਂ ਚਾਹਾਂਗਾ ਕਿ ਸਮੇਂ ਦਾ ਜ਼ਰੂਰ ਧਿਆਨ ਰੱਖਿਆ ਜਾਵੇ ।

ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ) : ਸਪੀਕਰ ਸਹਿਬ, ਮੈਂ ਆਪ ਵੀ ਪੂਰੀ ਕੋਸ਼ਿਸ਼ ਕਰਾਂਗਾ ਕਿਉਂਕਿ ਮੈਨੂੰ ਪਤਾ ਹੈ ਸੀ.ਐਮ. ਸਾਹਿਬ ਨੇ ਵੀ ਇਸ ਉਤੇ ਬੋਲਣਾ ਹੈ । ਇਸ ਲਈ ਮੈਂ ਸਮੇਂ ਦਾ ਧਿਆਨ ਰੱਖਾਂਗਾ । ਇਸ ਦੇ ਲਈ 2 ਘੰਟੇ ਦੀ ਸਦਨ ਦੀ ਮਜਬੂਰੀ ਹੋ ਸਕਦੀ ਹੈ । ਸੀ.ਐਮ. ਸਾਹਿਬ ਵੀ ਇਸ ਮਾਮਲੇ ਤੇ ਸ਼ਾਇਦ ਰਾਤ ਦੀ ਤਿਆਰੀ ਕਰ ਰਹੇ ਹਨ ਅਤੇ ਉਨ੍ਹਾਂ ਨੇ ਬੋਲਣਾ ਹੈ । ਇਸ ਗੱਲ ਨੂੰ ਮੈਂ ਧਿਆਨ ਵਿਚ ਰੱਖਦਾ ਹੋਇਆ ਆਪਣੀ ਗੱਲ ਸੰਖੇਪ ਵਿਚ ਕਰਨ ਦੀ ਕੋਸ਼ਿਸ਼ ਕਰਾਂਗਾ । ਪਰ, ਸਪੀਕਰ ਸਾਹਿਬ, ਇੰਨਾ ਸਮਾਂ ਤਾਂ ਜ਼ਰੂਰ ਚਾਹੀਦਾ ਹੈ ਤਾਂ ਕਿ ਮੈਂ ਆਪਣੀ ਸਾਰੀ ਗੱਲ ਨਾਲ ਜਸਟਿਸ ਕਰ ਸਕਾਂ । ਸਭ ਤੋਂ ਪਹਿਲੀ ਬੇਨਤੀ ਮੈਂ ਇਹ ਕਰਨੀ ਚਾਹੁੰਦਾ ਹਾਂ ਕਿਉਂਕਿ ਇਹ ਮਾਮਲਾ ਬੜਾ ਬ੍ਰਾਡੈਸਟ ਹੈ । ਦੋ ਘੰਟਿਆਂ ਵਿਚ ਸਮਝਾਇਆ ਨਹੀਂ ਜਾ ਸਕਦਾ ਕਿ 52 % ਸਟੇਟ ਦੀ ਇਨਕਮ ਹੈ ਉਸ ਦਾ ਆਧਾਰ ਸਾਡੀ ਐਗਰੀਕਲਚਰ ਹੈ । ਜੋ ਪੰਜਾਬ ਦੀ ਇਸ ਵੇਲੇ ਐਗਰੇਰੀਅਨ ਇਕਾਨਮੀ ਹੈ ਉਹ ਡੂੰਘੇ ਕਰਾਇਸਿਜ਼ ਵਿਚ ਹੈ । ਅਜਿਹੀ ਪ੍ਰਾਬਲਮ ਪਿਛਲੇ ਸਾਰੇ ਸਮੇਂ ਵਿਚ ਕਦੇ ਨਹੀਂ ਆਈ । ਖੇਤੀਬਾੜੀ ਦੀ ਹਾਲਾਤ ਇਹ ਬਣ ਗਈ ਹੈ ਕਿ ਖੇਤੀਬਾੜੀ ਇਕ ਥਾਂ ਤੇ ਜਾ ਕੇ ਸਟੈਗਨੇਟ ਹੋ ਗਈ ਹੈ, ਖੜ੍ਹ ਗਈ ਹੈ ਜਾਂ ਡੇਕਲਾਈਨ ਵਾਲੀ ਹੋ ਗਈ ਹੈ । ਖਰਚਾ ਲਗਾਤਾਰ ਵਧ ਰਿਹਾ ਹੈ । ਪੈਦਾਵਾਰ ਖੜ੍ਹਤ ਤੋਂ ਥੱਲੇ ਨਿਘਾਰ ਵੱਲ ਜਾ ਰਹੀ ਹੈ । ਇਸ ਹਾਲਤ ਵਿਚ ਬਹੁਤ ਸਾਰੀਆਂ ਸੀਰੀਅਸ ਸਮੱਸਿਆਵਾਂ ਪੈਦਾ ਹੋ ਗਈਆਂ ਹਨ । ਜਿਹੜੀ 50 % ਤੋਂ ਜ਼ਿਆਦਾ ਆਬਾਦੀ ਹੈ ਉਹ ਪ੍ਰਭਾਵਿਤ ਹੋ ਰਹੀ ਹੈ । ਮੈਂ ਤੁਹਾਡੀ ਆਗਿਆ ਨਾਲ, ਨਿਮਰਤਾ ਭਰੇ ਸ਼ਬਦਾਂ ਨਾਲ, ਮੁੱਖ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਸਾਰੀ ਬਹਿਸ ਨੂੰ ਉਹ ਸਮਅੱਪ ਕਰਨ ਅਤੇ ਸਰਕਾਰ ਵਲੋਂ ਆਪਣਾ ਦ੍ਰਿਸ਼ਟੀਕੋਣ ਪੇਸ਼ ਕਰਨ । ਮੈਂ ਬੇਨਤੀ ਕਰਾਂਗਾ ਕਿ ਬਹਿਸ ਦੌਰਾਨ ਲਾਜੀਕਲੀ ਜੋ ਨੁਕਤੇ ਇਨ੍ਹਾਂ ਦੇ ਧਿਆਨ ਵਿਚ ਲਿਆਂਦੇ ਜਾਣ ਇਹ ਆਪਣਾ ਧਿਆਨ ਉਨ੍ਹਾਂ ਨੁਕਤਿਆਂ ਤੇ ਕੇਂਦ੍ਰਿਤ ਕਰਨ ਦੀ ਕੋਸ਼ਿਸ਼ ਕਰਨ । ਸਾਨੂੰ ਇਸ ਦੀ ਖੁਸ਼ੀ ਹੋਵੇਗੀ । ਜੇ ਸਿਰਫ ਸਿਆਸੀ ਲਾਹਾ ਲੈਣ ਵਾਸਤੇ, ਸਾਰੀ ਜ਼ਿੰਮੇਵਾਰੀ 40 ਸਾਲ ਕਿਸ ਨੇ ਰਾਜ ਕੀਤਾ ਉਸ ਸਰਕਾਰ ਤੇ ਪਾਉਣ ਦੀ ਕੋਸ਼ਿਸ਼ ਕੀਤੀ ਜਾਵੇਗੀ ਤਾਂ ਮੇਰਾ ਖਿਆਲ ਹੈ ਕਿ ਪੰਜਾਬ ਸਰਕਾਰ ਦੀ ਸਾਢੇ ਤਿੰਨ ਸਾਲਾਂ ਦੀ ਕਾਰਗੁਜ਼ਾਰੀ ਦੀ ਜਵਾਬਦੇਹੀ ਲੋਕਾਂ ਨੇ ਤੁਹਾਡੇ ਤੋਂ ਲੈਣੀ ਹੈ, ਉਨ੍ਹਾਂ ਤੋਂ ਨਹੀਂ ਲੈਣੀ ਕਿਉਂਕਿ ਅੱਜ ਉਹ ਪਾਵਰ ਵਿਚ ਨਹੀਂ ਹਨ, ਸੈਂਟਰ ਵਿਚ ਵੀ ਉਨ੍ਹਾਂ ਦੀ ਸਰਕਾਰ ਨਹੀਂ ਹੈ । ਜਿਸ ਕਰਕੇ ਜੋ ਪੰਜਾਬ ਦੇ ਕਿਸਾਨ ਹਨ, ਖੇਤੀਬਾੜੀ ਤੇ ਨਿਰਭਰ ਲੋਕ ਹਨ, ਖੇਤ ਮਜ਼ਦੂਰ ਹਨ ਇਸ 'ਸਭਾ ਦੀ ਜਵਾਬਦੇਹੀ ਤੁਹਾਡੇ ਕੋਲੋਂ ਲੈਣਗੇ ਕਿ ਤੁਹਾਡੇ ਸਾਢੇ ਤਿੰਨ ਸਾਲਾਂ ਦੀ ਅਚੀਵਮੈਂਟ

ਕੀ ਹੈ, ਖੇਤੀਬਾੜੀ ਨੂੰ ਐਡਵਾਂਸ ਕਰਨ ਲਈ ਤੁਸੀਂ ਕੀ ਕੀਤਾ ? ਕਿਸਾਨ ਕਰਜ਼ੇ ਦੇ ਭਾਰ ਥੱਲੇ ਦੱਬੇ ਹੋਏ ਹਨ। ਉਨ੍ਹਾਂ ਨੂੰ ਰਾਹਤ ਦੇਣ ਵਾਸਤੇ ਤੁਸੀਂ ਕੀ ਕੀਤਾ ? ਇਸ ਸਭ ਦੀ ਜ਼ਿੰਮੇਵਾਰੀ ਤੁਹਾਡੇ ਉਪਰ ਹੈ। ਬਾਦਲ ਸਾਹਿਬ ਦੀ ਐਨ. ਡੀ. ਏ. ਵਿਚ, ਸੈਂਟਰ ਵਿਚ, ਭਾਈਵਾਲੀ ਹੈ ਉਥੇ ਇਨ੍ਹਾਂ ਨੂੰ ਆਰਕੀਟੈਕਟ ਦੇ ਤੌਰ ਤੇ ਤਸੱਵਰ ਕੀਤਾ ਜਾ ਰਿਹਾ ਹੈ। ਤੁਹਾਡੀ ਉਥੇ ਪੂਰੀ ਤਰ੍ਹਾਂ ਵਚਨਬੱਧਤਾ ਹੈ। ਤੁਹਾਡੀ ਗੱਲ ਨੂੰ ਉਥੇ ਵੇਟ ਦਿੱਤਾ ਜਾਂਦਾ ਹੈ ਇਸ ਤੋਂ ਪਤਾ ਚਲਦਾ ਹੈ। ਸੈਂਟਰ ਦੀਆਂ ਪਾਲਿਸੀਆਂ ਵਿਚ ਜੇ ਕਹਿ ਦਿਓ ਕਿ ਭਾਅ ਅਸੀਂ ਨਿਸ਼ਚਿਤ ਨਹੀਂ ਕਰਦੇ, ਪ੍ਰੋਕਿਓਰਮੈਂਟ ਵਾਸਤੇ ਜਾਂ ਹੋਰ ਗੱਲਾਂ ਵਾਸਤੇ ਅਸੀਂ ਜਵਾਬਦੇਹ ਨਹੀਂ, ਮੈਂ ਸਮਝਦਾ ਹਾਂ ਕਿ ਤੁਹਾਡੀ ਬੁਨਿਆਦੀ ਜ਼ਿੰਮੇਵਾਰੀ ਬਣਦੀ ਹੈ। ਇਸ ਤੇ ਜ਼ਰੂਰ ਧਿਆਨ ਕੇਂਦਰਿਤ ਕਰਨ ਦੀ ਖੇਚਲ ਕਰਨੀ ਚਾਹੀਦੀ ਹੈ। ਸਟਾਰਟਿੰਗ ਵਿਚ ਮੈਂ ਕਿਹਾ ਸੀ ਇਕ ਪੁਆਇੰਟ ਬੜਾ ਸੀਰੀਅਸ ਹੈ। ਜਿਹੜੇ ਪੰਜਾਬ ਦੇ ਕਿਸਾਨ ਹਨ, ਇਹ ਮੇਰੀ ਆਪਣੀ ਰਿਪੋਰਟ ਨਹੀਂ ਹੈ, ਬਾਦਲ ਸਾਹਿਬ ਨੇ ਇਕ ਇਨੀਸ਼ੀਏਟਿਵ ਲਿਆ ਮੈਨੂੰ ਇਸ ਗੱਲ ਦੀ ਖੁਸ਼ੀ ਹੈ, ਸੈਂਟਰ ਵਿਚ ਸਾਡੇ ਐਗਰੀਕਲਚਰ ਦੇ ਮਨਿਸਟਰ ਕਾਮਰੇਡ ਚਤੁਰਾਨਨ ਮਿਸ਼ਰਾ ਰਹੇ ਹਨ। ਉਹ ਪੰਜਾਬ ਵਿਚ ਆਏ। ਉਨ੍ਹਾਂ ਨੇ ਬਾਦਲ ਸਾਹਿਬ ਨੂੰ ਰਿਕੁਐਸਟ ਕੀਤੀ ਕਿ ਤੁਸੀਂ ਆਪਣੀ ਕੋਈ ਏਜੰਸੀ, ਇਨਵੈਸਟੀਗੇਸ਼ਨ ਦੀ ਕੋਈ ਟੀਮ ਭੇਜੋ ਅਤੇ ਪੰਜਾਬ ਦੇ ਕਿਸਾਨਾਂ ਦਾ ਸਰਕਾਰੀ ਤੇ ਗੈਰ-ਸਰਕਾਰੀ ਕਿੰਨਾ ਕਰਜ਼ਾ ਹੈ ਇਸ ਦੀ ਪੜਤਾਲ ਕਰਾਓ। ਉਨ੍ਹਾਂ ਦੀ ਰਿਪੋਰਟ ਚਿੰਤਾ ਵਾਲੀ ਹੈ। 5,700 ਕਰੋੜ ਰੁਪਏ, ਇਹ 1998 ਦੀ ਰਿਪੋਰਟ ਹੈ, ਜੇ ਦੋ ਸਾਲਾਂ ਦੀ ਹੋਰ ਐਡੀਸ਼ਨ ਕਰ ਲਈਏ, ਇਹ ਕਰਜ਼ਾ ਹੋਰ ਵੱਧ ਸਕਦਾ ਹੈ। 5,700 ਕਰੋੜ ਰੁਪਿਆ ਇਸ ਵੇਲੇ ਪੰਜਾਬ ਦੇ ਕਿਸਾਨਾਂ ਦੇ ਸਿਰ ਤੇ ਕਰਜ਼ਾ ਹੈ। ਜਿਹੜੀ ਛੋਟੀ ਕਿਰਸਾਨੀ ਹੈ ਉਸ ਦੇ ਸਿਰ ਤੇ ਪ੍ਰਤੀ ਏਕੜ 4536/- ਰੁਪਿਆ ਕਰਜ਼ਾ ਹੈ। ਮੈਨੂੰ ਇਸ ਦਾ ਦੁੱਖ ਹੈ। ਆਪਣੇ ਤੌਰ ਤੇ ਇਨ੍ਹਾਂ ਨੇ ਏਜੰਸੀ ਭੇਜੀ, ਮੈਨੂੰ ਇਸ ਵੇਲੇ ਉਸ ਦਾ ਨਾਂ ਨਹੀਂ ਪਤਾ, ਸ਼ਾਇਦ ਬਾਦਲ ਸਾਹਿਬ ਦੇ ਹੁਕਮਾਂ ਨਾਲ ਇਕ ਏਜੰਸੀ ਨੂੰ ਇਹ ਕੰਮ ਸੌਂਪਿਆ ਗਿਆ। ਉਸ ਨੇ ਰਿਪੋਰਟ ਦਿੱਤੀ ਉਸ ਵਲੋਂ ਵੀ ਜੋ ਸੈਂਟਰ ਦੀ ਟੀਮ ਨੇ ਰਿਪੋਰਟ ਦਿੱਤੀ ਹੈ ਉਸ ਨੂੰ ਡਿਟੋ ਕੀਤਾ ਗਿਆ ਹੈ। ਪਰ ਮੈਨੂੰ ਦੁੱਖ ਹੈ ਕਿ ਉਸ ਰਿਪੋਰਟ ਨੂੰ ਹਾਲੇ ਤੱਕ ਪਬਲੀਕਲੀ ਰਿਲੀਜ਼ ਨਹੀਂ ਕੀਤਾ ਗਿਆ। ਜੇ ਆ ਜਾਂਦੀ ਤਾਂ ਲੋਕਾਂ ਨੂੰ ਪਤਾ ਲੱਗ ਜਾਂਦਾ।

ਅਗਲਾ ਸਵਾਲ ਇਹ ਹੈ ਕਿ ਜਵਾਬ ਲੋਕ ਮੰਗਦੇ ਹਨ ਤੇ ਸਾਨੂੰ ਇਸ ਵਾਸਤੇ ਘੱਟੋ-ਘੱਟ ਤਿਆਰ ਹੋਣਾ ਚਾਹੀਦਾ ਹੈ। ਉਸ ਦੀ ਰੋਜ਼ੀ ਖੁਸ ਗਈ ਹੈ। ਕਿੰਨੇ ਅਫ਼ਸੋਸ ਦੀ ਗੱਲ ਹੈ ਕਿ ਇਕ ਪਾਸੇ ਕਿਹਾ ਜਾ ਰਿਹਾ ਹੈ ਕਿ ਕਿਸਾਨ ਅਰਾਮ ਪਸੰਦ ਹੋ ਗਿਆ ਹੈ, ਉਸ ਨੇ ਕੰਮ ਕਰਨਾ ਛੱਡ ਦਿੱਤਾ ਹੈ। ਹੁਣ ਉਹ ਮਜ਼ਦੂਰਾਂ ਤੋਂ ਕੰਮ ਲੈ ਰਹੇ ਹਨ। ਵਿਆਹਾਂ ਵਿਚ ਅੰਨ੍ਹੇਵਾਹ ਖ਼ਰਚ ਕਰ ਰਹੇ ਹਨ। ਸੱਥਾਂ ਵਿਚ ਬੈਠ ਕੇ ਗੱਪਾਂ ਮਾਰਦੇ ਹਨ ਤੇ ਦਾਰੂ ਪੀਂਦੇ ਹਨ। ਇਹ ਮਾੜੇ ਮੋਟੇ ਕਾਰਨ ਹੋ ਸਕਦੇ ਹਨ, ਮੈਂ ਇਨ੍ਹਾਂ ਨੂੰ ਨਜ਼ਰ ਅੰਦਾਜ਼ ਨਹੀਂ ਕਰਦਾ। ਪਰ ਸ਼ਰਾਬ ਪੀਣਾ ਤੇ ਵਿਆਹ ਕਰਨੇ ਇਹ ਮੁੱਖ ਕਾਰਨ ਨਹੀਂ ਹਨ। ਜੇ ਇਸ ਨੂੰ ਬੁਨਿਆਦੀ ਕਾਰਨ ਕਹਿ ਕੇ ਸਰਕਾਰ ਆਪਣੀ ਜ਼ਿੰਮੇਵਾਰੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਤਾਂ ਇਹ ਜ਼ਿਆਦਤੀ ਹੋਵੇਗੀ। ਇਸ ਵਿਚ ਮੇਨ ਕੇਂਦਰੀ ਤੋਂ ਪਾਸੇ ਹੋ ਜਾਵੇਗੀ ... ਨੁਕਤਾ ਹੈ ਕਿ ਪੰਜਾਬ ਦੀ ਕਿਰਸਾਨੀ ਕਿਉਂ ਨਿਘਾਰ ਵਾਲੇ ਪਾਸੇ ਜਾ ਰਹੀ ਹੈ ? ਪਿਛਲੀਆਂ ਸੈਂਟਰ ਦੀਆਂ ਸਰਕਾਰਾਂ ਨੇ ਅਤੇ ਪਰੈਜ਼ੈਂਟ ਸੈਂਟਰ ਦੀ ਸਰਕਾਰ ਨੇ ਕਦੇ ਇਸ ਤੇ ਡੀਪਲੀ ਸਟੱਡੀ ਕਰਕੇ ਧਿਆਨ ਕੇਂਦਰਿਤ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਪੈਦਾਵਾਰੀ ਖਰਚਾ ਲਾਗਤ ਖਰਚਾ ਜੋ ਹੈ, ਉਹ ਲਗਾਤਾਰ ਵਧ ਰਿਹਾ ਹੈ। ਇੰਨਾ ਖਰਚਾ ਕਰਨ ਤੋਂ ਬਾਅਦ ਜੋ ਕਿਸਾਨ ਆਪਣੀ ਜਿਣਸ ਪੈਦਾ ਕਰਦਾ ਹੈ ਔਰ ਮਾਰਕੀਟ ਦੇ ਵਿਚ ਬਤੌਰ ਭਾਅ ਜੋ ਉਸ ਨੂੰ ਮਿਲਦਾ ਹੈ, ਉਸ ਦੇ ਵਿਚ ਲਾਗਤ ਖਰਚੇ ਨਾਲੋਂ ਬਹੁਤ ਜ਼ਿਆਦਾ ਪਾੜਾ ਹੁੰਦਾ ਹੈ। ਮੈਂ ਕਹਿ ਸਕਦਾ ਹਾਂ ਕਿ ਹਰ ਫਸਲ ਤੇ ਕਿਸਾਨ ਨੂੰ ਘੱਟੋ-ਘੱਟ 25%, 30% ਜਾਂ 35% ਖਰਚਾ ਵਧ ਜਾਣ ਕਰਕੇ ਉਸ ਦੇ ਸਿਰ ਕਰਜ਼ਾ ਚੜ੍ਹ ਜਾਂਦਾ ਹੈ। ਕਿਉਂਕਿ ਖਰਚਾ ਵਧ ਜਾਂਦਾ ਹੈ ਇਸ ਲਈ ਆਮਦਨ ਘਟ ਜਾਂਦੀ ਹੈ। ਮੈਂ ਗਵਰਨਮੈਂਟ ਦੇ ਅੰਕੜਿਆਂ ਦੇ ਆਧਾਰ ਤੇ ਹੀ ਕਹਿਣਾ ਚਾਹਵਾਂਗਾ ਤਾਂ ਕਿ ਮੇਰੀ ਗੱਲ ਜ਼ਿਆਦਾ ਸਟਰੈਂਥਨ ਹੋ ਜਾਵੇ। ਮਿਸਾਲ ਦੇ ਤੌਰ ਤੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਲ 1974 ਵਿਚ ਇਕ ਏਕੜ ਭੂਮੀ ਵਿਚੋਂ ਕਣਕ ਪੈਦਾ ਕਰਨ ਵਾਸਤੇ 425/-ਰੁਪਏ ਖਰਚਾ ਹੁੰਦਾ ਸੀ। ਇਹ ਖਰਚਾ 1991-92 ਵਿਚ ਵਧ ਕੇ 1,829/- ਰੁਪਏ ਹੋ ਗਿਆ ਅਤੇ ਸਾਲ 1996-97 ਵਿਚ ਇਹ ਵਧ ਕੇ 2,819/- ਰੁਪਏ ਹੋ ਗਿਆ। ਇਸ ਤਰ੍ਹਾਂ ਘੱਟੋ-ਘੱਟ 6% ਖਰਚੇ ਵਿਚ ਇਨਕਰੀਜ਼ ਹੋ ਗਈ। ਇਸੇ ਤਰ੍ਹਾਂ ਝੋਨੇ ਦੀ ਪ੍ਰੋਡਕਸ਼ਨ ਤੇ ਸਾਲ 1974-75 ਵਿਚ ਆਉਣ ਵਾਲਾ ਖਰਚਾ 434/-ਰੁਪਏ ਸੀ, 1991-92 ਵਿਚ ਇਹ ਖਰਚਾ ਵਧ ਕੇ 2,641/- ਰੁਪਏ ਹੋ ਗਿਆ। ਫਿਰ 1996-97 ਵਿਚ ਇਹ ਵਧ ਕੇ 4,485/- ਰੁਪਏ ਹੋ ਗਿਆ। ਇਸ ਤਰ੍ਹਾਂ 10 ਗੁਣਾਂ ਖਰਚੇ ਵਿਚ ਵਾਧਾ ਹੋ ਗਿਆ ਹੈ। 1974-75 ਨੂੰ ਅਗਰ ਅਸੀਂ ਬੇਸ ਮੰਨ ਲਈਏ ਤਾਂ ਇਸੇ ਤਰ੍ਹਾਂ ਜੋ ਸਾਡਾ ਨਰਮਾ ਹੈ, ਇਹ 1974-75 ਦੇ ਵਿਚ 342/- ਰੁਪਏ, 1991-92 ਵਿਚ 1,675/- ਰੁਪਏ ਅਤੇ 1996-97 ਵਿਚ 2,674/- ਰੁਪਏ ਦੀ ਲਾਗਤ ਆਈ ਹੈ। ਇਸ ਤਰ੍ਹਾਂ ਕਿਸਾਨ ਦਾ ਖਰਚਾ ਤਾਂ ਲਗਾਤਾਰ ਵਧ ਰਿਹਾ ਹੈ। ਉਹ ਚਾਹੇ ਡੀਜ਼ਲ ਹੈ, ਚਾਹੇ ਕੀਟਨਾਸ਼ਕ ਦਵਾਈਆਂ ਹਨ ਚਾਹੇ ਉਹ ਬੀਜ ਹਨ, ਚਾਹੇ ਇਹ ਲੇਬਰ ਹੈ, ਚਾਹੇ ਕੋਈ ਮਸ਼ੀਨਰੀ ਹੈ, ਇਸ ਤਰ੍ਹਾਂ ਇਨਪੁੱਟਸ ਦਾ ਖਰਚਾ ਵਧ ਰਿਹਾ ਹੈ। ਕਿਸੇ ਵੀ ਸਰਕਾਰ ਨੇ ਇਸ ਤੇ ਚੈੱਕ ਲਾਉਣ ਦੀ ਕੋਸ਼ਿਸ਼ ਨਹੀਂ ਕੀਤੀ। ਇਸ ਨੂੰ ਕਿਸੇ ਨਾ ਕਿਸੇ ਜਗ੍ਹਾ ਤੇ ਰੋਕਿਆ ਜਾਵੇ। ਇਸ ਤੇ ਚੈਕ ਹੋਵੇ। ਜਿਸ ਵੇਲੇ ਅਸੀਂ ਜਿਣਸਾਂ ਦੇ ਭਾਅ ਨਿਰਧਾਰਤ ਕਰਦੇ ਹਾਂ, ਉਹ ਕਦੇ ਪੱਕੇ ਮਾਲ ਨਾਲ ਜਾਂ ਇੰਡੈਕਸ ਦੇ ਨਾਲ ਜੋੜੇ ਨਹੀਂ ਜਾਂਦੇ। ਪੱਕੇ ਮਾਲ ਦੀਆਂ ਕੀਮਤਾਂ ਖਾਸ ਕਰਕੇ ਖੇਤੀ ਤੇ ਜੋ ਖਰਚਾ ਹੋ ਰਿਹਾ ਹੈ, ਉਸ ਦੀਆਂ ਕੀਮਤਾਂ ਕਿੰਨਾ ਇਨਕਰੀਜ਼ ਕਰ ਰਹੀਆਂ ਹਨ ਉਸ ਹਿਸਾਬ ਨਾਲ ਲਿੰਕ ਕਰਕੇ ਜੇਕਰ ਭਾਅ ਨਿਰਧਾਰਤ ਕਰੀਏ ਤਾਂ ਸਾਇਦ ਕਿਸਾਨ ਨੂੰ ਕੋਈ ਲਾਭ ਹੋ ਸਕੇ। ਇਸ ਤਰ੍ਹਾਂ ਦਾ ਕਦੇ ਫਾਰਮੂਲਾ ਨਹੀਂ ਵਰਤਿਆ ਗਿਆ। ਜਿੱਥੋਂ ਤੱਕ ਇੰਡਸਟਰੀ ਦਾ ਤੁਅੱਲਕ ਹੈ, ਮੈਂ ਇੰਡਸਟਰੀ ਨੂੰ ਅਪੋਜ਼ ਨਹੀਂ ਕਰਦਾ। ਇੰਡਸਟਰੀ ਬੇਸ ਹੈ ਕਿਸੇ ਮੁਲਕ ਦੀ ਡਿਵੈੱਲਪਮੈਂਟ ਦਾ। ਇੰਡਸਟਰੀ ਦਾ ਗਰੋਥ ਰੇਟ ਕਿੰਨਾ ਹੈ, ਇਸ ਤੋਂ ਡਿਵੈਲਪਮੈਂਟ ਦਾ ਪਤਾ ਚਲਦਾ ਹੈ। ਪਰ ਇੰਡਸਟਰੀ ਲਿਸਟ

ਹੈ, ਉਹ ਵੀ ਇਕ ਤਬਕਾ ਹੈ । ਦੂਜੇ ਪਾਸੇ ਇਕ ਖੇਤੀਬਾੜੀ ਵਾਲਿਆਂ ਦਾ ਬਹੁਤ ਵੱਡਾ 70 ਕਰੋੜ ਲੋਕਾਂ ਦਾ ਤਬਕਾ ਹੈ । ਇਨ੍ਹਾਂ ਦੋਵਾਂ ਦੇ ਪ੍ਰਤੀ ਸੈਂਟਰ ਦੀਆਂ ਸਰਕਾਰਾਂ ਦਾ ਅਤੇ ਕੁਝ ਹੱਦ ਤੱਕ ਸਟੇਟਾਂ ਦੀਆਂ ਸਰਕਾਰਾਂ ਦਾ ਰਵੱਈਆ ਅਤੇ ਪਹੁੰਚ ਜੋ ਹੈ, ਉਸ ਬਾਰੇ ਮੈਂ ਕਹਿ ਸਕਦਾ ਹਾਂ ਕਿ ਇੰਡਸਟਰੀ ਵਾਲਿਆਂ ਪ੍ਰਤੀ ਸਰਕਾਰਾਂ ਦਾ ਬਹੁਤ ਸਾਫਟ ਕਾਰਨਰ ਰਿਹਾ ਹੈ।ਜਿਹੜੇ ਐਗਰੀਕਲਚਰਿਸਟ ਹਨ ਉਨ੍ਹਾਂ ਪ੍ਰਤੀ ਸਾਫਟ ਕਾਰਨਰ ਨਹੀਂ । ਉਨ੍ਹਾਂ ਨੂੰ ਤੁਸੀਂ ਲੋਨ 4% ਤੇ ਦਿੰਦੇ ਹੋ ਅਗਰ ਕਿਸਾਨ ਨੂੰ ਲੋਨ ਦੇਣਾ ਹੈ ਤਾਂ 16%, 17% ਜਾਂ 18% ਤੇ ਦਿੰਦੇ ਹੋ । ਆਖਰ ਇਹ ਡਿਸਕਰੀਮੀਨੇਸ਼ਨ ਕਿਉਂ ਹੈ ? ਇਹ ਲੋਕ ਤਾਂ ਬੜੇ ਸਾਧਾਰਨ ਹਨ, ਜਿਨਾਂ ਦੀ ਮਾਲੀ ਹਾਲਤ ਬੜੀ ਖਰਾਬ ਹੈ । ਹੈਰਾਨੀ ਇਹ ਹੈ ਕਿ 5,700 ਕਰੋੜ ਰੁਪਿਆ ਤਾਂ ਮੁਆਫ ਨਹੀਂ ਕੀਤਾ ਜਾ ਰਿਹਾ । ਜਿਹੜੇ ਇੰਡਸਟਰੀ-ਲਿਸਟ ਹਨ ਉਨ੍ਹਾਂ ਦੇ ਹਜ਼ਾਰਾਂ ਕਰੋੜ ਰੁਪਏ ਸਰਕਾਰ ਨੇ ਰਾਈਟ ਆਫ ਕਰ ਦਿੱਤੇ । ਪਰ ਜੇ ਕਿਸਾਨਾਂ ਦੀ ਗੱਲ ਕਰੀਏ ਤਾਂ ਇਨ੍ਹਾਂ ਨੂੰ ਦੇਣ ਵਾਸਤੇ ਕੋਈ ਪੈਸਾ ਨਹੀਂ ਹੈ । ਮੈਂ ਜ਼ਿੰਮੇਵਾਰੀ ਨਾਲ ਕਹਿ ਸਕਦਾ ਹਾਂ ਕਿ ਸਾਰੀਆਂ ਬੈਂਕਾਂ ਨੂੰ, ਕਿਉਂਕਿ ਏਰੀਅਰ ਬਹੁਤ ਜ਼ਿਆਦਾ ਹੈ, ਹਜ਼ਾਰਾਂ ਕਰੋੜ ਰੁਪਏ ਦੇ ਵਿਚ ਹੈ, ਜਿਹੜਾ ਰਾਈਟ ਆਫ ਕਰ ਦਿੱਤਾ ਹੈ, ਇਹ ਉਸ ਤੋਂ ਬਿਨਾਂ ਹੈ ਔਰ ਬੈਂਕਾਂ ਨੂੰ ਹਦਾਇਤਾਂ ਦਿੱਤੀਆਂ ਹੋਈਆਂ ਹਨ ਕਿ ਜੋ ਇੰਟਰਸਟ ਹੈ ਉਹ ਇਨ੍ਹਾਂ ਵਿਚ ਸ਼ਾਮਲ ਨਾ ਕਰੋ ਔਰ ਕਿਸੇ ਨਾ ਕਿਸੇ ਤਰ੍ਹਾਂ ਲੈ ਕੇ ਜੋ ਇਹ ਦਿੰਦੇ ਹਨ, ਇਨ੍ਹਾਂ ਦੇ ਸਾਰੇ ਅਕਾਊਂਟ ਕਲੀਅਰ ਕਰੋ । ਜਿੱਥੇ ਇਤਨੀ ਵੱਡੀ ਡਿਸਕਰੀਮੀਨੇਸ਼ਨ ਹੋਵੇਗੀ ਉਨ੍ਹਾਂ ਵਾਸਤੇ ਇਸ ਤਰ੍ਹਾਂ ਦਾ ਐਟੀਚਿਊਡ, ਇੰਨਾ ਸਾਫਟ ਕਾਰਨਰ ਹੈ । ਜਿਹੜੇ ਸਭ ਤੋਂ ਜ਼ਿਆਦਾ ਮੁਸ਼ਕਲ ਦੇ ਵਿਚ ਹਨ, ਆਰਥਿਕ ਸੰਕਟ ਵਿਚ ਘਿਰੇ ਹੋਏ ਕਰਜ਼ੇ ਦੇ ਭਾਰ ਥੱਲੇ ਖੁਦਕਸ਼ੀਆਂ ਕਰ ਰਹੇ ਹਨ, ਉਨ੍ਹਾਂ ਦੇ ਪ੍ਰਤੀ ਕਿਸੇ ਤਰ੍ਹਾਂ ਦੀ ਵੀ ਪਹੁੰਚ ਵਿਚ ਨਾ ਪਹਿਲਾਂ ਕੋਈ ਫਰਕ ਪਿਆ ਹੈ ਨਾ ਹੁਣ । ਜਿਹੜੀ ਕੋਈ ਕੇਂਦਰ ਦੇ ਵਿਚ ਵੀ ਜੋ ਨਵੀਂ ਰਾਜਨੀਤਕ ਤਬਦੀਲੀ ਹੋਈ ਹੈ ਜਾਂ ਪੰਜਾਬ ਦੇ ਵਿਚ ਹੋਈ ਹੈ, ਇਸ ਦੇ ਵਿਚ ਵੀ ਕੋਈ ਫਰਕ ਨਹੀਂ ਪਿਆ । ਇਹ ਸਾਰਿਆਂ ਤੋਂ ਵੱਡੀ ਜ਼ਿੰਮੇਂਵਾਰੀ ਹੈ । ਜੋ ਬੇਸਿਕ ਇਸ਼ੂ ਹੈ, ਇਨ੍ਹਾਂ ਤੇ ਅਗਰ ਅਸੀਂ ਜਵਾਬ ਦੇਵਾਂਗੇ ਫਿਰ ਤਾਂ ਗੱਲ ਸਮਝ ਆ ਸਕਦੀ ਹੈ । ਇਹ ਚਾਂਦਮਾਰੀ ਕਰਨ ਨਾਲ ਕਿ ਉਹ ਜ਼ਿੰਮੇਂਵਾਰ ਹੈ, ਅਸੀਂ ਇਸ ਦੇ ਨਾਲ ਮੈਂ ਕਹਿ ਸਕਦਾ ਹਾਂ ਕਿ ਮਸਲਾ ਹੱਲ ਨਹੀਂ ਹੋਣਾ । ਜਿਸ ਤਰ੍ਹਾਂ ਸਪੀਕਰ ਸਾਹਿਬ, ਮਾਫ ਕਰਨਾ ਕੇਂਦਰ ਦੀ ਸਰਕਾਰ ਨੇ 20/- ਰੁਪਏ ਝੋਨੇ ਦਾ ਭਾਅ ਵਧਾਇਆ ਹੈ । ਮੈਂ ਆਪਣੀ ਪਹਿਲੀ ਗੱਲ ਨੂੰ ਸਟਰੈਂਥਨ ਕਰਨਾ ਚਾਹੁੰਦਾ ਹਾਂ । 20/- ਰੁਪਏ ਵਧਾਇਆ ਹੈ, ਉਹ ਵੀ ਲਾਸਟ ਸਟੇਜ ਤੇ ਵਧਾਇਆ ਹੈ । ਹਾਲਾਂ ਕਿ ਪ੍ਰੀਲਿਮਨਰੀ ਸਟੇਜ ਤੇ ਜਿਸ ਵੇਲੇ ਕਿਸਾਨ ਕੋਈ ਫਸਲ ਬੀਜਦਾ ਹੈ, ਫੈਸਲਾ ਇਹ ਹੋਇਆ 10 ਸਾਲਾਂ ਤੋਂ, ਉਸ ਵੇਲੇ ਭਾਅ ਨੂੰ ਅਨਾਊਂਸ ਕਰੋ । ਤਾਂਕਿ ਫਾਰਮਰ ਇਹ ਜੱਜ ਕਰ ਸਕੇ ਕਿ ਜੇ ਇਹ ਭਾਅ ਮੈਨੂੰ ਸੂਟ ਕਰਦਾ ਹੈ, ਤਾਂ ਮੈਂ ਫਸਲ ਬੀਜਾਂਗਾ । ਅਗਰ ਭਾਅ ਨਹੀਂ ਪੁੱਗਦਾ ਤਾਂ ਮੈਂ ਆਪਣੀ ਫਸਲ ਨਹੀਂ ਬੀਜਾਂਗਾ । ਇਹ ਵੀ ਲਾਸਟ ਸਟੇਜ ਤੇ ਜੋ 20/- ਰੁਪਏ ਅਜੇ ਮਿਲ ਨਹੀਂ ਰਹੇ, ਇਸ ਤੋਂ ਬਾਅਦ ਦੋ ਵਾਰ ਫਰਟੇਲਾਈਜ਼ਰ ਦੀਆਂ ਕੀਮਤਾਂ ਵਧ ਗਈਆਂ । ਸਾਢੇ ਚਾਰ ਰੁਪਏ ਪ੍ਰਤੀ ਲੀਟਰ ਡੀਜ਼ਲ ਦੇ ਭਾਅ ਵਿਚ ਵਾਧਾ ਹੋ ਗਿਆ ਹੈ । ਬਾਕੀ ਚੀਜ਼ਾਂ ਮੈਂ ਛੱਡ ਦਿਆਂ ਅਗਰ ਤੁਸੀਂ ਮਲਟੀਪਲਾਈ ਕਰ ਦਿਓ ਕਿ ਉਹ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਖਰਚਾ ਕਿਤਨੇ ਪਰਸੈਂਟ ਇਨਕਰੀਜ਼ ਹੋਇਆ ਹੈ ਤਾਂ ਸਪੀਕਰ ਸਾਹਿਬ, ਇਹ 0 ਤੋਂ ਵੀ ਥੱਲੇ ਚਲਾ ਗਿਆ। ਫਿਰ ਸਾਡੇ ਕੋਲ ਕਿਹੜੀ ਗਿੱਦੜਸਿੰਗੀ ਹੈ, ਹੋਰ ਸਾਡੇ ਕੋਲ ਕੀ ਤਰੀਕਾ ਹੈ ? ਜਿੰਨਾ ਚਿਰ ਤਕ ਬੁਨਿਆਦੀ ਬਿਮਾਰੀ ਨੂੰ ਲੱਭਣ ਦੀ ਕੋਸ਼ਿਸ਼ ਨਹੀਂ ਕਰਾਂਗੇ ਇਸ ਨੂੰ ਚੈਕ ਕਰਕੇ ਜੋ ਸੰਕਟਭਰੀ ਖੇਤੀਬਾੜੀ ਦੀ ਆਰਥਿਕਤਾ ਹੈ, ਇਸ ਤੋਂ ਲੋਕਾਂ ਨੂੰ ਕਿਵੇਂ ਬਚਾਇਆ ਜਾ ਸਕਦਾ ਹੈ। ਇਸ ਬਾਰੇ ਨਹੀਂ ਸੋਚਾਂਗੇ ਤਾਂ ਗੱਲ ਨਹੀਂ ਬਣਨੀ। ਇਸ ਕਰਕੇ ਸਾਰਿਆਂ ਤੋਂ ਪਹਿਲਾਂ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਅਤੇ ਮੰਗ ਕਰਨਾ ਚਾਹੁੰਦਾ ਹਾਂ ਕਿ ਇਸ ਵੇਲੇ ਸਰਕਾਰ ਫਸਟ ਸਟੈਪ ਇਮੀਜੀਏਟ ਚੁਕੇ। ਅਗਰ ਰੀਅਲੀ ਅਸੀਂ ਐਗਰੀਕਲਚਰ ਨੂੰ ਬਚਾਉਣਾ ਹੈ ਤਾਂ ਜਿਹੜਾ ਉਨ੍ਹਾਂ ਵੱਲ 5,700 ਕਰੋੜ ਰੁਪਏ ਦਾ ਕਰਜ਼ਾ ਹੈ, ਉਹ ਰਾਈਟ ਆਫ ਕਰਨਾ ਪਵੇਗਾ। ਜੇਕਰ ਹਜ਼ਾਰਾਂ ਕਰੋੜ ਰੁਪਏ ਇੰਡਸਟਰੀਲਿਸਟਾਂ ਦੇ ਰਾਈਟਆਫ ਕੀਤੇ ਜਾ ਸਕਦੇ ਹਨ ਤਾਂ ਇਹ ਵੀ ਕੀਤਾ ਜਾ ਸਕਦਾ ਹੈ, ਚਾਹੇ ਉਹ ਸਰਕਾਰੀ ਹੈ ਜਾਂ ਗੈਰ ਸਰਕਾਰੀ ਹੈ। ਅਗਰ ਕੋਈ ਟਰੇਡਰਜ਼ ਦਾ ਕਮਿਸ਼ਨ ਏਜੰਟ ਦਾ ਵੀ ਦੇਣਾ ਹੈ ਉਸ ਦੀ ਪੇਮੈਂਟ ਵੀ ਹੈ ਸਰਕਾਰ ਕਰੇ, ਜੇ ਤੁਸੀਂ ਇਹ ਹਿੰਮਤ ਮਾਰ ਸਕਦੇ ਹੋ ਤਾਂ ਮੈਂ ਕਹਿ ਸਕਦਾ ਹਾਂ ਕਿ ਵਾਕਿਆ ਹੀ ਕਿਸਾਨਾਂ ਵਾਸਤੇ ਇਹ ਇਕ ਮਸੀਹੇ ਦੀ ਤਰ੍ਹਾਂ ਸਰਕਾਰ ਹੋਵੇਗੀ। ਅਗਰ ਤੁਸੀਂ ਇਸ ਭਾਰ ਤੋਂ ਕਿਸਾਨਾਂ ਨੂੰ ਮੁਕਤ ਕਰਦੇ ਹੋ ਜੋ ਕਿਸਾਨ ਦੇ ਸਿਰ ਤੇ ਕਰਜ਼ਾ ਚੜ੍ਹ ਗਿਆ ਹੈ ਉਹ ਕਰਜ਼ਾ ਆਪਣੀ ਪੈਦਾਵਾਰ ਵਿਚੋਂ ਵਾਪਿਸ ਨਹੀਂ ਕਰ ਸਕਦਾ। ਇਕ ਸਟੇਜ ਆਉਂਦੀ ਹੈ ਜਿਸ ਵੇਲੇ ਉਸ ਦੀ ਜ਼ਮੀਨ ਵੀ ਦਾਅ ਤੇ ਲਗਦੀ ਹੈ ਅਤੇ ਉਸਨੂੰ ਵੇਚਣੀ ਪੈਂਦੀ ਹੈ। ਜ਼ਿਮੀਂਦਾਰ ਦਾ ਜ਼ਮੀਨ ਨਾਲ ਇਸ ਤਰ੍ਹਾਂ ਦਾ ਅਟੁੱਟ ਰਿਸ਼ਤਾ ਹੈ ਕਿ ਉਹ ਆਪਣੀਆਂ ਭਾਵਨਾਵਾਂ ਅਤੇ ਜਜ਼ਬਾਤ ਕਾਬੂ ਵਿਚ ਨਹੀਂ ਰੱਖ ਸਕਦਾ। ਜਦੋਂ ਉਸ ਨੂੰ ਪਤਾ ਲਗਦਾ ਹੈ ਕਿ ਮੇਰੀ ਜ਼ਮੀਨ ਜਾਏਗੀ ਤਾਂ ਉਹ ਫਿਰ ਆਪ ਕਈ ਵਾਰ ਫੈਮਿਲੀ ਸਮੇਤ ਪਰਿਵਾਰ ਖੁਦਕਸ਼ੀਆਂ ਕਰਦਾ ਹੈ। ਇਹ ਸੂਰਬੀਰਾਂ ਦੀ ਧਰਤੀ; ਬਹਾਦਰਾਂ ਦੀ ਧਰਤੀ ਅਤੇ ਲੜਾਕੂਆਂ ਦੀ ਧਰਤੀ ਹੈ। ਮੈਂ ਲੰਬੀ ਗੱਲ ਨਹੀਂ ਕਰਨਾ ਚਾਹੁੰਦਾ। ਆਖਿਰ ਇਸ ਨੂੰ ਕੀ ਨਜ਼ਰ ਲਗ ਗਈ ਹੈ ? ਅੱਜ ਇਸ ਧਰਤੀ ਦਾ ਬਹਾਦਰ ਕਿਸਾਨ ਇਤਨਾ ਨਿਰਾਸ਼ ਹੋ ਗਿਆ ਹੈ ਕਿ ਉਹ ਖੁਦਕਸ਼ੀਆਂ ਕਰਨ ਵਾਸਤੇ ਮਜਬੂਰ ਹੋ ਗਿਆ ਏ। ਸਪੀਕਰ ਸਾਹਿਬ, ਕਦੇ ਇਹ ਸੋਚਿਆ ਜਾ ਸਕਦਾ ਸੀ ਕਿ ਕਿਸਾਨ ਆਪਣੀ ਧਰਤੀ ਤੇ 13 ਸਾਲ ਦਾ ਜੋ ਬੱਚਾ ਹੈ, ਉਸ ਦਾ ਪਹਿਲਾਂ ਗਲ ਵੱਢੇ, ਫਿਰ ਆਪਣੀ ਘਰਵਾਲੀ ਨੂੰ ਕਤਲ ਕਰੇ ਅਤੇ ਫਿਰ ਆਪ ਸਲਫਾਸ ਦੀਆਂ ਗੋਲੀਆਂ ਖਾ ਕੇ ਮਰ ਜਾਵੇ ? ਇਹ ਗੰਭੀਰ ਮਸਲਾ ਹੈ। ਪੰਜਾਬ ਦੀ ਖੇਤੀਬਾੜੀ ਇਕਾਨੌਮੀ ਕਿਥੋਂ ਤਕ ਜਾ ਪਹੁੰਚੀ ਹੈ। ਇਸ ਕਰਕੇ ਇਹ ਪਹਿਲਾ ਸਟੈਪ ਲੈਣਾ ਪਵੇਗਾ ਅਤੇ ਦੂਜਾ ਸਟੈਪ ਵੀ ਲੈਣਾ ਪਵੇਗਾ। ਇਕੱਲਾ ਇਹ ਨਹੀਂ ਕਿ ਤੁਸੀਂ ਇਕ ਵਾਰ ਮਾਫ ਕਰ ਦੇਵੋਂ। ਨਾਲ ਤੁਹਾਨੂੰ ਇਹ ਯਤਨ ਕਰਨਾ ਪਵੇਗਾ ਕਿਉਂਕਿ ਕਿਸਾਨਾਂ ਨੂੰ ਕਰਜ਼ੇ ਬਿਨਾਂ ਸਰਦਾ ਨਹੀਂ। ਕੱਲ੍ਹ ਬਾਦਲ ਸਾਹਿਬ, ਤੁਸੀਂ ਸਟੇਟਮੈਂਟ ਦਿੱਤੀ ਹੈ ਕਿ ਸਾਢੇ ਸੋਲਾਂ ਤੋਂ ਸਾਢੇ ਚੌਦਾ ਵਿਆਜ ਕਰ ਦਿੱਤਾ ਹੈ। ਇਹ ਕੋਈ ਬਹੁਤ ਵੱਡੀ ਰਾਹਤ ਨਹੀਂ ਇਹ ਮਾੜੀ ਮੋਟੀ ਰਾਹਤ ਹੈ। ਘਟੋ-ਘੱਟ ਜੇ 4% ਇੰਟਰੈਸਟ ਲੋਨ ਦੇਣ ਦੀ ਗਰੰਟੀ

ਨਹੀਂ ਦੇਵਾਂਗੇ ਤਾਂ ਉਹ ਇਸੇ ਤਰ੍ਹਾਂ ਕਰਜ਼ੇ ਦੇ ਚੁੰਗਲ ਵਿਚ ਫਿਰ ਫਸੇਗਾ। ਵਾਰ ਵਾਰ ਉਸੇ ਥਾਂ ਤੇ ਫਿਰ ਸਥਿਤੀ ਆ ਜਾਵੇਗੀ। ਇਸ ਕਰਕੇ ਜੇ ਇਕ ਵਾਰ ਰਾਈਟ ਆਫ ਕਰਨਾ ਹੈ, ਲਕੀਰ ਫੇਰਨੀ ਹੈ ਤਾਂ ਨਾਲ 4% ਘੱਟੋ ਘੱਟ ਕਿਸਾਨ ਤੋਂ ਜੋ ਵਿਆਜ ਹੈ ਇਸ ਦੀ ਵੀ ਗਰੰਟੀ ਦੇਣੀ ਪੈਣੀ ਹੈ ਤਾਂ ਅਸੀਂ ਖੇਤੀਬਾੜੀ ਨੂੰ ਸੰਕਟ ਵਿਚੋਂ ਕੱਢ ਸਕਾਂਗੇ। ਇਹ ਮੇਰੀ ਸਾਰਿਆਂ ਤੋਂ ਪਹਿਲਾਂ ਬੇਨਤੀ ਹੈ ਅਤੇ ਦੂਜੀ ਮੈਂ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ, ਮਾਫ ਕਰਨਾ ਮੈਂ ਕੋਈ ਨੁਕਤਾਚੀਨੀ ਨਹੀਂ ਕਰਨੀ, ਪੰਜਾਬ ਦੀ ਸਰਕਾਰ ਇਹ ਕਲੇਮ ਕਰ ਸਕਦੀ ਹੈ ਕਿ ਅਸੀਂ ਖੇਤੀਬਾੜੀ ਵਾਸਤੇ ਬਹੁਤ ਮਾਅਰਕੇ ਮਾਰੇ ਹਨ। ਅਸੀਂ ਇਸ ਨੂੰ ਅਪਲਿਫਟ ਕਰਨ ਵਾਸਤੇ ਬੜਾ ਕੁਝ ਕੀਤਾ ਹੈ। ਮੈਨੂੰ ਕਿਰਪਾ ਕਰਕੇ ਗਿਣਾਉਣ ਦੀ ਕੋਸ਼ਿਸ਼ ਕਰਨ, ਸਿਵਾਏ ਪਾਣੀ, ਬਿਜਲੀ ਅਤੇ ਮਾਲੀਏ ਦੀ ਮਾਫੀ ਦੇ, ਕੋਈ ਹੋਰ ਵਰਨਣਯੋਗ ਪ੍ਰਾਪਤੀ ਸਰਕਾਰ ਨੇ ਐਗਰੀਕਲਚਰ ਵਿਚ ਕੀਤੀ ਹੋਵੇ ਤਾਂ ਕਿਰਪਾ ਕਰਕੇ ਦੱਸ ਦੇਣ ਮੈਂ ਸੈਟਿਸਫ਼ਾਈਡ ਹੋ ਸਕਦਾ ਹਾਂ। ਪਾਣੀ, ਬਿਜਲੀ ਜੋ ਤੁਸੀਂ ਮਾਫ ਕੀਤਾ ਹੈ ਉਸ ਦਾ ਉਲਟ ਰਿਐਕਸ਼ਨ ਹੋਇਆ ਹੈ। ਜਿਹੜੇ ਕਿਸਾਨ ਦੀ ਮੋਟਰ ਦਾ ਵੀ ਮਾਫ ਕੀਤਾ ਹੈ, ਉਸ ਦੇ ਘਰ ਦੀ ਬਿਜਲੀ ਦੀ ਖਪਤ, ਉਸ ਦੇ ਰੇਟ ਮੇਰਾ ਖਿਆਲ ਹੈ ਕਿ ਜੋ ਉਹ ਫਲੈਟ ਰੇਟ ਤੇ ਪਹਿਲਾਂ ਭਰਦਾ ਸੀ, ਉਸ ਤੋਂ ਜ਼ਿਆਦਾ ਤਾਂ ਤੁਸੀਂ ਉਸ ਨੂੰ ਘਰਾਂ ਦੇ ਬਿਜਲੀ ਦੇ ਖਰਚੇ ਪਾ ਦਿੱਤੇ ਹਨ। ਬਾਕੀ ਗਰੀਬ ਲੋਕਾਂ ਤੇ ਸਾਰਾ ਭਾਰ ਪਾ ਦਿੱਤਾ ਹੈ। ਇਸ ਦੇ ਨਾਲ ਜਿਹੜੀਆਂ ਬਾਕੀ ਪਰਾਬਲਮਜ਼ ਖੜ੍ਹੀਆਂ ਹੋਈਆਂ ਹਨ ਉਹ ਵਖਰੀਆਂ ਹਨ। ਜੇ ਤੁਸੀਂ ਇਕ ਪਾਸੇ ਰਿਆਇਤ ਦਿੱਤੀ ਹੈ, ਪਾਣੀ, ਬਿਜਲੀ ਵਿਚ ਤਾਂ ਦੂਜੇ ਪਾਸੇ ਸਟੈਂਪ ਡਿਊਟੀ ਤੁਸੀਂ ਇਨਕਰੀਜ਼ ਕਰ ਦਿੱਤੀ ਜਿਸ ਨਾਲ ਸਿੱਧਾ ਕਿਸਾਨ ਤੇ ਭਾਰ ਪਿਆ ਹੈ। ਮੁਖਤਿਆਰ-ਨਾਮੇ ਦੀ ਫ਼ੀਸ ਤੁਸੀਂ ਇਨਕਰੀਜ਼ ਕਰ ਦਿੱਤੀ ਜਿਸ ਦਾ ਸਿੱਧਾ ਕਿਸਾਨ ਤੇ ਭਾਰ ਪਿਆ ਹੈ। ਐਫੀਡੇਵਿਟ 5/- ਤੋਂ 15/- ਰੁਪਏ ਤੁਸੀਂ ਕੀਤਾ ਹੈ, ਇਸ ਨਾਲ ਸਿੱਧਾ ਕਿਸਾਨ ਤੇ ਭਾਰ ਪਿਆ ਹੈ। ਬੱਸਾਂ ਦੇ ਕਿਰਾਏ ਤੁਸੀਂ ਦੋ ਵਾਰ ਵਧਾ ਦਿੱਤੇ ਇਸ ਨਾਲ ਵੀ ਸਿੱਧਾ ਕਿਸਾਨ ਤੇ ਭਾਰ ਪਿਆ ਕਿਉਂਕਿ ਕਿਸਾਨਾਂ ਦੀ ਸੰਖਿਆ ਬਹੁਤ ਜ਼ਿਆਦਾ ਹੈ। ਇਸੇ ਤਰ੍ਹਾਂ ਡੀਜ਼ਲ ਤੇ ਸੈਂਟਰ ਨੇ ਇਨਕਰੀਜ਼ ਕਰ ਦਿੱਤਾ, ਪਤਾ ਨਹੀਂ 8% ਜਾਂ 4% ਹੈ। ਸੇਲਜ਼ ਟੈਕਸ ਤੁਸੀਂ ਇਨਕਰੀਜ਼ ਕਰ ਦਿੱਤਾ। ਕਿਸਾਨ ਨੂੰ ਤੁਸੀਂ ਦਿੱਤਾ ਨਾ ਮਾਤਰ, ਪਰ ਉਸ ਦੀ ਜੇਬ ਵਿਚੋਂ ਲਿਆ ਕਿਤੇ ਜ਼ਿਆਦਾ ਹੈ। ਫਿਰ ਤੁਸੀਂ ਕਿਵੇਂ ਦਾਅਵਾ ਕਰ ਸਕਦੇ ਹੋ ਕਿ ਅਸੀਂ ਬਹੁਤ ਵੱਡਾ ਮਾਅਰਕਾ ਮਾਰਿਆ ਹੈ ? ਮੈਨੂੰ ਬੜੀ ਖੁਸ਼ੀ ਹੋਈ ਜਦੋਂ ਪਿਛਲੀ ਵਾਰੀ ਕੈਪਟਨ ਸਾਹਿਬ ਨੇ ਬਜਟ ਪੇਸ਼ ਕੀਤਾ ਤੇ ਉਸ ਵਿਚ ਦੱਸਿਆ ਕਿ ਅਸੀਂ 200 ਕਰੋੜ ਰੁਪਏ ਦੀ ਸਪੈਸ਼ਲ ਯੋਜਨਾ ਕਿਸਾਨਾਂ ਵਾਸਤੇ ਲਿਆ ਰਹੇ ਹਾਂ। ਉਸ ਨੂੰ ਦੂਜਾ ਹੰਭਲਾ ਇਸ ਖੇਤੀਬਾੜੀ ਨੂੰ ਦੇਣ ਵਾਸਤੇ ਕਿਹਾ ਗਿਆ। ਸਪੀਕਰ ਸਾਹਿਬ, ਉਸ ਬਾਰੇ ਵੀ ਮਗਰੋਂ ਪਤਾ ਲਗਾ ਕਿ ਇਹ 5 ਸਾਲਾਂ ਦੀ ਯੋਜਨਾ ਸੀ ਤੇ ਇਕ ਸਾਲ ਦੇ ਹਿੱਸੇ 20 ਕਰੋੜ ਰੁਪਏ ਖਰਚ ਹੋਏ। ਇਸ ਤੋਂ ਬਾਅਦ ਵੀ ਜੋ ਮੇਰੀ ਜਾਣਕਾਰੀ ਹੈ ਤੇ ਜੋ ਸਰਕਾਰ ਦੀ ਸਥਿਤੀ ਹੈ, ਇਹ ਸਰਕਾਰ 20 ਕਰੋੜ ਰੁਪਏ ਵੀ ਨਹੀਂ ਖਰਚ ਕਰ ਸਕੀ। ਅੱਗੇ ਵੀ ਮੈਂ ਪੁੱਛਦਾ ਹਾਂ ਕਿ ਇਨ੍ਹਾਂ 20 ਕਰੋੜ ਰੁਪਏ ਨਾਲ ਤੁਸੀਂ ਐਗਰੀਕਲਚਰ ਨੂੰ ਕਿੰਨਾ ਕੁ ਐਡਵਾਂਸ ਕਰ ਦਿਉਗੇ ?

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਮੈਂ ਇਸ ਗੱਲ ਨੂੰ ਨਹੀਂ ਸਮਝ ਸਕਦਾ । ਸਪੀਕਰ ਸਾਹਿਬ, ਇਥੇ ਮੈਂ ਬਾਦਲ ਸਾਹਿਬ ਨੂੰ ਸੰਬੋਧਨ ਕਰਨਾ ਚਾਹੁੰਦਾ ਹਾਂ ਤੁਹਾਡੇ ਰਾਹੀਂ ਕਿ ਆਖਿਰ ਕਰਨਾਟਕਾ ਦੀ ਸਰਕਾਰ ਹੈ, ਆਂਧਰਾ ਦੀ ਸਰਕਾਰ ਹੈ, ਉਥੇ ਵੀ ਕਿਸਾਨਾਂ ਦੇ ਮਸਲੇ ਹਨ ਤੇ ਉਥੇ ਵੀ ਕਿਸਾਨ ਕਰਜ਼ੇ ਤੋਂ ਪੀੜਤ ਹਨ । ਇਨ੍ਹਾਂ ਮੁਸ਼ਕਲਾਂ ਵਿਚ ਕਿਸਾਨ ਖੁਦਕਸ਼ੀ ਕਰ ਜਾਂਦਾ ਹੈ ਹਾਲਾਂਕਿ ਮੈਂ ਸਮਝਦਾ ਹਾਂ ਕਿ ਇਹ ਬੁਜ਼ਦਿਲੀ ਵਾਲੀ ਗੱਲ ਹੈ । ਕਿਸਾਨ ਨੂੰ ਲੜਨਾ ਚਾਹੀਦਾ ਹੈ ਤੇ ਅੱਜ ਕਿਸਾਨ ਲੜਨ ਲਈ ਤਿਆਰ ਹੋ ਗਿਆ ਹੈ । ਕੱਲ੍ਹ ਏਥੇ ਜਿਹੜਾ ਪਹਿਲਾਂ ਸੈਂਕੜਿਆਂ ਦਾ ਇਕੱਠ ਸੀ, ਉਹ 30-35,000 ਹੋ ਗਿਆ ਹੈ । ਹਜ਼ਾਰਾਂ ਦੀ ਗਿਣਤੀ ਵਿਚ ਕਿਸਾਨ ਪੁੱਜੇ ਸੀ । ਉਨ੍ਹਾਂ ਵਿਚ ਚੇਤਨਾ ਆ ਗਈ ਹੈ, ਇਕ ਬੜੀ ਵੱਡੀ ਕਿਸਾਨਾਂ ਅੰਦਰ ਲਹਿਰ ਬਣ ਰਹੀ ਹੈ । ਕਿਸਾਨਾਂ ਨੂੰ ਅੱਜ ਸਮਝ ਆ ਗਈ ਹੈ ਕਿ ਹੱਕਾਂ ਵਾਸਤੇ ਸੰਗਰਾਮ ਕਰਨਾ ਪੈਣਾ ਹੈ । ਮੈਂ ਉਨ੍ਹਾਂ ਸਰਕਾਰਾਂ ਦੀ ਗੱਲ ਕਰ ਰਿਹਾ ਸੀ, ਉਹ ਸਰਕਾਰਾਂ ਅਗਰ ਕੋਈ ਕਿਸਾਨ ਖੁਦਕੁਸ਼ੀ ਕਰ ਵੀ ਜਾਂਦਾ ਹੈ ਇਕ ਇਕ ਲੱਖ ਰੁਪਿਆ ਉਨ੍ਹਾਂ ਦੇ ਪਰਿਵਾਰਾਂ ਨੂੰ ਸਹਾਇਤਾ ਦੇ ਰੂਪ ਦਿੰਦੀਆਂ ਹਨ। ਅਸੀਂ 5 ਲੱਖ ਦੀ ਮੰਗ ਕਰਦੇ ਹਾਂ । ਅਸੀਂ 13 ਜਨਵਰੀ ਨੂੰ......

**ਸਰਦਾਰ ਮੱਖਣ ਸਿੰਘ:** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ ।....** ** ** **

**ਸ੍ਰੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ:** ਮੈਂ ਕਹਿ ਰਿਹਾ ਸੀ ਕਿ ਚਲੋ 5 ਲੱਖ ਨਹੀਂ ਘੱਟੋ ਘੱਟ ਕੁਝ ਨਿਸ਼ਚਿਤ ਤਾਂ ਕੀਤਾ ਜਾਵੇ । 13 ਜਨਵਰੀ ਨੂੰ ਸਾਰਿਆਂ ਕਿਸਾਨਾਂ ਦੇ ਰਿਪਰੇਜ਼ੈਂਟੇਟਿਵਜ਼ ਨੇ ਬਾਦਲ ਸਾਹਿਬ ਨਾਲ ਮੀਟਿੰਗ ਕੀਤੀ । 5 ਮੰਤਰੀ ਸਾਹਿਬਾਨ ਨਾਲ ਮੀਟਿੰਗ ਕੀਤੀ ਤੇ ਕੋਈ 2 ਘੰਟੇ ਮੀਟਿੰਗ ਹੁੰਦੀ ਰਹੀ ਪਰ ਇਨ੍ਹਾਂ ਮੀਟਿੰਗਾਂ ਦਾ ਸਿੱਟਾ ਨਿਰਾਸ਼ਾਜਨਕ ਰਿਹਾ । ਇਹ ਮੈਂ ਕਹਿ ਸਕਦਾ ਹਾਂ ਕਿ ਇਕ ਚੀਜ਼ ਵੀ ਇਹ ਦਿਖਾ ਦੇਣ ਜਿਹੜੀ ਅਸੀਂ ਕਹਿ ਸਕੀਏ ਕਿ ਕਿਸਾਨਾਂ ਦੇ ਭਲੇ ਵਿਚ ਸਰਕਾਰ ਨੇ ਕੀਤੀ ਹੈ । ਸਪੀਕਰ ਸਾਹਿਬ, ਮੈਂ ਛੋਟੀਆ ਗੱਲਾਂ ਤੋਂ ਹੀ ਸਮਾਪਤੀ ਵਾਲੇ ਪਾਸੇ ਆਉਣਾ ਚਾਹੁੰਦਾ ਹਾਂ ਕਿਉਂਕਿ ਗੱਲਾਂ ਤਾਂ ਬੜੀਆਂ ਲੰਬੀਆਂ ਹੋਰ ਵੀ ਹਨ ਤੇ ਲੰਬੀ ਬਹਿਸ ਹੋ ਸਕਦੀ ਹੈ । ਮੈਂ ਬਾਦਲ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਖੁੱਲ੍ਹੀ ਮਾਰਕੀਟ ਵਿਚ ਤੁਹਾਡੇ ਹੀ ਰਾਜ ਵਿਚ ਫਰਟੇਲਾਈਜ਼ਰ, ਖਾਦ ਕਿਸਾਨਾਂ ਨੂੰ 17 ਰੁਪਏ ਤੋਂ ਲੈ ਕੇ 18-19 ਰੁਪਏ ਤੱਕ ਘੱਟ ਰੇਟ ਤੇ ਮਿਲ ਰਹੀ ਹੈ ਪਰ ਜਿਹੜੀ ਤੁਹਾਡੀ ਆਪਣੀ ਏਜੰਸੀ ਮਾਰਕਫੈਡ ਹੈ, ਜਿਸਨੂੰ ਤੁਸੀਂ ਇਸ ਕੰਮ ਦਾ ਹੋਲੀ-ਸੋਲੀ ਇੰਚਾਰਜ ਬਣਾਇਆ ਹੋਇਆ ਹੈ, ਉਹ 19 ਰੁਪਏ ਤੋਂ ਵੱਧ ਰੇਟ ਤੇ ਕਿਸਾਨਾਂ ਨੂੰ ਫਰਟੇਲਾਈਜ਼ਰ ਦੇ ਰਿਹਾ ਹੈ । ਇਹ ਤੁਹਾਡੀ ਆਪਣੀ ਸਰਕਾਰ ਹੈ । ਇਸ ਮਸਲੇ ਬਾਰੇ ਤੁਸੀਂ ਆਪ ਡਿਸੀਜ਼ਨ ਕਰ ਸਕਦੇ ਹੋ ਕਿਉਂਕਿ ਕਿਸੇ ਤਰ੍ਹਾਂ ਕੋਆਪਰੇਟਿਵ ਸੋਸਾਇਟੀਆਂ ਰਾਹੀਂ

**Expunged as ordered by the Chair.

ਕਿਨੇ ਸੈਂਕੜੇ ਕਰੋੜਾਂ ਰੁਪਏ ਦਾ ਭਾਰ ਕਿਸਾਨਾਂ ਤੇ ਪੈ ਰਿਹਾ ਹੈ ਪਰ ਅਸੀਂ ਇਹ ਵੀ ਕਰਨ ਵਾਸਤੇ ਤਿਆਰ ਨਹੀਂ । ਫੇਰ ਅਸੀਂ ਕਿਵੇਂ ਕਹਿ ਸਕਦੇ ਹਾਂ ਕਿ ਪੰਜਾਬ ਦੀ ਸਰਕਾਰ ਨੇ ਬਹੁਤ ਵੱਡਾ ਰੋਲ ਕਿਸਾਨਾਂ ਦੇ ਭਲੇ ਲਈ ਪਲੇਅ ਕੀਤਾ ਹੈ ।

ਅੱਗੇ, ਸਪੀਕਰ ਸਾਹਿਬ, ਨਵੀਂ ਆਰਥਿਕ ਨੀਤੀ ਦੀਆਂ ਪਾਲਿਸੀਆਂ ਦੇ ਆਉਣ ਨਾਲ ਸਾਰੇ ਦੇਸ਼ ਦੀ ਐਗਰੀਕਲਚਰਲ ਇਕਾਨਮੀ ਦੀ ਤਬਾਹੀ ਦੇ ਵਾਰੰਟ ਆਲਰੇਡੀ ਸਾਈਨ ਹੋ ਚੁੱਕੇ ਹਨ । ਇਸ ਨਾਲ ਪੰਜਾਬ ਦੀ ਤਬਾਹੀ ਦੇ ਵੀ ਵਾਰੰਟ ਨਿਕਲ ਚੁੱਕੇ ਹਨ । ਹੁਣੇ ਦੋ ਵਾਰੀ ਫਰਟੇਲਾਈਜ਼ਰ ਦੀਆਂ ਕੀਮਤਾਂ ਇਨਕਰੀਜ਼ ਕੀਤੀਆਂ ਡਬਲਿਊ. ਟੀ. ਓ. ਦੇ ਪ੍ਰੈਸ਼ਰ ਕਰਕੇ ਤੇ ਅਗੋਂ ਕੇਂਦਰ ਦੀ ਸਰਕਾਰ ਉਨ੍ਹਾਂ ਨੀਤੀਆਂ ਦੇ ਤਹਿਤ ਅੰਨ੍ਹੇਵਾਹ 1,429 ਚੀਜ਼ਾਂ ਤੇ ਸਾਈਨ ਕਰ ਚੁੱਕੀ ਹੈ ਤੇ 5,400 ਹੋਰ ਚੀਜ਼ਾਂ ਲਈ 2,005 ਤੱਕ ਸਾਈਨ ਉਸਨੇ ਕਰਨੇ ਹਨ । ਉਨ੍ਹਾਂ ਵਿਚੋਂ ਸੈਂਕੜੇ ਚੀਜ਼ਾਂ ਐਗਰੀਕਲਚਰ ਨਾਲ ਤਾਅਲੁੱਕ ਰਖਦੀਆਂ ਹਨ । ਅੱਜ ਸਾਡੀ ਸਰੋਂ ਨੂੰ ਕੋਈ ਕਿਉਂ ਨਹੀਂ ਪੁੱਛ ਰਿਹਾ ? ਮੂੰਗਫਲੀ ਦੇ ਤੇਲ ਦਾ ਏਨਾ ਮਾੜਾ ਹਾਲ ਕਿਉਂ ਹੈ ? ਇਸਦਾ ਕਾਰਣ ਹੈ ਕਿ ਇਕੱਲੇ ਅਮਰੀਕਾ ਵਿਚੋਂ ਹੀ 50% ਸੂਰਜਮੁਖੀ ਦਾ ਤੇਲ ਆ ਰਿਹਾ ਹੈ ਤੇ ਜਿਹੜੀਆਂ ਘਿਉ ਦੀਆਂ ਮਿੱਲਾਂ ਹਨ ਉਹ ਉਨ੍ਹਾਂ ਤੋਂ ਕੱਚਾ ਤੇਲ ਲੈ ਰਹੀਆਂ ਹਨ ਤੇ ਜਿਹੜਾ ਘਿਉ ਦਾ ਟੀਨ ਪਹਿਲਾਂ 800/- ਰੁਪਏ ਤੱਕ ਵਿਕਦਾ ਸੀ, ਉਸਦਾ ਰੇਟ 380/- ਰੁਪਏ ਤੇ 400/- ਰੁਪਏ ਤੱਕ ਆ ਗਿਆ ਹੈ । ਏਸੇ ਤਰ੍ਹਾਂ ਬਾਹਰੋਂ ਕਣਕ ਆਏਗੀ, ਰਾਈਸ ਆਏਗਾ, ਦੁੱਧ ਦੀਆਂ ਬਣੀਆਂ ਵਸਤਾਂ ਆਉਣਗੀਆਂ । ਫੇਰ ਤੁਹਾਡੀ ਖੇਤੀਬਾੜੀ ਦਾ ਕਿਸ ਤਰ੍ਹਾਂ ਦਾ ਹਸ਼ਰ ਹੋਵੇਗਾ ? ਸਪੀਕਰ ਸਾਹਿਬ, ਮੈਨੂੰ ਬੜਾ ਅਫਸੋਸ ਹੈ ਕਿ ਅਸੀਂ ਆਪਣੀ ਜ਼ਿੰਮੇਵਾਰੀ ਪਛਾਣਨ ਦੀ ਬਜਾਏ ਇਹ ਕਹਿ ਦਿੰਦੇ ਹਾਂ ਕਿ ਪਿਛਲੀ ਸਰਕਾਰ ਨੇ ਵੀ ਤਾਂ ਦਸਤਖ਼ਤ ਕਰ ਦਿੱਤੇ । ਇਹ ਉਦੋਂ ਮੈਂਬਰ ਬਣੇ ਹੋਏ ਸੀ ਤੇ ਅਸੀਂ ਉਦੋਂ ਵੀ ਡਟ ਕੇ ਇਸ ਦਾ ਵਿਰੋਧ ਕੀਤਾ ਸੀ ਕਿ ਇਸਨੂੰ ਸਾਈਨ ਨਾ ਕਰੋ । ਪਰ ਮੈਨੂੰ ਪਤਾ ਨਹੀਂ ਕਿ ਕਦੇ ਸ਼੍ਰੋਮਣੀ ਅਕਾਲੀ ਦਲ ਨੇ ਕਿਸੇ ਸਟੇਜ ਤੋਂ ਵੀ ਇਕ ਸ਼ਬਦ ਇਸ ਦੇ ਵਿਰੋਧ ਵਿਚ ਵਰਤਿਆ ਹੋਵੇ । ਇਸ ਦੇ 200 ਮੁਲਕ ਮੈਂਬਰ ਹਨ । ਚਾਈਨਾ ਵੀ ਮਾਲ ਮੰਗਵਾਉਂਦਾ ਹੈ ਲੇਕਿਨ ਅੰਨ੍ਹੇਵਾਹ ਚੀਜ਼ਾਂ ਨਹੀਂ ਮੰਗਵਾ ਰਿਹਾ ਜਿਵੇਂ ਸਾਡੀ ਸਰਕਾਰ ਦਸਤਖਤ ਕਰ ਰਹੀ ਹੈ । ਉਸ ਦੀ ਕੰਡੀਸ਼ਨ ਹੈ ਕਿ ਅਸੀਂ ਉਹ ਹੀ ਚੀਜ਼ਾਂ ਮੰਗਵਾਵਾਂਗੇ ਜਿਹੜੀਆਂ ਸਾਡੇ ਮੁਲਕ ਵਿਚ ਪੈਦਾ ਨਹੀਂ ਹੁੰਦੀਆਂ । ਇਸ ਦੇ ਵਿਚ ਕਿਸੇ ਨੂੰ ਕੀ ਇਤਰਾਜ਼ ਹੋ ਸਕਦਾ ਹੈ ? ਜਿਹੜੀ ਚੀਜ਼ ਅਵੇਲੇਬਲ ਨਹੀਂ, ਉਹ ਬਾਹਰੋਂ ਮੰਗਵਾਉਣ ਵਿਚ ਕਿਸੇ ਨੂੰ ਕੋਈ ਕਿੰਤੂ ਪ੍ਰੰਤੂ ਨਹੀਂ ਹੈ ਪਰ ਜਿਨ੍ਹਾਂ ਚੀਜ਼ਾਂ ਦੇ ਦੇਸ਼ ਵਿਚ ਵੱਡੇ ਵੱਡੇ ਭੰਡਾਰ ਹਨ, ਅਗਰ ਉਹੀ ਚੀਜ਼ਾਂ ਬਾਹਰੋਂ ਮੰਗਵਾਈ ਜਾਏਂਗੇ ਤਾਂ ਸਾਡੇ ਮੁਲਕ ਦੀ ਕਿਸਾਨੀ ਦਾ ਕੀ ਬਣੇਗਾ ? ਕੈਪਟਨ ਸਾਹਿਬ ਦੀ ਸਟੇਟਮੈਂਟ ਪੜ੍ਹ ਕੇ ਮੈਨੂੰ ਬੜੀ ਖੁਸ਼ੀ ਹੋਈ । ਇਨ੍ਹਾਂ ਨੇ ਮਸਲੇ ਨੂੰ ਗਹਿਰਾਈ ਤੋਂ ਸਮਝਿਆ ਹੈ ਕਿ ਇਨ੍ਹਾਂ ਗੱਲਾਂ ਨਾਲ ਪੰਜਾਬ ਦੀ ਖੇਤੀਬਾੜੀ ਦੀ ਤਬਾਹੀ ਹੋਵੇਗੀ । ਕੀ ਅਸੀਂ ਕਿਸੇ ਸਟੇਜ ਤੇ ਸੈਂਟਰ ਦੀ ਸਰਕਾਰ ਨਾਲ ਅੜ ਨਹੀਂ ਸਕਦੇ ਜਿਹੜੀ ਲਗਾਤਾਰ ਦਸਤਖ਼ਤ ਕਰੀ ਜਾ ਰਹੀ ਹੈ ? ਉਸ ਦੇ ਨਾਲ ਸਖ਼ਤੀ ਵਰਤੀਏ । ਤੁਸੀਂ ਆਪਣਾ ਵਿਰੋਧ ਉਨ੍ਹਾਂ ਕੋਲ ਨੋਟ ਕਰਾ ਦਿਓ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਕਿ ਸਾਡੀ ਪੰਜਾਬ ਦੀ ਜਨਤਾ ਨਹੀਂ ਮੰਨਦੀ। ਚੰਦਰ ਬਾਬੂ ਨਾਇਡੂ ਵੀ ਅਤੇ ਮਮਤਾ ਬੈਨਰਜੀ ਵੀ ਆਪਣਾ ਵਿਰੋਧ ਨੋਟ ਕਰਾਉਂਦੇ ਹਨ। ਉਨ੍ਹਾਂ ਦੇ ਵਿਰਧ ਨੂੰ ਵੇਟ ਦਿੱਤਾ ਜਾਂਦਾ ਹੈ ਲੇਕਿਨ ਪੰਜਾਬ ਜਦੋਂ ਵੀ ਕੇਂਦਰ ਕੋਲ ਗਿਆ ਹੈ ਤਾਂ ਪੰਜਾਬ ਦੇ ਵਿਰੋਧ ਨੂੰ ਕੋਈ ਵੇਟ ਨਹੀਂ ਦਿੱਤਾ ਜਾਂਦਾ। ਪਿਛਲੀ ਵਾਰ ਪੰਜਾਬ ਵਿਚ ਬੇਮੌਸਮੀ ਬਾਰਸ਼ਾਂ ਕਾਰਨ ਬਹੁਤ ਨੁਕਸਾਨ ਹੋਇਆ। ਸਾਡੇ ਸੀ. ਐਮ. ਨੇ ਇਸ ਨੁਕਸਾਨ ਬਾਰੇ ਜੋ ਕਿਹਾ ਅਸੀਂ ਮੰਨ ਲਿਆ ਕਿਉਂਕਿ ਸਰਕਾਰ ਦੇ ਕੋਲ ਨੁਕਸਾਨ ਦਾ ਜਾਇਜ਼ਾ ਲੈਣ ਦੇ ਸਾਧਨ ਜ਼ਿਆਦਾ ਹੁੰਦੇ ਹਨ। ਸੀ. ਐਮ. ਨੇ ਸਟੇਟਮੈਂਟ ਦਿੱਤੀ ਕਿ ਇਕ ਹਜ਼ਾਰ ਕਰੋੜ ਰੁਪਏ ਦਾ ਨੁਕਸਾਨ ਹੋ ਗਿਆ ਹੈ। ਸੀ. ਐਮ. ਨੇ ਜੋ ਕਿਹਾ, ਅਸੀਂ ਪ੍ਰਵਾਨ ਕਰ ਲਿਆ। ਅਸੀਂ ਕਿਹਾ ਕਿ ਇਨ੍ਹਾਂ ਨੇ ਠੀਕ ਤਰੀਕੇ ਦੇ ਨਾਲ ਜਾਣਕਾਰੀ ਹਾਸਲ ਕੀਤੀ ਹੋਵੇਗੀ। ਇਹ ਸੈਂਟਰ ਕੋਲ ਗਏ ਕਿ ਸਾਨੂੰ 300 ਕਰੋੜ ਰੁਪਿਆ ਦਿਓ, ਅਸੀਂ ਕਿਸਾਨਾਂ ਨੂੰ ਰਾਹਤ ਦੇਣੀ ਹੈ। ਅਸੀਂ ਇਸ ਦੇ ਨਾਲ ਵੀ ਸਹਿਮਤ ਹੋ ਗਏ। ਇਸ ਸਰਕਾਰ ਵੱਲੋਂ ਪਹਿਲਾਂ ਬਾਰ ਬਾਰ ਕਿਹਾ ਜਾਂਦਾ ਸੀ ਕਿ ਸਾਡੀ ਸੈਂਟਰ ਵਿਚ ਮਿਤਰਾਂ ਦੀ ਸਰਕਾਰ ਨਹੀਂ ਹੈ, ਇਸ ਕਰਕੇ ਸਾਨੂੰ ਉਥੋਂ ਕੁਝ ਨਹੀਂ ਮਿਲਦਾ ਲੇਕਿਨ ਹੁਣ ਤਾਂ ਸੈਂਟਰ ਵਿਚ ਇਨ੍ਹਾਂ ਦੇ ਮਿੱਤਰਾਂ ਦੀ ਸਰਕਾਰ ਹੈ ਪਰੰਤੂ ਇਨ੍ਹਾਂ ਦੇ ਮਿੱਤਰਾਂ ਨੇ ਇਕ ਪੈਂਜੀ ਵੀ ਪੰਜਾਬ ਨੂੰ ਨਹੀਂ ਦਿੱਤੀ। ਫਿਰ ਅਸੀਂ ਕਿਸ ਤਰ੍ਹਾਂ ਵਿਸ਼ਵਾਸ ਕਰੀਏ ਕਿ ਸੈਂਟਰ ਵਿਚ ਸਾਡੇ ਮਿੱਤਰਾਂ ਦੀ ਸਰਕਾਰ ਹੈ। ਜੇ ਇਹ ਮਿੱਤਰਾਂ ਦੀ ਸਰਕਾਰ ਹੈ ਤਾਂ ਫਿਰ ਦੁਸ਼ਮਣਾਂ ਦੀ ਸਰਕਾਰ ਕਿਸ ਤਰ੍ਹਾਂ ਦੀ ਹੁੰਦੀ ਹੈ। ਅਜਿਹੀਆਂ ਕਿੰਨੀਆਂ ਹੀ ਹੋਰ ਮਿਸਾਲਾਂ ਮੈਂ ਦੇ ਸਕਦਾ ਹਾਂ। 1974 ਵਿਚ ਬਾਦਲ ਸਾਹਿਬ ਦਿੱਲੀ ਨਰਮਾ ਸਾੜ ਰਹੇ ਸੀ ਕਿਉਂਕਿ ਸਰਕਾਰ ਨੇ ਨਰਮੇ ਦਾ ਭਾਅ ਘੱਟ ਦਿੱਤਾ ਸੀ। ਠੀਕ ਹੈ, ਇਸ ਵਿਚ ਸਾਨੂੰ ਕੋਈ ਇਤਰਾਜ਼ ਨਹੀਂ ਸੀ। 1997 ਵਿਚ ਸੈਂਟਰ ਵਿਚ ਅਤੇ ਪੰਜਾਬ ਵਿਚ ਆਪਣੇ ਸਾਥੀਆਂ ਦੀ ਸਰਕਾਰ ਨਹੀਂ ਸੀ। ਸਾਰੇ ਹਿੰਦੁਸਤਾਨ ਵਿਚੋਂ ਸਭ ਨਾਲੋਂ ਜ਼ਿਆਦਾ 27 ਲੱਖ ਗੰਢਾਂ ਕਪਾਹ ਪੰਜਾਬ ਵਿਚ ਪੈਦਾ ਹੋਈ ਅਤੇ ਭਾਅ ਵੀ 24 ਸੌ ਤੋਂ 25 ਸੌ ਰੁਪਏ ਤੱਕ ਮਿਲਿਆ। ਪਿਛਲੇ ਸਾਲਾਂ ਵਿਚ 27 ਲੱਖ ਗੰਢਾਂ ਤੋਂ ਘੱਟ ਕੇ ਕਪਾਹ ਦੀ ਪੈਦਾਵਾਰ 5-6-7 ਲੱਖ ਗੰਢਾਂ ਤੱਕ ਰਹਿ ਗਈ। ਵੀਹ ਲੱਖ ਗੰਢਾਂ ਕਪਾਹ ਉਡ ਗਈ ਹਾਲਾਂ ਕਿ ਰਕਬਾ ਵੀ ਜ਼ਿਆਦਾ ਹੈ ਅਤੇ ਖ਼ਰਚਾ ਵੀ ਜ਼ਿਆਦਾ ਆ ਗਿਆ। ਹੁਣ ਉਪਰ ਵੀ ਤੁਹਾਡੀ ਸਰਕਾਰ ਹੈ ਅਤੇ ਥੱਲੇ ਵੀ ਤੁਹਾਡੀ ਸਰਕਾਰ ਹੈ ਪਰ ਰੇਟ ਤੁਸੀਂ 1,700/- ਰੁਪਏ ਤੋਂ 1,750/- ਰੁਪਏ ਨਹੀਂ ਕਰਵਾ ਸਕੇ। ਇਸ ਤਰੀਕੇ ਨਾਲ ਇਹ ਕਿਸਾਨੀ ਨੂੰ ਕਿਸ ਤਰ੍ਹਾਂ ਬਚਾਉਣਗੇ। ਪਹਿਲਾਂ ਤਾਂ ਇਹ ਨਾਅਰੇ ਵੀ ਲੱਗਦੇ ਸਨ ਕਿ ਉਪਰ ਕੌਣ ਅਤੇ ਹੇਠਾਂ ਕੌਣ, ਸ੍ਰੀ ਕਰੇ ਵਿਚਾਰਾ ਕਿਸਾਨ। ਕਿਸਾਨ ਨਾਅਰੇ ਤਾਂ ਹੁਣ ਵੀ ਲਾ ਰਹੇ ਹਨ। ਸਾਨੂੰ ਕਿਹਾ ਜਾਂਦਾ ਹੈ ਕਿ ਅਗਰ ਮਾਰਕੀਟ ਵਿਚ ਚੀਜ਼ ਘੱਟ ਹੋਵੇ ਤਾਂ ਉਹਦੇ ਭਾਅ ਵਧ ਜਾਂਦਾ ਹੈ ਲੇਕਿਨ ਇਥੇ ਤਾਂ ਇਸ ਦੇ ਉਲਟ ਹੈ। ਜਿਸ ਵੇਲੇ ਪ੍ਰੋਡਕਸ਼ਨ ਕਪਾਹ ਦੀ ਘਟ ਗਈ ਤਾਂ ਇਹ ਭਾਅ ਸਤਾਰਾਂ ਸੌ ਰੁਪਏ ਤੋਂ ਸਾਢੇ ਸਤਾਰਾਂ ਸੌ ਰੁਪਏ ਵੀ ਨਹੀਂ ਕਰਵਾ ਸਕੇ। ਅੱਜ ਰੋਧ ਤੇ ਲਿਖਿਆ ਪਿਆ ਹੈ ਅਤੇ ਕਿਸਾਨ ਇਨ੍ਹਾਂ ਤੋਂ ਇਸ ਦਾ ਜਵਾਬ ਮੰਗਦੇ ਜਾ ਰਹੇ ਹਨ। ਇਥੇ ਬਾਰਡਰ ਦੇ ਇਲਾਕੇ ਦੇ ਸਾਥੀ

ਨਹੀਂ ਬੈਠੇ ਹੋਣਗੇ, ਕੁਝ ਸ਼ਾਇਦ ਬੈਠੇ ਵੀ ਹੋਣ, ਅੰਮ੍ਰਿਤਸਰ, ਗੁਰਦਾਸਪੁਰ ਅਤੇ ਫਿਰੋਜ਼ਪੁਰ ਇਨ੍ਹਾਂ ਜ਼ਿਲ੍ਹਿਆਂ ਵਿਚ ਝੋਨਾ ਬਹੁਤ ਵੱਡੀ ਮਿਕਦਾਰ ਵਿਚ ਆਉਣਾ ਸ਼ੁਰੂ ਹੋ ਗਿਆ ਹੈ । 70% ਝੋਨਾ ਖਰੀਦਿਆ ਜਾਣਾ ਹੈ ਲੇਕਿਨ 20/- ਰੁਪਏ ਦਾ ਖ਼ਰਚਾ ਜੇ ਕਦ ਵੀ ਦੇਈਏ ਤਾਂ ਜਿਹੜੀ 490/- ਰੁਪਏ ਦੀ ਸਪੋਰਟ ਪ੍ਰਾਈਸ ਹੈ, ਉਹ ਵੀ ਉਨ੍ਹਾਂ ਨੂੰ ਨਹੀਂ ਮਿਲ ਰਹੀ । ਕਿਸਾਨ ਤਾਂ ਪਹਿਲਾਂ ਹੀ ਕਰਜ਼ੇ ਥੱਲੇ ਦੱਬਿਆ ਪਿਆ ਹੈ । ਉਸ ਦੀ ਲਾਗਤ ਦਿਨੋ ਦਿਨ ਵਧ ਰਹੀ ਹੈ । ਜਿਹੜਾ ਭਾਅ ਸਰਕਾਰ ਮੁਕੱਰਰ ਕਰਦੀ ਹੈ, ਜੇਕਰ ਉਹ ਭਾਅ ਵੀ ਕਿਸਾਨ ਨੂੰ ਨਾ ਮਿਲੇ ਤਾਂ ਕਿਸਾਨ ਦਾ ਕੌਣ ਵਾਲੀ ਵਾਰਸ ਹੈ ? ਫਿਰ ਕਿਸ ਤਰ੍ਹਾਂ ਅਸੀਂ ਕਿਸਾਨੀ ਨੂੰ ਬਚਾ ਸਕਦੇ ਹਾਂ ?

ਏਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਮੈਂ ਛੋਟੀਆਂ-ਛੋਟੀਆਂ ਮਿਸਾਲਾਂ ਇਨ੍ਹਾਂ ਦੀ ਸਰਕਾਰ ਦੀਆਂ ਹੋਰ ਦੇਣੀਆਂ ਚਾਹੁੰਦਾ ਹਾਂ । ਤੁਹਾਨੂੰ ਪਤਾ ਹੀ ਹੈ ਕਿ ਪਿਛਲੇ ਡੇਢ ਸਾਲ ਤੋਂ ਜਿਪਸਮ ਹੀ ਬੰਦ ਪਿਆ ਹੈ । ਜ਼ਮੀਨ ਦਾ ਕੱਲਰ ਵਾਲਾ ਖੇਤਰ ਲਗਾਤਾਰ ਵਧਦਾ ਜਾ ਰਿਹਾ ਹੈ । ਉਸ ਨੂੰ ਸੁਧਾਰਨ ਵਾਸਤੇ, ਲੈਂਡ ਨੂੰ ਪਰੋਡੱਕਟਿਵ ਬਣਾਉਣ ਵਾਸਤੇ ਜਿਪਸਮ ਬਹੁਤ ਜ਼ਰੂਰੀ ਹੈ ਪਰ ਇਸ ਸਰਕਾਰ ਨੇ ਆ ਕੇ ਤਾਂ ਸਾਰਾ ਕੁਝ ਬੰਦ ਹੀ ਕਰ ਦਿੱਤਾ । ਉਂਝ ਤੁਸੀਂ ਕਹਿੰਦੇ ਹੋ ਕਿ ਅਸੀਂ ਐਗਰੀਕਲਚਰ ਵਾਸਤੇ ਬੜੇ ਚਿੰਤਤ ਹਾਂ । ਮੈਂ ਤੁਹਾਨੂੰ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਕੱਲੀ ਐਗਰੀਕਲਚਰ ਨਾਲ ਹੁਣ ਬਚਿਆ ਨਹੀਂ ਜਾ ਸਕਦਾ ਜੇਕਰ ਐਗਰੋ ਬੇਸਡ ਇੰਡਸਟਰੀ ਪੰਜਾਬ ਵਿਚ ਨਹੀਂ ਲਗਾਈ । ਮੈਂ ਤਾਂ ਇਸ ਬਾਰੇ ਵੀ ਬੜਾ ਕਹਿੰਦਾ ਰਿਹਾ ਹਾਂ ਕਿ ਐਗਰੋ ਬੇਸਡ ਇੰਡਸਟਰੀ ਲਾਉਣ ਦੀ ਬਜਾਏ ਕਿਸਾਨ ਰਵਾਇਤੀ ਫਸਲ ਬੀਜਣੀ ਛੱਡ ਦੇਵੇ । ਤੁਹਾਨੂੰ ਪਤਾ ਹੀ ਹੈ ਕਿ ਪਿਛਲੇ ਢਾਈ ਸਾਲਾਂ ਤੋਂ ਸਾਡੇ ਏਥੇ ਸਰਪਲੱਸ ਅਨਾਜ ਪੈਦਾ ਹੋਣਾ ਸ਼ੁਰੂ ਹੋ ਗਿਆ ਹੈ ਔਰ ਇੰਟਰਨੈਸ਼ਨਲ ਮਾਰਕੀਟ ਦੇ ਵਿਚ ਜੋ ਸਪੇਸੀਫਿਕੇਸ਼ਨਾਂ ਨਿਰਧਾਰਤ ਹਨ, ਉਨ੍ਹਾਂ ਦੇ ਮੁਤਾਬਿਕ ਤੁਹਾਡਾ ਝੋਨਾ ਜਾਂ ਅਨਾਜ ਖਰਾ ਨਹੀਂ ਉਤਰ ਰਿਹਾ । ਇਹ ਹੁਣ ਬੜਾ ਸੀਰੀਅਸ ਕੁਐਸਚਨ ਬਣਦਾ ਜਾ ਰਿਹਾ ਹੈ ਕਿ ਸਰਪਲੱਸ ਅਨਾਜ ਨੂੰ ਕਿੱਥੇ ਲੈ ਕੇ ਜਾਈਏ । ਸਰਕਾਰੀ ਰਿਪੋਰਟ ਮੁਤਾਬਿਕ 1 ਕਰੋੜ 70 ਲੱਖ ਟਨ ਅਨਾਜ ਸਰਪਲੱਸ ਪਿਆ ਹੈ । ਨਵੀਂ ਫਸਲ ਤੁਹਾਡੇ ਸਿਰ ਤੇ ਹੈ ਔਰ ਸੈਂਟਰ ਦੀ ਸਰਕਾਰ ਦਾ ਰਵੱਈਆ ਇਹ ਹੈ ਕਿ ਉਹ ਇਕ ਵੀ ਦਾਣਾ ਚੁੱਕਣ ਵਾਸਤੇ ਤਿਆਰ ਨਹੀਂ । ਕਿਸਾਨਾਂ ਨੇ ਵੀ ਬੜੀਆਂ ਕੋਸ਼ਿਸ਼ਾਂ ਕੀਤੀਆਂ ਹਨ ਕਿ ਉਹ ਰਵਾਇਤੀ ਫ਼ਸਲ ਬੀਜਣ ਤੋਂ ਹਟੇ । ਗੰਨਾ ਲੈ ਲਉ । ਤੁਸੀਂ ਤਾਂ ਮਿੱਲਾਂ ਹੀ ਬੰਦ ਕਰ ਦਿੱਤੀਆਂ, ਮਿੱਲਾਂ ਵੇਚਣੀਆਂ ਸ਼ੁਰੂ ਕਰ ਦਿੱਤੀਆਂ : ਪੁਰਾਣੀਆਂ ਮਿੱਲਾਂ ਬੰਦ ਕੀਤੀਆਂ ਜਾ ਰਹੀਆਂ ਹਨ । ਪੁਲੀਟੀਕਲ ਮਾਈਲੇਜ ਲੈਣ ਵਾਸਤੇ ਮਾਰਕਫੈਡ ਦੇ ਗਲ ਵਿੱਚ ਅੰਗੂਠਾ ਦੇ ਕੇ ਨਵੀਆਂ ਮਿੱਲਾਂ ਲਗਾਈਆਂ ਜਾ ਰਹੀਆਂ ਹਨ । ਕਿਸਾਨ ਹੁਣ ਪੁਰਾਣਾ ਕਿਸਾਨ ਨਹੀਂ ਰਿਹਾ, ਪਿੰਡਾਂ ਵਿਚ ਅਖ਼ਬਾਰ ਵੀ ਹਨ । ਇਲੈਕਟਰੋਨਿਕ ਮੀਡੀਆ, ਪ੍ਰਿੰਟ ਮੀਡੀਆ ਪਿੰਡਾਂ ਵਿੱਚ ਵੀ ਚਲਿਆ ਗਿਆ ਹੈ । ਮੈਂ ਕਹਿ ਰਿਹਾ ਸੀ ਕਿ ਪੰਜਾਬ ਦੀ ਸਰਕਾਰ ਕਿਸਾਨਾਂ ਦੀ ਹਿਤੈਸ਼ੀ ਸਰਕਾਰ ਅਖਵਾਉਂਦੀ ਹੈ । ਇਹ ਠੀਕ ਹੈ ਕਿ ਕੋਆਪ੍ਰੇਟਿਵ ਦਾ ਕੋਈ ਇਸ ਵੇਲੇ ਬਕਾਇਆ ਨਹੀਂ ਹੈ । ਤੁਸੀਂ ਕਿਸਾਨਾਂ ਨੂੰ ਗੰਨੇ ਵਿੱਚ 5/- ਰੁਪਏ ਦੀ ਇਨਕਰੀਜ਼

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਦਿੱਤੀ ਜਦੋਂ ਕਿ ਹਰਿਆਣੇ ਨੇ 15/- ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਇਨਸੈਂਟਿਵ ਦਿੱਤੀ ਔਰ ਉਹ ਵੀ ਕਿਸਾਨਾਂ ਨੂੰ ਨਹੀਂ ਮਿਲਿਆ। ਜਿਹੜੇ ਪ੍ਰਾਈਵੇਟ ਮਿੱਲਾਂ ਵਾਲੇ ਹਨ ਉਹ ਇਕ ਪੈਸੇ ਦੀ ਅਦਾਇਗੀ ਵੀ ਨਹੀਂ ਕਰ ਰਹੇ। ਆਖ਼ਿਰਕਾਰ ਕਿਸਾਨ ਦਾ ਬਣੇਗਾ ਕੀ ? ਇਹ ਸਰਕਾਰ ਕਿਸਾਨਾਂ ਦੀ ਹਿਤੈਸ਼ੀ ਸਰਕਾਰ ਕਿਸਾਨਾਂ ਵਾਸਤੇ ਕੀ ਕਰ ਰਹੀ ਹੈ। ਕਿਸਾਨ ਨੂੰ ਉਸ ਦੇ ਪੈਸੇ ਦਾ ਕੋਈ ਵਿਆਜ ਨਹੀਂ ਦਿੱਤਾ ਜਾ ਰਿਹਾ। ਜਿਹੜਾ ਕਿਸਾਨ ਦਾ ਐਕਚੂਅਲ ਦੇਣਾ ਬਣਦਾ ਹੈ ਉਹ ਵੀ ਪ੍ਰਾਈਵੇਟ ਮਿੱਲਾਂ ਵਾਲੇ ਉਸ ਨੂੰ ਦੇਣ ਲਈ ਤਿਆਰ ਨਹੀਂ। ਸਰਕਾਰ ਫਿਰ ਵੀ ਕਹਿ ਰਹੀ ਹੈ ਕਿ ਅਸੀਂ ਕਿਸਾਨਾਂ ਪ੍ਰਤੀ ਬਹੁਤ ਚਿੰਤਤ ਹਾਂ। ਕੱਲ ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਅਸੀਂ ਆਪਣੀ ਸਰਕਾਰ ਵੇਲੇ ਫੈਸਲਾ ਕਰ ਦਿੱਤਾ ਹੈ, ਕੋਆਪ੍ਰੇਟਿਵ ਦੇ ਜਿਹੜੇ ਮੰਤਰੀ ਹਨ ਉਨ੍ਹਾਂ ਨੇ ਉਨ੍ਹਾਂ ਨੇ ਬੜਾ ਐਪਰੀਸ਼ੀਏਟ ਵੀ ਕੀਤਾ ਕਿ ਅੱਗੇ ਕਿਸਾਨਾਂ ਨੂੰ ਜਦੋਂ ਲੋੜ ਹੁੰਦੀ ਸੀ ਤਾਂ ਉਸ ਨੂੰ ਕੋਈ ਪੈਸਾ ਨਹੀਂ ਸੀ ਮਿਲਦਾ, ਉਸ ਨੂੰ ਉਸਦੀ ਲੋੜ ਵੇਲੇ ਪੈਸੇ ਦਾ ਪ੍ਰਬੰਧ ਨਹੀਂ ਸੀ ਹੁੰਦਾ ਜਦੋਂ ਕਿ ਇਸ ਸਰਕਾਰ ਵੇਲੇ ਹੁਣ ਲਿਮਿਟਾਂ ਬਣਾ ਦਿੱਤੀਆਂ ਗਈਆਂ ਹਨ। ਮੇਰੇ ਕੋਲ ਬਹੁਤਾ ਡੀਟੇਲ ਵਿੱਚ ਬੋਲਣ ਦਾ ਸਮਾਂ ਨਹੀਂ ਹੈ। ਲਿਮਿਟਾਂ ਮੁਤਾਬਿਕ ਇਹ ਹੈ ਕਿ ਇਕ ਏਕੜ ਵਾਲੇ ਨੂੰ ਇਕ ਲੱਖ ਰੁਪਿਆ ਔਰ ਦੋ ਤੋਂ 3 ਏਕੜ ਵਾਲੇ ਨੂੰ 2 ਲੱਖ ਰੁਪਏ ਤੱਕ ਦਾ ਲੋਨ ਲੈਣ ਦਾ ਪ੍ਰਬੰਧ ਕਰ ਦਿੱਤਾ ਗਿਆ ਹੈ। ਇਸ ਮੁਤਾਬਿਕ ਕੋਈ ਵੀ ਕਿਸਾਨ ਆਪਣੀ ਲੈਂਡ ਮਾਰਟਗੇਜ ਕਰਕੇ ਆਪਣੀ ਲੋੜ ਮੁਤਾਬਿਕ ਪੈਸਾ ਲੈ ਸਕਦਾ ਹੈ ਪਰੰਤੂ ਸੋਚਣ ਵਾਲੀ ਗੱਲ ਤਾਂ ਇਹ ਹੈ ਕਿ ਕੀ ਉਹ ਇਹ ਪੈਸਾ ਲੈ ਕੇ ਮੋੜਣ ਦੀ ਸਥਿੱਤੀ ਵਿੱਚ ਹੈ ਜਾਂ ਨਹੀਂ। ਕਿਸਾਨ ਦੇ ਖਰਚੇ ਵਧਦੇ ਜਾ ਰਹੇ ਹਨ ਇਨਕਮ ਉਸਦੀ ਪਹਿਲਾਂ ਨਾਲੋਂ ਕਿਤੇ ਘਟਦੀ ਜਾ ਰਹੀ ਹੈ। ਇਨ੍ਹਾਂ ਹਾਲਾਤ ਵਿੱਚ ਉਹ ਬਚੇਗਾ ਕਿਸ ਤਰ੍ਹਾਂ ? ਜਿਵੇਂ ਪਹਿਲਾਂ ਮਾਲ ਮੰਡੀਆਂ ਲਗਦੀਆਂ ਸਨ ਹੁਣ ਟਰੈਕਟਰ ਮੰਡੀਆਂ ਲੱਗਣ ਲੱਗ ਪਈਆਂ ਹਨ। ਮੈਂ ਦੋ ਤਿੰਨ ਮਿਸਾਲਾਂ ਵੀ ਦੱਸ ਸਕਦਾ ਹਾਂ। ਕਿਸਾਨ ਟਰੈਕਟਰ ਲੈਣ ਏਜੰਸੀ ਵਿਚ ਜਾਂਦਾ ਹੈ ਪੂਰਾ-ਪੂਰਾ ਸੌਦਾ ਕਰਦਾ ਹੈ ਪਰੰਤੂ 50,000/- ਰੁਪਿਆ ਕੱਟ ਕੇ ਬਾਕੀ ਪੈਸੇ ਲੈ ਕੇ ਆ ਜਾਂਦਾ ਹੈ। ਜਿੰਨਾਂ ਪੈਸਾ ਉਸ ਨੇ ਵਾਪਸ ਕਰਨਾ ਹੈ ਉਸ ਵਿਚੋਂ 50,000/- ਰੁਪਿਆ ਤਾਂ ਉਸਦਾ ਅੱਜ ਹੀ ਘੱਟ ਗਿਆ। ਕਿਸਾਨ ਨੇ ਕਿਸ ਤਰ੍ਹਾਂ ਕਿਸ਼ਤਾਂ ਅਤੇ ਵਿਆਜ ਵਾਪਸ ਕਰਨਾ ਹੈ ? ਇਸ ਪਾਸੇ ਵੱਲ ਸਰਕਾਰ ਨੇ ਤਵੱਜੋਂ ਦੇਣ ਦੀ ਕਦੇ ਕੋਸ਼ਿਸ਼ ਹੀ ਨਹੀਂ ਕੀਤੀ। ਅੰਤ ਵਿਚ, ਦੋ-ਤਿੰਨ ਗੱਲਾਂ ਕਹਿ ਕੇ ਮੈਂ ਆਪਣੀ ਗੱਲ ਸਮਾਪਤ ਕਰਨਾ ਚਾਹਾਂਗਾ। ਮੇਰੀ ਬੇਨਤੀ ਹੈ ਕਿ ਇਸ ਸਾਰੀ ਸਥਿੱਤੀ ਵਿਚ ਕੇਂਦਰ ਦਾ ਜੋ ਰੋਲ ਹੈ ਔਰ ਇਸ ਸਮੇਂ ਪੰਜਾਬ ਦੀ ਸਰਕਾਰ ਦਾ ਜੋ ਨਾਂਹ-ਪੱਖੀ ਰੋਲ ਹੈ ਇਸ ਤੇ ਪੂਰੀ ਗੰਭੀਰਤਾ ਦੇ ਨਾਲ ਵਿਚਾਰ ਕਰੋ। ਇਹ ਠੀਕ ਹੈ ਕਿ ਤੁਸੀਂ ਇਹ ਕਹਿ ਦੇਵੋ ਕਿ ਏਨੇ ਸੈਂਕੜੇ ਕਰੋੜ ਰੁਪਏ ਅਸੀਂ ਡੈਮ ਤੇ ਜਾਂ ਕਿਸੇ ਹੋਰ ਪ੍ਰਾਜੈਕਟ ਤੇ ਖਰਚ ਕਰ ਦਿੱਤੇ ਜਿਹੜੇ ਕਿ ਪਿਛਲੀ ਸਰਕਾਰ ਦੇ ਮੁਕਾਬਲੇ ਏਨੇ ਸੈਂਕੜੇ ਕਰੋੜ ਰੁਪਏ ਜ਼ਿਆਦਾ ਹਨ। ਫਿਗਰਜ਼ ਦੇ ਹਿਸਾਬ ਨਾਲ ਇਹ ਜ਼ਰੂਰ ਹਜ਼ਾਰ

ਗੁਣਾ ਟਪ ਜਾਂਦਾ ਹੈ ਪਰੰਤੂ ਕਰੰਸੀ ਦੀ ਵੈਲਿਊ ਨੂੰ ਵੀ ਨਾਲ ਕਾਊਂਟ ਕਰਕੇ ਦੇਖਿਆ ਜਾਣਾ ਚਾਹੀਦਾ ਹੈ । ਅੰਤ ਵਿੱਚ ਮੈਂ ਤਿੰਨ-ਚਾਰ ਬੇਨਤੀਆਂ ਹੀ ਹੋਰ ਕਰਨੀਆਂ ਹਨ ।

**ਸ਼੍ਰੀ ਸਪੀਕਰ :** ਵਾਈਂਡ-ਅੱਪ ਕਰੋ ਜੀ, ਹੁਣ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਬੱਸ ਜੀ, ਵਾਈਂਡ-ਅੱਪ ਕਰਨ ਲੱਗਾ ਹਾਂ ਜੀ । ਸਪੀਕਰ ਸਾਹਿਬ, ਪਹਿਲੀ ਬੇਨਤੀ ਇਹ ਹੈ ਕਿ ਸੈਂਟਰ ਦੀ ਸਰਕਾਰ ਤੇ ਪੂਰਾ ਪ੍ਰੈਸ਼ਰ ਪਾ ਕੇ ਸਾਨੂੰ ਵਿਸ਼ਵ ਵਪਾਰ ਸੰਗਠਨ ਤੋਂ ਬਾਹਰ ਨਿਕਲਣਾ ਚਾਹੀਦਾ ਹੈ ਜਾਂ ਘੱਟੋ ਘੱਟ ਉਨ੍ਹਾਂ ਗੱਲਾਂ ਤੇ ਦਸਤਖਤ ਨਾ ਕਰੋ ਜਿਹੜੀਆਂ ਸਾਡੀ ਖੇਤੀਬਾੜੀ ਵਾਸਤੇ ਜ਼ਿਆਦਾ ਨੁਕਸਾਨਦੇਹ ਹਨ । ਜਿਹੜੇ ਪਰਿਵਾਰਾਂ ਦੇ ਮੈਂਬਰਾਂ ਨੇ ਆਤਮ-ਹੱਤਿਆ ਕੀਤੀ ਹੈ, ਉਨ੍ਹਾਂ ਪੀੜਤ ਪਰਿਵਾਰਾਂ ਨੂੰ ਰਾਹਤ ਦਿੱਤੀ ਜਾਵੇ । ਉਨ੍ਹਾਂ ਵਾਸਤੇ ਰਹਿਮ ਦੇ ਅਧਾਰ ਤੇ ਰੁਜ਼ਗਾਰ ਵੀ ਮੁਹੱਈਆ ਕਰਵਾਏ ਜਾਣ । ਆਖਰ ਵਿਚ, ਕਿਸਾਨਾਂ ਵਾਸਤੇ ਮੈਡੀਕਲ ਦੀਆਂ ਸਹੂਲਤਾਂ ਵਾਸਤੇ ਕੋਈ ਪਰਿਵਾਰ ਭਲਾਈ ਫੰਡ ਜਿਸ ਤਰ੍ਹਾਂ ਪ੍ਰੋਵੀਡੈਂਟ ਫੰਡ ਹੁੰਦਾ ਹੈ, ਕੋਈ ਇਸ ਤਰ੍ਹਾਂ ਦੇ ਪ੍ਰਬੰਧ ਵੀ ਸਰਕਾਰ ਵੱਲੋਂ ਕੀਤੇ ਜਾਣੇ ਚਾਹੀਦੇ ਹਨ । ਖਾਸ ਕਰਕੇ ਫਲੱਡ ਅਫੈਕਟਿਡ ਏਰੀਆ ਵਿਚ ਜਿਥੇ ਕਿ ਜ਼ਿਆਦਾ ਖੁਦਕਸ਼ੀਆਂ ਹੋਈਆਂ ਹਨ, ਕਰਜ਼ਾ ਮੁਆਫ਼ ਕਰਨ ਦੀ ਸਕੀਮ ਸਰਕਾਰ ਨੂੰ ਜਾਰੀ ਕਰਨੀ ਚਾਹੀਦੀ ਹੈ ਤਾਂ ਜੋ ਮਾੜੀ-ਮੋਟੀ ਰਾਹਤ ਉਨ੍ਹਾਂ ਨੂੰ ਮਿਲ ਸਕੇ । ਇਹ ਇਕੱਲੇ ਕਿਸਾਨਾਂ ਦੀ ਗੱਲ ਹੀ ਨਹੀਂ । ਜੇਕਰ ਖੇਤੀਬਾੜੀ ਤਬਾਹ ਹੋ ਗਈ ਤਾਂ ਤਕਰੀਬਨ 30% ਖੇਤ ਮਜ਼ਦੂਰ ਵੀ ਤਬਾਹ ਹੋ ਜਾਣਗੇ । ਇਸ ਦੇ ਨਾਲ ਛੋਟੇ-ਮੋਟੇ ਵਪਾਰੀ, ਦੁਕਾਨਦਾਰ ਜੋ ਹਨ ਉਹ ਵੀ ਪ੍ਰਭਾਵਿਤ ਹੋਣਗੇ ।

**ਸ਼੍ਰੀ ਸਪੀਕਰ :** ਅਰਸ਼ੀ ਜੀ, ਵਾਈਂਡ-ਅੱਪ ਕਰੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਇਹ ਪੰਜਾਬ ਦੀ 70% ਜਨਤਾ ਦਾ ਸਵਾਲ ਹੈ । ਮੈਂ ਇਸ ਤੇ ਮੋਸ਼ਨ ਮੂਵ ਕਰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਕਹਿੰਦਾ ਹਾਂ ਕਿ ਪੰਜਾਬ ਸਰਕਾਰ ਕੇਵਲ ਅੰਕੜਿਆਂ ਰਾਹੀਂ ਜ਼ਬਾਨੀ ਜਮ੍ਹਾਂ-ਖਰਚ ਕਰਕੇ ਹੀ ਤਸੱਲੀ ਦੇਣ ਦੀ ਕੋਸ਼ਿਸ਼ ਨਾ ਕਰੇ ਸਗੋਂ ਗਰਾਸ-ਰੂਟ ਲੈਵਲ ਤੇ ਜਾ ਕੇ ਇਹ ਜਿਹੜੀਆਂ ਸਮੱਸਿਆਵਾਂ ਹਨ, ਖੇਤੀਬਾੜੀ ਦੀਆਂ ਸਮੱਸਿਆਵਾਂ ਹਨ, ਉਨ੍ਹਾਂ ਨੂੰ ਬਰੀਕੀ ਨਾਲ ਸਮਝਦੇ ਹੋਏ ਕਰਜ਼ੇ ਮੁਆਫ਼ ਕਰੇ, ਰਾਹਤ ਦੇਵੇ, 4% ਵਿਆਜ ਤੇ ਕਰਜ਼ੇ ਦੇਵੇ, ਪਰਾਪਰ ਮਾਰਕੀਟਿੰਗ ਦੀ ਸਹੂਲਤ ਦੇਵੇ ਅਤੇ ਚੰਗੇ ਭਾਅ ਫਿਕਸ ਕਰੇ । ਇੰਨੀਆਂ ਬੇਨਤੀਆਂ ਕਰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਚੌਧਰੀ ਜਗਜੀਤ ਸਿੰਘ** (ਕਰਤਾਰਪੁਰ, ਐਸ. ਸੀ.) : ਮਾਨਯੋਗ ਸਪੀਕਰ ਸਾਹਿਬ, ਅਰਸ਼ੀ ਸਾਹਿਬ ਨੇ ਜੋ ਪ੍ਰਸਤਾਵ ਰੱਖਿਆ ਹੈ, ਖੇਤੀਬਾੜੀ ਦੇ ਸਬੰਧ ਵਿਚ, ਮੈਂ ਉਸ ਦੇ ਸਬੰਧ ਵਿਚ ਸਰਕਾਰ ਦੇ ਧਿਆਨ ਗੋਚਰੇ ਕੁਝ ਗੱਲਾਂ ਲਿਆਉਣਾ ਚਾਹੁੰਦਾ ਹਾਂ । ਮੈਂ ਆਸ ਵੀ ਕਰਦਾ ਹਾਂ ਕਿ ਪੰਜਾਬ ਸਰਕਾਰ ਸਾਡੇ ਕਿਸਾਨਾਂ ਦੀ ਚੰਗੀ ਮਦਦ ਕਰੇਗੀ ਅਤੇ ਪੰਜਾਬ ਦਾ ਕਿਸਾਨ ਜਿਹੜਾ ਅੱਜ ਕਰਜ਼ੇ ਦੇ ਬੋਝ ਥੱਲੇ ਦੱਬਿਆ ਹੋਇਆ ਹੈ, ਉਸ ਦੀ

[ਚੌਧਰੀ ਜਗਜੀਤ ਸਿੰਘ]
ਮਦਦ ਵੀ ਕਰੇਗੀ ਉਨ੍ਹਾਂ ਨੂੰ ਰਾਹਤ ਵੀ ਦੇਵੇਗੀ। ਸਪੀਕਰ ਸਾਹਿਬ, ਸਾਡਾ ਖੇਤੀ ਪ੍ਰਧਾਨ ਸੂਬਾ ਹੈ ਅਤੇ ਇਸ ਸੂਬੇ ਦੀ ਖੇਤੀ ਨੂੰ ਚੰਗਾ ਬਣਾਉਣ ਵਾਸਤੇ ਅੱਜ ਮੈਂ ਜੇਕਰ ਸਵਰਗੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਸਾਬਕਾ ਮੁੱਖ ਮੰਤਰੀ ਦਾ ਨਾਂ ਨਾ ਲਵਾਂ ਤਾਂ ਇਹ ਠੀਕ ਨਹੀਂ ਹੋਵੇਗਾ। ਉਨ੍ਹਾਂ ਨੇ ਆਪਣੇ ਕਾਰਜਕਾਲ ਦੌਰਾਨ ਪਹਿਲਾਂ ਕਿਸਾਨਾਂ ਦੀਆਂ ਜ਼ਮੀਨਾਂ ਦੀ ਮੁਰੱਬੇਬੰਦੀ ਕਰਵਾਈ ਤਾਂ ਜੋ ਕਿਸਾਨ ਇਕ ਟੱਕ ਤੇ ਬੈਠ ਕੇ ਆਪਣੀ ਖੇਤੀ ਚੰਗੇ ਤਰੀਕੇ ਨਾਲ ਕਰ ਸਕਣ। ਇਸ ਤੋਂ ਮਗਰੋਂ ਉਨ੍ਹਾਂ ਨੇ ਐਗਰੀਕਲਚਰ ਯੂਨੀਵਰਸਿਟੀ ਬਣਾਈ। ਉਸ ਵਿਚ ਰਿਸਰਚ ਕਰਵਾ ਕੇ, ਚੰਗੇ ਬੀਜ ਤਿਆਰ ਕਰਵਾ ਕੇ ਦਿੱਤੇ। ਉਸ ਰਿਸਰਚ ਦੇ ਨਾਲ, ਉਸ ਵੇਲੇ ਉਨ੍ਹਾਂ ਨੇ ਕਿਹਾ ਸੀ ਕਿ ਮੈਂ ਪੰਜਾਬ ਵਿਚ ਖੇਤੀ ਦੀ ਡਬਲ ਪ੍ਰੋਡੱਕਸ਼ਨ ਕਰਾਂਗਾ ਅਤੇ ਇਹ ਉਨ੍ਹਾਂ ਨੇ ਕਰਕੇ ਵੀ ਵਿਖਾਈ। ਭਾਖੜਾ ਡੈਮ ਉਸ ਵੇਲੇ ਬਣਿਆ, ਨਹਿਰਾਂ ਆਈਆਂ, ਬਿਜਲੀ ਪੈਦਾ ਹੋਈ ਜਿਸ ਦੇ ਨਾਲ ਸਾਡੀ ਖੇਤੀ ਅੱਗੇ ਨਾਲੋਂ ਵਧੀ। ਇਹ ਉਸ ਵੇਲੇ ਦੇ ਉਪਰਾਲੇ ਸੀ। ਉਸ ਸਮੇਂ ਵਿਚ ਮੈਂ ਦੇਖਿਆ ਹੈ ਕਿ ਪੰਜਾਬ ਦੇ ਕਿਸਾਨ ਨੂੰ ਖੇਤਾਂ ਵਿਚ ਖਾਦ ਪਾਉਣ ਲਈ ਕਿਹਾ ਜਾਂਦਾ ਸੀ ਤਾਂ ਉਸ ਦੇ ਮੁਤੱਲਕ ਕਈ ਤਰ੍ਹਾਂ ਦੀਆਂ ਗੱਲਾਂ ਬਣਾਈਆਂ ਜਾਂਦੀਆਂ ਸਨ। ਉਸ ਵੇਲੇ ਉਨ੍ਹਾਂ ਨੇ ਖਾਦ ਪਾਉਣਾ ਸਿਖਾਇਆ, ਚੰਗੇ ਬੀਜ, ਚੰਗੇ ਔਜ਼ਾਰ (ਇੰਪਲੀਮੈਂਟਸ) ਅਤੇ ਚੰਗੇ ਸਾਧਨ ਪੈਦਾ ਕਰਕੇ ਉਸ ਵੇਲੇ ਪੰਜਾਬ ਦੇ ਕਿਸਾਨਾਂ ਨੂੰ ਦਿਤੇ ਅਤੇ ਚੰਗੇ ਪਾਸੇ ਵੱਲ ਲਗਾ ਕੇ ਪੰਜਾਬ ਵਿਚ ਖੇਤੀਬਾੜੀ ਦੀ ਪ੍ਰੋਡੱਕਸ਼ਨ ਨੂੰ ਵਧਾਇਆ। ਇਸ ਦੇ ਨਾਲ ਉਨ੍ਹਾਂ ਨੇ ਮਾਰਕੀਟਿੰਗ ਸਿਸਟਮ ਵੀ ਅੱਛਾ ਕੀਤਾ ਸੀ।

ਸਪੀਕਰ ਸਾਹਿਬ, ਹੁਣ ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਦੇ ਕਿਸਾਨ ਨੂੰ ਸਿਖਾਉਣ ਦੀ ਲੋੜ ਨਹੀਂ ਹੈ। ਕਿਸਾਨ ਬੜੇ ਸੂਝਵਾਨ ਹਨ। ਕਿਸਾਨਾਂ ਨੂੰ ਕੇਵਲ ਸਾਧਨ ਚਾਹੀਦੇ ਹਨ ਜਿਹੜੇ ਸਾਧਨਾਂ ਨਾਲ ਉਹ ਆਪਣੀ ਪੈਦਾਵਾਰ ਜ਼ਿਆਦਾ ਕਰ ਸਕਣ। ਉਹ ਸਾਧਨ ਮੈਂ ਸਮਝਦਾ ਹਾਂ ਕਿ ਹੁਣ ਦੀ ਪੰਜਾਬ ਦੀ ਸਰਕਾਰ ਵੱਲੋਂ ਉਨ੍ਹਾਂ ਨੂੰ ਨਹੀਂ ਦਿੱਤੇ ਜਾ ਸਕੇ। ਅਸੀਂ ਹਰ ਵਾਰੀ ਸਿਰਫ਼ ਇਕ ਗੱਲ ਇਹ ਕਹਿੰਦੇ ਹਾਂ ਕਿ ਅਸੀਂ ਕਿਸਾਨਾਂ ਨੂੰ ਮੁਫ਼ਤ ਬਿਜਲੀ ਦਿਤੀ ਹੈ ਅਤੇ ਨਹਿਰੀ ਪਾਣੀ ਮੁਫ਼ਤ ਦਿਤਾ ਹੈ ਅਤੇ ਉਨ੍ਹਾਂ ਦਾ ਮਾਮਲਾ ਮੁਆਫ਼ ਕੀਤਾ ਹੈ। ਇਹ ਗੱਲਾਂ ਕਹਿਕੇ ਇਹ ਕਹਿੰਦੇ ਹਨ ਕਿ ਅਸੀਂ ਕਿਸਾਨਾਂ ਵਾਸਤੇ ਬਹੁਤ ਕੁਝ ਕੀਤਾ ਪਰ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਬਿਜਲੀ ਮੁਫ਼ਤ ਕਿਸਾਨਾਂ ਨੂੰ ਦਿੱਤੀ ਹੈ, ਉਥੇ ਉਨ੍ਹਾਂ ਨੂੰ ਜਿੰਨਾਂ ਸਮਾਂ ਬਿਜਲੀ ਚਾਹੀਦੀ ਹੈ, ਉਨ੍ਹਾਂ ਸਮਾਂ ਨਹੀਂ ਮਿਲਦੀ। ਮੈਨੂੰ ਪਤਾ ਹੈ ਕਿਉਂਕਿ ਮੈਂ ਪਿੱਛੇ ਦੇਖਦਾ ਰਿਹਾ ਹਾਂ ਕਿ ਸਾਡੇ ਸਮੇਂ 12-12, 14-14 ਘੰਟੇ ਕਿਸਾਨਾਂ ਨੂੰ ਬਿਜਲੀ ਮਿਲਦੀ ਸੀ ਪਰ ਹੁਣ ਉਨ੍ਹਾਂ ਨੂੰ ਕੇਵਲ 4-5 ਘੰਟੇ, ਕਦੇ ਸਵੇਰ ਦੇ ਮੌਕੇ ਅਤੇ ਕਦੇ ਸ਼ਾਮ ਨੂੰ ਬਿਜਲੀ ਮਿਲਦੀ ਹੈ। ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਇਸ ਵੱਲ ਜ਼ਰੂਰ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਇਸ ਦੇ ਨਾਲ ਹੀ ਜੋ ਟਿਊਬਵੈਲਾਂ ਨਾਲ ਸਿੰਚਾਈ ਹੁੰਦੀ ਹੈ, ਜੇ ਕਿਸੇ ਨੇ ਟਿਊਬਵੈਲ ਲਗਾਉਣਾ ਹੋਵੇ ਤਾਂ ਲੱਖ, ਡੇਢ ਲੱਖ ਰੁਪਏ ਤੋਂ ਘੱਟ ਟਿਊਬਵੈਲ

ਨਹੀਂ ਲਗਦਾ ਅਤੇ ਮਾੜਾ ਕਿਸਾਨ ਟਿਊਬਵੈੱਲ ਨਹੀਂ ਲਗਾ ਸਕਦਾ। ਇਨ੍ਹਾਂ ਚੀਜ਼ਾਂ ਵਿਚ ਸਾਨੂੰ ਕਿਸਾਨਾਂ ਦੀ ਮਦਦ ਕਰਨੀ ਚਾਹੀਦੀ ਹੈ। ਜੇ ਅਸੀਂ ਕਿਸਾਨ ਨੂੰ ਮੁਫਤ ਬਿਜਲੀ ਦਿੱਤੀ ਹੈ ਤਾਂ ਉਹ ਪੂਰਾ ਸਮਾਂ ਮਿਲਣੀ ਚਾਹੀਦੀ ਹੈ ਤਾਂ ਕਿ ਉਹ ਆਪਣੀ ਫਸਲ ਪੈਦਾ ਕਰ ਸਕੇ। ਬਾਕੀ ਜਿਹੜਾ ਅਸੀਂ ਕਹਿੰਦੇ ਹਾਂ ਕਿ ਸਰਕਾਰ ਨੇ ਬੜੇ ਕਰਜ਼ੇ ਕੋਆਪਰੇਟਿਵ ਡਿਪਾਰਟਮੈਂਟ ਰਾਹੀਂ ਕਿਸਾਨਾਂ ਨੂੰ ਦਿੱਤੇ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ 33 ਜਾਂ 34% ਕਰਜ਼ਾ ਕਿਸਾਨਾਂ ਨੂੰ ਕੋਆਪਰੇਟਿਵ ਵਿਭਾਗ ਵਲੋਂ ਦਿੱਤਾ ਜਾਂਦਾ ਹੈ ਅਤੇ ਉਨ੍ਹਾਂ ਦੇ ਕਰਜ਼ੇ ਲਈ ਜਿਹੜੀ ਹੱਦ ਨਿਸ਼ਚਿਤ ਕੀਤੀ ਹੋਈ ਹੈ, ਉਸਦਾ ਉਹ 50% ਕਰਜ਼ਾ ਵੀ ਇਸਤੇਮਾਲ ਨਹੀਂ ਕਰਦਾ। ਇਹ ਵੀ ਦੇਖਣ ਦੀ ਗੱਲ ਹੈ ਕਿ ਕਿੰਨਾਂ ਕਰਜ਼ਾ ਕਿਸਾਨ ਕੋਆਪਰੇਟਿਵ ਬੈਂਕਾਂ ਤੋਂ ਲੈਂਦਾ ਹੈ, ਬੈਂਕਾਂ ਤੋਂ ਲੈਂਦਾ ਹੈ, ਬੈਂਕਾਂ ਦਾ ਬਹੁਤ ਘਟ ਕਰਜ਼ਾ ਇਸਤੇਮਾਲ ਹੁੰਦਾ ਹੈ ਅਤੇ ਇਸਦੇ ਨਾਲ-ਨਾਲ 60-62% ਜੋ ਕਰਜ਼ਾ ਕਿਸਾਨ ਲੈਂਦੇ ਹਨ, ਉਹ ਆੜ੍ਹਤੀਆਂ ਤੋਂ ਲੈਂਦੇ ਹਨ। ਕੱਲ੍ਹ ਬਾਦਲ ਸਾਹਿਬ ਨੇ ਕਿਹਾ ਸੀ ਕਿ ਅਸੀਂ ਵਿਆਜ ਘੱਟ ਕਰ ਦਿੱਤਾ ਹੈ ਲੇਕਿਨ ਜਿਹੜੇ ਆੜ੍ਹਤੀਆਂ ਤੋਂ ਉਹ ਕਰਜ਼ਾ ਲੈਂਦਾ ਹੈ, ਉਸਨੂੰ 2% ਮਹੀਨੇ ਦਾ ਵਿਆਜ ਦੇਣਾ ਪੈਂਦਾ ਹੈ। ਇਸ ਕਰਜ਼ੇ ਦੇ ਥੱਲੇ ਕਿਸਾਨ ਦੱਬਿਆ ਪਿਆ ਹੈ ਤੇ ਇਸਦੇ ਥਲੇ ਤੋਂ ਨਿਕਲਣਾ ਉਸਦਾ ਬੜਾ ਮੁਸ਼ਕਲ ਹੈ। ਪੰਜਾਬ ਸਰਕਾਰ ਨੂੰ ਇਸ ਪਾਸੇ ਵੱਲ ਧਿਆਨ ਦੇਣਾ ਚਾਹੀਦਾ ਹੈ ਕਿ ਇਸ ਕਰਜ਼ੇ ਨੂੰ ਅਸੀਂ ਕਿਸ ਤਰ੍ਹਾਂ ਨਿਬੇੜੀਏ।

*12.57 ਵਜੇ ਬਾਅਦ ਦੁਪਹਿਰ

(ਇਸ *ਸਮੇਂ ਸ਼੍ਰੀ ਡਿਪਟੀ ਸਪੀਕਰ ਸਾਹਿਬ ਨੇ ਸਦਨ ਦੀ ਕੁਰਸੀ ਸੰਭਾਲੀ।)

ਇਹ ਬਹੁਤ ਵੱਡੀ ਗੱਲ ਹੈ ਕਿ ਕਿਸਾਨ ਨੂੰ ਇੰਨੇ ਵਿਆਜ ਤੇ ਕਰਜ਼ਾ ਲੈਣਾ ਪੈਂਦਾ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਥੋੜ੍ਹੀ ਜਿਹੀ ਕੋਆਪਰੇਟਿਵ ਡਿਪਾਰਟਮੈਂਟ ਵਾਲੀ ਗੱਲ ਕਰਕੇ ਇਹ ਗੱਲ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ। ਡਿਪਟੀ ਸਪੀਕਰ ਸਾਹਿਬ, ਆੜ੍ਹਤੀਆਂ ਦਾ ਸੂਦ ਬਹੁਤ ਜ਼ਿਆਦਾ ਹੈ।

**ਸ਼੍ਰੀ ਜਗਦੀਸ਼ ਸਾਹਨੀ** : ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਪਹਿਲਾਂ ਦੱਸਿਆ ਕਿ ਪਿੰਡਾਂ ਵਿੱਚ ਤਿੰਨ ਜਾਂ ਚਾਰ ਘੰਟੇ ਬਿਜਲੀ ਆਉਂਦੀ ਹੈ। ਅਸੀਂ ਸਾਰੇ ਜ਼ਿਮੀਦਾਰ ਬੈਠੇ ਹਾਂ, ਇਨ੍ਹਾਂ ਵੱਲ ਵੀ ਜ਼ਿਮੀਦਾਰ ਬੈਠੇ ਹਨ ਅਤੇ ਸਾਡੇ ਵੱਲ ਵੀ ਬੈਠੇ ਹਨ, ਅਸੀਂ ਸਾਰੇ ਆਪਣੀਆਂ ਕੰਸਟੀਚੂਐਂਸੀਜ਼ 'ਵਿੱਚ ਜਾਂਦੇ ਹਾਂ। ਕੋਈ ਐਸਾ ਪਿੰਡ ਨਹੀਂ ਜਿਥੇ 10 ਘੰਟੇ ਬਿਜਲੀ ਨਾ ਆਉਂਦੀ ਹੋਵੇ। ਜੇ ਕਦੇ 10 ਘੰਟੇ ਤੋਂ ਘੱਟ ਬਿਜਲੀ ਆਉਂਦੀ ਹੈ ਤਾਂ ਉਥੇ ਰਿਕਾਰਡ ਮੇਨਟੇਨ ਕੀਤਾ ਜਾਂਦਾ ਹੈ। ਜੇ ਕਦੇ ਬਿਜਲੀ ਘੱਟ ਆਉਂਦੀ ਹੈ ਤਾਂ ਬਾਅਦ ਵਿਚ ਦੁਬਾਰਾ ਵੱਧ ਬਿਜਲੀ ਦਿਤੀ ਜਾਂਦੀ ਹੈ। ਇਹ ਇਥੇ ਗਲਤ ਇਨਫਰਮੇਸ਼ਨ ਦੇ ਰਹੇ ਹਨ। ਦੂਸਰਾ ਕੋਆਪਰੇਟਿਵ ਬੈਂਕਾਂ ਦੇ ਬਾਰੇ ਜੋ ਇਨ੍ਹਾਂ ਨੇ ਕਿਹਾ ਹੈ, ਜੇ ਕੋਈ ਜਾਣ-ਬੁਝ ਕੇ ਖੂਹ ਵਿਚ ਛਲਾਂਗ ਮਾਰਦਾ ਹੈ ਤਾਂ ਉਸਨੂੰ ਕਿਵੇਂ ਰੋਕਿਆ ਜਾ ਸਕਦਾ ਹੈ। ਸਰਕਾਰ ਨੇ ਕਿਸਾਨਾਂ ਨੂੰ ਕੋਆਪਰੇਟਿਵ ਬੈਂਕ ਦੀ ਪੂਰੀ

[ਸ੍ਰੀ ਜਗਦੀਸ਼ ਸਾਹਨੀ]

ਸਹੂਲਤ ਦਿਤੀ ਹੋਈ ਹੈ। ਫਿਰ ਉਹ ਆੜ੍ਹਤੀਆਂ ਤੋਂ ਕਿਉਂ ਕਰਜ਼ੇ ਲੈਂਦੇ ਹਨ ? ਇਸ ਲਈ ਇਹ ਸਾਰੇ ਤੱਥ ਪਰ੍ਹੇ ਰੱਖਕੇ ਗੱਲ ਕਹਿ ਰਹੇ ਹਨ। ਇਹ ਬੜੇ ਪੁਰਾਣੇ ਲੀਡਰ ਹਨ ਅਤੇ ਮੰਤਰੀ ਵੀ ਰਹਿ ਚੁੱਕੇ ਹਨ ਇਹ ਸਹੀ ਤੱਥ ਸਰਕਾਰ ਦੇ ਸਾਹਮਣੇ ਰੱਖਣ ਅਤੇ ਤੋੜ-ਮਰੋੜ ਕੇ ਨਾ ਰੱਖਣ। 10 ਘੰਟੇ ਦੀ ਬਿਜਲੀ ਨੂੰ ਚਾਰ ਘੰਟੇ ਨਾ ਕਹਿਣ। ਮੇਰੀ ਇਹ ਬੇਨਤੀ ਹੈ ਕਿ ਇਹ ਸਰਕਾਰ ਦੇ ਸਾਹਮਣੇ ਸਹੀ ਤੱਥ ਪੇਸ਼ ਕਰਨ।

**ਚੌਧਰੀ ਜਗਜੀਤ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਵੀ ਆਪਣੇ ਹਲਕੇ ਵਿਚ ਜਾਂਦਾ ਹਾਂ। ਮੈਨੂੰ ਜੋ ਫੀਡ ਬੈਕ ਮਿਲੀ ਹੈ, ਮੈਂ ਉਸਦੇ ਮੁਤਾਬਿਕ ਹੀ ਦੱਸ ਰਿਹਾ ਹਾਂ। ਇਨ੍ਹਾਂ ਨੂੰ 10 ਘੰਟੇ ਬਿਜਲੀ ਮਿਲ ਜਾਂਦੀ ਹੋਵੇਗੀ। ਮੈਂ ਬੇਨਤੀ ਕਰ ਰਿਹਾ ਸੀ ਕਿ ਕਿਸਾਨਾਂ ਦੀ ਜਿਹੜੀ ਪੈਦਾਵਾਰ ਹੈ, ਡਿਪਟੀ ਸਪੀਕਰ ਸਾਹਿਬ, ਜਿੰਨਾਂ ਉਨ੍ਹਾਂ ਨੂੰ 1990 ਵਿੱਚ ਮੁਨਾਫ਼ਾ ਹੁੰਦਾ ਸੀ, ਹੁਣ ਉਹ ਕਿਸਾਨਾਂ ਦਾ ਮੁਨਾਫਾ ਘਟਦਾ ਜਾ ਰਿਹਾ ਹੈ ਅਤੇ ਕਿਸਾਨਾਂ ਦੀ ਪੈਦਾਵਾਰ ਦੀ ਕੀਮਤ ਘਟਦੀ ਜਾ ਰਹੀ ਹੈ। ਇਥੇ ਮੈਂ ਇਹ ਵੀ ਕਹਿੰਦਾ ਹਾਂ ਕਿ ਉਥੇ ਬੜੀ ਲੁੱਟ ਪੈਂਦੀ ਹੈ। ਅੱਜ ਤੁਸੀਂ ਮੰਡੀਆਂ ਵਿੱਚ ਜਾਉ ਤੇ ਉਥੇ ਝੋਨੇ ਜਾਂ ਫਸਲਾਂ ਦੀ ਜੋ ਨਿਲਾਮੀ ਹੋਏਗੀ, ਉਸ ਦੇ ਵਿਚ ਦੋ ਰੁਪਏ ਬੋਰੀ ਖੁਰਾਕ ਸਪਲਾਈ ਡਿਪਾਰਟਮੈਂਟ ਲੈ ਜਾਂਦਾ ਹੈ, ਦੋ ਰੁਪਏ ਮਾਰਕੀਟਿੰਗ ਬੋਰਡ ਵਾਲੇ ਲੈ ਜਾਂਦੇ ਹਨ। ਇਹ ਸਾਰਾ ਜੋ ਬੰਨ੍ਹਿਆਂ ਪ੍ਰੋਗਰਾਮ ਹੈ, ਇਹ ਸਾਰਾ ਕਿਸਾਨਾਂ ਤੇ ਪੈਂਦਾ ਹੈ। ਸਾਡੇ ਮਾਰਕੀਟਿੰਗ ਸਿਸਟਮ ਦੇ ਉਤੇ ਵੀ ਧਿਆਨ ਦੇਣ ਦੀ ਲੋੜ ਹੈ ਤਾਂ ਕਿ ਮੰਡੀਆਂ ਵਿਚ ਜਾ ਕੇ ਕਿਸਾਨ ਲੁੱਟਿਆ ਨਾ ਜਾਵੇ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ। ਇਹ ਕਹਿ ਰਹੇ ਹਨ ਕਿ ਦੋ ਰੁਪਏ ਕੁਲੈਕਟ ਕੀਤੇ ਜਾਂਦੇ ਹਨ। ਹੋ ਸਕਦਾ ਹੈ ਕਿ ਇਨ੍ਹਾਂ ਦੇ ਵਕਤ ਹੁੰਦਾ ਹੋਵੇ. . .

**ਚੌਧਰੀ ਜਗਜੀਤ ਸਿੰਘ :** ਮੈਂ ਤੁਹਾਡੇ ਵਕਤ ਦੀ ਗੱਲ ਕਰ ਰਿਹਾ ਹਾਂ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਮੇਰੀ ਗੱਲ ਸੁਣ ਲਉ। ਮੈਂ ਕਹਿੰਦਾ ਹਾਂ ਕਿ ਤੁਹਾਡੇ ਵਕਤ ਦਾ ਤੁਹਾਨੂੰ ਪਤਾ ਹੋਏਗਾ। ਅਗਰ ਤੁਹਾਡੇ ਕੋਲ ਕੋਈ ਸਪੈਸੀਫਿਕ ਐਲੀਗੇਸ਼ਨ ਹੈ ਤਾਂ ਦੱਸੋ। ਆਪਾਂ ਪਾਸਿੰਗ ਰੈਫਰੈਂਸ ਵਿਚ ਨਾ ਪਈਏ। ਅਗਰ ਕਿਸੇ ਮੰਡੀ, ਕਿਸੇ ਅਫ਼ਸਰ ਦੇ ਖਿਲਾਫ਼ ਕੋਈ ਸ਼ਿਕਾਇਤ, ਇਹ ਮੈਂ ਅੱਜ ਨਹੀਂ ਕਹਿ ਰਿਹਾ, ਜਦੋਂ ਮਰਜ਼ੀ ਭੇਜ ਦਿਉ, We will take action.

**ਚੌਧਰੀ ਜਗਜੀਤ ਸਿੰਘ :** ਮੈਂ ਇਨ੍ਹਾਂ ਨੂੰ ਜ਼ਰੂਰ ਸਬੂਤ ਵੀ ਪੇਸ਼ ਕਰਾਂਗਾ। ਜਿਹੜੀ ਗੱਲ ਇਹ ਕਹਿ ਰਹੇ ਹਨ ਕਿ ਸਪੈਸੀਫਿਕ ਦੱਸੋ, ਇਹ ਬਿਲਕੁਲ ਠੀਕ ਹੈ। ਇਹ ਗੱਲ ਹੁਣ ਹੋ ਰਹੀ ਹੈ। ਮੈਂ ਚਾਹੁੰਦਾ ਹਾਂ, ਬਾਦਲ ਸਾਹਿਬ ਬੈਠੇ ਹਨ, ਜਿਹੜੇ ਕਿਸਾਨਾਂ ਦੀ ਗੱਲ ਕਰਦੇ ਹਨ, ਜੋ ਇਹ ਕਿਸਾਨਾਂ ਦੇ ਹਿਤੈਸ਼ੀ ਹਨ ਤਾਂ ਸੁਧਾਰ ਕਰ ਲੈਣ। ਬਹਿਸ ਵਿਚ ਪੈਣ ਦੀ ਲੋੜ ਨਹੀਂ, ਮੈਂ ਇਸ ਵਿਚ ਸੁਧਾਰ ਚਾਹੁੰਦਾ ਹਾਂ ਕਿ ਇਹ ਚੀਜ਼ਾਂ ਕਿਸਾਨਾਂ ਦੇ ਮਗਰੋਂ ਲਹਿਣੀਆਂ ਚਾਹੀਦੀਆਂ ਹਨ। ਮੈਂ ਇਹ ਵੀ, ਡਿਪਟੀ ਸਪੀਕਰ

ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਅੱਜ ਕਿਸਾਨਾਂ ਦਾ ਜਿਹੜਾ ਝੋਨਾ ਹੈ, ਉਹ ਪੰਜਾਬ ਦੇ ਵਿਚ ਰੁਲ ਰਿਹਾ ਹੈ । ਕੱਲ੍ਹ ਵੀ ਅਸੀਂ ਅਰਜ਼ ਕੀਤਾ ਸੀ ਕਿ ਇਹ ਬੜੇ ਥੋੜ੍ਹੇ ਮੁੱਲ ਤੇ ਮੰਡੀਆਂ ਦੇ ਵਿਚ ਵਿਕ ਰਿਹਾ ਹੈ । ਸ਼ੈਲਰਾਂ ਵਾਲੇ ਖਰੀਦ ਰਹੇ ਹਨ ਔਰ ਮਰਜ਼ੀ ਨਾਲ ਭਾਅ ਦੇ ਰਹੇ ਹਨ । ਸਪੋਰਟ ਪ੍ਰਾਈਸ ਮਿਲਦੀ ਨਹੀਂ । ਬਹੁਤ ਸਾਰੇ ਲੋਕ ਐਸੇ ਹਨ ਜਿਹੜੇ ਅੱਜ ਉਸ ਝੋਨੇ ਨੂੰ ਖਰੀਦ ਕੇ ਸਟੋਰ ਕਰੀ ਜਾਂਦੇ ਹਨ ਔਰ ਜਦੋਂ ਪ੍ਰਾਈਸ ਵਧ ਜਾਵੇਗੀ, ਸਪੋਰਟ ਪ੍ਰਾਈਸ ਲੱਗਣ ਦਾ ਟਾਈਮ ਆਵੇਗਾ, ਉਦੋਂ ਉਹੀ ਝੋਨਾ ਕਿਸਾਨਾਂ ਦੇ ਨਾਮ ਤੇ ਵੇਚਣਗੇ ਔਰ ਫਾਇਦਾ ਉਠਾਉਣਗੇ । ਮੈਂ ਤੁਹਾਡੀ ਮਾਰਫਤ ਇਹ ਕਹਿਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਨੂੰ ਇਹ ਚਾਹੀਦਾ ਹੈ ਕਿਉਂਕਿ ਇਨ੍ਹਾਂ ਦੀ ਆਪਣੀ ਸਰਕਾਰ ਹੈ, ਉਤੇ ਵੀ ਇਨ੍ਹਾਂ ਦੀ ਸਾਝ ਸਰਕਾਰ ਵਿਚ ਹੈ, ਜਿਹੜੀ ਇਕ ਅਕਤੂਬਰ ਨੂੰ ਐਫ. ਸੀ. ਆਈ. ਮੰਡੀਆ ਵਿਚ ਆਏਗੀ ਔਰ ਝੋਨਾ ਖਰੀਦੇਗੀ, ਜਿਹੜਾ ਝੋਨਾ 15 ਸਤੰਬਰ ਨੂੰ ਮਾਰਕੀਟ ਵਿਚ ਜਾਵੇਗਾ ਜੇਕਰ ਅਸੀਂ ਸਹੀ ਮਾਅਨਿਆਂ ਵਿਚ ਕਿਸਾਨਾਂ ਦੇ ਹਿਤੈਸ਼ੀ ਹਾਂ, ਸਹੀ ਮਾਅਨਿਆਂ ਵਿਚ ਉਨ੍ਹਾਂ ਨਾਲ ਪਿਆਰ ਕਰਦੇ ਹਾਂ ਤਾਂ ਉਨ੍ਹਾਂ ਦੀ ਮਦਦ ਕਰਨੀ ਚਾਹੀਦੀ ਹੈ ਔਰ ਜਿਸ ਤਰ੍ਹਾਂ ਕੱਲ੍ਹ ਕਿਹਾ ਸੀ ਪੰਜਾਬ ਦੀਆਂ ਖਰੀਦ ਏਜੰਸੀਆਂ ਅੱਜ ਤੋਂ ਮੰਡੀਆ ਵਿਚ ਜਾ ਕੇ ਖਰੀਦ ਸ਼ੁਰੂ ਕਰਨ ਤਾਂ ਕਿ ਕਿਸਾਨ ਜਿਹੜਾ ਕਰਜ਼ੇ ਥੱਲੇ ਦੱਬਿਆ ਪਿਆ ਹੈ, ਉਹ ਆਪਣੀ ਜਿਣਸ ਸਹੀ ਭਾਅ ਤੇ ਵੇਚ ਸਕੇ । ਉਸ ਦੇ ਵਾਸਤੇ ਤਾਂ ਅਸੀਂ ਕੁਝ ਕਰਦੇ ਨਹੀਂ । ਇਹ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸਭ ਤੋਂ ਜ਼ਰੂਰੀ ਹੈ ਕਿ ਉਨ੍ਹਾਂ ਦੀ ਫਸਲ ਦਾ ਸਹੀ ਮੁੱਲ ਸਹੀ ਟਾਈਮ ਤੇ ਪੰਜਾਬ ਦੀ ਸਰਕਾਰ ਲੈ ਕੇ ਦੇਵੇ ਤਾਂ ਕਿ ਉਸ ਕਿਸਾਨ ਦਾ ਅਸੀਂ ਫਾਇਦਾ ਕਰ ਸਕੀਏ ਔਰ ਮੈਂ ਇਥੇ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਦੋ-ਤਿੰਨ ਸਾਲਾਂ ਵਿਚ ਕਿਸਾਨੀ ਦੀ ਜਿਹੜੀ ਕਾਸਟ ਸੀ, ਜਿਹੜੀ ਉਸ ਦੀ ਲਾਗਤ ਆਉਂਦੀ ਸੀ ਆਪਣੀ ਜਿਣਸ ਨੂੰ ਪੈਦਾ ਕਰਨ ਦੀ, ਉਹ ਲਾਗਤ ਵਧੀ ਹੈ । ਮੈਂ, ਡਿਪਟੀ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਦੀ ਪਾਰਟੀ ਦੇ ਮੈਨੀਫੈਸਟੋ ਵਿਚ ਸੀ ਕਿ ਕਿਸਾਨੀ ਦੇ ਨਾਲ ਤਾਅਲੁੱਕ ਰੱਖਣ ਵਾਲੀਆਂ ਚੀਜ਼ਾਂ ਦੀ ਕੀਮਤ ਨਹੀਂ ਵਧਾਵਾਂਗੇ ਲੇਕਿਨ ਡੀਜ਼ਲ ਦੀ ਕੀਮਤ ਵਧ ਗਈ, ਫਰਟੀਲਾਈਜ਼ਰ ਦੀ ਕੀਮਤ ਵਧ ਗਈ, ਕੀੜੇਮਾਰ ਦਵਾਈਆਂ ਦੀ ਕੀਮਤ ਵਧ ਗਈ । ਇਹ ਕੀਮਤ ਧੱਕੇ ਨਾਲ ਵਧਾਈ ਗਈ ਔਰ ਇਨ੍ਹਾਂ ਨੇ ਇਥੇ ਵੀ ਰੌਲਾ ਪਾਇਆ ਔਰ ਬਾਹਰ ਵੀ ਰੌਲਾ ਪਾਇਆ ਕਿ ਖਾਦਾਂ ਦੀਆਂ ਕੀਮਤਾਂ ਨਹੀਂ ਵਧਣ ਦਿਆਂਗੇ । ਕਹਿੰਦੇ ਸੀ ਕਿ ਪ੍ਰਧਾਨ ਮੰਤਰੀ ਨਾਲ ਗੱਲ ਹੋ ਰਹੀ ਹੈ । ਪਿਛਲੀ ਵਾਰੀ ਵੀ ਇਹ ਕਿਹਾ ਸੀ ਜਿਸ ਤਰ੍ਹਾਂ ਕੱਲ੍ਹ ਇਨ੍ਹਾਂ ਨੇ ਕਿਹਾ ਕਿ ਅਸੀਂ ਇਸ ਦੇ ਮੁਤੱਲਕ ਪ੍ਰਧਾਨ ਮੰਤਰੀ ਨਾਲ ਗੱਲ ਕੀਤੀ ਹੈ, ਸ਼ਾਂਤਾ ਕੁਮਾਰ ਨਾਲ ਗੱਲ ਕੀਤੀ ਹੈ । ਇਸੇ ਤਰ੍ਹਾਂ ਪਿਛਲੀ ਵਾਰੀ ਇਸੇ ਹਾਊਸ ਵਿਚ ਇਨ੍ਹਾਂ ਨੇ ਕਿਹਾ ਸੀ ਕਿ ਖਾਦਾਂ ਦੀ ਕੀਮਤ ਨਹੀਂ ਵਧਣ ਦਿਆਂਗੇ ਪਰ ਇਨ੍ਹਾਂ ਦੇ ਕਹਿਣ ਦੇ ਬਾਵਜੂਦ, ਇਨ੍ਹਾਂ ਦੇ ਆਸ਼ਵਾਸਨ ਦੇਣ ਦੇ ਬਾਵਜੂਦ ਮੈਨੂੰ ਇਸ ਗੱਲ ਦਾ ਦੁੱਖ ਹੈ ਕਿ ਭਾਰਤ ਦੀ ਸਰਕਾਰ, ਜਿਸ ਵਿਚ ਇਨ੍ਹਾਂ ਦਾ ਵੀ ਹਿੱਸਾ ਹੈ, ਇਨ੍ਹਾਂ ਦੀ ਗੱਲ ਉਥੇ ਮੰਨੀ ਨਹੀਂ ਗਈ । ਇਹ ਸਾਰੀਆਂ ਕੀਮਤਾਂ ਚੜ੍ਹੀਆਂ ਹਨ । ਬਿਜਲੀ ਟਾਈਮ ਸਿਰ ਨਾ ਮਿਲਣ ਕਾਰਨ ਕਿਸਾਨਾਂ ਨੂੰ ਡੀਜ਼ਲ ਦੇ ਇੰਜਣ ਲਾਏ ਔਰ ਡੀਜ਼ਲ ਦੇ ਇੰਜਣਾਂ ਨਾਲ ਝੋਨਾ ਅਤੇ ਦੂਸਰੀਆਂ

[ਚੌਧਰੀ ਜਗਜੀਤ ਸਿੰਘ]
ਫਸਲਾਂ ਪਾਲਣੀਆਂ ਪਈਆਂ ਔਰ ਪਾਲਣ ਦੀ ਕੀਮਤ ਵਧਦੀ ਜਾ ਰਹੀ ਹੈ। ਉਸ ਕੀਮਤ ਨੂੰ ਘੱਟ ਕਰਨ ਵਾਸਤੇ ਅਸੀਂ ਕੀ ਕਰ ਰਹੇ ਹਾਂ ? ਸਿਵਾਏ ਬਿਜਲੀ ਦੀ ਮੁਆਫ਼ੀ ਦੇਣ ਦੇ ਅਸੀਂ ਕੁਝ ਨਹੀਂ ਕਰ ਰਹੇ। ਅਸੀਂ ਗੱਲ ਕਰਦੇ ਹਾਂ ਕਿ ਕਿਸਾਨਾਂ ਨੂੰ ਬਿਜਲੀ ਦੀ ਮੁਆਫ਼ੀ ਦਿੱਤੀ ਹੈ। ਸੱਤ ਏਕੜ ਤੱਕ ਤਾਂ ਅਸੀਂ ਵੀ ਫੈਸਲਾ ਕੀਤਾ ਸੀ।....

ਸ੍ਰੀ ਡਿਪਟੀ ਸਪੀਕਰ : ਚੌਧਰੀ ਜੀ, ਵਾਈਂਡ ਅੱਪ ਕਰੋ।

**ਚੌਧਰੀ ਜਗਜੀਤ ਸਿੰਘ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਹਾਲੇ ਦੋ-ਤਿੰਨ ਗੱਲਾਂ ਹੋਰ ਕਰਨੀਆਂ ਹਨ। ਡਿਪਟੀ ਸਪੀਕਰ ਸਾਹਿਬ, ਮੈਨੂੰ ਅੱਜ ਬਹੁਤ ਖੁਸ਼ੀ ਹੈ ਕਿ ਤੁਸੀਂ ਅੱਜ ਇਸ ਉਪਰਲੀ ਸੀਟ ਦੇ ਉਤੇ ਬੈਠੇ ਹੋ ਅਤੇ ਤੁਸੀਂ ਨਾਲ ਹੀ ਸਾਡੇ ਗਵਾਂਢੀ ਵੀ ਹੋ। ਇਸ ਕਰਕੇ ਤੁਸੀਂ ਸਾਨੂੰ ਥੋੜ੍ਹਾ ਜਿਹਾ ਜ਼ਿਆਦਾ ਟਾਈਮ ਦੇ ਦਿਉ। ਮੈਂ ਅਰਜ਼ ਕਰ ਰਿਹਾ ਸੀ ਕਿ ਜਿਹੜੀ ਪੰਜਾਬ ਦੇ ਵਿਚ ਬਿਜਲੀ ਮੁਫਤ ਕੀਤੀ ਹੈ ਉਸ ਦੇ ਨਾਲ ਘਰਾਂ ਦੇ ਬਿਜਲੀ ਦੇ ਰੇਟ ਵਧੇ ਹਨ। ਜੋ ਕਿਸਾਨਾਂ ਦੀ ਬਿਜਲੀ ਮੁਫਤ ਕੀਤੀ ਹੈ ਇਸਦੇ ਨਾਲ ਤਾਂ ਵੱਡੇ-ਵੱਡੇ ਕਿਸਾਨਾਂ ਨੂੰ ਹੀ ਫਾਇਦਾ ਹੋਇਆ ਹੈ, ਛੋਟੇ ਕਿਸਾਨਾਂ ਨੂੰ ਕੋਈ ਫਾਇਦਾ ਨਹੀਂ ਹੋਇਆ। ਡਿਪਟੀ ਸਪੀਕਰ ਸਾਹਿਬ, ਫਰੀਦਕੋਟ ਵਾਲੇ ਪਾਸੇ, ਮੁਕਤਸਰ ਵਾਲੇ ਪਾਸੇ ਜਾਂ ਮਾਲਵੇ ਵਿਚ ਕਾਫੀ ਵੱਡੇ-ਵੱਡੇ ਕਿਸਾਨ ਹਨ ਪਰੰਤੂ ਮੇਰੇ ਦੁਆਬੇ ਵਾਲੇ ਇਲਾਕੇ ਵਿਚ ਤਾਂ ਛੋਟੇ-ਛੋਟੇ ਕਿਸਾਨ ਹਨ। ਕਿਸੇ ਕੋਲ ਪੰਜ ਏਕੜ ਜ਼ਮੀਨ ਹੈ, ਕਿਸੇ ਕੋਲ 2 ਏਕੜ ਜ਼ਮੀਨ ਹੈ। ਉਨ੍ਹਾਂ ਦੇ ਅੱਗੇ ਚਾਰ-ਚਾਰ ਭਰਾ ਹਨ। ਬਿਜਲੀ ਦੀ ਮੋਟਰ ਦਾ ਬਿਲ ਸਿਰਫ ਇਕ ਦਾ ਮੁਆਫ ਹੋਇਆ ਹੈ ਜਦ ਕਿ ਉਨ੍ਹਾਂ ਦੇ ਘਰਾਂ ਦੀ ਬਿਜਲੀ ਦਾ ਰੇਟ ਚਾਰਾਂ ਦਾ ਵਧਾਇਆ ਗਿਆ ਹੈ। ਇਹ ਤਾਂ ਉਹ ਗੱਲ ਹੋਈ ਕਿ ਇਕ ਜੇਬ ਵਿਚ ਪੈਸਾ ਪਾ ਦਿੱਤਾ ਅਤੇ ਦੂਜੀ ਜੇਬ ਵਿਚੋਂ ਕੱਢ ਲਿਆ। ਇਸ ਦੇ ਨਾਲ ਛੋਟੇ ਕਿਸਾਨਾਂ ਦਾ ਜ਼ਿਆਦਾ ਫ਼ਾਇਦਾ ਨਹੀਂ ਹੋਇਆ। ਜੋ ਘਰਾਂ ਦੇ ਬਿਜਲੀ ਦੇ ਰੇਟ ਵਧਾਏ ਗਏ ਹਨ ਉਸ ਨਾਲ ਬਹੁਤ ਲੋਕ ਪ੍ਰਭਾਵਿਤ ਹੋਏ ਹਨ ਔਰ ਮੈਂ ਸਮਝਦਾ ਹਾਂ ਕਿ ਟਿਊਬਵੈਲਾਂ ਦੀ ਬਿਜਲੀ ਮੁਆਫ ਕਰਨ ਨਾਲ ਕੋਈ ਰਾਹਤ ਨਹੀਂ ਮਿਲੀ।

ਇਥੇ ਮੈਂ ਇਹ ਗੱਲ ਕਹਿਣੀ ਚਾਹਾਂਗਾ ਕਿ ਜਿਸ ਤਰ੍ਹਾਂ ਬਾਦਲ ਸਾਹਿਬ ਦੀ ਸਰਕਾਰ ਨੇ ਕਿਸਾਨਾਂ ਦੀ ਬਿਜਲੀ ਮੁਆਫ ਕਰਕੇ ਉਨ੍ਹਾਂ ਦੀ ਮਦਦ ਕੀਤੀ ਹੈ ਉਥੇ ਜਿਹੜੇ ਖੇਤ ਮਜ਼ਦੂਰ ਹਨ ਜਿਹੜੇ ਵਿਚਾਰੇ ਸਾਰਾ ਦਿਨ ਉਨ੍ਹਾਂ ਖੇਤਾਂ ਦੇ ਵਿਚ ਕੰਮ ਕਰਦੇ ਹਨ, ਕੋਈ ਆਲੂ ਪੁੱਟਦਾ ਹੈ, ਕੋਈ ਜੀਰੀ ਝਾੜਦਾ ਹੈ ਕੋਈ ਬੀਜ ਪਾਉਂਦਾ ਹੈ ਜਾਂ ਹੋਰ ਕੋਈ ਕੰਮ ਕਰਦਾ ਹੈ, ਉਨ੍ਹਾਂ ਲਈ ਵੀ ਸਰਕਾਰ ਨੂੰ ਆਪਣਾ ਧਿਆਨ ਦੇਣਾ ਚਾਹੀਦਾ ਹੈ। ਜਿਸ ਤਰ੍ਹਾਂ ਕਿਸਾਨਾਂ ਦੀ ਬਿਜਲੀ ਮੁਫ਼ਤ ਕਰ ਦਿੱਤੀ ਹੈ ਤਾਂ ਜੋ ਜਿਹੜੇ ਖੇਤ ਮਜ਼ਦੂਰ ਕਿਸਾਨਾਂ ਦੇ ਖੇਤਾਂ ਵਿਚ ਹੀ ਕੰਮ ਕਰਦੇ ਹਨ, ਮੈਂ ਸਮਝਦਾ ਹਾਂ ਕਿ ਅੱਜ ਖੇਤਾਂ ਦੇ ਵਿੱਚ ਕਿੰਨੀ ਪੈਦਾਵਾਰ ਹੁੰਦੀ ਹੈ, ਜਿੰਨੀ ਮਿਹਨਤ ਹੁੰਦੀ ਹੈ, ਉਸ ਦੇ ਵਿਚ ਸਭ ਤੋਂ ਜ਼ਿਆਦਾ ਹਿੱਸਾ ਮਜ਼ਦੂਰਾਂ ਦਾ ਹੀ ਹੈ। ਕਿਉਂਕਿ ਜਿਹੜੇ ਕਿਸਾਨ ਹਨ

ਉਨ੍ਹਾਂ ਦਾ ਧਿਆਨ ਖੇਤੀਬਾੜੀ ਵੱਲ ਘਟਦਾ ਜਾ ਰਿਹਾ ਹੈ, ਜ਼ਿਆਦਾਤਰ ਉਨ੍ਹਾਂ ਦੇ ਖੇਤਾਂ ਵਿਚ ਮਜ਼ਦੂਰ ਹੀ ਕੰਮ ਕਰਦੇ ਹਨ। ਖੇਤਾਂ ਦੇ ਵਿਚ ਇਥੋਂ ਦੇ ਮਜ਼ਦੂਰ ਵੀ ਅਤੇ ਬਾਹਰਲੀਆਂ ਸਟੇਟਾਂ ਦੇ ਮਜ਼ਦੂਰ ਵੀ ਆ ਕੇ ਕੰਮ ਕਰਦੇ ਹਨ, ਉਨ੍ਹਾਂ ਦੇ ਵੱਲ ਵੀ ਸਰਕਾਰ ਨੂੰ ਧਿਆਨ ਕਰਨਾ ਚਾਹੀਦਾ ਹੈ। ਜਿਥੇ ਇਹ ਕਿਸਾਨਾਂ ਦੀ ਗੱਲ ਕਰਦੇ ਹਨ ਉਥੇ ਨਾਲ ਖੇਤ ਮਜ਼ਦੂਰਾਂ ਦੀ ਜਿਹੜੀ ਉਜਰਤ ਹੈ, ਦਿਹਾੜੀ ਹੈ, ਉਹ ਵੀ ਵਧਾਉਣੀ ਚਾਹੀਦੀ ਹੈ ਅਤੇ ਉਨ੍ਹਾਂ ਨੂੰ ਉਨ੍ਹਾਂ ਦੀ ਉਜਰਤ ਵੇਲੇ ਸਿਰ ਮਿਲਣੀ ਚਾਹੀਦੀ ਹੈ। ਉਨ੍ਹਾਂ ਦੀ ਦਿਹਾੜੀ ਫਿਕਸ ਕੀਤੀ ਜਾਵੇ। ਇਹ ਸਾਰਾ ਕੁਝ ਤਾਂ ਹੀ ਹੋ ਸਕਦਾ ਹੈ ਜੇਕਰ ਸਰਕਾਰ ਇਸ ਪਾਸੇ ਵੱਲ ਆਪਣਾ ਧਿਆਨ ਦੇਵੇਗੀ। ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਅਰਸ਼ੀ ਜੀ ਨੇ ਕਿਹਾ ਹੈ ਕਿ ਪਿਛਲੇ ਬਜਟ ਵਿਚ ਵੀ ਕਿਹਾ ਸੀ ਕਿ ਖੇਤੀਬਾੜੀ ਦੇ ਲਈ ਇਕ ਨਵਾਂ ਹੰਭਲਾ ਅਸੀਂ ਮਾਰ ਰਹੇ ਹਾਂ ਪਰੰਤੂ ਖੇਤੀਬਾੜੀ ਦੇ ਖੇਤਰ ਵਿਚ ਕੋਈ ਨਵਾਂ ਹੰਭਲਾ ਨਹੀਂ ਮਾਰਿਆ ਗਿਆ। 20 ਕਰੋੜ ਰੁਪਿਆ ਇਸ ਦੇ ਲਈ ਰੱਖਿਆ ਗਿਆ ਸੀ। ਮੈਂ ਪੜ੍ਹਿਆ ਹੈ ਕਿ ਕਿਸੇ ਮਹਿਕਮੇ ਨੂੰ (ਹਾਰਟੀਕਲਚਰ) ਨੂੰ 70 ਲੱਖ ਰੁਪਏ, ਕਿਸੇ ਮਹਿਕਮੇ ਨੂੰ 1 ਕਰੋੜ ਰੁਪਏ ਅਤੇ ਕਿਸੇ ਮਹਿਕਮੇ ਨੂੰ 2 ਕਰੋੜ ਰੁਪਏ ਦੇ ਦਿੱਤੇ ਹਨ। ਇਸ ਲਈ ਮੈਨੂੰ ਇਸ ਦੇ ਵਿਚ ਕੋਈ ਨਵਾਂ ਹੰਭਲਾ ਮਾਰਨ ਵਾਲੀ ਗੱਲ ਕਿਤੇ ਨਜ਼ਰ ਨਹੀਂ ਆਈ।

**ਸ਼੍ਰੀ ਡਿਪਟੀ ਸਪੀਕਰ :** ਵਾਈਂਡ ਅੱਪ ਕਰੋ, ਪਲੀਜ਼।

**ਚੌਧਰੀ ਜਗਜੀਤ ਸਿੰਘ :** ਬੱਸ ਕਰ ਰਿਹਾ ਹਾਂ ਜੀ। ਮੈਂ ਸਮਝਦਾ ਹਾਂ ਕਿ ਜੇਕਰ ਕੋਈ ਅੰਕੜਿਆਂ ਨੂੰ ਪੇਸ਼ ਕਰਨ ਨਾਲ ਕਿ ਇਸ ਦੇ ਲਈ ਇੰਨੇ ਪੈਸੇ ਰੱਖੇ ਗਏ ਹਨ ਜਾਂ ਸਿਰਫ ਅੰਕੜਿਆਂ ਰਾਹੀਂ ਸਾਬਤ ਕਰਨ ਨਾਲ ਕਿ ਇਸ ਦੇ ਲਈ ਇੰਨੇ ਪੈਸੇ ਰੱਖੇ ਗਏ ਹਨ ਤਾਂ ਇਸ ਦੇ ਨਾਲ ਕੋਈ ਫਾਇਦਾ ਨਹੀਂ ਹੋਣਾ। ਇਹ ਫਾਇਦਾ ਤਾਂ ਜਦੋਂ ਪ੍ਰੈਕਟੀਕਲੀ ਕੀਤਾ ਜਾਵੇ ਤਾਂ ਹੀ ਹੋਵੇਗਾ। ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦਾ ਕਿਸਾਨ ਪਿਛਲੇ ਤਿੰਨ-ਚਾਰ ਸਾਲਾਂ ਤੋਂ ਕਰਜ਼ੇ ਦੇ ਥੱਲੇ ਇੰਨਾ ਜ਼ਿਆਦਾ ਦਬਿਆ ਪਿਆ ਹੈ ਕਿ ਕਰਜ਼ੇ ਦੇ ਹੇਠਾਂ ਦਬੇ ਹੋਣ ਕਰਕੇ ਪਿਛਲੇ 3-4 ਸਾਲਾਂ ਵਿਚ 418 ਕਿਸਾਨਾਂ ਨੇ ਖੁਦਕੁਸ਼ੀਆਂ ਕੀਤੀਆਂ ਹਨ ਇਹ ਸਾਡੇ ਲਈ ਅਲਾਰਮ ਹੈ, ਚੈਲਿੰਜ ਹੈ, ਪੰਜਾਬ ਦੇ ਅੰਦਰ। ਜਦੋਂ ਪੰਜਾਬ ਦੇ ਅੰਦਰ ਕੋਈ ਕਿਸਾਨ ਖੁਦਕਸ਼ੀ ਨਹੀਂ ਸੀ ਕਰਦਾ ਅਤੇ ਹੁਣ ਕਿਉਂ ਕਰਦਾ ਹੈ ਤਾਂ ਇਸ ਗੱਲ ਦੀ ਜ਼ਰੂਰ ਭਾਲ ਕਰਨੀ ਚਾਹੀਦੀ ਹੈ ਕਿ ਕਿਸਾਨ ਖੁਦਕੁਸ਼ੀਆਂ ਕਿਉਂ ਕਰ ਰਹੇ ਹਨ ? ਕਿਨ੍ਹਾਂ ਕਾਰਨਾ ਕਰਕੇ ਇਹ ਹੋ ਰਹੀਆਂ ਹਨ। ਇਨ੍ਹਾਂ ਨੂੰ ਬੰਦ ਕਿਵੇਂ ਕੀਤਾ ਜਾ ਸਕਦਾ ਹੈ। ਬੰਦ ਇਸ ਤਰ੍ਹਾਂ ਹੀ ਕੀਤਾ ਜਾ ਸਕਦਾ ਹੈ ਜੇਕਰ ਸਰਕਾਰ ਕਿਸਾਨਾਂ ਦੀ ਪੂਰੀ ਸਾਰ ਲਵੇਗੀ। ਇਥੇ ਜੋ ਅਰਸ਼ੀ ਜੀ ਨੇ ਡਿਟੇਲ ਵਿਚ ਕਿਹਾ ਹੈ ਉਸ ਨੂੰ ਮੈਂ ਦੁਹਰਾਉਣਾ ਨਹੀਂ ਚਾਹੁੰਦਾ। ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਕਿਸਾਨਾਂ ਦੀ ਹਿਤੂ ਸਰਕਾਰ, ਕਿਸਾਨਾਂ ਦੀ ਮਦਦ ਕਰਨ ਵਾਲੀ ਸਰਕਾਰ ਔਰ ਕਿਸਾਨਾਂ ਦੇ ਲਈ ਸਭ ਕੁਝ ਕਰਨ ਵਾਲੀ ਸਰਕਾਰ ਇਹ ਕਹੇ ਕਿ ਅਸੀਂ ਉਨ੍ਹਾਂ ਦੀ ਮਦਦ ਕਰ ਰਹੇ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਇਹ ਕਹਿੰਦੇ ਹਨ ਅਤੇ ਜੋ ਕਰਨਾਂ ਚਾਹੁੰਦੇ ਹਨ, ਉਹ ਅਸਲ ਵਿੱਚ ਨਹੀਂ ਹੋ ਰਿਹਾ। ਮੈਂ ਇਹ ਕਹਿਣਾ ਚਾਹਾਂਗਾ ਕਿ ਕਿਸਾਨਾਂ ਦੀ ਆਰਥਿਕ ਮਜ਼ਬੂਤੀ ਵਾਸਤੇ, ਉਨ੍ਹਾਂ ਦੀ

[ਚੌਧਰੀ ਜਗਜੀਤ ਸਿੰਘ]
ਬਿਹਤਰੀ ਵਾਸਤੇ ਵੱਧ ਤੋਂ ਵੱਧ ਕਦਮ ਉਠਾਉਣੇ ਚਾਹੀਦੇ ਹਨ । ਮੈਂ ਅਰਸ਼ੀ ਜੀ ਦੀ ਗੱਲ ਨਾਲ ਬਿਲਕੁਲ ਸਹਿਮਤ ਹਾਂ ਕਿ ਕਿਸਾਨਾਂ ਦੇ ਜ਼ਿੰਮੇ ਕਰਜਾ ਪਿਆ ਹੈ ਉਹ ਸਾਰਾ ਕਰਜ਼ਾ ਮੁਆਫ ਕਰ ਦਿੱਤਾ ਜਾਵੇ ਕਿਉਂਕਿ ਉਹ ਨਹੀਂ ਦੇ ਸਕਦੇ । ਇਸ ਤਰ੍ਹਾਂ ਕਰਨ ਨਾਲ ਉਹ ਕਿਸਾਨ ਖੁਦਕੁਸ਼ੀਆਂ ਨਹੀਂ ਕਰਨਗੇ । ਇਸ ਤਰ੍ਹਾਂ ਕਰਕੇ ਕਿਸਾਨ ਦੀ ਪੂਰੀ ਮਦਦ ਹੋਣੀ ਚਾਹੀਦੀ ਹੈ । ਇਸ ਤਰ੍ਹਾਂ ਦੀ ਨਹੀਂ ਜਿਵੇਂ......

ਸ੍ਰੀ ਡਿਪਟੀ ਸਪੀਕਰ : ਤੁਸੀਂ ਵਾਈਂਡ ਅੱਪ ਕਰੋ ।

**ਚੌਧਰੀ ਜਗਜੀਤ ਸਿੰਘ** : ਜਦੋਂ ਕੱਲ੍ਹ ਕਿਸਾਨ ਆਏ ਕਿਸ ਕਾਰਨ ਕਰਕੇ ? ਇਸ ਕਾਰਨ ਕਰਕੇ ਕਿ ਸਾਡੀ ਫਸਲ ਆ ਗਈ ਹੈ । ਸਾਡੀ ਸਰਕਾਰ ਕਿਸਾਨਾਂ ਦੀ ਸਰਕਾਰ ਹੈ, ਸਾਨੂੰ ਭਾਅ ਪੂਰਾ ਟਾਈਮ ਸਿਰ ਨਹੀਂ ਮਿਲ ਰਿਹਾ, ਸਰਕਾਰੀ ਏਜੰਸੀਆਂ ਮੰਡੀਆਂ ਵਿਚ ਨਹੀਂ ਗਈਆਂ ਹਨ । ਏਜੰਸੀਆਂ ਨੂੰ ਭੇਜ ਕੇ ਸਾਡਾ ਮਾਲ ਵਿਕਾ ਦਿਓ ਤਾਂ ਕਿ ਪੂਰੇ ਪੈਸੇ ਮਿਲ ਜਾਣ । ਲੇਕਿਨ ਇਥੇ ਆਇਆਂ ਨੂੰ ਤੋਹਫਾ ਕੀ ਮਿਲਿਆ ? ਭਾਅ ਤਾਂ ਕੀ ਮਿਲਣੇ ਸਨ, ਕੋਈ ਆਸ਼ਵਾਸਨ ਤਾਂ ਕੀ ਮਿਲਣਾ ਸੀ ਉਨ੍ਹਾਂ ਨੂੰ ਇਥੇ ਲਾਠੀ ਚਾਰਜ ਮਿਲਿਆ । 20 ਬੰਦੇ ਜ਼ਖਮੀ ਹੋ ਗਏ । ਮੈਂ ਇਸ ਕਰਕੇ ਗੱਲ ਕਰਨੀ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੀਆਂ ਗੱਲਾਂ ਨੂੰ ਛੱਡੋ, ਦਬਾਅ ਨਾਲ ਜੋ ਕੁਝ ਕਰਦੇ ਹੋ ਉਨ੍ਹਾਂ ਗੱਲਾਂ ਨੂੰ ਛੱਡ ਦੇਣਾ ਚਾਹੀਦਾ ਹੈ ਤੇ ਕਿਸਾਨ ਦੀ ਸਹੀ ਮਾਅਨਿਆਂ ਵਿਚ ਪੂਰੀ ਮਦਦ ਕਰਨੀ ਚਾਹੀਦੀ ਹੈ ਤਾਂ ਕਿ ਪੰਜਾਬ ਦਾ ਜਿਹੜਾ ਕਿਸਾਨ ਹੈ ਉਹ ਖੁਸ਼ਹਾਲ ਹੋਵੇ । ਉਸ ਨਾਲ ਸਾਡੀ ਇੰਡਸਟਰੀ ਵਧੇਗੀ । ਉਸ ਨਾਲ ਹੀ ਇਥੇ ਕੰਮ ਕਰਨ ਵਾਲੇ ਮਜ਼ਦੂਰ, ਜੋ ਪੰਜਾਬ ਦੇ ਗਰੀਬ ਹਨ ਉਹ ਖੁਸ਼ਹਾਲ ਹੋਣਗੇ । ਸਾਡੀ ਨਿਰਭਰਤਾ ਪੂਰੀ ਖੇਤੀਬਾੜੀ ਤੇ ਹੈ, ਸਾਡਾ ਸਾਰਾ ਕੁਝ ਖੇਤੀਬਾੜੀ ਤੇ ਨਿਰਭਰ ਹੈ । ਇਸ ਨਾਲ ਖੇਤੀਬਾੜੀ ਨੂੰ ਬੜ੍ਹਾਵਾ ਮਿਲੇਗਾ, ਕਿਸਾਨ ਤਕੜੇ ਹੋਣਗੇ, ਅਮੀਰ ਹੋਣਗੇ । ਪੰਜਾਬ ਖੁਸ਼ਹਾਲ ਹੋਵੇਗਾ, ਪੰਜਾਬ ਦੇ ਲੋਕ ਚੰਗੇ ਬਣਨਗੇ । ਮੈਂ ਇਹੋ ਗੱਲ ਕਹਿੰਦਾ ਹੋਇਆ ਕਿ ਵੱਧ ਤੋਂ ਵੱਧ ਕਿਸਾਨਾਂ ਦੀ ਮਦਦ ਕੀਤੀ ਜਾਵੇ ਤਾਂ ਕਿ ਕਿਸਾਨ ਖੁਸ਼ਹਾਲ ਹੋ ਸਕੇ, ਉਹ ਗਰੀਬੀ ਥੱਲਿਓਂ ਨਿਕਲੇ, ਉਸ ਦੀ ਜੋ ਜਿਣਸ ਹੈ, ਉਸ ਨੂੰ ਉਸ ਦਾ ਪੂਰਾ ਭਾਅ ਮਿਲੇ ਜੋ ਕਾਸਟ ਆਫ ਪ੍ਰੋਡੱਕਸ਼ਨ ਵਧ ਗਈ ਹੈ ਉਸ ਨੂੰ ਥੱਲੇ ਲਿਆਂਦਾ ਜਾਵੇ, ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** (ਗਿੱਦੜਬਾਹਾ) : ਮੁਅੱਜ਼ਜ਼ ਡਿਪਟੀ ਸਪੀਕਰ ਸਾਹਿਬ, ਮੈਂ ਆਪ ਦਾ ਬੜਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਇਕ ਬੜੇ ਅਹਿਮ ਮਸਲੇ ਤੇ ਬੋਲਣ ਦਾ ਟਾਈਮ ਦਿੱਤਾ ਹੈ । ਮੇਰੇ ਤੋਂ ਪਹਿਲਾਂ ਬੋਲਦਿਆਂ ਸਾਡੀ ਅਸੈਂਬਲੀ ਦਾ ਸ਼ਿੰਗਾਰ, ਅਰਸ਼ੀ ਜੀ ਤੇ ਸਾਡੇ ਮਾਨਯੋਗ ਲੀਡਰ ਆਫ ਦਿ ਆਪੋਜ਼ੀਸ਼ਨ ਚੌਧਰੀ ਜਗਜੀਤ ਸਿੰਘ, ਜਿਨ੍ਹਾਂ ਦਾ ਮੈਂ ਬੜਾ ਇਹਤਰਾਮ ਕਰਦਾ ਹਾਂ, ਨੇ ਬੜੇ ਦਿਲਚਸਪ ਅੰਦਾਜ਼ ਵਿਚ ਆਪਣੀ-ਆਪਣੀ ਪਾਰਟੀ ਦਾ ਨੁਕਤਾ-ਨਜ਼ਰ ਹਾਊਸ ਸਾਹਮਣੇ ਪੇਸ਼ ਕੀਤਾ ਹੈ । ਮੈਨੂੰ ਖੁਸ਼ੀ ਹੁੰਦੀ ਜੇ ਇਹ ਬਹਿਸ ਸਿਆਸੀ ਅਤੇ ਪਾਰਟੀਬਾਜ਼ੀ ਤੋਂ ਉਚਾ ਉਠ ਕੇ ਕੀਤੀ ਜਾਂਦੀ ਕਿਉਂਕਿ ਇਹ ਪੰਜਾਬ ਦੀ ਕਿਰਸਾਨੀ ਦੀ ਗੱਲ ਹੈ । ਇਨ੍ਹਾਂ ਚੀਜ਼ਾਂ ਤੋਂ ਉਪਰ

ਉਠ ਕੇ ਇਹ ਬਹਿਸ ਹੋਣੀ ਚਾਹੀਦੀ ਸੀ । ਮੈਂ ਵੀ ਸਮਝਦਾ ਹਾਂ ਕਿ ਇਨ੍ਹਾਂ ਦੀਆਂ ਸਿਆਸੀ ਮਜਬੂਰੀਆਂ ਹਨ ਅਤੇ ਇਨ੍ਹਾਂ ਦਾ ਫਰਜ਼ ਵੀ ਬਣਦਾ ਹੈ ਕਿ ਜਿਥੇ ਕਿਤੇ ਸਰਕਾਰ ਵਿਚ ਕਮੀਆਂ ਹਨ, ਉਨ੍ਹਾਂ ਨੂੰ ਇਹ ਜ਼ਰੂਰ ਦੱਸਣ । ਡਿਪਟੀ ਸਪੀਕਰ ਸਾਹਿਬ, ਇਹ ਸਾਡੇ ਸਾਰਿਆਂ ਲਈ ਬੜੇ ਮਾਣ ਦੀ ਗੱਲ ਹੈ ਕਿ ਦੇਸ਼ ਦੀ ਬੜੀ ਵੱਡੀ ਲੋੜ ਸੀ, ਅਨਾਜ ਦੀ ਘਾਟ ਸੀ ਉਸ ਨੂੰ ਪੰਜਾਬ ਨੇ ਪੂਰਾ ਕੀਤਾ ਅਤੇ ਪੰਜਾਬੀ ਕਿਸਾਨ ਦੀ ਮਿਹਨਤ ਨੇ, ਪੰਜਾਬ ਦੀ ਪੈਦਾਵਾਰ ਨੇ ਦੁਨੀਆਂ ਨੂੰ ਹੈਰਾਨ ਕੀਤਾ । ਪੰਜਾਬ ਇਕ ਜ਼ਰੱਈ ਸੂਬਾ ਹੈ । ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਵੀ ਲਾਜ਼ਮੀ ਹੈ ਕਿ ਇਕ ਜ਼ਰੱਈ ਸੂਬਾ ਹੋਵੇ ਤਾਂ ਸਰਕਾਰ ਦੀ ਤਵੱਜੋ, ਸਰਕਾਰ ਦੀ ਤਰਜੀਹ ਉਸ ਖੇਤਰ ਵੱਲ ਹੋਣੀ ਚਾਹੀਦੀ ਹੈ ਤੇ ਹੈ ਵੀ । ਡਿਪਟੀ ਸਪੀਕਰ ਸਾਹਿਬ, ਜਦੋਂ ਆਪਾਂ ਪੰਜਾਬ ਦੇ ਕਿਸਾਨ ਦੀ ਗੱਲ ਕਰਦੇ ਹਾਂ ਜਾਂ ਪੰਜਾਬ ਦੀ ਕਿਸਾਨੀ ਨੂੰ ਮੁਨਾਫੇ ਵਾਲਾ ਧੰਦਾ ਬਣਾਉਣ ਦੀ ਗੱਲ ਕਰਦੇ ਹਾਂ ਤਾਂ ਇਹ ਲਾਜ਼ਮੀ ਹੈ ਕਿ ਅਸੀਂ ਇਨ੍ਹਾਂ ਕਿਸਾਨਾਂ ਤੋਂ ਬੋਝ ਹਟਾ ਕੇ, ਜਿਹੜੀਆਂ ਸੂਰਤੇ-ਹਾਲ ਪੰਜਾਬੀਆਂ ਦੀਆਂ ਹਨ ਅਤੇ ਦੁਨੀਆਂ ਦਾ ਜੋ ਟਰੈਂਡ ਹੈ ਉਨ੍ਹਾਂ ਵੱਲ ਸਾਨੂੰ ਨਜ਼ਰ ਮਾਰਨ ਦੀ ਲੋੜ ਹੈ । ਸੰਨ 1900 ਵਿਚ ਅਮਰੀਕਾ ਦਾ ਤਕਰੀਬਨ ਹਰ ਪਰਿਵਾਰ ਖੇਤੀ ਤੇ ਨਿਰਭਰ ਸੀ ਤੇ ਉਸ ਤੋਂ 100 ਸਾਲ ਬਾਅਦ ਦੋ ਫੀਸਦੀ ਅਬਾਦੀ ਹੀ ਹੁਣ ਅਮਰੀਕਾ ਵਿਚ ਖੇਤੀ ਤੇ ਨਿਰਭਰ ਹੈ । 1950 ਵਿੱਚ ਸਾਡਾ ਹਮਸਾਇਆ ਚੀਨ ਅਤੇ ਹਿੰਦੋਸਤਾਨ ਇਕੋ ਜਿਹੇ ਲੈਵਲ ਤੇ ਸੀ । ਤਕਰੀਬਨ 80% ਲੋਕ ਚੀਨ ਦੇ ਵਿੱਚ ਉਦੋਂ ਖੇਤੀਬਾੜੀ ਤੇ ਨਿਰਭਰ ਸੀ ਅਤੇ ਹਿੰਦੋਸਤਾਨ ਦੇ ਵਿੱਚ ਵੀ ਤਕਰੀਬਨ 80% ਲੋਕ ਖੇਤੀਬਾੜੀ ਤੇ ਨਿਰਭਰ ਸਨ । 50 ਸਾਲਾਂ ਦੇ ਵਿੱਚ ਇਹ ਫਰਕ ਅੱਧੋ-ਅੱਧ ਰਹਿ ਗਿਆ ਹੈ । ਆਪਾਂ ਖੇਤੀ ਦੀ ਗੱਲ ਤਾਂ ਕਰਦੇ ਹਾਂ ਕਿ ਪੰਜਾਬ ਨੂੰ ਜਾਂ ਕਿਸਾਨ ਨੂੰ ਖੁਸ਼ਹਾਲ ਕਰਨਾ ਹੈ, ਪਰ ਤਵਾਰੀਖ ਦੇ ਵਿੱਚ ਕੋਈ ਐਸੀ ਮਿਸਾਲ ਨਹੀਂ ਮਿਲਦੀ ਕਿ ਕੋਈ ਸੂਬਾ ਜਾਂ ਦੇਸ਼ ਸਿਰਫ ਖੇਤੀ ਦੇ ਬਲਬੂਤੇ ਖੁਸ਼ਹਾਲ ਹੋਇਆ ਹੋਵੇ । ਕੋਈ ਵੀ ਦੁਨੀਆਂ ਦੀ ਐਸੀ ਮਿਸਾਲ ਨਹੀਂ ਭਾਵੇਂ ਉਹ ਜਾਪਾਨ ਹੋਵੇ ਭਾਵੇਂ ਜਰਮਨੀ ਹੋਵੇ ਜਾਂ ਭਾਵੇਂ ਅਮਰੀਕਾ ਹੋਵੇ, ਇਨ੍ਹਾਂ ਵਿਚੋਂ ਭਾਵੇਂ ਕੋਈ ਵੀ ਮਿਸਾਲ ਲੈ ਲਈਏ । ਜਦੋਂ ਅਸੀਂ ਖੇਤੀ ਦੀ ਗੱਲ ਕਰਦੇ ਹਾਂ ਤਾਂ ਇਹ ਲਾਜ਼ਮੀ ਹੈ ਕਿ ਜਿੱਥੇ ਅਸੀਂ ਡਾਈਵਰਸੀਫਿਕੇਸ਼ਨ ਆਫ ਐਗਰੀਕਲਚਰ ਦੀ ਗੱਲ ਕੀਤੀ ਹੈ, ਉਥੇ ਡਾਈਵਰਸੀਫਿਕੇਸ਼ਨ ਆਫ ਇਕਾਨਮੀ ਦੀ ਗੱਲ ਵੀ ਕਰੀਏ । ਜਿਹੜੇ ਪਰਿਵਾਰ ਖੇਤੀ ਤੇ ਨਿਰਭਰ ਹਨ, ਅਸੀਂ ਉਨ੍ਹਾਂ ਨੂੰ ਕਿਵੇਂ ਨਾ ਕਿਵੇਂ ਕਿਸੇ ਹੋਰ ਕਿੱਤੇ ਜਾਂ ਧੰਦੇ ਦੇ ਵਿਚ ਲਗਾਈਏ ਜਾਂ ਉਨ੍ਹਾਂ ਦੀ ਆਮਦਨ ਦਾ ਕੋਈ ਹੋਰ ਜ਼ਰੀਆ ਬਣਾਈਏ ਕਿਉਂਕਿ ਖੇਤੀ ਹੁਣ ਸਾਡੇ ਪਰਿਵਾਰ ਦਾ ਬੋਝ ਨਹੀਂ ਝੱਲ ਸਕਦੀ । ਪਿੰਡਾਂ ਦੇ ਵਿੱਚ ਸਾਡੇ ਦੇਸ਼ ਦੀ ਆਬਾਦੀ ਇਸ ਕਦਰ ਵੱਧ ਗਈ ਹੈ ਕਿ ਭਾਵੇਂ ਅਗਲੀਆਂ ਜਾਂ ਪਿਛਲੀਆਂ ਸਰਕਾਰਾਂ ਨੇ ਕਿੰਨੀਆਂ ਵੀ ਕੋਸ਼ਿਸ਼ਾਂ ਕੀਤੀਆਂ ਹਨ ਪਰ ਕਿਉਂਕਿ ਪਰਿਵਾਰ ਵੱਧ ਗਏ ਹਨ ਅਤੇ ਜ਼ਮੀਨਾਂ ਘਟ ਗਈਆਂ ਹਨ, ਇਸ ਲਈ ਕਿਸਾਨਾਂ ਤੇ ਕਰਜ਼ੇ ਵੀ ਵੱਧ ਗਏ ਹਨ ਔਰ ਕਰਜ਼ੇ ਦੀ ਗੱਲ ਵਧਦੀ ਤੁਰੀ ਜਾ ਰਹੀ ਹੈ ।

ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਕਿਸਾਨ ਦੇ ਜੋ ਮਸਲੇ ਹਨ, ਉਹ ਸਿਰਫ ਝੋਨੇ, ਕਣਕ ਜਾਂ ਕਰਜ਼ੇ ਦੇ ਹੀ ਨਹੀਂ ਹਨ । ਗੱਲ ਇਹ ਹੈ ਕਿ ਪੰਜਾਬ ਦੀ ਜਿਹੜੀ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਸਾਡੀ ਐਗਰੀਕਲਚਰਲ ਪ੍ਰੋਡੱਕਸ਼ਨ ਹੈ, ਉਹ ਇੰਨੇ ਸਿਖਰਾਂ ਤੇ ਪਹੁੰਚ ਗਈ ਹੈ ਕਿ ਉਸ ਦੇ ਵਿੱਚ ਹੋਰ ਕੋਈ ਇਜ਼ਾਫਾ ਕਰਨ ਦੀ ਇਨ੍ਹਾਂ ਦਿਨਾਂ ਦੇ ਵਿਚ ਜਾਂ ਅਗਲੇ ਸਮੇਂ ਦੇ ਵਿਚ ਮੈਨੂੰ ਕੋਈ ਗੁੰਜਾਇਸ਼ ਨਜ਼ਰ ਨਹੀਂ ਆਉਂਦੀ। ਇਸ ਦੇ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਅਸੀਂ ਆਪਣੀ ਸਰਪਲੱਸ ਫੂਡ ਗਰੇਨ ਦੀ ਖਪਤ ਕਿਵੇਂ ਕਰੀਏ, ਆਪਣੇ ਕਿਸਾਨਾਂ ਨੂੰ ਜੋ ਕਰਜ਼ੇ ਵਿੱਚ ਹਨ, ਕਿਵੇਂ ਰਾਹਤ ਦੇਈਏ, ਅਸੀਂ ਆਪਣੇ ਪਰੋਡਕਟੀ-ਵਿਟੀ ਫਰੰਟ ਤੋਂ ਝੋਨੇ ਦੀ ਅਤੇ ਕਣਕ ਦੀ ਜ਼ਰੱਈ ਪੈਦਾਵਾਰ ਨੂੰ ਹੋਰ ਕਿਵੇਂ ਵਧਾ ਸਕੀਏ। ਇਹ ਮਸਲੇ ਅੱਜ ਪੰਜਾਬ ਦੇ ਕਿਸਾਨ ਦੇ ਸਾਡੇ ਸਾਹਮਣੇ ਹਨ, ਪਰ ਡਿਪਟੀ ਸਪੀਕਰ ਸਾਹਿਬ, ਕਿਸੇ ਵੇਲੇ ਦੇਸ਼ ਨੂੰ ਲੋੜ ਸੀ ਤਾਂ ਪੰਜਾਬ ਦੇ ਕਿਸਾਨ ਨੇ ਇਹ ਜਿਣਸਾਂ ਪੈਦਾ ਕੀਤੀਆਂ। ਜਿਸ ਤਰ੍ਹਾਂ ਅਰਸ਼ੀ ਜੀ ਨੇ ਫੁਰਮਾਇਆ ਹੈ ਕਿ ਜਦੋਂ ਸੈਂਟਰ ਵਿੱਚ ਸਾਡੀ ਪਾਰਟੀ ਦੇ ਵਜ਼ੀਰ ਸੀ ਤਾਂ ਸਰਦਾਰ ਬਾਦਲ ਨੇ ਤਸਦੀਕ ਕੀਤਾ ਸੀ ਕਿ ਸਟੱਡੀ ਕੀਤੀ ਜਾਵੇ ਜਾਂ ਖੋਜ ਕੀਤੀ ਜਾਵੇ ਕਿ ਪੰਜਾਬ ਦੇ ਕਿਸਾਨ ਨੂੰ ਅਸੀਂ ਕਿਵੇਂ ਖੁਸ਼ਹਾਲ ਕਰ ਸਕਦੇ ਹਾਂ। ਉਸ ਦੇ ਰਹਿਣ-ਸਹਿਣ ਦਾ ਮਿਆਰ ਕਿਵੇਂ ਵਧਾ ਸਕਦੇ ਹਾਂ। ਉਸ ਦੀ ਆਮਦਨ ਵਿੱਚ ਕਿਵੇਂ ਇਜ਼ਾਫਾ ਕਰ ਸਕਦੇ ਹਾਂ। ਜਿਹੜੀ ਰਿਪੋਰਟ ਜਾਂ ਖੋਜ ਆਈ ਉਸ ਦੇ ਵਿੱਚ ਜਿਹੜਾ ਇਸ਼ਾਰਾ ਸੀ, ਉਹ ਇਸ਼ਾਰਾ ਡਾਈਵਰਸੀਫਿਕੇਸ਼ਨ ਵੱਲ ਸੀ। ਅੱਜ ਜੋ ਪੰਜਾਬ ਵਿੱਚ ਝੋਨੇ ਦਾ ਉਤਪਾਦਨ ਬਹੁਤ ਜ਼ਿਆਦਾ ਹੋ ਗਿਆ ਤਾਂ ਇਸ ਦੀ ਬੜੀ ਵੱਡੀ ਵਜ੍ਹਾ ਇਹ ਹੈ ਕਿ ਕਿਸਾਨਾਂ ਨੂੰ ਚਾਅ ਨਹੀਂ ਕਿ ਅਸੀਂ ਝੋਨਾ ਹੀ ਲਾਈ ਜਾਈਏ ਪਰ ਉਹ ਝੋਨੇ ਅਤੇ ਕਣਕ ਦੀ ਕਾਸ਼ਤ ਇਸ ਲਈ ਕਰਦੇ ਹਨ ਕਿ ਕਿਸਾਨਾਂ ਨੂੰ ਇਨ੍ਹਾਂ ਜਿਣਸਾਂ ਦੀ ਇਕ ਐਸ਼ਿਓਰਡ ਮਾਰਕੀਟ ਅਤੇ ਐਸ਼ਿਓਰਡ ਮਿਨੀਮਮ ਸਪੋਰਟ ਪ੍ਰਾਈਸ ਮਿਲ ਜਾਂਦੀ ਹੈ। ਕਿਸਾਨਾਂ ਨੂੰ ਪਤਾ ਹੁੰਦਾ ਹੈ ਕਿ ਇਸ ਰੇਟ ਤੇ ਮੇਰੀ ਜਿਣਸ ਵਿਕ ਜਾਵੇਗੀ। ਸਤਿਕਾਰਯੋਗ ਐਫ.ਅੈਮ. ਸਾਹਿਬ ਨੇ ਆਪਣੀ ਬਜਟ ਸਪੀਚ ਵਿੱਚ ਇਸ਼ਾਰਾ ਕੀਤਾ ਸੀ ਕਿ ਸੈਕਿੰਡ ਪੁਸ਼ ਟੂ ਐਗਰੀਕਲਚਰ ਦੇਣ ਦੀ ਲੋੜ ਹੈ। ਇਹ ਗੱਲਾਂ ਜੋ ਅਸੈਂਬਲੀ ਦੇ ਵਿੱਚ ਹੁਣ ਆਈਆਂ ਹਨ, ਕਾਸ਼ ਇਹ 8-10 ਸਾਲ ਪਹਿਲਾਂ ਸੋਚੀਆਂ ਹੁੰਦੀਆਂ ਕਿ ਕਿਸ ਤਰ੍ਹਾਂ ਖੁਸ਼ਹਾਲੀ ਦੀ ਅਗਲੀ ਪੌੜੀ ਤੇ ਚੜ੍ਹਨਾ ਹੈ। ਇਸ ਦੀ ਪਲਾਨਿੰਗ ਅੱਜ ਤੋਂ 8-10 ਸਾਲ ਪਹਿਲਾਂ ਹੋ ਜਾਣੀ ਚਾਹੀਦੀ ਸੀ। ਜਦੋਂ ਤੱਕ ਅਸੀਂ ਆਪਣੀਆਂ ਜਿਣਸਾਂ ਲਈ ਐਸ਼ਿਓਰਡ ਮਿਨੀਮਮ ਸਪੋਰਟ ਪ੍ਰਾਈਸ ਅਤੇ ਐਸ਼ਿਓਰਡ ਮਾਰਕੀਟ ਦਾ ਤਰੀਕਾ ਨਹੀਂ ਲੱਭਦੇ ਉਦੋਂ ਤੱਕ ਪੰਜਾਬ ਕਣਕ ਅਤੇ ਝੋਨੇ ਦੇ ਚੁੰਗਲ ਵਿਚੋਂ ਨਹੀਂ ਨਿਕਲ ਸਕਦਾ। ਤੁਸੀਂ ਹੈਰਾਨ ਹੋਵੋਗੇ ਕਿ ਪੰਜਾਬ ਦੀ ਅੱਧੀ ਆਬਾਦੀ ਛੇ ਮਹੀਨੇ ਦਾ ਸਮਾਂ ਝੋਨਾ ਲਗਾਉਣ ਵਾਸਤੇ ਲਗਾ ਰਹੀ ਹੈ। ਝੋਨਾ ਪੈਦਾ ਕਰਨ ਵਾਸਤੇ ਦੋ ਅਹਿਮ ਚੀਜ਼ਾਂ ਲੋੜੀਂਦੀਆਂ ਹਨ। ਇਨ੍ਹਾਂ ਵਿਚੋਂ ਇਕ ਹੈ 'ਪਾਣੀ'। ਪਾਣੀ ਜਿਹੜਾ ਕਿ ਰਿਪਲੇਸੇਬਲ ਹੈ, ਪਾਣੀ ਤੋਂ ਬਾਅਦ ਬਿਜਲੀ ਹੈ ਜਿਹੜੀ ਕਿ ਬਹੁਤ ਵੱਡੇ ਖਰਚੇ ਤੋਂ ਬਾਅਦ ਕਿਸਾਨ ਤੱਕ ਪਹੁੰਚਦੀ ਹੈ। ਇਨ੍ਹਾਂ ਦੋ ਚੀਜ਼ਾਂ ਨੇ ਸਾਨੂੰ ਕੀ ਖੱਟ ਕੇ ਦਿੱਤਾ ਹੈ? ਇਨ੍ਹਾਂ ਨੇ 'ਪਰਮਲ' ਖੱਟ ਕੇ ਦਿੱਤੀ ਹੈ। ਡਿਪਟੀ ਸਪੀਕਰ ਸਾਹਿਬ, ਸੋ ਮੇਰੀ ਇਹ ਦਰਖ਼ਾਸਤ ਹੈ ਕਿ ਅੱਜ ਐਗਰੀਕਲਚਰ ਦੀ ਲੋੜ ਹੈ ਡਾਈਵਰਸੀਫਿਕੇਸ਼ਨ ਆਫ ਕਰਾਪਸ, ਉਸ ਦੇ ਲਈ ਐਸ਼ਿਓਰਡ ਮਿਨੀਮਮ ਸਪੋਰਟ ਪ੍ਰਾਈਸ ਨਿਸ਼ਚਿਤ ਕੀਤੀ ਜਾਵੇ। ਮੈਨੂੰ ਇਹ ਵੀ ਯਕੀਨ ਹੈ ਕਿਉਂਕਿ ਮੈਂ

ਖੁਦ ਕਿਸਾਨੀ ਨਾਲ ਤਾਅਲੁੱਕ ਰੱਖਦਾ ਹਾਂ । ਭਾਵੇਂ ਦੋ-ਚਾਰ ਹਜ਼ਾਰ ਰੁਪਏ ਕਿਸੇ ਹੋਰ ਫਸਲ ਵਿਚੋਂ ਘੱਟ ਮਿਲੇ ਪਰ ਜੇਕਰ ਦੇਸ਼ ਦਾ ਫਾਇਦਾ ਹੁੰਦਾ ਹੋਵੇ ਤਾਂ ਪੰਜਾਬ ਦਾ ਕਿਸਾਨ ਉਸ ਨੂੰ ਵੀ ਅਪਨਾਉਣ ਲਈ ਤਿਆਰ ਹੋਵੇਗਾ । ਡਿਪਟੀ ਸਪੀਕਰ ਸਾਹਿਬ, ਅੱਜ ਜੋ ਪੰਜਾਬ ਦੀਆਂ ਜਿਣਸਾਂ ਹਨ ਉਨ੍ਹਾਂ ਦਾ ਮੁਕਾਬਲਾ ਦੇਸ਼ ਦੀਆਂ ਮੰਡੀਆਂ ਵਿਚ ਨਹੀਂ ਬਲਕਿ ਵਿਦੇਸ਼ੀ ਮੰਡੀਆਂ ਵਿਚ ਹੋਵੇਗਾ ਅਤੇ ਵਿਦੇਸ਼ੀ ਮੰਡੀਆਂ ਵਿਚ ਸਿਰਫ ਦੋ ਹੀ ਗੱਲਾਂ ਹਨ । ਇਕ ਤਾਂ ਕੁਆਲਿਟੀ ਜਿਹੜੀ ਪੰਜਾਬ ਦੀ ਜਿਣਸ ਦੀ ਹੈ ਉਹ ਬਿਹਤਰ ਹੋਵੇ । ਦੂਸਰਾ ਜਿਹੜੀ ਉਸ ਦੀ ਕੀਮਤ ਹੈ ਉਹ ਸਹੀ ਹੋਵੇ । ਜਿਹੜਾ ਇਨਸਾਨ ਇਸ ਗੱਲ ਨਾਲ ਸਹਿਮਤ ਨਹੀਂ ਕਿ ਇਸ ਦੀ ਕੁਆਲਟੀ ਨੂੰ ਅਸੀਂ ਕਿਸ ਤਰ੍ਹਾਂ ਉਪਰ ਲੈ ਕੇ ਜਾਣਾ ਹੈ ਜਾਂ ਆਪਣੀ ਪ੍ਰਾਈਸ ਕਿਸ ਤਰ੍ਹਾਂ ਘਟਾਉਣੀ ਹੈ ਤਾਂ ਮੈਂ ਸਮਝਦਾ ਹਾਂ ਕਿ ਉਹ ਕਿਸਾਨ ਪੰਜਾਬ ਦਾ ਦੋਸਤ ਨਹੀਂ । ਮੈਂ ਤਵੱਕੋ ਕਰਾਂ ਕਿ ਮੇਰੇ ਖੇਤ ਵਿਚ ਝੋਨਾ ਖੜ੍ਹਾ ਹੈ ਅਤੇ ਕੰਬਾਈਨ ਚਲ ਰਹੀ ਹੈ ਅਤੇ ਮੇਰਾ ਜਿਹੜਾ ਟਰੈਕਟਰ ਹੈ ਉਹ ਫੋਕਲ ਪੁਆਇੰਟ ਤੇ ਢੋਆ ਢੁਆਈ ਕਰ ਰਿਹਾ ਹੈ । ਮੇਰੀ ਇਹ ਤਵਕੋ ਹੋਵੇਗੀ ਕਿ ਮੇਰੀ ਢੇਰੀ ਸ਼ਾਮ ਨੂੰ ਐਫ. ਸੀ. ਆਈ. ਖਰੀਦ ਲਵੇ । ਮੈਂ ਸਮਝਦਾ ਹਾਂ ਕਿ ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਸਿਲਸਿਲਾ ਹੈ ਇਹ ਇਕ-ਦੋ ਸੀਜਨ ਚਲ ਸਕਦਾ ਹੈ । ਸਾਨੂੰ ਇਹ ਡਰ ਹੈ ਕਿ ਪੰਜਾਬ ਦੀ ਐਗਰੀਕਲਚਰ ਜਦੋਂ ਮੁਆਇਸਚਰ ਬਹੁਤ ਜ਼ਿਆਦਾ ਹੁੰਦਾ ਹੈ ਤਾਂ ਹੋ ਸਕਦਾ ਹੈ ਕਿ ਜਿਹੜੇ ਛੋਟੇ ਮੁਲਾਜ਼ਮ ਹੁੰਦੇ ਹਨ ਉਹ ਥੋੜ੍ਹੇ ਬਹੁਤ ਪੈਸੇ ਲੈ ਦੇ ਕੇ ਜਿਹੜਾ ਝੋਨਾ ਹੈ ਉਹ ਐਫ.ਸੀ.ਆਈ. ਤੱਕ ਪਹੁੰਚਾ ਦਿੰਦੇ ਹੋਣ । ਜਿਹੜਾ ਪੰਜਾਬ ਦੇ ਕਿਸਾਨ ਦਾ ਲੋਂਗਟਰਮ ਇੰਟਰੈਸਟ ਹੈ, ਉਹ ਇਹੀ ਹੈ ਕਿ ਅਸੀਂ ਝੋਨੇ ਦੀ ਜਿਹੜੀ ਕੁਆਲਿਟੀ ਹੈ, ਉਸ ਨੂੰ ਬਿਹਤਰ ਤੋਂ ਬਿਹਤਰ ਬਣਾਈਏ ਤਾਂ ਕਿ ਪੰਜਾਬ ਦਾ ਕਿਸਾਨ ਬਦਨਾਮ ਨਾ ਹੋਵੇ । ਪੰਜਾਬ ਦੀ ਰਾਈਸ ਇੰਡਸਟਰੀ ਬਦਨਾਮ ਨਾ ਹੋਵੇ । ਇਹ ਦੋ-ਚਾਰ ਸਾਲ ਤਾਂ ਇਹੋ ਜਿਹੀ ਛੋਟੀ-ਮੋਟੀ ਗੱਲ ਚਲ ਸਕਦੀ ਹੈ ਪਰ ਲੰਮੇ ਚਿਰ ਤੇ ਜੇ ਪੰਜਾਬ ਨੇ ਖਰਾ ਉਤਰਨਾ ਹੈ, ਹਿੰਦੋਸਤਾਨ ਵਿਚ ਅਤੇ ਬਾਹਰਲੀਆਂ ਮੰਡੀਆਂ ਵਿਚ ਤਾਂ ਆਪਾਂ ਨੂੰ ਕੁਆਲਿਟੀ ਵੱਲ ਤਵੱਜੋਂ ਦੇਣੀ ਹੀ ਪਵੇਗੀ । ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਝੋਨੇ ਦੀ ਕਾਸ਼ਤ ਵਧ ਰਹੀ ਹੈ ਅਤੇ ਅਗੇਤੀ ਹੋ ਰਹੀ ਹੈ । ਇਸ ਦੀ ਕਟਾਈ ਵੀ ਅਗੇਤੀ ਹੋ ਰਹੀ ਹੈ । ਲੋਂਗਟਰਮ ਪੰਜਾਬ ਦੇ ਕਿਸਾਨ ਦਾ ਇਹ ਵੀ ਇੰਟਰੈਸਟ ਹੈ ਕਿ ਇਸ ਨੂੰ ਅਸੀਂ ਪਿੱਛੇ ਲੈ ਕੇ ਜਾਈਏ ਕਿਉਂਕਿ ਜਦੋਂ ਅਸੀਂ ਗਿੱਲਾ ਝੋਨਾ ਐਫ. ਸੀ. ਆਈ. ਨੂੰ ਦੇਵਾਂਗੇ ਤਾਂ ਉਸ ਵਿਚ ਬਰੋਕਨ ਵੀ ਜਾਏਗਾ ਅਤੇ ਖਰਾਬ ਵੀ ਹੋਏਗਾ । ਪੰਜਾਬ ਦੀ ਜਿਹੜੀ ਜਿਣਸ ਹੈ ਉਸ ਤੇ ਅਸੀਂ ਖਰੇ ਨਹੀਂ ਉਤਰਾਂਗੇ । ਡਿਪਟੀ ਸਪੀਕਰ ਸਾਹਿਬ, ਆਉਣ ਵਾਲੇ ਸਮੇਂ ਵਿਚ ਫੂਡ ਸਬਸਿਡੀਆਂ ਘਟਣਗੀਆਂ ਅਤੇ ਜਦੋਂ ਸਬਸਿਡੀ ਘਟੇਗੀ ਤਾਂ ਆਮ ਆਦਮੀ ਜਿਹੜਾ ਹੈ ਉਹ ਪਬਲਿਕ ਡਿਸਟ੍ਰੀਬਿਊਸ਼ਨ ਸਿਸਟਮ ਤੋਂ ਕੋਈ ਵੀ ਜਿਣਸ ਨਹੀਂ ਖਰੀਦੇਗਾ ਅਤੇ ਖੁਲ੍ਹੇ ਬਾਜ਼ਾਰ ਵਿਚੋਂ ਖਰੀਦੇਗਾ । ਇਸ ਲਈ ਇਹ ਚਿੰਤਾ ਦਾ ਵਿਸ਼ਾ ਹੈ ਕਿ ਜਿਹੜਾ ਇਹ ਸਰਪਲੱਸ ਹੈ, ਇਸ ਨੂੰ ਕਿਵੇਂ ਖਪਾਉਣਾ ਹੈ । ਕਿਹੜੀਆਂ ਜਿਣਸਾਂ ਹਨ ਜਿਨ੍ਹਾਂ ਤੇ ਅੱਜ ਯੂਨੀਵਰਸਿਟੀਆਂ ਵਿਚ ਤਜਰਬੇ ਹੋਣ ਰਹਨ । ਉਹ ਮੱਕੀ, ਮੂੰਗਫਲੀ, ਸੋਆਬੀਨ, ਫਲ ਸਬਜ਼ੀਆਂ, ਦੁੱਧ ਅਤੇ ਫੁੱਲ ਹਨ । ਮੈਨੂੰ ਆਸ

[ਸਰਦਾਰ ਮਨਪ੍ਰੀਤ ਸਿੰਘ ਬਾਦਲ]
ਹੈ ਕਿ ਪੰਜਾਬ ਦਾ ਕਿਸਾਨ ਤਜਰਬੇ ਵਾਸਤੇ ਹਮੇਸ਼ਾ ਹਾਜ਼ਰ ਹੈ ਅਤੇ ਉਹ ਹਮੇਸ਼ਾਂ ਨਵੇਂ ਬੀਜ, ਫਰਟੇਲਾਈਜ਼ਰ ਅਤੇ ਇਕਵਿਪਮੈਂਟਸ ਕਰਕੇ ਹਿੰਦੁਸਤਾਨ ਵਿਚ ਅੱਗੇ ਰਿਹਾ ਹੈ। ਇਸ ਲਈ ਇਕ ਕਾਰਪੋਰੇਸ਼ਨ ਜਿਸ ਨੇ ਪੰਜਾਬ ਵਿਚ ਇਨਕਲਾਬ ਲਿਆਂਦਾ ਹੈ, ਉਹ ਹੈ ਪੈਪਸੀ ਕੋਲਾ ਕਾਰਪੋਰੇਸ਼ਨ ਹਾਲਾਂ ਕਿ ਐਡੀ ਵੱਡੀ ਕੰਪਨੀ ਦਾ ਨਾਂ ਲੈਣਾ ਫੀਜ਼ੇਬਲ ਨਹੀਂ ਪਰ ਉਨ੍ਹਾਂ ਨੇ ਜੋ ਟਮਾਟਰ, ਮਿਰਚਾਂ, ਲਸਣ ਦੀ ਖੇਤੀ ਵਿਚ ਨਾਮ ਕਮਾਇਆ ਹੈ, ਪੰਜਾਬ ਦਾ ਕਿਸਾਨ ਇਸ ਨਕਸ਼ੇ-ਕਦਮ ਤੇ ਚਲਣਾ ਸ਼ੁਰੂ ਹੋਇਆ ਹੈ।

**ਸ੍ਰੀ ਡਿਪਟੀ ਸਪੀਕਰ** : ਹੁਣ ਵਾਈਂਡ ਅੱਪ ਕਰੋ ਜੀ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਮੈਂ ਪੰਜਾਬ ਸਰਕਾਰ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਜਿਸ ਨੇ ਅੰਮ੍ਰਿਤਸਰ ਵਿਖੇ ਇੰਟਰਨੈਸ਼ਨਲ ਏਅਰਪੋਰਟ ਮਨਜ਼ੂਰ ਕਰਵਾਇਆ ਹੈ। ਐਗਰੀਕਲਚਰ ਡਾਈਵਰਸੀਫਿਕੇਸ਼ਨ ਦੀ ਗਲ ਕੀਤੀ ਹੈ ਔਰ ਇਹ ਉਦੋਂ ਤੱਕ ਪੂਰੀ ਨਹੀਂ ਹੋ ਸਕਦੀ ਜਦ ਤੱਕ ਇੰਟਰਨੈਸ਼ਨਲ ਏਅਰਪੋਰਟ ਏਥੇ ਨਹੀਂ ਹੋਵੇਗਾ। ਪੰਜਾਬ ਐਗਰੀਕਲਚਰਲ ਇਕਾਨੋਮੀ ਦਾ ਫੋਕਲ ਪੁਆਇੰਟ ਬਣੇਗਾ। ਤੁਹਾਡੇ ਪੰਜਾਬ ਦੀਆਂ ਜਿਣਸਾਂ ਬਾਹਰਲੀਆਂ ਮੰਡੀਆਂ ਵਿਚ ਆ ਜਾ ਸਕਣਗੀਆਂ। ਡਿਪਟੀ ਸਪੀਕਰ ਸਾਹਿਬ, ਜੋ ਪੰਜਾਬ ਦੇ ਕਿਸਾਨ ਨੂੰ ਸਰਕਾਰ ਨੇ ਰਿਆਇਤਾਂ ਦਿੱਤੀਆਂ, ਕਿਉਂਕਿ ਮੇਰੇ ਤੋਂ ਪਹਿਲਾਂ ਚੌਧਰੀ ਜੀ ਨੇ ਵੀ ਕਿਹਾ ਕਿ ਆਂਕੜੇ ਨਾ ਦਿਉ ਕਿਉਂਕਿ ਆਂਕੜਿਆਂ ਤੋਂ ਇਹ ਡਰਦੇ ਹਨ। ਆਂਕੜੇ ਸੱਚੀ ਗੱਲ ਕਹਿ ਦਿੰਦੇ ਹਨ ਤੇ ਮੈਂ ਵਾਅਦਾ ਕਰਦਾ ਹਾਂ ਕਿ ਆਂਕੜੇ ਨਹੀਂ ਦਿੰਦਾ। ਮੇਰੇ ਲਈ ਇਹ ਗੱਲ ਫ਼ਖਰ ਦਾ ਬਾਇਸ ਹੈ ਕਿ ਮੈਂ ਉਸ ਸਰਕਾਰ ਦਾ ਸਿਪਾਹੀ ਹਾਂ ਜਿਸ ਨੇ ਰੈਵੋਲਿਊਸ਼ਨਰੀ ਕਾਂਸੈਸ਼ਨਜ਼ ਪੰਜਾਬ ਦੇ ਫਾਰਮਰਜ਼ ਨੂੰ ਦਿੱਤੀਆਂ ਹਨ ਜਿਸ ਦੇ ਕਿ ਅੱਜ ਦੁਨੀਆਂ ਦੇ ਵਿਚ ਅਫਸਾਨੇ ਬਿਆਨ ਹੋ ਰਹੇ ਹਨ। ਸਰਕਾਰ ਨੇ ਕਿਸਾਨ ਨੂੰ ਬਿਜਲੀ ਮੁਫਤ ਦਿੱਤੀ, ਆਬਿਆਨਾ ਮੁਫ਼ਤ, ਹਰ ਮਾਮਲਾ ਮੁਫਤ ਦਿੱਤਾ ਤੇ ਹਰ ਕਿਸਮ ਦੀ ਉਹ ਸਹੂਲਤ ਜੋ ਸੂਬੇ ਦੀ ਸਰਕਾਰ ਦੇ ਸਕਦੀ ਹੈ, ਉਸਨੇ ਕਿਸਾਨ ਨੂੰ ਦਿੱਤੀ। ਇਹ ਗੱਲਾਂ ਮੈਂ ਕਹਿਣੀਆਂ ਤਾਂ ਨਹੀਂ ਚਾਹੁੰਦਾ ਕਿਉਂਕਿ ਸਾਡੇ ਵਿਚ ਵੀ ਬਹੁਤ ਕਮੀਆਂ ਹੋ ਸਕਦੀਆਂ ਹਨ ਪਰ ਇਕ ਗੱਲ ਤੇ ਕੋਈ ਵੀ ਸਾਡੇ ਤੇ ਸ਼ੱਕ ਨਹੀਂ ਕਰ ਸਕਦਾ ਕਿ ਅਸੀਂ ਕਿਸਾਨਾਂ ਦੀ ਹਮਦਰਦ ਸਰਕਾਰ ਹਾਂ। ਕਿਸਾਨਾਂ ਵਾਸਤੇ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਜੋ ਕੀਤਾ ਹੈ, ਉਹ ਪਿਛਲੇ 40 ਸਾਲਾਂ ਦੌਰਾਨ ਕਿਸੇ ਨੇ ਨਹੀਂ ਕੀਤਾ। ਇਸ ਗੱਲ ਵਿਚ ਕੋਈ ਸ਼ੱਕ ਨਹੀਂ।

ਏਸੇ ਤਰ੍ਹਾਂ ਕੋਆਪਰੇਟਿਵ ਸੈਕਟਰ ਵਿਚ ਜੋ ਵੀ ਕੰਮ ਕੀਤੇ ਗਏ ਜਿਵੇਂ ਟਰੇਸ਼ ਕਰੈਡਿਟ ਤੇ ਇੰਟਰਸਟ ਜੋ ਵੀ ਘਟਾਇਆ, ਮੈਂ ਉਸਦਾ ਸਿਹਰਾ ਸਾਡੇ ਮੁੱਖ ਮੰਤਰੀ ਤੇ ਕੋਆਪਰੇਸ਼ਨ ਮਨਿਸਟਰ ਦੇ ਸਿਰ ਦਿੰਦਾ ਹਾਂ। ਇਨ੍ਹਾਂ ਨੇ ਬੜੇ ਇਨਕਲਾਬੀ ਕਦਮ ਪੁੱਟੇ ਹਨ ਜਿਨ੍ਹਾਂ ਨਾਲ ਕਿਸਾਨ ਨੂੰ ਬੜੀ ਰਾਹਤ ਮਿਲ ਰਹੀ ਹੈ। ਏਸੇ ਤਰ੍ਹਾਂ, ਡਿਪਟੀ

ਸਪੀਕਰ ਸਾਹਿਬ, ਜੋ ਪ੍ਰੋਕਿਓਰਮੈਂਟ ਦਾ ਰਿਕਾਰਡ ਸੀ, ਜੋ ਸਾਡੇ ਸਾਢੇ ਤਿੰਨ ਸਾਲਾਂ ਵਿਚ ਭਾਅ ਮੁਕੱਰਰ ਹੋਏ ਤੇ ਜੋ ਪਿਛਲੇ 5 ਸਾਲਾਂ ਵਿਚ ਹੋਏ, ਜੇ ਉਨ੍ਹਾਂ ਦੀ ਪਰਸੈਂਟੇਜ ਦੇਖ ਲਈਏ ਤਾਂ ਮੈਂ ਸਮਝਦਾ ਹਾਂ ਕਿ ਅਸੀਂ ਖਰੇ ਉਤਰਾਂਗੇ ।

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ਜੀ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਅਹਿਸਾਸ ਹੈ ਕਿ ਹਾਊਸ ਦਾ ਟਾਈਮ ਬੜਾ ਕੀਮਤੀ ਹੈ । ਮੈਂ ਇਕ ਗੱਲ ਦਾ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ, ਮੈਂ ਇਕ ਗੱਲ ਦਾ ਭਰੋਸਾ ਦਿਵਾਉਣਾ ਚਾਹੁੰਦਾ ਹਾਂ ਤੇ ਮੈਂ ਇਕ ਗੱਲ ਦਾ ਸਾਰੇ ਸਦਨ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਜਿਸ ਮਿਹਨਤ ਨਾਲ, ਜਿਸ ਇਮਾਨਦਾਰੀ ਨਾਲ ਇਹ ਸਰਕਾਰ ਇਹ ਤਸਵੀਰ ਬਣਾ ਰਹੀ ਹੈ ਤੇ ਜਿਸ ਦਿਨ ਇਹ ਤਸਵੀਰ ਮੁਕੰਮਲ ਹੋਈ, ਬੜੀ ਦਿਲਕਸ਼ ਲੱਗੇਗੀ । ਮਿਹਨਤ ਦਾ ਫਲ ਲੇਟ ਹੋ ਸਕਦਾ ਹੈ ਪਰ ਮਿਹਨਤ ਦਾ ਫਲ ਜ਼ਾਇਆ ਨਹੀਂ ਹੋ ਸਕਦਾ । ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਜੋ ਕੰਮ ਕਰ ਰਹੇ ਹਾਂ, ਇਹ ਕਿਸੇ ਤੇ ਕੋਈ ਅਹਿਸਾਨ ਨਹੀਂ, ਸਾਡਾ ਫਰਜ਼ ਹੈ ਕਿਉਂਕਿ ਅਸੀਂ ਪੰਜਾਬ ਦੀ ਮਿੱਟੀ ਦੇ ਬਣੇ ਹੋਏ ਹਾਂ, ਇਸਦੀ ਹਵਾ ਖਾਂਦੇ ਹਾਂ ਅਸੀਂ ਆਪਣੀ ਸਟੇਟ ਨੂੰ ਵੱਧ ਤੋਂ ਵੱਧ ਉਪਰ ਲੈ ਕੇ ਜਾਵਾਂਗੇ । ਮੈਂ ਏਨੀਆਂ ਗੱਲਾਂ ਕਹਿੰਦਾ ਹੋਇਆ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਤੇ ਉਨ੍ਹਾਂ ਦੇ ਨਾਲ ਜਿਹੜੇ ਸਾਥੀ ਕੰਮ ਕਰ ਰਹੇ ਹਨ, ਮੈਂ ਫੇਰ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਸਾਡੇ ਗਿੱਦੜਬਾਹਾ ਹਲਕੇ ਵਿਚ ਸੇਮ ਦੀ ਬਹੁਤ ਵੱਡੀ ਸਮੱਸਿਆ ਨੂੰ ਏਨੀ ਮਿਹਨਤ ਕਰਕੇ ਦੂਰ ਕੀਤਾ । ਤੁਹਾਡਾ ਬਹੁਤ ਬਹੁਤ ਧੰਨਵਾਦ ।

**ਸਰਦਾਰ ਮੱਖਣ ਸਿੰਘ** (ਪੱਕਾ ਕਲਾਂ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਇਕ ਬਹੁਤ ਹੀ ਅਹਿਮ ਰੈਜ਼ੋਲਿਊਸ਼ਨ ਤੇ ਬੋਲਣ ਦਾ ਮੌਕਾ ਦਿੱਤਾ ਹੈ । ਅੱਜ ਸਦਨ ਵਿਚ ਬੜੀ ਖੁਸ਼ੀ ਹੋ ਰਹੀ ਹੈ ਕਿ ਕਿਸਾਨਾਂ ਦੀ ਇਸ ਦੁਰਦਸ਼ਾ ਲਈ ਜਿਹੜੇ ਲੋਕ ਜ਼ਿੰਮੇਂਵਾਰ ਹਨ, ਉਹੀ ਇਸ ਪਵਿੱਤਰ ਸਦਨ ਵਿਚ ਖੁਦ ਉਠ ਕੇ ਸਵੀਕਾਰ ਕਰ ਰਹੇ ਹਨ ਕਿ ਕਿਸਾਨ ਦੁਰਦਸ਼ਾ ਵਾਲੇ ਪਾਸੇ ਚਲਾ ਗਿਆ ਹੈ । ਇਹ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਪਿਛਲੇ ਸਾਢੇ ਤਿੰਨ ਸਾਲਾਂ ਤੋਂ ਹੋਂਦ ਵਿਚ ਆਈ ਹੈ ਤੇ ਪੰਜਾਬ ਦੇ ਕਿਸਾਨ ਦੀ ਹਾਲਤ ਜਿਹੜੀ ਨਿਘਰੀ, ਉਹ ਸਾਢੇ ਤਿੰਨ ਸਾਲਾਂ ਵਿਚ ਨਹੀਂ ਨਿਘਰੀ ਬਲਕਿ ਪਿਛਲੇ 50 ਸਾਲਾਂ ਵਿਚ ਨਿਘਰੀ ਜਿਸ ਸਮੇਂ ਦੌਰਾਨ ਸਾਡੇ ਸੂਬੇ ਵਿਚ ਵੀ ਤੇ ਸੈਂਟਰ ਵਿਚ ਵੀ ਕਾਂਗਰਸ ਪਾਰਟੀ ਦਾ ਰਾਜ ਰਿਹਾ ਤੇ ਜਿਸ ਨੂੰ ਸੀ.ਪੀ.ਆਈ. ਤੇ ਸੀ.ਪੀ.ਆਈ.ਐਮ. ਵਾਲੇ ਸਪੋਰਟ ਕਰਦੇ ਰਹੇ । ਇਹ ਉਨ੍ਹਾਂ ਲੰਬੇ 50 ਸਾਲਾਂ ਦੀ ਕਹਾਣੀ ਹੈ ਜੋ ਅੱਜ ਸਾਡੇ ਸਾਹਮਣੇ ਹੈ । ਅੱਜ ਸਾਨੂੰ ਮਜਬੂਰ ਹੋ ਕੇ ਇਸ ਗੱਲ ਲਈ ਸੋਚਣਾ ਪੈ ਰਿਹਾ ਹੈ ਕਿ ਕਿਸਾਨ ਏਨਾ ਕੰਗਾਲ ਕਿਉਂ ਹੋ ਗਿਆ, ਉਸ ਦੀ ਏਨੀ ਦੁਰਦਸ਼ਾ ਕਿਉਂ ਹੋ ਗਈ ਤੇ ਜਿਹੜੀ ਜਿਣਸ ਉਸਨੇ ਬੜੀ ਮਿਹਨਤ ਨਾਲ ਪੈਦਾ ਕੀਤੀ ਹੈ ਉਹ ਮੰਡੀਆਂ ਵਿਚ ਕਿਉਂ ਰੁਲ ਰਹੀ ਹੈ ? ਇਸ ਗੱਲ ਦਾ ਕੋਈ ਬੰਦੋਬਸਤ ਕੀਤਾ ਜਾਵੇ । ਡਿਪਟੀ ਸਪੀਕਰ

[ਸਰਦਾਰ ਮੱਖਣ ਸਿੰਘ]

ਸਾਹਿਬ, ਇਹ ਹਾਊਸ ਦੇ ਮੈਂਬਰਾਂ ਨੂੰ ਤੇ ਤੁਹਾਨੂੰ ਵੀ ਯਾਦ ਹਵੇਗਾ ਕਿ ਮਿਤੀ 18 ਮਾਰਚ, 1999, ਅੱਜ ਤੋਂ ਪੂਰਾ ਡੇਢ ਸਾਲ ਪਹਿਲਾ ਸਦਨ ਵਿਚ ਮੈਂ ਇਹ ਸਵਾਲ ਕੀਤਾ ਸੀ ਕਿ ਕੀ ਆਉਣ ਵਾਲੇ ਦਿਨਾਂ ਵਿਚ ਜਿੰਨੀ ਪੈਦਾਵਾਰ ਹੋ ਰਹੀ ਹੈ, ਉਸਨੂੰ ਸੰਭਾਲਣ ਦਾ ਸਾਡੇ ਕੋਲ ਕੋਈ ਬੰਦੋਬਸਤ ਹੈ ? ਮੈਂ ਇਹ ਸਪਲੀਮੈਂਟਰੀ ਕੀਤੀ ਸੀ ਕਿ ਅੱਜ ਬਹੁਤ ਸਾਰੇ ਸੂਬੇ ਆਤਮਨਿਰਭਰ ਹੋ ਰਹੇ ਹਨ ਤੇ ਇਸ ਕਰਕੇ ਇਹ ਇਕ ਚਿੰਤਾ ਦਾ ਵਿਸ਼ਾ ਬਣ ਰਿਹਾ ਹੈ। ਅੱਜ ਮੈਨੂੰ ਹੈਰਾਨੀ ਹੁੰਦੀ ਹੈ ਕਿ ਉਹ ਮੇਰੀ ਸਪਲੀਮੈਂਟਰੀ ਉਸ ਵੇਲੇ ਰਿਜੈਕਟ ਕਰ ਦਿੱਤੀ ਗਈ ਸੀ। ਪਰ ਅੱਜ ਉਸੇ ਨੁਕਤੇ ਤੇ ਇਸ ਸਦਨ ਵਿਚ 2 ਘੰਟੇ ਬਹਿਸ ਕਰਵਾਈ ਜਾ ਰਹੀ ਹੈ। ਇਹ ਬੜੀ ਚਿੰਤਾ ਦਾ ਵਿਸ਼ਾ ਸੀ ਲੇਕਿਨ ਅੱਜ ਉਹੀ ਲੋਕ ਮਗਰਮੱਛ ਦੇ ਹੰਝੂ ਵਹਾ ਰਹੇ ਹਨ ਜਿਹੜੇ ਇਸ ਸਥਿਤੀ ਦੇ ਲਈ ਜ਼ਿੰਮੇਵਾਰ ਹਨ। ਕਾਂਗਰਸ ਤੇ ਸੀ.ਪੀ.ਆਈ. ਵਾਲੇ ਕਦੇ ਕਿਸਾਨਾਂ ਦੇ ਹਮਦਰਦ ਹੋ ਹੀ ਨਹੀਂ ਸਕਦੇ। ਇਹ ਲੋਕ ਉਨ੍ਹਾਂ ਵੱਡੇ ਲੋਕਾਂ ਦੀ ਪ੍ਰਤੀ ਨਿਧਤਾ ਕਰਦੇ ਹਨ ਜਿਨ੍ਹਾਂ ਦੇ ਹੱਕ ਕਿਸਾਨਾਂ ਦੇ ਹੱਕਾਂ ਨਾਲ ਕਿਸੇ ਤਰ੍ਹਾਂ ਵੀ ਸਾਂਝੇ ਨਹੀਂ ਹਨ। ਅੱਜ ਸੁਝਾਅ ਦਿੱਤਾ ਜਾ ਰਿਹਾ ਹੈ ਕਿ ਕਿਸਾਨਾਂ ਦੇ ਕਰਜ਼ੇ ਮੁਆਫ਼ ਕਰ ਦਿੱਤੇ ਜਾਣ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਕਿਸਾਨ ਬੰਗਾਲ ਦਾ ਵੀ ਗਰੀਬ ਹੈ, ਤ੍ਰਿਪੁਰਾ ਦਾ ਕਿਸਾਨ ਵੀ ਕਮਜ਼ੋਰ ਹੈ ਅਤੇ ਕੇਰਲ ਦਾ ਕਿਸਾਨ ਵੀ ਕਰਜ਼ਾਈ ਹੈ। ਉਥੇ ਲੰਮੇ ਸਮੇਂ ਤੋਂ ਇਨ੍ਹਾਂ ਕਮਿਊਨਿਸਟਾਂ ਦੀ ਸਰਕਾਰ ਹੈ। ਰਾਜਸਥਾਨ ਵਿਚ ਕਾਂਗਰਸ ਦੀ ਸਰਕਾਰ ਹੈ। ਉਥੇ ਕਦੀ ਇਨ੍ਹਾਂ ਨੇ ਸੋਚਿਆ ਹੈ ਕਿ ਕਿਸਾਨਾਂ ਦੇ ਕਰਜ਼ੇ ਮੁਆਫ਼ ਕਰ ਦੇਣੇ ਚਾਹੀਦੇ ਹਨ। ਬੰਗਾਲ ਵਿਚ ਜਿਓਤੀ ਬਾਸੂ ਦਾ ਰਾਜ 20 ਸਾਲਾਂ ਤੋਂ ਉਪਰ ਹੋ ਗਿਆ ਹੈ, ਉਥੇ ਕਿਸਾਨਾਂ ਵਾਸਤੇ ਉਨ੍ਹਾਂ ਨੇ ਇਕ ਵੀ ਕਦਮ ਪੁੱਟਿਆ ਹੋਵੇ ਤਾਂ ਇਹ ਦੱਸ ਦੇਣ। ਮੈਂ ਇਕ ਹੋਰ ਗੱਲ ਇਹ ਕਹਿਣੀ ਚਾਹੁੰਦਾ ਹਾਂ ਕਿ 20 ਸਾਲਾਂ ਤੋਂ ਉਹ ਆਪਣੀ ਪਾਪੂਲੈਰਿਟੀ ਕਰਕੇ ਰਾਜ ਨਹੀਂ ਕਰ ਰਹੇ। ਇਸ ਦਾ ਅਸਲ ਕਾਰਣ ਕੋਈ ਹੋਰ ਹੈ। ਉਥੇ ਪਹਿਲਾਂ 5 ਪੁਲੀਟੀਕਲ ਪਾਰਟੀਆਂ ਹੁੰਦੀਆਂ ਸਨ। ਉਨ੍ਹਾਂ ਵਿਚੋਂ 4 ਇਕ ਥਾਂ ਇਕੱਠੀਆਂ ਹੋ ਗਈਆਂ। ਪੰਜਵੀਂ ਪਾਰਟੀ ਜਿਹੜੀ ਕਾਂਗਰਸ ਰਹਿ ਗਈ ਸੀ, ਉਹ ਦੋਫਾੜ ਹੋ ਗਈ ਅਤੇ ਉਸ ਦੀ ਇਕ ਹੋਰ ਪਾਰਟੀ ਤ੍ਰਿਣਾਮੂਲ ਕਾਂਗਰਸ ਬਣ ਗਈ। ਜਿਥੇ 4 ਪਾਰਟੀਆਂ ਆਪਸ ਵਿਚ ਮਿਲ ਜਾਣ ਤਾਂ ਉਥੇ ਰਾਜ ਤਾਂ ਲੰਮਾ ਹੋਣਾ ਹੀ ਹੈ। ਅਗਰ ਪੰਜਾਬ ਵਿਚ ਵੀ ਦੋ ਹੋਰ ਪਾਰਟੀਆਂ ਰਲਾ ਲਈਏ ਤਾਂ ਸਾਰੀ ਉਮਰ ਅਕਾਲੀ ਦਲ-ਬੀ. ਜੇ. ਪੀ. ਦਾ ਰਾਜ ਰਹਿ ਸਕਦਾ ਹੈ। ਸੋ ਮੈਂ ਕਹਿ ਰਿਹਾ ਸੀ ਕਿ ਉਥੇ ਇਕ ਵੀ ਕਦਮ ਨਹੀਂ ਹੈ ਜਿਹੜਾ ਕਿ ਕਿਸਾਨਾਂ ਦੇ ਹੱਕ ਵਿਚ ਪੁੱਟਿਆ ਗਿਆ ਹੋਵੇ। ਸਾਨੂੰ ਇਸ ਗੱਲ ਦਾ ਫਖਰ ਹੈ ਕਿ ਪੰਜਾਬ ਉਹ ਖਿੱਤਾ ਹੈ ਜਿਹੜਾ ਸਦੀਆਂ ਤੋਂ ਹਿੰਦੁਸਤਾਨ ਦੀ ਖੜਗ-ਭੁਜਾ ਰਿਹਾ ਹੈ। ਜਿਹੜੇ ਹਮਲਾਵਰ ਹਿੰਦੁਸਤਾਨ ਨੂੰ ਵੈਰੀ ਅੱਖ ਨਾਲ ਵੇਖਦੇ ਸੀ, ਉਨ੍ਹਾਂ ਦਾ ਪੰਜਾਬ ਨੇ ਮੁਕਾਬਲਾ ਕੀਤਾ। ਇਹ ਧਰਤੀ ਸੂਰਬੀਰਾਂ ਦੀ ਧਰਤੀ ਹੈ ਅਤੇ ਬਾਹੂਬਲਾਂ ਦੀ ਧਰਤੀ ਹੈ ਲੇਕਿਨ ਅੱਜ ਇੰਨ੍ਹਾਂ ਹੀ ਪੰਜਾਬੀ ਕਿਸਾਨਾਂ ਨੂੰ ਛੁਟਿਆਇਆ ਜਾ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਸਾਡੇ ਕਿਸਾਨ ਖੁਦਕਸ਼ੀ ਵਾਲੇ ਪਾਸੇ ਨਹੀਂ ਜਾ ਸਕਦੇ। ਪੰਜਾਬ ਦੇ ਕਿਸਾਨ ਨੂੰ ਇਕ ਕਿਸਮ ਦਾ ਆਰਥਿਕ ਕਾਰਨਾਂ ਕਰਕੇ ਮਾਨਸਿਕ ਤੌਰ ਤੇ ਬਿਮਾਰ ਕਰਨ ਦੀ ਕੋਸ਼ਿਸ਼ ਕੀਤੀ ਜਾ

ਰਹੀ ਹੈ । ਜੇ ਕੁਝ ਕਿਸਾਨਾਂ ਨੇ ਖੁਦਕਸ਼ੀਆਂ ਕੀਤੀਆਂ ਵੀ ਹਨ ਤਾਂ ਉਸ ਦੇ ਕਾਰਣ ਹੋਰ ਹਨ । ਸਭ ਤੋਂ ਪਹਿਲਾਂ ਸੰਗਰੂਰ ਜ਼ਿਲ੍ਹੇ ਦੇ ਇਕ ਸਰਪੰਚ ਨੇ ਖੁਦਕਸ਼ੀ ਕੀਤੀ ਸੀ । ਮੈਂ ਉਸ ਦੀ ਪੂਰੀ ਘੋਖ ਕਰਕੇ ਆਇਆ ਹਾਂ ਅਤੇ ਉਸ ਦੇ ਅਸਲ ਕਾਰਣ ਦਾ ਪਤਾ ਕੀਤਾ ਹੈ । ਇਸ ਤੋਂ ਇਲਾਵਾ ਹੋਰ ਵੀ ਕਈ ਥਾਵਾਂ ਤੇ ਜਾ ਕੇ ਮੈਂ ਨਿੱਜੀ ਤੌਰ ਤੇ ਘੋਖ ਕੀਤੀ ਹੈ । ਕਦੇ ਵੀ ਪੰਜਾਬ ਦੇ ਕਿਸਾਨ ਨੂੰ ਛੁਟਿਆਉਣਾ ਨਹੀਂ ਚਾਹੀਦਾ ਲੇਕਿਨ ਅੱਜ ਇਹ ਮੇਰੇ ਵੀਰ ਪੰਜਾਬ ਦੇ ਕਿਸਾਨ ਨੂੰ ਛੁਟਿਆ ਰਹੇ ਹਨ । ਇਹ ਕਹਿੰਦੇ ਹਨ ਕਿ ਹਾਲੇ ਤੱਕ ਝੋਨੇ ਦੀ ਖਰੀਦ ਸ਼ੁਰੂ ਨਹੀਂ ਕੀਤੀ ਗਈ ਹੈ । 50 % ਤੋਂ ਉਪਰ ਝੋਨਾ ਮੰਡੀਆਂ ਵਿਚ ਆ ਰਿਹਾ ਹੈ । ਕੱਲ੍ਹ ਇਥੇ ਬਾਦਲ ਸਾਹਿਬ ਨੇ ਦੱਸਿਆ ਸੀ ਕਿ ਅੱਜ ਤੋਂ ਪਹਿਲਾਂ ਹਮੇਸ਼ਾ ਝੋਨੇ ਦੀ ਖਰੀਦ ਇਕ ਅਕਤੂਬਰ ਤੋਂ ਸ਼ੁਰੂ ਹੁੰਦੀ ਸੀ ਜੋ ਕਿ 7 ਅਕਤੂਬਰ ਤੱਕ ਵੀ ਲੇਟ ਹੋ ਜਾਇਆ ਕਰਦੀ ਸੀ ਬਲਕਿ ਉਸ ਤੋਂ ਵੀ ਅੱਗੇ 15 ਅਕਤੂਬਰ ਤੱਕ ਚਲੀ ਜਾਇਆ ਕਰਦੀ ਸੀ । ਜਦੋਂ ਤੋਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਇਥੇ ਆਈ ਹੈ, ਹਰ ਸਾਲ 15 ਸਤੰਬਰ ਤੋਂ ਖਰੀਦ ਸ਼ੁਰੂ ਕਰ ਦਿੱਤੀ ਜਾਂਦੀ ਹੈ ਯਾਨੀ ਕਿ 15 ਦਿਨ ਪਹਿਲਾਂ । ਇਹ ਖਰੀਦ ਹਰ ਸਾਲ 15 ਦਿਨ ਪਹਿਲਾਂ ਸ਼ੁਰੂ ਹੋ ਰਹੀ ਹੈ । ਉਦੋਂ ਤਾਂ ਅਰਸ਼ੀ ਸਾਹਿਬ ਕਦੇ ਨਹੀਂ ਬੋਲਦੇ ਜਦੋਂ ਕਿਸਾਨਾਂ ਵੱਲੋਂ ਧਰਨੇ ਦਿੱਤੇ ਜਾਂਦੇ ਸਨ ਅਤੇ ਰਸਤੇ ਰੋਕੇ ਜਾਂਦੇ ਸਨ । ਮੈਨੂੰ ਮਾਣ ਹੈ ਕਿ ਸਾਡੀ ਸਰਕਾਰ ਦੇ ਇਨ੍ਹਾਂ ਤਿੰਨ ਸਾਲਾਂ ਵਿਚ ਨਾ ਕੋਈ ਧਰਨਾ ਵਜਿਆ ਅਤੇ ਨਾ ਹੀ ਗੱਡਿਆਂ ਟਰਾਲੀਆਂ ਨਾਲ ਘਿਰਾਓ ਕੀਤਾ ਗਿਆ । ਅੱਜ ਕਿਸਾਨ ਖੁਸ਼ ਹੈ । ਇਨ੍ਹਾਂ ਵੀਰਾਂ ਨੇ ਇਕ ਗੱਲ ਹੋਰ ਕਹੀ ਹੈ ਕਿ ਮਿਲਾਂ ਵੇਚੀਆਂ ਜਾ ਰਹੀਆਂ ਹਨ ਪਰ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਮਿੱਲਾਂ ਵੇਚਣੀਆਂ ਸ਼ੁਰੂ ਕਦੋਂ ਹੋਈਆਂ ਸਨ । ਇਹ ਕਾਂਗਰਸ ਵੇਲੇ ਸ਼ੁਰੂ ਹੋਈਆਂ ਸਨ । ਬਠਿੰਡੇ ਵਿਚ ਇਕ ਪੀ.ਐਸ.ਆਈ.ਡੀ.ਸੀ. ਦੀ ਮਿੱਲ ਨੂੰ ਵੇਚਿਆ ਗਿਆ ਜੋ 65 ਏਕੜ ਵਿਚ ਬਣੀ ਸੀ ਅਤੇ ਜਿਸ ਵਿਚ 23 ਕਰੋੜ ਰੁਪਏ ਦੀ ਮਸ਼ੀਨਰੀ ਲੱਗੀ ਸੀ । ਢਾਈ ਕਰੋੜ ਰੁਪਏ ਦਾ ਉਸ ਵਿਚ ਮਾਲ ਪਿਆ ਸੀ । ਉਹ ਸਿਰਫ 3 ਕਰੋੜ 90 ਲੱਖ ਰੁਪਏ ਵਿਚ ਵੇਚ ਦਿਤੀ । ਉਸ ਵੇਲੇ ਅਰਸ਼ੀ ਸਾਹਿਬ ਚੁੱਪ ਸਨ, ਉਸ ਵੇਲੇ ਇਨ੍ਹਾਂ ਨੇ ਕਿਉਂ ਨਹੀਂ ਸ਼ੋਰ ਪਾਇਆ । ਮੈਂ ਉਦੋਂ ਸ਼ੋਰ ਪਾਇਆ ਤਾਂ ਮੇਰੇ ਖਿਲਾਫ ਪਰਚੇ ਦਰਜ ਕੀਤੇ ਗਏ । ਇਹ ਮਿਲਾਂ ਅੱਜ ਤੋਂ ਵੇਚਣੀਆਂ ਸ਼ੁਰੂ ਨਹੀਂ ਕੀਤੀਆਂ . . ਜਦੋਂ ਵੇਚਣੀਆਂ ਸ਼ੁਰੂ ਕੀਤੀਆਂ ਸੀ ਉਸ ਵੇਲੇ ਇਹ ਬੋਲੇ ਨਹੀਂ । (ਵਿਘਨ) . . ਇਹ ਮੇਰੀ ਪਾਰਟੀ ਦਾ ਟਾਈਮ ਹੈ ਮੇਰੇ ਇਕੱਲੇ ਦਾ ਟਾਈਮ ਨਹੀਂ ਹੈ । ਇਕ ਹੋਰ ਬੜੀ ਹੈਰਾਨੀ ਦੀ ਗੱਲ ਹੈ, ਏਥੇ ਹਾਊਸ ਦੇ ਵਿਚ ਅਰਸ਼ੀ ਸਾਹਿਬ ਵੱਲੋਂ ਕਿਹਾ ਗਿਆ ਕਿ ਟਰੈਕਟਰਾਂ ਦੀਆਂ ਮੰਡੀਆਂ ਲੱਗਣ ਲੱਗ ਗਈਆਂ ਹਨ । ਲੇਕਿਨ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਕੱਲੇ ਟਰੈਕਟਰਾਂ ਦੀਆਂ ਮੰਡੀਆਂ ਨਹੀਂ ਲਗਦੀਆਂ ਇਹ ਕਾਰਾਂ ਦੀਆਂ ਵੀ ਲਗਦੀਆਂ ਹਨ, ਸਕੂਟਰਾਂ ਦੀਆਂ ਵੀ ਲਗਦੀਆਂ ਹਨ ਮੋਟਰ ਸਾਈਕਲਾਂ ਦੀਆਂ ਵੀ ਲਗਦੀਆਂ ਹਨ ਔਰ ਜਿਹੜੇ ਦੇਸ਼ ਬਹੁਤ ਜ਼ਿਆਦਾ ਉਨਤ ਹੋ ਗਏ ਹਨ ਉਥੇ ਪੜ੍ਹਨ ਵਾਲੀਆਂ ਪੁਰਾਣੀਆਂ ਕਿਤਾਬਾਂ ਦੀਆਂ ਮੰਡੀਆਂ ਵੀ ਲਗਦੀਆਂ ਹਨ । ਜਿਹੜੀ ਕਿਤਾਬ ਮੈਂ ਪੜ੍ਹ ਲਈ ਉਹ ਮੈਂ ਉਥੇ ਲੈਕੇ ਪਹੁੰਚ ਜਾਣਾ ਹੈ । ਏਸੇ ਤਰ੍ਹਾਂ ਕਿਸੇ ਦੂਜੇ ਨੇ ਜਿਹੜੀ ਕਿਤਾਬ ਪੜ੍ਹ ਲਈ ਪੜ੍ਹਨ ਤੋਂ ਬਾਅਦ ਉਹ ਉਥੇ ਮੰਡੀ ਵਿਚ ਵੇਚਣ ਲਈ ਲੈ ਜਾਂਦਾ ਹੈ । ਇਹ ਤਾਂ ਕਿਸੇ ਵੀ

[ਸਰਦਾਰ ਮੱਖਣ ਸਿੰਘ]

ਸਮਾਜ ਦੀ ਤਰੱਕੀ ਦੀ ਨਿਸ਼ਾਨੀ ਹੈ । ਪੁਰਾਣੀਆਂ ਚੀਜਾਂ ਤਾਂ ਵੇਚਣੀਆਂ ਹੀ ਹੁੰਦੀਆ ਹਨ, ਇਨ੍ਹਾਂ ਨੂੰ ਪਤਾ ਨਹੀਂ ਕਿਸ ਵੇਲੇ ਸਮਝ ਆਏਗੀ । (ਹਾਸਾ)

ਡਿਪਟੀ ਸਪੀਕਰ ਸਾਹਿਬ, ਏਥੇ ਏਸੇ ਤਰ੍ਹਾਂ ਹੀ ਥੀਨ ਡੈਮ ਦੀ ਗੱਲ ਕੀਤੀ ਗਈ ਹੈ । ਮੈਂ ਹੈਰਾਨ ਹਾਂ ਕਿ ਇਕ ਵਧੀਆ ਚੀਜ਼ ਦੀ ਵੀ ਮੇਰੇ ਦੋਸਤ ਤਾਰੀਫ਼ ਨਹੀਂ ਕਰ ਸਕਦੇ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਬਿਜਲੀ ਦੇ ਮਸਲੇ ਨੂੰ ਪਰਮ ਅਗੇਤ ਦਿੱਤੀ । ਚਾਹੇ ਉਹ ਲਹਿਰਾ ਮੁਹੱਬਤ ਥਰਮਲ ਪਲਾਂਟ ਨੂੰ ਸ਼ੁਰੂ ਕਰਨਾ ਸੀ ਜਾਂ ਥੀਨ ਡੈਮ ਵੱਲ ਉਚੇਚਾ ਧਿਆਨ ਦੇ ਕੇ ਇਸ ਨੂੰ ਚਲਾਉਣਾ ਸੀ । 25 ਸਾਲ ਪਹਿਲਾਂ ਇਸ ਦਾ ਨੀਂਹ-ਪੱਥਰ ਸਰਦਾਰ ਪ੍ਰਕਾਸ਼ ਸਿੰਘ ਬਾਦਲ 1978 ਵਿਚ ਰੱਖ ਕੇ ਗਏ ਸਨ, ਉਸ ਨੂੰ ਅੱਜ ਸ਼ੁਰੂ ਵੀ ਇਨ੍ਹਾਂ ਨੇ ਹੀ ਕਰਨਾ ਹੈ । ਬੇਸ਼ੱਕ ਕਾਂਗਰਸ ਦੀ ਸਰਕਾਰ ਨੇ ਇਸ ਵਿਚ ਮਾੜਾ ਕੰਮ ਕੀਤਾ ਜਿਸ ਕਾਰਣ ਜਦੋਂ ਪਾਣੀ ਛੱਡਿਆ ਗਿਆ ਤਾਂ ਉਹ ਟਨਲ ਫ਼ਟ ਗਈ ਪਰ ਅੱਜ ਤੇਜ਼ ਨੂੰ ਵੀ ਪਹਿਲ ਦੇ ਆਧਾਰ ਤੇ ਠੀਕ ਕਰ ਦਿੱਤਾ ਗਿਆ ਹੈ ਅਤੇ ਉਹ ਡੈਮ ਅੱਜ ਪੂਰੀ ਤਰ੍ਹਾਂ ਚੱਲਣ ਲਈ ਤਿਆਰ ਖੜ੍ਹਾ ਹੈ । ਸਿਰਫ ਪ੍ਰਾਈਮ ਮਨਿਸਟਰ ਸਾਹਿਬ ਦੀ ਉਡੀਕ ਕੀਤੀ ਜਾ ਰਹੀ ਹੈ ਤਾਂ ਕਿ ਇਸ ਨੂੰ ਚਾਲੂ ਕੀਤਾ ਜਾਵੇ ਪਰ ਇਹ ਉਸਦੀ ਤਾਰੀਫ਼ ਕਰਨ ਦੀ ਬਜਾਏ ਉਸ ਦੀ ਨੁਕਤਾਚੀਨੀ ਕਰ ਰਹੇ ਹਨ ।

**ਡਿਪਟੀ ਸਪੀਕਰ :** ਪਲੀਜ਼ ਵਾਈਂਡ ਅੱਪ ਕਰੋ ਹੁਣ ।

**ਸਰਦਾਰ ਮੱਖਣ ਸਿੰਘ :** ਏਸੇ ਤਰ੍ਹਾਂ ਹੀ ਡਿਪਟੀ ਸਪੀਕਰ ਸਹਿਬ, ਕਿਸਾਨਾਂ ਦੀ ਦੁਰਦਸ਼ਾ ਕਰਨ ਵਾਸਤੇ ਕਾਂਗਰਸ ਦੇ ਮਾੜੇ ਕੰਮ ਜ਼ਿੰਮੇਵਾਰ ਹਨ । ਇਨ੍ਹਾਂ ਦੇ ਕੀਤੇ ਗਲਤ ਕੰਮਾਂ ਵਿਚੋਂ ਇਕ ਕੰਮ ਇਹ ਹੈ ਜਿਵੇਂ ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ ਵੀ ਕਿਹਾ ਕਿ ਪੰਜਾਬ ਨੂੰ ਕੁਦਰਤ ਨੇ ਪਾਣੀ ਦਿੱਤਾ ਜਿਸ ਦੇ ਨਾਲ ਪੰਜਾਬ ਦੀ ਖੇਤੀਬਾੜੀ ਵਧੀ ਅਤੇ ਪੰਜਾਬ ਦਾ ਕਿਸਾਨ ਵਧੀਆ ਖੇਤੀ ਕਰ ਸਕਦਾ ਸੀ ਪਰ ਕਾਂਗਰਸ ਪਾਰਟੀ ਨੇ ਪੰਜਾਬ ਦਾ ਪਾਣੀ ਦੂਜੇ ਸੂਬਿਆਂ ਨੂੰ ਮੁਫਤ ਦੇ ਦਿੱਤਾ । ਇਤਿਹਾਸ ਦੇ ਵਿਚ ਕਿਤੇ ਵੀ ਇਹ ਗੱਲ ਦਿਖਾਈ ਨਹੀਂ ਦਿੰਦੀ ਕਿ ਕਿਸੇ ਸੂਬੇ ਦਾ ਪਾਣੀ ਇਸ ਤਰ੍ਹਾਂ ਅਜਾਈਂ ਮੁਫ਼ਤ ਦਿੱਤਾ ਗਿਆ ਹੋਵੇ । ਤੁਸੀਂ ਕਾਵੇਰੀ ਦੇ ਪਾਣੀ ਦਾ ਮਸਲਾ ਲੈ ਲਓ । ਤਿੰਨ ਸੂਬਿਆਂ ਦਾ ਮਸਲਾ ਸੀ । ਚਾਹੇ ਕੋਈ ਪਾਰਟੀ ਸੀ ਉਸ ਨੇ ਇਸ ਦੀ ਮੁਖਾਲਫ਼ਤ ਕਰਨ ਵਿਚ ਪੂਰਾ-ਪੂਰਾ ਹਿੱਸਾ ਲਿਆ । ਸਾਰੀਆਂ ਪਾਰਟੀਆਂ ਸ਼ਾਮਲ ਹੋਈਆਂ । ਹਰ ਪਾਰਟੀ ਇਹ ਨਹੀਂ ਸਮਝਦੀ ਕਿ ਉਹ ਵਿਰਧੀ ਧਿਰ ਦੀ ਪਾਰਟੀ ਹੈ ਜਾਂ ਰਾਜ ਕਰਦੀ ਪਾਰਟੀ ਹੈ, ਹਰ ਪਾਰਟੀ ਨੇ ਆਪਣੇ ਪਾਰਟੀ ਹਿਤਾਂ ਤੋਂ ਉਚਾ ਉਠ ਕੇ ਮੋਰਚਾ ਲਾਇਆ ਪਰੰਤੂ ਸਾਡੇ ਆਨਰੇਬਲ ਸਾਹਿਬ ਵਰਗੇ ਲੋਕ ਕਿਹਾ ਕਰਦੇ ਹਨ ਕਿ ਸਰਕਾਰ ਨੇ ਪਾਣੀਆਂ ਦੇ ਵਿਚੋਂ ਬਿਜਲੀ ਕੱਢ ਲਈ ਹੈ ਅਤੇ ਹੁਣ ਇਹ ਫੋਕਾ ਪਾਣੀ ਪੰਜਾਬ ਦੇ ਲੋਕਾਂ ਨੂੰ ਦਿੱਤਾ ਜਾ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਮੈਨੂੰ ਹਾਸਾ ਆਉਂਦਾ ਹੈ ਕਿਉਂਕਿ ਬਾਰ-ਬਾਰ ਇਹ ਗੱਲ ਉਭਾਰ-ਉਭਾਰ ਕੇ ਕਹੀ ਜਾਂਦੀ ਰਹੀ ਹੈ ਕਿ ਕਿਸਾਨਾਂ

ਨੂੰ ਬਿਜਲੀ ਮੁਫ਼ਤ ਦਿੱਤੀ ਜਾ ਰਹੀ ਹੈ। ਬਾਰ-ਬਾਰ ਇਹ ਗੱਲ ਕਰਕੇ ਪੰਜਾਬ ਦੀ ਜਨਤਾ ਨੂੰ ਗੁਮਰਾਹ ਕਰ ਰਹੇ ਹਨ, ਦੇਸ਼ ਦੀ ਜਨਤਾ ਨੂੰ ਗੁਮਰਾਹ ਕਰ ਰਹੇ ਹਨ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀਯ ਜਨਤਾ ਪਾਰਟੀ ਦੀ ਸਰਕਾਰ....

**ਸ਼੍ਰੀ ਜਗਦੀਸ਼ ਸਾਹਨੀ :** ਪੁਆਇੰਟ ਆਫ਼ ਆਰਡਰ, ਡਿਪਟੀ ਸਪੀਕਰ ਸਾਹਿਬ। ਡਿਪਟੀ ਸਪੀਕਰ ਸਾਹਿਬ, ਗੱਲ ਇਹ ਹੈ ਕਿ ਜੋ ਗੱਲਾਂ ਸਰਦਾਰ ਮੱਖਣ ਸਿੰਘ ਨੇ ਕੀਤੀਆਂ ਹਨ ਇਹ ਬਿਲਕੁਲ ਠੀਕ ਕੀਤੀਆਂ ਹਨ ਕਿਉਂਕਿ ਅਰਸ਼ੀ ਸਾਹਿਬ ਤੇ ਇਹ ਦੋਨੋਂ ਕਾਮਰੇਡ ਰਹੇ ਹਨ। ਇਸ ਕਰਕੇ ਇਨ੍ਹਾਂ ਨੂੰ ਪੂਰੀ ਗੱਲਬਾਤ ਦਾ ਪਤਾ ਸੀ। ਮੈਂ ਇਨ੍ਹਾਂ ਦੀਆਂ ਗੱਲਾਂ ਦੀ ਤਾਈਦ ਕਰਨ ਲਈ ਪੁਆਇੰਟ ਆਫ਼ ਆਰਡਰ ਲਿਆ ਹੈ।

**ਸਰਦਾਰ ਮੱਖਣ ਸਿੰਘ :** ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਇਹ ਹਾਊਸ ਨੂੰ ਵੀ ਗੁਮਰਾਹ ਕਰ ਰਹੇ ਹਨ ਔਰ ਜਨਤਾ ਨੂੰ ਵੀ ਇਹ ਕਹਿ ਕੇ ਗੁਮਰਾਹ ਕਰ ਰਹੇ ਹਨ ਕਿ ਕਿਸਾਨਾਂ ਨੂੰ ਮੁਫ਼ਤ ਬਿਜਲੀ ਦਿੱਤੀ ਹੈ। ਮੈਂ ਇਨ੍ਹਾਂ ਨੂੰ ਸਪੱਸ਼ਟ ਕਰਨਾ ਚਾਹੁੰਦਾ ਹਾਂ ਕਿ ਸ਼੍ਰੋਮਣੀ ਅਕਾਲ ਦਲ ਅਤੇ ਭਾਰਤੀਯ ਜਨਤਾ ਪਾਰਟੀ ਦੀ ਸਰਕਾਰ ਨੇ ਕਿਸਾਨਾਂ ਨੂੰ ਬਿਜਲੀ ਬਿਲਕੁਲ ਮੁਫ਼ਤ ਨਹੀਂ ਦਿੱਤੀ। ਇਹ ਬਿਲਕੁਲ ਗਲਤ ਹੈ ਜਿਹੜੀ ਕਿ ਗਲਤ ਗੱਲ ਬਾਰ-ਬਾਰ ਦੁਹਰਾਈ ਜਾ ਰਹੀ ਹੈ। ਕੋਈ ਸਮਾਂ ਸੀ ਹਿੰਦੁਸਤਾਨ ਅਨਾਜ ਦੇ ਮਾਮਲੇ ਵਿਚ ਆਤਮ ਨਿਰਭਰ ਨਹੀਂ ਸੀ। ਸਾਨੂੰ ਬੜੀਆਂ ਮਾੜੀਆਂ ਸ਼ਰਤਾਂ ਤੇ ਬਾਹਰੋਂ ਅਨਾਜ ਲੈਣਾ ਪਿਆ ਸੀ। ਪੀ.ਐਲ. 480 ਉਹ ਵੀ ਬੜੇ ਬਦਨਾਮ ਸਮਝੌਤੇ ਦੇ ਤਹਿਤ ਅਮਰੀਕਾ ਤੋਂ ਕਣਕ ਲੈਣੀ ਪਈ ਸੀ। ਉਸ ਸਮਝੌਤੇ ਵਿਚ ਇਹ ਸੀ ਕਿ ਜਿੰਨੀ ਪੇਮੈਂਟ ਅਸੀਂ ਅਮਰੀਕਾ ਨੂੰ ਕਰਾਂਗੇ ਉਸਦੀ ਅੱਧੀ ਪੇਮੈਂਟ ਰੁਪਈਆਂ ਵਿਚ ਕਰਾਂਗੇ ਅਤੇ ਉਹ ਪੈਸਾ ਅਮਰੀਕਾ ਸਾਡੇ ਮੁਲਕ ਵਿਚ ਖਰਚੇਗਾ ਪਰੰਤੂ ਉਹ ਸਾਨੂੰ ਇਹ ਨਹੀਂ ਦੱਸੇਗਾ ਕਿ ਉਹ ਪੈਸਾ ਕਿੱਥੇ ਖਰਚਿਆ ਜਾ ਰਿਹਾ ਹੈ। ਇਹ ਸਭ ਗੱਲਾਂ ਅਸੀਂ ਮਾੜੇ ਸਮਝੌਤੇ ਦੇ ਤਹਿਤ ਲਿਆਂਦੀਆਂ। ਪੰਜਾਬ ਦੇ ਕਿਸਾਨ ਨੇ ਪੋਹ ਮਾਘ ਦੀਆਂ ਰਾਤਾਂ ਵਿਚ ਸੱਪਾਂ ਦੀਆਂ ਸਿਰੀਆਂ ਮਿੱਧ ਕੇ ਪਾਣੀ ਲਾਇਆ, ਬੰਦੇ ਮਾਰ ਦਵਾਈਆਂ ਦਾ ਸਪਰੇਅ ਕਰਕੇ ਅਨਾਜ ਪੈਦਾ ਕੀਤਾ।

**ਸ਼੍ਰੀ ਡਿਪਟੀ ਸਪੀਕਰ :** ਸਰਦਾਰ ਮੱਖਣ ਸਿੰਘ ਜੀ, ਵਾਈਂਡ ਅੱਪ ਕਰੋ।

**ਸਰਦਾਰ ਮੱਖਣ ਸਿੰਘ :** ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ ਰਾਜ ਆਇਆ ਤਾਂ ਉਨ੍ਹਾਂ ਨੇ ਵਾਅਦਾ ਕੀਤਾ ਸੀ ਕਿ ਅਸੀਂ ਰਾਜ ਦੇ ਕਿਸਾਨਾਂ ਨੂੰ ਮੁਫ਼ਤ ਪਾਣੀ ਦੇਣਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਦਾ ਟਾਈਮ ਲੈ ਰਿਹਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਪੰਜਾਬ ਦੇ ਕਿਸਾਨਾਂ ਨਾਲ ਵਾਅਦਾ ਕੀਤਾ ਸੀ ਕਿ ਕਿਉਂਕਿ ਤੁਸੀਂ ਮੁਲਕ ਦੀ ਪੱਗ ਜਿਹੜੀ ਭੁੰਜੇ ਡਿੱਗੀ ਹੋਈ ਸੀ ਅਤੇ ਸਾਨੂੰ ਜਾ ਕੇ ਗਵਾਂਢੀਆਂ ਦੇ ਕਣਕ ਲੈਣ ਵਾਸਤੇ ਆਪਣੀ ਚਾਦਰ ਵਿਛਾਉਣੀ ਪੈਂਦੀ ਸੀ, ਤੁਸੀਂ ਉਸ ਪੱਗ ਨੂੰ ਚੁੱਕ ਕੇ ਦੇਸ਼ ਦਾ ਸਿਰ ਉੱਚਾ ਕੀਤਾ ਹੈ। ਸਾਨੂੰ ਮਾਣ ਹੈ ਤੁਹਾਡੇ ਉਤੇ ਅਤੇ ਜਦੋਂ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ ਤਾਂ ਉਨ੍ਹਾਂ ਨੇ ਕਿਸਾਨਾਂ ਨੂੰ ਪਾਣੀ ਮੁਫ਼ਤ

ਦਿੱਤਾ, ਚਾਹੇ ਉਹ ਨਹਿਰਾਂ ਵਿਚੋਂ ਆਉਂਦਾ ਸੀ ਜਾਂ ਧਰਤੀ ਦੇ ਥੱਲਿਉਂ ਨਿਕਲਦਾ ਸੀ, ਉਹ ਪਾਣੀ ਕਿਸਾਨਾਂ ਨੂੰ ਮੁਫਤ ਦਿੱਤਾ । ਬਿਜਲੀ ਮੁਫਤ ਨਹੀਂ ਦਿੱਤੀ । ਇਹ ਲੋਕਾਂ ਨੂੰ ਗੁੰਮਰਾਹ ਕਰਦੇ ਹਨ ਕਿ ਕਿਸਾਨਾਂ ਨੂੰ ਬਿਜਲੀ ਮੁਫਤ ਦਿਤੀ ਹੈ। ਇਹ ਤਾਂ ਇਕ ਤਰ੍ਹਾਂ ਨਾਲ ਕਿਸਾਨਾਂ ਨੂੰ ਇਨਸੈਂਟਿਵ ਦਿੱਤਾ ਹੈ । ਇਥੇ ਅਨਸੀ ਸਾਹਿਬ ਬੜੇ ਜ਼ੋਰ-ਸ਼ੋਰ ਨਾਲ ਗੱਲ ਕਰ ਰਹੇ ਹਨ ਕਿ ਮੁਫਤ ਪਾਣੀ ਤੋਂ ਬਿਨਾਂ ਕੋਈ ਅਗਲੀ ਗਲ ਵੀ ਦੱਸੋ । ਇਨ੍ਹਾਂ ਨੂੰ ਕੋਈ ਅਗਲੀ ਗੱਲ ਨਜ਼ਰ ਹੀ ਨਹੀਂ ਆਉਂਦੀ । ਅਬਿਆਨਾ ਮੁਆਫ ਕੀਤਾ ਹੈ, ਮਾਲੀਆ ਮੁਆਫ ਕੀਤਾ ਹੈ । ਮੇਰੇ ਜਿਹੜੇ ਭਰਾ ਕੁਝ ਗੱਲਾਂ ਕਰਕੇ ਗਏ ਹਨ, ਮੈਂ ਉਨ੍ਹਾਂ ਨੂੰ ਦੁਹਰਾਉਣਾ ਨਹੀਂ ਚਾਹੁੰਦਾ । ਮੈਂ ਤਾਂ ਇਤਨਾ ਕਹਿੰਦਾ ਹਾਂ ਕਿ ਇ ਜਿਹੜੀਆਂ ਰਿਆਇਤਾਂ ਕਿਸਾਨਾਂ ਨੂੰ ਦਿੱਤੀਆਂ ਗਈਆਂ ਹਨ, ਜੇਕਰ ਇਨ੍ਹਾਂ ਨੂੰ ਜੋੜਿਆ ਜਾਵੇ ਤਾਂ ਇਹ 15,000 ਕਰੋੜ ਰੁਪਏ ਦੀਆਂ ਬਣਦੀਆਂ ਹਨ । ਇਹ ਬਹੁਤ ਵੱਡੀਆਂ ਰਿਆਇਤਾਂ ਹਨ । 1080 ਖਰੀਦ ਕੇਂਦਰ ਸਨ ਜਦੋਂ ਮੇਰੇ ਇਹ ਵੀਰ ਰਾਜ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਛੱਡ ਕੇ ਗਏ ਸਨ ਪ੍ਰੰਤੂ ਅੱਜ ਇਹ ਖਰੀਦ ਕੇਂਦਰ 1622 ਹਨ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਪੁਰਾਣੇ ਫੋਕਲ ਪੁਆਇੰਟਾਂ ਦੀ ਮੁਰੰਮਤ ਕਰਵਾਈ ਹੈ । ਇਸ ਦੇ ਨਾਲ ਨਵੇਂ ਫੋਕਲ ਪੁਆਇੰਟ ਬਣਾਏ ਹਨ ਜਿਹੜੇ ਕਿ ਹਰੇਕ ਬਲਾਕ ਵਿਚ 5-5 ਬਣਾਏ ਗਏ ਹਨ । ਨਵੀਆਂ ਲਿੰਕ ਸੜਕਾਂ 2340 ਕਿਲੋਮੀਟਰ ਬਣਾਈਆਂ ਗਈਆਂ ਹਨ । ਜਿਹੜੀਆਂ ਸੜਕਾਂ ਪਿਛਲੇ ਸਾਲਾਂ ਵਿਚ ਬਣਾਈਆਂ ਗਈਆਂ ਸਨ, ਉਨ੍ਹਾਂ ਸਾਰੀਆਂ ਦੀ ਮੁਰੰਮਤ ਕਰਵਾਈ ਗਈ ਹੈ। ਇਨ੍ਹਾਂ ਦੇ ਰਾਜ ਸਮੇਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) 1996-97 ਵਿਚ ਗੰਨੇ ਦੀ ਕੀਮਤ 380/- ਰੁ: ਪ੍ਰਤੀ ਕੁਇੰਟਲ ਹੁੰਦੀ ਸੀ ਜਿਹੜੀ ਕਿ ਹੁਣ 510-ਰੁਪਏਹੈ130/- ਪ੍ਰਤੀ ਕੁਇੰਟਲ ਵੱਧ ਭਾਅ ਦਿਵਾਇਆ ਹੈ। ਫਾਈਨ ਅਤੇ ਸੁਪਰ-ਫਾਈਨ ਦੇ ਝਗੜੇ ਦਾ ਹੱਲ ਕਰਵਾਇਆ ਗਿਆ । ਪਹਿਲਾਂ ਹਰਿਆਣੇ ਵਿਚ 20/- ਰੁਪਏ ਵਧ ਦਿੱਤਾ ਜਾਂਦਾ ਸੀ ਅਤੇ ਪੰਜਾਬ ਦੇ ਕਿਸਾਨਾਂ ਨਾਲ 20/- ਰੁਪਏ ਪ੍ਰਤੀ ਕੁਇੰਟਲ ਠੱਗੀ ਮਾਰੀ ਜਾਂਦੀ ਸੀ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਫਾਈਨ ਅਤੇ ਸੁਪਰ-ਫਾਈਨ ਦੇ ਝਗੜੇ ਨੂੰ ਮਿਟਾਇਆ ਅਤੇ ਸਾਰਿਆਂ ਨੂੰ 20/- ਰੁਪਏ ਵੱਧ ਭਾਅ ਦਿਵਾਇਆ ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਮੱਖਣ ਸਿੰਘ ਜੀ, ਵਾਈਂਡ ਅਪ ਕਰੋ । ਹੋਰ ਮੈਂਬਰਾਂ ਨੇ ਵੀ ਬੋਲਣਾ ਹੈ ।

**ਸਰਦਾਰ ਮੱਖਣ ਸਿੰਘ** : ਕਾਂਗਰਸ ਵੇਲੇ ਕਣਕ ਦਾ ਭਾਅ 380/- ਰੁਪਏ ਪ੍ਰਤੀ ਕੁਇੰਟਲ ਹੁੰਦਾ ਸੀ ਜਿਹੜਾ ਕਿ ਹੁਣ 580/- ਰੁਪਏ ਹੈ । ਪੂਰੇ 200/- ਰੁਪਏ ਪ੍ਰਤੀ ਕੁਇੰਟਲ ਵੱਧ ਹੈ । ਕਿਸਾਨਾਂ ਨੂੰ ਇਸ ਗੱਲ ਦਾ ਬੜਾ ਫ਼ਖਰ ਹੈ । ਜਿਵੇਂ ਸਰਦਾਰ ਮਨਪ੍ਰੀਤ ਸਿੰਘ ਨੇ ਗੱਲ ਕੀਤੀ ਹੈ ਪੰਜਾਬ ਦੀ ਆਰਥਿਕਤਾ ਨੂੰ ਮਜ਼ਬੂਤ ਕਰਨ ਲਈ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਜ਼ੋਰ ਦਿੱਤਾ ਹੈ ਕਿ ਪੰਜਾਬ ਵਿਚ ਫਲੋਰੀਕਲਚਰ ਹੋਵੇ, ਫੁੱਲਾਂ ਦੀ ਕਾਸ਼ਤ ਹੋਵੇ...

**ਸ੍ਰੀ ਡਿਪਟੀ ਸਪੀਕਰ** : ਸਰਦਾਰ ਮੱਖਣ ਸਿੰਘ ਜੀ, ਹੋਰ ਮੈਂਬਰਾਂ ਨੇ ਵੀ ਬੋਲਣਾ ਹੈ । ਸੀ.ਐਮ. ਸਾਹਿਬ ਨੇ ਵੀ ਬੋਲਣਾ ਹੈ । ਤੁਸੀਂ ਹੁਣ ਬੈਠ ਜਾਓ [illegible] ਹਾਂ ਜੀ। ਸਰਦਾਰ ਸੁਖਵਿੰਦਰ ਸਿੰਘ ਔਲਖ ਜੀ, ਤੁਸੀਂ ਆਪਣੀ ਸਪੀਚ ਸ਼ੁਰੂ ਕਰੋ ।

**ਸਰਦਾਰ ਸੁਖਵਿੰਦਰ ਸਿੰਘ ਔਲਖ** (ਮਾਨਸਾ) ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਕ ਬੜੇ ਹੀ ਅਹਿਮ ਮਸਲੇ ਤੇ ਬੋਲਣ ਦਾ ਮੌਕਾ ਦਿਤਾ ਹੈ। ਮੈਂ ਇਹ ਕਹਿ ਦਿੰਦਾ ਹਾਂ ਕਿ ਇਹ ਮਤਾ ਜਿਹੜਾ ਪੇਸ਼ ਕੀਤਾ ਗਿਆ ਹੈ ਇਹ ਵਾਕਿਆ ਹੀ ਪ੍ਰਸ਼ੰਸਾਯੋਗ ਹੈ ਲੇਕਿਨ ਜਿਸ ਮਨਸ਼ਾ ਨਾਲ ਪੇਸ਼ ਕੀਤਾ ਗਿਆ ਹੈ, ਉਹ ਪ੍ਰਸ਼ੰਸਾਯੋਗ ਨਹੀਂ। ਇਸਦਾ ਕਾਰਨ ਕੀ ਹੈ? ਮੇਰੇ ਤੋਂ ਪਹਿਲਾਂ ਮੇਰੇ ਵੱਡੇ ਵੀਰ ਸਰਦਾਰ ਮੱਖਣ ਸਿੰਘ ਜੀ ਨੇ ਸਾਰੀ ਗਲ ਕਹਿ ਦਿੱਤੀ ਹੈ ਕਿ ਮਤਾ ਕਿਉਂ ਲਿਆਂਦਾ ਗਿਆ, ਇਸਦੀ ਮਨਸ਼ਾ ਕੀ ਹੈ, ਲੇਕਿਨ ਮੈਂ ਜੇ ਸਾਰੀ ਗੱਲ ਕਰਨ ਲੱਗਾਂ ਤਾਂ ਬਹੁਤ ਸਾਰਾ ਸਮਾਂ ਮੇਰਾ ਖਰਾਬ ਹੋ ਜਾਵੇਗਾ ਕਿਉਂਕਿ ਮੈਨੂੰ ਕੇਵਲ 5 ਮਿੰਟ ਬੋਲਣ ਲਈ ਮਿਲੇ ਹਨ ਅਤੇ ਇਸਦੇ ਵਿਚ ਹੀ ਮੈਂ ਆਪਣੀ ਸਾਰੀ ਗੱਲ ਕਹਿਣੀ ਹੈ। ਪੰਜਾਬ ਇਕ ਖੇਤੀ ਪ੍ਰਧਾਨ ਸੂਬਾ ਹੈ ਜਿਥੇ 80% ਲੋਕ ਖੇਤੀ ਤੇ ਨਿਰਭਰ ਕਰਦੇ ਹਨ ਜਿਹੜੀ ਕਿ ਬਹੁਤ ਵੱਡੀ ਗਿਣਤੀ ਹੈ। ਡਿਪਟੀ ਸਪੀਕਰ ਸਾਹਿਬ, ਕਦੇ ਕਿਹਾ ਜਾਂਦਾ ਸੀ :

'ਉਤਮ ਖੇਤੀ ਮੱਧਮ ਵਿਉਪਾਰ, ਨਖਿੱਧ ਚਾਕਰੀ ਭੀਖ ਨਾਦਾਰ।'

ਅਤੇ ਇਕ ਨਾਅਰਾ ਲਗਾਇਆ ਜਾਂਦਾ ਸੀ :

"ਜੈ ਜਵਾਨ, ਜੈ ਕਿਸਾਨ"

ਲੇਕਿਨ ਅੱਜ ਗੱਲ ਕੁਝ ਚਿੰਤਾ ਵਾਲੀ ਹੈ। ਗੱਲ ਚਿੰਤਾ ਦੇ ਵਿਸ਼ੇ ਦੀ ਹੈ। ਮੈਂ ਇਸ ਦੇ ਨਾਲ ਸਹਿਮਤ ਹਾਂ ਕਿ ਅੱਜ ਪੰਜਾਬ ਦਾ ਕਿਸਾਨ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਦਾ ਕਿਸਾਨ ਕਰਜ਼ਾਈ ਹੈ। ਪੰਜਾਬ ਦੇ ਕਿਸਾਨ ਦੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਦੇ ਕਿਸਾਨ ਦੀ ਹਾਲਤ ਬੜੀ ਮਾੜੀ ਹੈ। ਬੈਂਕਾਂ ਦੇ ਕਰਜ਼ਿਆਂ ਆੜ੍ਹਤੀਆਂ ਦੇ ਕਰਜ਼ਿਆਂ ਅਤੇ ਹੋਰ ਕਰਜ਼ਿਆਂ ਦੇ ਥੱਲੇ ਪੰਜਾਬ ਦਾ ਕਿਸਾਨ ਦੱਬਿਆ ਪਿਆ ਹੈ ਲੇਕਿਨ ਗੱਲ ਕਰਨੀ ਬਣਦੀ ਹੈ ਕਿ ਇਹ ਕਰਜ਼ੇ ਕੇਵਲ ਪਿਛਲੇ ਤਿੰਨ ਚਾਰ ਸਾਲਾਂ ਵਿਚ ਨਹੀਂ ਚੜ੍ਹੇ। ਕਿਸਾਨਾਂ ਦੀ ਹਾਲਤ ਪਿਛਲੇ ਤਿੰਨ ਚਾਰ ਸਾਲਾਂ ਵਿਚ ਵੀ ਇੰਨੀ ਮਾੜੀ ਨਹੀਂ ਹੋਈ। ਕਿਸਾਨਾਂ ਦੀ ਮਾੜੀ ਹਾਲਤ ਕਰਨ ਦੇ ਜ਼ਿੰਮੇਂਵਾਰ ਮੈਂ ਕਹਿ ਦਿੰਦਾ ਹਾਂ ਕਿ ਇਹ ਜਿਹੜੇ ਮੇਰੇ ਵੀਰ ਸਾਹਮਣੇ ਬੈਠੇ ਹਨ, ਇਹ ਹਨ। ਅਰਸ਼ੀ ਜੀ ਹੋਰੀਂ ਵੀ ਇਨ੍ਹਾਂ ਦੇ ਭਾਈਵਾਲ ਰਹੇ ਹਨ। ਅੱਜ ਕਿਸਾਨਾਂ ਦੀ ਹਾਲਤ ਜੋ ਬਣੀ ਹੋਈ ਹੈ ਉਹ ਬਹੁਤ ਮਾੜੀ ਹੈ, ਲੇਕਿਨ ਇਸ ਦੇ ਕਾਰਨ ਕੀ ਹਨ? ਉਹ ਮੈਂ ਦੱਸਣੇ ਚਾਹੁੰਦਾ ਹਾਂ। ਜਿਸ ਤਰ੍ਹਾਂ ਪਹਿਲਾਂ ਵੀ ਗੱਲ ਕੀਤੀ ਗਈ ਕਿ ਬਿਜਲੀ ਅਤੇ ਪਾਣੀ ਤੋਂ ਬਿਨਾਂ ਖੇਤੀ ਨਹੀਂ ਹੋ ਸਕਦੀ। ਦੂਸਰੀ ਗੱਲ ਜੋ ਕਿਸਾਨ ਨੂੰ ਉਸਦੀ ਫਸਲ ਦਾ ਪੂਰਾ ਮੁੱਲ ਨਹੀਂ ਮਿਲਦਾ ਤਾਂ ਵੀ ਉਸਦਾ ਕਰਜ਼ਾ ਨਹੀਂ ਲਹਿ ਸਕਦਾ। ਮੈਂ ਦੂਵੇਂ ਗੱਲਾਂ ਕਰਨ ਲੱਗਾ ਹਾਂ ਕਿ ਜੇ ਪਾਣੀਆਂ ਦੀ ਗੱਲ ਲਈਏ, ਅੱਜ ਜੋ ਕਿਸਾਨ ਨੂੰ ਪਾਣੀ ਮਿਲ ਰਿਹਾ ਹੈ, ਜੇ ਸ਼੍ਰੋਮਣੀ ਅਕਾਲੀ ਦਲ ਵੱਲੋਂ ਜੱਦੋ-ਜਹਿਦ ਨਾ ਕੀਤੀ ਜਾਂਦੀ ਤਾਂ ਮੇਰੇ ਸਾਹਮਣੇ ਬੈਠੇ ਵੀਰ ਜਿਹੜੇ ਹਨ, ਇਨਾਂ ਨੇ ਤਾਂ ਸਾਰੇ ਦਾ ਸਾਰਾ ਪਾਣੀ ਹਰਿਆਣੇ ਨੂੰ ਦੇਣ ਲਈ ਅੰਗੂਠਾ ਲਗਾ ਦਿੱਤਾ ਸੀ। ਮੈਂ ਧੰਨਵਾਦ ਕਰਦਾ ਹਾਂ ਬਾਦਲ ਸਾਹਿਬ ਦਾ, ਉਨ੍ਹਾਂ ਨੇ ਕਿਹਾ, ਮੈਂ ਅਖਬਾਰਾਂ ਵਿਚ ਖਬਰਾਂ ਪੜ੍ਹੀਆਂ ਹਨ ਕਿ ਦਰਬਾਰਾ ਸਿੰਘ ਜੀ, ਤੁਸੀਂ ਸੁਪਰੀਮ ਕੋਰਟ ਵਿਚੋਂ ਕੇਸ ਵਾਪਸ ਨਾ ਲਓ, ਅਸੀਂ ਤੁਹਾਡੇ ਨਾਲ ਹਾਂ। ਬੜੀ ਵੱਡੀ ਗੱਲ ਹੈ, ਅਰਸ਼ੀ ਸਾਹਿਬ। ਮੈਂ, ਅਰਸ਼ੀ

[ਸਰਦਾਰ ਸੁਖਵਿੰਦਰ ਸਿੰਘ ਔਲਖ]

ਸਾਹਿਬ, ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਮੌਜੂਦਾ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਜਿੰਨੀ ਕਿਸਾਨਾਂ ਦੀ ਹਮਦਰਦ ਹੈ, ਸ਼ਾਇਦ ਹੀ ਸੰਸਾਰ ਵਿਚ ਕੋਈ ਹੋਰ ਸਰਕਾਰ ਇੰਨੀ ਹਮਦਰਦ ਹੋਵੇ। ਮੈਂ ਗੱਲਾਂ ਰਿਪੀਟ ਨਹੀਂ ਕਰਨੀਆਂ ਚਾਹੁੰਦਾ ਕਿਉਂਕਿ ਮੇਰੇ ਤੋਂ ਪਹਿਲਾਂ ਮੇਰੇ ਵੀਰਾਂ ਨੇ ਇਹ ਦੱਸ ਦਿੱਤੀਆਂ ਹਨ। ਇਸ ਤੋਂ ਬਾਅਦ ਸੈਂਟਰ ਸਰਕਾਰ ਨੇ ਜੋ ਪਹਿਲਾਂ ਸਾਡੇ ਕਿਸਾਨਾਂ ਦੇ ਨਾਲ ਜ਼ਿਆਦਤੀਆਂ ਕੀਤੀਆਂ ਹਨ, ਉਨ੍ਹਾਂ ਦੀ ਵੀ ਤਫਸੀਲ ਲੰਮੀ ਹੈ। ਜੇਕਰ ਮੈਂ ਦੱਸਣ ਲੱਗਾਂ ਤਾਂ ਜ਼ਿਆਦਾ ਸਮਾਂ ਲੱਗੇਗਾ। ਰਹਿ ਗਈ ਗੱਲ ਭਾਅ ਨਿਸ਼ਚਿਤ ਕਰਨ ਦੀ। ਕਿਸਾਨ ਖੇਤਾਂ ਦੇ ਵਿਚ ਕੰਮ ਕਰਦਾ ਹੈ, ਉਸਦੀ ਖੇਤੀ ਤੇ ਜੋ ਲਾਗਤ ਆਉਂਦੀ ਹੈ ਅਤੇ ਉਸਦੀ ਮਿਹਨਤ ਅਤੇ ਲਾਗਤ ਦਾ ਮੁੱਲ ਜਦੋਂ ਉਸ ਨੂੰ ਨਹੀਂ ਮਿਲਦਾ ਤਾਂ ਉਹ ਕਰਜ਼ਾਈ ਹੋ ਜਾਂਦਾ ਹੈ। ਅਸੀਂ ਮੁੱਢ ਤੋਂ ਹੀ ਲੜਾਈ ਲੜ ਰਹੇ ਹਾਂ ਕਿ ਸਟੇਟਾਂ ਨੂੰ ਵੱਧ ਅਧਿਕਾਰ ਦਿਓ ਤਾਂ ਕਿ ਅਸੀਂ ਜਿਣਸਾਂ ਦੇ ਭਾਅ ਆਪ ਨਿਸ਼ਚਿਤ ਕਰ ਸਕੀਏ। ਅਸੀਂ ਅੱਜ ਤੋਂ ਨਹੀਂ ਲੜ ਰਹੇ ਮੁੱਢ ਤੋਂ ਹੀ ਲੜ ਰਹੇ ਹਾਂ। ਸਾਡੀ ਅੱਜ ਵੀ ਮੰਗ ਹੈ ਕਿ ਵੱਧ ਅਧਿਕਾਰ ਸਟੇਟਾਂ ਨੂੰ ਦਿਓ, ਉਸ ਦੇ ਤਹਿਤ ਅਸੀਂ ਕਿਸਾਨਾਂ ਦੀਆਂ ਮੁਸ਼ਕਲਾਂ ਦਾ ਹੱਲ ਲੱਭ ਸਕਾਂਗੇ। ਗੱਲ ਸੈਂਟਰ ਤੇ ਜਾਂਦੀ ਹੈ। ਅਸੀਂ ਬਾਰ-ਬਾਰ ਬੇਨਤੀਆਂ ਕੀਤੀਆਂ ਹਨ। ਪਾਣੀਆਂ ਦੇ ਮਸਲੇ ਬਾਰੇ ਮੈਂ ਪਹਿਲਾਂ ਕਹਿ ਚੁੱਕਿਆ ਹਾਂ। ਹੁਣ ਬਿਜਲੀ ਦੀ ਗੱਲ ਕਰਦਾ ਹਾਂ। ਬਿਜਲੀ ਪੰਜਾਬ ਦੇ ਕਿਸਾਨਾਂ ਨੂੰ ਮੁਫਤ ਦੇਣ ਦੀ ਗੱਲ ਏਥੇ ਕਹੀ ਗਈ ਹੈ। ਇਹ ਦੁਨੀਆਂ ਦੇ ਵਿਚ ਨਿਵੇਕਲੀ ਗੱਲ ਹੈ ਕਿ ਇਥੇ ਬਿਜਲੀ ਪੂਰੀ ਮਿਲ ਨਹੀਂ ਰਹੀ। ਇਸ ਦਾ ਕਾਰਨ ਹੈ ਕਿ 50-52 ਸਾਲ ਜਿਸ ਪਾਰਟੀ ਨੇ ਪੰਜਾਬ ਦੇ ਉਤੇ ਰਾਜ ਕੀਤਾ ਹੋਵੇ, ਨਾ ਥੀਨ ਡੈਮ ਚਾਲੂ ਕੀਤਾ ਔਰ ਨਾ ਹੋਰ ਡੈਮ ਪ੍ਰੋਜੈਕਟ ਬਣਾਏ। ਕੋਈ ਗੱਲ ਹੀ ਨਹੀਂ ਕੀਤੀ। ਮੈਂ ਵਧਾਈ ਦਿੰਦਾ ਹਾਂ ਪੰਜਾਬ ਸਰਕਾਰ ਨੂੰ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਕਿ ਜਿਸ ਪ੍ਰੋਜੈਕਟ ਦੀ ਗੱਲ ਸਰਦਾਰ ਮੱਖਣ ਸਿੰਘ ਕਰਕੇ ਗਏ, ਇਹ ਬੜੇ ਚਿਰ ਤੋਂ ਲਟਕ ਰਿਹਾ ਸੀ ਲੇਕਿਨ ਥੋੜ੍ਹੇ ਦਿਨਾਂ ਵਿਚ ਹੀ ਸਾਡੀ ਸਰਕਾਰ ਨੇ ਇਸ ਨੂੰ ਪੂਰਾ ਕਰਕੇ ਚਲਾ ਦੇਣਾ ਹੈ। ਬਿਜਲੀ ਮਿਲੇ, ਪਾਣੀ ਮਿਲੇ ਤਾਂ ਹੀ ਪੰਜਾਬ ਦੇ ਕਿਸਾਨ ਨੂੰ ਮਾੜੀ ਮੋਟੀ ਰਾਹਤ ਮਿਲ ਸਕਦੀ ਹੈ। ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਕਿਸਾਨਾਂ ਨੂੰ ਇਹ ਚੀਜ਼ ਅਪਣਾਉਣੀ ਚਾਹੀਦੀ ਹੈ ਕਿ ਸਿਰਫ ਕਣਕ ਤੇ ਝੋਨਾ ਹੀ ਨਾ ਲਾਉਣ ਬਲਕਿ ਹਰ ਫਸਲਾਂ ਵੱਲ ਵੀ ਧਿਆਨ ਦੇਣ। ਇਸ ਲਈ ਸਾਨੂੰ ਉਨ੍ਹਾਂ ਨੂੰ ਜਾਣੂ ਕਰਵਾਉਣਾ ਚਾਹੀਦਾ ਹੈ, ਅੱਜ ਸਾਨੂੰ ਲੋੜ ਹੈ ਕਿਉਂਕਿ ਨਵੀਨਤਮ ਯੁੱਗ ਆ ਗਿਆ ਹੈ ਤੇ ਅਸੀਂ ਝੋਨੇ ਤੇ ਕਣਕ ਨੂੰ ਥੋੜ੍ਹਾ ਜਿਹਾ ਘਟਾ ਦੇਈਏ ਅਤੇ ਹੋਰ ਪਾਸੇ ਜਾਈਏ ਤਾਂ ਕਿ ਚੰਗੀ ਫਸਲ ਉੱਗੇ ਅਤੇ ਚੰਗਾ ਮੁੱਲ ਮਿਲ ਸਕੇ। ਰਹੀ ਗੱਲ ਮੰਡੀਕਰਣ ਦੀ...

**ਸ਼੍ਰੀ ਡਿਪਟੀ ਸਪੀਕਰ** : ਔਲਖ ਸਾਹਿਬ, ਵਾਈਂਡ ਅੱਪ ਕਰੋ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਮੰਡੀਕਰਣ ਬਾਰੇ ਮੈਂ ਕਹਿੰਦਾ ਹਾਂ ਕਿ ਮੰਡੀਕਰਣ ਦੇ ਸਿਸਟਮ ਨੂੰ ਸੁਧਾਰਨ ਦੀ ਲੋੜ ਹੈ। ਸਾਨੂੰ ਲੋੜ ਹੈ ਸਾਡੇ ਕਿਸਾਨਾਂ ਨੂੰ ਸੁਚੇਤ ਕਰਨ ਦੀ ਕਿ ਅਸੀਂ ਝੋਨੇ ਦੀ ਐਕਸਪੋਰਟ ਕੁਆਲਿਟੀ ਪੈਦਾ ਕਰੀਏ ਤਾਂ ਕਿ ਸਾਡੇ ਝੋਨੇ ਦਾ ਮੁੱਲ ਸਾਨੂੰ ਪੰਜਾਬ ਵਿਚ ਵਧੀਆ ਮਿਲ ਸਕੇ। ਸਾਨੂੰ ਕਿਸਾਨਾਂ ਨੂੰ ਇਸ ਗੱਲ ਤੋਂ ਸੁਚੇਤ ਕਰਨ ਦੀ ਲੋੜ ਹੈ। ਰਹੀ ਗੱਲ ਪੀ.ਏ.ਯੂ. ਦੇ ਰੋਲ ਦੀ। ਜਿਥੇ

ਉਨ੍ਹਾਂ ਨੇ ਬੜੀਆਂ ਖੋਜਾਂ ਕੀਤੀਆਂ ਹਨ । ਮੇਰੇ ਵੀਰ ਮਨਪ੍ਰੀਤ ਸਿੰਘ ਬਾਦਲ ਕਹਿ ਰਹੇ ਸੀ 15-20 ਮਣ ਕਣਕ ਅਤੇ ਝੋਨੇ ਦੀ ਪੈਦਾਵਾਰ ਵਿਚ ਵਾਧਾ ਹੋਇਆ ਹੈ ਲੇਕਿਨ ਯੂਨੀਵਰਸਿਟੀ ਨੂੰ ਲੋੜ ਹੈ ਕਿ ਨਵੀਆਂ ਫਸਲਾਂ ਦੀ ਖੋਜ ਕਰੇ ।

**ਸ਼੍ਰੀ ਡਿਪਟੀ ਸਪੀਕਰ** : ਔਲਖ ਸਾਹਿਬ, ਪਲੀਜ਼ ਵਾਈਂਡ ਅੱਪ ਕਰੋ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਜੋ ਪੰਜਾਬ ਵਿਚ ਚੰਗਾ ਮੁੱਲ ਲਿਆ ਸਕਣ, ਉਨ੍ਹਾਂ ਨੂੰ ਵਿਕਸਤ ਕਰੀਏ । ਇਸ ਪਾਸੇ ਕਿਸਾਨ ਨੂੰ ਲੈ ਕੇ ਜਾਣ ਦੀ ਲੋੜ ਹੈ । ਰਹੀ ਗੱਲ ਖੇਤੀ ਉਤੇ ਨਿਰਭਰ ਹੋਣ ਦੀ । ਹੁਣ ਖੇਤੀ ਉਤੇ ਨਿਰਭਰ ਨਹੀਂ ਰਹਿਣਾ ਚਾਹੀਦਾ ਬਲਕਿ ਸਹਾਇਕ ਧੰਦੇ ਵੀ ਉਨ੍ਹਾਂ ਨੂੰ ਅਪਣਾਉਣ ਦੀ ਲੋੜ ਹੈ ।

**ਸ਼੍ਰੀ ਡਿਪਟੀ ਸਪੀਕਰ** : ਔਲਖ ਸਾਹਿਬ, ਪਲੀਜ਼ ਵਾਈਂਡ ਅੱਪ ਕਰੋ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਜਿਸ ਤਰ੍ਹਾਂ ਗੱਲ ਆਈ ਕਤਾਈ ਮਿੱਲ ਦੀ । ਮੈਂ ਇਸ ਗੱਲ ਤੇ ਅਫ਼ਸੋਸ ਪ੍ਰਗਟ ਕਰਦਾ ਹਾਂ ਕਿ ਇਸ ਮਿੱਲ ਨੂੰ ਪਹਿਲੀ ਸਰਕਾਰ ਨੇ ਵੇਚਿਆ ਅਤੇ ਅੱਜ ਮਜਬੂਰਨ ਸਾਨੂੰ ਵੇਚਣਾ ਪੈ ਰਿਹਾ ਹੈ । ਉਸ ਵਿਚ ਸਭ ਤੋਂ ਵੱਡਾ ਦੋਸ਼ ਅਰਸ਼ੀ ਸਾਹਿਬ ਹੋਰਾਂ ਦੀ ਪਾਰਟੀ ਦਾ ਹੈ । ਮਾਨਸਾ ਕੋਲ ਜਿਹੜੀ ਕਤਾਈ ਮਿੱਲ ਹੈ, ਉਥੇ ਰੋਜ਼ ਮੁਜ਼ਾਹਰੇ ਹੁੰਦੇ ਸੀ ਔਰ ਜ਼ਿੰਦਾਬਾਦ-ਮੁਰਦਾਬਾਦ ਦੇ ਨਾਅਰੇ ਲਗਦੇ ਸੀ । ਸ਼ੂਗਰ ਮਿੱਲ ਬੁਢਲਾਡਾ ਵਿਕਣ ਵਿਚ ਵੀ ਇਨ੍ਹਾਂ ਦੀ ਪਾਰਟੀ ਸਭ ਤੋਂ ਵੱਡੀ ਜ਼ਿੰਮੇਵਾਰ ਹੈ । ਗੈਟ ਸਮਝੌਤੇ ਤੇ ਦਸਤਖਤ ਵੀ ਮੇਰੇ ਸਾਹਮਣੇ ਬੈਠੇ ਵੀਰਾਂ ਨੇ ਕੀਤੇ ਹਨ । ਸਾਡੇ ਕਿਸਾਨਾਂ ਨੂੰ ਕੁਦਰਤੀ ਮਾਰਾਂ ਵੀ ਮਾਰ ਜਾਂਦੀਆਂ ਹਨ । (ਘੰਟੀ) ਬੱਸ ਇਕ ਗੱਲ ਕਹਿ ਕੇ ਮੈਂ ਸਪੀਚ ਸਮਾਪਤ ਕਰਦਾ ਹਾਂ ਕਿ ਜਿਥੇ ਇਹ ਸਾਰਾ ਕੁਝ ਕਰਨ ਦੀ ਜ਼ਰੂਰਤ ਹੈ, ਉਥੇ ਕਿਸਾਨ ਨੂੰ ਆਪਣੇ ਖਰਚੇ ਘਟਾਉਣ ਦੀ ਵੀ ਲੋੜ ਹੈ । ਅੱਜ ਪੰਜ ਸੱਤ ਕਿੱਲਿਆਂ ਵਾਲਾ ਕਿਸਾਨ ਵੀ ਟਰੈਕਟਰ ਲਈ ਫਿਰਦਾ ਹੈ । ਉਹ ਟਰੈਕਟਰ ਘਰ ਖੜ੍ਹਾ ਰਹਿੰਦਾ ਹੈ ਔਰ ਉਹ ਉਸ ਤੋਂ ਪੂਰਾ ਕੰਮ ਨਹੀਂ ਲੈ ਸਕਦਾ । ਮੈਂ ਇਸ ਮਤੇ ਤੇ ਬੋਲਦੇ ਹੋਏ ਕਿਸਾਨ ਵੀਰਾਂ ਨੂੰ ਬੇਨਤੀ ਕਰਦਾ ਹਾਂ ਕਿ ਅੱਜ ਤੁਹਾਨੂੰ ਲੋੜ ਹੈ ਕਿ ਹੋਰ ਸਿਆਣਪ ਵਰਤ ਕੇ ਜਿਹੜੇ ਖਰਚੇ ਹੱਦ ਵਧ ਗਏ ਹਨ, ਉਨ੍ਹਾਂ ਨੂੰ ਘਟਾਈਏ । ਸੋ, ਮੈਂ ਇੰਨਾ ਕੁਝ ਕਹਿੰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਇਹ ਵੀ ਕਹਿੰਦਾ ਹਾਂ ਕਿ ਕਿਸਾਨਾਂ ਨੂੰ ਹੱਥਾਂ ਨਾਲ ਆਪ ਕੰਮ ਕਰਨਾ ਚਾਹੀਦਾ ਹੈ । ਅੱਜ ਸਾਡੇ ਕਿਸਾਨ ਵੀਰ ਅਤੇ ਉਨ੍ਹਾਂ ਦੇ ਲੜਕੇ ਜੋ ਖੇਤੀ ਦਾ ਕੰਮ ਕਰਦੇ ਹਨ, ਸਾਨੂੰ ਲੋੜ ਹੈ ਕਿ ਉਹ ਮਿਹਨਤ ਕਰਨ । ਮਿਹਨਤ ਤੇ ਲਗਨ ਨਾਲ ਜੇ ਉਹ ਕੰਮ ਕਰਨਗੇ ਤਾਂ ਅਸੀਂ ਖੇਤੀ ਨੂੰ ਚੰਗੀ ਤਰ੍ਹਾਂ ਅਪਣਾ ਸਕਦੇ ਹਾਂ । ਇੰਨਾ ਕੁਝ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ।

**ਸ਼੍ਰੀ ਡਿਪਟੀ ਸਪੀਕਰ** : ਸੈਣੀ ਸਾਹਿਬ, ਤੁਸੀਂ ਪੰਜ ਮਿੰਟ ਹੀ ਲੈਣਾ ।

**ਸ਼੍ਰੀ ਸੱਤਿਆ ਪਾਲ ਸੈਣੀ** : ਪੰਜ ਮਿੰਟ ਹੀ ਲਵਾਂਗਾ ਜੀ । ਤੁਹਾਡਾ ਧੰਨਵਾਦ . . .

**ਸਰਦਾਰ ਰਵੀਇੰਦਰ ਸਿੰਘ** : ** ** **

*Expunged as ordered by the Chair.

Mr. Deputy Speaker : This is no Point of Order.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਜਿਸ ਵਿਸ਼ੇ ਦੇ ਨਾਲ ਸਬੰਧਤ ਮਤਾ ਹੋਵੇ ਉਸ ਦੇ ਲਈ ਸਬੰਧਤ ਮਨਿਸਟਰ ਨੂੰ ਹਾਊਸ ਦੇ ਵਿਚ ਰਹਿਣਾ ਬਹੁਤ ਜ਼ਰੂਰੀ ਹੈ ।

**ਸ੍ਰੀ ਡਿਪਟੀ ਸਪੀਕਰ** : ਅਰਸ਼ੀ ਜੀ, ਤੁਹਾਡੀ ਗੱਲ ਸੁਣ ਲਈ ਹੈ । ਤੁਸੀਂ ਬੈਠ ਜਾਓ ।

**ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ** : ਡਿਪਟੀ ਸਪੀਕਰ ਸਾਹਿਬ, ਮੇਰੀ ਰਿਕੁਐਸਟ ਹੈ ਕਿ ਇਹ ਜੋ ਮਤਾ ਰੂਲ 77 ਦੇ ਤਹਿਤ ਲਿਆਂਦਾ ਗਿਆ ਹੈ ਇਹ ਸਾਡੇ ਵਲੋਂ ਕਲੱਬ ਕਰਕੇ ਇਥੇ ਡਿਸਕਸ ਕਰਨ ਲਈ ਲਿਆਂਦਾ ਗਿਆ ਹੈ । ਇਸ ਦੇ ਉਤੇ ਬੋਲਣ ਲਈ ਸਾਨੂੰ ਵੀ ਵਾਰੀ ਮਿਲੇਗੀ ਜਾਂ ਨਹੀਂ ? ਮੈਂ ਤਾਂ ਇਹ ਪੁੱਛ ਰਿਹਾ ਹਾਂ ਕਿ ਕੀ ਤੁਹਾਡੇ ਉਤੇ ਵੀ ਕੋਈ ਰਾਤ ਦਾ ਅਸਰ ਹੋ ਗਿਆ ਹੈ ? ਜਿਸ ਤਰ੍ਹਾਂ ਉਹ ਕਰਦੇ ਹਨ ਉਸੇ ਤਰ੍ਹਾਂ ਤੁਸੀਂ ਵੀ ਤਾਂ ਨਹੀਂ ਕਰਨ ਲੱਗੇ । ਅਸੀਂ ਆਪਣੀ ਵਾਰੀ ਦੀ ਉਡੀਕ ਕਰ ਰਹੇ ਹਾਂ ।

**ਸ੍ਰੀ ਡਿਪਟੀ ਸਪੀਕਰ** : ਕੋਈ ਨਹੀਂ, ਗਰੇਵਾਲ ਜੀ । ਬੈਠ ਜਾਓ ।

**ਸ੍ਰੀ ਸੱਤਿਆ ਪਾਲ ਸੈਣੀ** (ਸੁਜਾਨਪੁਰ) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਇਹ ਬੜਾ ਗੰਭੀਰ ਮਸਲਾ ਹੈ । ਇਸ ਤੇ ਸਾਨੂੰ ਸਾਰਿਆਂ ਨੂੰ ਪਾਰਟੀ ਲਾਈਨਾਂ ਤੋਂ ਪਰ੍ਹਾਂ ਹੱਟ ਕੇ ਕੁਝ ਅੱਛੀ ਔਰ ਸੁਚਾਰੂ ਬਹਿਸ ਕਰਨੀ ਚਾਹੀਦੀ ਹੈ । ਕਿਸੇ ਪਾਸਿਓਂ ਵੀ ਕੋਈ ਅੱਛਾ ਸੁਝਾਅ ਆਉਂਦਾ ਹੈ ਤਾਂ ਉਸ ਨੂੰ ਹਿਰਦੇ ਦੇ ਨਾਲ ਸਵੀਕਾਰ ਕਰਨਾ ਚਾਹੀਦਾ ਹੈ । ਇਹ ਜਿਹੜਾ ਵਿਸ਼ਾ ਹੈ ਇਹ ਆਪੋਜ਼ੀਸ਼ਨ ਦੁਆਰਾ ਬਹੁਤ ਅੱਛਾ ਮੁੱਦਾ ਲਿਆਂਦਾ ਗਿਆ ਹੈ ਪਰ ਮਾੜੀ ਨੀਅਤ ਦੇ ਨਾਲ ਲਿਆਂਦਾ ਗਿਆ ਹੈ । ਮੁੱਦਾ ਬਹੁਤ ਸਰਾਹਨੀਯ ਹੈ ਪਰ ਇਹ ਸਿਰਫ ਸਰਕਾਰ ਨੂੰ ਉਲਝਾਉਣ ਵਾਸਤੇ ਹੀ ਲਿਆਂਦਾ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇੱਕ-ਦੋ ਗੱਲਾਂ ਹੀ ਕਹਾਂਗਾ ਜੋ ਤੁਸੀਂ ਮੈਨੂੰ ਪੰਜ ਮਿੰਟ ਬੋਲਣ ਲਈ ਦਿੱਤੇ ਹਨ ਅਤੇ ਮੈਂ ਪੰਜ ਮਿੰਟ ਦਾ ਸਮਾਂ ਹੀ ਉਪਯੋਗ ਕਰਾਂਗਾ । ਭਾਰਤ ਜਿਹੜਾ ਕ੍ਰਿਸ਼ੀਆਂ ਮੁਨੀਆਂ ਦਾ ਦੇਸ਼ ਹੈ, ਗੋਪਾਲ ਔਰ ਗਊ ਦਾ ਦੇਸ਼ ਹੈ, ਜਿਸ ਤਰ੍ਹਾਂ ਕਿਸੇ ਕਿਸਾਨ ਕੋਲ ਇਕ ਲੱਖ ਗਊ ਹੁੰਦੀ ਸੀ ਉਸ ਨੂੰ ਅਨੰਦ ਕਹਿੰਦੇ ਸਨ ਔਰ ਜਿਸ ਕੋਲ ਦਸ ਹਜ਼ਾਰ ਗਊ ਹੁੰਦੀ ਸੀ ਉਸਨੂੰ ਗੋਪਾਲ ਕਹਿੰਦੇ ਸਨ ਔਰ ਇਹ ਜਿਹੜੀ ਪਰੰਪਰਾ ਸੀ ਇਸ ਪਰੰਪਰਾ ਤੋਂ ਇਸ ਦੀ ਆਵਾਜ਼ ਤੋਂ ਜਿਸ ਤਰ੍ਹਾਂ ਅਸੀਂ ਦੂਰ ਹੁੰਦੇ ਜਾ ਰਹੇ ਹਾਂ ਉਸੇ ਕਰਕੇ ਇਸ ਧਰਤੀ ਦੀ ਸ੍ਰਿਸ਼ਟੀ ਦੀ ਹਾਲਤ ਇਹ ਬਣ ਰਹੀ ਹੈ । ਮੈਂ ਬਾਸਾਂ ਕਾਠਾ, ਗੁਜਰਾਤ ਵਿਖੇ ਗਿਆ । ਉਥੇ ਇਕ ਅਟਾਰਾ ਬਣਿਆ ਹੋਇਆ ਹੈ ਜਿਸ ਨੂੰ ਦੇਖਣ ਦਾ ਮੈਨੂੰ ਮੌਕਾ ਮਿਲਿਆ ਹੈ ਜਿਸ ਦੇ ਵਿਚ ਚਾਰ ਹਜ਼ਾਰ ਗਊ ਰਹਿੰਦੀ ਹੈ, ਚਾਰ ਹਜ਼ਾਰ ਉਹ ਗਊਆਂ ਹਨ ਜਿਹੜੀਆਂ ਦੁੱਧ ਨਹੀਂ ਦੇਂਦੀਆਂ । (ਵਿਘਨ) ਮੈਂ ਇਸ ਦੇ ਨਾਲ ਸਬੰਧਤ ਗੱਲ ਹੀ ਕਰ ਰਿਹਾ ਹਾਂ ਕਿਉਂਕਿ ਇਹ ਖੇਤੀਬੜੀ ਦਾ ਮੂਲ ਆਧਾਰ ਹੈ ।, ਇਸ ਤੋਂ ਹੀ ਖੇਤੀਬਾੜੀ ਦਾ ਆਧਾਰ ਸ਼ੁਰੂ ਹੋਣਾ ਹੈ । ਇੱਕ ਗਊ

ਲਗਭਗ 500/- ਰੁਪਏ ਦੀ ਕਾਸਟਿੰਗ ਦਾ ਗੋਬਰ ਦੇ ਦਿੰਦੀ ਹੈ ਔਰ ਇਹ ਖੇਤੀਬਾੜੀ ਵਾਸਤੇ ਬਹੁਤ ਉਪਯੋਗੀ ਹੁੰਦੀ ਹੈ ਔਰ ਇਹ ਖੇਤੀਬਾੜੀ ਬੇਸਿਕ ਖਾਦ ਹੈ ਜਿਸ ਨੂੰ ਪ੍ਰਯੋਗ ਕਰਕੇ ਖੇਤੀਬਾੜੀ ਦੀ ਪੈਦਾਵਾਰ ਵਧਾਈ ਜਾ ਸਕਦੀ ਹੈ ਪਰ ਅੱਜ ਤਿੰਨ ਜਾਂ ਚਾਰ ਏਕੜ ਵਾਲਾ ਕਿਸਾਨ ਵੀ ਟਰੈਕਟਰ ਲਈ ਫਿਰਦਾ ਹੈ । ਇਸ ਵਾਸਤੇ ਉਨ੍ਹਾਂ ਨੂੰ ਦੁੱਧ ਲੈਣ ਵਾਸਤੇ ਬਾਹਰ ਫਿਰਨਾ ਪੈਂਦਾ ਹੈ । ਗੋਬਰ ਮਿਲਦਾ ਨਹੀਂ ਔਰ ਬਾਹਰੋਂ ਦੂਸਰੀ ਸਹਾਇਤਾ ਜਿਵੇਂ ਯੂਰੀਆ ਖਾਦ ਹੈ ਉਸ ਦੀ ਵਰਤੋਂ ਕਰਦਾ ਹੈ ਜਿਹੜੀ ਕਿ ਖੇਤੀ ਦਾ ਵੀ ਵਿਨਾਸ਼ ਕਰਦੀ ਹੈ ਅਤੇ ਸਾਡੀ ਸਿਹਤ ਨੂੰ ਵੀ ਵਿਨਾਸ਼ ਕਰਦੀ ਹੈ । ਇਸ ਤੋਂ ਬਾਅਦ ਪਾਣੀ ਜਿਹੜਾ ਕਿ ਇਕ ਪ੍ਰਾਣ-ਵਾਯੂ ਹੈ, ਖੇਤੀ ਦੇ ਵਾਸਤੇ ਜਿਥੇ ਪਾਣੀ ਨਹੀਂ ਉਥੇ ਖੇਤੀ ਨਹੀਂ ਪਰ ਮੇਰੇ ਇਲਾਕੇ ਦੇ ਖੇਤਾਂ ਵਿਚ ਅਜਿਹੀ ਜਗ੍ਹਾ ਹੈ ਜਿਥੇ ਪਾਣੀ ਹੈ ਅਤੇ ਉਥੇ ਸੀਪੇਜ ਹੋਣ ਕਰਕੇ ਫਸਲ ਨਹੀਂ ਹੁੰਦੀ । ਇਕ ਕਿਲੋਮੀਟਰ ਦੇ ਵਿਚੋਂ ਅੱਧੇ ਕਿਲੋਮੀਟਰ ਦੇ ਵਿਚ ਜ਼ਮੀਨ ਦੇ ਵਿਚ ਪਾਣੀ ਨਹੀਂ ਹੈ ਅਤੇ ਅਧੇ ਕਿਲੋਮੀਟਰ ਦੇ ਵਿਚ ਸੀਪੇਜ ਹੋ ਰਹੀ ਹੈ । ਜਿਸ ਤਰ੍ਹਾਂ ਅੱਧੇ ਕਿਲੋਮੀਟਰ ਵਿਚ ਜ਼ਮੀਨ ਬੰਜਰ ਹੈ ਅਤੇ ਅੱਧੇ ਕਿਲੋਮੀਟਰ ਵਿਚ ਸੀਪੇਜ ਹੈ ਜੇਕਰ ਇਨਾਂ ਨੂੰ ਨਾਲ ਜੋੜ ਦਿੱਤਾ ਜਾਵੇ ਤਾਂ ਪਾਣੀ ਦੀ ਸਮੱਸਿਆ ਖ਼ਤਮ ਹੁੰਦੀ ਹੈ ।

**ਸ਼੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ।

**ਸ਼੍ਰੀ ਸੱਤਿਆ ਪਾਲ ਸੈਣੀ** : ਮੈਂ ਪ੍ਰਾਰਥਨਾ ਕਰ ਰਿਹਾ ਸੀ ਕਿ ਖੇਤੀ ਵਾਸਤੇ ਜਿਹੜੀਆਂ ਮੂਲ ਗੱਲਾਂ ਹਨ ਉਨ੍ਹਾਂ ਵੱਲ ਥੋੜਾ ਜਿਹਾ ਧਿਆਨ ਦੇਣਾ ਚਾਹੀਦਾ ਹੈ । ਇਹ ਠੀਕ ਹੈ ਕਿ ਅਸੀਂ ਕਿਸਾਨਾਂ ਨੂੰ ਰਿਆਇਤਾਂ ਦਿੱਤੀਆਂ ਹਨ ਪਰ ਜਿਹੜੀਆਂ ਕਿਸਾਨ ਨੂੰ ਰਿਆਇਤਾਂ ਦੇਣੀਆਂ ਚਾਹੀਦੀਆਂ ਸਨ ਅਸੀਂ ਉਸ ਦਾ ਮੁਲਾਂਕਣ ਨਹੀਂ ਕਰ ਪਾ ਰਹੇ ਹਾਂ । ਜਿਹੜਾ ਖੇਤੀ ਦਾ, ਜਿਣਸ ਦਾ ਭਾਅ ਵਧਾਉਂਦੇ ਹਾਂ ਉਸ ਦਾ..

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ ।

**ਸ਼੍ਰੀ ਸੱਤਿਆ ਪਾਲ ਸੈਣੀ.** ਤੁਸੀਂ ਮੈਨੂੰ ਟਾਈਮ 7 ਮਿੰਟ ਦਾ ਦਿੱਤਾ ਹੈ ਔਰ ਉਹ ਮੈਨੂੰ ਮਿਲਣਾ ਚਾਹੀਦਾ ਹੈ । ਮੈਂ ਉਸ ਅਨੁਸਾਰ ਹੀ ਚਲ ਰਿਹਾ ਹਾਂ । ਮੇਰੀ ਪ੍ਰਾਰਥਨਾ ਹੈ ਕਿ ਜਿਹੜੀਆਂ ਅਸੀਂ ਰਿਆਇਤਾਂ ਦਿੰਦੀਆਂ ਹਨ ਉਨ੍ਹਾਂ ਨੂੰ ਪ੍ਰਾਈਸ ਇੰਡੈਕਸ ਨਾਲ ਜੋੜਨਾ ਚਾਹੀਦਾ ਹੈ ਤਾਂ ਕਿ ਜਿਸ ਮਾਤਰਾ ਵਿਚ ਪ੍ਰਾਈਸਿਜ਼ ਵੱਧਣ ਉਸ ਮਾਤਰਾ ਵਿਚ ਕਿਸਾਨ ਨੂੰ ਲਾਭ ਪ੍ਰਾਪਤ ਹੋਵੇ । ਇਕ ਹੋਰ ਸੁਝਾਅ ਹੈ ਕਿ ਜਿਹੜਾ ਐਗਰੀਕਲਚਰਲ ਪ੍ਰਾਈਸ ਕਮਿਸ਼ਨ ਹੈ ਉਸ ਵਿਚ ਜੋ ਲੋਕ ਬੈਠੇ ਹਨ, ਜਿਹੜੇ ਕ੍ਰਿਸ਼ੀ ਉਪਜ ਬਾਰੇ ਰੇਟ ਤੈਅ ਕਰਦੇ ਹਨ, ਇਹ ਕ੍ਰਿਸ਼ੀ ਕਰਨ ਵਾਲੇ ਲੋਕ ਨਹੀਂ ਹਨ । ਉਸ ਵਿਚ 70% ਲੋਕ ਉਹ ਹੋਣੇ ਚਾਹੀਦੇ ਹਨ ਜਿਹੜੇ ਕ੍ਰਿਸ਼ੀ ਨਾਲ ਸਬੰਧਤ ਹੋਣ, ਕ੍ਰਿਸ਼ੀ ਵਿਭਾਗ ਦੇ ਐਕਸਪਰਟਸ ਹੋਣੇ ਚਾਹੀਦੇ ਹਨ ਹੁਣ ਜਿਹੜੇ ਲੋਕ ਹਨ ਜੋ ਕ੍ਰਿਸ਼ੀ ਬਾਰੇ ਕੁਝ ਨਹੀਂ ਜਾਣਦੇ ਤੇ ਰੇਟ ਤੈਅ ਕਰਦੇ ਹਨ ਇਸ ਨਾਲ ਕਿਸਾਨ ਨੂੰ ਨਿਆਂ ਨਹੀਂ ਮਿਲ ਪਾਂਦਾ । (ਘੰਟੀ) ਮੈਂ ਇਕ ਗੱਲ ਹੋਰ ਕਹਿਣੀ ਹੈ, ਮੈਂ ਇਸ ਵਿਸ਼ੇ ਤੇ ਜ਼ਿਆਦਾ ਬੋਲਣਾ ਚਾਹੁੰਦਾ ਸੀ, ਕਿਉਂਕਿ ਇਸ ਵਿਚ ਮੇਰਾ ਬਹੁਤ ਇੰਟਰੈਸਟ ਸੀ, ਮੇਰੀ ਪ੍ਰਾਰਥਨਾ ਹੈ ਕਿ

[ਸ੍ਰੀ ਸੱਤਿਆ ਪਾਲ ਸੈਣੀ]
ਮੈਨੂੰ ਹੋਰ ਸਮਾਂ ਦਿੱਤਾ ਜਾਵੇ, ਭਾਜਪਾ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਦਾ ਸਮਾਂ ਵੀ ਹੈ, ਇਸ ਵਿਚੋਂ ਮੈਨੂੰ ਸਮਾਂ ਜ਼ਰੂਰ ਦਿੱਤਾ ਜਾਵੇ । ਖੇਤੀ ਵਾਸਤੇ ਪਾਣੀ ਦੀ ਬਹੁਤ ਜ਼ਰੂਰਤ ਹੈ । ਜਿਸ ਡੈਮ ਵਿਚੋਂ ਪਾਣੀ ਮਿਲ ਰਿਹਾ ਹੈ, ਰਣਜੀਤ ਸਾਗਰ ਡੈਮ, ਪ੍ਰਸ਼ੰਸਾ ਦੀ ਗੱਲ ਹੈ ਕਿ ਇਹ ਮੇਰੇ ਖੇਤਰ ਦਾ ਡੈਮ ਹੈ....

ਸ੍ਰੀ ਡਿਪਟੀ ਸਪੀਕਰ : ਸੈਣੀ ਸਾਹਿਬ, ਵਾਈਂਡ ਅੱਪ ਕਰੋ ।

ਸ੍ਰੀ ਸੱਤਿਆ ਪਾਲ ਸੈਣੀ : ਮੈਂ ਦੋ ਮਿੰਟ ਵਿਚ ਸਮਾਪਤ ਕਰ ਲੈਣਾ ਹੈ । ਜਿਹੜਾ ਪਾਣੀ ਮਿਲਣਾ ਹੈ ਉਸ ਵਾਸਤੇ ਡੈਮ ਕੰਪਲੀਟ ਕਰਨ ਵਾਸਤੇ, ਜਿਹੜਾ ਸ਼ਾਹਪੁਰ ਕੰਢੀ ਪ੍ਰਾਜੈਕਟ ਸ਼ੁਰੂ ਹੋਣਾ ਸੀ, ਇਹ ਹਾਲੇ ਸ਼ੁਰੂ ਨਹੀਂ ਹੋਇਆ ਹੈ । ਫੇਰ ਪਾਣੀ ਜ਼ਾਇਆ ਹੋਣਾ ਹੈ । ਫੇਰ ਪਾਕਿਸਤਾਨ ਦੇ ਪਾਣੀ ਦੀ ਗੱਲ ਹੋਣੀ ਹੈ । ਇਸ ਦੇ ਸ਼ੁਰੂ ਹੋਣ ਤੇ ਪੰਜਾਬ ਦੇ ਕਿਸਾਨ ਨੂੰ ਬਹੁਤ ਲਾਭ ਮਿਲੇਗਾ । ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਰਣਜੀਤ ਸਾਗਰ ਡੈਮ ਮੇਰੇ ਖੇਤਰ ਨਾਲ ਸਬੰਧਤ ਹੈ, ਕਿਹਾ ਗਿਆ ਹੈ ਕਿ ਇਥੋਂ ਬਿਜਲੀ ਵਾਸਤੇ ਬਹੁਤ ਲਾਭ ਮਿਲਣਾ ਹੈ ਪਰ ਮੈਨੂੰ ਸ਼ੱਕ ਹੈ ਕਿ ਬਿਜਲੀ ਪੈਦਾ ਕਰਨ ਤੋਂ ਪਹਿਲਾਂ ਹੀ ਇਸ ਡੈਮ ਦੀਆਂ ਦੀਵਾਰਾਂ ਟੁੱਟ ਜਾਣੀਆਂ ਹਨ । ਕਿਤੇ ਅਸੀਂ ਰੁੜ੍ਹ ਕੇ ਲਾਹੌਰ ਹੀ ਨਾ ਪਹੁੰਚ ਜਾਈਏ ।

ਸ੍ਰੀ ਡਿਪਟੀ ਸਪੀਕਰ : ਖਿਆਲਾ ਜੀ, ਤੁਸੀਂ ਬੋਲੋ ।

ਸ੍ਰੀ ਸੱਤਿਆ ਪਾਲ ਸੈਣੀ : ਇਕ ਮਿੰਟ ਦਾ ਸਮਾਂ ਹੋਰ ਦੇ ਦਿਓ । ਫੇਰ ਖਿਆਲਾ ਜੀ ਨੂੰ ਸੁਣ ਲਓ । ਡੈਮ ਤੇ ਜਿਹੜੀ ਮੈਨੇਜਮੈਂਟ ਚੱਲ ਰਹੀ ਹੈ ਇਹ ਉਹੀ ਹੈ ਜਿਹੜੀ ਸਵਰਗੀ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਵੇਲੇ ਸੀ ।ਸਰਕਾਰ ਨੇ ਲੋਕਾਂ ਨਾਲ ਵਾਅਦਾ ਕੀਤਾ ਸੀ ਕਿ ਇਸ ਨੂੰ ਤੋੜ ਦੇਵਾਂਗੇ....

ਸ੍ਰੀ ਡਿਪਟੀ ਸਪੀਕਰ : ਖਿਆਲਾ ਜੀ, ਤੁਸੀਂ ਬੋਲੋ । ਸੈਣੀ ਸਾਹਿਬ, ਵਾਈਂਡ ਅੱਪ ਕਰੋ ।

ਸ੍ਰੀ ਸੱਤਿਆ ਪਾਲ ਸੈਣੀ : ਉਨ੍ਹਾਂ ਨੂੰ ਉਥੋਂ ਕੱਢਿਆ ਜਾਣਾ ਚਾਹੀਦਾ ਸੀ । ਉਸ ਵਿਚ 50% ਤੋਂ ਵੱਧ ਪੈਸਾ ਨਹੀਂ ਲਗਾਇਆ, ਅੰਕੜਿਆਂ ਵਿਚ ਪਤਾ ਕਰੋ । ਮੈਂ ਪ੍ਰਾਰਥਨਾ ਕਰਦਾ ਹਾਂ ਮੈਂ ਹੋਰ ਕੁਝ ਮੋਟੇ ਸੁਝਾਅ ਦੇਣੇ ਸੀ ਪਰ ਤੁਸੀਂ ਬੋਲਣ ਲਈ ਹੋਰ ਟਾਈਮ ਨਹੀਂ ਦੇ ਰਹੇ । ਸੋ ਇੰਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਇਹ ਜ਼ਰੂਰ ਕਹਿੰਦਾ ਹਾਂ ਕਿ ਉਥੋਂ ਦੀ ਐਡਮਿਨਿਸਟ੍ਰੇਸ਼ਨ ਨੂੰ ਤੁਰੰਤ ਬਦਲ ਦਿੱਤਾ ਜਾਵੇ ।

ਸ੍ਰੀ ਡਿਪਟੀ ਸਪੀਕਰ : ਮੈਂ ਹੋਰਾਂ ਨੂੰ ਵੀ ਟਾਈਮ ਦੇਣਾ ਹੈ, ਪਲੀਜ਼ ਵਾਈਂਡ ਅੱਪ ਕਰੋ । ਖਿਆਲਾ ਜੀ, ਤੁਸੀਂ ਬੋਲੋ ।

ਸਰਦਾਰ ਬਲਦੇਵ ਸਿੰਘ ਖਿਆਲਾ (ਜੋਗਾ) : ਡਿਪਟੀ ਸਪੀਕਰ ਸਾਹਿਬ, ਜੋ ਇਹ ਰੈਜੋਲਿਊਸ਼ਨ ਲਿਆਂਦਾ ਹੈ ਇਸ ਤੇ ਸਾਰੇ ਹਾਊਸ ਦੀ ਚਿੰਤਾ ਸੀ, ਸਾਰੇ ਪੰਜਾਬ ਦੇ

ਲੋਕਾਂ ਦੀ ਚਿੰਤਾ ਹੈ ਕਿ ਅਸੀਂ ਜੋ ਪੈਦਾਵਾਰ ਕਰਦੇ ਹਾਂ ਜੋ ਮੁੱਖ ਪੈਦਾਵਾਰ ਹੈ, ਜੀਰੀ ਤੇ ਕਣਕ ਦੀ ਹੈ, ਉਸ ਦੀ ਕਾਸ਼ਤ ਪੰਜਾਬ ਵਿਚ ਬਹੁਤ ਜ਼ਿਆਦਾ ਵਧ ਗਈ ਹੈ । ਉਸ ਦੇ ਭਾਅ ਤੇ ਉਸ ਦੀ ਢੋਆ-ਢੁਆਈ ਵਿਚ ਬੜੀ ਵੱਡੀ ਦਿੱਕਤ ਆ ਰਹੀ ਹੈ ਜਿਸ ਨਾਲ ਕਿਸਾਨ ਦਾ ਬੜਾ ਵੱਡਾ ਨੁਕਸਾਨ ਹੋਣ ਜਾ ਰਿਹਾ ਹੈ....

**ਸ੍ਰੀ ਡਿਪਟੀ ਸਪੀਕਰ** : ਤੁਹਾਡੇ ਪੰਜ ਮਿੰਟ ਹਨ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਪੰਜ ਮਿੰਟ ਨਾਲ ਕੁਝ ਨਹੀਂ ਬਣਨਾ, 10 ਮਿੰਟ ਲੱਗਣਗੇ ਜੀ । ਫਿਰ ਵੀ ਮੈਂ ਥੋੜ੍ਹੇ ਸਮੇਂ ਦੇ ਵਿਚ ਹੀ ਦੱਸਣਾ ਚਾਹੁੰਦਾ ਹਾਂ ਕਿ ਸਾਡਾ ਮੁਲਕ ਆਜ਼ਾਦ ਹੋਇਆ, ਮੁਲਕ ਆਜ਼ਾਦ ਹੋਣ ਤੋਂ ਬਾਅਦ ਸਾਡੇ ਮੁਲਕ ਦੇ ਵਿਚ ਅਨਾਜ ਦਾ ਬੜਾ ਵੱਡਾ ਤੋੜਾ ਸੀ । ਇਸ ਤੋੜੇ ਨੂੰ ਖਤਮ ਕਰਨ ਵਾਸਤੇ ਅਸੀਂ ਬਾਹਰਲੇ ਮੁਲਕਾਂ ਵਿਚੋਂ ਕਣਕ ਮੰਗਵਾਉਂਦੇ ਸੀ । ਇਹ ਬੜੀ ਮਹਿੰਗੀ ਪੈਂਦੀ ਸੀ । ਸਾਡੇ ਇੱਥੇ ਉਦੋਂ ਐਜੀਟੇਸ਼ਨਾਂ ਹੁੰਦੀਆਂ ਸਨ ਅਤੇ ਸਾਡੇ ਵੀਰ ਕਹਿੰਦੇ ਸਨ ਕਿ ਅੰਨ ਦਿਓ ਜਾਂ ਗੱਦੀ ਛੱਡੋ । ਇਹੋ ਜਿਹੀਆਂ ਕਵਿਤਾਵਾਂ ਬਣੀਆਂ ਸਨ ਜਿਵੇਂ-"ਵਿਜੇ ਲਕਸ਼ਮੀ ਨਹਿਰੂ ਦੀ ਭੈਣ, ਗਈ ਅਮਰੀਕਾ ਦਾਣੇ ਲੈਣ ।" ਇਹ ਕਿਹਾ ਗਿਆ ਕਿ ਅਸੀਂ ਗਰੀਬ ਹਾਂ ਅਤੇ ਸਾਨੂੰ ਖਾਣ ਨੂੰ ਦਾਣੇ ਦਿਓ । ਇਨ੍ਹਾਂ ਸਾਰੀਆਂ ਲਾਹਨਤਾਂ ਨੂੰ ਲਾਹੁਣ ਲਈ ਪੰਜਾਬ ਦਾ ਕਿਸਾਨ ਮੋਹਰੀ ਹੋ ਕੇ ਅੱਗੇ ਆਇਆ । ਜਿਸ ਨੇ ਆਪਣੀਆਂ ਜ਼ਮੀਨਾਂ ਬੈਂਕਾਂ ਵਿਚ ਰਹਿਣ ਕੀਤੀਆਂ, ਆਪਣੀ ਘਰ ਵਾਲੀ ਦੀਆਂ ਟੂਮਾਂ ਵੇਚੀਆਂ ਅਤੇ ਜ਼ਮੀਨਾਂ ਨੂੰ ਪੱਧਰਾ ਕਰਕੇ, ਟਰੈਕਟਰ ਚਲਾ ਕੇ, ਕਰਜ਼ਾ ਚੜ੍ਹਾ ਕੇ ਕਣਕ ਅਤੇ ਜੀਰੀ ਦੀ ਬਹੁਤ ਸਾਰੀ ਪੈਦਾਵਾਰ ਕੀਤੀ । ਉਸ ਸਮੇਂ ਕਿਸਾਨਾਂ ਨੂੰ ਕਿਸੇ ਨੇ ਕੁਝ ਨਹੀਂ ਕਿਹਾ । ਸਾਥੋਂ ਅਨਾਜ ਜਿਹੜਾ ਲੈਂਦੇ ਸੀ, ਉਹ ਕੰਟਰੋਲ ਰੇਟ ਤੇ ਲੈਂਦੇ ਸੀ । ਜਿਵੇਂ ਹੀ ਸਰਕਾਰੀ ਖਰੀਦ ਹੋ ਜਾਂਦੀ ਸੀ ਤਾਂ ਸੌ ਰੁਪਏ ਕੁਇੰਟਲ ਦੇ ਹਿਸਾਬ ਨਾਲ ਭਾਅ ਉਦੋਂ ਹੀ ਤੇਜ਼ ਹੋ ਜਾਂਦਾ ਸੀ । ਭਾਵੇਂ ਕਣਕ ਲੈ ਲਓ, ਭਾਵੇਂ ਜੀਰੀ ਦੀ ਗੱਲ ਲੈ ਲਓ । ਕਿਸਾਨ ਦੇ ਹੱਕਾਂ ਤੇ ਛਾਪੇ ਵਜਦੇ ਰਹੇ । ਇਹ ਕਿਹਾ ਜਾਂਦਾ ਰਿਹਾ ਕਿ ਭੁੱਖਿਆਂ ਦਾ ਪੇਟ ਭਰਨ ਵਾਸਤੇ ਅਸੀਂ ਇਸ ਤੋਂ ਵੱਧ ਪੈਸੇ ਨਹੀਂ ਦੇ ਸਕਦੇ । ਤੁਸੀਂ ਇਸ ਨੂੰ ਦੇਸ਼ ਦੀ ਸੇਵਾ ਸਮਝ ਲਓ । ਬੜੇ ਅਫਸੋਸ ਦੀ ਗੱਲ ਹੈ ਕਿ ਐਗਰੀਕਲਚਰ ਦੀ ਡਿਵੈਲਪਮੈਂਟ ਕਰਨ ਵਾਸਤੇ ਜਿੰਨੀਆਂ ਵੀ ਰਿਆਇਤਾਂ ਬਾਹਰੋਂ ਮਿਲੀਆਂ, ਪੰਜਾਬ ਅਤੇ ਸੈਂਟਰ ਦੀ ਸਰਕਾਰ ਨੇ ਪੰਜ ਪੈਸੇ ਵੀ ਇਸ ਦੇ ਵਾਸਤੇ ਨਹੀਂ ਖਰਚੇ । ਕੋਈ ਪੈਸਾ ਦਿੱਤਾ ਹੀ ਨਹੀਂ । ਜਿੰਨੀ ਵੀ ਏਡ ਆਈ ਹੈ, ਜਿੰਨੀਆਂ ਵੀ ਯੂਨੀਵਰਸਿਟੀਆਂ ਬਣੀਆਂ ਅਤੇ ਖੋਜ ਕੇਂਦਰ ਬਣੇ, ਉਹ ਸਾਰੇ ਦੇ ਸਾਰੇ ਪੰਜਾਬ ਤੋਂ ਬਾਹਰ ਬਣੇ । ਇਕ ਵੀ ਪੰਜਾਬ ਵਿਚ ਨਹੀਂ ਬਣਿਆ ਜਦੋਂ ਕਿ ਪੰਜਾਬ 60-62 ਫੀ ਸਦੀ ਅਨਾਜ ਹਿੰਦੋਸਤਾਨ ਦੇ ਭੰਡਾਰ ਵਿਚ ਪਾਉਂਦਾ ਰਿਹਾ ਹੈ । ਬੱਲੇ-ਬੱਲੇ ਸਾਡੀ ਕਰਦੇ ਰਹੇ ਹਨ । ਸਾਡੇ ਲੀਡਰ ਵੀ ਬੱਲੇ-ਬੱਲੇ ਕਰਦੇ ਰਹੇ ਹਨ । ਉਸ ਵੇਲੇ ਕਿਸੇ ਨੇ ਨਹੀਂ ਸੋਚਿਆ ਕਿ ਇਸ ਦੇ ਬਦਲੇ ਵਿਚ ਕਿਸਾਨ ਦੀ ਹੌਸਲਾ ਅਫਜ਼ਾਈ ਕਰਨ ਵਾਸਤੇ ਉਸ ਨੂੰ ਕੀ ਸਿਲਾ ਦਿੱਤਾ ਜਾਵੇ । ਇਸ ਕਰਕੇ ਹੀ ਅੱਜ ਕਿਸਾਨ ਦੀ ਇਹ ਦੁਰਦਸ਼ਾ ਹੋ ਰਹੀ ਹੈ । ਜਿਹੜੇ ਕਹਿੰਦੇ ਹਨ ਕਿ ਟਰੈਕਟਰ ਲੈ ਲੈਂਦੇ ਹਨ, ਕੰਮ ਨਹੀਂ ਕਰਦੇ ਅਤੇ ਦਾਰੂ ਪੀਂਦੇ ਹਨ । ਕੀ ਅੱਜ ਤੋਂ

[ਸਰਦਾਰ ਬਲਦੇਵ ਸਿੰਘ ਖਿਆਲਾ]

ਤਿੰਨ ਸਾਲ ਪਹਿਲਾਂ ਉਹ ਇਹ ਗੱਲਾਂ ਨਹੀਂ ਕਰਦੇ ਸਨ ? ਤਿੰਨ ਸਾਲ ਪਹਿਲਾਂ ਵੀ ਟਰੈਕਟਰ ਲੈਂਦੇ ਸਨ, ਦਾਰੂ ਵੀ ਪੀਂਦੇ ਸਨ ਅਤੇ ਕੰਮ ਵੀ ਨਹੀਂ ਸਨ ਕਰਦੇ । ਕਿਉਂਕਿ ਹੁਣ ਇਕਦਮ ਸਾਰੇ ਹਿੰਦੋਸਤਾਨ ਦੇ ਵਿਚ ਡਿਵੈਲਪਮੈਂਟ ਹੋ ਗਈ ਹੈ । ਸਾਰਿਆ ਨੇ ਖਾਣ ਜੋਗੇ ਦਾਣੇ ਪੈਦਾ ਕਰ ਲਏ ਹਨ ਜਿਸ ਕਾਰਨ ਕਿਸਾਨ ਨੇ ਆਪਣੀ ਮਿਹਨਤ ਕਰਕੇ, ਜ਼ਮੀਨ ਗਹਿਣੇ ਧਰਕੇ ਬੜਾ ਵੱਡਾ ਸੈਟਅੱਪ ਕਾਇਮ ਕਰਕੇ ਦਾਣੇ ਪੈਦਾ ਕੀਤੇ, ਉਸ ਨੂੰ ਅੱਜ ਕੇਂਦਰ ਵਾਲੇ ਭਾਅ ਦੇਣ ਤੋਂ ਮੁਕਰ ਗਏ ਅਤੇ ਉਸ ਦਾ ਮਾਲ ਚੁੱਕਣ ਤੋਂ ਮੁਕਰ ਗਏ । ਸਭ ਤੋਂ ਵੱਡੀ ਚਿੰਤਾ ਇਸ ਗੱਲ ਦੀ ਹੈ ਕਿ ਕੋਈ ਵੀ ਸਮੇਂ ਦੀ ਸਰਕਾਰ ਜਿਹੜੀ ਵੀ ਪੰਜਾਬ ਦੇ ਵਿਚ ਰਹੀ ਹੈ, ਹਿੰਦੋਸਤਾਨ ਦੇ ਵਿਚ ਰਹੀ ਹੈ, ਉਸ ਨੇ ਕਿਸਾਨ ਨੂੰ ਇਨਸਾਫ ਦੇਣ ਦੀ ਕੋਸ਼ਿਸ਼ ਨਹੀਂ ਕੀਤੀ । ਕਿਸੇ ਨੇ ਨਹੀਂ ਸੋਚਿਆ ਕਿ ਕੱਲ੍ਹ ਨੂੰ ਸਾਡਾ ਹਸ਼ਰ ਕੀ ਹੋਵੇਗਾ । ਇਹ ਆਪੇ ਹੀ ਕਣਕ ਜਾਂ ਜੀਰੀ ਬੀਜਣ ਨਹੀਂ ਲੱਗ ਪਏ । ਇਨ੍ਹਾਂ ਨੂੰ ਉਕਸਾਇਆ ਗਿਆ ਕਿ ਤੁਸੀਂ ਵੱਧ ਤੋਂ ਵੱਧ ਅਨਾਜ ਦਾ ਭੰਡਾਰ ਭਰੋ । ਗਰੀਬ ਲੋਕਾਂ ਦਾ ਢਿੱਡ ਭਰੇ ਤਾਂ ਕਿ ਹਿੰਦੋਸਤਾਨ ਆਪਣੇ ਪੈਰਾਂ ਤੇ ਖੜ੍ਹਾ ਹੋ ਸਕੇ । ਇਸ ਦੇ ਵਿਚ ਕਿਸਾਨ ਦਾ ਇਕ ਪਰਸੈਂਟ ਵੀ ਕਸੂਰ ਨਹੀਂ ਹੈ । ਇਸ ਦੇ ਪਿੱਛੇ ਸਮੇਂ ਦੀਆਂ ਪਿਛਲੀਆਂ ਸਰਕਾਰਾਂ ਦਾ ਕਸੂਰ ਹੈ ਕਿਉਂਕਿ ਉਨ੍ਹਾਂ ਨੇ ਇਸ ਦੀ ਪੂਰਤੀ ਵਾਸਤੇ ਕੋਈ ਯਤਨ ਜਾਂ ਉਪਰਾਲੇ ਨਹੀਂ ਕੀਤੇ, ਬਲਕਿ ਉਸ ਦੀ ਲੁੱਟ ਕਰਵਾਉਂਦੇ ਰਹੇ । ਅੱਜ ਸਾਡੀ ਪਾਰਟੀ ਸ਼੍ਰੋਮਣੀ ਅਕਾਲੀ ਦਲ, ਇਸ ਨੇ ਵੀ ਇਲੈਕਸ਼ਨਾਂ ਤੋਂ ਪਹਿਲਾਂ ਬੜੇ ਵਾਅਦੇ ਕੀਤੇ ਸੀ ਕਿ ਕਿਸਾਨੀ ਨੂੰ ਤਕੜਾ ਕਰਾਂਗੇ । ਉਦੋਂ ਇਕ ਨਾਅਰਾ ਸੀ ਕਿ ਹਰਿਆਣੇ ਵਿਚ 25/- ਰੁਪਏ ਪ੍ਰਤੀ ਕੁਇੰਟਲ ਜੀਰੀ ਵੱਧ ਵਿਕਦੀ ਹੈ ਅਤੇ ਪੰਜਾਬ ਵਿਚ ਘੱਟ ਰੇਟ ਤੇ ਵਿਕਦੀ ਹੈ । ਉਸ ਸਮੇਂ ਦੀ ਸਰਕਾਰ ਨੂੰ, ਜੋ ਕਿ ਪਹਿਲਾਂ ਸੀ, ਅਸੀਂ ਕੋਸਦੇ ਸੀ ਕਿ ਤੁਸੀਂ ਭਾਅ ਬਰਾਬਰ ਨਹੀਂ ਕਰ ਸਕੇ । ਜਦੋਂ ਕਿ ਵੱਟ ਨਾਲ ਵੱਟ ਲਗਦੀ ਹੈ ਪਰ ਇੱਧਰ 25/- ਰੁਪਏ ਭਾਅ ਘੱਟ ਹੈ ਅਤੇ ਉਧਰ ਭਾਅ 25/- ਰਪਏ ਵੱਧ ਹੈ । ਪਹਿਲੀ ਗੱਲ ਹੋਈ ਸੀ ਕਿ ਅਸੀਂ ਮੁਕੰਮਲ ਭਾਅ ਲੈ ਕੇ ਦੇਵਾਂਗੇ । ਇਕਸਾਰਤਾ ਲਿਆਵਾਂਗੇ, ਬਰਾਬਰਤਾ ਕਰਾਂਗੇ । ਮੇਰੀ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਨੇ ਬਣਦਿਆਂ ਸਾਰ ਹੀ ਇਸ ਫਰਕ ਨੂੰ ਦਿੱਲੀ ਜਾ ਕੇ ਦੂਰ ਕਰਵਾਇਆ । ਮੁੱਖ ਮੰਤਰੀ ਜੀ ਉਨ੍ਹਾਂ ਦੇ ਨਾਲ ਗਏ । ਖੁਰਾਕ ਸਪਲਾਈ ਮੰਤਰੀ ਵੀ ਨਾਲ ਗਏ । ਪਹਿਲੀ ਵਾਰ ਫਰਕ ਮਿਟਾ ਕੇ ਫਸਲ ਇਕ ਭਾਅ ਤੇ ਵਿਕਣ ਲਾਈ । ਇਸ ਤਰ੍ਹਾਂ ਭਾਅ ਬਰਾਬਰ ਕੀਤਾ । (ਥੰਪਿੰਗ) ਕਿਸਾਨ ਦੀ ਮਦਦ ਕਰਨ ਵਾਸਤੇ ਯਤਨ ਕੀਤਾ । ਪਰ ਅਫਸੋਸ ਦੀ ਗੱਲ ਹੈ ਕਿ ਅੱਜ ਸਮਾਂ ਫਿਰ ਉਹੀ ਆ ਗਿਆ ਹੈ, ਹੌਲੀ-ਹੌਲੀ ਫਿਰ ਇਹ ਹੋ ਗਿਆ ਹੈ ਕਿ ਹਰਿਆਣੇ ਵਿਚ ਵੱਧ ਰੇਟ ਤੇ ਫਸਲ ਵਿਕ ਰਹੀ ਹੈ ਅਤੇ ਇੱਥੇ ਘੱਟ ਰੇਟ ਤੇ ਵਿਕ ਰਹੀ ਹੈ । ਜਿਹੜੀ ਸੱਠੀ ਜੀਰੀ ਕਹਿੰਦੇ ਹਨ ਕਿ ਉਹ 60 ਦਿਨਾਂ ਵਿਚ ਪੈਦਾ ਹੁੰਦੀ ਹੈ, ਕਈ ਕਹਿੰਦੇ ਹਨ ਕਿ ਇਸ ਦੀ ਕੁਆਲਟੀ ਮਾੜੀ ਹੈ । ਇਹ ਅਗੇਤੀ ਪੈਦਾ ਹੋ ਗਈ । ਅੱਜ ਤੋਂ ਦੋ ਤਿੰਨ ਸਾਲ ਪਹਿਲਾਂ ਕਿਸੇ ਨੇ ਕੁਆਲਿਟੀ ਨਹੀਂ ਪੁੱਛੀ । ਉਦੋਂ 550/- ਰੁਪਏ ਦੀ ਬਜਾਏ 300/- ਰੁਪਏ, 350/- ਰੁਪਏ ਅਤੇ 400/- ਰੁਪਏ ਕੁਇੰਟਲ ਰੇਟ ਮਿਲਿਆ । ਇਸ ਤਰ੍ਹਾਂ ਇਹ ਕਹਾਵਤ ਹੋ ਗਈ "ਮੈਂ ਨੰਗੀ ਖਾਜਾ

ਖਿਤਰਿਆ'' ਵਾਲੀ ਗੱਲ ਹੈ । ਹਿੰਦੋਸਤਾਨ ਦੀ ਸਰਕਾਰ ਨੇ ਆਪਣਾ ਵਕਤ ਪੂਰਾ ਕਰ ਲਿਆ । ਪਹਿਲਾਂ ਕਿਸਾਨ ਹਿੰਦੋਸਤਾਨ ਦੇ ਲੋਕਾਂ ਦਾ ਪੇਟ ਭਰਦੇ ਰਹੇ, ਹੁਣ ਜਦੋਂ ਸਾਰਿਆਂ ਕਲ ਦਾਣੇ ਆ ਗਏ ਤਾਂ ਕਹਿਣ ਲੱਗ ਪਏ ਹਨ ਕਿ ਅਸੀਂ ਕਣਕ ਅਤੇ ਜੀਰੀ ਖਰੀਦਦੇ ਹਾਂ ਤਾਂ ਇੰਨੇ ਹਜ਼ਾਰ ਰੁਪਏ ਦਾ ਘਾਟਾ ਪੈਂਦਾ ਹੈ । ਮੇਰਾ ਭਾਵ ਹੈ ਕਿ ਜੇ ਦਿੱਲੀ ਸਰਕਾਰ ਉਦੋਂ ਵੀ ਸਿਨਸੀਅਰ ਨਹੀਂ ਸੀ ਤਾਂ ਅੱਜ ਵੀ ਸਿਨਸੀਅਰ ਨਹੀਂ ਹੈ । ਅੱਜ ਵੀ ਪੰਜਾਬ ਦੇ ਸੰਕਟ ਬਾਰੇ ਉਥੇ ਆਨਾਕਾਨੀ ਕਰ ਰਹੇ ਹਨ । ਹੁਣ ਕਈ ਤਰ੍ਹਾਂ ਦੀਆਂ ਸ਼ਰਤਾਂ ਲਾ ਰਹੇ ਹਨ । ਉਨ੍ਹਾਂ ਨੂੰ ਚਾਹੀਦਾ ਹੈ ਕਿ ਕਿਸਾਨਾਂ ਨੂੰ ਪੂਰਾ ਮੁੱਲ ਦੇ ਕੇ ਪੂਰਤੀ ਵਾਸਤੇ ਨਵੇਂ ਸੋਰਸਿਜ਼ ਪੈਦਾ ਕਰਕੇ ਦੇਣ । ਸਭ ਤੋਂ ਪਹਿਲਾਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਇਹ ਪਰਚਾਰ ਕੀਤਾ ਸੀ ਕਿ ਕਿਸਾਨ ਦੀ ਜੀਰੀ ਅਤੇ ਕਣਕ ਲਾਹੇਵੰਦ ਧੰਦਾ ਨਹੀਂ ਰਿਹਾ, ਅਸੀਂ ਹੁਣ ਕਿਸਾਨਾਂ ਨੂੰ ਸਲਾਹ ਦਿੰਦੇ ਹਾਂ ਕਿ ਤੁਹਾਡੇ ਲਈ ਪ੍ਰਬੰਧ ਕਰਕੇ ਦੇਵਾਂਗੇ । ਤੁਸੀਂ ਸਬਜ਼ੀਆਂ, ਫਲ ਅਤੇ ਫੁੱਲ ਬੀਜਣੇ ਸ਼ੁਰੂ ਕਰੋ । ਅੰਮਿਤਸਰ ਸਬਜ਼ੀਆਂ ਦੀ ਬੰਦਰਗਾਹ ਹੋਵੇਗੀ ਅਤੇ ਜਹਾਜ਼ ਰਾਹੀਂ ਤੁਹਾਡੀਆਂ ਸਬਜ਼ੀਆਂ ਐਕਸਪੋਰਟ ਕਰਾਂਗੇ । 25/- ਰੁਪਏ ਦਾ ਗੋਭੀ ਦਾ ਫੁੱਲ ਵਿਕਿਆ ਕਰੇਗਾ ਅਤੇ 5/- ਰੁਪਏ ਦੀ ਮੂਲੀ ਵਿਕਿਆ ਕਰੇਗੀ ।

**ਸ੍ਰੀ ਡਿਪਟੀ ਸਪੀਕਰ : ਤੁਸੀਂ** ਵਾਈਂਡ ਅੱਪ ਕਰੋ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਪਿਛਲੇ ਸਮੇਂ ਵਿਚ ਆਲੂ ਬੀਜੇ ਤਾਂ ਆਲੂ ਰੁਲਦੇ ਰਹੇ । ਕੋਲਡ ਸਟੋਰ ਵਿਚੋਂ ਕਿਸੇ ਨੇ ਆਲੂ ਨਹੀਂ ਚੁੱਕੇ । ਅੱਜ ਫਿਰ ਆਲੂਆਂ ਦਾ ਉਹੀ ਹਾਲ ਹੈ । ਜਿਨ੍ਹਾਂ ਨੇ ਕੋਲਡ ਸਟੋਰ ਵਿਚ ਰੱਖੇ ਉਨ੍ਹਾਂ ਵਿਚੋਂ ਕੁਝ ਨੇ ਖ਼ੁਦਕਸ਼ੀਆਂ ਕਰ ਲਈਆ ਹਨ । ਆਲੂ ਉਥੇ ਪਏ ਹਨ । ਕਿਸਾਨ ਨੂੰ ਇਕ ਬੋਰੀ ਪਿਛੇ 100/- ਰੁਪਿਆ ਘਾਟਾ ਪੈ ਰਿਹਾ ਹੈ । ਕੋਈ ਵੀ ਕਿਸਾਨ ਕੋਲਡ ਸਟੋਰ ਵਿਚੋਂ ਆਲੂ ਚੁਕਣ ਨਹੀਂ ਜਾਵੇਗਾ । ਕੋਲਡ ਸਟੋਰ ਵਾਲੇ ਬਿਜਲੀ ਦਾ ਬਿਲ ਅਤੇ ਹੋਰ ਖਰਚੇ ਭਰੀ ਜਾ ਰਹੇ ਹਨ । ਆਲੂਆਂ ਦਾ ਰੇਟ ਕੁਝ ਵੀ ਨਹੀਂ ਹੈ । ਜੇ ਅਸੀਂ ਆਲੂ ਨਹੀਂ ਮੁਕਾ ਸਕੇ ਤਾਂ ਗੋਭੀਆਂ ਅਤੇ ਗਾਜਰਾਂ ਕਦੋਂ ਮੁਕਾਵਾਂਗੇ । ਮੇਰੇ ਕਹਿਣ ਦਾ ਭਾਵ ਹੈ ਕਿ ਸਰਕਾਰ ਪਹਿਲਾਂ ਸਾਨੂੰ ਬਦਲਵੇਂ ਪ੍ਰਬੰਧ ਕਰਕੇ ਦੇਵੇ । ਬਦਲਵੇਂ ਪ੍ਰਬੰਧ ਵਿਚ ਸਬਜ਼ੀਆਂ ਆਉਂਦੀਆਂ ਹਨ । ਇਨ੍ਹਾਂ ਵਿਚ ਆਲੂ ਆਉਂਦਾ ਹੈ । ਜੇ ਪਹਿਲਾਂ ਗੰਢੇ 60/- ਰੁਪਏ ਦੇ ਹਿਸਾਬ ਨਾਲ ਵਿਕੇ ਤਾਂ ਹੁਣ ਰਾਜ ਭਾਗ ਬਦਲ ਗਿਆ ਅਤੇ ਹੁਣ ਢਾਈ ਰੁਪਏ ਅਤੇ ਡੇਢ ਰੁਪਏ ਕਿਲੋ ਵੀ ਨਹੀਂ ਰਹੇ । ਇਸ ਵਾਸਤੇ ਜੋ ਕੁਝ ਹੋ ਰਿਹਾ ਹੈ ਉਹ ਕਿਸਾਨਾਂ ਦੇ ਹਿਤਾਂ ਦੇ ਉਲਟ ਹੋ ਰਿਹਾ ਹੈ ।

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ਜੀ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਇਹ ਚੰਗਾ ਕੰਮ ਕੀਤਾ ਹੈ ਕਿ ਬਿਜਲੀ ਦੀ, ਪਾਣੀ ਦੀ ਅਤੇ ਮਾਮਲੇ ਦੀ ਛੋਟ ਦਿੱਤੀ ਹੈ ਪਰ ਇਹ ਵੀ ਚਾਹੀਦਾ ਸੀ ਕਿ ਜਿਹੜੀਆਂ ਜ਼ਮੀਨਾਂ ਬੀਰਾਨੀਆਂ ਪਾਈਆ ਹਨ ਜਿਥੇ ਟਿਊਬਵਲ ਚਲਦੇ ਹਨ ਅਤੇ ਮਾੜੇ ਤੋਂ ਮਾੜਾ

[ਸਰਦਾਰ ਬਲਦੇਵ ਸਿੰਘ ਖਿਆਲਾ]
ਪਾਣੀ ਜ਼ਮੀਨ ਨੂੰ ਮਾਰ ਰਿਹਾ ਹੈ ਅਤੇ ਖਰਚਾ ਵੱਧ ਆਉਂਦਾ ਹੈ ਵੱਧ ਤੋਂ ਵੱਧ ਪਾਣੀ ਵਧਾ ਕੇ ਉਨ੍ਹਾਂ ਨੂੰ ਦਿੰਦੇ ਤਾਂ ਕਿ ਨਹਿਰੀ ਪਾਣੀ ਹੋਰ ਮਿਲੇ। ਨਹਿਰੀ ਪਾਣੀ ਦਾ ਆਬਿਆਨਾ ਮਾਫ ਕੀਤਾ ਹੈ ਪਰ ਪਾਣੀ ਦੀ ਬੂੰਦ ਨਹੀਂ ਵਧਾਈ। ਉਹ ਵੀ ਨਹਿਰਾਂ ਟੁੱਟ ਜਾਣਗੀਆਂ ਅਤੇ ਪੈਸਾ ਕੋਈ ਖਰਚ ਨਹੀਂ ਹੋ ਰਿਹਾ। ਇਸ ਵੱਲ ਕਿਸੇ ਨੇ ਪੂਰਾ ਧਿਆਨ ਨਹੀਂ ਦਿਤਾ। ਇਕ ਦੂਜੇ ਨੂੰ ਕੋਸੀ ਜਾਈਏ ਕਿ ਇਨ੍ਹਾਂ ਨੇ ਨਹੀਂ ਕੀਤਾ। ਅਸਾਂ ਜਿਹੜੇ ਜਤਨ ਕੀਤੇ ਹਨ ਅਸੀਂ ਤਿੰਨ ਸਾਢੇ ਤਿੰਨ ਸਾਲਾਂ ਵਿਚ ਇੰਨੇ ਕੰਮ ਕੀਤੇ ਹਨ ਅਤੇ ਕਾਮਯਾਬ ਹੋ ਗਏ ਹਾਂ। ਬਾਕੀ ਦੇ ਸਮੇਂ ਵਿਚ ਕਿਸਾਨ ਨੂੰ ਕੁਝ ਦਿਵਾਉਣ ਵਾਸਤੇ ਇਤਨੇ ਕਾਮਯਾਬ ਹੋ ਜਾਵਾਂਗੇ।

**ਸ੍ਰੀ ਡਿਪਟੀ ਸਪੀਕਰ :** ਖਿਆਲਾ ਜੀ, ਤੁਸੀਂ ਪੰਜ ਮਿੰਟ ਬੋਲਣਾ ਸੀ ਪਰ 10 ਮਿੰਟ ਬੋਲ ਲਿਆ ਹੈ।

**ਸਰਦਾਰ ਬਲਦੇਵ ਸਿੰਘ ਖਿਆਲਾ :** ਇਕ ਗੱਲ ਜ਼ਰੂਰ ਕਹਿਣ ਵਾਲੀ ਹੈ। ਜੇ ਅੱਜ ਸਰਕਾਰ ਸਿਨਸੀਅਰ ਹੋਵੇ (ਵਿਘਨ) ਸਾਡੇ ਹਲਕੇ ਬੁਢਲਾਡੇ ਵਿਚ ਬਦਲਵਾਂ ਪ੍ਰਬੰਧ ਕੀਤਾ ਸੀ। ਸੇਮ ਨੇ ਮਾਰ ਦਿੱਤਾ ਸੀ। ਉਥ ਲਾਈ ਸੀ ਗੰਨਾ ਮਿੱਲ ਪਰ ਗੰਨਾ ਮਿੱਲ ਚਲਾਈ ਨਹੀਂ। ਗੰਨਾ ਮਿੱਲ ਬੰਦ ਹੋ ਗਈ। ਸਰਕਾਰ ਕਹਿੰਦੀ ਸੀ ਕਿ 24 ਘੰਟੇ ਵਿਚ ਮਿੱਲ ਚਾਲੂ ਕਰ ਦਿਆਂਗੇ। ਮਿੱਲ ਚਲਾਉਣ ਦੀ ਬਜਾਏ ਸਰਕਾਰ ਨੇ ਮਿੱਲ ਵੇਚ ਦਿਤੀ। ਮਿੱਲ ਵੇਚਣ ਵੇਲੇ ਜ਼ਮੀਨ ਦੇ ਝਗੜੇ ਹੋਏ, ਘਪਲੇ ਹੋਏ। ਹਾਈਕੋਰਟ ਤੱਕ ਕੇਸ ਗਏ। ਧਾਗਾ ਮਿੱਲ ਦਾ ਬਦਲਵਾਂ ਪ੍ਰਬੰਧ ਕੀਤਾ ਗਿਆ ਸੀ ਪਰ ਮਿੱਲ ਦਾ ਹੀ ਭੋਗ ਪਾ ਦਿੱਤਾ। ਮਾਨਸਾ ਵਿਚ ਬਦਲਵੇਂ ਪ੍ਰਬੰਧ ਦਾ ਭੋਗ ਪੈ ਗਿਆ। ਨਵੇਂ ਪ੍ਰਬੰਧ ਪਤਾ ਨਹੀਂ ਕਿਹੋ ਜਿਹੇ ਅਤੇ ਕਿਥੇ ਕਰਨਗੇ। ਇਸ ਵਾਸਤੇ ਮੇਰੀ ਬੇਨਤੀ ਹੈ ਕਿ ਅਸੀਂ ਕਿਸਾਨਾਂ ਨਾਲ ਕਮਿਟਡ ਹਾਂ, ਇਸ ਲਈ ਅਸੀਂ ਕਿਸਾਨ ਨੂੰ ਬਚਾਉਣ ਦਾ ਯਤਨ ਕਰੀਏ। ਜਿਹੜਾ 300 ਕਰੋੜ ਰੁਪਏ ਦਾ ਕਿਸਾਨ ਦਾ ਕਰਜ਼ਾ ਹੈ ਉਹ ਕਿਸਾਨ ਨੇ ਦਾਰੂ ਪੀ ਕੇ ਨਹੀਂ ਚੜ੍ਹਾਇਆ। ਇਹ ਕਰਜ਼ਾ ਹਿੰਦੁਸਤਾਨ ਨੂੰ ਅਨਾਜ ਪੈਦਾ ਕਰਕੇ ਦੇਣ ਨਾਲ ਭੁੱਖੇ ਪੇਟ ਭਰਨ ਕਰਕੇ ਚੜ੍ਹਿਆ ਹੈ। ਇਹ ਕਰਜ਼ਾ ਮੁਆਫ ਹੋਣਾ ਚਾਹੀਦਾ ਹੈ। ਇਹ ਸੈਂਟਰ ਤੋਂ ਮੁਆਫ ਕਰਾਉਣਾ ਚਾਹੀਦਾ ਹੈ। ਤੁਸੀਂ ਸੈਂਟਰ ਦੀ ਸਰਕਾਰ ਨੂੰ ਕਹੋ ਕਿ ਤੁਸੀਂ ਅੱਜ ਵੀ ਸਾਡੇ ਕਿਸਾਨ ਨਾਲ ਧੱਕਾ ਕਰ ਰਹੇ ਹੋ। ਜੇ ਤੁਸੀਂ ਧੱਕਾ ਕਰੋਗੇ ਤਾਂ ਅਸੀਂ ਤੁਹਾਡਾ ਪੱਖ ਨਹੀਂ ਪੂਰ ਸਕਾਂਗੇ ਕਿਉਂਕਿ ਅੱਜ ਸਾਡਾ ਕਿਸਾਨ ਤੜਫ ਰਿਹਾ ਹੈ, ਬਰਬਾਦ ਹੋ ਰਿਹਾ ਹੈ। ਮੈਂ ਇਹੀ ਮੰਗ ਕਰਦਾ ਹਾਂ ਕਿ ਅਸੀਂ ਇਕ ਦੂਜੀ ਪਾਰਟੀ ਦੀਆਂ ਘੋੜੀਆਂ ਗਾਉਣ ਤੋਂ ਉਪਰ ਉਠ ਕੇ ਕਿਸਾਨ ਦੀ ਹਾਲਤ ਬਾਰੇ ਧਿਆਨ ਦੇਈਏ ਤਾਂ ਜ਼ਿਆਦਾ ਚੰਗਾ ਹੋਵੇਗਾ।

*2-15 ਬਾਅਦ ਦੁਪਹਿਰ

(ਇਸ*ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਸਰਦਾਰ ਸੁਰਜੀਤ ਸਿੰਘ ਕੋਹਲੀ** : ਸਪੀਕਰ ਸਾਹਿਬ, ਮੈਨੂੰ ਵੀ ਬੋਲਣ ਦਾ ਟਾਈਮ ਦਿਉ ।

**ਸ਼੍ਰੀ ਸਪੀਕਰ** : ਕੋਹਲੀ ਸਾਹਿਬ, ਤੁਸੀਂ ਇਕ ਪਾਰਟੀ ਦੇ ਮੈਂਬਰ ਹੋ । ਇਸ ਕਰਕੇ ਜੋ ਮੈਨੂੰ ਲਿਸਟ ਆਈ ਹੈ, ਮੈਂ ਉਸਦੇ ਮੁਤਾਬਿਕ ਚਲਣਾ ਹੈ । ਹਾਂ ਜੀ, ਗਰੇਵਾਲ ਸਾਹਿਬ ।

---

## EXTENSION OF THE TIME OF THE SITTING

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਬੇਨਤੀ ਹੈ ਕਿ ਹਾਊਸ ਦਾ ਟਾਈਮ ਵਧਾ ਲਿਆ ਜਾਵੇ ।

**ਸ਼੍ਰੀ ਸਪੀਕਰ** : ਜੇ ਹਾਊਸ ਦੀ ਮਰਜ਼ੀ ਹੋਵੇ ਤਾਂ ਜਦੋਂ ਤੱਕ ਬਿਜ਼ਨਸ ਖ਼ਤਮ ਨਾ ਹੋ ਜਾਵੇ, ਹਾਊਸ ਦਾ ਟਾਈਮ ਐਕਸਟੈਂਡ ਕਰ ਦਿੱਤਾ ਜਾਵੇ ?

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਸ਼੍ਰੀ ਸਪੀਕਰ** : ਹਾਊਸ ਦਾ ਬਿਜ਼ਨਸ ਖਤਮ ਹੋਣ ਤੱਕ ਹਾਊਸ ਦਾ ਟਾਈਮ ਐਕਸ-ਟੈਂਡ ਕੀਤਾ ਜਾਂਦਾ ਹੈ ।

---

## MOTION UNDER RULE 77 (*Resumption*)

**ਸਰਦਾਰ ਸੁਰਜੀਤ ਸਿੰਘ ਕੋਹਲੀ** : ਸਪੀਕਰ ਸਾਹਿਬ, ਮੈਂ ਵੀ ਬੋਲਣ ਲਈ ਸਲਿਪ ਭੇਜੀ ਹੈ ।

**ਸ਼੍ਰੀ ਸਪੀਕਰ** : ਕੋਹਲੀ ਸਾਹਿਬ, ਤੁਸੀਂ ਜਿਸ ਪਾਰਟੀ ਦੇ ਮੈਂਬਰ ਹੋ, ਉਸ ਪਾਰਟੀ ਨੇ ਮੈਨੂੰ ਲਿਸਟ ਭੇਜੀ ਹੈ । ਇਹ ਵੱਖਰੀ ਗੱਲ ਹੈ ਕਿ ਜੇ ਟਾਈਮ ਘੱਟ ਹੋਵੇ ਤਾਂ ਬੋਲਣ ਵਾਲੇ ਮੈਂਬਰਾਂ ਨੂੰ 2-2 ਮਿੰਟ ਮਿਲ ਸਕਦੇ ਹੋਣ ਪਰ ਇਹ ਨਹੀਂ ਹੋ ਸਕਦਾ ਕਿ ਸਾਰੇ ਹੀ ਮੈਂਬਰ ਬੋਲਣ ।

**ਸਰਦਾਰ ਸੁਰਜੀਤ ਸਿੰਘ ਕੋਹਲੀ** : ਸਪੀਕਰ ਸਾਹਿਬ, ਇਹ ਬੜਾ ਇੰਪਾਰਟੈਂਟ ਮਸਲਾ ਹੈ । ਇਸਤੇ ਮੈਂ ਵੀ ਬੋਲਣਾ ਹੈ....

**ਸ਼੍ਰੀ ਸਪੀਕਰ** : ਪਹਿਲਾਂ ਤਾਂ ਸਮਾਂ ਅਸੀਂ 2 ਘੰਟੇ ਨਿਸਚਿਤ ਕੀਤਾ ਸੀ ਜਦ ਕਿ ਹੁਣ ਇਸ ਟਾਪਿਕ ਤੇ 3 ਘੰਟੇ ਬਹਿਸ ਹੋਣੀ ਹੈ । ਸੀ.ਐਮ. ਸਾਹਿਬ ਨੇ ਵੀ ਪੌਣਾ ਘੰਟਾ ਬੋਲਣਾ ਹੈ । ਤੁਸੀਂ ਬੈਠੋ । ਲਿਸਟ ਦੇ ਮੁਤਾਬਿਕ ਮੈਂਬਰਾਂ ਨੂੰ ਬੋਲਣ ਦਿਉ ।

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਅਸੀਂ ਐਡਜਰਨਮੈਂਟ ਮੋਸ਼ਨ ਮੂਵ ਕੀਤਾ ਸੀ ਤੇ ਤੁਹਾਡੇ ਨਾਲ ਕਾਫੀ ਗੱਲਬਾਤ ਕਰਨ ਤੋਂ ਬਾਅਦ ਇਹ ਫੈਸਲਾ ਹੋਇਆ ਸੀ ਕਿ ਇਸ ਮਸਲੇ ਤੇ ਬਹਿਸ ਰੂਲ-77 ਦੇ ਅਧੀਨ ਹੋਵੇਗੀ । ਤੁਸੀਂ ਘੱਟ-ਘੱਟ ਮੋਸ਼ਨ ਮੂਵ ਕਰਨ ਵਾਲਿਆਂ ਨੂੰ ਤਾਂ ਬੋਲਣ ਲਈ ਟਾਈਮ ਦੇ ਦਿਉ ।

**ਸ੍ਰੀ ਸਪੀਕਰ :** ਰਵੀ ਜੀ, ਮੇਰੇ ਕੋਲ ਤੁਹਾਡੀ ਪਾਰਟੀ ਵਲੋਂ ਬੋਲਣ ਵਾਲਿਆਂ ਦੀ ਲਿਸਟ ਆਈ ਹੋਈ ਹੈ । ਇਹ ਇਸ ਹਾਊਸ ਦੀ ਰਵਾਇਤ ਹੈ ਕਿ ਟਾਈਮ ਇਸਦੇ ਮੁਤਾਬਿਕ ਦਿੱਤਾ ਜਾਂਦਾ ਹੈ ।

**ਸਰਦਾਰ ਰਵੀ ਇੰਦਰ ਸਿੰਘ :** ਮੈਂ ਰਿਸਪੈਕਟਫੁਲੀ ਸਬਮਿਸ਼ਨ ਕਰਨੀ ਚਾਹੁੰਦਾ ਹਾਂ ਕਿ ਇਹ ਲਿਸਟਾਂ ਬਿਲਕੁਲ ਗਲਤ ਰਵਾਇਤਾਂ ਹਨ । ਹਾਊਸ ਦੇ ਰੂਲਜ਼ ਵਿਚ ਲਿਖਿਆ ਹੋਇਆ ਹੈ ਕਿ ਸਪੀਕਰ ਉਸ ਆਦਮੀ ਨੂੰ ਬੋਲਣ ਲਈ ਟਾਈਮ ਦਿਆ ਕਰੇਗਾ who catches his eyes ਤੁਸੀਂ ਰੂਲਜ਼ ਨੂੰ ਰੈਫਰ ਕਰੋ, ਨਵੀਆਂ ਰਵਾਇਤਾਂ ਨਾ ਬਣਾਉ....

**ਸ੍ਰੀ ਸਪੀਕਰ :** ਅਸੀਂ ਟਾਈਮ ਵੀ ਪਹਿਲਾਂ ਇਸ ਲਈ 2 ਘੰਟੇ ਸੈੱਟ ਕੀਤਾ ਤੇ ਹੁਣ ਉਹ ਵੀ ਐਕਸਟੈਂਡ ਕੀਤਾ ਹੈ । ਹਾਲੇ ਸੀ. ਐਮ. ਸਾਹਿਬ ਨੇ ਵੀ ਬੋਲਣਾ ਹੈ ।

**Sardar Ravi Inder Singh** : You call the member who catches your eye. It is very clear, Leader of the House had agreed to discuss for three hours,

**ਸ੍ਰੀ ਸਪੀਕਰ :** ਜੇ ਤੁਸੀਂ ਕੋਈ ਹੋਰ ਤਰੀਕਾ ਚਾਹੁੰਦੇ ਹੋ, ਉਹ ਦੇਖ ਲਓ । ਜਿਸ ਹਿਸਾਬ ਨਾਲ ਤੁਸੀਂ ਚਾਹੁੰਦੇ ਹੋ, ਉਹ ਤਰੀਕਾ ਅਪਣਾ ਲਓ ।

**ਸਰਦਾਰ ਸੁਰਜੀਤ ਸਿੰਘ ਕੋਹਲੀ :** ਸਪੀਕਰ ਸਾਹਿਬ, ਜਿਹੜਾ ਮੈਂਬਰ ਤਾਂ ਤੁਹਾਡੇ ਅੱਗੇ ਧਰਨਾ ਦੇਵੇ, ਗੈਲਰੀ ਵਿਚ ਬੈਠੇ, ਨਾਅਰੇ ਮਾਰੇ, ਉਸਨੂੰ ਤੁਸੀਂ ਟਾਈਮ ਦੇ ਦਿੰਦੇ ਹੋ । ਤੁਸੀਂ ਸਾਨੂੰ ਬਾਹਰ ਹੀ ਭੇਜ ਦਿਆ ਕਰੋ । ਅਸੀਂ ਚਲੇ ਜਾਂਦੇ ਹਾਂ ।

**ਸ੍ਰੀ ਸਪੀਕਰ :** ਨਹੀਂ, ਨਹੀਂ । ਐਸੀ ਕੋਈ ਗੱਲ ਨਹੀਂ । ਹਾਂ ਜੀ, ਗਰੇਵਾਲ ਸਾਹਿਬ, ਤੁਸੀਂ ਬੋਲੋ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** (ਲੁਧਿਆਣਾ ਪੱਛਮੀ) : ਸਪੀਕਰ ਸਾਹਿਬ, ਰੂਲਜ਼ ਦੇ ਮੁਤਾਬਿਕ....

**ਸ੍ਰੀ ਸਪੀਕਰ :** ਹੁਣ ਗਰੇਵਾਲ ਸਾਹਿਬ, ਤੁਸੀਂ ਮੈਨੂੰ ਰੂਲਜ਼ ਨਾ ਦੱਸਣ ਲੱਗ ਜਾਣਾ । ਜੇ ਤੁਸੀਂ ਮਤੇ ਤੇ ਬੋਲਣਾ ਚਾਹੁੰਦੇ ਹੋ ਤਾਂ ਬੋਲੋ, ਨਹੀਂ ਤਾਂ ਬੈਠ ਜਾਉ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਸਪੀਕਰ ਸਾਹਿਬ, ਮੇਰੀ ਗੱਲ ਤਾਂ ਪੂਰੀ ਸੁਣ ਲਓ । ਤੁਹਾਨੂੰ ਤਾਂ ਮੇਰੇ ਖੜ੍ਹੇ ਹੋਣ ਤੇ ਹੀ ਇਤਰਾਜ਼ ਹੈ । I am a legislator. You cannot direct me like this. ਇਹ ਕੋਈ ਥਰੋਟ ਨਹੀਂ ਹੈ । ਰੇਜ਼ੋਲਿਊਸ਼ਨ ਇਹ ਹੈ : The day-by-day deterioration in economic situation on Agriculture front in the State be discussed. ਮੇਰਾ ਗਿਲਾ ਇਹ ਹੈ ਕਿ

ਰੈਜ਼ੋਲਿਊਸ਼ਨ ਬੜਾ ਸਪੈਸੇਫਿਕ ਰੂਲ-77 ਥੱਲੇ ਹੈ ਤੇ ਮੈਨੂੰ ਇਸ ਤੇ ਬੋਲਣ ਵੇਲੇ ਗਿਲਾ ਅਰਸ਼ੀ ਜੀ ਤੇ ਹੈ ਕਿ ਇਨ੍ਹਾਂ ਨੇ 20 ਸਾਲ ਮੱਖਣ ਸਿੰਘ ਨੂੰ ਆਪਣੇ ਨਾਲ ਰੱਖਿਆ ਪਰ ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਕਿਸ ਰੈਜ਼ੋਲਿਊਸ਼ਨ ਤੇ ਬੋਲਣਾ ਹੈ। ਮੇਰਾ ਖਿਆਲ ਸੀ ਕਿ ਉਨ੍ਹਾਂ ਵਲੋਂ ਕੀਤੀ ਗੱਲ ਤੇ ਮੇਰੀ ਪਾਰਟੀ ਵਲੋਂ ਮੰਤਰੀ ਸਾਹਿਬਾਨ ਸਰਕਾਰ ਵਲੋਂ ਇਸ ਗੱਲ ਦਾ ਜਵਾਬ ਦੇਣਗੇ ਪਰ ਜਵਾਬ ਨਹੀਂ ਦਿੱਤਾ ਗਿਆ। ਉਸ ਗੱਲ ਦਾ ਜਵਾਬ ਮੈਂ ਦਿੰਦਾ ਹਾਂ ਕਿ ਕੱਲ੍ਹ ਜਿਹੜਾ ਕਿਸਾਨਾਂ ਤੇ ਲਾਠੀਚਾਰਜ ਹੋਇਆ, ਉਸਨੂੰ ਮੈਂ ਕੰਡੈਮ ਕਰਦਾ ਹਾਂ ਪਰ ਇਹ ਪੰਜਾਬ ਸਰਕਾਰ ਦੀ ਰਿਸਪਾਂਸੀਬਿਲਟੀ ਨਹੀਂ ਬਣਦੀ, ਇਹ ਯੂ. ਟੀ. ਦਾ ਕੰਮ ਸੀ। ਇਹ ਵੀਰ ਪੰਜਾਬ ਸਰਕਾਰ ਤੇ ਗਿਲਾ ਕਰਦੇ ਰਹੇ। ਜੇ ਪੰਜਾਬ ਸਰਕਾਰ ਦੀ ਗਲਤੀ ਹੁੰਦੀ ਤਾਂ ਇਸ ਗਿਲੇ ਵਿਚ ਮੈਂ ਵੀ ਸ਼ਾਮਲ ਹੁੰਦਾ। ਮੇਰਾ ਖਿਆਲ ਸੀ ਕਿ ਪੰਜਾਬ ਸਰਕਾਰ ਆਪਣੇ ਆਪ ਨੂੰ ਡਿਫੈਂਡ ਕਰੇਗੀ ਤੇ ਯੂ. ਟੀ. ਨੂੰ ਪ੍ਰੋਟੈਸਟ ਸ਼ੋਅ ਕਰੇਗੀ ਕਿ ਤੁਸੀਂ ਕਿਸਾਨਾਂ ਨਾਲ ਜ਼ਿਆਦਤੀ ਕੀਤੀ। ਮੈਂ ਨੁਕਸ ਨਹੀਂ ਕੱਢਦਾ, ਮੈਂ ਸੁਝਾਓ ਦੇਣੇ ਚਾਹੁੰਦਾ ਹਾਂ। ਅੱਜ ਕਿਸਾਨੀ ਦੀ ਜਿਹੜੀ ਪ੍ਰਾਬਲਮ ਹੈ, ਇਹ ਬੜੀ ਗੰਭੀਰ ਹੈ। ਮੇਰੇ ਮਿੱਤਰ ਸਰਦਾਰ ਮੱਖਣ ਸਿੰਘ ਨੇ ਜਿੰਨੀ ਕਲਰਡ ਪਿਕਚਰ ਪੇਸ਼ ਕੀਤੀ ਹੈ ਕਿ ਅਜ ਕਿਸਾਨੀ ਪ੍ਰਫੁੱਲਤ ਹੈ ਅਤੇ ਸਾਨੂੰ ਕੋਈ ਫਿਕਰ ਨਹੀਂ ਕਰਨਾ ਚਾਹੀਦਾ, ਇਹ ਸਹੀ ਪਿਕਚਰ ਨਹੀਂ ਹੈ। ਇਹ ਪੁਜੀਸ਼ਨ ਜੇ ਵਾਕਈ ਇਸ ਤਰ੍ਹਾਂ ਹੁੰਦੀ ਤਾਂ ਅੱਜ ਇਹ ਮਤਾ ਇਥੇ ਨਾ ਰੱਖਿਆ ਜਾਂਦਾ ਅਤੇ ਨਾ ਹੀ ਸੀ. ਐਮ. ਸਾਹਿਬ ਇਸ ਦਾ ਜਵਾਬ ਦਿੰਦੇ। ਹਕੀਕਤ ਇਹ ਹੈ ਕਿ ਅੱਜ ਕਿਸਾਨੀ ਦਾ ਉਜਾੜਾ ਹੋ ਰਿਹਾ ਹੈ। ਇਹ ਉਜਾੜਾ ਕਿਹੜੇ ਕਾਰਨਾਂ ਕਰਕੇ ਹੋ ਰਿਹਾ ਹੈ? ਇਕਨਾਮਿਕਸ ਦਾ ਇਕ ਸਿਧਾਂਤ ਹੈ-ਡਿਮਾਂਡ ਐਂਡ ਸਪਲਾਈ ਦਾ। ਇਹ ਉਜਾੜਾ ਇਸੇ ਵਜ੍ਹਾ ਕਰਕੇ ਹੋ ਰਿਹਾ ਹੈ। ਅੱਜ ਪ੍ਰੋਡੱਕਸ਼ਨ ਬਹੁਤ ਹੋ ਰਹੀ ਹੈ ਲੇਕਿਨ ਡਿਮਾਂਡ ਹੈ ਨਹੀਂ। ਇਸ ਪ੍ਰੋਡੱਕਸ਼ਨ ਨੂੰ ਕਨਜ਼ਿਊਮ ਕਰਨ ਦਾ ਹੱਲ ਨਹੀਂ ਲੱਭਿਆ ਜਾ ਰਿਹਾ। ਅਨਾਜ ਗੁਦਾਮਾਂ ਵਿਚ ਰੁਲ ਰਿਹਾ ਹੈ। ਇਸ ਨੂੰ ਕਨਜ਼ਿਊਮਰ ਦੇ ਢਿੱਡ ਵਿਚ ਪਾਉਣ ਦੀ ਥਾਂ ਇਸ ਨੂੰ ਉਪਰ ਥੱਲੇ ਕੀਤਾ ਜਾ ਰਿਹਾ ਹੈ। ਮੈਂ ਇਕ ਗੱਲ ਹੋਰ ਕਹਾਂਗਾ ਕਿ ਅੱਜ ਤੱਕ ਕਿਸਾਨੀ ਨੂੰ ਕੀੜੀ ਤੋਂ ਲੈ ਕੇ ਰਾਜਨੀਤਿਕ ਲੋਕਾਂ ਤੱਕ ਸਭ ਨੇ ਖਾਧਾ ਹੈ। ਕਿਸੇ ਨੇ ਕਿਸਾਨੀ ਦਾ ਖਿਆਲ ਨਹੀਂ ਕੀਤਾ। ਜੇ ਕੀਤਾ ਹੈ ਤਾਂ ਸਿਰਫ ਸ਼੍ਰੋਮਣੀ ਅਕਾਲੀ ਦਲ ਨੇ ਕੀਤਾ ਹੈ। 1967 ਵਿਚ ਸ਼੍ਰੋਮਣੀ ਅਕਾਲੀ ਦਲ ਦੀ ਗੌਰਮਿੰਟ ਨੇ ਮਿਨੀਮਮ ਸਪੋਰਟ ਪ੍ਰਾਈਸ ਫਿਕਸ ਕੀਤੀ ਸੀ ਜਿਸ ਦਾ ਲੈਜਿਸਲੇਟਰ ਹੋਣ ਦਾ ਮੈਨੂੰ ਮਾਣ ਹੈ। ਇਸ ਗੱਲ ਦੀ ਸ਼ਰਮ ਕਰਕੇ ਕਿ ਉਪਰ ਸਾਡੇ ਭਾਈਵਾਲਾਂ ਦੀ ਸਰਕਾਰ ਹੈ ਅਤੇ ਅਸੀਂ ਉਨ੍ਹਾਂ ਦੇ ਨਾਲ ਲੱਗੇ ਰਹਿਣਾ ਹੈ, ਅਸੀਂ ਆਪਣੀ ਕਿਸਾਨੀ ਦਾ ਨੁਕਸਾਨ ਕਰਾਂਗੇ। 30 ਤਰੀਕ ਨੂੰ ਮੈਂ ਫੂਡ ਮਨਿਸਟਰ ਸ੍ਰੀ ਸ਼ਾਂਤਾ ਕੁਮਾਰ ਜੀ ਨੂੰ ਮਿਲਿਆ ਹਾਂ। ਉਨ੍ਹਾਂ ਨੇ ਕਿਹਾ ਕਿ ਬਾਦਲ ਸਾਹਿਬ ਦੇ ਪਰੈਸ਼ਰ ਕਰਕੇ ਅਸੀਂ ਸਿਰਫ ਸਾਲ, ਦੋ ਸਾਲ ਹੀ ਜੀਰੀ ਖਰੀਦਾਂਗੇ, ਉਸ ਤੋਂ ਬਾਅਦ ਤਾਂ ਚੌਲ ਹੀ ਲਵਾਂਗੇ। ਤੁਸੀਂ ਵੀ ਚੌਲ ਦਿਓਗੇ ਤਾਂ ਠੀਕ ਹੈ, ਨਹੀਂ ਤਾਂ ਅਸੀਂ ਜੀਰੀ ਖਰੀਦਣੀ ਬੰਦ ਕਰ ਦਿਆਂਗੇ। 1980 ਤੋਂ ਲੈ ਕੇ ਸੰਨ 2000 ਤੱਕ ਪੰਜਾਬ ਵਿਚ ਐਫ.ਸੀ.ਆਈ. ਦੇ ਕਈ ਸੌ ਕਰੋੜ ਰੁਪਏ ਦੇ ਘਪਲੇ ਹੋਏ ਹਨ ਅਤੇ ਇਹ ਨੁਕਸਾਨ ਅਸੀਂ ਟਾਲਰੇਟ ਨਹੀਂ ਕਰ ਸਕਦੇ ਰਹਿਣਦੀ ਕ੍ਰਿਟੀਸਿਜ਼ਮ ਡੈਮੋਕਰੇਸੀ ਦਾ

[ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ]

ਇਕ ਮਹੱਤਵਪੂਰਨ ਪਾਰਟ ਹੈ । ਵਿਦਇਨ ਪਾਰਟੀ ਵੀ ਇਹ ਹੋਣੀ ਚਾਹੀਦੀ ਹੈ । ਜੇ ਅਸੀਂ ਆਪਣੀ ਪਾਰਟੀ ਅੰਦਰ ਆਪਣੀਆਂ ਕਮੀਆਂ ਵੱਲ ਝਾਤੀ ਮਾਰ ਕੇ ਨਹੀਂ ਵੇਖਾਂਗੇ ਤਾਂ ਸਾਡਾ ਹਸ਼ਰ ਵੀ ਉਹੀ ਹੋਵੇਗਾ ਜਿਹੜਾ ਹਸ਼ਰ ਇਨ੍ਹਾਂ ਕਾਂਗਰਸੀ ਵੀਰਾਂ ਦਾ ਲੋਕਾਂ ਨੇ ਕੀਤਾ ਹੈ । ਜੇ ਅਸੀਂ ਆਪਣੀਆਂ ਕਮਜ਼ੋਰੀਆਂ ਨੂੰ ਦੂਰ ਨਹੀਂ ਕਰਾਂਗੇ ਤਾਂ ਲੋਕ ਸਾਡਾ ਹਾਲ ਵੀ ਇਨ੍ਹਾਂ ਵਾਲਾ ਹੀ ਕਰਨਗੇ । ਨੁਕਤਾਚੀਨੀ ਨੂੰ ਨੈਗੇਟਿਵ ਅਪਰੋਚ ਨਾਲ ਨਹੀਂ, ਪਾਜ਼ੇਟਿਵ ਅਪਰੋਚ ਨਾਲ ਲੈਣਾ ਚਾਹੀਦਾ ਹੈ ਪਾਜ਼ੇਟਿਵ ਅਪਰੋਚ ਕੀ ਹੈ ? ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿਉਂਕਿ ਸਾਡੇ ਰਾਜ ਦੀ ਲੜਾਈ ਇਨ੍ਹਾਂ ਨੇ ਹੀ ਲੜਨੀ ਹੈ । ਹਰ ਕੰਮ ਦੇ ਵਾਸਤੇ ਸਾਡੇ ਮੁਲਕ ਵਿਚ 5 ਸਾਲਾ ਪਲੈਨ ਬਣਦੀ ਹੈ । ਫਾਈਨਾਂਸ ਕਮਿਸ਼ਨ 5 ਸਾਲ ਦਾ ਬਣਦਾ ਹੈ ਅਤੇ ਪਲੈਨਿੰਗ ਕਮਿਸ਼ਨ ਵੀ 5 ਸਾਲਾਂ ਲਈ ਪਲੈਨ ਕਰਦਾ ਹੈ । ਜਦ ਦੂਸਰੇ ਕੰਮਾਂ ਵਾਸਤੇ 5 ਸਾਲਾ ਪਲੈਨ ਬਣਦੀ ਹੈ ਤਾਂ ਫਿਰ ਕਿਸਾਨੀ ਲਈ ਵੀ ਇਹ ਬਣਨੀ ਚਾਹੀਦੀ ਹੈ ਅਤੇ ਮਿਨੀਮਮ ਸਪੋਰਟ ਪ੍ਰਾਈਸ ਆਉਣ ਵਾਲੇ 5 ਸਾਲਾਂ ਲਈ ਫਿਕਸ ਹੋਣੀ ਚਾਹੀਦੀ ਹੈ । ਇਸ ਦੇ ਵਿਚ ਇਹ ਐਨਸ਼ੋਅਰ ਕਰਨਾ ਚਾਹੀਦਾ ਹੈ ਕਿ ਐਗਰੀਕਲਚਰਲ ਇਨਪੁਟਸ ਦੀ ਪ੍ਰਾਈਸ ਵੀ ਰਾਈਜ਼ ਨਹੀਂ ਹੋਣ ਦਿੱਤੀ ਜਾਵੇਗੀ ਅਤੇ ਇਹ ਸਟੇਬਲ ਰਹੇਗੀ । ਕਈ ਫਸਲਾਂ ਇਕ ਸਾਲ ਤੋਂ ਵੱਧ ਕੰਟੀਨਿਊ ਕਰਦੀਆਂ ਹਨ ਪਰ ਉਨ੍ਹਾਂ ਦੀ ਪ੍ਰਾਈਸ ਹਰ ਸਾਲ ਫਿਕਸ ਹੁੰਦੀ ਹੈ । ਕੌਣ ਇਸ ਗੱਲ ਨੂੰ ਐਨਕਰੇਜ ਕਰੇਗਾ । ਅੱਜ ਕਿਸਾਨ ਸਫ਼ਰ ਕਰ ਰਿਹਾ ਹੈ । ਮੈਂ ਕਲ੍ਹ ਆਈ.ਏ.ਐਸ./ਆਈ.ਪੀ. ਐਸ. ਦੀ ਗਰੇਡੇਸ਼ਨ ਲਿਸਟ ਵੇਖ ਰਿਹਾ ਸੀ । ਟਾਂਵੇਂ-ਟਾਂਵੇਂ ਐਗਰੀਕਲਚਰਿਸਟਾਂ ਦੇ ਬੱਚੇ ਇਨ੍ਹਾਂ ਵਿਚ ਰਹਿ ਗਏ ਹਨ ; ਅੱਜ ਕਿਸਾਨ ਆਪਣੇ ਬੱਚਿਆਂ ਨੂੰ ਪੜ੍ਹਾ ਨਹੀਂ ਸਕਦੇ, ਉਨ੍ਹਾਂ ਦਾ ਇਲਾਜ ਨਹੀਂ ਕਰ ਸਕਦੇ । ਬੇਸਿਕ ਅਮੈਨਿਟੀਜ਼/ਫੈਸਿਲਟੀਜ਼ ਪ੍ਰੋਵਾਈਡ ਕਰਨ ਲਈ ਸਾਡੇ ਕੋਲ 10,600 ਪਿੰਡਾਂ ਵਿਚ 4 ਘੰਟੇ ਵੀ ਬਿਜਲੀ ਨਹੀਂ ਆਉਂਦੀ ਜਦ ਕਿ ਸ਼ਹਿਰਾਂ ਵਿਚ ਜੇ ਥੋੜ੍ਹੀ ਦੇਰ ਵਾਸਤੇ ਵੀ ਬਿਜਲੀ ਚਲੀ ਜਾਵੇ ਤਾਂ ਹਾਹਾਕਾਰ ਮੱਚ ਜਾਂਦੀ ਹੈ । ਪੰਜਾਬ ਦੀ ਕਿਸਾਨੀ ਨੂੰ ਮੁਫ਼ਤ ਬਿਜਲੀ ਦਿੱਤੀ ਗਈ । ਬੜਾ ਰੌਲਾ ਪਾਇਆ ਗਿਆ ਕਿ ਖਜ਼ਾਨਾ ਲੁਟਾਇਆ ਜਾ ਰਿਹਾ ਹੈ । ਜਦ ਅੱਜ ਤੋਂ 20 ਸਾਲ ਪਹਿਲਾਂ ਤਾਮਿਲਨਾਡੂ ਨੇ ਕਿਸਾਨਾਂ ਨੂੰ ਮੁਫ਼ਤ ਬਿਜਲੀ ਦਿੱਤੀ ਸੀ ਤਾਂ ਉਦੋਂ ਤਾਂ ਕਿਸੇ ਨੇ ਆਵਾਜ਼ ਨਹੀਂ ਉਠਾਈ । ਦਰਅਸਲ ਪੰਜਾਬ ਦੇ ਕਿਸਾਨਾਂ ਨੂੰ ਪੰਜਾਬ ਦੀ ਰਾਜਨੀਤੀ ਨਾਲ ਜੋੜਿਆ ਜਾਂਦਾ ਹੈ । ਸ਼੍ਰੋਮਣੀ ਅਕਾਲੀ ਦਲ ਨੂੰ ਕਿਸਾਨਾਂ ਨਾਲ ਜੋੜਿਆ ਜਾ ਰਿਹਾ ਹੈ । ਇਸ ਲਈ ਦਿੱਲੀ ਦੇ ਹਾਕਮਾਂ ਨੇ ਹਮੇਸ਼ਾ ਪੰਜਾਬ ਵਿਚ ਅਕਾਲੀ ਦਲ ਨੂੰ ਕਮਜ਼ੋਰ ਕਰਨ ਲਈ ਪੰਜਾਬ ਦੀ ਕਿਸਾਨੀ ਨੂੰ ਮਾਰਿਆ ਹੈ । ਅੱਜ ਇਹ ਬੜਾ ਕਲੀਅਰ ਹੈ । ਇਸ ਗੱਲ ਤੋਂ ਕੋਈ ਮੁਨਕਰ ਨਹੀਂ ਹੋ ਸਕਦਾ ਔਰ ਇਹ ਗੱਲ ਮੈਂ ਬਿਨਾਂ ਝਿਜਕ ਤੋਂ ਕਹਿ ਸਕਦਾ ਹਾਂ ਕਿ ਜੇ ਕਿਸਾਨ ਦੀ ਸਾਰ ਨਹੀਂ ਲਓਗੇ ਤਾਂ ਇਸ ਦੇ ਰੇਪਰਕਸ਼ਨਜ਼ ਬੜੇ ਮਾੜੇ ਨਿਕਲਣਗੇ । ਲਾਅ ਐਂਡ ਆਰਡਰ ਦੀ ਸਥਿਤੀ ਫਿਰ ਪੈਦਾ ਹੋ ਜਾਵੇਗੀ । ਭੁੱਖਾ ਮਰਦਾ ਕੀ ਨਾ ਕਰਦਾ । ਉਹ ਦੂਸਰੇ ਕੋਲੋਂ ਖੋਹੂਗਾ । ਅੱਜ ਕਾਲੇ ਕੱਛੇ ਵਾਲੇ ਪਿੰਡ-ਪਿੰਡ ਫਿਰਦੇ ਹਨ । ਫਿਰ ਭੁੱਖਾ ਮਰਦਾ ਕੀ ਨਾ ਕਰਦਾ ਲੋਕ ਚਾਕੂ ਮਾਰ ਕੇ ਲੋਕਾਂ ਤੋਂ ਖੋਹਣਗੇ , ਅੱਜ ਇਹ ਚਿੰਤਾ ਦਾ ਬੜਾ ਵੱਡਾ ਵਿਸ਼ਾ ਹੈ ।

ਸਰਕਾਰ ਨੇ ਦੋ ਐਗਰੀਕਲਚਰ ਪ੍ਰਡਿਊਸ ਚਾਵਲ ਅਤੇ ਕਣਕ ਦੀ ਮਿਨੀਮਮ ਸਪੋਰਟ ਪ੍ਰਾਈਸ ਫਿਕਸ ਕਰ ਦਿੱਤੀ । ਮੇਰਾ ਸੁਝਾਅ ਹੈ ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਰਕਾਰ ਨੂੰ ਕਿ ਜਿਹੜੀ ਵੀ ਮਿਨੀਮਮ ਸਪੋਰਟ ਪ੍ਰਾਈਸ ਫਿਕਸ ਹੋਵੇ ਉਸ ਬਾਰੇ ਇਹ ਗਰੰਟੀ ਕੀਤੀ ਜਾਵੇ ਸਟੇਟ ਗੌਰਮਿੰਟ ਵੱਲੋਂ ਕਿ ਥਰੂ-ਆਊਟ ਦੀ ਈਯਰ ਇਸ ਤੋਂ ਘੱਟ ਉਸ ਪ੍ਰੋਡਿਊਸ ਦੀ ਸੇਲ ਨਹੀਂ ਹੋਣ ਦਿੱਤੀ ਜਾਵੇਗੀ । ਜਿਹੜੀਆਂ ਖਬਰਾਂ 'ਦੇਸ਼ ਸੇਵਕ' ਅਤੇ 'ਨਵਾਂ ਜ਼ਮਾਨਾ' ਅਖਬਾਰਾਂ ਦੇ ਵਿਚ ਛਪੀਆਂ ਹਨ ਜੋ ਉਹ ਬਿਲਕੁਲ ਸੱਚੀਆਂ ਹਨ ਕਿ ਬੱਸੀ ਪਠਾਣਾ ਅਤੇ ਤ੍ਰੁੱਚੋਂ ਮੰਡੀ ਦੇ ਵਿਚ ਕਿਸਾਨ ਆਪਣੀਆਂ ਆਪਣੀਆਂ ਕਣਕ ਦੀਆਂ ਟਰਾਲੀਆਂ ਇਕ-ਇਕ ਹਫਤੇ ਦੀ ਵੇਟ ਕਰਨ ਤੋਂ ਬਾਅਦ ਵਾਪਸ ਆਪਣੇ ਘਰ ਲੈ ਗਿਆ ਕਿਉਂਕਿ ਉਸ ਨੂੰ ਕਣਕ ਦਾ ਭਾਅ 520/- ਰੁਪਏ ਪ੍ਰਤੀ ਕੁਇੰਟਲ ਤੋਂ ਵੱਧ ਨਹੀਂ ਮਿਲਿਆ ਜਦੋਂ ਕਿ ਐਕਚੂਅਲ ਕਣਕ ਦੀ ਸਪੋਰਟ ਪ੍ਰਾਈਸ 580/- ਰੁਪਏ ਪ੍ਰਤੀ ਕੁਇੰਟਲ ਫਿਕਸ ਹੈ ਤਾਂ ਇਹ ਬੜੀਆਂ ਜ਼ਰੂਰੀ ਅਤੇ ਸੋਚਣ ਵਾਲੀਆਂ ਗੱਲਾਂ ਹਨ ।

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ ਜੀ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : ਸਪੀਕਰ ਸਾਹਿਬ, ਮੈਂ ਤਾਂ ਬਹੁਤ ਜਰੂਰੀ ਗੱਲ ਕਰ ਰਿਹਾ ਹਾਂ । ਲੇਕਿਨ ਕੁਝ ਮਸਲੇ ਹਨ ਜਿਨ੍ਹਾਂ ਦੇ ਬਾਰੇ ਮੈਂ ਆਪਣੇ ਸੁਝਾਅ ਦੇ ਕੇ ਖ਼ਿੰਦ ਕਰ ਦਿਆਂਗਾ । ਸੋ, ਮੈਂ ਸੁਜੈਸ਼ਨ ਦੇ ਰਿਹਾ ਸੀ ਕਿ ਅੱਜ ਜ਼ਰੂਰਤ ਹੈ ਕਿ ਕੁਝ ਐਗਰੀਕਲਚਰਲ ਪ੍ਰੋਡਿਊਸਿਜ਼ ਦੇ ਲਈ ਲਿਸਟ ਤਿਆਰ ਕੀਤੀ ਜਾਵੇ ਜਿਸ ਲਿਸਟ ਵਿੱਚ ਲਿਸਟਿਡ ਪ੍ਰੋਡਿਊਸਿਜ਼ ਦੀਆਂ ਮਿਨੀਮਮ ਸਪੋਰਟ ਪ੍ਰਾਈਸਿਜ਼ ਮੈਨਸ਼ਨ ਹੋਣ । ਅਸੀਂ ਡਾਈਵਰਸੀਫਿਕੇਸ਼ਨ ਕਰਕੇ ਲੋਕਾਂ ਤੋਂ ਸੂਰਜ-ਮੁਖੀ ਲਵਾਇਆ ਜਦੋਂ ਸੂਰਜਮੁਖੀ ਸਾਡੇ ਏਥੇ ਘੱਟ ਲਗਦਾ ਸੀ ਤਾਂ ਇਸ ਦਾ ਰੇਟ 2700/- ਰੁਪਏ ਪ੍ਰਤੀ ਕੁਇੰਟਲ ਮਿਲਦਾ ਸੀ ਪਰੰਤੂ ਜਦੋਂ ਹੁਣ ਇਸ ਦੀ ਪ੍ਰੋਡਿਊਸ ਜ਼ਿਆਦਾ ਹੋਣ ਲੱਗ ਗਈ ਹੈ ਤਾਂ ਇਸ ਦਾ ਰੇਟ ਘੱਟ ਕੇ 1600/- ਰੁਪਏ ਪ੍ਰਤੀ ਕੁਇੰਟਲ ਤੇ ਆ ਗਿਆ ਹੈ । ਸਪੀਕਰ ਸਾਹਿਬ, ਜਿੰਨਾ ਚਿਰ ਅਸੀਂ ਪੁਲੀਟੀਕਲ ਇਨੀਸ਼ੀਏਟਿਵ ਲੈ ਕੇ, ਮੈਂ ਸੀ. ਐਮ. ਸਾਹਿਬ ਨੂੰ ਅਪੀਲ ਕਰਾਂਗਾ ਕਿ ਜਿਵੇਂ ਫਾਈਨਾਂਸ ਕਮਿਸ਼ਨ ਦੇ ਖਿਲਾਫ ਕਈ ਸਟੇਟਾਂ ਨੇ ਇਕੱਠੇ ਹੋ ਕੇ ਲੋਬਿੰਗ ਕੀਤੀ ਉਸੇ ਤਰ੍ਹਾਂ ਤੁਸੀਂ ਐਗਰੀਕਲਚਰ ਪਰੋਡਿਊਸਿੰਗ ਸਟੇਟਸ ਵਾਲੇ ਮੁੱਖ ਮੰਤਰੀ ਇਕ ਸਾਂਝਾ ਫਰੰਟ ਬਣਾ ਕੇ ਇਨ੍ਹਾਂ ਮੁੱਖ ਮੰਤਰੀਆਂ ਦੀ ਇਕ ਮੀਟਿੰਗ ਪੰਜਾਬ ਵਿੱਚ ਬੁਲਾ ਕੇ ਇਨ੍ਹਾਂ ਨੂੰ ਲੀਡ ਕਰੋ । ਮੈਨੂੰ ਯਕੀਨ ਹੈ ਕਿ ਜਦੋਂ ਤੁਸੀਂ ਇਹ ਲੀਡ ਸੰਭਾਲੋਗੇ ਤਾਂ ਪੰਜਾਬ ਦੇ ਕਿਸਾਨ ਦੀ ਹਾਲਤ ਸੁਧਰੇਗੀ । ਅੱਜ ਪਾਵਰ ਪਾਲੇਟਿਕਸ ਚਲਦੀ ਹੈ । ਜਦੋਂ ਸੈਂਟਰ ਵਾਲੇ ਦੇਖਦੇ ਹਨ ਕਿ ਸਾਡੀਆਂ 13 ਸੀਟਾਂ ਪਾਰਲੀਮੈਂਟ ਵਿਚ ਹਨ ਅਤੇ ਉਨ੍ਹਾਂ ਵਿੱਚੋਂ ਵੀ ਬੋਲਣ ਵਾਲੇ ਦੋ ਹਨ ਤਾਂ ਉਹ ਸਾਨੂੰ ਪਿੱਛੇ ਕਰ ਦਿੰਦੇ ਹਨ ਕਿਉਂਕਿ ਗੱਲ ਤਾਂ 85 ਸੀਟਾਂ ਵਾਲਿਆਂ ਦੀ ਹੁੰਦੀ ਹੈ । ਜਿੰਨੀ ਦੇਰ ਤੁਸੀਂ ਇਸ ਤਰ੍ਹਾਂ ਦਾ ਕੋਈ ਤਕੜਾ ਸਟੈਪ ਨਹੀਂ ਲਓਗੇ ਉਨੀ ਦੇਰ ਕਿਸਾਨ ਦੀ ਕੰਡੀਸ਼ਨ ਨਹੀਂ ਸੁਧਰਨੀ ।

**ਸ੍ਰੀ ਸਪੀਕਰ :** ਵਾਈਂਡ ਅੱਪ ਕਰੋ ਜੀ । ਮੈਂ ਸੀ. ਐਮ, ਸਾਹਿਬ ਨੂੰ ਵੀ ਬੁਲਾਉਣਾ ਹੈ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਇਹ ਤਾਂ ਆਪਾਂ ਹੀ ਐਥੇ ਹੋਣਾ ਹੈ । ਮੈਂ ਇਕ ਹੋਰ ਗੱਲ ਸੀ.ਐਮ. ਸਾਹਿਬ ਨੂੰ ਕਹਾਂਗਾ ਕਿ ਕੁਝ ਆਈਟਮਜ਼ ਸਟੇਟ ਆਈਡੈਂਟੀਫਾਈ ਕਰੇ ਜੇਕਰ ਸੈਂਟਰ ਸਾਡੇ ਰਸਕਿਉ ਤੇ ਨਹੀਂ ਆਉਂਦਾ । ਸਾਨੂੰ ਭਾਵੇਂ ਸਟੇਟ ਟਰੇਡਿੰਗ ਕਰਨੀ ਪਵੇ । ਭਾਵੇਂ ਸਾਨੂੰ ਇਸ ਵਾਸਤੇ ਕੋਈ ਇੰਸਟੀਚਿਊਟ ਕਾਇਮ ਕਰਨੀ ਪਵੇ । ਸੈਕੰਡ ਪੁਸ਼ ਟੂ ਐਗਰੀਕਲਚਰ ਕਿਵੇਂ ਕਾਮਯਾਬ ਹੋਏਗੀ ? ਸੈਕੰਡ ਪੁਸ਼ ਟੂ ਐਗਰੀ-ਕਲਚਰ ਉਨ੍ਹਾਂ ਚਿਰ ਕਾਮਯਾਬ ਨਹੀਂ ਹੋਏਗੀ ਜਿੰਨਾ ਚਿਰ ਅਸੀਂ ਐਗਰੀਕਲਚਰ ਪਰੋਡਿਊਸ ਦੀ ਸੇਅ ਨਹੀਂ ਬਣਾਉਂਦੇ । ਅੱਜ ਬਦਕਿਸਮਤੀ ਹੈ ਸਾਡੇ ਕਿਸਾਨ ਦੀ । ਪਰ ਜੇ ਉਹ ਧੰਨਵਾਨ ਹੁੰਦਾ, ਉਸ ਕੋਲ ਰੀਟੇਨਿੰਗ ਪਾਵਰ ਹੁੰਦੀ ਤਾਂ ਉਹ ਸਾਰੀਆਂ ਚੀਜ਼ਾਂ ਸਟੋਰ ਕਰਦਾ, ਮਰਜ਼ੀ ਦੀ ਥਾਂ ਫਰੀ ਮਾਰਕੀਟਿੰਗ ਕਰਦਾ । ਜਦੋਂ ਅਨਾਜ ਦੀ ਕਮੀਂ ਸੀ ਉਦੋਂ ਜ਼ੋਨ ਬਣਾ ਦਿੱਤੇ ਗਏ ਪਰੰਤੂ ਜਦੋਂ ਜ਼ੋਨਾਂ ਦੀ ਲੋੜ ਸੀ ਤਾਂ ਕਿ ਉਸਦੀ ਪਰੋਡਿਊਸ ਦਾ ਭਾਅ ਨਾ ਕਰੇ ਉਦੋਂ ਫਰੀ ਜ਼ੋਨਿੰਗ ਕਰ ਦਿੱਤੀ ਗਈ । ਮੈਂ ਸੁਜੈਸਟ ਕਰਾਂਗਾ ਕਿ ਭਾਵੇਂ ਕੋਈ ਇਸ ਤਰ੍ਹਾਂ ਦਾ ਬੋਰਡ ਜਾਂ ਕੋਈ ਹੋਰ ਅਦਾਰਾ ਬਣਾਇਆ ਜਾਵੇ ਜਿਹੜਾ ਕੁਝ ਆਈਟਮਜ਼, ਐਗਰੀਕਲਚਰ ਪ੍ਰੋਡਿਊਸ ਨਾਲ ਤਾਅਲੁਕ ਰੱਖਦਾ ਹੈ ਉਨ੍ਹਾਂ ਦੀ ਟਰੇਡਿੰਗ ਸਟੇਟ ਗੌਰਮਿੰਟ ਕਰੇ, ਤਾਂ ਕਿ ਪ੍ਰੋਡਿਊਸਰ ਨੂੰ ਗਰੰਟੀ ਹੋਵੇ ਕਿ ਜੋ ਚੀਜ਼ ਉਹ ਪਰੋਡਿਊਸ ਕਰ ਰਿਹਾ ਹੈ ਉਸ ਦੀ ਮਾਰਕੀਟਿੰਗ ਹੋਵੇਗੀ ਏਥੇ ਹੀ ਬੱਸ ਨਹੀਂ, ਇਸ ਦੇ ਨਾਲ ਇਕ ਬੜੀ ਵੱਡੀ ਇੰਪਾਰਟੈਂਟ ਚੀਜ਼ ਇਹ ਹੈ ਕਿ ਐਗਰੀਕਲਚਰ ਦੇ ਨਾਲ ਸਬੰਧ ਰੱਖਣ ਵਾਲੀਆਂ ਬੜੀਆਂ ਚੀਜ਼ਾਂ ਨਾਲ ਅਟੈਚਡ ਹਨ ।

**ਸ੍ਰੀ ਸੁਪੀਕਰ :** ਵਾਈਂਡ-ਅੱਪ ਕਰੋ ਜੀ ।

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ :** ਬੱਸ ਜੀ, ਇਕ ਗੱਲ ਕਹਿ ਕੇ ਇਕ ਮਿੰਟ ਵਿਚ ਹੀ ਮੈਂ ਵਾਈਂਡ-ਅੱਪ ਕਰਦਾ ਹਾਂ ਸਪੀਕਰ ਸਾਹਿਬ, ਅਸੀਂ ਬੜੀ ਵੱਡੀ ਪਰਾਬਲਮ ਫੇਸ ਕਰਨ ਲੱਗੇ ਹਾਂ । ਜਿਹੜਾ ਯੂਨੀਵਰਸਿਟੀ ਨੇ ਪੇਪਰ ਰਿਲੀਜ਼ ਕੀਤਾ ਹੈ ਉਸ ਮੁਤਾਬਿਕ ਪੰਜਾਬ ਦਾ 2/3 ਹਿੱਸਾ ਆਉਣ ਵਾਲੇ 10 ਤੋਂ 15 ਸਾਲਾਂ ਬਾਅਦ ਪਾਣੀ ਨੂੰ ਤਰਸੇਗਾ ਅਤੇ ਇਸ ਦਾ 2/3 ਹਿੱਸਾ ਡੈਜ਼ਰਟ ਹੋ ਜਾਵੇਗਾ । ਅਸੀਂ ਇਹ ਕਹਿ ਦਿੰਦੇ ਹਾਂ ਕਿ ਝੋਨਾ ਬੀਜਿਆ ਹੈ ਤਾਂ ਪਾਣੀ ਦਾ ਲੈਵਲ ਥੱਲੇ ਚਲਾ ਗਿਆ ਹੈ । ਇਹ ਫੰਡਾਮੈਂਟਲੀ ਇਕੋ ਰੀਜ਼ਨ ਹੈ ਕਿ ਪਾਣੀ ਦਾ ਲੈਵਲ ਥੱਲੇ ਚਲਾ ਗਿਆ ਹੈ । ਪਰ ਮੈਂ ਇਹ ਕਹਿੰਦਾ ਹਾਂ ਕਿ ਐਗਰੀਕਲਚਰਿਸਟ ਨੂੰ 260 ਕਰੋੜ ਰੁਪਏ ਦੀ ਬਿਜਲੀ ਮੁਫਤ ਦੇ ਦਿੱਤੀ ਗਈ । ਇਸ ਦੇ ਨਾਲ ਵੀ ਕਿਸਾਨ ਦਾ ਕੋਈ ਸੁਧਾਰ ਨਹੀਂ ਹੋਇਆ ਇਹ ਅਸੀਂ ਤਜ਼ਰਬਾ ਕੀਤਾ ਹੈ, ਉਹ ਰੁਲਿਆ ਹੈ ਲਾਸਟ ਵਿਚ ਇਹ ਗੱਲ ਮੈਂ ਬੜੇ ਸਪਸ਼ਟ ਸ਼ਬਦਾਂ ਵਿਚ ਕਹਿੰਦਾ ਹਾਂ, ਮੇਰੇ ਭਾਈਵਾਲ ਗੁੱਸਾ ਨਾ ਮੰਨਣ,

ਕਿ ਉਨ੍ਹਾਂ ਦੇ ਨੈਸ਼ਨਲ ਇੰਟਰਸਟ ਇਕ ਸਟੇਟ ਨਾਲੋਂ ਵੱਧ ਹੁੰਦੇ ਹਨ। ਪੰਜਾਬ ਦੇ ਕਿਸਾਨਾਂ ਦੀ, ਕਿਰਸਾਨੀ ਦੀ ਜਿੰਨੀ ਵਕਾਲਤ ਸ਼੍ਰੋਮਣੀ ਅਕਾਲੀ ਦਲ ਕਰ ਸਕਦਾ ਹੈ, ਉਤਨੀ ਕੋਈ ਵੀ ਨੈਸ਼ਨਲ ਪਾਰਟੀ ਨਹੀਂ ਕਰ ਸਕਦੀ। ਪਹਿਲਾਂ ਦੂਜਿਆਂ ਨੇ ਮਰਵਾਇਆ ਹੈ, ਕਿਧਰੇ ਹੁਣ ਵੀ ਮਾਰ ਨਾ ਖਾ ਲਈਏ। ਸਾਨੂੰ ਉਥੇ ਸ਼੍ਰੋਮਣੀ ਅਕਾਲੀ ਦਲ ਨੂੰ ਪੰਜਾਬ ਦੇ ਕਿਸਾਨਾਂ ਦਾ ਅਤੇ ਕਿਰਸਾਨੀ ਦਾ ਕੇਸ ਬੜੇ ਤਕੜੇ ਹੱਕ ਲੜਨਾ ਚਾਹੀਦਾ ਹੈ। ਜੇਕਰ ਸਾਨੂੰ ਆਪਣੀ ਜਮਾਤ ਨੂੰ ਮਰਨ ਤੋਂ ਬਚਾਉਣ ਵਾਸਤੇ ਉਨ੍ਹਾਂ ਨੂੰ ਅੱਖਾਂ ਵਿਖਾਉਣ ਦੀ ਲੋੜ ਪਵੇ ਤਾਂ ਉਸ ਤੋਂ ਵੀ ਝਿਜਕਣਾ ਨਹੀਂ ਚਾਹੀਦਾ। ਇਸ ਦੇ ਨਾਲ ਹੀ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੇਰੀ ਵੀ....

**ਸ੍ਰੀ ਸਪੀਕਰ** : ਮੋਫਰ ਸਾਹਿਬ, ਬੈਠ ਜਾਓ। ਤੁਹਾਨੂੰ ਬਹੁਤ ਜ਼ਿਆਦਾ ਟਾਈਮ ਮਿਲ ਚੁੱਕਾ ਹੈ। ਹੁਣ ਬਾਦਲ ਸਾਹਿਬ ਨੇ ਬੋਲਣਾ ਹੈ। ਉਨ੍ਹਾਂ ਨੂੰ ਸੁਣੋ। ਹਾਂ ਜੀ, ਮੁੱਖ ਮੰਤਰੀ ਜੀ। (ਵਿਘਨ)

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਮੈਂ ਆਪਣੀ ਪਰਸਨਲ ਅਕਸ-ਪਲੇਨੇਸ਼ਨ ਤੇ ਕੁਝ ਕਹਿਣਾ ਚਾਹੁੰਦਾ ਹਾਂ। ਮੈਂ ਬੋਲਣਾ ਤਾਂ ਨਹੀਂ ਸੀ ਚਾਹੁੰਦਾ ਪਰ ਮੈਨੂੰ ਪਤਾ ਹੈ ਕਿ ਬੜੀਆਂ ਪ੍ਰਾਬਲਮਜ਼ ਹਨ। ਲੇਕਿਨ ਮੈਨੂੰ ਯਕੀਨ ਹੈ ਕਿ ਜਿਹੜੀ ਗੱਲ ਜਾਂ ਸੁਝਾਓ ਅਸੀਂ ਦੇਵਾਂਗੇ ਜਿਤਨੀ ਦੇਰ ਤੱਕ ਉਹ ਇੰਪਲੀਮੈਂਟ ਨਹੀਂ ਹੁੰਦੇ ਉਨਾਂ ਚਿਰ ਤੱਕ ਕੋਈ ਫਾਇਦਾ ਕਿਸੇ ਨੂੰ ਪਹੁੰਚਣਾ ਨਹੀਂ। ਮੈਨੂੰ ਸ਼ੱਕ ਹੈ ਭਾਈ ਸਾਹਿਬ ਜੀ ਦੀ ਕਾਬਲੀਅਤ ਤੇ, ਮੈਂ ਸੁਜੈਸ਼ਨ ਕੀ ਦੇਵਾਂ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਮੈਨੂੰ ਬੜੀ ਖੁਸ਼ੀ ਹੈ, ਸਪੀਕਰ ਸਾਹਿਬ ਇਸ ਤੋਂ ਪਹਿਲਾਂ ਕਿ ਆਪਣੀ ਗੱਲ ਕਰਾਂ, ਮੈਂ ਤਾਂ ਕਾਬਲ ਨਹੀਂ ਹਾਂ। ਇਹ ਪੁਰਾਣੇ ਸਪੀਕਰ ਸਾਹਿਬ ਬੜੇ ਹੀ ਕਾਬਲ ਹਨ ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ। ਜੇਕਰ ਕਾਬਲੀਅਤ ਨਾ ਹੋਵੇ, ਤੁਸੀਂ ਤਾਂ ਇਕ ਦਿਨ ਵੀ ਸਟਰੱਗਲ ਨਹੀਂ ਕੀਤੀ। ਅਸੀਂ ਇਥੇ ਤਿੰਨ ਵਾਰੀ ਆਏ ਹਾਂ ਐਵੇਂ ਨਹੀਂ ਆਏ। ਅਸੀਂ ਕੋਈ ਟਾਟਾ ਨਗਰ ਵਿਚ ਇੰਡਸਟਰੀਆਂ ਚਲਾਉਂਦੇ ਨਹੀਂ ਇਥੇ ਪਹੁੰਚੇ ਬਲਕਿ ਸੰਘਰਸ਼ ਕਰਕੇ ਪਹੁੰਚੇ ਹਾਂ। ਮੈਨੂੰ ਅਫਸੋਸ ਹੈ ਕਿ ਆਰੰਭ ਦੇ ਵਿਚ ਹੀ ਮੈਨੂੰ ਇਹ ਗੱਲ ਕਰਨੀ ਪਈ ਹੈ।

ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਖਾਸ ਕਰਕੇ ਅਪੋਜ਼ੀਸ਼ਨ ਵਾਲਿਆਂ ਦਾ ਜਿਨ੍ਹਾਂ ਨੇ ਸਾਨੂੰ ਮੌਕਾ ਦਿੱਤਾ ਕਿ ਅਸੀਂ ਸਾਰੇ ਪੱਖਾਂ ਨੂੰ ਇਸ ਹਾਊਸ ਦੇ ਆਨਰੇਬਲ ਮੈਂਬਰਾਂ ਦੇ ਸਾਹਮਣੇ ਰੱਖ ਸਕੀਏ ਅਤੇ ਹਾਊਸ ਵਿਚ ਮਿਆਰੀ ਬਹਿਸ ਰਾਹੀਂ ਇਹ ਜਨਤਾ ਦੇ ਸਾਹਮਣੇ ਰੱਖ ਸਕੀਏ। ਹੋ ਸਕਦਾ ਹੈ ਕਿ ਰੁਟੀਨ ਵਿਚ ਇਹ ਗੱਲ ਸਾਹਮਣੇ ਨਾ ਆਉਂਦੀ ਅਤੇ ਸਾਰੇ ਤੱਥਾਂ ਤੋਂ ਪੱਖਾਂ ਤੋਂ ਲੋਕਾਂ ਨੂੰ ਵਾਕਫੀਅਤ ਨਾ ਹੁੰਦੀ। ਇਹ ਕਿਸਾਨਾਂ ਨੂੰ ਡਰਾਉਣ ਦੀ ਗੱਲ ਨਹੀਂ। ਐਗਰੀਕਲਚਰ ਦੀ ਕੀ ਇੰਪਾਰਟੈਂਸ ਹੈ ਅਤੇ ਪੰਜਾਬ ਦੇ ਐਗਰੀਕਲਚਰਿਸਟ ਦਾ ਕੀ ਰੋਲ ਹੈ ਇਸ ਦਾ ਜ਼ਿਕਰ ਆਇਆ ਹੈ, ਮੈਂ ਉਸ ਨੂੰ ਦੁਹਰਾਉਣਾ ਨਹੀਂ ਚਾਹੁੰਦਾ। ਅਜ਼ਾਦੀ ਤੋਂ ਬਾਅਦ ਸਾਰੇ ਹਿੰਦੁਸਤਾਨ ਵਿਚ ਜਿਹੜਾ

[ਮੁੱਖ ਮੰਤਰੀ]

ਪਹਿਲਾ ਮਸਲਾ ਸੀ, ਜਿਸ ਦੀ ਸਭ ਤੋਂ ਵੱਧ ਚਿੰਤਾ ਸੀ, ਉਹ ਫੂਡ ਦਾ ਮਸਲਾ ਸੀ। ਔਰ ਮੈਨੂੰ ਯਾਦ ਹੈ ਕਿ ਉਦੋਂ ਸਾਡੀ ਉਸ ਵੇਲੇ ਦੀ ਸਰਕਾਰ ਬੱਚਿਆਂ ਦੀਆਂ, ਭੁੱਖਿਆਂ ਨੰਗਿਆਂ ਦੀਆਂ ਤਸਵੀਰਾਂ ਛਾਪ ਕੇ ਦੂਸਰੇ ਮੁਲਕਾਂ ਤੋਂ ਅਨਾਜ ਦੀ ਭੀਖ ਮੰਗਦੀ ਸੀ। ਮੈਂ ਅੱਜ ਵੀ ਦੁਹਰਾਉਂਦਾ ਹਾਂ ਕਿ ਹਿੰਦੋਸਤਾਨ ਦੇ ਕਿਸਾਨ ਅਤੇ ਖਾਸ ਕਰਕੇ ਪੰਜਾਬ ਦੇ ਕਿਸਾਨ ਦੇ ਚਰਨਾਂ ਅੱਗੇ ਮੇਰਾ ਸਿਰ ਝੁਕਦਾ ਹੈ ਜਿਨ੍ਹਾਂ ਨੇ ਬੜੀ ਫਰਾਖਦਿਲੀ ਨਾਲ ਮਿਹਨਤ ਨਾਲ, ਦੇਸ਼ ਦਾ ਮਾਣ ਉੱਚਾ ਕੀਤਾ ਅਤੇ ਦੇਸ਼ ਨੂੰ ਜਿਹੜੀ ਅਨਾਜ ਦੀ ਡੈਫੀਸਿਟ ਸੀ, ਉਸ ਨੂੰ ਅੱਜ ਸਰਪਲੱਸ ਕਰਕੇ ਅੱਗੇ ਵਧਾ ਦਿਤਾ। ਸਪੀਕਰ ਸਾਹਿਬ, ਇਹ ਵੀ ਕਿਸੇ ਨੂੰ ਸ਼ੱਕ ਨਹੀਂ ਕਿ ਕਿਸਾਨ ਦੀ ਜੋ ਇਕਨੌਮਿਕ ਕੰਡੀਸ਼ਨ ਹੈ ਉਹ ਬੜੀ ਡੀਟੀਰੀਓਰੇਟ ਹੋ ਰਹੀ ਹੈ, ਇਸਦਾ ਸਾਰਿਆਂ ਨੂੰ ਪਤਾ ਹੈ ਕਿ ਕਿਸਾਨ ਜਿਹੜਾ ਹੈ ਉਸਦੀ ਸਾਲ ਦੀ ਆਮਦਨ 12950/- ਰੁਪਏ ਹੈ ਅਤੇ 36/- ਰੁਪਏ ਡੇਅਲੀ ਉਸਦੀ ਆਮਦਨ ਹੈ। ਇਹ ਇਕ ਡੇਅਲੀ ਵੇਜਜ਼ ਜੋ ਹੈ, ਉਸ ਦੇ ਨਾਲੋਂ ਵੀ ਘੱਟ ਹੈ। ਜਿੱਥੋਂ ਤੱਕ ਕਰਜੇ ਦਾ ਸਵਾਲ ਹੈ, ਸ਼ਾਇਦ ਅਰਸ਼ੀ ਜੀ ਨੇ ਕਿਹਾ ਸੀ ਜਾਂ ਕਿਸੇ ਹੋਰ ਨੇ ਕਿਹਾ ਸੀ 5700/- ਕਰੋੜ ਰੁਪਏ ਪੰਜਾਬ ਦੇ ਕਿਸਾਨਾਂ ਦੇ ਸਿਰ ਤੇ ਕਰਜਾ ਹੈ ਅਤੇ ਹਰ ਫੈਮਲੀ ਜੋ ਪੰਜਾਬ ਦੀ ਹੈ, ਉਸਦੇ ਸਿਰ 11000/- ਰੁਪਏ ਦਾ ਕਰਜ਼ਾ ਹੈ ਔਰ 10 ਏਕੜ ਜ਼ਮੀਨ ਤੱਕ ਦਾ ਵੀ ਜਿਹੜਾ ਕਿਸਾਨ ਹੈ ਉਸਦੀ ਵੀ ਜ਼ਿੰਦਗੀ ਦਾ ਮਿਆਰ ਸਰਕਾਰ ਦੇ ਇਕ ਪੀਆਨ ਨਾਲੋਂ ਵੀ ਮਾੜਾ ਹੈ। ਸਪੀਕਰ ਸਾਹਿਬ, ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ, ਇਥੋਂ ਤੱਕ ਸਾਰਿਆਂ ਦੀ ਸਹਿਮਤੀ ਹੈ। Who is the real culprit ? ਅੱਜ ਸਾਨੂੰ ਹਾਊਸ ਤੋਂ ਬੋਲਣਾ ਪਵੇਗਾ ਕਿ ਇਹ ਪੰਜਾਬ ਦੇ ਜਾਂ ਹਿੰਦੁਸਤਾਨ ਦੇ ਕਿਸਾਨ ਦੀ ਮਾੜੀ ਹਾਲਤ ਜੋ ਇਤਨੀ ਹੋਈ ਹੈ, ਜਦੋਂ ਤੱਕ ਅਸੀਂ ਸਾਰੀਆਂ ਗੱਲਾਂ ਦਾ ਵਿਸ਼ਲੇਸ਼ਨ ਨਹੀਂ ਕਰਾਂਗੇ ਉਦੋਂ ਤੱਕ ਪਤਾ ਨਹੀਂ ਲੱਗੇਗਾ। ਅਰਸ਼ੀ ਸਾਹਿਬ ਨੇ ਕਿਹਾ ਸੀ ਕਿ ਕਿਸੇ ਦੂਜੇ ਤੇ ਇਲਜ਼ਾਮ ਲਾਉਣ ਅਤੇ ਪਿਛਲੀਆਂ ਗੱਲਾਂ ਦੁਹਰਾਉਣ ਦਾ ਕੋਈ ਫਾਇਦਾ ਨਹੀਂ; ਤੁਸੀਂ ਨਾ ਕਰੋ ਲੇਕਿਨ, ਸਪੀਕਰ ਸਾਹਿਬ, ਪਿਛਲੇ ਤੱਥ ਵੀ ਸਾਹਮਣੇ ਆਉਣੇ ਚਾਹੀਦੇ ਹਨ, ਹੁਣ ਵਾਲੇ ਵੀ ਤੱਥ ਸਾਹਮਣੇ ਆਉਣੇ ਚਾਹੀਦੇ ਹਨ। ਜਦੋਂ ਤੱਕ ਸਾਰੀਆਂ ਗੱਲਾਂ ਸਾਹਮਣੇ ਨਹੀਂ ਆਉਣਗੀਆਂ ਉਦੋਂ ਤੱਕ ਗੱਲ ਨਹੀਂ ਨਿਖਰਣੀ। ਮੈਂ ਫੈਕਟਸ ਦੇ ਨਾਲ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਆਜ਼ਾਦੀ ਤੋਂ ਬਾਅਦ ਕਾਂਗਰਸ ਦੀ ਸਰਕਾਰ ਆਈ ਉਦੋਂ ਤੋਂ ਹੀ ਅੰਟੀ ਫਾਰਮਰ ਇਨ੍ਹਾਂ ਦੇ ਦਿਮਾਗ ਵਿਚ ਪਲਾਨ ਸੀ ਅਤੇ ਇਹ ਗੱਲ ਇਸ ਤੋਂ ਸਪੱਸ਼ਟ ਹੈ ਕਿ ਕਾਂਗਰਸ ਸਰਕਾਰ ਦੇ ਸਮੇਂ ਵਿਚ ਸੈਂਟਰ ਵਿਚ 8 ਪਲਾਨਜ਼ ਆਈਆਂ ਅਤੇ ਐਗਰੀਕਲਚਰ ਸੈਕਟਰ ਜਿਹੜਾ ਹੈ ਉਸਨੂੰ ਕੀ ਸ਼ੇਅਰ ਮਿਲਦਾ ਰਿਹਾ। ਸਪੀਕਰ ਸਾਹਿਬ, ਕੋਈ ਚੀਜ਼ ਉਦੋਂ ਤੱਕ ਤਰੱਕੀ ਨਹੀਂ ਕਰ ਸਕਦੀ ਉਸ ਵਿਚ ਖੁਸ਼ਹਾਲੀ ਨਹੀਂ ਆ ਸਕਦੀ ਜਦੋਂ ਤੱਕ ਉਸ ਤੇ ਇਨਵੇਸਟਮੈਂਟ ਨਹੀਂ ਹੁੰਦੀ। ਜਦੋਂ ਤੱਕ ਇਨਵੇਸਟਮੈਂਟ ਨਹੀਂ ਹੁੰਦੀ ਉਹ ਅੱਗੇ ਕਿਸ ਤਰ੍ਹਾਂ ਵੱਧ ਸਕਦੀ ਹੈ। ਜੋ ਸੈਂਟਰ ਦੀ ਪਹਿਲੀ ਪਲਾਨ ਸੀ ਉਸ ਵਿਚ ਐਗਰੀਕਲਚਰ ਸੈਕਟਰ ਲਈ ਸੈਂਟਰ ਦੀ ਸਰਕਾਰ ਨੇ 10.1 ਸ਼ੇਅਰ ਰੱਖਿਆ ਸੀ। ਕਿੰਨੀ ਵੱਡੀ ਬੇ-ਇਨਸਾਫੀ ਇਸ ਸੈਕਟਰ ਨਾਲ ਕੀਤੀ ਗਈ ਸੀ ਕਿ ਏਡਾ ਵੱਡਾ

ਸੈਕਟਰ ਹੋਵੇ ਅਤੇ ਉਸਦੇ ਲਈ ਕੇਵਲ 10.1 ਸ਼ੇਅਰ ਰੱਖਿਆ ਜਾਵੇ । ਸਪੀਕਰ ਸਾਹਿਬ, ਅਗਲੀ ਪਲਾਨ ਵਿੱਚ ਇਸਨੂੰ ਘਟਾ ਕੇ 5.72 ਕਰ ਦਿਤਾ ਗਿਆ ਅਤੇ ਤੀਜੀ ਪਲਾਨ ਵਿਚ 7.29, ਚੌਥੀ ਵਿਚ 12.94 ਪੰਜਵੀਂ ਵਿਚ 8.93 ਅਤੇ ਸੱਤਵੀਂ ਵਿਚ 5.84 ਅਤੇ ਅੱਠਵੀਂ ਵਿਚ 5.18 । ਇਸ ਤੋਂ, ਸਪੀਕਰ ਸਾਹਿਬ, ਸਪੱਸ਼ਟ ਹੈ ਕਿ ਕਾਂਗਰਸ ਸਰਕਾਰ ਦੀ ਨੀਤੀ ਜੋ ਰਹੀ ਹੈ, ਮੁੱਢ ਤੋਂ ਲੈ ਕੇ ਜਦੋਂ ਤੱਕ ਇਹ ਸਟੇਟ ਵਿਚ ਰਹੇ ਹਨ ਉਹ ਐਂਟੀ ਫਾਰਮਰ ਰਹੀ ਹੈ ਅਤੇ ਉਸਦੇ ਨਤੀਜੇ ਅੱਜ ਸਾਡੇ ਸਾਹਮਣੇ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਕਿਸੇ ਨੂੰ ਸਲੋਅ-ਪੁਆਇਜ਼ਨਿੰਗ ਦੇਣੀ ਹੁੰਦੀ ਹੈ, ਇਹ ਕਾਂਗਰਸ ਦੀ ਸਰਕਾਰ ਨੇ ਫਾਰਮਰਜ਼ ਨੂੰ ਸਲੋਅ-ਪੁਆਇਜ਼ਨਿੰਗ ਦਿਤੀ ਹੈ । ਅੱਜ ਇਹ ਕਹਿੰਦੇ ਹਨ ਕਿ ਸਾਢੇ ਤਿੰਨ ਸਾਲ ਵਿਚ ਡੀਟੀਰੀਓਰੇਸ਼ਨ ਹੋ ਗਈ.. ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ 1981-82 ਤੋਂ 1995-96 ਤੱਕ ਜਿਹੜੀ ਕਿਸਾਨਾਂ ਦੀ ਕਲਟੀਵੇਸ਼ਨ ਹੋਈ ਹੈ, ਉਹ ਥਰੀ ਟਾਈਮ ਵੱਧ ਗਈ ਹੈ ਔਰ ਇਨਕਮ ਜਿਹੜੀ ਹੈ, ਉਹ ਇਨਪੁਟਸ ਤੇ ਉਸ ਦੀਆਂ ਕੀਮਤਾਂ ਦੀ ਲਈਏ ਤਾਂ ਡੇਢ ਗੁਣਾ ਵਧੀ ਹੈ ਔਰ ਖ਼ਰਚਾ ਤਿੰਨ ਗੁਣਾ । ਇਹ ਇੰਨਾ ਲੰਬਾ ਸਮਾਂ ਹੁੰਦਾ ਰਿਹਾ ਤੇ ਇਨਕਮ ਡੇਢ ਗੁਣਾ ਤੇ ਰਹੀ ਔਰ ਇਸ ਦਾ ਨਤੀਜਾ ਇਹ ਨਿਕਲਣਾ ਹੀ ਸੀ ਜਦੋਂ ਹਰ ਸਾਲ ਇਨਕਮ ਘਟਦੀ ਗਈ, ਖ਼ਰਚਾ ਵਧਦਾ ਗਿਆ । ਸਾਨੂੰ ਇਹ ਨਸੀਹਤਾਂ ਕਰਦੇ ਹਨ । ਸਾਨੂੰ ਤਜਵੀਜ਼ਾਂ ਦਿੰਦੇ ਹਨ ਕਿ ਜੇ ਅਸੀਂ ਤਜਵੀਜ਼ਾਂ ਨਾ ਦਿਤੀਆਂ ਤਾਂ ਕਿਤੇ ਭੁੱਲ ਹੀ ਨਾ ਜਾਣ, ਸਾਨੂੰ ਜਿਵੇਂ ਪਤਾ ਹੀ ਨਹੀਂ । ਇਹ ਅੰਕੜੇ ਹਨ । ਅਰਸ਼ੀ ਜੀ, ਤੁਸੀਂ ਤਾਂ ਬਹੁਤ ਪੜ੍ਹਦੇ ਹੋ । ਜੇ ਪ੍ਰਾਈਸ ਇੰਡੈਕਸ 1981-82 ਤੋਂ ਪੜ੍ਹ ਲਈਏ, ਇਨਪੁਟਸ ਇੰਡੈਕਸ ਅਤੇ ਇਨਕਮ ਲੈਵਲ ਇੰਡੈਕਸ ਤਾਂ 1996-97 ਜਿਹੜਾ ਰਿਕਾਰਡਿਡ ਹੈ, ਉਦੋਂ ਇਨ੍ਹਾਂ ਵੀਰਾਂ ਦੀ ਸਰਕਾਰ ਰਹੀ ਹੈ। ਪੰਜਾਬ ਵਿਚ ਜਿਹੜਾ ਇਨਪੁਟਸ ਪ੍ਰਾਈਸ ਇੰਡੈਕਸ ਹੈ, ਉਹ 328.9 ਵਧਿਆ ਹੈ ਔਰ ਇਨਕਮ ਲੈਵਲ ਇੰਡੈਕਸ 147.6 ਔਰ ਏਨੇ 40-45 ਸਾਲ ਲਗਾਤਾਰ ਕਿਸਾਨਾਂ ਨੂੰ ਕੰਟੀਨਿਊਸਲੀ ਸਲੋਅ ਪੁਆਇਜ਼ਨਿੰਗ ਕੀਤੀ ਗਈ ਹੈ ...

**Shri Romesh Chander Dogra**: ** **

**ਸ਼੍ਰੀ ਸਪੀਕਰ** : ਤੁਸੀਂ ਡੋਗਰਾ ਜੀ, ਬੋਲਣ ਤੋਂ ਪਹਿਲਾਂ ਮੈਨੂੰ ਪੁੱਛਿਆ ਹੈ । ਤੁਸੀਂ ਸਮਝਦਾਰ ਆਨਰੇਬਲ ਮੈਂਬਰ ਹੋ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ . . . (ਵਿਘਨ)

**Mr. Speaker**: This is not the way ਤੁਸੀਂ ਪਹਿਲਾਂ ਮੈਨੂੰ ਪੁੱਛੋ । ਸੀ. ਐਮ. ਸਾਹਿਬ, ਤੁਸੀਂ ਕੰਟੀਨਿਊ ਕਰੋ । (ਵਿਘਨ) ਡੋਗਰਾ ਸਾਹਿਬ, ਬੈਠ ਜਾਓ । ਡੋਗਰਾ ਜੀ, ਬੈਠ ਜਾਓ । ਡੋਗਰਾ ਸਾਹਿਬ ਵਾਲੇ ਲਫਜ਼ ਐਕਸਪੰਜ ਕਰ ਦੇਣਾ ।

**ਮੁੱਖ ਮੰਤਰੀ** : ਮੈਂ ਇਨ੍ਹਾਂ ਦੀ ਤਸਲੀ ਕਰਾ ਦਿੰਦਾ ਹਾਂ । ਅਰਸ਼ੀ ਸਾਹਿਬ, ਇਹ ਸ਼ਾਇਦ ਤੁਹਾਡੀ ਗੱਲ ਮੰਨ ਜਾਣ । ਜਿਹੜੇ ਫੈਕਟ ਮੈਂ ਤੁਹਾਡੇ ਸਾਹਮਣੇ ਇਨਪੁੱਟ ਅਤੇ

**Expunged as ordered by the Chair.

[ਮੁੱਖ ਮੰਤਰੀ]

ਆਊਟਪੁੱਟ ਦੇ ਰੱਖੇ ਹਨ, ਉਹ ਠੀਕ ਹਨ ਕਿ ਨਹੀਂ । ਮੈਂ ਤੁਹਾਨੂੰ ਤਾਂ ਆਖਦਾ ਹਾਂ ਕਿਉਂਕਿ ਇਨ੍ਹਾਂ ਨੇ ਤੁਹਾਡੇ ਆਖੇ ਲੱਗਣਾ ਹੈ, ਮੇਰੇ ਨਹੀਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਜੋ ਮੈਂ ਕਿਹਾ ਸੀ, ਤੁਸੀਂ ਉਸ ਦੀ ਪੁਸ਼ਟੀ ਕਰ ਰਹੇ ਹੋ ।

**ਮੁੱਖ ਮੰਤਰੀ** : ਤੁਸੀਂ ਸਿਆਣੇ ਹੋ, ਤੁਸੀਂ ਇਨ੍ਹਾਂ ਨੂੰ ਸਮਝਾ ਦਿਉ ।

**ਡਾਕਟਰ ਹਰਬੰਸ ਲਾਲ** : ਸਲੋਅ-ਪ੍ਰਆਇਜ਼ਨਿੰਗ ਵਾਲੇ ਲਫ਼ਜ਼ ਐਕਸਪੰਜ ਕਰਵਾਉ ।

**ਸ੍ਰੀ ਸਪੀਕਰ** : ਇਸ ਵਿਚ ਐਕਸਪੰਜ ਕਰਨ ਵਾਲੀ ਗੱਲ ਹੈ ਨਹੀਂ ।

**ਮੁੱਖ ਮੰਤਰੀ** : ਤੁਸੀਂ ਇੰਨਾ ਚਿਰ ਬੋਲਦੇ ਰਹੇ, ਮੈਂ ਤਾਂ ਇਕ ਲਫ਼ਜ਼ ਵੀ ਨਹੀਂ ਬੋਲਿਆ ।

**ਸ੍ਰੀ ਸਪੀਕਰ** : ਇਹ ਅਨਪਾਰਲੀਮੈਂਟਰੀ ਲਫ਼ਜ਼ ਹੈ ਨਹੀਂ....(ਵਿਘਨ) ਇਹ ਅਨਪਾਰਲੀਮੈਂਟ ਲਫ਼ਜ਼ ਹੁੰਦਾ ਤਾਂ ਮੈਂ ਆਪਣੇ ਆਪ ਹੀ ਕਟਵਾ ਦਿੰਦਾ ।

**ਜਨ ਸਿਹਤ ਅਤੇ ਸ਼ਹਿਰੀ ਹਵਾਬਾਜ਼ੀ ਮੰਤਰੀ** : ਤੁਸੀਂ ਨਵਾਂ ਟ ਸ਼ੁਰੂ ਕਰ ਰਹੇ ਹੋ । ਕੱਲ੍ਹ ਨੂੰ ਚੌਧਰੀ ਸਾਹਿਬ ਨੇ ਵੀ ਬੋਲਣਾ ਹੈ.. (ਵਿਘਨ)

**ਸ੍ਰੀ ਰਮੇਸ਼ ਚੰਦਰ ਡੋਗਰਾ** : ਨਵਾਂ ਕੰਮ ਨਹੀਂ ਹੈ ਜੀ .. (ਵਿਘਨ)

**ਸ੍ਰੀ ਸਪੀਕਰ** : ਇਹ ਅਨਪਾਰਲੀਮੈਂਟਰੀ ਲਫ਼ਜ਼ ਨਹੀਂ ਹੈ । ਤੁਸੀਂ ਗਲਤ ਰਿਵਾਇਤ ਪੈਦਾ ਕਰ ਰਹੇ ਹੋ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੇ ਇਸ ਤਰ੍ਹਾਂ ਕਰਨਾ ਹੈ.... (ਵਿਘਨ)

**ਸ੍ਰੀ ਸਪੀਕਰ** : ਇਹ ਅਨਪਾਰਲੀਮੈਂਟਰੀ ਹੈ ਨਹੀਂ, ਜੇ ਹੁੰਦਾ ਤਾਂ ਮੈਂ ਕਟਵਾ ਦੇਣਾ ਸੀ ।

**ਮੁੱਖ ਮੰਤਰੀ** : ਗੱਲ ਤਾਂ ਸੁਣ ਲਉ....(ਵਿਘਨ)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਆਪਣੇ ਬੰਦਿਆਂ ਨੂੰ ਕੰਟਰੋਲ ਕਰੋ ਅਦਰਵਾਈਜ਼ ਤੁਹਾਨੂੰ ਵੀ ਬੋਲਣਾ ਔਖਾ ਹੋ ਜਾਣਾ ਹੈ.. (ਵਿਘਨ) ਤੁਸੀਂ ਆਪਣੇ ਬੰਦਿਆਂ ਨੂੰ ਕੰਟਰੋਲ ਕਰੋ । ਇਹ ਐਵੇਂ ਬਗੈਰ ਮਤਲਬ ਬੋਲੀ ਜਾ ਰਹੇ ਹਨ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ** ** ** **

**Mr. Speaker** : This is no Point of Order.

---

**Expunged as ordered by the Chair.

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਨਾਰਮਲੀ ਇਸ ਹਾਊਸ ਦੀ ਪ੍ਰੰਪਰਾ ਹੈ ਕਿ ਜਦੋਂ ਲੀਡਰ ਆਫ ਦਿ ਹਾਊਸ ਜਾਂ ਲੀਡਰ ਆਫ ਦਿ ਆਪੋਜ਼ੀਸ਼ਨ ਬੋਲਦਾ ਹੋਵੇ ਤਾਂ ਟੋਕ-ਟੋਕਾਈ ਅਲਾਊਡ ਨਹੀਂ । ਕੋਈ ਨੁਕਤਾ-ਚੀਨੀ ਕਰਨੀ ਹੁੰਦੀ ਹੈ ਤਾਂ ਉਨ੍ਹਾਂ ਦੀ ਸਪੀਚ ਤੋਂ ਬਾਅਦ ਕੀਤੀ ਜਾ ਸਕਦੀ ਹੈ । ਇਸ ਦਾ ਕਾਰਨ ਇਹ ਹੈ, ਇਹ ਕਾਂਗਰਸੀ ਭਰਾਵਾਂ ਨੂੰ ਸਮਝਾ ਦੇਈਏ ਕਿ ਬਈ ਮੈਜਾਰਿਟੀ ਜਿਹੜੀ ਹੈ ਉਹ ਫੇਅਰ ਮਿਨਾਰਿਟੀ ਦੀ ਗੱਲ ਨੂੰ ਬਿਲਕੁਲ ਬੰਦ ਨਹੀਂ ਕਰਦੀ । ਜੇਕਰ ਤੁਸੀਂ ਇਹ ਪ੍ਰੰਪਰਾ ਪਾ ਦਿੱਤੀ ਤਾਂ ਕੱਲ੍ਹ ਨੂੰ ਇਹ ਤੁਹਾਡੇ ਖਿਲਾਫ ਚਲੀ ਜਾਵੇਗੀ । So Sir, this must be observed.

**ਮੁੱਖ ਮੰਤਰੀ** : ਸਪੀਕਰ ਸਾਹਿਬ, ਐਂਟੀ ਕਿਸਾਨ ਮੈਂ ਉਹੀ ਲਫਜ਼ ਕਹਿੰਦਾ ਹਾਂ ਪਰ ਜੇ ਮੈਂ ਇਕੱਲਾ ਕਹਾਂ ਤਾਂ ਇਨ੍ਹਾਂ ਨੂੰ ਹੋਰ ਜ਼ਿਆਦਾ ਤਕਲੀਫ ਹੋਵੇਗੀ । ਅਰਸ਼ੀ ਸਾਹਿਬ ਨੇ ਵੀ ਕਿਹਾ ਮੈਂ ਉਸ ਦੀ ਬਿਲਕੁਲ ਤਾਈਦ ਕਰਦਾ ਹਾਂ ਕਿ ਡਬਲਯੂ. ਟੀ.ਓ, ਜਿਸ ਦੇ ਉਤੇ ਇਨ੍ਹਾਂ ਦੇ ਪ੍ਰਧਾਨ ਮੰਤਰੀ ਜਾਂ ਉਸ ਵੇਲੇ ਦੇ ਕਾਂਗਰਸ ਦੇ ਪ੍ਰੈਜ਼ੀਡੈਂਟ ਨੇ ਦਸਤਖਤ ਕੀਤੇ ਹਨ, ਮਲਟੀ ਨੈਸ਼ਨਲ ਕੰਪਨੀਆਂ ਦੇ ਪ੍ਰੈਸ਼ਰ ਥੱਲੇ, ਅਮੀਰ ਦੇਸ਼ਾਂ ਦੇ ਪ੍ਰੈਸ਼ਰ ਥੱਲੇ ਉਨ੍ਹਾਂ ਨੇ ਹਿੰਦੁਸਤਾਨ ਦੇ ਖੇਤੀ ਕਰਨ ਵਾਲੇ ਲੋਕਾਂ ਦੀ ਮੌਤ ਦੇ ਵਾਰੰਟਾਂ ਤੇ ਦਸਤਖ਼ਤ ਕਰ ਦਿੱਤੇ ਹਨ । (ਰੂਲਿੰਗ ਪਾਰਟੀ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਸਪੀਕਰ ਸਾਹਿਬ, ਜੋ ਰੋਲ ਇਨ੍ਹਾਂ ਨੇ ਅਦਾ ਕੀਤਾ ਹੈ, ਮੇਰਾ ਖਿਆਲ ਹੈ ਕਿ ਦਿਲ ਖੋਲ੍ਹ ਕੇ ਸੁਣ ਲਵੋ ਫਿਰ ਤੁਸੀਂ ਜੋ ਸਵਾਲ ਕਰੋਗੇ ਮੈਂ ਇਕ-ਇਕ ਗੱਲ ਦਾ ਜਵਾਬ ਦਿਆਂਗਾ ਪਰ ਇਹ ਕੋਈ ਤਰੀਕਾ ਨਹੀਂ ਕਿ ਮਿੰਟ ਕੁ ਮਗਰੋਂ ਫਿਰ ਖੜ੍ਹੇ ਹੋ ਜਾਵੋ । ਅੱਜ ਜਦੋਂ ਕਿ ਮੈਂ ਬਿਮਾਰ ਹਾਂ ਤੇ ਮੈਨੂੰ ਖਾਂਸੀ ਦੀ ਵੀ ਪ੍ਰਾਬਲਮ ਹੈ, ਮੈਂ ਤਿੰਨ-ਚਾਰ ਵਾਰ ਗਰਮ ਪਾਣੀ ਪੀ ਕੇ ਆਇਆ ਹਾਂ । ਫਿਰ ਵੀ ਮੈਂ ਜਾਂ ਸਾਡੀ ਪਾਰਟੀ ਵਾਲਿਆਂ ਨੇ ਤੁਹਾਨੂੰ ਕਦੇ ਟੋਕਿਆ ਹੈ ਤਾਂ ਤੁਸੀਂ ਸਾਨੂੰ ਦੱਸੋ । ਸਪੀਕਰ ਸਾਹਿਬ, ਖੇਤੀ ਦੇ ਵਿਚ ਪੰਜਾਬ ਕਿਉਂ ਕਾਮਯਾਬ ਹੋ ਗਿਆ ? ਇਕ ਤਾਂ ਇਥੋਂ ਦੇ ਲੋਕ ਮਿਹਨਤੀ ਹਨ ਅਤੇ ਸਾਨੂੰ ਦੂਸਰਾ ਕੁਦਰਤੀ ਦਾਤ ਹੈ । ਇਹ ਕਿਸੇ ਸਰਕਾਰ ਵਲੋਂ ਦਿੱਤੀ ਦਾਤ ਨਹੀਂ ਹੈ, ਉਹ ਹੈ ਪਾਣੀ । ਜੇਕਰ ਸਾਡੇ ਕੋਲ ਪਾਣੀ ਨਾ ਹੁੰਦਾ ਤਾਂ ਚਾਹੇ ਅਸੀਂ ਕਿੰਨੇ ਵੀ ਮਿਹਨਤੀ ਹੁੰਦੇ ਤਾਂ ਇਸ ਖੇਤੀ ਨੂੰ ਇਸ ਲੈਵਲ ਤਕ ਕਦੇ ਵੀ ਨਹੀਂ ਸੀ ਲਿਜਾ ਸਕਦੇ । ਸਪੀਕਰ ਸਾਹਿਬ, ਸਾਹਮਣੇ ਇਹ ਭਰਾ ਬੈਠੇ ਹਨ ਇਨ੍ਹਾਂ ਨੇ ਸਾਰੇ ਕਾਨੂੰਨ ਦੀਆਂ, ਕਾਂਸਟੀਚਿਊਸ਼ਨ ਦੀਆਂ ਧੱਜੀਆਂ ਉਡਾ ਕੇ ਪੰਜਾਬ ਦਾ ਜਿਹੜਾ ਪਾਣੀ ਹੈ ਉਹ ਦੂਜੇ ਸੂਬਿਆਂ ਨੂੰ ਦੇ ਦਿੱਤਾ ਹੈ । ਕੀ ਹੱਕ ਸੀ ਰਾਜਸਥਾਨ ਦਾ, ਕੋਈ ਮੈਨੂੰ ਕਾਂਸਟੀਚਿਊਸ਼ਨਲ ਅਥਾਰਟੀ ਦੱਸ ਦੇਵੇ ਕਿ 8 ਲੱਖ ਐਮ.ਏ.ਐਫ. ਪਾਣੀ ਜਿਹੜਾ ਪੰਜਾਬ ਦਾ ਉਸ ਵੇਲੇ ਦੇ ਮੁੱਖ ਮੰਤਰੀ ਦੇ ਜਾਂ ਜ਼ਿੰਮੇਵਾਰ ਬੰਦਿਆਂ ਦੇ ਚੀਫ ਇੰਜੀਨੀਅਰਾਂ ਦੀ ਮੀਟਿੰਗ ਕਰਕੇ ਸ੍ਰੀ ਗੁਲਜ਼ਾਰੀ ਲਾਲ ਨੰਦਾ ਨੇ ਜਿਹੜਾ 8 ਲੱਖ ਐਮ.ਏ.ਐਫ. ਪਾਣੀ ਹੈ ਉਸ ਵਾਸਤੇ ਰਾਜਸਥਾਨ ਦੀ ਨਹਿਰ ਕੱਢ ਦਿੱਤੀ । ਕੋਈ ਰਿਪੇਰੀਅਨ ਰਾਈਟ ਰਾਜਸਥਾਨ ਦਾ ਉਸ ਉਤੇ ਨਹੀਂ ਸੀ । ਫਿਰ ਹਰਿਆਣੇ ਨੇ ਇਕ ਨਹਿਰ ਜਦੋਂ ਐਮਰਜੈਂਸੀ ਵੇਲੇ ਤੁਸੀਂ ਤਾਂ ਮੁਲਕ ਨੂੰ ਕਾਲੇ ਬੱਦਲਾਂ ਦੇ ਵਿਚ ਬਦਲ ਦਿਤਾ ਸੀ, ਸਾਰਾ ਮੁਲਕ ਜੇਲ੍ਹਖਾਨਾ ਬਣਾ ਦਿੱਤਾ ਸੀ ਅਸੀਂ ਜੇਲ੍ਹਾਂ ਵਿਚ ਸੀ ਅਤੇ ਉਸ ਵੇਲੇ ਦੇ ਪ੍ਰਧਾਨ ਮੰਤਰੀ ਨੇ ਅਵਾਰਡ

[ਮੁੱਖ ਮੰਤਰੀ]

ਕਰ ਦਿੱਤਾ ਔਰ ਹਰਿਆਣੇ ਨੂੰ 3.5 ਲੱਖ ਐਮ. ਏ. ਐਫ. ਪਾਣੀ ਦੇ ਦਿੱਤਾ। ਸਪੀਕਰ ਸਾਹਿਬ, ਇਸ ਤੋਂ ਵੱਡੀ ਸਾਡੇ ਸੂਬੇ ਨਾਲ ਬੇਇਨਸਾਫੀ ਹੋ ਸਕਦੀ ਹੈ ਅਤੇ ਹੁਣ ਮੈਨੂੰ ਨਸੀਹਤਾਂ ਕਰਦੇ ਹਨ ਦਿੱਲੀ ਜਾ ਕੇ ਕੇਂਦਰ ਸਰਕਾਰ ਨਾਲ. ਚਲੋ ਕੋਈ ਹੋਰ ਤਾਂ ਆਖ ਦੇਵੇ ਪਰ ਤੁਸੀਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਕਿਵੇਂ ਆਖ ਸਕਦੇ ਹੋ ? ਮੈਨੂੰ ਜਦੋਂ ਮੁੱਖ ਮੰਤਰੀ ਬਣਨ ਦਾ ਮਾਣ ਬਖਸ਼ਿਆ ਤਾਂ ਮੈਂ ਸੁਪਰੀਮ ਕੋਰਟ ਦੇ ਵਿਚ ਦਾਅਵਾ ਕੀਤਾ। ਇਹ ਪਾਣੀ ਦੇ ਖਿਲਾਫ ਦਾਅਵਾ ਕੀਤਾ ਸੀ। ਇਹ ਰਿਕਾਰਡ ਦੇ ਉਤੇ ਹੈ ਅਤੇ ਮੈਂ ਇਕ ਗੱਲ ਵੀ ਰਿਕਾਰਡ ਦੇ ਖਿਲਾਫ ਨਹੀਂ ਕਰਨੀ ਹੈ। ਸਰਦਾਰ ਦਰਬਾਰਾ ਸਿੰਘ ਵੈਸੇ ਜਿਹੜੇ ਚਲੇ ਗਏ ਉਨ੍ਹਾਂ ਦਾ ਨਾਮ ਨਹੀਂ ਸੀ ਲੈਣਾ ਚਾਹੀਦਾ। ਮੈਂ ਦਾਅਵਾ ਕੀਤਾ ਸੀ ਹਿੰਦੁਸਤਾਨ ਦੀ ਸੁਪਰੀਮ ਕੋਰਟ ਵਿਚ ਪਰ ਜਦੋਂ ਹਿੰਦੋਸਤਾਨ ਦੀ ਸਰਕਾਰ ਨੂੰ ਪਤਾ ਲੱਗ ਗਿਆ, ਕਿਸੇ ਕਾਂਸਟੀਚਿਊਸ਼ਨ ਦੇ ਐਕਸਪਰਟ ਨੇ ਦਸ ਦਿੱਤਾ ਕਿ ਇਹ ਮੁਕੱਦਮਾ ਪੰਜਾਬ ਦੇ ਹੱਕ ਵਿਚ ਹੋ ਜਾਣਾ ਹੈ ਤਾਂ ਉਨ੍ਹਾਂ ਨੇ ਸਰਦਾਰ ਦਰਬਾਰਾ ਸਿੰਘ ਨੂੰ ਬੁਲਾ ਕੇ, ਝਾੜ ਕੇ ਕਿਹਾ ਕਿ ਇਸ ਕੇਸ ਨੂੰ ਵਾਪਸ ਲਵੋ। ਜੇ ਇਹ ਮੁਕੱਦਮਾ ਵਾਪਸ ਨਾ ਲੈਂਦੇ ਤਾਂ ਇਹ ਟੰਟੇ ਨਹੀਂ ਸੀ ਹੋਣੇ ਅਤੇ ਸਾਡਾ ਤੁਪਕਾ ਵੀ ਪਾਣੀ ਦਾ ਬਾਹਰ ਨਹੀਂ ਸੀ ਜਾ ਸਕਦਾ। ਲੇਕਿਨ ਇਨ੍ਹਾਂ ਦੇ ਵਿਚ ਜੁਰੱਅਤ ਤੇ ਹਿੰਮਤ ਨਹੀਂ ਸੀ ਕਿ ਉਸ ਵੇਲੇ ਦੇ ਪ੍ਰਧਾਨ ਮੰਤਰੀ ਨਾਲ ਗੱਲ ਕਰ ਲੈਂਦੇ। ਇਸ ਲਈ ਸਪੀਕਰ ਸਾਹਿਬ, ਸਾਰਿਆਂ ਤੋਂ ਪਹਿਲਾਂ ਤਾਂ ਇਨ੍ਹਾਂ ਨੇ ਸਾਡਾ ਪੰਜਾਬ ਦਾ ਪਾਣੀ ਗੁਆ ਦਿੱਤਾ। ਹੁਣ ਇਹ ਸਪੋਰਟ ਪ੍ਰਾਈਸ ਦੇ ਬਾਰੇ ਬੜੀਆਂ ਗੱਲਾਂ ਕਰਦੇ ਹਨ ਕਿ ਪਤਾ ਨਹੀਂ ਕਿ ਅਸੀਂ ਸਪੋਰਟ ਪ੍ਰਾਈਸ ਕਿੰਨੀ ਦਿਵਾਉਂਦੇ ਰਹੇ ਹਾਂ ਅਤੇ ਅਕਾਲੀ ਦਲ ਵਾਲੇ ਸਪੋਰਟ ਪ੍ਰਾਈਸ ਦਿਵਾਉਣ ਵਿਚ ਫੇਲ੍ਹ ਹੋ ਗਏ ਹਨ। ਮਿਨੀਮਮ ਸਪੋਰਟ ਪ੍ਰਾਈਸ ਵਾਸਤੇ 1992 ਤੋਂ 1997 ਤੱਕ ਜੇ ਕੋਈ ਫਿਗਰ ਵੀ ਗਲਤ ਹੋਵੇ ਤਾਂ ਨੋਟ ਕਰੀ ਜਾਇਓ, ਮੈਂ ਤੁਹਾਡੇ ਦਫਤਰ ਵਿਚ ਆ ਕੇ ਜਵਾਬ ਦੇਣ ਨੂੰ ਤਿਆਰ ਹਾਂ। ਪੰਜ ਸਾਲਾਂ ਵਿਚ ਪੈਡੀ ਦੀ ਜੋ ਸਪੋਰਟ ਪ੍ਰਾਈਸ ਹੈ ਉਸ ਵਿਚ 115/- ਰੁਪਏ ਪ੍ਰਤੀ ਕੁਇੰਟਲ ਦਾ ਵਾਧਾ ਕਰਾਇਆ ਸੀ, ਜਿਹੜਾ ਕਿ ਤਕਰੀਬਨ 23 ਰੁਪਏ ਪਰ ਸਾਲ ਪੈਡੀ ਦੀ ਪ੍ਰਾਈਸ ਵਿਚ ਵਾਧਾ ਹੋਇਆ। ਹੁਣ ਸਾਢੇ ਤਿੰਨ ਸਾਲ ਹੋਏ ਹਨ ਰਿਕਾਰਡ ਹੈ ਅਸੀਂ 115/- ਰੁਪਏ ਪਰ ਕੁਇੰਟਲ ਤੋਂ 145/- ਰੁਪਏ ਪਰ ਕੁਇੰਟਲ ਰੇਟਾਂ ਵਿਚ ਵਾਧਾ ਕੀਤਾ ਹੈ (ਥਪਿੰਗ) 36/- ਰੁਪਏ ਪਰ ਸਾਲ ਦਾ ਵਾਧਾ ਹੈ। ਜਿਥੋਂ ਤੱਕ ਵੀਟ ਦਾ ਸਵਾਲ ਹੈ ਇਨ੍ਹਾਂ ਨੇ 1992 ਤੋਂ 1997 ਤੱਕ 100/- ਰੁਪਏ ਪਰ ਕੁਇੰਟਲ ਵਿਚ ਵਾਧਾ ਕੀਤਾ, ਸਿਰਫ 20/- ਰੁਪਏ ਹਰ ਸਾਲ ਦੇ ਹਨ। ਅਸੀਂ ਤਿੰਨ ਸਾਲਾਂ ਵਿਚ ਔਸਤ 50/- ਰੁਪਏ ਪਰ ਸਾਲ ਮਿਨੀਮਮ ਸਪੋਰਟ ਪ੍ਰਾਈਸ ਵਿਚ ਵਾਧਾ ਕੀਤਾ ਹੈ। (ਥੰਪਿੰਗ) ਸਪੀਕਰ ਸਾਹਿਬ, ਜਿਹੜਾ ਹੁਣ ਇਹ ਕਹਿ ਰਹੇ ਹਨ ਕਿ ਮੇਨ ਫਸਲਾਂ ਤਿੰਨ ਹਨ, ਕਣਕ, ਝੋਨਾ ਅਤੇ ਤੀਸਰਾ ਕਪਾਹ ਨਰਮਾ ਹੈ। ਕਿੰਨੇ ਦੁੱਖ ਦੀ ਗੱਲ ਹੈ, ਇਨ੍ਹਾਂ ਦੀ ਕਾਰਗੁਜ਼ਾਰੀ ਦੇਖੋ ਕੋਈ ਸਮਾਂ ਸੀ ਜਦੋਂ ਪੰਜਾਬ ਸਾਰੇ ਹਿੰਦੁਸਤਾਨ ਦਾ 20% ਤੋਂ ਵੱਧ ਨਰਮਾ ਪੈਦਾ ਕਰਦਾ ਸੀ। 25.58 ਲੱਖ ਬੇਲਜ਼ ਪੈਦਾ ਹੁੰਦੀਆਂ ਸਨ ਲੇਕਿਨ ਇਨ੍ਹਾਂ ਦੀਆਂ ਪਾਲਿਸੀਆਂ ਦੇ ਕਾਰਨ ਇਹ ਪ੍ਰੋਡਕਸ਼ਨ ਘੱਟ ਕੇ 5.93 ਤੇ ਆ ਗਈ। ਕਿਉਂ ਆ ਗਈ ? ਕੀ ਕਿਸਾਨ ਨੇ ਕੁਝ ਮਾੜਾ ਕੀਤਾ ਇਸ ਕਰਕੇ

ਆ ਗਈ ਕਿਉਂਕਿ ਏਨ੍ਹਾਂ ਨੇ ਆਪਣੇ ਸਮੇਂ ਵਿਚ ਸੇਮ, ਜਿਹੜੀ ਕਿ ਮੇਨ ਕਾਰਨ ਬਣ ਗਈ ਸੀ ਨਰਮੇ ਨੂੰ ਖ਼ਤਮ ਕਰਨ ਲਈ, ਉਸ ਦਾ ਹੱਲ ਕਢਣ ਲਈ ਕੋਈ ਯਤਨ ਨਹੀਂ ਕੀਤਾ । ਹਾਂ ਜੇ ਕੋਈ ਕੁਦਰਤੀ ਆਫ਼ਤ ਦੀ ਵਜ੍ਹਾ ਨਾਲ ਕੋਈ ਨੁਕਸਾਨ ਹੋ ਜਾਵੇ ਤਾਂ ਕੋਈ ਹਰਗੁਜ਼ਰੀ ਕਰ ਲੈਂਦਾ ਹੈ । ਕੋਈ ਹੜ੍ਹ ਆ ਜਾਣ, ਭੁਚਾਲ ਆ ਜਾਵੇ, ਗੜ੍ਹੇ ਪੈ ਜਾਣ ਪਰ ਜੇ ਸਰਕਾਰ ਦੀ ਨਲਾਇਕੀ ਨਾਲ ਉਸ ਦਾ ਸਮੇਂ-ਸਮੇਂ ਸਿਰ ਨੁਕਸਾਨ ਹੋ ਜਾਵੇ ਤਾਂ ਕਰਪਟ ਸਰਕਾਰ ਹੁੰਦੀ ਹੈ । ਹੁਣ ਇਥੇ ਗੱਲ ਕਿਸਾਨਾਂ ਦੇ ਹਮਦਰਦਾਂ ਦੀ ਆ ਗਈ । ਅਸੀਂ ਸਾਰੀ ਸੇਮ ਕੱਢੀ ਹੈ । ਮੈਂ ਹੁਣ ਕਹਿ ਸਕਦਾ ਹਾਂ ਕਿ ਇਸ ਸਾਲ ਤੋਂ ਬਾਅਦ ਪੰਜਾਬ ਵਿਚ ਇਕ ਏਕੜ ਜ਼ਮੀਨ ਵਿਚ ਸੇਮ ਨਹੀਂ ਹੋਵੇਗੀ । (ਥੰਪਿੰਗ) ਜਿਹੜੀ ਹਾਲਤ 5.95 ਲੱਖ ਬੇਲਜ਼ ਤੇ ਆ ਗਈ ਸੀ ਪਿਛਲੇ ਸਾਲ ਉਹ 9.30 ਲੱਖ ਬੇਲਜ਼ ਸਨ ਤੇ ਐਤਕੀਂ 15 ਲੱਖ ਬੇਲਜ਼ ਕਾਟਨ ਦੀਆਂ ਹੋਣਗੀਆਂ ਅਤੇ ਪੰਜਾਬ ਨੂੰ ਉਸੇ ਸ਼ਾਨ, ਜਿਸ ਸ਼ਾਨ ਨਾਲ ਅੱਗੇ ਪੰਜਾਬ ਸੀ ਜਿਵੇਂ ਮਾਣ ਕਰਦਾ ਸੀ, 20% ਕਾਟਨ ਅਸੀਂ ਲਿਆਵਾਂਗੇ ਫਿਰ ਉਹੀ ਮਾਣ ਹਾਸਲ ਹੋਏਗਾ । ਕੀ ਇਹ ਸਾਡੀ ਗਲਤੀ ਹੈ ਜਾਂ ਤੁਹਾਡੀ ਗਲਤੀ ਹੈ ਜਿਸ ਨੇ ਸੇਮ ਨਹੀਂ ਕੱਢੀ । ਸੈਂਟਰ ਦੀਆਂ ਗਲਤੀਆਂ ਮੈਂ ਪਹਿਲਾਂ ਵੀ ਦੱਸੀਆਂ ਹਨ, ਪਲੈਨ ਤੇ ਨਾ ਰੱਖਣਾ, ਵੋਟਾਂ ਤੇ ਦਸਤਖਤ ਕਰਨ, ਠੀਕ ਪ੍ਰਾਈਸ ਨਾ ਲੈ ਸਕਣਾ । ਸਪੀਕਰ ਸਾਹਿਬ, ਹੁਣ ਆਪਣੀ ਸਰਕਾਰ ਆਈ ਹੈ, ਹੁਣ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਹੈ ਜਿਸਨੇ ਇਹ ਸਭ ਕੀਤਾ । ਕਹਿਣਾ ਸੌਖਾ ਹੁੰਦਾ ਹੈ, ਬਸ ਨੁਕਤਾਚੀਨੀ ਕਰ ਦਿਓ ਭਾਵੇਂ ਅਗਲੇ ਨੇ ਕਿੰਨਾਂ ਵੱਡਾ ਕੰਮ ਕੀਤਾ ਹੋਵੇ । ਮੈਂ ਫ਼ਖ਼ਰ ਨਾਲ ਕਹਿ ਸਕਦਾ ਹਾਂ ਕਿ ਦੁਨੀਆਂ ਵਿਚ ਕੇਵਲ ਪੰਜਾਬ ਦੀ ਸਰਕਾਰ ਹੈ ਜਿਸ ਨੇ ਟਿਊਬਵੈੱਲ ਦਾ ਪਾਣੀ ਹੋਵੇ ਜਾਂ ਨਹਿਰਾਂ ਦਾ ਪਾਣੀ ਹੋਵੇ ਕਿਸਾਨ ਨੂੰ ਮੁਫ਼ਤ ਦਿੱਤਾ ਹੈ 1997 ਤੋਂ 2000 ਤੱਕ 1150 ਕਰੋੜ ਰੁਪਏ ਦਾ ਟਿਊਬਵੈੱਲ ਦੇ ਪਾਣੀ ਵਿਚ ਕਨਸੈਸ਼ਨ ਦਿੱਤਾ ਹੈ । (ਥੰਪਿੰਗ) ਕਹਿੰਦੇ ਹਨ ਕਿ ਕਿਸਾਨ ਦਾ ਕੁਝ ਨਹੀਂ ਕੀਤਾ । 1,150 ਕਰੋੜ ਰੁਪਏ ਦਾ ਕਨਸੈਸ਼ਨ ਦੇਣਾ ਜਿਸ ਬਾਰੇ ਤੁਸੀਂ ਸੋਚ ਵੀ ਨਹੀਂ ਸਕਦੇ, ਇਹ ਅਸੀਂ ਦਿੱਤਾ । ਇਸੇ ਤਰ੍ਹਾਂ ਨਹਿਰੀ ਪਾਣੀ ਹੈ 150 ਲੱਖ ਰੁਪਏ ਦਾ ਤਿੰਨ ਸਾਲਾਂ ਵਿਚ ਕਨਸੈਸ਼ਨ ਦਿੱਤਾ ਹੈ ਲੇਕਿਨ ਰੈਵੇਨਿਊ 10.35 ਕਰੋੜ ਰੁਪਏ ਦਾ ਦਿੱਤਾ ਹੈ । ਸਪੀਕਰ ਸਾਹਿਬ. ਖੇਤੀ ਦੇ ਸਬੰਧ ਵਿਚ ਗੱਲਾਂ ਕਰਦੇ ਹਾਂ । ਇਹ ਛੋਟੀਆਂ ਲੱਗਣਗੀਆਂ । ਪੱਕੇ ਖਾਲੇ ਹਨ । ਖੇਤੀ ਤਾਂ ਹੋਵੇਗੀ ਜੇ ਉਸ ਨੂੰ ਖੇਤੀ ਵਾਲੀਆਂ ਫੈਸਿਲਟੀਜ਼ ਹੋਣਗੀਆਂ । ਇਨ੍ਹਾਂ ਦੇ ਸਮੇਂ ਵਿਚ ਕਿਸਾਨ ਆਪਣੀਆਂ ਜ਼ਮੀਨਾਂ ਗਹਿਣੇ ਧਰ ਕੇ ਗਿਰਵੀ ਰੱਖ ਕੇ ਬੈਂਕਾਂ ਤੋਂ ਕਰਜ਼ਾ ਲੈ ਕੇ ਇਹ ਪੱਕੇ ਖਾਲੇ ਕਰਵਾਉਂਦੇ ਸਨ । ਤੁਸੀਂ ਜਿਹੜੇ ਕਿਸਾਨਾਂ ਦੇ ਆਪਣੇ ਆਪ ਨੂੰ ਹਮਦਰਦ ਸਮਝਦੇ ਹੋ, ਤੁਸੀਂ ਇਹ ਨਹੀਂ ਸੋਚਿਆ ਕਿ ਪੱਕੇ ਖਾਲੇ ਮੁਫ਼ਤ ਹੋਣ । ਇਹ ਕਿਹੜੀ ਸਰਕਾਰ ਨੇ ਸੋਚਿਆ, ਇਹ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਸੋਚਿਆ । (ਥੰਪਿੰਗ) ਇਹ ਫੈਸਲਾ ਕੀਤਾ ਕਿ ਜਿਹੜਾ ਪੱਕਾ ਚੈਨਲ ਕਰਨਾ ਹੈ, ਉਹ ਸਰਕਾਰੀ ਖਰਚੇ ਤੇ ਕੀਤਾ ਜਾਵੇ । ਸਪੀਕਰ ਸਾਹਿਬ ਗੱਲਾਂ ਕਰਨੀਆਂ ਬੜੀਆਂ ਸੌਖੀਆਂ ਹਨ, ਨੁਕਤਾਚੀਨੀ ਕਰਨੀ ਬੜੀ ਸੌਖੀ ਹੈ । ਇਹ ਮਾਝੇ ਦੇ ਬਹਾਦਰ ਜ਼ਿਲ੍ਹੇ ਦੋ ਹਨ : ਗੁਰਦਾਸਪੁਰ ਅਤੇ ਅੰਮ੍ਰਿਤਸਰ ।

[ਮੁੱਖ ਮੰਤਰੀ]

ਇਨ੍ਹਾਂ ਦਾ ਕੀ ਕਸੂਰ ਹੈ । ਦੇਸ਼ ਆਜ਼ਾਦ ਹੋਇਆ । ਪਹਿਲਾਂ ਇਨ੍ਹਾਂ ਦਾ ਨਹਿਰੀ ਪਾਣੀ ਦਾ ਸਿਸਟਮ ਯੂ.ਬੀ.ਡੀ.ਸੀ. ਕੈਨਾਲ ਵਿਚੋਂ ਹੁੰਦਾ ਸੀ । ਅੱਗੇ ਲਾਹੌਰ ਤੇ ਪਾਕਿਸਤਾਨ ਨੂੰ ਪਾਣੀ ਜਾਂਦਾ ਸੀ । ਦੇਸ਼ ਦੀ ਵੰਡ ਕਰਕੇ ਨਹਿਰਾਂ ਘੱਟ ਹੋ ਗਈਆਂ । ਅੱਗੇ ਨਹਿਰਾਂ ਚੌੜੀਆਂ ਸਨ । ਇਸ ਦਾ ਨਤੀਜਾ ਇਹ ਹੋਇਆ ਕਿ ਪਾਣੀ ਹੌਲੀ-ਹੌਲੀ ਭਰਦੀਆਂ ਗਈਆਂ । ਯੂ.ਬੀ.ਡੀ.ਸੀ. ਸਿਸਟਮ ਇਨ੍ਹਾਂ ਕਰਕੇ ਖਤਮ ਹੋਇਆ । ਇਹ ਮੈਨੂੰ ਦਸ ਦੇਣ ਕਿ ਜਿਹੜਾ ਯੂ.ਬੀ.ਡੀ.ਸੀ. ਸਿਸਟਮ ਅੰਮ੍ਰਿਤਸਰ ਤੇ ਗੁਰਦਾਸਪੁਰ ਨੂੰ ਸੇਰਾਬ ਕਰਦਾ ਹੈ, ਇਨ੍ਹਾਂ ਨੇ ਇਸ ਤੇ ਖਰਚਾ ਕੀ ਕੀਤਾ ਹੈ ? ਇਨ੍ਹਾਂ ਨੇ ਕੋਈ ਖਰਚਾ ਨਹੀਂ ਕੀਤਾ । ਹੁਣ ਸ਼੍ਰੋਮਣੀ ਅਕਾਲੀ ਦਲ ਤੇ ਬੀ.ਜੇ.ਪੀ. ਦੀ ਸਰਕਾਰ ਨੇ 180 ਕਰੋੜ ਰੁਪਏ ਦਾ ਪ੍ਰੋਜੈਕਟ ਬਣਾਇਆ ਹੈ । ਇਹ ਯੂ.ਬੀ.ਡੀ.ਸੀ. ਸਿਸਟਮ ਠੀਕ ਕਰਨ ਲਈ ਬਣਾਇਆ ਹੈ । (ਥੰਪਿੰਗ) ਇਹ ਅਸੀਂ ਠੀਕ ਕਰਨਾ ਹੈ । ਇਹ ਤੁਹਾਡੇ ਸਾਹਮਣੇ ਹੋਵੇਗਾ ਕਿ ਪੰਜਾਬ ਦੇ ਲੋਕਾਂ ਦਾ ਇੰਨਾ ਵੱਡਾ ਫਾਇਦਾ ਹੋਵੇਗਾ । ਇਸ ਨਾਲ ਅਸੀਂ ਇਕ ਲੱਖ ਅਠਾਰਾਂ ਹਜ਼ਾਰ ਹੈਕਟੇਅਰ ਜ਼ਮੀਨ ਦੀ ਆਬਪਾਸ਼ੀ ਕਰਾਂਗੇ । ਸਪੀਕਰ ਸਾਹਿਬ, ਪੈਸੇ ਬੜੇ ਜ਼ਰੂਰੀ ਹਨ ਭਾਵੇਂ ਇੰਡਸਟਰੀ ਹੈ, ਭਾਵੇਂ ਐਗਰੀਕਲਚਰ ਹੈ, ਭਾਵੇਂ ਕੋਈ ਵੀ ਕਿੱਤਾ ਹੈ, ਉਸ ਦੇ ਲਈ ਪੈਸੇ ਚਾਹੀਦੇ ਹਨ । ਬਿਜ਼ਨਸ ਨੂੰ ਜਾਂ ਇਸ ਕੰਮ ਨੂੰ ਆਸਾਨ ਤਰੀਕੇ ਨਾਲ ਜੇ ਪੈਸੇ ਨਹੀਂ ਮਿਲਦੇ ਤਾਂ ਉਹ ਪੈਸੇ ਤੋਂ ਬਿਨਾਂ ਅਗਾਂਹ ਨਹੀਂ ਵੱਧ ਸਕਦਾ । ਮੈਂ ਦੱਸ ਦਿੰਦਾ ਹਾਂ ਕਿ ਅਸੀਂ ਖੁਲ੍ਹੀ ਛੁੱਟੀ ਦਿੱਤੀ ਹੈ ਕਿ ਕੋਈ ਇੱਕ ਵੀ ਵੱਡਾ ਕੰਮ ਇਨ੍ਹਾਂ ਨੇ ਆਪਣੇ 45 ਸਾਲਾਂ ਦੇ ਰਾਜ ਵਿਚ ਪੰਜਾਬ ਦੇ ਕਿਸਾਨ ਵਾਸਤੇ ਕੀਤਾ ਹੋਵੇ, ਇਹ ਦੱਸ ਦੇਣ । ਮੈਂ ਸੈਂਕੜੇ ਕੰਮ ਦੱਸ ਸਕਦਾ ਹਾਂ । ਅਸੀਂ ਇਹ ਕੀਤੇ ਹਨ । ਜੋ ਕਰਾਪ ਲੋਨ ਦਿੱਤਾ ਜਾਂਦਾ ਹੈ, ਉਹ ਇਨ੍ਹਾਂ ਦੇ ਸਮੇਂ ਵਿਚ 40 ਹਜ਼ਾਰ ਰੁਪਏ ਇਕ ਫਾਰਮਰ ਨੂੰ ਮਿਲ ਸਕਦੇ ਸੀ । ਮੈਂ ਵਧਾਈ ਦਿੰਦਾ ਹਾਂ ਕਿ ਸਾਡੇ ਕੋਆਪਰੇਟਿਵ ਮਨਿਸਟਰ ਸਾਹਿਬ ਨੇ ਇਨ੍ਹਾਂ ਦੇ 40 ਹਜ਼ਾਰ ਤੋਂ ਵਧਾ ਕੇ ਇਸ ਨੂੰ 70 ਹਜ਼ਾਰ ਰੁਪਏ ਪਰ-ਫਾਰਮਰ ਕਰ ਦਿੱਤਾ ਹੈ । ਇੱਥੇ ਹੋਰ ਵਧਾਈ ਦੀ ਗੱਲ ਹੈ ਕਿ ਇੱਕ ਅਕਤੂਬਰ ਤੋਂ ਇਹ 70 ਹਜ਼ਾਰ ਰੁਪਏ ਤੋਂ ਵਧਾ ਕੇ 85 ਹਜ਼ਾਰ ਰੁਪਏ ਕਰਨ ਦਾ ਐਲਾਨ ਅਸੀਂ ਕੀਤਾ ਹੈ । ਇਹ ਕਿੰਨੀ ਵੱਡੀ ਗੱਲ ਹੈ । ਫਿਰ ਜਿਹੜੀ ਰਿਵੌਲਵਮੈਂਟ ਕੈਸ਼ ਕਰੈਡਿਟ ਸਕੀਮ ਹੈ, ਇਸ ਬਾਰੇ ਉਨ੍ਹਾਂ ਨੇ ਕੁਝ ਸੋਚਿਆ ਨਹੀਂ । ਸਕੀਮਾਂ ਉਹ ਸਰਕਾਰ ਸੋਚਦੀ ਹੈ ਜਿਹੜੀ ਦਿਲੋਂ ਲਗਾਅ ਰੱਖਦੀ ਹੋਵੇ । ਸਾਡਾ ਦਿਲੋਂ ਲਗਾਅ ਹੈ । ਅਸੀਂ ਸਮਝਦੇ ਸੀ ਕਿ ਕਿਸਾਨ ਕੋਲ ਕੋਈ ਹੋਰ ਤਰੀਕਾ ਨਹੀਂ । ਪ੍ਰਾਈਵੇਟ ਕੰਮ ਕਰਨ ਵਾਸਤੇ ਉਸ ਨੂੰ ਆੜ੍ਹਤੀਆਂ ਕੋਲੋਂ ਪੈਸੇ ਲੈਣੇ ਪੈਂਦੇ ਹਨ । ਇਨ੍ਹਾਂ ਨੂੰ ਅਸੀਂ ਤਕੜਾ ਕੀਤਾ । ਲੇਕਿਨ ਇਹ ਨਹੀਂ ਕਰ ਸਕੇ । ਇਹ ਪਹਿਲੀ ਵਾਰ ਹੋਇਆ ਹੈ ਕਿ ਡੇਢ ਲੱਖ ਰੁਪਿਆ ਇਕ ਏਕੜ ਜ਼ਮੀਨ ਵਾਲਾ ਕਿਸਾਨ ਆਪਣੇ ਲਈ ਲੈ ਸਕਦਾ ਹੈ । ਬੈਂਕ ਵਿਚੋਂ ਜਾ ਕੇ ਜਿਵੇਂ ਆਪਣਾ ਪੈਸਾ ਕਢਵਾਉਣਾ ਹੁੰਦਾ ਹੈ, ਉਹ ਉਸੇ ਤਰ੍ਹਾਂ ਹੀ ਪੈਸਾ ਕਢਾ ਸਕਦਾ ਹੈ । ਅਰਸ਼ੀ ਸਾਹਿਬ, ਇਨ੍ਹਾਂ ਨੂੰ ਪੁੱਛ ਲਵੋ । ਅਸੀਂ ਇਹ ਵੀ ਕੀਤਾ ਹੈ ਕਿ ਪੰਜ ਏਕੜ ਜ਼ਮੀਨ ਜਿਸ ਕੋਲ ਹੈ ਉਹ ਤਿੰਨ ਲੱਖ ਰੁਪਿਆ ਲੈ ਸਕਦਾ ਹੈ । ਆਲਰੇਡੀ ਕੋਆਪਰੇਟਿਵ ਮਨਿਸਟਰ ਸਾਹਿਬ ਨੇ ਹਦਾਇਤ ਕੀਤੀ ਹੈ ਕਿ ਜਿਹੜਾ ਕੋਈ ਕੇਸ ਇਸ ਸਬੰਧੀ ਆਵੇ,

ਉਹ 7 ਦਿਨਾਂ ਦੇ ਅੰਦਰ ਹੋ ਜਾਵੇ । ਅਸੀਂ 562 ਕਰੋੜ ਰੁਪਏ ਇਸ ਦੇ ਲਈ ਦਿੱਤੇ ਹਨ । ਇਸ ਦੇ ਵਿਚ ਜੇ 561 ਹੋਵੇ ਤਾਂ ਤੁਸੀਂ ਮੈਨੂੰ ਕਹਿ ਸਕਦੇ ਹੋ । ਇੰਟਰਸਟ ਰੇਟ ਵੀ ਘਟਾਏ ਹਨ । ਜੇ ਅਸੀਂ ਇਹ ਸੋਚ ਸਕਦੇ ਹਾਂ ਤਾਂ ਇਨ੍ਹਾਂ ਨੇ ਇਹ ਕਿਉਂ ਨਹੀਂ ਸੋਚਿਆ ? ਤੁਸੀਂ ਇਸ ਕਰਕੇ ਨਹੀਂ ਸੋਚਿਆ ਕਿਉਂਕਿ ਤੁਹਾਨੂੰ ਕਿਸਾਨ ਨਾਲ ਹਮਦਰਦੀ ਨਹੀਂ । ਅਸੀਂ ਭਾਵੇਂ ਇੱਕ ਪਰਸੈਂਟ ਹੀ ਕੀਤਾ ਹੈ ਪਰ ਕੀਤਾ ਤਾਂ ਹੈ । ਭਾਵੇਂ ਇਹ ਫਿਗਰ ਥੋੜ੍ਹੀ ਹੀ ਹੈ । ਪੀਨਲ ਇੰਟਰਸਟ ਤੁਸੀਂ ਤਿੰਨ ਪਰਸੈਂਟ ਲਗਾਉਂਦੇ ਸੀ । ਰਵੀ ਸਾਹਿਬ, ਤੁਸੀਂ ਸ਼ਾਰਲਾੱਕ ਦੀ ਸ਼ਾਇਦ ਹਿਸਟਰੀ ਜਾਣਦੇ ਹੋਵੋਗੇ । ਉਸ ਦੇ ਵਿਚ ਸਟੋਰੀ ਸੁਣਾਉਂਦੇ ਹੁੰਦੇ ਸਨ, ਮੈਨੂੰ ਇਹ ਭੁੱਲ ਗਈ ਹੈ । ਰਵੀ ਸਾਹਿਬ, ਸ਼ਾਇਦ ਤੁਸੀਂ ਜਾਣਦੇ ਹੋਵੋਗੇ । ਉਹ ਕੀ ਕਰਦਾ ਸੀ ? ਸਪੀਕਰ ਸਾਹਿਬ, ਇਹ ਤਿੰਨ ਪਰਸੈਂਟ ਲੈਂਦੇ ਸਨ, ਉਹ ਅਸੀਂ ਛੇ ਪਰਸੈਂਟ ਕੀਤਾ ਹੈ । ਅੱਗੇ ਇਹ ਹੁੰਦਾ ਸੀ ਕਿ ਜੇ ਕਿਸੇ ਕਿਸਾਨ ਨੇ ਕੋਈ ਦੋ ਲਖ ਦੀ ਛੋਟੀ ਮਸ਼ੀਨਰੀ ਲੈਣੀ ਹੈ ਜਾਂ ਕੋਈ ਇੰਪਲੀਮੈਂਟ ਲੈਣਾ ਹੈ ਤਾਂ ਇਹ ਕਹਿੰਦੇ ਸਨ ਕਿ ਉਸ ਦੁਕਾਨਦਾਰ ਪਾਸ ਜਾ ਕੇ ਬਿਲ ਲੈ ਆ, ਉਸਨੂੰ ਦੇਵਾਂਗੇ । ਤੈਨੂੰ ਨਹੀਂ ਦੇਵਾਂਗੇ । ਉਸ ਨੇ ਕਿਹੜਾ ਪਾਪ ਕੀਤਾ ਹੈ, ਕਰਜ਼ਾ ਉਹ ਲੈਂਦਾ ਹੈ, ਉਸ ਨੇ ਹੀ ਕਰਜ਼ਾ ਮੋੜਨਾ ਹੈ, ਚੈੱਕ ਜਿਹੜਾ ਹੈ, ਉਹ ਦੁਕਾਨਦਾਰ ਨੂੰ ਦੇਣਾ ਹੈ । ਅਸੀਂ ਇਹ ਨਹੀਂ ਹੋਣ ਦਿਆਂਗੇ । ਇਹ ਕਿਸਾਨਾਂ ਦੀ ਹਮਦਰਦ ਸਰਕਾਰ ਹੈ । ਇਸ ਲਈ ਹੁਣ ਅਸੀਂ ਟਰੈਕਟਰ ਲੋਨ ਕਿਸਾਨ ਨੂੰ ਦੋ ਲੱਖ ਤੱਕ ਦਿੰਦੇ ਹਾਂ । ਉਹ ਆਪਣੇ ਨਾਂ ਤੇ ਹੀ ਇਹ ਚੈੱਕ ਕਢਵਾ ਸਕਦਾ ਹੈ ।

ਸਪੀਕਰ ਸਾਹਿਬ, ਪਤਾ ਨਹੀਂ ਕਿ ਇਹ ਕਿਥੋਂ ਗੱਲਾਂ ਕੱਢ ਕੇ ਲਿਆਉਂਦੇ ਹਨ । ਅਸੀਂ ਸ਼ਾਸਤਰੀ ਬੀਮਾ ਬੈਂਕ ਲੋਨ ਦੀ ਸਕੀਮ ਚਲਾਈ ਹੈ । ਇਸ ਵਿਚ ਜੇਕਰ ਕਿਸਾਨ ਦਾ 1,000/- ਰੁਪਿਆ ਸੇਵਿੰਗ ਵਿਚ ਪਿਆ ਹੈ, ਜੇਕਰ ਉਸ ਦੀ ਐਕਸੀਡੈਂਟ ਨਾਲ ਮੌਤ ਹੋ ਜਾਵੇ ਤਾਂ ਉਸ ਦਾ ਜੋ 1,000/- ਰੁਪਿਆ ਜੋ ਜਮ੍ਹਾਂ ਹੈ ਉਸ ਨੂੰ ਬੀਮੇ ਦੀ ਕਿਸ਼ਤ ਸਮਝੀ ਜਾਵੇਗੀ ਅਤੇ 1 ਲੱਖ ਰੁਪਿਆ ਦਿੱਤਾ ਜਾਵੇਗਾ । ਇਸ ਸਕੀਮ ਹੇਠ 4,64,000 ਕਿਸਾਨ ਕਵਰ ਹੋ ਚੁੱਕੇ ਹਨ। ਸਪੀਕਰ ਸਾਹਿਬ, ਇਥੇ ਫਿਗਰ ਵੀ ਦੇਣੀ ਪੈਂਦੀ ਹੈ, ਲੋਕਾਂ ਨੂੰ ਸਮਝਾਉਣ ਵਾਸਤੇ, ਜੇਕਰ ਇਹ ਫਿਗਰਜ਼ ਝੂਠੀਆਂ ਹੋਣ ਤਾਂ ਤੁਸੀਂ ਕਹਿ ਦੇਵੋ । ਸਾਹਮਣੇ ਬੈਠੇ ਭਰਾਵਾਂ ਵੇਲੇ ਜ਼ਮੀਨ ਦੀ ਕੀਮਤ 80,000/- ਰੁਪਏ ਪਰ ਏਕੜ ਸੀ ਪਰ ਹੁਣ 2.5 ਲੱਖ ਰੁਪਏ ਪਰ ਏਕੜ ਕਿਸਾਨਾਂ ਦੀ ਜ਼ਮੀਨ ਦੀ ਕੀਮਤ ਹੈ । ਇਹ (ਆਪੋਜੀਸ਼ਨ ਵਲ ਇਸ਼ਾਰਾ) ਸਾਡੇ ਤੇ ਨੁਕਤਾਚੀਨੀ ਕਰਦੇ ਹਨ ਪਰ ਜਦੋਂ ਇਨ੍ਹਾਂ ਵੇਲੇ ਕਿਸਾਨਾਂ ਦੀਆਂ ਜ਼ਮੀਨਾਂ ਲੈਂਦੇ ਸਨ ਤਾਂ ਰੇਟ ਫਿਕਸ ਕਰਨ ਵੇਲੇ ਕਹਿੰਦੇ ਸਨ ਕਿ ਲੁੱਟ ਲਓ । ਕਲੈਕਟਰ ਤੋਂ ਜਿਹੜੀ ਰਜਿਸਟਰੀ ਕਰਾਉਣੀ ਹੁੰਦੀ ਹੈ ਤਾਂ ਉਸ ਵੇਲੇ ਕਿਸਾਨ ਸੋਚ ਲੈਂਦਾ ਸੀ ਕਿ ਕੁਝ ਬਚਤ ਹੋ ਜਾਵੇ ਤੇ ਘੱਟ ਰੇਟ ਤੇ ਰਜਿਸਟਰੀਆਂ ਹੁੰਦੀਆਂ ਸਨ । ਹੁਣ ਸਾਡੀ ਸਰਕਾਰ ਕਿਸਾਨਾਂ ਦੀ ਹਮਦਰਦ ਆਈ ਹੈ । ਸਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਕਿਸਾਨਾਂ ਨੂੰ ਜਿਹੜੇ ਪੈਸੇ ਮਿਲਣਗੇ ਉਹ ਪੈਸੇ ਫਿਕਸ ਨਹੀਂ ਕਰੇਗਾ ਬਲਕਿ ਇਕ ਕਮੇਟੀ ਹੋਵੇਗੀ ਜਿਸ ਵਿਚ ਡਿਪਟੀ ਕਮਿਸ਼ਨਰ ਹੋਵੇਗਾ, ਇਲਾਕੇ ਦਾ ਐਮ.ਐਲ.ਏ. ਹਵੇਗਾ ਅਤੇ ਪਿੰਡ ਦਾ ਸਰਪੰਚ ਹੋਵੇਗਾ । ਰਵੀ ਸਾਹਿਬ, ਹਾਊਸ ਵਿਚ ਬੈਠੇ ਨਹੀਂ ਹਨ, ਉਹ ਉਠ ਕੇ ਚਲੇ ਗਏ ਹਨ ਉਨ੍ਹਾਂ ਨੂੰ

[ਮੁੱਖ ਮੰਤਰੀ]
ਪਤਾ ਹੈ ਕਿ ਉਥੇ ਕਿਤਨੇ ਪੈਸੇ ਦਿਤੇ ਹਨ । ਉਸ ਇਲਾਕੇ ਵਿਚ ਇਕ ਬਹੁਤ ਵਡੀ ਰੀਫਾਈਨਰੀ ਲਗ ਰਹੀ ਹੈ । ਉਥੇ ਘਰਾਂ ਵਿਚ ਨਿਆਣੇ ਕਹਿੰਦੇ ਹਨ ਕਿ ਬਾਪੂ ਇਹ ਚੀਜ਼ ਲੈ ਦਿਓ ਤਾਂ ਬਾਪੂ ਜਵਾਬ ਦਿੰਦਾ ਹੈ ਕਿ ਤੇਰੀ ਕਿਹੜਾ ਜ਼ਮੀਨ ਰਿਫਾਈਨਰੀ ਵਿਚ ਆਈ ਹੈ । ਹੁਣ ਜ਼ਮੀਨ ਦੇ ਕਿਸਾਨਾਂ ਨੂੰ ਪੈਸੇ ਮਿਲਦੇ ਹਨ ਜੇਕਰ ਕੋਈ ਕਿਸਾਨ ਹਾਈ ਕੋਰਟ ਦੇ ਸੈਸ਼ਨ ਜੱਜ ਕੋਲ ਅਪੀਲ ਕਰਨਾ ਚਾਹੁੰਦਾ ਹੈ ਤਾਂ ਪਹਿਲਾਂ ਜ਼ਮੀਨ ਦੇ ਹਿਸਾਬ ਨਾਲ ਜ਼ਿਆਦਾ ਪੈਸੇ ਚਾਰਜ ਕੀਤੇ ਜਾਂਦੇ ਸਨ ਪਰ ਸਾਡੀ ਸਰਕਾਰ ਨੇ ਸਿਰਫ 100/- ਰੁਪਿਆ ਫਿਕਸ ਕੀਤਾ ਹੈ । ਉਹ 100/-ਰੁਪਿਆ ਫ਼ੀਸ ਦਾ ਲਾ ਕੇ ਆਪਣੀ ਅਪੀਲ ਕਰ ਸਕਦਾ ਹੈ । ਜੇਕਰ ਇਨਸਾਫ ਨਾ ਮਿਲਿਆ ਹੋਵੇ ਤਾਂ ਇਨਸਾਫ ਮਿਲ ਸਕਦਾ ਹੈ ।

**ਸ਼੍ਰੀ ਸਪੀਕਰ :** ਲੁਧਿਆਣੇ ਵੀ ਜ਼ਮੀਨ ਲਈ 10 ਲੱਖ ਰੁਪਿਆ ਮਿਲਿਆ ਹੈ ।

**ਮੁੱਖ ਮੰਤਰੀ :** ਸਾਡੇ ਕੋਲ ਸਪੀਕਰ ਸਾਹਿਬ, ਸਿਫਾਰਿਸ਼ਾਂ ਆਉਂਦੀਆਂ ਹਨ ਕਿ ਸਾਡੀ ਜ਼ਮੀਨ ਲੈ ਲਵੋ । ਗੰਨੇ ਦਾ ਪਹਿਲਾਂ 77/- ਰੁਪਏ ਕੁਇੰਟਲ ਇਨ੍ਹਾਂ ਵੇਲੇ ਰੇਟ ਸੀ ਪਰ ਹੁਣ ਅਸੀਂ 100/- ਰੁਪਿਆ ਕੀਤਾ ਹੈ । ਕਾਂਗਰਸ ਵੇਲੇ ਕਿਸਾਨਾਂ ਦਾ ਕਰਜ਼ਾ 15.72 ਕਰੋੜ ਰੁਪਿਆ ਸੀ ਜੋ ਕਿ ਸਾਡੀ ਸਰਕਾਰ ਨੇ ਸਾਰਾ ਕਰਜ਼ਾ ਕਿਸਾਨਾਂ ਦਾ ਉਤਾਰ ਦਿੱਤਾ । ਜੇਕਰ ਕੋਈ ਪੈਂਡਿੰਗ ਰਹਿੰਦਾ ਹੈ ਤਾਂ ਦਸੋ । ਸਪੀਕਰ ਸਾਹਿਬ, ਇਥੇ ਡਬਲਿਯੂ. ਟੀ. ਓ. ਦੀ ਗੱਲ ਹੋਈ ਹੈ ਕਿ ਤੁਸੀਂ ਜ਼ੋਰ ਨਹੀਂ ਲਗਾਉਂਦੇ । ਕੀ ਮੈਂ ਤੁਹਾਨੂੰ ਦੱਸ ਕੇ ਜ਼ੋਰ ਲਗਾਉਣਾ ਹੈ? ਮੈਂ, ਸਪੀਕਰ ਸਾਹਿਬ, ਜ਼ੋਰ ਲਗਾ ਰਿਹਾ ਹਾਂ ਅਤੇ ਅਸੀਂ ਜ਼ੋਰ ਲਗਾ ਕੇ ਕਾਮਯਾਬ ਵੀ ਹੋਏ ਹਾਂ (ਥੰਪਿੰਗ) ਮੈਂ, ਸਪੀਕਰ ਸਾਹਿਬ, ਪ੍ਰਾਈਮ ਮਨਿਸਟਰ ਨੂੰ ਵੀ ਮਿਲਿਆ ਹਾਂ ਅਤੇ ਸੈਂਟਰ ਦੇ ਐਗਰੀਕਲਚਰ ਮਨਿਸਟਰ ਨੂੰ ਵੀ ਮਿਲਿਆ ਹਾਂ । ਸਪੀਕਰ ਸਾਹਿਬ, 60 % ਐਂਟੀ ਡੰਪਿੰਗ ਡਿਊਟੀ ਲਾਈ ਹੈ । ਜੇਕਰ ਤੁਹਾਡਾ ਵੇਲਾ ਹੁੰਦਾ ਤਾਂ ਕਿਸਾਨ ਉੱਜੜ ਜਾਂਦਾ । ਇਹ ਖੁਸ਼ਕਿਸਮਤੀ ਦੀ ਗੱਲ ਹੈ ਕਿ ਇਥੇ ਵੀ ਤੇ ਸੈਂਟਰ ਵਿਚ ਵੀ ਸਾਡੀ ਆਪਣੀ ਸਰਕਾਰ ਹੈ । ਜੇ ਤੁਸੀਂ ਆਪਣਾ ਕਾਨੂੰਨ ਬਣਾਉਣਾ ਹੁੰਦਾ ਫੇਰ ਤਾਂ ਪਤਾ ਲਗ ਹੀ ਜਾਣਾ ਸੀ । ਸਕਿੱਮਡ ਮਿਲਕ ਤੇ ਅਸੀਂ 60 % ਐਂਟੀ ਡੰਪਿੰਗ ਡਿਊਟੀ ਲਾਈ ਹੈ । ਏਥੇ ਕਿਸੇ ਨੇ ਕਿਹਾ ਕਿ ਘਿਉ ਦਾ ਟੀਨ 400/- ਰੁਪਏ ਦਾ ਹੋ ਗਿਆ ਹੈ । ਇਸ ਤੇ ਵੀ ਅਸੀਂ 45% ਐਂਟੀ ਡੰਪਿੰਗ ਡਿਊਟੀ ਲਾਉਣ ਵਿਚ ਕਾਮਯਾਬੀ ਹਾਸਲ ਕੀਤੀ ਹੈ ।

ਸਪੀਕਰ ਸਾਹਿਬ, ਬੜੀ ਦੇਰ ਇਨ੍ਹਾਂ ਦਾ ਰਾਜ ਰਿਹਾ । ਪਤਾ ਨਹੀਂ ਕੀ ਗੱਲ ਸੀ ਇਨ੍ਹਾਂ ਦੇ ਦਿਮਾਗ ਵਿਚ ਕਿ ਜਿਹੜਾ ਇਕ ਤਾਂ ਕਿਸਾਨ ਵੈਸੇ ਹੀ ਦੁਖੀ ਤੇ ਇਕ ਦੁਖੀਆਂ ਵਿਚੋਂ ਦੁਖੀ ਬਾਰਡਰ ਵਾਲਾ ਕਿਸਾਨ, ਉਸਦੇ ਬਾਰੇ ਵੀ ਮੇਰੇ ਮਨ ਤੇ ਬੜਾ ਬੋਝ ਸੀ । ਮੈਂ ਬਾਰਡਰ ਦੇ ਤਿੰਨਾਂ ਜ਼ਿਲ੍ਹਿਆਂ ਅੰਮ੍ਰਿਤਸਰ, ਗੁਰਦਾਸਪੁਰ ਤੇ ਫਿਰੋਜ਼ਪੁਰ ਦੇ ਐਮ. ਐਲ. ਏ. ਸਾਹਿਬਾਨ ਨਾਲ ਉਥੋਂ ਦੇ ਸਾਰੇ ਪਿੰਡਾਂ ਵਿਚ ਗਿਆ ਤੇ ਉਥੇ ਹਾਲਾਤ ਦੇਖੇ । ਅਸੀਂ ਜਾ ਕੇ ਹੋਮ ਮਨਿਸਟਰ ਆਫ ਇੰਡੀਆ ਨੂੰ ਮਿਲੇ । ਏਥੇ ਕਹਿੰਦੇ ਹਨ ਕਿ ਤੁਸੀਂ ਜ਼ੋਰ ਨਹੀਂ ਲਾਉਂਦੇ । ਮੈਂ ਅੱਗੇ ... ਨੂੰ ਜੇ ਤੁਸੀਂ ਚਾਹੁੰਦੇ ਹੋ ਤਾਂ ਜ਼ੋਰ

ਲਾਉਣ ਤੋਂ ਪਹਿਲਾਂ ਤੁਹਾਨੂੰ ਦੱਸ ਦਿਆ ਕਰਾਂਗਾ ਤੇ ਨਾਲ ਹੀ ਸਾਰੀਆਂ ਪਾਰਟੀਆਂ ਨੂੰ ਉਸਦੇ ਜੋ ਅਸਰ ਹੋਏ, ਉਸਦੀ ਕਾਪੀ ਵੀ ਭੇਜ ਦਿਆ ਕਰਾਂਗਾ । ਏਥੇ ਤਿੰਨ ਜ਼ਿਲ੍ਹਿਆਂ ਦੇ ਲੈਜਿਸਲੇਟਰਜ਼ ਬੈਠੇ ਹਨ । ਇਨ੍ਹਾਂ ਨੂੰ ਪਤਾ ਹੈ । ਸਾਡੀ ਹੋਮ ਮਨਿਸਟਰ ਦੇ ਨਾਲ, ਡਿਪਟੀ ਚੇਅਰਮੈਨ, ਪਲਾਨਿੰਗ ਕਮਿਸ਼ਨ ਦੇ ਨਾਲ ਤੇ ਡਿਫੈਂਸ ਮਨਿਸਟਰ ਦੇ ਨਾਲ ਮੀਟਿੰਗ ਹੋਈ । ਤੁਸੀਂ ਹਿੰਦੁਸਤਾਨ ਦੇ ਇਤਿਹਾਸ ਵਿਚ ਦੱਸ ਦਿਉ ਕਿ ਅੱਜ ਤੱਕ ਕਦੇ ਹੋਮ ਮਨਿਸਟਰ ਤੁਹਾਨੂੰ ਮਿਲਦਾ ਵੀ ਸੀ ਤੇ ਜੇ ਪ੍ਰਾਈਮ ਮਨਿਸਟਰ ਨੂੰ ਵੀ ਤੁਸੀਂ ਮਿਲਣਾ ਹੁੰਦਾ ਸੀ ਤਾਂ 20-20 ਦਿਨ ਚੱਕਰ ਮਾਰਦੇ ਰਹਿੰਦੇ ਸੀ । ਹੁਣ ਕਹਿੰਦੇ ਹਨ ਕਿ ਜ਼ੋਰ ਨਹੀਂ ਲਾਉਂਦੇ । ਏਥੇ ਅਖ਼ਬਾਰਾਂ ਵਾਲੇ ਵੀ ਬੈਠੇ ਹਨ । ਇਨ੍ਹਾਂ ਨੂੰ ਪੁੱਛ ਲਓ ਕਿ ਏਡੀ ਵੱਡੀ ਮੀਟਿੰਗ ਕਦੇ ਹਿੰਦੁਸਤਾਨ ਦੇ ਇਤਿਹਾਸ ਵਿਚ ਹੋਈ ਹੋਵ । ਇਕੱਲੀ ਮੀਟਿੰਗ ਹੀ ਨਹੀਂ ਹੋਈ, ਨਿਰਣੇ ਵੀ ਹੋਏ ਤੇ ਉਸ 2 ਘੰਟੇ ਦੀ ਮੀਟਿੰਗ ਵਿਚ ਬੜੇ ਇਤਿਹਾਸਕ ਨਿਰਣੇ ਹੋਏ । ਇਹ ਨਿਰਣੇ ਹੋਏ ਕਿ ਤਾਰ ਤੋਂ ਪਾਰ ਜਿਹੜੇ ਫਾਰਮਰ ਹਨ, ਉਨ੍ਹਾਂ ਨੂੰ 3,000/- ਰੁਪਿਆ ਪ੍ਰਤੀ ਏਕੜ ਐਕਸਟਰਾ ਦਿੱਤਾ ਜਾਵੇਗਾ । ਇਹ ਤਾਂ ਹੀ ਹੋਇਆ ਜੇ ਅਸੀਂ ਹੋਮ ਮਨਿਸਟਰ ਨੂੰ ਬੇਨਤੀ ਕੀਤੀ ਤੇ ਉਹ ਸਾਰੇ ਬਾਰਡਰ ਤੇ ਫਿਰ ਕੇ ਗਏ ਤੇ ਉਥੇ ਸਾਰਿਆਂ ਨੇ ਮੀਟਿੰਗ ਵਿਚ ਪ੍ਰੈਸ ਅਧਾਨ ਕੀਤਾ । ਇਹ 3,000/- ਰੁਪਿਆ ਉਨ੍ਹਾਂ ਕਿਸਾਨਾਂ ਨੂੰ ਪਿਛਲੇ ਸਾਲ ਵੀ ਮਿਲਿਆ ਤੇ ਹੁਣ ਵੀ 3,000/- ਰੁਪਏ ਪ੍ਰਤੀ ਏਕੜ ਦਾ ਕੇਸ ਬਣਾ ਕੇ ਅਸੀਂ ਉਨ੍ਹਾਂ ਕੋਲ ਭੇਜ ਦਿੱਤਾ ਹੈ ਤੇ ਇਸਦੇ ਨਾਲ ਹੀ 7 ਕਰੋੜ ਰੁਪਿਆ ਹੋਰ ਬਾਰਡਰ ਏਰੀਏ ਦੀ ਡਿਵੇਲਪਮੈਂਟ ਵਾਸਤੇ ਹੋਮ ਮਨਿਸਟਰੀ ਵਲੋਂ ਫੰਡ ਦਿੱਤਾ ਜਾਵੇਗਾ । ਤੁਸੀਂ ਤਾਂ ਇਸ ਗੱਲ ਬਾਰੇ ਕਦੇ ਸੋਚਿਆ ਹੀ ਨਹੀਂ ਤੇ ਇਹੋ ਜਿਹੀਆਂ ਗੱਲਾਂ ਤੁਹਾਡੇ ਦਿਮਾਗ ਵਿਚ ਆ ਹੀ ਨਹੀਂ ਸਕਦੀਆਂ । ਫੇਰ ਅੱਗੇ ਹੋਰ ਫੈਸਲਾ ਹੋ ਗਿਆ ਕਿ ਤਾਰ ਤੋਂ ਬਾਹਰ ਜਾਣ ਲਈ ਪਰਮਿਟ ਮਿਲਦ ਸੀ ਤੇ ਘਰ ਦੇ ਮੁੱਖੀ ਨੂੰ ਹੀ ਮਿਲਦਾ ਸੀ । ਉਸ ਮੀਟਿੰਗ ਦੀ ਪ੍ਰੋਸੀਡਿੰਗ ਹੈ, ਹੋਮ ਮਨਿਸਟਰੀ ਨੇ ਹਦਾਇਤ ਕੀਤੀ ਹੈ ਕਿ ਜਿੰਨੇ ਵੀ ਕਿਸੇ ਦੀ ਫੈਮਿਲੀ ਦੇ ਮੈਂਬਰ ਹਨ, ਕਿਉਂਕਿ ਕਿਰਸਾਨੀ ਦਾ ਕੰਮ ਇਕ ਬੰਦੇ ਤੋਂ ਨਹੀਂ ਹੁੰਦਾ ਇਹ ਸਾਰੇ ਪਰਿਵਾਰ ਦਾ ਕੰਮ ਹੈ, ਹਦਾਇਤ ਕੀਤੀ ਕਿ ਸਾਰੇ ਪਰਿਵਾਰ ਦੇ ਜਿੰਨੇ ਵੀ ਮੈਂਬਰ ਹਨ, ਉਨ੍ਹਾਂ ਨੂੰ ਪਾਸ ਦੇਣ ਦੇ ਹੋਮ ਮਨਿਸਟਰੀ ਵਲੋਂ ਆਰਡਰ ਹੋ ਗਏ ਹਨ । ਅਸੀਂ ਉਨ੍ਹਾਂ ਨੂੰ ਇਕ ਹੋਰ ਤਕਲੀਫ ਦੱਸੀ ਤੇ ਉਨ੍ਹਾਂ ਨੇ ਮਿਹਰਬਾਨੀ ਕਰ ਦਿੱਤੀ ਕਿ ਪਰਿਵਾਰ ਦੀ ਮੱਦਦ ਲਈ ਸਾਡੀਆਂ ਬੀਬੀਆਂ ਵੀ ਜਾਂਦੀਆਂ ਹਨ । ਇਹ ਬੀ. ਐਸ. ਐਫ. ਵਾਲਿਆਂ ਦੀ ਵੀ ਮਜਬੂਰੀ ਹੈ ਕਿ ਉਨ੍ਹਾਂ ਨੇ ਚੈਕਿੰਗ ਕਰਨੀ ਹੁੰਦੀ ਹੈ । ਜੇ ਚੈਕਿੰਗ ਮੇਲ ਮੈਂਬਰ ਕਰਨ ਤਾਂ ਚੰਗਾ ਨਹੀਂ ਲਗਦਾ । ਇਹ ਉਸ ਮੀਟਿੰਗ ਦੀ ਪ੍ਰੋਸੀਡਿੰਗ ਵਿਚ ਫੈਸਲਾ ਹੋ ਗਿਆ ਕਿ ਹਰੇਕ ਗੇਟ ਜਿਹੜਾ ਹੈ, ਜਿਹੜਾ ਬਾਰਡਰ ਵਾਇਰ ਤੇ ਪੈਂਦਾ ਹੈ, ਉਸ ਹਰ ਗੇਟ ਤੇ 2-2 ਬੀਬੀਆਂ ਮੁਲਾਜ਼ਮ ਹੋਣਗੀਆਂ ਜਿਸਦੇ ਨਾਲ ਇਕ ਤਾਂ ਇੰਪਲਾਇਮੈਂਟ ਵੀ ਮਿਲ ਜਾਵੇਗੀ ਤੇ ਉਸਦੇ ਨਾਲ ਨਾਲ ਚੈਕਿੰਗ ਵਿਚ ਵੀ ਕੋਈ ਦਿੱਕਤ ਨਹੀਂ ਆਵੇਗੀ ਤੇ ਸਾਰਾ ਪਰਿਵਾਰ ਜਾ ਕੇ ਕੰਮ ਕਰ ਸਕਦਾ ਹੈ । (ਥੰਪਿੰਗ) ਸਪੀਕਰ ਸਾਹਿਬ, ਇਸੇ ਤਰ੍ਹਾਂ ਇਹ ਵੀ ਕੀਤਾ ਹੈ ਕਿ ਕਈ ਦਫਾ ਬਹੁਤ ਸਮਾਂ ਲੱਗ ਜਾਂਦਾ ਹੈ, ਮੈਂ ਉਸ ਪ੍ਰੋਸੀਡਿੰਗ ਵਿਚੋਂ ਦੱਸ ਰਿਹਾ ਹਾਂ, ਜਿਹੜੀਆਂ ਗੱਲਾਂ ਦੀ ਸਾਨੂੰ ਸੈਂਕਸ਼ਨ ਮਿਲੀ ਹੈ, ਕਿ ਗੇਟ ਦੂਰ-ਦੂਰ ਹਨ, ਉਨ੍ਹਾਂ ਬਾਰੇ ਵੀ ਦੇਖਿਆ ਜਾਵੇ । ਉਨ੍ਹਾਂ ਨੇ ਵਾਇਦਾ

[ਮੁੱਖ ਮੰਤਰੀ]

ਕੀਤਾ ਹੈ ਕਿ ਇਹ ਗੱਲ ਵੀ ਸੋਚਾਂਗੇ ਤੇ ਜਿਹੜੀਆਂ ਉਥੇ ਲਿੰਕ ਰੋਡਜ਼ ਹਨ, ਉਨ੍ਹਾਂ ਨੂੰ ਪੱਕਾ ਕਰਨ ਦਾ ਉਨ੍ਹਾਂ ਨੇ ਵਾਇਦਾ ਕੀਤਾ ਹੈ । ਫੇਰ ਰੂਰਲ ਡਿਵੈਲਪਮੈਂਟ ਫੰਡ ਬਾਰੇ ਏਥੇ ਕਿਹਾ ਗਿਆ ਕਿ ਪੰਜਾਬ ਨੂੰ 3 ਕਰੋੜ ਰੁਪਿਆ ਹੈ । ਬੋਲਣ ਤੋਂ ਪਹਿਲਾਂ ਕਮ-ਅਜ਼-ਕਮ ਮੈਨੂੰ ਪੁੱਛ ਲਿਆ ਕਰੋ ਜਾਂ ਫੋਨ ਹੀ ਕਰ ਲਿਆ ਕਰੋ, ਅਸੀਂ 200-250 ਕਰੋੜ ਦਾ ਕੇਸ ਬਣਾ ਕੇ ਭੇਜਿਆ ਹੈ । ਇਨ੍ਹਾਂ 3 ਡਿਸਟ੍ਰਿਕਟਸ ਬਾਰੇ ਵੀ ਉਨ੍ਹਾਂ ਨੇ ਵਾਅਦਾ ਕੀਤਾ ਹੈ ਕਿ ਜਿਹੜੇ ਇਨ੍ਹਾਂ ਅੰਦਰ ਬ੍ਰਿਜਿਜ਼ ਹਨ, ਹੋਰ ਨਾਲੇ ਡਿਫੈਂਸ ਡਰੇਨਾ ਹਨ, ਉਥੇ ਲੋਕਾਂ ਨੂੰ ਬੜੀ ਤਕਲੀਫ ਪੇਸ਼ ਆਉਂਦੀ ਹੈ । ਹੋਮ ਮਨਿਸਟਰੀ ਨੇ ਡਿਫੈਂਸ ਮਨਿਸਟਰੀ ਨੂੰ ਲਿਖਿਆ ਹੈ ਕਿ ਆਪਣੇ ਖ਼ਰਚੇ ਤੇ ਇਹ ਜਿਹੜੇ ਬ੍ਰਿਜਿਜ਼ ਹਨ, ਉਹ ਬਣਾਉਣ ਅਤੇ ਸਪੈਸ਼ਲ ਰਿਕਰੂਟਮੈਂਟ, ਮਿਲਟਰੀ ਜਾਂ ਪੈਰਾ ਮਿਲਟਰੀ ਫੋਰਸਿਜ਼ ਵਿਚ ਕਰਨ । ਕੰਡੀ ਦੇ ਇਲਾਕੇ ਵਾਲੇ ਵੀਰ ਬੜੇ ਦੁਖੀ ਹਨ । ਅਸੀਂ 224 ਕਰੋੜ ਰੁਪਿਆ ਇਨ੍ਹਾਂ ਸਾਲਾਂ ਵਿਚ ਕੰਡੀ ਦੇ ਇਲਾਕੇ ਵਾਸਤੇ ਖ਼ਰਚ ਕਰ ਰਹੇ ਹਾਂ । ਕੰਡੀ ਕੈਨਾਲ ਵੀ ਕਦੀ ਅਸੀਂ ਹੀ ਸ਼ੁਰੂ ਕਰਾਈ ਸੀ । ਮੈਂ ਉਦੋਂ ਇਨ੍ਹਾਂ ਦੇ ਬਲਾਚੌਰ ਦੇ ਇਲਾਕੇ ਵਿਚ ਗਿਆ ਸੀ । ਉਦੋਂ ਮੈਂ ਕਿਹਾ ਸੀ ਕਿ ਤੁਹਾਡੇ ਇਲਾਕੇ ਵਿਚ ਕੰਡੀ ਕੈਨਾਲ ਇਸ ਤਰ੍ਹਾਂ ਬਣਾਵਾਂਗੇ ਜਿਵੇਂ ਫਰਿਹਾਦ ਨੇ ਸ਼ੀਰੀ ਦੇ ਇਲਾਕੇ ਵਿਚ ਬਣਾਈ ਸੀ । ਕੰਡੀ ਕੈਨਾਲ ਵਾਸਤੇ ਵੀ ਅਸੀਂ ਯਤਨ ਕਰਾਂਗੇ, ਕਮਿਟਮੈਂਟ ਤਾਂ ਭਾਵੇਂ ਮੈਂ ਨਹੀਂ ਕਰਦਾ । ਇਹ ਕੰਡੀ ਕੈਨਾਲ ਸ਼ੁਰੂ ਵੀ ਅਸੀਂ ਹੀ ਕੀਤੀ ਸੀ । ਡੋਗਰਾ ਸਾਹਿਬ, ਤੁਸੀਂ ਤਾਂ ਨਹੀਂ ਕੀਤੀ ਸੀ । ਗੱਲਾਂ ਤੁਸੀਂ ਜਿੰਨੀਆਂ ਮਰਜ਼ੀ ਕਰ ਲਓ, ਲੋਕਾਂ ਨੂੰ ਭੜਕਾ ਜਿੰਨਾ ਮਰਜ਼ੀ ਲਓ ਪਰ ਲੋਕਾਂ ਨੇ ਭੜਕਣਾ ਨਹੀਂ ਹੈ । ਅਸਲ ਗੱਲ ਤਾਂ, ਤੁਸੀਂ ਵੀ ਜਾਣਦੇ ਹੀ ਹੋ । ਇਨ੍ਹਾਂ ਗੱਲਾਂ ਤੋਂ ਇਲਾਵਾ ਮੈਂ ਹੋਰ ਵੀ ਸੈਂਕੜੇ ਨਹੀਂ ਬਲਕਿ ਹਜ਼ਾਰਾਂ ਗਲਾਂ ਦੱਸ ਸਕਦਾ ਹਾਂ ਜਿਹੜੀਆਂ ਅਸੀਂ ਕੀਤੀਆਂ ਹਨ । ਇਹ ਕਹਿੰਦੇ ਹਨ ਕਿ ਅਸੀਂ ਤਾਂ ਕੀਤਾ ਹੀ ਕੁਝ ਨਹੀਂ । ਬਾਰਡਰ ਦੇ ਨਾਲ ਗਰੀਬ ਰਾਏ ਸਿੱਖਾਂ ਨੇ, ਦਲਿਤਾਂ ਨੇ ਅਤੇ ਗਰੀਬ ਕਿਸਾਨਾਂ ਨੇ ਮਿਹਨਤ ਕਰਕੇ ਸੱਪਾਂ ਦੀਆਂ ਸਿਰੀਆਂ ਮਿੱਧ ਕੇ ਜ਼ਮੀਨਾਂ ਆਬਾਦ ਕੀਤੀਆਂ ਸਨ ਪਰ ਉਨ੍ਹਾਂ ਨੂੰ ਇਨ੍ਹਾਂ ਕਾਂਗਰਸੀ ਵੀਰਾਂ ਨੇ ਮਾਲਕੀ ਦੇ ਹੱਕ ਨਹੀਂ ਦਿੱਤੇ ਸਨ, ਨਾ ਇਨ੍ਹਾਂ ਦੀ ਅਜਿਹੀ ਸੋਚ ਹੈ । ਨਾ ਹੀ ਇਹ ਕਿਸੇ ਗੱਲ ਦਾ ਕਰੈਡਿਟ ਲੈ ਸਕਦੇ ਹਨ । ਇਹ ਤਾਂ ਸਿਰਫ ਗੁਲਸ਼ਰੇ ਉਡਾ ਸਕਦੇ ਹਨ । 6 ਹਜ਼ਾਰ ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਅਸੀਂ ਉਨ੍ਹਾਂ ਦਲਿਤਾਂ, ਰਾਏ ਸਿੱਖਾਂ ਤੇ ਹੋਰ ਲੋਕਾਂ ਨੂੰ ਉਹ ਜ਼ਮੀਨ ਦਿੱਤੀ । ਜੇ ਨਹੀਂ ਯਕੀਨ ਤਾਂ ਉਨ੍ਹਾਂ ਨੂੰ ਪੁੱਛ ਲਓ । ਉਹ ਇਵੈਕਿਊ ਲੈਂਡ ਉਨ੍ਹਾਂ ਨੂੰ ਦਿਤੀ । ਜਦ ਤੱਕ ਅਸੀਂ ਲੋਕਾਂ ਨੂੰ ਸਹੂਲਤਾਂ ਨਹੀਂ ਦੇਵਾਂਗੇ, ਉਦੋਂ ਤੱਕ ਲੋਕਾਂ ਦਾ ਫਾਇਦਾ ਕੀ ਹੋਵੇਗਾ । ਇਹ ਵੀਰ ਲਾ ਲਾ, ਲਾ ਲਾ ਕਰੀ ਜਾਂਦੇ ਹਨ ਕਿ ਸੋਨੀ ਨਹੀਂ ਵੇਚੀ ਅਸੀਂ ਆਪਣੇ 3 ਸਾਲਾਂ ਵਿਚ ਜੋ ਕੁਝ ਕੀਤਾ ਹੈ, ਤੁਸੀਂ ਤਾਂ ਉਹ ਸੋਚ ਵੀ ਨਹੀਂ ਸਕਦੇ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਇਹ "ਗੁਲਸ਼ਰੇ" ਲਫਜ਼ ਕੁਝ ਠੀਕ ਨਹੀਂ ਹੈ ।

ਮੁੱਖ ਮੰਤਰੀ : ਹੁਣ ਸੁਣ ਲਓ, ਕੋਈ ਗੱਲ ਨਹੀਂ ਹੈ। ਕੋਈ ਵੀ ਦਿਹਾਤ ਉਦੋਂ ਤੱਕ ਤਰੱਕੀ ਨਹੀਂ ਕਰ ਸਕਦਾ, ਜਦੋਂ ਤੱਕ ਉਥੇ ਇਨਫਰਾਸਟਰਕਚਰ ਨਹੀਂ ਹੈ। ਇਸ ਦੇ ਵਾਸਤੇ ਜ਼ਰੂਰੀ ਹੈ, ਪੱਕੇ ਪਰਚੇਜ਼ ਸੈਂਟਰ, ਮੰਡੀਆਂ ਪੱਕੀਆਂ ਹੋਣੀਆਂ ਚਾਹੀਦੀਆਂ ਹਨ। ਤੁਸੀਂ ਲਿੰਕ ਸੜਕਾਂ ਦੀ ਗੱਲ ਕਰਦੇ ਹੋ। 1992-97 ਵਿਚ 4,280 ਕਿਲੋਮੀਟਰ ਸੜਕਾਂ ਪਰ ਈਅਰ ਤੁਸੀਂ ਰਿਪੇਅਰ ਕੀਤੀਆਂ। ਇਸ ਦੇ ਮੁਕਾਬਲੇ ਅਸੀਂ ਆਪਣੇ 3 ਸਾਲਾਂ ਵਿਚ 5,662 ਕਿਲੋਮੀਟਰ ਪਰ ਈਅਰ ਯਾਨੀ 32% ਵੱਧ ਸੜਕਾਂ ਰਿਪੇਅਰ ਕੀਤੀਆਂ। ਨਵੀਆਂ ਸੜਕਾਂ ਤੁਸੀਂ ਕੁੱਲ 700 ਕਿਲੋਮੀਟਰ ਬਣਾਈਆਂ ਜਦ ਕਿ ਰਿਕਾਰਡ ਕਢਵਾ ਕੇ ਵੇਖ ਲਓ, ਅਸੀਂ ਆਪਣੇ ਇੰਨ੍ਹਾਂ 3 ਸਾਲਾਂ ਵਿਚ 2,174 ਕਿਲੋਮੀਟਰ ਸੜਕਾਂ ਬਣਾਈਆਂ ਯਾਨੀ 400% ਇਨਕਰੀਜ਼।

(ਇਕ ਆਵਾਜ਼ : ਕਾਗਜ਼ਾਂ ਵਿਚ ਬਣਾਈਆਂ ਹੋਣਗੀਆਂ।)

ਕਾਗਜ਼ਾਂ ਵਿਚ ਨਹੀਂ ਬਣਾਈਆਂ, ਹਕੀਕਤ ਵਿਚ ਬਣਾਈਆਂ ਹਨ। ਮੈਂ ਤੁਹਾਨੂੰ ਇਨ੍ਹਾਂ ਦੀ ਕਾਪੀ ਦੇ ਸਕਦਾ ਹਾਂ। ਤੁਸੀਂ ਕੋਈ ਵਿਸ਼ਵਾਸ਼ ਵੀ ਕਰਿਆ ਕਰੋ, ਹਮੇਸ਼ਾ ਗਲਤ ਬਿਆਨੀ ਨਾ ਕਰਿਆ ਕਰੋ। ਇਸ ਨਾਲ ਮੇਰੀ ਅਜੇ ਵੀ ਤਸੱਲੀ ਨਹੀਂ। ਸਾਡਾ ਨਿਸ਼ਾਨਾ ਹੈ ਕਿ ਅਸੀਂ 20 ਕਿਲੋਮੀਟਰ ਸੜਕਾਂ ਹਰ ਹਲਕੇ ਵਿਚ ਬਣਾਵਾਂਗੇ। ਇਸ ਤੋਂ ਇਲਾਵਾ ਪਰਚੇਜ਼ ਸੈਂਟਰ ਇਕ ਵੀ ਐਸਾ ਨਹੀਂ ਰਹਿਣਾ ਜਿਹੜਾ ਪੱਕਾ ਨਾ ਹੋਵੇ। ਜੇ ਉਹ ਕੱਚਾ ਹੋਵੇਗਾ ਤਾਂ ਨੁਕਸਾਨ ਤਾਂ ਕਿਸਾਨ ਦਾ ਹੀ ਹੋਵੇਗਾ ਨਾ। ਅਸੀਂ ਕਿਸਾਨ ਦਾ ਨੁਕਸਾਨ ਨਹੀਂ ਹੋਣ ਦੇਣਾ।

ਅਸੀਂ ਜਿਹੜੀਆਂ ਸਕੀਮਾਂ ਚਾਲੂ ਕੀਤੀਆਂ ਹਨ, ਪਿੰਡਾਂ ਦੀ ਬਿਹਤਰੀ ਵਾਸਤੇ ਅਤੇ ਕਿਸਾਨਾਂ ਦੀ ਬਿਹਤਰੀ ਵਾਸਤੇ ਕੀਤੀਆਂ ਹਨ। ਫੋਕਲ ਪੁਆਇੰਟ ਸਕੀਮ ਸ਼ੁਰੂ ਕੀਤੀ ਸੀ। ਇਨ੍ਹਾਂ ਕਾਂਗਰਸੀਆਂ ਨੇ ਉਨ੍ਹਾਂ ਨੂੰ ਫੋਕੇ ਪੁਆਇੰਟ ਬਣਾ ਦਿੱਤਾ। ਮੈਂ ਮੰਨਦਾ ਹਾਂ ਕਿ ਇਸ ਸਕੀਮ ਵਿਚ ਹਾਲੇ ਕੁਝ ਕਮੀਆਂ ਹਨ। ਮੈਂ ਐਫ. ਐਮ. ਸਾਹਿਬ ਅਤੇ ਰੂਰਲ ਡਿਵੈਲਪਮੈਂਟ ਮਨਿਸਟਰ ਨੂੰ ਵੀ ਕਹਾਂਗਾ ਕਿ 5-5 ਫੋਕਲ ਪੁਆਇੰਟ ਹਰੇਕ ਹਲਕੇ ਵਿਚ ਬਣਾਏ ਜਾਣ। ਜਿਥੇ ਕਿਤੇ ਵੱਧ ਪਿੰਡ ਹਨ, ਜਿਵੇਂ ਸਪੀਕਰ ਸਾਹਿਬ ਦੇ ਹਲਕੇ ਵਿਚ 250 ਪਿੰਡ ਹਨ,ਉਥੇ ਇਕ ਅੱਧਾ ਵੱਧ ਵੀ ਬਣਾ ਦਿਓ ਤਾਂ ਕੋਈ ਘਾਟਾ ਨਹੀ ਪੈਣ ਲੱਗਾ। ਇਹ ਪਿੰਡਾਂ ਦੇ ਲੋਕਾਂ ਵਾਸਤੇ, ਦਲਿਤਾਂ ਵਾਸਤੇ ਇਕ ਵਧੀਆ ਸਕੀਮ ਹੈ। ਫੋਕਲ ਪੁਆਇੰਟ ਇਸ ਤਰ੍ਹਾਂ ਦੇ ਬਣਾਓ ਜਿਵੇਂ ਕੋਈ ਨਵੀਂ ਵਿਆਹੀ ਲੜਕੀ ਹੋਵੇ।

ਸਪੀਕਰ ਸਾਹਿਬ, ਹੁਣ ਮੈਂ ਅਗਲੀ ਗੱਲ ਕਰਨੀ ਚਾਹੁੰਦਾ ਹਾਂ ਕਿ ਜੋ ਕੁਝ ਮੈਂ ਦੱਸਿਆ ਹੈ ਉਹ ਇਹ ਹੈ ਕਿ ਇਹ ਕਰੱਪਟ ਹਨ। ਕਿਸਾਨ ਦੀ ਹਾਲਤ ਅਜਿਹੀ ਕਰਨ ਵਾਲੇ ਇਹ ਲੋਕ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਹਨ। ਅਸੀਂ ਇਮਾਨਦਾਰੀ ਨਾਲ, ਨੇਕ ਨੀਤੀ ਨਾਲ ਏਨੇ ਵੱਡੇ ਫੈਸਲੇ ਕਰ ਰਹੇ ਹਨ ਜਿਵੇਂ ਮੈਂ ਦੱਸਿਆ ਹੈ ਅਜੇ ਹੋਰ ਵੀ ਬਹੁਤ ਸਾਰੇ ਦੱਸਣੇ ਰਹਿ ਗਏ ਹਨ। ਇਸ ਤੋਂ ਬਾਅਦ ਕੋਈ ਇਹ ਨਹੀਂ ਕਹਿ ਸਕਦਾ ਕਿ ਇਸ ਸਰਕਾਰ ਨੇ ਕਿਸਾਨ ਦੇ ਵਾਸਤੇ ਕੁਝ ਨਹੀਂ ਕੀਤਾ। ਸਪੀਕਰ ਸਾਹਿਬ, ਪੁਰਾਣਿਆਂ ਨੇ ਵੀ, ਬਜ਼ੁਰਗਾਂ ਨੇ ਵੀ ਇਹੀ ਕਿਹਾ ਹੈ ਕਿ ਸਾਨੂੰ ਫਿਊਚਰ ਲਈ ਸੋਚਣਾ ਚਾਹੀਦਾ ਹੈ। ਇਹ ਐਗਰੀਕਲਚਰ ਪ੍ਰਾਇਸ ਕਮਿਸ਼ਨ ਹੈ

[ਮੁੱਖ ਮੰਤਰੀ]

ਗਈ ਹੈ। ਬਹੁਤ ਜ਼ਿਆਦਾ ਸਰਪਲੱਸ ਹੋ ਗਈ ਹੈ। ਲੇਕਿਨ ਇਸ ਦੀ ਡੂੰਘਾਈ ਦੇ ਵਿਚ ਜਾਣ ਦੀ ਲੋੜ ਹੈ। ਇਸਦਾ ਵੀ ਵੱਡਾ ਕਾਰਨ ਇਹੀ ਲੋਕ ਹਨ। ਏਨੇ ਸਾਲਾਂ ਵਿਚ ਗਰੀਬੀ ਵਧੀ ਹੈ। ਗਰੀਬਾਂ ਦੀ ਪਰਚੇਜ਼ਿੰਗ ਪਾਵਰ ਘਟੀ ਹੈ ਅਤੇ ਲੋਕਾਂ ਦੇ ਪੇਟ ਖਾਲੀ ਹਨ ਪਰੰਤੂ ਗੁਦਾਮ ਭਰੇ ਪਏ ਹਨ ਕਿਉਂਕਿ ਇਨ੍ਹਾਂ ਦੀਆਂ ਗਲਤ ਨੀਤੀਆਂ ਦੇ ਨਾਲ ਏਨੀ ਗਰੀਬੀ ਹਿੰਦੁਸਤਾਨ ਦੇ ਵਿਚ ਵਧੀ ਕਿ ਲੋਕਾਂ ਦੇ ਵਿਚ ਸ਼ਕਤੀ ਨਹੀਂ ਕਿ ਉਹ ਆਪਣੇ ਬੱਚਿਆਂ ਦੇ ਪੇਟ ਭਰਨ ਵਾਸਤੇ ਗੁਦਾਮਾਂ ਦੇ ਵਿਚੋਂ ਕਣਕ ਖਰੀਦ ਸਕਣ ਇਹ ਵੀ, ਸਪੀਕਰ ਸਾਹਿਬ, ਇਨ੍ਹਾਂ ਦੀ ਹੀ ਇਕ ਵੱਡੀ ਦੇਣ ਹੈ। ਸਪੀਕਰ ਸਾਹਿਬ, ਇਨ੍ਹਾਂ ਹਾਲਾਤ ਦੇ ਵਿਚ ਸਾਨੂੰ ਕੀ ਕਰਨਾ ਚਾਹੀਦਾ ਹੈ। ਇਸ ਦੇ ਉਤੇ ਅਸੀਂ ਬੜਾ ਜ਼ੋਰ ਦਿੱਤਾ ਹੈ। ਪ੍ਰਾਈਮ ਮਨਿਸਟਰ ਸਾਹਿਬ ਨੂੰ ਵੀ ਅਸੀਂ ਮਿਲ ਕੇ ਆਏ ਹਾਂ, ਸ਼ਾਂਤਾ ਕੁਮਾਰ ਜੀ ਨੂੰ ਮਿਲੇ ਹਾਂ। ਅਜ ਸ੍ਰੀ ਸ਼ਾਂਤਾ ਕੁਮਾਰ ਜੀ ਏਥੇ ਆ ਰਹੇ ਹਨ। ਉਨ੍ਹਾਂ ਨੂੰ ਫਿਰ ਮਿਲਾਂਗੇ ਔਰ ਜੋ ਵੀ ਪਰਚੇਜ਼ ਦੇ ਮਸਲੇ ਹਨ, ਮੈਨੂੰ ਉਮੀਦ ਹੈ ਕਿ ਅਸੀਂ ਉਨ੍ਹਾਂ ਮਸਲਿਆਂ ਨੂੰ ਹੱਲ ਕਰਵਾਉਣ ਵਿਚ ਕਾਮਯਾਬ ਹੋਵਾਂਗੇ ਭਾਵੇਂ ਕਿ ਫਾਈਨਲ ਫੈਸਲਾ ਉਨ੍ਹਾਂ ਦੇ ਹੱਥ ਵਿਚ ਹੈ। ਅਸੀਂ ਆਪਣੇ ਵੱਲੋਂ ਪੂਰਾ ਜ਼ੋਰ ਲਗਾ ਰਹੇ ਹਾਂ ਉਮੀਦ ਹੈ ਕਿ ਇਸ ਦੇ ਵਿਚ ਸਾਨੂੰ ਜ਼ਰੂਰ ਕਾਮਯਾਬੀ ਹੋਵੇਗੀ। ਇਕੱਲਾ ਇਹੀ ਨਹੀਂ ਜਿਵੇਂ ਸਰਦਾਰ ਮਨਪ੍ਰੀਤ ਸਿੰਘ ਜੀ ਬਾਦਲ ਨੇ ਕਿਹਾ ਔਰ ਹਰ ਸਾਡੇ ਸਾਹਮਣੇ ਬੈਠੇ ਭਰਾਵਾਂ ਨੇ ਵੀ ਸੁਝਾਅ ਦਿੱਤੇ ਹਨ ਮੈਂ ਇਨਾਂ ਨੂੰ ਕਹਾਂਗਾ ਕਿ ਇਹ ਵੈਸੇ ਤਾਂ ਸਾਡੇ ਨਾਲ ਹਨ ਪਰ ਕਈ ਵਾਰੀ ਇਹ ਗੁੱਸਾ ਕਰ ਜਾਂਦੇ ਹਨ, ਇਹ ਗੁੱਸਾ ਨਾ ਕਰਿਆ ਕਰਨ। ਜੇ ਕੋਈ ਆਪਣਾ ਮਾਰੂ ਤਾਂ ਛਾਵੇਂ ਜ਼ਰੂਰ ਸਿੱਟੂ। ਇਨ੍ਹਾਂ (ਕਾਂਗਰਸ ਪਾਰਟੀ ਵਲ ਇਸ਼ਾਰਾ) ਨਾਲੋਂ ਸਾਡੇ ਨਾਲ ਲੱਗ ਕੇ ਤੁਸੀਂ 100 ਦਰਜੇ ਚੰਗੇ ਰਹੋਗੇ। ਸਾਨੂੰ ਇਹ ਘੱਟ ਨਫਰਤ ਕਰਦੇ ਹਨ ਜਿੰਨੀ ਜ਼ਿਆਦਾ ਤੁਹਾਨੂੰ ਕਰਦੇ ਹਨ।

ਦੂਜੇ, ਸਪੀਕਰ ਸਾਹਿਬ, ਡਾਈਵਰਸੀਫਿਕੇਸ਼ਨ ਕਰਨੀ ਹੈ। ਸਪੀਕਰ ਸਾਹਿਬ, ਇਕ ਤਾਂ ਸਾਡੇ ਕੋਲ ਇਕੋ ਇਕ ਚਾਂਸ ਹੈ। ਇਕ ਵੱਡਾ ਚਾਂਸ ਹੈ ਕਿ ਡੇਅਰੀ ਫਾਰਮਿੰਗ ਵੱਡੇ ਸਕੇਲ ਤੇ ਕੀਤੀ ਜਾਵੇ। ਭਾਵੇਂ ਇਨ੍ਹਾਂ ਨੇ ਡਬਲਿਯੂ.ਟੀ.ਓ. ਤੇ ਦਸਖਤ ਕਰਕੇ ਮੌਤ ਦੇ ਵਾਰੰਟ ਸਾਈਨ ਕੀਤੇ ਹਨ ਉਸ ਨਾਲ ਸਾਡਾ ਨੁਕਸਾਨ ਹੋਇਆ ਹੈ। ਡੇਅਰੀ ਫਾਰਮਿੰਗ ਪਹਿਲਾਂ ਬਹੁਤ ਵੱਧ ਰਹੀ ਸੀ। ਲੇਕਿਨ ਹੁਣ ਡੇਅਰੀ ਫਾਰਮਿੰਗ ਦੇ ਨਾਲ ਨਾਲ ਅਸੀਂ ਡਿਵੈਲਪਮੈਂਟ ਬੋਰਡ ਬਾਰੇ ਵੀ ਸੋਚ ਰਹੇ ਹਾਂ ਔਰ ਬੜੇ ਅੱਛੇ-ਅੱਛੇ ਕਦਮ ਚੁੱਕੇ ਜਾ ਰਹੇ ਹਨ। ਇਕ ਤਾਂ ਹਾਰਟੀਕਲਚਰ ਵਿਚ ਕਿੰਨੂ ਕਾਸ਼ਤ ਹੋਣ ਤੇ ਕਾਫੀ ਲਾਭਦਾਇਕ ਫਸਲ ਹੋ ਗਈ ਹੈ ਕਿਉਂਕਿ ਪਹਿਲਾਂ ਪੰਜਾਬ ਤੋਂ ਬਾਹਰ ਕਿੰਨੂ ਨੂੰ ਕੋਈ ਜਾਣਦਾ ਹੀ ਨਹੀਂ ਸੀ। ਹੁਣ ਅਸੀਂ ਇਹ ਕੀਤਾ ਹੈ ਕਿ ਜਿੱਥੇ ਪਹਿਲਾਂ ਇਸ ਦੇ ਤਿੰਨ ਸੈਂਟਰ ਹਨ ਇਸ ਸਾਲ ਅਸੀਂ ਦੋ ਸੈਂਟਰ ਹੋਰ ਖੋਲ ਰਹੇ ਹਾਂ। ਉਥੇ ਇਨ੍ਹਾਂ ਦੀ ਗਰੇਡਿੰਗ ਕਰਕੇ ਇਸ ਨੂੰ ਬਾਹਰ ਭੇਜਿਆ ਜਾਣ ਲੱਗਿਆ ਹੈ। ਕੋਲਡ ਚੇਨ ਬਣਾਈ ਗਈ ਹੈ। ਪਹਿਲਾਂ ਕਿੰਨੂ ਦੋ ਰੁਪਏ ਕਿਲੋ ਤੋਂ ਵੱਧ ਨਹੀਂ ਸੀ ਵਿਕਦਾ, ਹੁਣ ਬਾਹਰਲੀਆਂ ਸਟੇਟਾਂ ਵਿਚ 7/- ਰੁਪਏ ਕਿਲੋ ਤੱਕ ਵਿਕਦਾ ਹੈ। ਅਸੀਂ ਕੈਰਿਜ ਦੇ ਵਿਚ ਵੀ ਸਬਸਿਡੀ ਦਿੰਦੇ ਹਾਂ ਤਾਂ ਕਿ ਉਹ ਹੋਰ ਵਿਕੇ।

ਇਸੇ ਤਰ੍ਹਾਂ ਹੀ ਅੰਗੂਰਾਂ ਦੀ ਫਸਲ ਵੀ ਅਰਕੀ ਸਾਹਿਬ ਦੇ ਇਲਾਕੇ ਵਿਚ ਕਾਫੀ ਹੁੰਦੀ ਹੈ । ਪਹਿਲਾਂ ਸਾਡਾ ਅੰਗੂਰ ਕਾਫੀ ਖੱਟਾ ਹੁੰਦਾ ਸੀ ਜਿਸ ਕਰਕੇ ਅੰਗੂਰਾਂ ਦਾ ਭਾਅ ਵੀ ਕਾਫੀ ਘੱਟ ਹੁੰਦਾ ਸੀ । ਇਨ੍ਹਾਂ ਦੇ ਵੇਲੇ ਤਾਂ ਇਹ ਗੰਢਿਆਂ ਨਾਲੋਂ ਵੀ ਸਸਤਾ ਸੀ ਪਰ ਅਸੀਂ ਇਕ ਨਵੀਂ ਤਕਨੀਕ ਲਿਆਂਦੀ ਹੈ, ਇਜ਼ਰਾਇਲੀ ਤਕਨੀਕ. ਮੈਂ ਇਜ਼ਰਾਈਲ ਗਿਆ ਸੀ । ਇਹ ਤਕਨੀਕ ਉਥੋਂ ਲਿਆਂਦੀ ਹੈ । ਜਿਹੜੇ ਅੰਗੂਰ ਤਿੰਨ ਰੁਪਏ ਕਿਲੋ ਪਹਿਲਾਂ ਵਿਕਦੇ ਸੀ ਉਹ ਹੁਣ 10/- ਰੁਪਏ ਕਿਲੋ ਵਿਕਦੇ ਹਨ । ਏਸੇ ਤਰ੍ਹਾਂ ਹੀ ਸਪੀਕਰ ਸਾਹਿਬ, ਅਸੀਂ ਵਾਇਰਸ ਫਰੀ ਨਰਸਰੀ ਖੋਲ ਰਹੇ ਹਾਂ ਤੁਸੀਂ ਕਹੋਗੇ ਕਿ ਪੁਲੀਟੀਕਲ ਡਿਸਕਸ਼ਨ ਦੇ ਵਿਚ ਨਰਸਰੀਆਂ ਦੀ ਗੱਲ ਕਿੱਥੋਂ ਆ ਗਈ ਪਰੰਤੂ ਜਦੋਂ ਕੋਈ ਕੰਮ ਕਰਦੇ ਹਾਂ ਤਾਂ ਉਹ ਦੱਸਣਾ ਪੈਂਦਾ ਹੈ ਬਾਹਰਲੇ ਮੁਲਕਾਂ ਵਿਚ ਤਜਰਬੇ ਕੀਤੇ ਹਨ ਲੇਕਿਨ ਸਪੀਡ ਸਲੋਅ ਹੈ । ਇਹ ਨਹੀਂ ਕਿ ਕੋਈ ਇਕਦਮ ਇਨਕਲਾਬ ਆ ਜਾਵੇਗਾ । ਸਾਡੀ ਮਿਹਨਤ ਦੇ ਨਾਲ ਅਸੀਂ 5000 ਕੁਇੰਟਲ ਬੀਜ ਬਾਹਰ ਭੇਜਣ ਵਿਚ ਸਕਸੈਸਫੁੱਲ ਹੋਏ ਹਾਂ । ਸ਼ਹਿਦ ਦਾ ਸਕੋਪ ਵੀ ਬੜਾ ਹੈ । ਡਾਬਰ ਦੇ ਨਾਲ ਸਾਡੀ ਗੱਲ ਹੋ ਰਹੀ ਹੈ, ਥੋੜ੍ਹੇ ਦਿਨਾਂ ਤੱਕ ਹੀ ਫਾਈਨਲ ਹੋਣ ਵਾਲੀ ਹੈ ; ਉਸ ਦੇ ਨਾਲ ਮਾਰਕੀਟਿੰਗ ਅਤੇ ਪ੍ਰੋਡਕਸ਼ਨ ਵਿਚ ਸਾਨੂੰ ਇਕ ਵਡੀ ਫਰਮ ਦੀ ਮਦਦ ਮਿਲੇਗੀ ।

ਸਪੀਕਰ ਸਾਹਿਬ, ਤੁਹਾਨੂੰ ਬੜੀ ਖੁਸ਼ੀ ਹੋਵੇਗੀ ਕਿ ਇਸ ਸਰਕਾਰ ਦੀਆਂ ਨੀਤੀਆਂ ਸਦਕਾ ਅੱਜ ਮਸ਼ਰੂਮ ਜਿਤਨੀ ਵੀ ਅਮਰੀਕਾ ਨੂੰ ਇੰਡੀਆ ਵਿਚੋਂ ਐਕਸਪੋਰਟ ਹੁੰਦੀ ਹੈ ਉਸ ਦਾ 60% ਇਕੱਲੇ ਪੰਜਾਬ ਵਿਚੋਂ ਐਕਸਪੋਰਟ ਹੁੰਦਾ ਹੈ । ਮੇਰੇ ਖਿਆਲ ਵਿਚ ਤੁਹਾਨੂੰ ਹੈਰਾਨੀ ਜ਼ਰੂਰ ਹੋਵੇਗੀ । ਇਹ ਬੜੀ ਹੀ ਚੰਗੀ ਗੱਲ ਹੈ । ਇਕ ਬੜੀ ਵੱਡੀ ਯੂਨੀਵਰਸਿਟੀ ਕੈਲੇਫੋਰਨੀਆ ਦੀ ਡੇਵਸ ਯੂਨੀਵਰਸਿਟੀ ਜਿਹੜੀ ਕਿ ਹਾਰਟੀਕਲਚਰ ਦੀ ਪ੍ਰਸਿਧ ਯੂਨੀਵਰਸਿਟੀ ਹੈ, ਉਸਨੇ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਨਾਲ ਮਿਲ ਕੇ ਪੋਸਟ ਹਾਰਵੇਸਟਿੰਗ ਟੈਕਨਾਲੋਜੀ ਨੂੰ ਡਿਵੈਲਪਮੈਂਟ ਕਰਨ ਵਾਸਤੇ ਕੰਟੈਕਟ ਕੀਤਾ ਹੈ । ਇਸ ਮੰਤਵ ਵਾਸਤੇ ਪੰਜ ਕਰੋੜ ਰੁਪਏ ਦੀ ਪਹਿਲੀ ਕਿਸ਼ਤ ਕੀਤੀ ਗਈ ਹੈ ਤਾਂ ਜੋ ਪੋਸਟ ਹਾਰਵੇਸਟਿੰਗ ਤਕਨੀਕ ਆ ਸਕੇ । ਇਸ ਲਈ ਮੈਂ, ਸਪੀਕਰ ਸਾਹਿਬ, ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਲੋਕ ਹੀ ਸਹੀ ਮਾਅਨਿਆਂ ਵਿਚ ਕਿਸਾਨਾਂ ਦੇ ਹਮਦਰਦ ਹਨ । ਕੁਝ ਕਮੀਆਂ ਰਹਿ ਜਾਂਦੀਆਂ ਹਨ । ਫੂਲ-ਪਰੂਫ ਤਾਂ ਕੋਈ ਵੀ ਨਹੀਂ ਹੁੰਦਾ । ਮੈਂ ਕਹਿੰਦਾ ਹਾਂ ਕਿ ਝੋਨੇ ਦੇ ਆਪਰੇਸ਼ਨ ਨੂੰ ਇੰਨੇ ਥੋੜ੍ਹੇ ਦਿਨਾਂ ਵਿਚ ਮੁਕੰਮਲ ਕਰਨਾ ਮੇਰੇ ਖਿਆਲ ਵਿਚ ਕੋਈ ਸੌਖੀ ਗੱਲ ਨਹੀਂ । ਲੇਕਿਨ ਇਸ ਵਿਚ ਤਹਿ ਦਿਲੋਂ ਯਤਨ ਹੋਵੇਗਾ ਕਿ ਸਾਰੀ ਪ੍ਰੋਡਿਊਸ ਨੂੰ ਪੰਜਾਬ ਸੰਭਾਲੇ । ਇਸ ਦੇ ਵਾਸਤੇ ਸੈਂਟਰ ਉਤੇ ਵੀ ਜ਼ੋਰ ਦਿੱਤਾ ਜਾਵੇਗਾ ਮੈਂ ਸਾਰੇ ਮੈਂਬਰਾਂ ਦਾ ਬਹੁਤ ਬਹੁਤ ਧੰਨਵਾਦੀ ਹਾਂ ਕਿ ਅੱਜ ਇਥੇ ਬੜੀ ਕੰਸਟਰਕਟਿਵ ਬਹਿਸ ਹੋਈ ਹੈ । ਬਹਿਸ ਦੇ ਦੌਰਾਨ ਕੋਈ, ਚਲੋ ਮਾੜੀ ਮੋਟੀ ਨੋਕ-ਝੋਕ ਤਾਂ ਚਲਦੀ ਹੀ ਰਹਿੰਦੀ ਹੈ, ਜ਼ਿਆਦਾ ਰੌਲਾ-ਰੱਪਾ ਨਹੀਂ ਪਿਆ । ਲੇਕਿਨ ਇਸ ਨੂੰ ਹੋਰ ਪਾਇਦਾਰ ਬਣਾਉਣ ਵਿਚ ਹਮਦਰਦੀ ਨਾਲ ਕਿਸਾਨਾਂ ਸਬੰਧੀ ਵਿਚਾਰ ਦਿੱਤੇ ਹਨ। ਮੈਂ ਇਕ ਵਾਰ ਫਿਰ ਕਹਿੰਦਾ ਹਾਂ ਕਿ ਅਖੀਰ ਵਿਚ ਜਿਹੜੇ ਉਨ੍ਹਾਂ ਦੇ ਚਰਨ ਹਨ, ਉਨ੍ਹਾਂ ਦੇ ਅੱਗੇ ਮੈਂ ਆਪਣਾ ਮੱਥਾ ਟੇਕਦਾ ਹਾਂ ਕਿਉਂਕਿ ਉਨ੍ਹਾਂ ਨੇ ਦੇਸ਼ ਦੀ ਬੜੀ ਵੱਡੀ ਸੇਵਾ

[ਮੁੱਖ ਮੰਤਰੀ]

ਕੀਤੀ ਹੈ । ਮੈਂ ਪੰਜਾਬ ਦੇ ਕਿਸਾਨਾਂ ਨੂੰ ਖਾਸ ਕਰਕੇ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਆਪ ਦੁੱਖ-ਤਕਲੀਫਾਂ ਸਹਿ ਕੇ ਹਿੰਦੁਸਤਾਨ ਦੇ ਫੂਡ-ਗਰੇਨ ਦੇ ਮਾਮਲੇ ਨੂੰ ਹੱਲ ਕੀਤਾ । ਇਤਨਾ ਕਹਿੰਦਾ ਹੋਇਆ ਮੈਂ ਇਜਾਜ਼ਤ ਮੰਗਦਾ ਹਾਂ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੈਂ ਕਲੈਰੀਫਿਕੇਸ਼ਨ ਲੈਣਾ ਚਾਹੁੰਦਾ ਹਾਂ ।

**ਸ਼੍ਰੀ ਸਪੀਕਰ** : ਡੋਗਰਾ ਜੀ, ਇਹ ਤਾਂ ਸਿੰਪਲ ਡਿਸਕਸ਼ਨ ਹੈ । ਇਸ ਦੇ ਵਿਚ ਤਾਂ ਕਲੈਰੀਫਿਕੇਸ਼ਨ ਵਾਲੀ ਕੋਈ ਗੱਲ ਨਹੀਂ ਹੈ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਤੁਸੀਂ ਆਪ ਹੀ ਕਿਹਾ ਸੀ ਕਿ ਬਾਅਦ ਵਿਚ ਬੋਲ ਲੈਣਾ । ਮੁੱਖ ਮੰਤਰੀ ਸਾਹਿਬ ਨੇ ਪੁਰਾਣੀਆਂ ਕਹਾਣੀਆਂ ਤਾਂ ਪਾ ਦਿਤੀਆਂ ਹਨ । ਪਰ ਜਿਹੜਾ ਰੈਜ਼ੋਲਿਊਸ਼ਨ ਸੀ ਕਿ ਰਾਜ ਵਿਚ ਖੇਤੀਬਾੜੀ ਫਰੰਟ ਤੇ ਕਿਸਾਨ ਦੀ ਹਾਲਤ ਜਿਹੜੀ ਦਿਨ-ਪ੍ਰਤੀ-ਦਿਨ ਡਟੀਰੀਓਰੇਟ ਹੋ ਰਹੀ ਹੈ, ਉਸ ਦੀ ਕੀ ਵਜ੍ਹਾ ਹੈ, ਕੀ ਕਾਰਨ ਹਨ । ਸੀ.ਐਮ. ਸਾਹਿਬ ਨੇ ਬੜੀ ਪੁਰਾਣੀ ਗੱਲ ਦੱਸਦਿਆਂ ਇਹ ਤਾਂ ਮੰਨ ਲਿਆ ਹੈ ਪਿਛਲੇ 50 ਸਾਲਾਂ ਵਿਚ ਪ੍ਰੋਡਿਊਸ ਵਧਿਆ ਹੈ । ਲੇਕਿਨ ਇਹ ਗੱਲ ਨਹੀਂ ਮੰਨੀ ਕਿ ਪਿਛਲੇ 3-4 ਸਾਲਾਂ ਵਿਚ ਕਿਸਾਨ ਦੀ ਪ੍ਰੋਡਿਊਸ ਬਹੁਤ ਜ਼ਿਆਦਾ ਹੈ,ਉਸ ਨੂੰ ਸਹੀ ਤੌਰ ਤੇ ਡਿਸਪੋਜ਼-ਆਫ ਨਹੀਂ ਕਰ ਸਕੇ ।

This is the basic reason why the farmer has gone down. This point the Chief Minister has not accepted.

**ਸ਼੍ਰੀ ਸਪੀਕਰ** : ਇਹ ਤਾਂ ਸਿੰਪਲ ਡਿਸਕਸ਼ਨ ਸੀ। ਬੈਠ ਜਾਓ । ਹੁਣ ਵਿਧਾਨਿਕ ਬਿਜ਼ਨੈਸ ਲਿਆ ਜਾਵੇਗਾ ।

—— —— ——

## LEGISLATIVE BUSINESS AND RESOLUTION UNDER ARTICLE 213(2)(a) OF THE CONSTITUTION OF INDIA

## THE PUNJAB DAIRY DEVELOPMENT BOARD ORDINANCE, 2000 (PUNJAB ORDINANCE NO. 8 OF 2000)

and

## THE PUNJAB DAIRY DEVELOPMENT BOARD BILL, 2000 (REPLACING ORDINANCE).

**ਸ਼੍ਰੀ ਸਪੀਕਰ** : ਕਾਮਰੇਡ ਹਰਦੇਵ ਸਿੰਘ ਅਰਸ਼ੀ ਅਤੇ ਕਾਮਰੇਡ ਅਜੈਬ ਸਿੰਘ ਰੌਂਤਾ ਵਲੋਂ ਪੰਜਾਬ ਡੇਅਰੀ ਵਿਕਾਸ ਬੋਰਡ ਆਰਡੀਨੈਂਸ, 2000 (2000 ਦਾ ਪੰਜਾਬ ਆਰਡੀਨੈਂਸ ਨੰ: 8) ਨੂੰ ਅਪ੍ਰਵਾਨ ਕਰਨ ਸਬੰਧੀ ਨੋਟਿਸ ਆਇਆ ਹੈ । ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਸ ਨੂੰ ਪੜ੍ਹਿਆ ਅਤੇ ਪੇਸ਼ ਕੀਤਾ ਗਿਆ ਸਮਝਿਆ ਜਾਵੇ ।

(PUNJAB ORDINANCE NO. 8 OF 2000)

AND

THE PUNJAB DAIRY DEVELOPMENT BOARD BILL, 2000

(*Replacing Ordinance*)

**Comrade Hardev Singh Arshi**
**Comrade Ajaib Singh Raunta** } : That this House disapproves the Punjab Dairy Development Board Ordinance, 2000 (Punjab Ordinance No. 8 of 2000).

**ਸ੍ਰੀ ਸਪੀਕਰ** : ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਪੰਜਾਬ ਡੇਅਰੀ ਵਿਕਾਸ ਬੋਰਡ ਆਰਡੀਨੈਂਸ, 2000 (2000 ਦਾ ਪੰਜਾਬ ਆਰਡੀਨੈਂਸ ਨੰ: 8) ਨੂੰ ਅਪ੍ਰਵਾਨ ਕਰਨ ਸਬੰਧੀ ਅਤੇ ਪੰਜਾਬ ਡੇਅਰੀ ਵਿਕਾਸ ਬੋਰਡ ਬਿਲ, 2000 ਤੇ ਵਿਚਾਰ ਸਬੰਧੀ ਪ੍ਰਸਤਾਵ ਤੇ ਇਕੱਠਿਆਂ ਹੀ ਬਹਿਸ ਕੀਤੀ ਜਾਵੇ ਅਤੇ ਵੋਟਿੰਗ ਵੱਖ ਵੱਖ ਕੀਤੀ ਜਾਵੇ ।

(ਆਵਾਜ਼ਾਂ : ਹਾਂ ਜੀ, ਹਾਂ ਜੀ ।)

**ਸ੍ਰੀ ਸਪੀਕਰ** : ਡਾਕਟਰ ਰਤਨ ਸਿੰਘ ਜੀ, ਤੁਸੀਂ ਬਿਲ ਪੇਸ਼ ਕਰੋ ।

**ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ** (ਡਾਕਟਰ ਰਤਨ ਸਿੰਘ) । ਸ਼੍ਰੀਮਾਨ ਜੀ, ਮੈਂ ਪੰਜਾਬ ਡੇਅਰੀ ਵਿਕਾਸ ਬੋਰਡ ਬਿਲ ਪੇਸ਼ ਕਰਦਾ ਹਾਂ ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਡੇਅਰੀ ਵਿਕਾਸ ਬੋਰਡ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੰਜਾਬ ਡੇਅਰੀ ਵਿਕਾਸ ਬੋਰਡ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਬਹਿਸ

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, ਕਿਉਂਕਿ ਅਸੀਂ ਆਪਣੇ ਗਰੁੱਪ ਵਲੋਂ ਡਿਸਅਪਰੂਵਲ ਦਾ ਨੋਟਿਸ ਦਿੱਤਾ ਹੋਇਆ ਹੈ । ਜਿਸ ਵੇਲੇ ਤੁਸੀਂ ਮੋਸ਼ਨ ਮੂਵ ਕਰੋਗੇ ਤਾਂ ਉਸ ਵੇਲੇ ਵੋਟਿੰਗ ਤਾਂ ਹੋ ਹੀ ਜਾਣੀ ਹੈ ਪਰ ਕਿਉਂਕਿ ਅਸੀਂ ਡਿਸਅਪਰੂਵਲ ਦਾ ਨੋਟਿਸ ਦਿਤਾ ਹੋਇਆ ਹੈ ਅਤੇ ਰਿਕਾਰਡ ਤੇ ਸਾਡੀ ਗੱਲ ਆ ਜਾਵੇ ਇਸ ਲਈ ਮੈਂ ਕੁਝ ਗੱਲਾਂ ਇਸ ਸਬੰਧੀ ਕਹਿਣਾ ਚਾਹੁੰਦਾ ਹਾਂ । ਅਸੀ, ਸਪੀਕਰ ਸਾਹਿਬ, ਇਕੱਲੇ ਇਸ ਨੂੰ ਅਪੋਜ਼ ਨਹੀਂ ਕਰ ਰਹੇ, ਹਜ਼ਾਰਾਂ ਦੀ ਤਾਦਾਦ ਵਿਚ ਜਿਹੜੇ ਸਾਡੇ ਦੋਧੀ ਹਨ, ਉਹ ਬੜੀ ਜ਼ਬਰਦਸਤ ਐਜੀਟੇਸ਼ਨ ਕਰਨ ਲਈ ਚੰਡੀਗੜ੍ਹ ਦੀਆਂ ਸੜਕਾਂ ਤੇ ਆਏ ਹੋਏ ਹਨ । ਸਾਨੂੰ ਖਦਸ਼ਾ ਹੈ ਕਿ ਉਨ੍ਹਾਂ ਦੇ ਨਾਲ ਵੀ ਉਹੀ ਸਲੂਕ ਹੋਵੇਗਾ ਜਿਸ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਤਰ੍ਹਾਂ ਦਾ ਕੱਲ੍ਹ ਕਿਸਾਨਾਂ ਨਾਲ ਹੋਇਆ । ਸਭ ਤੋਂ ਪਹਿਲਾਂ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਸਾਨੂੰ ਡਿਸਅਪਰੂਵਲ ਦਾ ਨੋਟਿਸ ਕਿਉਂ ਦੇਣਾ ਪਿਆ । ਪਤਾ ਨਹੀਂ ਕਿ ਇਸਦਾ ਰੀਜ਼ਨ ਕੀ ਹੈ ਕਿ ਸਰਕਾਰ ਦਾ ਸੈਸ਼ਨ ਜਦੋਂ ਥੋੜ੍ਹੇ ਸਮੇਂ ਵਿਚ ਆਉਣ ਵਾਲਾ ਹੋਵੇ ਫਿਰ ਆਰਡੀਨੈਂਸ ਕਿਉਂ ਕੀਤਾ ਜਾਂਦਾ ਹੈ ? ਸਰਕਾਰ ਨੂੰ ਆਰਡੀਨੈਂਸ ਉਸ ਹਾਲਤ ਵਿਚ ਕਰਨਾ ਚਾਹੀਦਾ ਹੈ ਜਦੋਂ ਸੈਸ਼ਨ ਬਹੁਤ ਨੇੜੇ ਨਾ ਹੋਵੇ ਅਤੇ ਬੜੇ ਹੀ ਐਮਰਜੰਸੀ ਵਾਲੇ ਹਾਲਾਤ ਪੈਦਾ ਹੋ ਜਾਣ ਤਾਂ ਉਸ ਵੇਲੇ ਆਰਡੀਨੈਂਸ ਸਰਕਾਰ ਕਰ ਦੇਵੇ ਤਾਂ ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੋ ਸਕਦਾ ਪਰ ਇਹ ਸਰਕਾਰ ਤਾਂ ਹਰ ਕੰਮ ਲਈ ਆਰਡੀਨੈਂਸ ਹੀ ਕਰਦੀ ਹੈ । ਸਪੀਕਰ ਸਾਹਿਬ, ਕੱਲ੍ਹ 3 ਬਿਲ ਪੇਸ਼ ਹੋਏ ਹਨ ਅਤੇ ਇਕ ਨੂੰ ਛੱਡ ਕੇ ਜਿਹੜਾ ਸਾਬਕਾ ਮੁੱਖ ਮੰਤਰੀਆਂ, ਮੈਂਬਰਜ਼ ਦੀਆਂ ਪੈਨਸ਼ਨਾਂ ਅਤੇ ਡਾਕਟਰੀ ਸਹੂਲਤਾਂ ਨਾਲ ਸਬੰਧਤ ਸੀ, ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਬਾਕੀ ਤਿੰਨਾਂ ਬਿਲਾਂ ਲਈ ਪਹਿਲਾਂ ਹੀ ਆਰਡੀਨੈਂਸ ਜਾਰੀ ਹੋਏ ਸਨ ਅਤੇ ਬਾਅਦ ਵਿਚ ਉਹ ਬਿਲ ਦੇ ਰੂਪ ਵਿਚ ਇਥੇ ਆਏ ਹਨ । ਮੈਂ ਤਾਂ ਸਮਝਦਾ ਹਾਂ ਕਿ ਇਹ ਸਰਕਾਰ ਆਰਡੀਨੈਂਸਾਂ ਦੀ ਹੀ ਸਰਕਾਰ ਹੈ । ਤੁਸੀਂ ਪਿਛਲੀਆਂ ਸਰਕਾਰਾਂ ਦਾ ਰਿਕਾਰਡ ਕਢਵਾ ਕੇ ਚੈਕ ਲਵੋ । ਕਿਸੇ ਸਰਕਾਰ ਵੇਲੇ ਵੀ ਇੰਨੇ ਆਰਡੀਨੈਂਸ ਜਾਰੀ ਨਹੀਂ ਹੋਏ । ਤੁਸੀਂ ਕਹੋਗੇ ਕਿ ਜਦੋਂ ਬਿਲ ਬਣਕੇ ਸਦਨ ਵਿਚ ਆਉਂਦਾ ਹੈ ਤਾਂ ਉਸ ਵੇਲੇ ਡਿਸਕਸ਼ਨ ਹੋ ਸਕਦੀ ਹੈ । ਸਪੀਕਰ ਸਾਹਿਬ, ਡਿਸਕਸ਼ਨ ਤਾਂ ਹੋ ਸਕਦੀ ਹੈ ਪਰ ਉਹ ਤਾਂ ਪਹਿਲਾਂ ਹੀ ਆਰਡੀਨੈਂਸ ਦੇ ਰੂਪ ਵਿਚ ਚੀਜ਼ ਲਾਗੂ ਹੋ ਚੁੱਕੀ ਹੁੰਦੀ ਹੈ ਅਤੇ ਬਾਅਦ ਵਿਚ ਡਿਸਕਸ਼ਨ ਤੋਂ ਬਾਅਦ ਕੋਈ ਅਮੈਂਡਮੈਂਟ ਕਰਨੀ ਇੰਨੀ ਮਹੱਤਤਾ ਨਹੀਂ ਰੱਖਦੀ । ਸਪੀਕਰ ਸਾਹਿਬ, ਆਰਡੀਨੈਂਸ ਜਾਰੀ ਕਰਨ ਤੋਂ ਪਹਿਲਾਂ ਇੱਥੇ ਡਿਸਕਸ਼ਨ ਹੋ ਜਾਣੀ ਚਾਹੀਦੀ ਹੈ ਤਾਂ ਕਿ ਮੈਂਬਰ ਸਾਹਿਬਾਨ ਵਲੋਂ ਚੰਗੇ ਸੁਝਾਓ ਦਿੱਤੇ ਜਾ ਸਕਣ । ਸਪੀਕਰ ਸਾਹਿਬ, ਸਰਕਾਰ ਦਾ ਇਹ ਬੜਾ ਅਨ-ਡੈਮੋਕਰੇਟਿਕ ਤਰੀਕਾ ਹੈ, ਇਹ ਠੀਕ ਨਹੀਂ ਹੈ ।

ਦੂਸਰਾ ਜਿਹੜਾ ਮੈਂ ਇਸਦਾ ਵਿਰੋਧ ਕਰਨਾ ਚਾਹੁੰਦਾ ਹਾਂ, ਮੈਨੂੰ ਇਹ ਗੱਲ ਸਮਝ ਨਹੀਂ ਆਈ ਕਿ ਕੀ ਲਾਜ਼ਿਕ ਹੈ, ਵਿੱਤ ਮੰਤਰੀ ਸਾਹਿਬ ਨੇ ਵੀ ਆਪਣੇ ਭਾਸ਼ਣ ਵਿਚ ਕਿਹਾ ਸੀ ਜਿਹੜੀਆਂ ਕਾਰਪੋਰੇਸ਼ਨਾਂ ਅਤੇ ਬੋਰਡ ਘਾਟੇ ਵਿਚ ਜਾ ਰਹੇ ਹਨ, ਉਨ੍ਹਾਂ ਨੂੰ ਬੰਦ ਕਰਨ ਦੀ ਪ੍ਰੋਪੋਜ਼ਲ ਸਰਕਾਰ ਬਣਾ ਰਹੀ ਹੈ ਅਤੇ ਦਿਨ ਪ੍ਰਤੀ ਦਿਨ ਤੁਸੀਂ ਉਨ੍ਹਾਂ ਨੂੰ ਪਬਲਿਕ ਸੈਕਟਰ ਵਿਚ ਵੇਚੀ ਜਾ ਰਹੇ ਹੋ । ਮੈਨੂੰ ਇਹ ਗੱਲ ਸਮਝ ਨਹੀਂ ਆ ਰਹੀ ਕਿ ਜਦ ਪਹਿਲਾਂ ਹੀ ਕਾਰਪੋਰੇਸ਼ਨਾਂ ਅਤੇ ਬੋਰਡ ਘਾਟੇ ਵਿਚ ਜਾ ਰਹੇ ਹਨ ਫਿਰ ਨਵਾਂ ਬੋਰਡ ਬਣਾਉਣ ਦੀ ਕੀ ਜ਼ਰੂਰਤ ਹੈ? ਤੁਹਾਡੇ ਕੋਲ ਪਹਿਲਾਂ ਹੀ ਡੇਇਰੀ ਵਿਕਾਸ ਡਾਇਰੈਕਟੋਰੇਟ ਹੈ, ਤੁਹਾਡੇ ਕੋਲ ਮਿਲਕਫੈਡ ਹੈ ਜਿਹੜੀ ਕਿ ਮਿਲਕ ਨੂੰ ਡੀਲ ਕਰਦੀ ਹੈ । ਜਦ ਤੁਹਾਡੇ ਕੋਲ ਇਹ ਅਦਾਰੇ ਹਨ ਤਾਂ ਇਕ ਚਿੱਟਾ ਹਾਥੀ ਬਣਾਉਣ ਦਾ ਕੀ ਲਾਜ਼ਿਕ ਹੈ ? ਇਹ ਜੋ ਬੋਰਡ ਬਣਾਇਆ ਜਾਣਾ ਹੈ, ਉਸਦੇ ਵਿਚ ਕਰਮਚਾਰੀ ਵੀ ਹੋਣਗੇ । ਅਸਲ ਵਿਚ ਜਿਹੜੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਦੋਧੀ ਹਨ,

ਉਨ੍ਹਾਂ ਦਾ ਖ਼ਦਸ਼ਾ ਐਵੇਂ ਨਹੀਂ । ਉਨ੍ਹਾਂ ਦਾ ਡਰ ਵਾਜ਼ਬ ਹੈ । ਉਨ੍ਹਾਂ ਸਾਰਿਆਂ ਦਾ ਬਿਜ਼ਨਿਸ ਪ੍ਰਭਾਵਿਤ ਹੋਏਗਾ । ਮੈਨੂੰ ਸਮਝ ਨਹੀਂ ਆਉਂਦੀ ਕਿ ਸਰਕਾਰ ਆਪਣੇ ਪਹਿਲੇ ਤਜ਼ਰਬੇ ਤੋਂ ਕਿਉਂ ਨਹੀਂ ਸਿੱਖਦੀ ? ਇਸ ਵਿਚ ਲਿਖਿਆ ਹੈ ਕਿ ਨਿਊ ਟੈਕਨਾਲੋਜੀ ਡੇਅਰੀ ਫਾਰਮਿੰਗ ਧੰਦੇ ਵਿਚ ਲਿਆਉਣੀ ਹੈ । ਇਹ ਨਿਊ ਟਕਨਾਲੋਜੀ ਬਾਹਰੋਂ ਇੰਪੋਰਟ ਕਰਨੀ ਹੈ, ਬਾਹਰ ਦੇ ਐਕਸਪੀਰੀਐਂਸ ਲੈਣੇ ਹਨ । ਲੇਕਿਨ ਇਥੇ ਜਿਹੜੇ ਪਸ਼ੂ ਰੱਖਣ ਵਾਲੇ ਕਿਸਾਨ ਹਨ, ਉਹ ਇਕ ਜਾਂ ਦੋ ਪਸ਼ੂ ਰੱਖਦੇ ਹਨ । ਉਨ੍ਹਾਂ ਤੱਕ ਤਾਂ ਇਹ ਲਾਭ ਜਾਣਾ ਨਹੀਂ । ਇਹ ਤਾਂ ਜੋ ਵੱਡੇ ਵਡੇ ਮਿਲਕ ਪਲਾਂਟਸ ਹਨ, ਇਹ ਸਰਕਾਰ ਦੇ ਘੱਟ ਹਨ ਪ੍ਰਾਈਵੇਟ ਜ਼ਿਆਦਾ ਹਨ, ਇਹ ਵੀ ਉਨ੍ਹਾਂ ਦੇ ਇੰਟਰੈਸਟ ਨੂੰ ਵਾਚ ਕਰਨ ਵਾਸਤੇ ਹੈ । ਉਨ੍ਹਾਂ ਦਾ ਇੰਟਰੈਸਟ ਸੇਵ ਕਰਨ ਵਾਸਤੇ ਇਹ ਟੈਕਨਾਲਜੀ ਲਿਆਂਦੀ ਜਾ ਰਹੀ ਹੈ । ਇਹ ਸਾਰੇ ਦਾ ਸਾਰਾ ਫਾਇਦਾ ਉਨ੍ਹਾਂ ਤੱਕ ਪਹੁੰਚੇਗਾ । ਜੋ ਸਾਧਾਰਨ ਗ਼ਰੀਬ ਲੋਕ ਹਨ, ਉਨ੍ਹਾਂ ਤੱਕ ਇਸ ਦਾ ਕੋਈ ਫਾਇਦਾ ਨਹੀਂ ਪਹੁੰਚਣਾ । ਜਿਹੜਾ ਖਦਸ਼ਾ ਹੈ, ਜਿਹੜਾ ਸਾਰੇ ਦੇਸ਼ ਵਿਚ ਹੈ ਕਿ ਬੋਰਡ ਦੀ ਪਲੈਨਿੰਗ ਯੋਜਨਾਬੱਧ ਤਰੀਕੇ ਨਾਲ ਨਹੀਂ ਹੋਈ । ਸਾਰਾ ਕੁਝ ਪਬਲਿਕ ਸੈਕਟਰ ਵਿਚੋਂ ਕੱਢਿਆ ਜਾ ਰਿਹਾ ਹੈ ਜਾਂ ਡਿਸ-ਇਨਵੈਸਟਮੈਂਟ ਕੀਤੀ ਜਾ ਰਹੀ ਹੈ ਜਾਂ ਜਿਹੜੇ ਪਬਲਿਕ ਸੈਕਟਰ ਦੇ ਸ਼ੇਅਰ ਹਨ, ਉਹ ਪ੍ਰਾਈਵੇਟ ਵਾਲਿਆਂ ਨੂੰ ਵੇਚ ਦਿੱਤੇ ਗਏ । ਪ੍ਰਾਈਵੇਟ ਜਦੋਂ ਪਬਲਿਕ ਸੈਕਟਰ ਨਾਲ ਮਿਕਸਅੱਪ ਹੋਵੇਗਾ, ਮਿਲੀਭੁਗਤ ਹੋਵੇਗੀ ਤਾਂ ਸਾਡਾ ਤਜ਼ਰਬਾ ਹੈ ਕਿ ਪ੍ਰਾਈਵੇਟ ਪਬਲਿਕ ਸੈਕਟਰ ਨੂੰ ਬਿਲਕੁਲ ਕੱਟ ਦੇਵੇਗਾ ਔਰ ਉਹ ਆਪਣੀ ਡਾਮੀਨੈਂਸ ਬਣਾ ਲਵੇਗਾ । ਪਬਲਿਕ ਸੈਕਟਰ ਹੀ ਕਿਸੇ ਮੁਲਕ ਦੀ ਇੰਡੀਪੈਂਡੈਂਟ ਇਕਾਨਮੀ ਹੈ, ਆਜ਼ਾਦੀ ਹੈ । ਉਸ ਨੂੰ ਕਾਇਮ ਰੱਖਣ ਦਾ ਸਾਰਿਆਂ ਨੂੰ ਫਾਇਦਾ ਹੈ ਔਰ ਪਿਛਲੇ ਸਾਰੇ ਐਕਸ-ਪੀਰੀਐਂਸਜ਼ ਵਿਚ ਇਹ ਮੰਨਿਆ ਹੈ । ਮੈਂ ਸਮਝਦਾ ਹਾਂ ਕਿ ਇਹ ਉਪਰੋਂ ਸੈਂਟਰ ਤੋਂ ਪਰਵਿਰਤੀ ਚੱਲੀ ਹੈ ਔਰ ਉਹੀ ਪਾਲਿਸੀ ਲੈ ਕੇ ਇਥੇ ਲਾਗੂ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਇਸ ਵਿਚ ਇਕ ਕਲਾਜ਼ ਪੜ੍ਹੋ, ਜਿਹੜੀ ਬੜੀ ਸਪੱਸ਼ਟ ਹੈ । ਇਸ ਵਿਚ ਲਿਖਿਆ ਹੈ—

> "ਡੇਅਰੀ ਵਿਕਾਸ ਵਿਚ ਰੁਝੀਆਂ ਸਾਰੀਆਂ ਸੰਸਥਾਵਾਂ ਡੇਅਰੀ ਵਿਕਾਸ ਡਾਇਰੈਕਟੋਰੇਟ, ਡਾਇਰੈਕਟਰ ਪਸ਼ੂ ਪਾਲਣ, ਪੰਜਾਬ ਮਿਲਕਫੈਡ ਅਤੇ ਜਾਇੰਟ ਸੈਕਟਰ ਅਤੇ ਪ੍ਰਾਈਵੇਟ ਸੈਕਟਰ ਵਿਚਲੇ ਮਿਲਕ ਪਲਾਂਟਾਂ ਵਿਚਕਾਰ ਤਾਲਮੇਲ ਪੈਦਾ ਕਰਨਾ. . . ."

ਅਸਲ ਵਿਚ ਬਾਕੀ ਸਾਰੀਆਂ ਗੱਲਾਂ ਇਸ ਵਿਚੋਂ ਨਜ਼ਰ ਆ ਜਾਂਦੀਆਂ ਹਨ । ਅਸਲ ਵਿਚ ਇਸ ਵਿਚ ਪ੍ਰਾਈਵੇਟ ਵਾਲਿਆਂ ਨੂੰ ਐਨਕਰੇਜ ਕਰਨ ਦੀ ਤੁਸੀਂ ਕੋਸ਼ਿਸ਼ ਕਰਨੀ ਹੈ । ਜਿਸ ਵੇਲੇ ਉਨ੍ਹਾਂ ਨੂੰ ਤੁਸੀਂ ਮਿਕਸ ਅੱਪ ਕਰ ਲਿਆ ਅਤੇ ਕੁਝ ਬਾਹਰੋਂ ਵੀ ਤਕਨੀਕ ਲੈ ਕੇ ਆਉਣੀ ਹੈ ਤਾਂ ਉਸ ਵਿਚੋਂ ਵੀ ਸਭ ਤੋਂ ਜ਼ਿਆਦਾ ਬੈਨੀਫਿਟ ਉਹ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਹੀ ਉਠਾਉਣਗੇ । ਤੁਹਾਡੇ ਕੋਲ ਤਾਂ ਇਕ ਹੀ ਅਦਾਰਾ ਮਿਲਕਫੈੱਡ ਹੈ ਜਾਂ ਦੂਸਰਾ ਇਕ ਹੋਰ ਡੇਅਰੀ ਵਿਕਾਸ ਡਾਇਰੈਕਟੋਰੇਟ ਹੈ । ਉਸ ਤੋਂ ਬਿਨਾਂ ਹੋਰ ਕੋਈ ਅਦਾਰਾ ਸਿੱਧੇ ਤੌਰ ਤੇ ਡੀਲ ਨਹੀਂ ਕਰਦਾ ਜਿਹੜੇ ਬਹੁਤ ਵੱਡੀ ਗਿਣਤੀ ਵਿਚ ਮਿਲਕ ਪਲਾਂਟ ਪ੍ਰਾਈਵੇਟ ਸੈਕਟਰ ਦੇ ਹਨ, ਉਨ੍ਹਾਂ ਨੂੰ ਜਦੋਂ ਆਪਸ ਵਿਚ ਤੁਸੀਂ ਮਿਕਸ ਅੱਪ ਕਰੋਗੇ ਤਾਂ ਫਿਰ, ਸਪੀਕਰ ਸਾਹਿਬ, ਮੈਂ ਕਹਿ ਸਕਦਾ ਹਾਂ ਕਿ ਜਿਹੜੇ ਵੱਡੇ, ਤਕੜੇ ਫਾਰਮਜ਼ ਹਨ, ਜਿਨ੍ਹਾਂ ਨੇ ਪ੍ਰਾਈਵੇਟ ਲਗਾਏ ਹਨ ਫਿਰ ਇਸ ਦਾ ਬੈਨੀਫਿਟ ਕੇਵਲ ਉਨ੍ਹਾਂ ਨੂੰ ਹੋਏਗਾ ਅਤੇ ਜਿਹੜਾ ਦੋਧੀਆਂ ਨੂੰ ਖਦਸ਼ਾ ਹੈ ਆਖਿਰਕਾਰ ਕੀ ਕਾਰਨ ਹੈ ਕਿ ਸਰਕਾਰ ਬੜੇ ਚਿਰ ਤੋਂ ਇਹ ਬਿਲ ਲਿਆ ਰਹੀ ਹੈ ਅਤੇ ਬੜੇ ਚਿਰ ਤੋਂ ਜਿਹੜੇ ਦੋਧੀ ਹਨ, ਉਹ ਇਸ ਨੂੰ ਅਪੋਜ਼ ਕਰ ਰਹੇ ਹਨ । ਆਖਿਰ ਕੋਈ ਨਾ ਕੋਈ ਤਾਂ ਇਸ ਦੇ ਵਿਚ ਲਾਜਿਕ ਹੋਏਗਾ । ਕੋਈ ਨਾ ਕੋਈ ਤਾਂ ਉਨ੍ਹਾਂ ਨੂੰ ਖਤਰਾ ਦਰਪੇਸ਼ ਹੋਏਗਾ ਕਿ ਜਿਹੜੇ ਛੋਟੇ ਹਨ, ਉਨ੍ਹਾਂ ਨੂੰ ਇਸ ਧੰਦੇ ਵਿਚੋਂ ਕੱਢ ਦਿੱਤਾ ਜਾਵੇਗਾ । ਜਿਹੜੇ ਵੱਡੇ ਹਨ, ਉਨ੍ਹਾਂ ਦੀ ਇਕ ਮਨਾਪਲੀਖਣਾ ਦਿੱਤੀ ਜਾਵੇਗੀ । ਇਸ ਕਰਕੇ ਇਸ ਦੀ ਮੈਂ ਵੈਸੇ ਵੀ ਜ਼ਰੂਰਤ ਨਹੀਂ ਸਮਝਦਾ । ਮੈਂ ਸੰਖੇਪ ਵਿਚ ਆਪਣੀ ਗੱਲ ਕਹਿ ਦਿੱਤੀ ਹੈ ਕਿ ਜਦੋਂ ਆਲਰੇਡੀ ਮਿਲਕਫੈੱਡ ਹੈ ਤਾਂ ਇਹ ਜੋ ਤੁਸੀਂ ਸਾਰੇ ਦਾ ਸਾਰਾ ਕੰਮ ਇਸ ਦੇ ਰਾਹੀਂ ਕਰਨਾ ਚਾਹੁੰਦੇ ਹੋ, ਇਹ ਮਿਲਕਫੈੱਡ ਦੇ ਰਾਹੀਂ ਵੀ ਕੀਤਾ ਜਾ ਸਕਦਾ ਹੈ । ਕੋਈ ਜ਼ਰੂਰਤ ਨਹੀਂ ਕਿ ਤੁਸੀਂ ਇਹ ਬਣਾਉ । ਇਸ ਦੇ ਵਿਚ ਦੋ ਕਮੀਆਂ ਹੋਰ ਵੀ ਮੈਂ ਦੇਖੀਆਂ ਹਨ । ਇਕ ਪਾਸੇ ਸਰਕਾਰ ਬੋਰਡ ਕਾਰਪੋਰੇਸ਼ਨਾਂ ਬਣਾ ਵੀ ਦਿੰਦੀ ਹੈ ਪਰ ਨਾਲ ਸਰਕਾਰ ਦੀ ਜਕੜ ਇਸ ਵਿਚ ਐਨੀ ਹੁੰਦੀ ਹੈ ਕਿ ਉਸ ਦਾ ਇੰਡੀਪੈਂਡੈਂਟ ਕਰੈਕਟਰ ਵੀ ਕਿਤੇ ਨਜ਼ਰ ਨਹੀਂ ਆਉਂਦਾ । ਇਸ ਵਿਚ ਤੁਸੀਂ ਦੇਖ ਲਉ ਕਿ ਸਰਕਾਰ ਦਾ ਕੀ ਰੋਲ ਹੈ । ਕਈ ਥਾਵਾਂ ਤੇ ਹੈ ਕਿ ਕਰਮਚਾਰੀ ਰੱਖਣੇ ਹਨ ਜਾਂ ਕਿਵੇਂ ਰੱਖੇ ਜਾਣੇ ਹਨ, ਇਹ ਵੀ ਗੌਰਮਿੰਟ ਹਦਾਇਤ ਕਰੇਗੀ । ਮੈਂਬਰ ਕਿਹੜਾ ਰੱਖਣਾ ਹੈ, ਕਿਹੜਾ ਕੱਢਣਾ ਹੈ, ਇਹ ਵੀ ਗੌਰਮਿੰਟ ਦੀ ਮਰਜ਼ੀ ਹੋਏਗੀ । ਬਹੁਤ ਸਾਰੇ ਥਾਵਾਂ ਤੇ ਤਕਰੀਬਨ ਹਰ ਜਗ੍ਹਾ ਤੇ ਗੌਰਮਿੰਟ ਦੀ ਆਪਣੀ ਡਾਮੀਨੇਸ਼ਨ ਇਸ ਵਿਚ ਜ਼ਿਆਦਾ ਝਲਕਦੀ ਹੈ ਅਤੇ ਫਿਰ ਇੰਡੀਪੈਂਡੈਂਟ ਕਰੈਕਟਰ ਕਿੱਥੇ ਗਿਆ । ਫਿਰ ਜਿਹੜੀ ਚੀਜ਼ ਤੇ ਮੈਨੂੰ ਬੜਾ ਵੱਡਾ ਇਤਰਾਜ਼ ਹੈ, ਇਹ ਬੋਰਡ ਜਿਹੜਾ ਬਣਿਆ ਹੈ, ਠੀਕ ਹੈ ਇਸ ਦੇ ਸੀ. ਐਮ. ਸਾਹਿਬ ਚੇਅਰਮੈਨ ਹਨ ਅਤੇ ਕੁਝ ਐਕਸ-ਆਫਿਸ਼ੋ ਮੈਂਬਰ ਹਨ । ਬਾਕੀ ਤਕਰੀਬਨ ਤਿੰਨ-ਚਾਰ ਕੈਟਾਗਰੀਆਂ ਹਨ, ਸਪੀਕਰ ਸਾਹਿਬ, ਤੁਸੀਂ ਨੋਟ ਕਰੋ ਕਿ ਕਿਸ ਤਰ੍ਹਾਂ ਅਨਡੈਮੋਕਰੈਟਿਕ ਤਰੀਕੇ ਨਾਲ ਬੋਰਡ ਦੀ ਜਿਹੜੀ ਕੰਪੋਜ਼ੀਸ਼ਨ ਤੁਸੀਂ ਬਣਾਉਣਾ ਚਾਹੁੰਦੇ ਹੋ, ਇਸ ਵਿਚ ਫਸਟ ਲਿਖਿਆ ਹੈ ਕਿ-ਰਾਜ ਸਰਕਾਰ ਦੁਆਰਾ ਨਾਮਜ਼ਦ ਕੀਤੇ ਜਾਣ ਵਾਲੇ ਪੰਜਾਬ ਰਾਜ ਵਿਚ ਸਥਿਤ ਮਿਲਕ ਪਲਾਂਟਾਂ ਦੇ ਪੰਜ ਪ੍ਰਤੀਨਿੱਧ ਵੀ ਸਰਕਾਰ ਨਾਮੀਨੇਟ ਕਰੇਗੀ । ਚੰਗੇ ਦੁੱਧ ਉਤਪਾਦਕਾਂ ਦੇ ਚਾਰ ਪ੍ਰਤੀਨਿੱਧ ਵੀ ਗੌਰਮਿੰਟ ਨਾਮੀਨੇਟ ਕਰੇਗੀ ਅਤੇ ਜਿਹੜੇ ਦੁੱਧ ਉਪਭੋਗਤਾ ਸੰਗਠਨ ਹਨ, ਜਿਹੜੇ ਕਨਜ਼ਿਊਮਰ ਹਨ, ਉਨ੍ਹਾਂ ਦੇ ਦੋ ਪ੍ਰਤੀਨਿੱਧ ਵੀ ਸਰਕਾਰ ਨਾਮੀਨੇਟ ਕਰੇਗੀ । ਪੰਜਾਬ ਦੇ ਦੋਧੀਆਂ ਦੀ ਜੋ ਯੂਨੀਅਨ ਹੈ, ਉਨ੍ਹਾਂ ਦੇ ਦੋ ਪ੍ਰਤੀਨਿੱਧ ਵੀ ਸਰਕਾਰ ਨਾਮੀਨੇਟ ਕਰੇਗੀ । ਫਿਰ ਪਤਾ ਨਹੀਂ ਸਰਕਾਰ ਨੇ ਕਿਸ ਤਰ੍ਹਾਂ

ਦੇ ਚਹੇਤੇ ਭਰਤੀ ਕਰਕੇ ਫਿਰ ਇਸ ਨੂੰ ਆਪਣੀ ਮਨ-ਮਰਜ਼ੀ ਨਾਲ ਹੀ ਚਲਾਉਣਾ ਹੈ। ਕੋਈ ਡੈਮੋਕਰੇਟਿਕ ਤਰੀਕੇ ਦੇ ਨਾਲ ਇਨ੍ਹਾਂ ਦੀ ਕੋਈ ਇਲੈਕਸ਼ਨ ਜਿਹੜਾ ਬੋਰਡ ਬਣਾਉਣਾ ਹੈ ਉਸ ਦੇ ਵਿਚ ਮੈਂਬਰ ਬਣਨ ਦਾ ਮੈਨੂੰ ਤਾਂ ਕੋਈ ਇਸ ਦੇ ਵਿਚ ਲਾਜ਼ਿਕ, ਸਪੀਕਰ ਸਾਹਿਬ, ਨਜ਼ਰ ਨਹੀਂ ਆ ਰਹੀ। ਇਸ ਕਰਕੇ ਮੇਰੀ ਬੇਨਤੀ ਹੈ ਕਿ ਇਸ ਦੀ ਕੋਈ ਜ਼ਰੂਰਤ ਨਹੀਂ ਹੈ। ਪੰਜਾਬ ਦੇ ਦੋਧੀਆਂ ਦਾ ਖਿਆਲ ਰੱਖਦੇ ਹੋਏ ਐਵੇਂ ਇਕ ਚਿੱਟਾ ਹਾਥੀ ਬੰਨਣ੍ਹ ਦੀ ਕੋਈ ਜ਼ਰੂਰਤ ਨਹੀਂ ਹੈ। ਬੜੀ ਆਸਾਨੀ ਦੇ ਨਾਲ ਜਿਹੜਾ ਤੁਸੀਂ ਇਸ ਤੋਂ ਕਰਾਉਣਾ ਚਾਹੁੰਦੇ ਹੋ ਉਹ ਤੁਸੀਂ ਮਿਲਕਫੈਡ ਤੋਂ ਕਰਵਾ ਸਕਦੇ ਹੋ। ਮੈਂ ਬੇਨਤੀ ਕਰਾਂਗਾ ਕਿ ਭਾਵੇਂ ਤੁਸੀਂ ਆਰਡੀਨੈਂਸ ਜਾਰੀ ਕਰ ਦਿੱਤਾ ਹੈ ਕ੍ਰਿਪਾ ਕਰਕੇ ਇਸ ਨੂੰ ਤੁਸੀਂ ਵਾਪਸ ਲਵੋ ਤਾਂ ਇਹ ਅੱਛਾ ਹੋਵੇਗਾ ਨਹੀਂ ਤਾਂ ਜਿਹੜੇ ਸਾਰੇ ਕੰਮ ਤੁਸੀਂ ਕਰੀ ਜਾ ਰਹੇ ਹੋ ਇਸ ਦੇ ਨਾਲ ਲੋਕਾਂ ਦਾ ਵਿਰੋਧ ਖੱਟੀ ਜਾ ਰਹੇ ਹੋ। ਜੇਕਰ ਤੁਹਾਨੂੰ ਲੋਕਾਂ ਦਾ ਵਿਰੋਧ ਕਰਨ ਜਾਂ ਵਿਰੋਧ ਸਹੇੜਨ ਦਾ ਕੋਈ ਸ਼ੌਂਕ ਹੈ ਤਾਂ ਅੱਜ ਉਹ ਹਜ਼ਾਰਾਂ ਦੋਧੀ ਸੜਕਾਂ ਤੇ ਹਨ, ਫਿਰ ਜ਼ਿਲ੍ਹਿਆਂ ਵਿਚ ਜਾਣਗੇ ਅਤੇ ਫਿਰ ਪਿੰਡਾਂ ਵਿਚ ਜਾਣਗੇ। ਜੇਕਰ ਤੁਸੀਂ ਇਹੀ ਚਾਹੁੰਦੇ ਹੋ ਕਿ ਵੱਡੀ ਗਿਣਤੀ ਵਿਚ ਲੋਕਾਂ ਦੀ ਨਰਾਜ਼ਗੀ ਮੁੱਲ ਲੈਣੀ ਹੈ ਤਾਂ ਫਿਰ ਤੁਹਾਨੂੰ ਮੁਬਾਰਕਾਂ ਦੀ ਕੀ ਆਸ ਹੈ? ਮੈਂ ਆਸ ਕਰਦਾ ਹਾਂ ਕਿ ਤੁਸੀਂ ਇਸ ਨੂੰ ਲੋਕਾਂ ਦੇ ਹਿਤ ਵਿਚ ਵਾਪਸ ਲਵੋਂਗੇ ਅਤੇ ਇੱਥੇ ਬਜ਼ਿੱਦ ਨਹੀਂ ਹੋਵੋਂਗੇ ਕਿ ਇਸ ਨੂੰ ਪਾਸ ਕਰ ਦਿੱਤਾ ਜਾਵੇ। ਮੈਂ ਇਸ ਨੂੰ ਆਪੋਜ਼ ਕਰਦਾ ਹਾਂ।

**ਸ਼੍ਰੀ ਰਮੇਸ਼ ਚੰਦਰ ਡੋਗਰਾ** (ਦਸੂਹਾ) : ਸਪੀਕਰ, ਸਾਹਿਬ ਇਸ ਬੋਰਡ ਦੇ ਪ੍ਰਤੀ ਜਿਹੜਾ ਬਿਲ ਲਿਆਂਦਾ ਗਿਆ ਹੈ ਮੈਂ ਵੀ ਇਸ ਨੂੰ ਆਪੋਜ਼ ਕਰਦਾ ਹਾਂ। ਮੈਂ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਇਸ ਨੂੰ ਆਪੋਜ਼ ਕਰਦਾ ਹਾਂ। ਸਪੀਕਰ ਸਾਹਿਬ, ਜੇਕਰ ਪਿਛਲੇ ਇਤਿਹਾਸ ਨੂੰ ਝਾਕਿਆ ਜਾਵੇ ਕਿ ਬਹੁਤ ਸਾਰੇ ਬੋਰਡਜ਼ ਅਤੇ ਕਾਰਪੋਰੇਸ਼ਨਾਂ ਜਿਹੜੀਆਂ ਕਿ ਆਪਣੀਆਂ ਆਪਣੀਆਂ ਸਰਕਾਰਾਂ ਨੇ ਆਪਣੇ ਆਪਣੇ ਸਮੇਂ ਤੇ ਬਣਾਈਆਂ ਹਨ, ਉਨ੍ਹਾਂ ਵਿਚੋਂ ਬਹੁਤ ਸਾਰੀਆਂ ਫੇਲ੍ਹ ਹੋਈਆਂ ਹਨ ਔਰ ਬਹੁਤ ਸਾਰੀਆਂ ਘਾਟੇ ਵਿਚ ਚਲੀਆਂ ਗਈਆਂ ਹਨ ਔਰ ਬਹੁਤ ਸਾਰੀਆਂ ਜਿਨ੍ਹਾਂ ਦਾ ਗਠਨ ਕੀਤਾ ਗਿਆ ਸੀ, ਉਨ੍ਹਾਂ ਨੂੰ ਖ਼ਤਮ ਕਰਨਾ ਪਿਆ। ਸੋ, ਮੈਂ ਸਮਝਦਾ ਹਾਂ ਕਿ ਇਹ ਜਿਹੜਾ ਬੋਰਡ ਬਣਾਇਆ ਜਾ ਰਿਹਾ ਹੈ ਇਸ ਦੇ ਵਿਚ ਲੈਂਗੁਏਜ ਬੜੀ ਸੁੰਦਰ ਲਿਖੀ ਹੋਈ ਹੈ।
for coordination between the organisations engaged in dairy sector to uplift professional standard of the dairy industry in the State and to develop modern dairy farming technology system and to levy cess on the milk plants by abolishing purchase tax on milk. ਇਸ ਦੇ ਵਿਚ ਸ਼ੁਰੂ ਵਿਚ ਬੜੇ ਸੁੰਦਰ ਸ਼ਬਦਾਂ ਦੇ ਵਿਚ ਗਠਨ ਦੇ ਬਾਰੇ ਲਿਖਿਆ ਗਿਆ। ਮੈਂ ਸਮਝਦਾ ਹਾਂ ਕਿ ਜਿਹੜਾ ਕੰਮ ਬੋਰਡ ਨੂੰ ਸੌਂਪਣਾ ਹੈ ਇਹ ਕੰਮ

[ਸ੍ਰੀ ਰਮੇਸ਼ ਚੰਦਰ ਡੋਗਰਾ]
ਕਿਸੇ ਹੋਰ ਏਜੰਸੀ ਨੂੰ ਵੀ ਜਿਸ ਤਰ੍ਹਾਂ ਕਿ ਅਰਸ਼ੀ ਜੀ ਨੇ ਕਿਹਾ ਹੈ ਮੈਂ ਵੀ ਇਸ ਗੱਲ ਦੇ ਨਾਲ ਸਹਿਮਤ ਹਾਂ ਕਿ ਬਹੁਤ ਸਾਰੀਆਂ ਏਜੰਸੀਆਂ ਜਿਹੜੀਆਂ ਕਿ ਸਰਕਾਰ ਦੇ ਕੋਲ ਪਹਿਲਾਂ ਹੀ ਹਨ, ਉਨ੍ਹਾਂ ਦੇ ਰਾਹੀਂ ਵੀ ਇਹ ਕੰਮ ਕਰਾਇਆ ਜਾ ਸਕਦਾ ਹੈ। ਸੋ, ਸਰਕਾਰ ਨੂੰ ਇਸ ਬੋਰਡ ਦੇ ਗਠਨ ਦੇ ਵਾਸਤੇ ਇਸ ਦੇ ਉਤੇ ਹੋਰ ਵੀ ਵਿਚਾਰ ਕਰਨੀ ਚਾਹੀਦੀ ਹੈ ਨਾ ਕਿ ਕਾਹਲੀ ਵਿਚ ਇਸ ਨੂੰ ਹਾਊਸ ਵਿਚ ਲਿਆ ਕੇ ਪਾਸ ਕਰਵਾ ਕੇ ਆਪਣੇ ਕੰਮ ਨੂੰ ਕੰਪਲੀਟ ਕੀਤਾ ਜਾਵੇ। ਦੋਧੀਆਂ ਦੀ ਗੱਲ ਕੀਤੀ ਗਈ ਹੈ ਕਿ ਉਨ੍ਹਾਂ ਵਲੋਂ ਵੀ ਕਾਫੀ ਲੰਮਾ ਅਰਸਾ ਸੰਘਰਸ਼ ਚਲਦਾ ਰਿਹਾ ਹੈ। ਮੈਨੂੰ ਨਹੀਂ ਪਤਾ ਕਿ ਸਰਕਾਰ ਨੇ ਉਨ੍ਹਾਂ ਦੀ ਗੱਲ ਸੁਣੀ ਹੈ ਜਾਂ ਨਹੀਂ। ਇਸ ਬੋਰਡ ਦੇ ਗਠਨ ਤੋਂ ਪਹਿਲਾਂ ਕਿਉਂਕਿ ਇਸ ਬੋਰਡ ਦੇ ਗਠਨ ਤੋਂ ਉਨ੍ਹਾਂ ਨੂੰ ਕੋਈ ਤਕਲੀਫ ਸੀ ਬੋਰਡ ਦੇ ਗਠਨ ਨਾ ਕਰਾਉਣ ਲਈ ਹੀ ਉਨ੍ਹਾਂ ਨੇ ਐਜੀਟੇਸ਼ਨ ਕੀਤੀ ਸੀ। ਸਾਨੂੰ ਇਸ ਗੱਲ ਦਾ ਪਤਾ ਵੀ ਨਹੀਂ ਲੱਗਿਆ ਜਦੋਂ ਸਰਕਾਰ ਨੇ ਇਸ ਬੋਰਡ ਦਾ ਗਠਨ ਕੀਤਾ ਤਾਂ ਉਸ ਵੇਲੇ ਦੋਧੀਆਂ ਦੇ ਪ੍ਰਤੀਨਿਧੀਆਂ ਨੂੰ ਬੁਲਾ ਕੇ ਉਨ੍ਹਾਂ ਨਾਲ ਗੱਲ ਕੀਤੀ ਹੈ ਅਤੇ ਇਸ ਦੇ ਨਾਲ ਨਾਲ ਉਨ੍ਹਾਂ ਦੇ ਅਧਿਕਾਰਾਂ ਨੂੰ ਇਸ ਤਰ੍ਹਾਂ ਸੁਰੱਖਿਅਤ ਕਰਨਾ ਹੈ। ਉਸ ਦੇ ਪ੍ਰਤੀ ਵੀ ਸਰਕਾਰ ਵਲੋਂ ਕੀਤੀ ਗਈ ਕਾਰਵਾਈ ਸਾਨੂੰ ਕੋਈ ਦਿਖਾਈ ਨਹੀਂ ਦਿੱਤੀ। ਸੋ, ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਇਸ ਬੋਰਡ ਦੇ ਗਠਨ ਦਾ ਪੂਰਾ ਵਿਰੋਧ ਕਰਦਾ ਹਾਂ ਕਿਉਂ ਜੋ ਇਸ ਦੇ ਨਾਲ ਸਰਕਾਰ ਦੇ ਉਤੇ ਫਾਈਨਾਂਸ਼ੀਅਲ ਬਰਡਨ ਹੀ ਪਵੇਗਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : (ਸਰਦੂਲਗੜ੍ਹ) ਸਪੀਕਰ ਸਾਹਿਬ, ਜੋ ਸਰਕਾਰ ਇਹ ਬੋਰਡ ਕਾਂਸਟੀਚਿਊਟ ਕਰਨ ਦੀ ਗੱਲ ਕਰ ਰਹੀ ਹੈ ਅਤੇ ਇਹ ਜੋ ਇਥੇ ਲੈ ਕੇ ਆਏ ਹਨ, ਮੈਂ ਇਸ ਦੇ ਨਾਲ ਪੂਰੀ ਤਰ੍ਹਾਂ ਅਸਹਿਮਤ ਹਾਂ ਕਿਉਂਕਿ ਮੈਂ ਤਾਂ ਦੇਖ ਰਿਹਾ ਹਾਂ ਕਿ ਇਸ ਸਰਕਾਰ ਨੇ ਹਰੇਕ ਅਦਾਰਾ ਆਮ ਤੌਰ ਤੇ ਬੰਦ ਹੀ ਕੀਤਾ ਹੈ। ਜਿੰਨੇ ਇਨ੍ਹਾਂ ਦੇ ਬੋਰਡ ਜਾਂ ਕਾਰਪੋਰੇਸ਼ਨਾਂ ਹਨ ਸ਼ਾਇਦ ਹੀ ਇਸ ਵੇਲੇ ਉਨ੍ਹਾਂ ਵਿਚੋਂ ਕੋਈ ਸਹੀ ਫੰਕਸ਼ਨਿੰਗ ਕਰ ਰਿਹਾ ਹੋਵੇ। ਇਹ ਜਿਹੜਾ ਹੁਣ ਮਿਲਕ ਬੋਰਡ ਨਵਾਂ ਕਾਇਮ ਕਰ ਰਹੇ ਹਨ, ਮਿਲਕਫੈਡ ਜਿਹੜਾ ਅਦਾਰਾ ਹੈ ਇਹ ਬਿਲਕੁਲ ਠੀਕ ਚਲ ਰਿਹਾ ਹੈ। ਇਹ ਪ੍ਰਾਫਿਟ ਵਿਚ ਜਾ ਰਿਹਾ ਹੈ ਇਹ ਸਾਰਾ ਕਰਕੇ ਇਹ ਨਿੱਜੀਕਰਨ ਕਰਨ ਵਾਲੀ ਗੱਲ ਹੀ ਹੈ। ਕਿਉਂਕਿ ਇਸ ਦੇ ਉਤੇ ਸਾਰਾ ਜੋ ਪ੍ਰਾਸੈਸ ਹੈ ਉਹ ਇਲੈਕਟਿਡ ਹੋਣਾ ਚਾਹੀਦਾ ਹੈ। ਜਿਸ ਤਰੀਕੇ ਦੇ ਨਾਲ ਲਿਖਿਆ ਹੈ ਕਿ ਹਰ ਇਕ ਚੀਜ਼ ਨਾਮੀਨੇਸ਼ਨ ਵਾਲੀ ਹੈ। ਇਸ ਦਾ ਮਤਲਬ ਟੋਟਲ ਕੰਟਰੋਲ ਇਨ੍ਹਾਂ ਦਾ ਹੋ ਜਾਣਾ ਹੈ। ਅਤੇ ਇਸ ਦਾ ਨੁਕਸਾਨ ਪਬਲਿਕ ਨੂੰ ਹੋਣਾ ਹੈ ਅਤੇ ਸਪੈਸ਼ਲੀ ਜਿਹੜੇ ਕੰਜ਼ਿਊਮਰ ਹਨ, ਦੁੱਧ ਉਤਪਾਦਕ ਹਨ ਜਾਂ ਜਿਹੜੇ ਵੀ ਇਸ ਦੇ ਨਾਲ ਕੁਨੈਕਟਿਡ ਹਨ ਉਨ੍ਹਾਂ ਸਾਰਿਆਂ ਦਾ ਨੁਕਸਾਨ ਹੋਏਗਾ। ਇਸ ਲਈ ਮੈਂ ਇਸ ਦਾ ਆਪਣੇ ਵਲੋਂ ਪੂਰੀ ਤਰ੍ਹਾਂ ਵਿਰੋਧ ਕਰਦਾ ਹਾਂ। ਇਸ ਨੂੰ ਪਾਸ ਨਹੀਂ ਕਰਨਾ ਚਾਹੀਦਾ। ਇਹ ਬੋਰਡ ਨਹੀਂ ਬਣਾਉਣਾ ਚਾਹੀਦਾ।

(PUNJAB ORDINANCE NO. 8 OF 2000)

AND

THE PUNJAB DAIRY DEVELOPMENT BOARD BILL, 2000

*(Replacing Ordinance)*

श्रीमती लक्ष्मी कांता चावला (अमृतसर केन्द्रीय): स्पीकर साहिब, एक तरफ तो जो भी यहां चीज आती है, वह काम होता नहीं है। सड़के नहीं बनी, कुछ नहीं हुआ, मैडिकल कालिज में दवाईयां नहीं गई, मैंटल अस्पताल में रोटी नहीं गई। गर्वनमैंट की तरफ से एक ही जवाब आता है कि आर्थिक साधन कम हैं। सिवल एवीएशन के कर्मचारियों को वेतन नहीं मिले क्योंकि सरकार के पास पैसा नहीं है। ऐसी और बहुत सी कठिनाईयां हैं। उस में एक जैसा मैंने बताया मिल्क फैड, काम कर रहा है। नया डेयरी डिवैलपमैंट बोर्ड बनाना है। क्षमा करना लेकिन मुझे ऐसा लगता है कि इस में कुछ संगठनों के प्रतिनिधि होंगे, दो दोधी यूनियन के प्रतिनिधि होंगे, और दो गैर सरकारी प्रतिनिधि होंगे फिर नई बिल्डिंग बनेगी। मुझे सुन कर हैरानी हुई कि मानव अधिकार आयोग जो मानव अधिकार आयोग, पंजाब का है उस की एक बिल्डिंग का 30 लाख रुपया साल का किराया है। 30 लाख में तो दफ्तर खरीदा जा सकता है। जो पंजाब का पशु धन कागजों में नहीं गाड़ियों में घूम-घूम कर देश के दूसरे सूबों के बूचड़खानों में भेजा जा रहा है, दूध देने वाली गाय को सोनपुर मेले के नाम पर या फिर सूखी गाय के नाम पर मेले में बूचड़खाने में भेजते हैं, बाहर भेजते है तो फिर किस सफेद क्रांति की बात कर रहे हैं। डेराबसी का बूचड़खाना जो अपने बोझ के नीचे दबता जा रहा है वहां पंजाब के बढ़िया-बढ़िया जानवरों को काटा, तो क्या वो सफेद क्रांति थी? सफेद क्रांति पंजाब में आनी है और आई है। दूसरा कोई उसे रोक नहीं सकता। दूसरी तरफ बूचड़खाने खोले जा रहे हैं। अगर हम अपने पशु धन यो बूचड़खानों में भेजेंगे तो सफेद क्रांति कहां से आनी है। सैनी साहिब ने कहा है गोबर वाले पशु हम बूचड़खानों में भेज रहे हैं और यूरिया खाद्ध डाल कर जमीन की उपजायु शक्ति कम कर रहे हैं। जितने साधन हमारे पास है, जितने साधन सफेद क्रांति लाने के लिए हमारे पास हैं वे काफी हैं। केवल कुछ लोगों को आबलाईज करने के लिए किया जा रहा है। फिर बादल साहिब या कुछ अफसर कह देते हैं कि बिजली पानी मुफ्त देने का फैसला किया था लेकिन अब उसे वापिस लेना मुश्किल हो गया है। कहीं ये भी ऐसा ही फैसला न हो कि फिर वापिस लेना मुश्किल हो जाए। इसे विचार करके पास किया जाये। जरुरी नहीं है जो चीज हमारी तरफ से आएगी तो ठीक होगी। अगर किसी की सलाह से सुधारा जा सकता है तो कीजिए। कहते हैं कि शायद इस का हैड्क्वार्टर चंडीगढ़ में होगा मुझे पता है वह चंडीगढ़ में ही बनेगा। फिर सफेद क्रांति यहां बैठ कर खेमकरण के

[श्रीमती लक्ष्मी कांता चावला]

पशुओं का दूध लेकर की जा सकती है ? यही कुछ होने वाला है किसी को खुश करने के लिए, उन्हें डी. ए. देने के लिए किया जा रहा है । इस से पंजाब को कुछ लाभ नहीं होगा इसे विचार करके पास करना चाहिए वर्ना नहीं करना चाहिए ।

**ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ** (ਡਾਕਟਰ ਰਤਨ ਸਿੰਘ) ਸਪੀਕਰ ਸਾਹਿਬ, ਇਹ ਡੇਅਰੀ ਵਿਕਾਸ ਬੋਰਡ ਲਿਆਉਣਾ ਵਕਤ ਦੀ ਬਹੁਤ ਜ਼ਰੂਰਤ ਸੀ । ਅੱਜ ਜਿਹੜੀ ਤਿੰਨ ਘੰਟਿਆਂ ਦੀ ਬਹਿਸ ਇਸ ਹਾਊਸ ਵਿਚ ਹੋਈ ਹੈ, ਜਦ ਤੱਕ ਡਾਈਵਰਸੀਫਿਕੇਸ਼ਨ ਨਹੀਂ ਕਰਦੇ ਐਗਰੀਕਲਚਰ ਵਿਚ ਪੰਜਾਬ ਦੀ ਡਿਵੈਲਪਮੈਂਟ ਨਹੀਂ ਹੋ ਸਕਦੀ । ਇਹ ਬਾਦਲ ਸਾਹਿਬ ਦੀ ਬੜੀ ਦੂਰ-ਅੰਦੇਸ਼ੀ ਸੀ ਕਿ ਜਿਹੜਾ ਬੋਰਡ ਹੈ, ਸਾਢੇ ਤਿੰਨ ਸਾਲ ਦੀ ਲਗਾਤਾਰ ਮਿਹਨਤ ਸਦਕਾ ਹੋਂਦ ਵਿਚ ਆ ਰਿਹਾ ਹੈ। ਚੀਫ ਮਨਿਸਟਰ ਸਾਹਿਬ ਨੇ ਆਪ ਬੈਠ ਕੇ ਮੀਟਿੰਗਾਂ ਕੀਤੀਆਂ । ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਲੋੜ ਹੈ ਪੰਜਾਬ ਵਿਚ ਡੇਅਰੀ ਨੂੰ ਅਗਾਂਹ ਲਿਆਉਣ ਦੀ । ਲੇਟੈਸਟ ਟੈਕਨਾਲੋਜੀ ਤੋਂ ਬਿਨਾਂ ਪੰਜਾਬ ਵਿਚ ਇਹ ਕਿਵੇਂ ਆਵੇਗੀ । ਕਿਵੇਂ ਡਿਵੈਲਪਮੈਂਟ ਹੋਵੇਗੀ, ਕਦੋਂ ਅਸੀਂ ਦੁਨੀਆਂ ਨਾਲ ਕੰਪੀਟ ਕਰਾਂਗੇ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਮੁੱਖ ਰੱਖਦੇ ਹੋਏ ਇਹ ਬੋਰਡ ਸਥਾਪਿਤ ਕੀਤਾ ਹੈ । ਦੁਨੀਆਂ ਭਰ ਵਿਚ ਖੇਤੀਬਾੜੀ ਦੇ ਖੇਤਰ ਵਿਚ ਮੰਡੀਕਰਨ ਦੇ ਢਾਂਚੇ ਵਿਚ ਤੇਜ਼ੀ ਨਾਲ ਵਾਧਾ ਹੋਇਆ ਹੈ । ਸਾਰੀਆਂ ਚੀਜ਼ਾਂ ਨੂੰ ਧਿਆਨ ਵਿਚ ਰਖਦੇ ਹੋਏ ਖੇਤੀਬਾੜੀ ਵਿਚ ਵਿਭਿੰਨਤਾ ਲਿਆਉਣ ਦੀ ਲੋੜ ਹੈ । ਖੇਤੀਬਾੜੀ ਸਹਾਇਕ ਧੰਦਿਆਂ ਵਿਚੋਂ ਡੇਅਰੀ ਦਾ ਕਿੱਤਾ ਸਭ ਤੋਂ ਵੱਧ ਢੁੱਕਵਾਂ ਕਿੱਤਾ ਹੈ । ਇਸ ਨੂੰ ਮਜ਼ਬੂਤ ਕਰਨ ਲਈ ਸਰਕਾਰ ਸਭ ਤੋਂ ਵੱਧ ਪਹਿਲ ਦਿੰਦੀ ਹੈ । ਇਸ ਆਸ਼ੇ ਨੂੰ ਮੁੱਖ ਰੱਖਦੇ ਹੋਏ ਪੰਜਾਬ ਵਿਚ ਡੇਅਰੀ ਵਿਕਾਸ ਬੋਰਡ ਦਾ ਆਰਡੀਨੈਂਸ ਨੰ : 8 ਮਿਤੀ 19 ਜੁਲਾਈ, 2000 ਨੂੰ ਜਾਰੀ ਕੀਤਾ । ਬਿਲ ਹਾਊਸ ਵਿਚ ਪਾਸ ਕੀਤਾ ਜਾ ਰਿਹਾ ਹੈ । ਮੈਂ ਸਪੀਕਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਡੇਅਰੀ ਵਿਕਾਸ ਬੋਰਡ ਨੂੰ ਸਥਾਪਤ ਕਰਨ ਦੇ ਕਈ ਮੰਤਵ ਹਨ । ਸਾਡੇ ਬ੍ਰਹਮਪੁਰਾ ਜੀ ਇੱਥੇ ਬੈਠੇ ਹਨ । ਇਹ ਅੰਮ੍ਰਿਤਸਰ ਨੂੰ ਬਿਲੌਂਗ ਕਰਦੇ ਹਨ । ਇਹ ਬੋਰਡ ਜਿਹੜਾ ਹੈ ਇਹ ਐਸਾ ਟੈਕਨੀਕਲ ਬੋਰਡ ਹੋਵੇਗਾ ਜਿਹੜਾ ਸਾਰੇ ਮਹਿਕਮਿਆਂ ਨੂੰ ਗਾਈਡ-ਲਾਈਨਜ਼ ਦੇਵੇਗਾ ਕਿ ਕਿਸ ਤਰ੍ਹਾਂ ਡੇਅਰੀ ਡਿਵੈਲਪਮੈਂਟ ਕਰਨੀ ਹੈ । ਕਿਸ ਤਰ੍ਹਾਂ ਮਾਰਕੀਟਿੰਗ ਕਰਨੀ ਹੈ ਅਤੇ ਕਿਸ ਤਰ੍ਹਾਂ ਦੁੱਧ ਦਾ ਉਤਪਾਦਨ ਵਧਾਉਣਾ ਹੈ, ਇਸ ਦਾ ਮਕਸਦ ਹੈ ਤਾਂ ਕਿ ਅਸੀਂ ਦੁਨੀਆਂ ਵਿਚ ਕੰਪੀਟ ਕਰ ਸਕੀਏ । ਇਸ ਕਰਕੇ ਇਹ ਬੋਰਡ ਬਣਾਇਆ ਜਾ ਰਿਹਾ ਹੈ । ਇਸ ਦੇ ਮੰਤਵ ਹਨ: ਇਹ ਬੋਰਡ ਪਸ਼ੂ ਪਾਲਣ, ਅਤੇ ਡੇਅਰੀ ਵਿਕਾਸ ਦੇ ਕਾਰਜ ਵਿਚ ਲੱਗੀਆਂ ਹੋਈਆਂ ਸਰਕਾਰੀ ਏਜੰਸੀਆਂ/ਮਹਿਕਮੇ ਜਿਵੇਂ ਪਸ਼ੂ ਪਾਲਣ ਵਿਭਾਗ, ਡੇਅਰੀ ਵਿਕਾਸ ਵਿਭਾਗ, ਮਿਲਕਫੈਡ ਪੰਜਾਬ ਅਤੇ ਹੋਰ ਨਿੱਜੀ ਅਦਾਰਿਆਂ ਦਾ ਆਪਸੀ ਤਾਲਮੇਲ ਵਧਾਉਣਾ, ਇਨ੍ਹਾਂ ਮਹਿਕਮਿਆਂ ਏਜੰਸੀਆਂ ਰਾਹੀਂ ਡੇਅਰੀ ਖੇਤਰ ਦੇ ਤਕਨੀਕੀ ਮਿਆਰਾਂ ਨੂੰ ਹੋਰ ਉੱਚਾ ਚੁੱਕਣਾ, ਦੁੱਧ ਦੀ ਪੈਦਾਵਾਰ ਨੂੰ ਵਧਾਉਣਾ ਅਤੇ ਦੁੱਧ ਦੇ ਪਦਾਰਥਾਂ ਦੇ ਮਿਆਰ ਚੰਗੇ ਕਰਨ ਸਬੰਧੀ ਪਾਲਿਸੀ ਨਿਰਧਾਰਤ ਕਰਨਾ । ਦੁੱਧ ਉਤਪਾਦਕਾਂ ਦੀ

THE PUNJAB DAIARY DEVELOPMENT BOARD ORDINANCE, 2000 (3)143
(PUNJAB ORDINANCE NO. 8 OF 2000)

AND

THE PUNJAB DAIRY DEVELOPMENT BOARD BILL, 2000
(*Replacing Ordinance*)

ਸਮਾਜਿਕ ਅਤੇ ਆਰਥਿਕ ਦਸ਼ਾ ਨੂੰ ਡੇਅਰੀ ਦੀ ਵਿਕਾਸ ਟੈਕਨਾਲੋਜੀ ਨਾਲ ਉੱਚਾ ਚੁੱਕਣਾ ਦੁੱਧ ਉਤਪਾਦਕਾਂ ਨੂੰ ਡੇਅਰੀ ਸਬੰਧੀ ਪ੍ਰੀਖਸ਼ਣ ਦੇਣਾ, ਦੁਧਾਰੂ ਪਸ਼ੂਆਂ ਦਾ ਤੇਜ਼ੀ ਨਾਲ ਨਸਲ ਸੁਧਾਰ ਕਰਨ ਲਈ ਬਾਹਰਲੇ ਮੁਲਕਾਂ ਤੋਂ ਸੁਧਰੇ ਤਕਨੀਕੀ ਅਤੇ ਸਾਜ਼ੋ-ਸਮਾਨ ਮੰਗਵਾਉਣ ਲਈ ਪਾਲਿਸੀ ਨਿਰਧਾਰਤ ਕਰਨਾ, ਚਾਰੇ ਦੀ ਸੁਧਰੇ ਬੀਜਾਂ ਰਾਹੀਂ ਚਾਰੇ ਦਾ ਝਾੜ ਅਤੇ ਪੌਸ਼ਟਿਕ ਤੱਤਾਂ ਨਾਲ ਭਰਪੂਰ ਵੱਧ ਤੋਂ ਵੱਧ ਚਾਰਾ ਪੈਦਾ ਕਰਨਾ, ਦੁੱਧ ਅਤੇ ਦੁੱਧ ਦੇ ਪਦਾਰਥਾਂ ਦੀ ਖਪਤ ਇਸ਼ਤਿਹਾਰਾਂ ਰਾਹੀਂ ਅਤੇ ਮਸ਼ਹੂਰੀ ਦੇ ਹੋਰ ਵਸੀਲਿਆਂ ਰਾਹੀਂ ਵਧਾਉਣਾ, ਦੁੱਧ ਦੇ ਪਦਾਰਥਾਂ ਦੀ ਬਾਹਰਲੇ ਮੁਲਕਾਂ ਵਿਚ ਦਰਾਮਦ ਨੂੰ ਵਧਾਉਣ ਸਬੰਧੀ ਪਾਲਿਸੀ ਨਿਰਧਾਰਤ ਕਰਨਾ ਅਤੇ ਪਸ਼ੂ ਪਾਲਣ ਅਤੇ ਡੇਅਰੀ ਤਕਨੀਕ ਵਿਚ ਖੋਜ, ਸਿੱਖਿਆ ਅਤੇ ਸਿਖਲਾਈ ਦਾ ਉੱਚੇ ਪੱਧਰ ਤੇ ਪ੍ਰਬੰਧ ਕਰਨਾ ਇਸ ਬੋਰਡ ਦੇ ਇਹ ਸਾਰੇ ਮੰਤਵ ਹੋਣਗੇ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਬੋਰਡ ਦੇ ਹੋਣ ਨਾਲ ਖਾਸ ਕਰਕੇ ਪੰਜਾਬ ਦੇ ਵਿਚ ਜਿਹੜੀ ਟੈਕਨਾਲੋਜੀ ਹੈ ਉਸ ਦੀ ਡਾਈਵਰਸੀਫਿਕੇਸ਼ਨ ਹੋਵੇਗੀ । ਸਪੀਕਰ ਸਾਹਿਬ, ਇਹ ਇਕ ਤਰੀਕਾ ਹੈ ਜਿਸ ਦੇ ਨਾਲ ਪੰਜਾਬ ਦੇ ਲੋਕ ਅਗਾਂਹ ਵੱਧ ਸਕਦੇ ਹਨ । ਮੈਂ ਬੇਨਤੀ ਕਰਦਾ ਹਾਂ ਕਿ ਇਹ ਪੰਜਾਬ ਦੀ ਮੁੱਖ ਲੋੜ ਡਾਈਵਰਸੀਫਿਕੇਸ਼ਨ ਦੀ ਸੀ । ਇਸ ਵਕਤ ਸਾਡੇ ਚੀਫ ਮਨਿਸਟਰ ਸਾਹਿਬ ਨੇ ਬੜੀ ਮਿਹਨਤ ਨਾਲ ਸਾਢੇ ਤਿੰਨ ਸਾਲਾਂ ਵਿਚ ਉਪਰਾਲਾ ਕੀਤਾ ਹੈ । ਬਹੁਤ ਸਾਰੇ ਸਾਇੰਟਿਸਟ ਇੱਥੇ ਆਏ । ਉਹ ਕੈਨੇਡਾ ਤੋਂ, ਅਮਰੀਕਾ ਤੋਂ ਆਏ । ਉਨ੍ਹਾਂ ਸਾਰਿਆਂ ਦੀ ਰਾਏ ਦੇ ਨਾਲ ਇਹ ਤਹਿ ਕੀਤਾ ਗਿਆ ਕਿ ਪੰਜਾਬ ਦੇ ਵਿਚ ਡੇਅਰੀ ਦੀ ਡਿਵੈਲਪਮੈਂਟ ਤਾਂ ਹੀ ਹੋ ਸਕਦੀ ਹੈ ਜੇ ਇਕ ਬੋਰਡ ਦੀ ਸਥਾਪਨਾ ਕੀਤੀ ਜਾਵੇ । ਇਹ ਸਾਰਾ ਕੁਝ ਧਿਆਨ ਵਿਚ ਰੱਖ ਕੇ ਮੇਰੀ ਬੇਨਤੀ ਹੈ ਕਿ ਇਹ ਬਿਲ ਪਾਸ ਕੀਤਾ ਜਾਵੇ । ਮੈਂ ਇਸ ਦੇ ਨਾਲ ਸਹਿਮਤ ਹਾਂ ।

**ਸ੍ਰੀ ਸਪੀਕਰ**: ਪਹਿਲਾਂ ਮੈਂ ਪੰਜਾਬ ਡੇਅਰੀ ਵਿਕਾਸ ਬੋਰਡ ਆਰਡੀਨੈਂਸ 2000 ਨੂੰ (2000 ਦਾ ਪੰਜਾਬ ਆਰਡੀਨੈਂਸ ਨੰ: 8) ਅਪ੍ਰਵਾਨ ਕਰਨ ਸਬੰਧੀ ਪ੍ਰਸਤਾਵ ਸਦਨ ਦੀ ਵੋਟ ਲਈ ਪੇਸ਼ ਕਰਾਂਗਾ ।

**ਸ੍ਰੀ ਸਪੀਕਰ**: ਪ੍ਰਸ਼ਨ ਹੈ—

ਕਿ ਇਹ ਸਦਨ ਪੰਜਾਬ ਡੇਅਰੀ ਵਿਕਾਸ ਬੋਰਡ ਆਰਡੀਨੈਂਸ, 2000 (2000 ਦਾ ਪੰਜਾਬ ਆਰਡੀਨੈਂਸ ਨੰ. 8) ਅਪ੍ਰਵਾਨ ਕਰਦਾ ਹੈ।

ਪ੍ਰਸਤਾਵ ਅਪ੍ਰਵਾਨ ਹੋਇਆ ।

**ਸ੍ਰੀ ਸਪੀਕਰ**: ਪ੍ਰਸ਼ਨ ਹੈ—

ਕਿ ਪੰਜਾਬ ਡੇਅਰੀ ਵਿਕਾਸ ਬੋਰਡ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਪ੍ਰਸਤਾਵ ਹੋਇਆ । ਨਲਵੇਂ

**ਸ੍ਰੀ ਸਪੀਕਰ**: ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ ।

**ਕਲਾਜ਼-1 ਦੀ ਉਪ-ਕਲਾਜ਼ (2)**

**ਸ਼੍ਰੀ ਸਪੀਕਰ:** ਪ੍ਰਸ਼ਨ ਹੈ

ਕਿ ਕਲਾਜ਼ 1 ਦੀ ਉਪ-ਕਲਾਜ਼ (2) ਬਿਲ ਦਾ ਹਿੱਸਾ ਹੈ।

**ਪ੍ਰਸਤਾਵ ਅਪ੍ਰਵਾਨ ਹੋਇਆ।**

**ਕਲਾਜ਼ਾਂ 2 ਤੋਂ 20**

**ਸ਼੍ਰੀ ਸਪੀਕਰ:** ਕਲਾਜ਼ਾਂ 2 ਤੋਂ 20 ਤੱਕ ਕੋਈ ਸੋਧਨਾ ਨਹੀਂ ਹੈ। ਜੇਕਰ ਸਦਨ ਸਹਿਮਤ ਹੋਵੇ ਤਾਂ ਸਾਰੀਆਂ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟ ਲਈ ਰੱਖ ਦਿੱਤੀਆਂ ਜਾਣ।

(ਆਵਾਜ਼ਾਂ: ਹਾਂ ਜੀ, ਹਾਂ ਜੀ)

**ਸ਼੍ਰੀ ਸਪੀਕਰ:** ਪ੍ਰਸ਼ਨ ਹੈ—

ਕਿ ਕਲਾਜ਼ਾਂ 2 ਤੋਂ 20 ਬਿਲ ਦਾ ਹਿੱਸਾ ਹਨ।

**ਪ੍ਰਸਤਾਵ ਪ੍ਰਵਾਨ ਹੋਇਆ।**

**ਕਲਾਜ਼-1 ਦੀ ਉਪ-ਕਲਾਜ਼ (1)**

**ਸ਼੍ਰੀ ਸਪੀਕਰ** ਪ੍ਰਸ਼ਨ ਹੈ—

ਕਿ ਕਲਾਜ਼-1 ਦੀ ਉਪ-ਕਲਾਜ਼ (1) ਬਿਲ ਦਾ ਹਿਸਾ ਹੈ।

**ਪ੍ਰਸਤਾਵ ਪ੍ਰਵਾਨ ਹੋਇਆ।**

**ਸਿਰਲੇਖ**

**ਸ਼੍ਰੀ ਸਪੀਕਰ:** ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

**ਪ੍ਰਸਤਾਵ ਪ੍ਰਵਾਨ ਹੋਇਆ।**

**ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ** (ਡਾਕਟਰ ਰਤਨ ਸਿੰਘ): ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਡੇਅਰੀ ਵਿਕਾਸ ਬਿਲ ਪਾਸ ਕੀਤਾ ਜਾਵੇ।

**ਸ਼੍ਰੀ ਸਪੀਕਰ:** ਪ੍ਰਸਤਾਵ ਕੀਤਾ—

ਕਿ ਪੰਜਾਬ ਡੇਅਰੀ ਵਿਕਾਸ ਬੋਰਡ ਬਿਲ ਪਾਸ ਕੀਤਾ ਜਾਵੇ।

**ਸ਼੍ਰੀ ਸਪੀਕਰ:** ਪ੍ਰਸ਼ਨ ਹੈ—

ਕਿ ਪੰਜਾਬ ਡੇਅਰੀ ਵਿਕਾਸ ਬੋਰਡ ਬਿਲ ਪਾਸ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਹੋਇਆ।**

ਹੁਣ ਸਦਨ ਵੀਰਵਾਰ, ਮਿਤੀ 7 ਸਤੰਬਰ, 2000 ਸਵੇਰੇ 10.00 ਵਜੇ ਤੱਕ ਸਥਗਿਤ ਕੀਤਾ ਜਾਂਦਾ ਹੈ।

3.51 ਬਾਅਦ ਦੁਪਹਿਰ | (ਇਸ ਉਪਰੰਤ ਸਦਨ ਵੀਰਵਾਰ, ਮਿਤੀ 7 ਸਤੰਬਰ, 2000 ਦੇ 10.00 ਵਜੇ ਸਵੇਰ ਤੱਕ * ਸਥਗਿਤ ਹੋ ਗਿਆ।

APPENDIX

TO

PUNJAB VIDHAN SABHA DEBATES

*Dated the 6th September, 2000*

VOL. X NO. 3

STARRED QUESTIONS AND ANSWERS

**ਸਰਕਾਰੀ ਪ੍ਰਾਇਮਰੀ ਸਕੂਲਾਂ ਲਈ ਟਾਟਾਂ ਦੀ ਖਰੀਦ**

*2153. **ਸਰਦਾਰ ਬਲਦੇਵ ਸਿੰਘ ਖਿਆਲਾ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ :—

(ੳ) ਕੀ ਇਹ ਠੀਕ ਹੈ ਕਿ ਸਾਲ 1998-99 ਦੇ ਦੌਰਾਨ ਰਾਜ ਵਿਚ ਸਰਕਾਰੀ ਪ੍ਰਾਇਮਰੀ ਸਕੂਲਾਂ ਲਈ ਟਾਟ ਖਰੀਦੇ ਗਏ ਸਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਉਕਤ ਟਾਟ ਕਿਸ ਫਾਰਮ ਤੋਂ ਖਰੀਦੇ ਗਏ ਸਨ ਅਤੇ ਇਸ ਸਬੰਧੀ ਕੀ ਕਸੌਟੀ ਅਪਣਾਈ ਗਈ ਸੀ;

(ੲ) ਬਲਾਕ ਵਾਰ ਉਨ੍ਹਾਂ ਸਕੂਲਾਂ ਦੇ ਨਾਂ ਕੀ-ਕੀ ਹਨ, ਜਿਨ੍ਹਾਂ ਨੂੰ ਉਕਤ ਟਾਟ ਸਪਲਾਈ ਕੀਤੇ ਗਏ ਸਨ ਅਤੇ ਉਕਤ ਹਰ ਇਕ ਸਕੂਲ ਨੂੰ ਕਿੰਨੇ-ਕਿੰਨੇ ਟਾਟ ਸਪਲਾਈ ਕੀਤੇ ਗਏ ਹਨ ?

**ਜਥੇਦਾਰ ਤੋਤਾ ਸਿੰਘ** : (ੳ) ਨਹੀਂ ਜੀ ।

(ਅ) ਸਵਾਲ ਪੈਦਾ ਨਹੀਂ ਹੁੰਦਾ ।

(ੲ) ਸਵਾਲ ਪੈਦਾ ਨਹੀਂ ਹੁੰਦਾ ।

———

**ਬੇਟ ਇਲਾਕੇ ਦੇ ਨਿਵਾਸੀਆਂ ਲਈ ਵਿਸ਼ੇਸ਼ ਸਹੂਲਤਾਂ ਦਾ ਪ੍ਰਬੰਧ**

*2125. **ਸਰਦਾਰ ਗੁਰਦੀਪ ਸਿੰਘ ਭੁੱਲਰ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

ਕੀ ਜਿਸ ਤਰ੍ਹਾਂ ਰਾਜ ਦੇ ਕੰਡੀ ਅਤੇ ਸਰਹੱਦੀ ਇਲਾਕਿਆਂ ਦੇ ਨਿਵਾਸੀਆਂ ਨੂੰ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ ਉਸੇ ਤਰ੍ਹਾਂ ਬੇਟ ਇਲਾਕੇ ਦੇ ਨਿਵਾਸੀਆਂ ਨੂੰ ਵਿਸ਼ੇਸ਼ ਸਹੂਲਤਾਂ ਦਾ ਉਪਬੰਧ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਅੰਤਿਮ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਕੈਪਟਨ ਕੰਵਲਜੀਤ ਸਿੰਘ** (ਵਿੱਤ ਅਤੇ ਯੋਜਨਾਵੰਦੀ ਮੰਤਰੀ) : ਸਾਲ 1993 ਤੋਂ ਬਾਅਦ ਬੇਟ ਖੇਤਰ ਦੀ ਸਲਾਹਕਾਰ ਕੌਂਸਿਲ ਦੀ ਕੋਈ ਵੀ ਮੀਟਿੰਗ ਨਹੀਂ ਹੋਈ ਹੈ। ਇਸ ਕਰਕੇ ਬਾਰਡਰ ਏਰੀਆ/ਕੰਢੀ ਏਰੀਆ ਦੇ ਮੁਤਾਬਿਕ ਕੋਈ ਵੀ ਤਜਵੀਜ਼/ਯੋਜਨਾ ਤਿਆਰ ਨਹੀਂ ਕੀਤੀ ਗਈ ਹੈ। ਇਸ ਕਰਕੇ ਉਪਰੋਕਤ ਸਵਾਲ ਦਾ ਜੁਆਬ 'ਨਿੱਲ' ਸਮਝਿਆ ਜਾਵੇ ਜੀ। ਫਿਰ ਵੀ ਰਾਜ ਸਰਕਾਰ ਵੱਲੋਂ ਬੇਟ ਏਰੀਆ ਨੂੰ ਬਾਰਡਰ ਏਰੀਆ/ਕੰਢੀ ਏਰੀਆ/ਬੈਕਵਰਡ ਏਰੀਆ ਦੇ ਬਰਾਬਰ ਸਹੂਲਤਾਂ ਮੁਹੱਈਆ ਕੀਤੀਆਂ ਜਾ ਰਹੀਆਂ ਹਨ। ਜਿਵੇਂ ਕਿ ਪਲਾਨ ਸਕੀਮਾਂ ਨੂੰ ਸ਼ਾਮਲ ਕਰਨਾ ਜਿਹੜੀਆਂ ਕਿ ਇਸ ਖੇਤਰ ਵਿੱਚ ਤਕਨੀਕੀ ਸੰਸਥਾਵਾਂ ਅਤੇ ਉਦਯੋਗ ਸਥਾਪਤ ਕਰਨ ਵਿੱਚ ਸਹਾਈ ਹੋਣ।

---

### ਪਿੰਡ ਲੱਧੀ ਗੁੱਜਰ ਵਿਖੇ ਸਾਕੀ ਨਾਲੇ ਤੇ ਇਕ ਪੁਲ ਦੀ ਉਸਾਰੀ

*2176. **ਸਰਦਾਰ ਵੀਰ ਸਿੰਘ ਲੋਪੋਕੇ** : ਕੀ ਲੋਕ ਕਾਰਜ (ਭਵਨ ਤੇ ਮਾਰਗ) ਮੰਤਰੀ 14 ਮਾਰਚ, 2000 ਸਹੀ ਨਿਸ਼ਾਨ ਵਾਲੇ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਨਿਸ਼ਾਨ ਵਾਲੇ ਪ੍ਰਸ਼ਨ ਨੰ: 1861 ਦੇ ਉੱਤਰ ਦੇ ਹਵਾਲੇ ਨਾਲ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲਾ ਅੰਮ੍ਰਿਤਸਰ ਵਿਚ ਪਿੰਡ ਲੱਧੀ ਗੁੱਜਰ ਵਿਖੇ ਸਾਕੀ ਨਾਲੇ ਤੇ ਇਕ ਪੁਲ ਦੀ ਉਸਾਰੀ ਦੇ ਲਈ ਰੱਖਿਆ ਮੰਤਰਾਲਾ ਭਾਰਤ ਸਰਕਾਰ ਦੁਆਰਾ ਪ੍ਰਵਾਨਗੀ ਦੇ ਦਿੱਤੀ ਗਈ ਹੈ। ਜੇਕਰ ਅਜਿਹਾ ਹੋਵੇ, ਤਾਂ ਉੱਕਤ ਪੁੱਲ ਦੀ ਉਸਾਰੀ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਜਨਮੇਜਾ ਸਿੰਘ ਸੇਖੋਂ** (ਸਿੰਚਾਈ ਮੰਤਰੀ) : ਪਿੰਡ ਲੱਧੀ ਗੁੱਜਰ ਨੇੜੇ ਵੀ. ਆਰ. ਪੁੱਲ ਬੁਰਜੀ ਨੰ: 18,600 ਸੱਕੀ ਨਾਲਾ ਤੇ ਮਿਲਟਰੀ ਅਧਿਕਾਰੀਆਂ ਵੱਲੋਂ ਇਤਰਾਜ਼ਹੀਣਤਾ ਸਰਟੀਫਿਕੇਟ ਉਨ੍ਹਾਂ ਦੇ ਪੱਤਰ ਨੰ: ਹੈਡ ਕੁਆਟਰ 11 ਕੋਰਪਸ ਕੇਅਰ ਆਫ 56 ਏ. ਪੀ. ਓ. ਨੰ: 1283/7/ਜੀ. ਐਸ./ਉ. ਪੀ. ਐਸ. ਮਿਤੀ 25 ਅਕਤੂਬਰ, 2000 ਨਾਲ ਮਿਲ ਚੁੱਕਾ ਹੈ। ਇਸ ਕੰਮ ਦਾ ਪ੍ਰਾਜੈਕਟ ਵੀ ਪਾਸ ਹੋ ਚੁੱਕਾ ਹੈ ਅਤੇ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਵੱਲੋਂ 20.00 ਲੱਖ ਰੁ: ਵੀ ਦਿੱਤੇ ਜਾ ਚੁੱਕੇ ਹਨ ਅਤੇ ਇਸ ਪੁਲ ਨੂੰ ਬਣਾਉਣ ਦਾ ਕੰਮ ਮਿਤੀ 13 ਅਪ੍ਰੈਲ, 2001 ਤੋਂ ਸ਼ੁਰੂ ਕੀਤਾ ਜਾ ਚੁੱਕਾ ਹੈ।

---

### ਭੁੱਕੀ ਅਤੇ ਅਫ਼ੀਮ ਠੇਕੇ

*2124. **ਸਰਦਾਰ ਗੁਰਦੀਪ ਸਿੰਘ ਭੁੱਲਰ** : ਕੀ ਆਬਕਾਰੀ ਅਤੇ ਕਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਸਰਕਾਰ ਭਾਰਤ ਵਿਚ ਕੁਝ ਹੋਰ ਰਾਜਾਂ ਦੀ ਤਰ੍ਹਾਂ ਰਾਜ ਵਿਚ ਭੁੱਕੀ ਅਤੇ ਅਫ਼ੀਮ ਲਈ ਠੇਕੇ ਖੋਲ੍ਹਣ ਦਾ ਵਿਚਾਰ ਰਖਦੀ ਹੈ; ਜੇਕਰ ਨਹੀਂ ਇਸ ਦੇ ਕਾਰਣ ਕੀ ਹਨ ?

**ਸਰਦਾਰ ਅਦੇਸ਼ ਪ੍ਰਤਾਪ ਸਿੰਘ ਕੈਰੋਂ** : ਨਹੀਂ, ਜੀ।

ਪੰਜਾਬ ਰਾਜ ਵਿਚ ਇਸ ਸਮੇਂ ਲਗਭੱਗ 300 ਅਫੀਮਚੀ ਹਨ, ਜਿਹਨਾਂ ਦੀ ਵਰਤੋਂ ਲਈ ਹਰ ਸਾਲ ਲੋੜੀਂਦੀ ਅਫ਼ੀਮ ਦੀ ਮਾਤਰਾ ਗਾਜ਼ੀਪਰ (ਯ. ਪੀ.) ਤੋਂ ਮੰਗਵਾਕੇ ਸਬੰਧਤ ਜ਼ਿਲ੍ਹੇ ਦੇ ਸਿਵਲ ਸਰਜਨਾਂ ਰਾਹੀਂ ਅਫੀਮਚੀਆਂ ਨੂੰ ਮੁਹੱਈਆ ਕਰਾਈ ਜਾਂਦੀ ਹੈ । ਭੁੱਕੀ ਅਤੇ ਅਫ਼ੀਮ ਦੋਵੇਂ ਨਸ਼ੇ ਬਹੁਤ ਮਾੜੀ ਕਿਸਮ ਦੇ ਹਨ ਅਤੇ ਸਿਹਤ ਲਈ ਅਤੀ ਨੁਕਸਾਨਦਾਇਕ ਹਨ । ਰਾਜ ਦੀ ਨੀਤੀ ਲੋਕਾਂ ਨੂੰ ਨਸ਼ਿਆਂ ਤੋਂ ਨਿਰਉਤਸਾਹਿਤ ਕਰਨਾ ਹੈ ।

---

## UNSTARRED QUESTIONS AND ANSWERS

### ਮੰਤਰੀਆਂ ਦੇ ਵਿਦੇਸ਼ੀ ਦੌਰਿਆਂ ਤੇ ਆਇਆ ਖ਼ਰਚਾ

504. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) 1 ਅਪ੍ਰੈਲ, 2000 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਵਿਦੇਸ਼ੀ ਦੌਰਿਆਂ ਤੇ ਗਏ ਕੈਬਨਿਟ ਮੰਤਰੀਆਂ/ਰਾਜ ਮੰਤਰੀਆਂ ਦੇ ਨਾਂ ਕੀ-ਕੀ ਹਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਮੰਤਰੀਆਂ ਦੇ ਨਾਲ ਕੋਈ ਹੋਰ ਵਿਅਕਤੀ ਅਤੇ ਅਫਸਰ ਵੀ ਗਏ ਸਨ, ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਵੇਰਵੇ ਕੀ ਹਨ;

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਮੰਤਰੀਆਂ ਦੇ ਵਿਦੇਸ਼ੀ ਦੌਰਿਆਂ ਤੇ ਹੋਏ ਖ਼ਰਚ ਦੇ ਵੇਰਵੇ ਕੀ ਹਨ ਅਤੇ ਹਰ ਇਕ ਕੇਸ ਵਿਚ ਦੌਰੇ ਦਾ ਮੰਤਵ ਕੀ ਸੀ;

(ਸ) ਕੀ ਉੱਕਤ ਦੌਰਿਆਂ ਲਈ ਭਾਰਤ ਸਰਕਾਰ ਦੀ ਮੰਜੂਰੀ ਲੈ ਲਈ ਗਈ ਸੀ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) (ਅ) (ੲ) ਅਤੇ (ਸ) ਲੋੜੀਂਦੀ ਸੂਚਨਾ ਹਾਊਸ ਦੇ ਟੇਬਲ ਤੇ ਰੱਖੀ ਜਾਂਦੀ ਹੈ ।

## ਸੂਚਨਾ

| ਮੰਤਰੀ ਦਾ ਨਾਂ | ਵਿਅਕਤੀ/ਅਧਿਕਾਰੀ ਜੋ ਮੰਤਰੀ ਨਾਲ ਗਏ | ਦੌਰੇ ਦਾ ਮੰਤਵ ਅਤੇ ਖਰਚਾ | ਭਾਰਤ ਸਰਕਾਰ ਦੀ ਮੰਨਜ਼ੂਰੀ |
|---|---|---|---|
| (ੳ) | (ਅ) | (ੲ) | (ਸ) |
| ਸ. ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ । | 1. ਸ. ਰਮੇਸ਼ ਇੰਦਰ ਸਿੰਘ ਆਈ. ਏ. ਐਸ. ਪ੍ਰਮੁੱਖ ਸਕੱਤਰ, ਮੁੱਖ ਮੰਤਰੀ, ਪੰਜਾਬ ।<br>2. ਸ. ਕਾਲਾ ਸਿੰਘ, ਪ੍ਰਸਨਲ ਅਟੈਂਡੈਂਟ, ਮੁੱਖ ਮੰਤਰੀ ਪੰਜਾਬ ।<br>3. ਸ੍ਰੀ ਐਸ. ਕੇ. ਗੋਇਲ, ਆਈ. ਪੀ. ਐਸ, ਡੀ. ਆਈ. ਜੀ, ਮੁੱਖ ਮੰਤਰੀ ਸੁਰੱਖਿਆ ।<br>4. ਸ੍ਰੀ ਰਾਮ ਪਾਲ ਸਿੰਘ, ਐਸ. ਪੀ, ਮੁੱਖ ਮੰਤਰੀ ਸੁਰੱਖਿਆ ।<br>5. ਸ੍ਰੀ ਖੂਬੀ ਰਾਮ, ਐਸ. ਪੀ. ਮੁੱਖ ਮੰਤਰੀ, ਸੁਰੱਖਿਆ । | ਇਹ ਦੌਰਾ ਯੂ. ਐਸ. ਏ. ਅਤੇ ਯੂ. ਏ. ਈ. ਵਿਖੇ ਮਿਤੀ 5 ਨਵੰਬਰ, 2000 ਤੋਂ ਕੀਤਾ ਹੈ । ਦੋਵੇਂ ਦੇਸ਼ਾਂ ਵਿੱਚ ਵਾਤਾਵਰਣ ਦਾ ਸੁਧਾਰ, ਇਨਫਰਾਸ-ਟਰਕਚਰ ਆਫ ਡਿਵੈਲਪਮੈਂਟ, ਸਿੱਖਿਆ ਅਤੇ ਜਨ ਸਿਹਤ ਆਦਿ ਬਾਰੇ ਆਮ ਮਿਲਵਰਤਨ ਸਮਝੌਤਾ ਕਰਨਾ<br><br>ਇਸ ਦੌਰੇ ਲਈ ਸਰਕਾਰ ਵੱਲੋਂ 4 ਲੱਖ ਰੁਪਏ ਐਡਵਾਂਸ ਦਿਤਾ ਗਿਆ ਹੈ । ਖ਼ਰਚੇ ਦਾ ਪੂਰਾ ਵੇਰਵਾ ਇਕੱਤਰ ਕੀਤਾ ਜਾ ਰਿਹਾ ਹੈ । | ਇਸ ਦੌਰੇ ਲਈ ਮੰਨਜ਼ੂਰੀ ਭਾਰਤ ਸਰਕਾਰ ਤੋਂ ਲਈ ਗਈ ਸੀ । |

| | | | |
|---|---|---|---|
| ਕੈਪਟਨ ਕੰਵਲਜੀਤ ਸਿੰਘ ਵਿੱਤ ਮੰਤਰੀ, ਪੰਜਾਬ । | . . . . | ਇਹ ਦੌਰਾ ਯੂ. ਐਸ. ਏ. ਅਤੇ ਯੂ. ਕੇ. ਵਿਖੇ ਮਿਤੀ 3 ਅਕਤੂਬਰ, 2000 ਤੋਂ 14 ਅਕਤੂਬਰ, 2000 ਤੱਕ ਕੀਤਾ ਗਿਆ । ਵਰਡ ਡੇਅਰੀ ਡਿਵੈਲਪਮੇਂਟ ਕਾਨਫਰੰਸ ਜਿਹੜੀ ਕਿ ਮੈਡੀਸਨ ਨੇੜੇ ਸ਼ਿਕਾਗੋ (ਯੂ. ਐਸ. ਏ.) ਵਿਖੇ ਸੀ, ਭਾਗ ਲੈਣ ਲਈ ਗਏ ਸੀ । | ਇਸ ਦੌਰ ਦੀ ਮੰਨਜ਼ੂਰੀ ਭਾਰਤ ਸਰਕਾਰ ਤੋਂ ਲਈ ਗਈ ਸੀ । |
| ਡਾ. ਉਪਿੰਦਰਜੀਤ ਕਰ. ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ ਮੰਤਰੀ, ਪੰਜਾਬ । | 1. ਸ੍ਰੀ ਏ. ਕੇ. ਦੂਬੇ ਆਈ. ਏ. ਐਸ, ਪ੍ਰਮੁੱਖ ਸਕੱਤਰ ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ ਪੰਜਾਬ । | ਇਹ ਦੌਰਾ ਕੋਆਲਾਲੰਪੁਰ, ਮਨੀਲਾ, ਹਾਂਗਕਾਂਗ, ਟੋਕੀਓ, ਮਲਬਰਨ ਅਤੇ ਸਿੰਘਾ ਪੁਰ ਵਿਖੇ ਮਿਤੀ 1 ਨਵੰਬਰ, 2000 ਤੋਂ ਮਿਤੀ 24 ਨਵੰਬਰ, 2000 ਤੱਕ ਕੀਤਾ ਗਿਆ ।<br><br>ਇਸ ਦੌਰੇ ਦਾ ਖਰਚਾ ਪੁੱਡਾ ਵੱਲੋਂ ਅਤੇ ਨਿਯੂ-ਟਾਊਨ ਪਲੈਨਿੰਗ ਡਿਵੈਲਪਮੈਂਟ ਅਥਾਰਟੀ ਆਨੰਦਗੜ੍ਹ ਵਲੋਂ ਕੀਤਾ ਗਿਆ ਸੀ । ਚੰਡੀਗੜ੍ਹ ਦੇ ਨੇੜੇ ਆਨੰਦਗੜ੍ਹ ਨਾਂ ਦਾ ਇਕ ਨਵਾਂ ਸ਼ਹਿਰ ਵਸਾਉਣ ਸਬੰਧੀ ਉਥੋਂ ਦੀ ਮਾਡਰਨ ਸ਼ਹਿਰੀ ਪਲੈਨਿੰਗ ਭਵਨ ਨਿਰਮਾਣ ਕਲਾ ਅਤੇ ਉਸਾਰੀ ਦੀ ਨਵੀਨਤਮ ਤਕਨੀਕ ਦੀ ਜਾਣਕਾਰੀ ।<br><br>ਖਰਚੇ ਸਬੰਧੀ ਸਾਡੇ ਕੋਲ ਕੋਈ ਜਾਣਕਾਰੀ ਨਹੀਂ ਹੈ । | ਇਸ ਦੌਰੇ ਦੀ ਮਨਜ਼ੂਰੀ ਭਾਰਤ ਸਰਕਾਰ ਤੋਂ ਲਈ ਗਈ ਸੀ । |

| 1 | 2 | 3 | 4 |
|---|---|---|---|
| ਸ. ਗੁਰਦੇਵ ਸਿੰਘ ਬਾਦਲ. ਖੇਤੀਬਾੜੀ ਮੰਤਰੀ, ਪੰਜਾਬ । | 1. ਸ੍ਰੀ ਕੇ. ਐਸ. ਔਲਖ ਪਰੋ ਵਾਈਸ ਚਾਂਸਲਰ, ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ।<br>2. ਸ੍ਰੀ ਮਨਪ੍ਰੀਤ ਸਿੰਘ ਐਮ. ਐਲ. ਏ. । | ਇਹ ਦੌਰਾ ਇਰਾਕ ਵਿਖੇ ਮਿਤੀ 26 ਅਪ੍ਰੈਲ, 2000 ਤੋਂ 2 ਮਈ, 2000 ਤੱਕ ਕੀਤਾ ਸੀ । ਇਹ ਦੌਰਾ ਇਰਾਕ ਵਿਖੇ ਹੋਏ ਐਗਰੀ ਐਗਜ਼ੀਬੀਸ਼ਨ ਵਿੱਚ ਭਾਗ ਲੈਣ ਲਈ ਕੀਤਾ ਗਿਆ ਸੀ । ਇਸ ਦੌਰੇ ਤੇ ਰਾਜ ਸਰਕਾਰ ਦਾ ਕੋਈ ਖ਼ਰਚ ਨਹੀਂ ਹੋਇਆ । ਇਹ ਦੌਰਾ ਫੈਡਰੇਸ਼ਨ ਆਫ ਇੰਡੀਅਨ ਚੈਂਬਰਜ਼ ਆਫ ਕਮਰਸ ਐਂਡ ਇੰਡਸਟਰੀ ਆਫ ਇੰਡੀਆ ਵਲੋਂ ਸਾਂਝੇ ਤੌਰ ਤੇ ਸਪਾਂਸਰ ਕੀਤਾ ਗਿਆ ਅਤੇ ਖ਼ਰਚਾ ਉਨ੍ਹਾਂ ਵੱਲੋਂ ਕੀਤਾ ਗਿਆ ਸੀ । | ਇਸ ਦੌਰੇ ਦੀ ਮੰਨਜ਼ੂਰੀ ਭਾਰਤ ਸਰਕਾਰ ਤੋਂ ਲਈ ਗਈ ਸੀ । |
| ਸ੍ਰੀ ਮਦਨ ਮੋਹਨ ਮਿੱਤਲ, ਖੁਰਾਕ ਤੇ ਸਪਲਾਈ ਮੰਤਰੀ ਪੰਜਾਬ । | 1. ਸ੍ਰੀ ਜੀ. ਵਜਰਾਲਿੰਗਮ, ਆਈ. ਏ. ਐਸ., ਡਾਇਰੈਕਟਰ, ਖੁਰਾਕ ਤੇ ਸਪਲਾਈ ਪੰਜਾਬ ।<br>2. ਮਿਸ ਰਵਨੀਤ ਕੌਰ, ਆਈ. ਏ. ਅਸ. ਐਮ, ਡੀ. ਪਨਸਪ । | ਇਹ ਦੌਰਾ ਦੱਖਣੀ ਕੋਰੀਆ ਵਿਖੇ ਮਿਤੀ 1 ਅਪ੍ਰੈਲ 2000 ਤੋਂ 10 ਅਪ੍ਰੈਲ, 2000 ਤੱਕ ਕੀਤਾ ਸੀ । ਇਹ ਦੌਰਾ ਧਾਨ ਦੀ ਸ਼ਹੀ ਸਮੇਂ ਤੇ ਕਟਾਈ ਕਰਨ, ਸਟੋਰ ਕਰਨ ਅਤੇ ਚਾਵਲ ਨਿਕਾਲਣ ਸਬੰਧੀ ਜਾਣਕਾਰੀ ਪ੍ਰਾਪਤ ਕਰਨਾ ਸੀ । ਇਸ ਦੌਰੇ ਲਈ ਦੱਖਣੀ ਕੋਰੀਆ ਦੀ ਕੰਪਨੀ ਨੇ ਸੱਦਾ ਪੱਤਰ ਭੇਜਿਆ ਸੀ ਅਤੇ ਸਾਰਾ ਖਰਚਾ ਉਨ੍ਹਾਂ ਵੱਲੋਂ ਕੀਤਾ ਗਿਆ । | ਇਸ ਦੌਰੇ ਦੀ ਮੰਨਜ਼ੂਰੀ ਭਾਰਤ ਸਰਕਾਰ ਤੋਂ ਲਈ ਗਈ ਸੀ । |

| | | | |
|---|---|---|---|
| ਸ. ਤਣਜੀਤ ਸਿੰਘ ਤ੍ਰਹਨਪੁਰਾ ਸਹਿਕਾਰਤਾ ਮੰਤਰੀ, ਪੰਜਾਬ । | 1. ਸ੍ਰੀ ਕੇ. ਐਸ. ਜੰਜੂਆ, ਆਈ. ਏ. ਐਸ. ਵਿੱਤ ਕਮਿਸ਼ਨਰ, ਸਹਿਕਾਰਤਾ ।<br>2. ਸ੍ਰੀ ਡੀ. ਐਸ. ਬੈਂਸ, ਆਈ.ਏ.ਐਸ. ਮੈਨੇਜਿੰਗ ਡਾਇਰੈਕਟਰ, ਮਾਰਕਫੈਡ ।<br>3. ਸ੍ਰੀ ਬਰਿੰਦਰ ਸਿੰਘ, ਸੀ.ਐਮ. (ਆਈ. ਟੀ.)<br>4. ਸ੍ਰੀ ਚਰਨਜੀਤ, ਪੋਲੀਟੀਕਲ ਸਕੱਤਰ, ਸਹਿਕਾਰਤਾ ਮੰਤਰੀ. ਪੰਜਾਬ । | ਇਹ ਦੌਰਾ ਯ.ਐਸ.ਏ, ਕੇਨੇਡਾ ਅਤੇ ਯੂ.ਕੇ. ਵਿਖੇ ਮਿਤੀ 12 ਜੂਨ, 2000 ਤੋਂ 26 ਜੂਨ, 2000 ਤੱਕ ਸੀ । ਇਸ ਦੌਰੇ ਦਾ ਖਰਚਾ 6,29,878/- ਰੁ. ਹੋਇਆ ਸੀ । ਇੰਨਟਰਨੈਸ਼ਨਲ ਗਰੇਨਜ਼ ਕੌਂਸਲ ਕਾਨਫਰੰਸ ਰਜੀਨਾ, ਸਾਸਕੇਤਚੇਵਨ (ਕੇਨੇਡਾ) ਵਿਖੇ ਭਾਗ ਲੈਣ ਲਈ ਗਏ । ਇਸ ਤੋਂ ਇਲਾਵਾ ਮਾਰਕਫੈਡ ਵੱਲੋਂ ਤਿਆਰ ਕੀਤੀਆਂ ਗਈਆਂ ਵਸਤੂਆਂ ਦੀ ਵਿਕਰੀ ਸਬੰਧੀ ਮੀਟਿੰਗਾਂ ਕੀਤੀਆਂ ਗਈਆਂ ਅਤੇ ਟੋਰਾਂਟੋ, ਵੈਨਕੂਵਰ, ਯੂਬਾਸਿਟੀ ਅਤੇ ਬਰਮਿੰਗਮ ਵਿਖੇ ਫੂਡ ਫੈਸਟੀਵਲ ਵਿਚ ਭਾਗ ਲਿਆ । | ਇਸ ਦੌਰੇ ਦੀ ਮੰਨਜ਼ੂਰੀ ਭਾਰਤ ਸਰਕਾਰ ਤੋਂ ਲਈ ਗਈ ਸੀ । |

**''ਸਿੱਖਿਆ ਕਰ'' ਵਜੋਂ ਇਕੱਠੀ ਹੋਈ ਰਕਮ ਨੂੰ ਖਰਚ ਕਰਨ ਲਈ ਕਸੌਟੀ**

**505. ਕਾਮਰੇਡ ਹਰਦੇਵ ਸਿੰਘ ਅਰਸ਼ੀ** :—ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਮੌਜੂਦਾ ਸਰਕਾਰ ਦੁਆਰਾ ਸ਼ਰਾਬ ਦੀ ਵਿਕਰੀ ਤੇ 'ਸਿੱਖਿਆ ਕਰ' ਕਦੋਂ ਲਗਾਇਆ ਗਿਆ ਸੀ ਅਤੇ ਹੁਣ ਤੱਕ ਇਸ ਤੋਂ ਕੁਲ ਕਿੰਨੀ ਰਕਮ ਇਕੱਤਰ ਹੋਈ ਹੈ।

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਰਕਮ ਵਿੱਚੋਂ ਹੁਣ ਤੱਕ ਸਕੂਲਾਂ ਦੀ ਦੇਖ-ਭਾਲ ਜਾਂ ਨਵੇਂ ਸਕੂਲਾਂ ਦੀਆਂ ਇਮਾਰਤਾਂ ਤੇ ਖ਼ਰਚ ਕੀਤੀ ਗਈ, ਰਕਮ ਦੇ ਜ਼ਿਲ੍ਹਾਵਾਰ ਵੇਰਵੇ ਕੀ ਹਨ;

(ੲ) 'ਸਿੱਖਿਆ ਕਰ'' ਵਜੋਂ ਸਰਕਾਰ ਨੂੰ ਪ੍ਰਾਪਤ ਹੋ ਰਹੀ ਰਕਮ ਨੂੰ ਖ਼ਰਚ ਕਰਨ ਲਈ ਕੀ ਕਸੌਟੀ ਅਪਣਾਈ ਗਈ ਹੈ ?

**ਜਥੇਦਾਰ ਤੋਤਾ ਸਿੰਘ**, : (ੳ) ਮੌਜੂਦਾ ਸਰਕਾਰ ਦੁਆਰਾ ਸ਼ਰਾਬ ਦੀ ਵਿਕਰੀ ਤੇ 'ਸਿੱਖਿਆ ਕਰ' ਮਿਤੀ 1 ਅਪ੍ਰੈਲ, 1998 ਨੂੰ ਲਗਾਇਆ ਗਿਆ ਹੈ ਅਤੇ ਹੁਣ ਤੱਕ (ਮਿਤੀ 31 ਅਗਸਤ, 2000) 37,12,95,008/- ਰੁਪਏ ਦੀ ਰਕਮ ਇਕੱਤਰ ਹੋਈ ਹੈ।

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਰਕਮ ਵਿੱਚੋਂ ਹੁਣ ਤੱਕ ਸਕੂਲਾਂ ਦੀ ਦੇਖ-ਭਾਲ ਜਾਂ ਸਕੂਲਾਂ ਇਮਾਰਤਾਂ ਤੇ ਖ਼ਰਚ ਕਰਨ ਲਈ ਰਲੀਜ਼ ਕੀਤੀ ਗਈ ਰਕਮ ਦੇ ਜ਼ਿਲ੍ਹਾਵਾਰ ਵੇਰਵੇ ਅਨੁਬੰਧ (ੳ) ਅਨੁਸਾਰ ਹਨ।

(ੲ) 'ਸਿੱਖਿਆ ਕਰ' ਵਜੋਂ ਸਰਕਾਰ ਨੂੰ ਪ੍ਰਾਪਤ ਹੋ ਰਹੀ ਰਕਮ ਨੂੰ ਖ਼ਰਚ ਕਰਨ ਲਈ 'ਪੰਜਾਬ ਸਿੱਖਿਆ ਵਿਕਾਸ ਬੋਰਡ' ਦੀ ਸਥਾਪਨਾ ਕੀਤੀ ਗਈ ਹੈ। ਇਸ ਬੋਰਡ ਦੇ ਚੇਅਰਮੈਨ, ਮਾਨਯੋਗ ਮੁੱਖ ਮੰਤਰੀ ਜੀ ਹਨ। ਸ਼ਰਾਬ ਦੀ ਵਿਕਰੀ ਤੇ ਲਗਾਇਆ ਗਿਆ 'ਸਿੱਖਿਆ ਸੈਸ' ਪੰਜਾਬ ਸਿੱਖਿਆ ਵਿਕਾਸ ਫੰਡ ਵਿੱਚ ਸਮੇਂ ਸਮੇਂ ਸਿਰ ਜਮ੍ਹਾਂ ਹੁੰਦਾ ਰਹਿੰਦਾ ਹੈ। ਇਸ ਤੋਂ ਇਲਾਵਾ ਹੋਰ ਵਿੱਤੀ ਵਸੀਲਿਆਂ ਤੋਂ ਪ੍ਰਾਪਤ ਹੋਣ ਵਾਲੀ ਰਕਮ ਨੂੰ ਵੀ ਪੇਂਡੂ ਅਤੇ ਸ਼ਹਿਰੀ ਵਿਧਾਨ ਸਭਾ ਹਲਕਿਆਂ ਵਿਚ ਬਰਾਬਰ ਤੌਰ ਤੇ ਸਰਕਾਰੀ ਸਕੂਲਾਂ ਦੀ ਬਿਹਤਰੀ ਲਈ ਅਲਾਟ ਕੀਤਾ ਗਿਆ ਹੈ।

2. ਉਪਰੋਕਤ ਪੈਰਾ-1 ਵਿਚ ਦਰਸਾਈ ਗਈ ਸਥਿਤੀ ਅਨੁਸਾਰ ਸਾਲ 1999-2000 ਦੌਰਾਨ ਹਰ ਇੱਕ ਵਿਧਾਨ ਸਭਾ ਚੋਣ ਹਲਕੇ ਨੂੰ (ਪੇਂਡੂ ਅਤੇ ਸ਼ਹਿਰੀ) 12.00 ਲੱਖ ਰੁਪਏ ਦੇ ਹਿਸਾਬ ਨਾਲ ਪੰਜਾਬ ਸਿੱਖਿਆ ਵਿਕਾਸ ਫੰਡ, ਰਜਿਸਟਰਾਰ, ਸਹਿਕਾਰੀ ਸਭਾਵਾਂ ਦੇ 'ਕਾਮਨ ਗੁੱਡ ਫੰਡ' ਵਿੱਚੋਂ, ਆਪਰੇਸ਼ਨ ਬਲੈਕ ਬੋਰਡ ਅਤੇ ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਵੱਲੋਂ ਸਕੂਲਾਂ ਦੀ ਬਿਹਤਰੀ ਲਈ ਰਕਮ ਦਿੱਤੀ ਗਈ ਹੈ।

3. ਇਸੇ ਤਰ੍ਹਾਂ ਹੀ ਸਾਲ 2000-2001 ਦੌਰਾਨ ਵੀ 20.00 ਲੱਖ ਰੁਪਏ ਪ੍ਰਤੀ ਵਿਧਾਨ ਸਭਾ ਹਲਕੇ (ਪੇਂਡੂ ਅਤੇ ਸ਼ਹਿਰੀ) ਦੇ ਹਿਸਾਬ ਨਾਲ ਰਕਮ ਦੇਣ ਦਾ ਫੈਸਲਾ ਕੀਤਾ ਗਿਆ ਹੈ। ਇਹ ਰਕਮ ਵੀ ਪੰਜਾਬ ਸਿੱਖਿਆ ਵਿਕਾਸ ਫੰਡ, ਰਜਿਸਟਰਾਰ, ਸਹਿਕਾਰੀ ਸਭਾਵਾਂ ਦੇ ਕਾਮਨ ਗੁੱਡ ਫੰਡ ਵਿੱਚੋਂ ਅਤੇ ਪਲਾਨ ਸਕੀਮ ਸੀ. ਡੀ. 2.24 ਵਿੱਚੋਂ ਦਿੱਤੀ ਗਈ ਹੈ।

## ਅਨੁਲੱਗ 'ੲ'

ਪ੍ਰਸ਼ਨ ਦੇ ਉੱਤਰ ਭਾਗ (ੲ) ਵਿੱਚ ਦਰਸਾਈ ਗਈ ਸਥਿਤੀ ਅਨੁਸਾਰ ਸਰਕਾਰੀ ਸਕੂਲਾਂ ਦੀ ਬਿਹਤਰੀ ਲਈ ਰਕਮ ਪੰਜਾਬ ਸਿੱਖਿਆ ਵਿਕਾਸ ਫੰਡ, ਰਜਿਸਟਰਾਰ, ਸਹਿਕਾਰੀ ਸੰਸਥਾਵਾਂ ਦੇ ਕਾਮਨ ਗੁੱਡ ਫੰਡ ਵਿੱਚੋਂ ਆਪਰੇਸ਼ਨ ਬਲੈਕ ਬੋਰਡ ਸਕੀਮ, ਪੇਂਡੂ ਵਿਕਾਸ ਅਤੇ ਪੰਚਾਇਤ ਵਿਭਾਗ ਵਲੋਂ ਅਤੇ ਪਲਾਨ ਸਕੀਮ ਸੀ. ਡੀ. 2.24 ਅਧੀਨ ਜ਼ਿਲ੍ਹਾ ਪੱਧਰ ਤੇ ਵਧੀਕ ਡਿਪਟੀ ਕਮਿਸ਼ਨਰ (ਵਿਕਾਸ) ਨੂੰ ਮੁਹੱਈਆ ਕਾਰਵਾਈ ਗਈ ਹੈ .

2. ਵਧੀਕ ਡਿਪਟੀ ਕਮਿਸ਼ਨਰ (ਵਿਕਾਸ) ਇਸ ਪੈਸੇ ਨੂੰ ਖਰਚ ਕਰਨ ਲਈ ਹਲਕੇ ਦੇ ਮਾਨਯੋਗ ਐਮ. ਐਲ. ਏ. ਸਾਹਿਬਾਨ ਅਤੇ ਸੂਝਵਾਨ ਅਤੇ ਬੁਧਜੀਵੀ ਵਿਅਕਤੀਆਂ ਨਾਲ ਸੰਪਰਕ ਕਰਕੇ ਲੋੜਵੰਦ ਸਕੂਲਾਂ ਦੀਆਂ ਸੂਚੀਆਂ ਤਿਆਰ ਕਰਦੇ ਹਨ । ਇਹ ਕੰਮ ਸਬੰਧਤ ਪੇਂਡੂ ਸਿੱਖਿਆ ਕਮੇਟੀਆਂ ਅਤੇ ਪੰਚਾਇਤਾਂ ਰਾਹੀਂ ਕਰਵਾਇਆ ਜਾਂਦਾ ਹੈ ।

3. ਵਿੱਤੀ ਸਾਲ 1999-2000 ਅਤੇ 2000-2001 ਦੌਰਾਨ ਵੱਖ-ਵੱਖ ਵਸੀਲਿਆਂ ਤੋਂ ਜ਼ਿਲ੍ਹਾਵਾਰ ਸਕੂਲਾਂ ਦੀ ਬਿਹਤਰੀ ਲਈ ਪਰਵਾਨ ਕੀਤੀ ਗਈ ਰਕਮ ਦੀ ਸਟੇਟਮੈਂਟ ਕ੍ਰਮਵਾਰ ਅਨੁੱਲਗ-'ਅ' ਅਤੇ 'ੲ' ਅਨੁਸਾਰ ਹੈ । ਇਸ ਰਕਮ ਵਿੱਚੋਂ ਖ਼ਰਚ ਕੀਤੀ ਗਈ ਰਕਮ ਬਾਰੇ ਸੂਚਨਾ ਹਾਲੀ ਤੱਕ ਸਬੰਧਤ ਜ਼ਿਲ੍ਹਿਆਂ ਤੋਂ ਪ੍ਰਾਪਤ ਨਹੀਂ ਹੋਈ ਹੈ ।

### ਅਨੁਲੱਗ—ਅ

ਸਾਲ 1999-2000 ਦੌਰਾਨ ਵੱਖ ਵੱਖ ਵਸੀਲਿਆਂ ਤੋਂ ਸਕੂਲਾਂ ਦੇ ਇਨਫਰਾਸਟਰਕਚਰ ਅਤੇ ਵਿਕਾਸ ਲਈ ਜਾਰੀ ਕੀਤੇ ਫੰਡਜ਼

(ਰੁਪਏ ਲੱਖਾਂ ਵਿਚ)

| ਲੜੀ ਨੰ: | ਜ਼ਿਲ੍ਹਾ | ਸਿੱਖਿਆ ਸੈਸ* | ਰਜਿਸਟਰਾਰ ਸਹਿਕਾਰੀ ਸਭਾਵਾਂ** | ਓਪਰੇਸ਼ਨ ਬਲੈਕ ਬੋਰਡ*** | ਪੇਂਡੂ ਵਿਕਾਸ ਅਤੇ ਪੰਚਾਇਤ **** | ਜੋੜ |
|---|---|---|---|---|---|---|
| 1 | 2 | 3 | 4 | 5 | 6 | 7 |
| 1. | ਅੰਮ੍ਰਿਤਸਰ | 172.00 | 24.00 | — | 34.00 | 230 |
| 2. | ਬਠਿੰਡਾ .. | 2.00 | 60.00 | — | 30.00 | 92 |
| 3. | ਫਰੀਦਕੋਟ .. | — | — | 36.00 | 30.00 | 66 |
| 4. | ਫਤਹਿਗੜ੍ਹ ਸਾਹਿਬ .. | — | 24.00 | — | 30.00 | 54 |

| 1 | 2 | 3 | 4 | 5 | 6 | 7 |
|---|---|---|---|---|---|---|
| 5. | ਫਿਰੋਜ਼ਪੁਰ .. | — | — | 96.00 | 33.00 | 129 |
| 6. | ਗੁਰਦਾਸਪੁਰ .. | 132.00 | — | — | 33.00 | 165 |
| 7. | ਹੁਸ਼ਿਆਰਪੁਰ .. | 96.00 | | — | 30.00 | 126 |
| 8. | ਜਲੰਧਰ .. | — | — | 120.00 | 30.00 | 150 |
| 9. | ਕਪੂਰਥਲਾ .. | — | — | 40.00 | 30.00 | 78 |
| 10. | ਲੁਧਿਆਣਾ | 144.00 | | | 40.00 | 184 |
| 11. | ਮਾਨਸਾ .. | — | 48.00 | — | 25.00 | 73 |
| 12. | ਮੋਗਾ | — | 48.00 | — | 51.00 | 99 |
| 13. | ਮੁਕਤਸਰ | 30.00 | 48.00 | — | 35.00 | 113 |
| 14. | ਨਵਾਂ ਸ਼ਹਿਰ .. | 25.00 | 36.00 | — | 100.00 | 161 |
| 15. | ਪਟਿਆਲਾ .. | 96.00 | — | | 35.00 | 131 |
| 16. | ਰੋਪੜ .. | — | 60.00 | | 30.00 | 90 |
| 17. | ਸੰਗਰੂਰ .. | 120.00 | — | | 39.00 | 159 |
| | ਜੋੜ | 817.00 | 348.00 | 300.00 | 635.00 | 2,100 |

* ਪੰਜਾਬ ਸਿੱਖਿਆ ਵਿਕਾਸ ਐਕਟ-ਸ਼ਰਾਬ ਤੇ ਸੈੱਸ

** ਕਾਮਨ ਗੁੱਡ ਫੰਡ

*** ਕੇਂਦਰੀ ਪ੍ਰਯੋਜਿਤ ਸਕੀਮ-ਪ੍ਰਾਇਮਰੀ ਸਕੂਲਾਂ ਦੀਆਂ ਇਮਾਰਤਾਂ ਦੇ ਕਲਾਸ ਰੂਮਾਂ ਦੀ ਉਸਾਰੀ ਲਈ ਸਹਾਇਤਾ ।

**** ਪੇਂਡੂ ਇਲਾਕੇ ਵਿਚ ਪ੍ਰਾਇਮਰੀ ਸਕੂਲਾਂ ਦੀ ਮੁੜ ਉਸਾਰੀ ।

## ਅਨੁਲੱਗ ੲ

### ਸਾਲ 2000-2001 ਦੌਰਾਨ ਵੱਖ-ਵੱਖ ਵਸੀਲਿਆਂ ਤੋਂ ਸਕੂਲਾਂ ਦੇ ਇਨਫਰਾਸਟਰਕਚਰ ਅਤੇ ਵਿਕਾਸ ਲਈ ਜਾਰੀ ਕੀਤੇ ਫੰਡਜ਼

(ਰੁਪਏ ਲੱਖਾਂ ਵਿਚ)

| ਲੜੀ ਨੰ: | ਜ਼ਿਲ੍ਹਾ | | ਪਲਾਨ ਸਕੀਮ ਸੀ.ਡੀ. 2.24 * | ਸਿੱਖਿਆ ਸੈਸ** | ਰਜਿਸਟਰਾਰ, ਸਹਿਕਾਰੀ ਸਭਾਵਾਂ*** | ਜੋੜ |
|---|---|---|---|---|---|---|
| 1 | 2 | | 3 | 4 | 5 | 6 |
| 1. | ਅੰਮ੍ਰਿਤਸਰ | .. | 66.5 | 253.5 | 0 | 320 |
| 2. | ਬਠਿੰਡਾ | .. | — | 0 | 100 | 100 |
| 3. | ਫਰੀਦਕੋਟ | .. | 14.5 | 45.5 | 0 | 60 |
| 4. | ਫ਼ਤਹਿਗੜ੍ਹ ਸਾਹਿਬ | .. | — | 0 | 40 | 40 |
| 5. | ਫਿਰੋਜ਼ਪੁਰ | .. | — | 160.0 | 0 | 160 |
| 6. | ਗੁਰਦਾਸਪੁਰ | .. | 56.5 | 163.5 | 0 | 220 |
| 7. | ਹੁਸ਼ਿਆਰਪੁਰ | .. | 44.5 | 115.5 | 0 | 160 |
| 8. | ਜਲੰਧਰ | .. | 41.5 | 158.5 | 0 | 200 |
| 9. | ਕਪੂਰਥਲਾ | | 21.5 | 58.5 | 0 | 80 |
| 10. | ਲੁਧਿਆਣਾ | | 49.5 | 190.5 | 0 | 240 |
| 11. | ਮਾਨਸਾ | | 22.5 | 57.5 | 0 | 80 |
| 12. | ਮੋਗਾ | .. | — | 0 | 80 | 80 |
| 13. | ਮੁਕਤਸਰ | .. | — | 0 | 80 | 80 |
| 14. | ਨਵਾਂ ਸ਼ਹਿਰ | .. | — | 0 | 60 | 60 |
| 15. | ਪਟਿਆਲਾ | .. | 44 | 116 | 0 | 160 |
| 16. | ਰੋਪੜ | .. | 29 | 71 | 0 | 100 |
| 17. | ਸੰਗਰੂਰ | .. | 52 | 148 | 0 | 200 |
| | ਜੋੜ | | 442 | 1,538 | 360 | 2,340 |

* ਪੰਚਾਇਤਾਂ ਨੂੰ ਗਰਾਂਟਸ-ਨਵੇਂ ਪ੍ਰਾਇਮਰੀ ਸਕੂਲਾਂ ਦੀਆਂ ਇਮਾਰਤਾਂ ਦੀ ਉਸਾਰੀ ।

** ਪੰਜਾਬ ਸਿੱਖਿਆ ਵਿਕਾਸ ਐਕਟ-ਸ਼ਰਾਬ ਤੇ ਸੈਸ ।

*** ਕਾਮਨ ਗੁੱਡ ਫੰਡ ।

1466—14-3-2001—305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

-8

# PUNJAB VIDHAN SABHA

## DEBATES

*7th September, 2000*

Vol. X—No. 4

OFFICIAL REPORT

CONTENTS

*Thursday, the 7th September, 2000*




**Punjab Vidhan Sabha Secretariat, Chandigarh.**

Price Rs.......

———

# PUNJAB VIDHAN SABHA

*Thursday, the 7th September, 2000*

*The Vidhan Sabha met in the Punjab Vidhan Sabha Hall, Vidhan Bhavan, Chandigarh, at 10.00 A.M. Mr. Speaker (Sardar Charnjit Singh Atwal) in the Chair.*

---

## STARRED QUESTIONS AND ANSWERS

### ਗੜ੍ਹਦੀਵਾਲਾ ਟਾਊਨ ਵਿਖੇ ਬਲਾਕ ਸਦਰ-ਮੁਕਾਮ ਸਥਾਪਿਤ ਕਰਨਾ

*2112. **ਸਰਦਾਰ ਸੋਹਨ ਸਿੰਘ ਬੱਦਲ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਗੜ੍ਹਦੀਵਾਲਾ ਟਾਊਨ ਵਿਖੇ ਬਲਾਕ ਸਦਰ-ਮੁਕਾਮ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ, ਤਾਂ ਉਕਤ ਤਜਵੀਜ਼ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਨਿਰਮਲ ਸਿੰਘ ਕਾਹਲੋਂ** : ਨਹੀਂ ਜੀ ।

**ਸਰਦਾਰ ਸੋਹਨ ਸਿੰਘ ਬੱਦਲ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਜਵਾਬ 'ਨਹੀਂ ਜੀ' ਵਿਚ ਦਿੱਤਾ ਹੈ । ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹਵਾਂਗਾ ਕਿ ਇਹ ਜਵਾਬ ਇਨ੍ਹਾਂ ਨੇ ਕਿੰਨੇ ਕੁ ਸਾਲਾਂ ਦਾ ਦਫ਼ਤਰੀ ਰਿਕਾਰਡ ਦੇਖ ਕੇ ਦਿੱਤਾ ਹੈ ?

**ਮੰਤਰੀ** : ਸਪੀਕਰ ਸਾਹਿਬ, ਰਿਕਾਰਡ ਤਾਂ ਸਾਰਾ ਹੀ ਦੇਖ ਕੇ ਕਿਹਾ ਹੈ ਕਿ ਉਥੇ ਬਲਾਕ ਬਣਾਉਣ ਦੀ ਕੋਈ ਤਜਵੀਜ਼ ਨਹੀਂ । ਇਹੀ ਮੇਰਾ ਜਵਾਬ ਹੈ ।

**ਸਰਦਾਰ ਸੋਹਨ ਸਿੰਘ ਬੱਦਲ** : ਸਪੀਕਰ ਸਾਹਿਬ, ਮੰਤਰੀ ਸਾਹਿਬ ਕਹਿੰਦੇ ਹਨ ਕਿ ਇਹੋ ਜਿਹੀ ਕੋਈ ਤਜਵੀਜ਼ ਨਹੀਂ । ਕੀ ਮੰਤਰੀ ਸਾਹਿਬ ਹਾਊਸ ਵਿਚ ਆਸ਼ਵਾਸਨ ਦੇਣਗੇ, ਜੇ ਮੈਂ ਇਨ੍ਹਾਂ ਨੂੰ ਇਨ੍ਹਾਂ ਦੇ ਮਹਿਕਮੇ ਦੀ ਤਜਵੀਜ਼ ਜੋ 1992 ਤੋਂ ਚਲ ਰਹੀ ਹੈ, ਸਬੰਧੀ ਚਿੱਠੀ-ਪੱਤਰ ਦਿਖਾਵਾਂ ? ਕੀ ਫੇਰ ਇਹ ਗੜ੍ਹਦੀਵਾਲਾ ਬਲਾਕ ਬਣਾਉਣ ਦਾ ਐਲਾਨ ਨਿਸ਼ਚਿਤ ਸਮੇਂ ਵਿਚ ਕਰ ਦੇਣਗੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਨੂੰ ਦਸਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਦੀ ਜੋ ਕੋਈ ਤਜਵੀਜ਼ ਸੀ, ਉਹ ਮੇਰੇ ਕੋਲ ਨਹੀਂ ਹੈ। ਸਾਡੀ ਇਸ ਵੇਲੇ ਬਲਾਕ ਗੜ੍ਹਦੀਵਾਲਾ ਨੂੰ ਨਵੇਂ ਸਿਰਿਉਂ ਬਣਾਉਣ ਦੀ ਕੋਈ ਤਜਵੀਜ਼ ਨਹੀਂ।

**Mr. Speaker** : Next question.

**ਸਰਦਾਰ ਸੋਹਨ ਸਿੰਘ ਥੰਡਲ** : ਸਪੀਕਰ ਸਾਹਿਬ .....

**ਸ਼੍ਰੀ ਸਪੀਕਰ** : ਤੁਹਾਡੀਆਂ ਦੋ ਸਪਲੀਮੈਂਟਰੀਆਂ ਹੋ ਗਈਆਂ ਹਨ। ਹੁਣ ਕਾਮਰੇਡ ਅਜੈਬ ਸਿੰਘ ਰੌਂਤਾ ਜੀ। Next question.

---

**ਬਲਾਕ ਸੰਮਤੀ, ਜੰਡਿਆਲਾ ਗੁਰੂ ਨਾਲ ਸਬੰਧਿਤ ਭੂਮੀ ਨੂੰ ਪੱਟੇ ਤੇ ਦੇਣਾ**

*2144. 1. **ਕਾਮਰੇਡ ਅਜੈਬ ਸਿੰਘ ਰੌਂਤਾ**
2. **ਕਾਮਰੇਡ ਹਰਦੇਵ ਸਿੰਘ ਅਰਸ਼ੀ** } : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਾਲ 2000 ਦੌਰਾਨ ਬਲਾਕ ਸੰਮਤੀ ਜੰਡਿਆਲਾ ਗੁਰੂ (ਅੰਮ੍ਰਿਤਸਰ) ਨਾਲ ਸਬੰਧਿਤ ਭੂਮੀ ਦਾ ਕੁੱਲ ਕਿੰਨੇ ਏਕੜ ਰਕਬਾ ਪੱਟੇ ਤੇ ਦਿੱਤਾ ਗਿਆ ਅਤੇ ਪੱਟੇ ਵਜੋਂ ਕੁੱਲ ਕਿੰਨੀ ਰਕਮ ਵਸੂਲ ਕੀਤੀ ਗਈ; ਪੱਟੇ ਦੀ ਮਿਆਦ ਅਤੇ ਸ਼ਰਤਾਂ ਕੀ-ਕੀ ਹਨ; ਪੱਟੇਦਾਰਾਂ ਦੇ ਨਾਮ ਅਤੇ ਪਤੇ ਕੀ ਹਨ ਅਤੇ ਪੱਟੇ ਤੇ ਲੈਣ ਵਾਲਿਆਂ ਦੇ ਨਾਮ ਅਤੇ ਪਤੇ ਕੀ ਹਨ;

(ਅ) ਕੀ ਉਕਤ ਭੂਮੀ ਨੂੰ ਪੱਟੇ ਤੇ ਦੇਣ ਤੋਂ ਪਹਿਲਾਂ ਅਖਬਾਰਾਂ ਰਾਹੀਂ ਕੋਈ ਟੈਂਡਰ ਮੰਗੇ ਗਏ ਸਨ ?

(ੲ) ਉਕਤ ਭੂਮੀ ਨੂੰ ਪੱਟੇ ਤੇ ਦੇਣ ਲਈ ਫੈਸਲਾ ਕਿਸ ਪੱਧਰ ਤੇ ਲਿਆ ਗਿਆ ਸੀ ?

**ਸਰਦਾਰ ਨਿਰਮਲ ਸਿੰਘ ਕਾਹਲੋਂ** : (ੳ) ਸਾਲ 2000 ਦੌਰਾਨ ਪੰਚਾਇਤ ਸੰਮਤੀ, ਜੰਡਿਆਲਾ ਗੁਰੂ ਦੀ ਕੁੱਲ 8 ਏਕੜ 1 ਕਨਾਲ 15 ਮਰਲੇ ਜ਼ਮੀਨ ਲੀਜ਼ ਤੇ

ਦਿੱਤੀ ਗਈ ਜਿਸ ਤੋਂ ਕੁੱਲ 1,14,000/- ਰੁਪਏ ਲੀਜ਼ ਦੀ ਰਕਮ ਪ੍ਰਾਪਤ ਹੋਈ । ਜ਼ਿਨ੍ਹਾਂ ਵਿਅਕਤੀਆਂ ਨੂੰ ਜ਼ਮੀਨ ਲੀਜ਼ ਤੇ ਦਿੱਤੀ ਗਈ ਦੇ ਨਾਮ ਅਤੇ ਪਤੇ ਦਾ ਵੇਰਵਾ ਅਨੁਲੱਗ 'ੳ' ਲੀਜ਼ ਦੀਆਂ ਸ਼ਰਤਾਂ ਅਨੁਲੱਗ 'ਅ' ਅਤੇ ਜਿਹੜੀ ਵੱਖ-ਵੱਖ ਮਿਤੀਆਂ ਨੂੰ ਲੀਜ਼ ਤੇ ਦਿੱਤੀ ਗਈ ਹੈ ਅਨੁਲੱਗ 'ੲ' ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਨਹੀਂ ਜੀ ।

(ੲ) ਜ਼ਮੀਨ ਨੂੰ ਲੀਜ਼ ਤੇ ਦੇਣ ਦਾ ਫੈਸਲਾ ਬੀ.ਡੀ.ਪੀ.ਓ. ਅਤੇ ਡੀ.ਡੀ.ਪੀ.ਓ. ਜੋ ਪੰਚਾਇਤ ਸੰਮਤੀ ਦੇ ਕਰਮਵਾਰ ਕਾਰਜ ਸਾਧਕ ਅਫਸਰ ਅਤੇ ਪ੍ਰਬੰਧਕ ਹਨ ਦੇ ਪੱਧਰ ਤੇ ਕੀਤਾ ਗਿਆ ।

## ਅਨੁਲੱਗ 'ੳ'

ਜੋ ਪਲਾਟ ਗਹਿਰੀ ਰੋੜ ਤੇ ਸਥਿਤ ਲੀਜ਼ ਤੇ ਦਿੱਤੇ ਗਏ ਹਨ ਦੀ ਲਿਸਟ ਹੇਠ ਲਿਖੇ ਅਨੁਸਾਰ :–

| ਲੜੀ ਨੰ: | ਪਟੇਦਾਰ ਦਾ ਨਾਂ | ਪਤਾ | ਰਕਬਾ | ਲੀਜ਼ ਦੀ ਰਕਮ ਪ੍ਰਤੀ ਸਾਲ ਸਮੇਤ 10% ਵਾਧਾ ਹਰੇਕ ਸਾਲ | ਲੀਜ਼ ਦਾ ਸਮਾਂ |
|---|---|---|---|---|---|
| 1. | ਚੰਚਲ ਸਿੰਘ ਸਪੁੱਤਰ ਸ਼੍ਰੀ ਸ਼ਿੰਗਾਰਾ ਸਿੰਘ | ਵਾਸੀ : ਜੰਡਿਆਲਾ ਗੁਰੂ ਜ਼ਿਲ੍ਹਾ ਅੰਮ੍ਰਿਤਸਰ | 2 ਕਨਾਲ | 5,500/- ਰੁਪਏ | 10 ਸਾਲ |
| 2. | ਵਿਜੇ ਕੁਮਾਰ ਸਪੁੱਤਰ ਸ਼੍ਰੀ ਰਾਮ ਲੁਭਾਇਆ | ਵਾਸੀ : ਜੰਡਿਆਲਾ ਗੁਰੂ ਜ਼ਿਲ੍ਹਾ ਅੰਮ੍ਰਿਤਸਰ | 2 ਕਨਾਲ | 6,000/- ਰੁਪਏ | ,, |
| 3. | ਸ਼੍ਰੀਮਤੀ ਸ਼ੋਮਾ ਵੰਤੀ ਪਤਨੀ ਸ਼੍ਰੀ ਰਮੇਸ਼ ਚੰਦ | — ਉਕਤ - | 2 ਕਨਾਲ | 6,000/- ਰੁਪਏ | ,, |
| 4. | ਕਪਿਲ ਦੇਵ ਸਪੁੱਤਰ ਸ਼੍ਰੀ ਰਾਜਪਾਲ | ਪਿੰਡ ਤੇ ਡਾਕਖਾਨਾ-ਸੁਲਤਾਨ ਵਿੰਡ ਤਹਿ. ਅਤੇ ਜ਼ਿਲ੍ਹਾ ਅੰਮ੍ਰਿਤਸਰ | 2 ਕਨਾਲ | 6,000/- ਰੁਪਏ | ,, |

| | | | | | |
|---|---|---|---|---|---|
| 5. | ਸੁਰਿੰਦਰ ਮੋਹਨ ਸਪੁੱਤਰ ਸ੍ਰੀ ਰਾਜਪਾਲ | —ਉਕਤ— | 2 ਕਨਾਲ | 6,000/- ਰੁਪਏ | ,, |
| 6. | ਜਗਰੂਪ ਸਿੰਘ ਸਪੁੱਤਰ ਸ਼੍ਰੀ ਕੁਲਦੀਪ ਸਿੰਘ | ਪਿੰਡ ਅਤੇ ਡਾਕਖਾਨਾ-ਤਲਵੰਡੀ ਡੋਗਰਾ, ਤਹਿ. ਅਤੇ ਜ਼ਿਲ੍ਹਾ ਅੰਮ੍ਰਿਤਸਰ । | 2 ਕਨਾਲ | 6,000/- ਰੁਪਏ | ,, |
| 7. | ਵਿਨੋਦ ਕੁਮਾਰ ਸਪੁੱਤਰ ਸ਼੍ਰੀ ਜਗਦੀਸ਼ ਚੰਦ | ਵਾਸੀ : ਜੰਡਿਆਲਾ ਗੁਰੂ, ਜ਼ਿਲ੍ਹਾ ਅੰਮ੍ਰਿਤਸਰ | 2 ਕਨਾਲ | 6,000/- ਰੁਪਏ | ,, |
| 8. | ਸੰਜੀਵ ਕੁਮਾਰ ਸਪੁੱਤਰ ਸ਼੍ਰੀ ਓਮ ਪ੍ਰਕਾਸ਼ | – ਉਕਤ— | 2 ਕਨਾਲ | 6,000/- ਰੁਪਏ | ,, |
| 9. | ਸੂਰਜ ਪ੍ਰਕਾਸ਼ ਸਪੁੱਤਰ ਸ਼੍ਰੀ ਰਾਮ ਦੱਤ | —ਉਕਤ— | 2 ਕਨਾਲ | 6,000/- ਰੁਪਏ | ,, |
| 10. | ਨਰੇਸ਼ ਕੁਮਾਰ ਸਪੁੱਤਰ ਸ਼੍ਰੀ ਸੁਭਾਸ਼ ਚੰਦਰ | —ਉਕਤ — | 1 ਕਨਾਲ | 3,500/- ਰੁਪਏ | ,, |
| 11. | ਗੁਰਪ੍ਰੀਤ ਸਿੰਘ ਸਪੁੱਤਰ ਸ਼੍ਰੀ ਚਰਨ ਸਿੰਘ | ਪਿੰਡ ਅਤੇ ਡਾਕਖਾਨਾ-ਕੈਰੋਂ ਤਹਿ. ਪੱਟੀ, ਜ਼ਿਲ੍ਹਾ ਅੰਮ੍ਰਿਤਸਰ । | 15 ਮਰਲੇ | 25,00/- ਰੁਪਏ | ,, |
| 12. | ਅਸ਼ੋਕ ਕੁਮਾਰ ਸਪੁੱਤਰ ਸ਼੍ਰੀ ਰਾਮ ਲੁਭਾਇਆ | ਵਾਸੀ : ਜੰਡਿਆਲਾ ਗੁਰੂ, ਜਿਲ੍ਹਾ ਅੰਮ੍ਰਿਤਸਰ । | 2 ਕਨਾਲ | 6,000/- ਰੁਪਏ | ,, |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

ਜਿਨ੍ਹਾਂ ਵਿਅਕਤੀਆਂ ਦੇ ਨਾਂ ਤੇ ਨਜ਼ਾਇਜ਼ ਤੌਰ ਤੇ ਜਲੰਧਰ, ਅੰਮ੍ਰਿਤਸਰ ਜੀ. ਟੀ. ਰੋਡ ਤੇ ਸਥਿਤ ਦੁਕਾਨਾਂ ਦੇ ਪਿਛਲੇ ਪਾਸੇ ਲੀਜ਼ ਦਰਜਾ ਕੇ ਪੰਚਾਇਤ ਸੰਮਤੀ ਵਲੋਂ ਕਬਜ਼ਾ ਕਰਵਾਇਆ ਗਿਆ ਹੈ ਦੀ ਲਿਸਟ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਪਟੇਦਾਰ ਦਾ ਨਾਂ | ਪਤਾ | ਰਕਬਾ | ਲੀਜ਼ ਦੀ ਰਕਮ ਪ੍ਰਤੀ ਸਾਲ ਸਮੇਤ 10% ਵਾਧਾ ਹਰੇਕ ਸਾਲ |
|---|---|---|---|---|
| 1. | ਇੰਦਰ ਸਿੰਘ ਸਪੁੱਤਰ ਸ੍ਰੀ ਚੇਨ ਸਿੰਘ | ਵਾਸੀ : ਜੰਡਿਆਲਾ ਗੁਰੂ, ਜ਼ਿਲ੍ਹਾ ਅੰਮ੍ਰਿਤਸਰ | 1 ਕਨਾਲ 11 ਮਰਲੇ | 5,000/- ਰੁਪਏ |
| 2. | ਰਾਮ ਲੁਭਾਇਆ ਸਪੁੱਤਰ ਸ੍ਰੀ ਮੁਕੰਦ ਲਾਲ | —ਉਕਤ— | 4 ਮਰਲੇ | 1,000/- ਰੁਪਏ |
| 3. | ਰਾਕੇਸ਼ ਕੁਮਾਰ ਸਪੁੱਤਰ ਸ੍ਰੀ ਬੂਰਾ ਮੱਲ | — ਉਕਤ — | 13 ਮਰਲੇ | 2,500/- ਰੁਪਏ |
| 4. | ਸਵਰਨ ਕੌਰ ਪਤਨੀ ਸ੍ਰੀ ਹਰਭਜਨ ਸਿੰਘ | ਪਿੰਡ ਤੇ ਡਾਕਖਾਨਾ- ਤਖਤੁਚੱਕ, ਤਹਿ. ਖਡੂਰ ਸਾਹਿਬ, ਜ਼ਿਲ੍ਹਾ ਅੰਮ੍ਰਿਤਸਰ | 2 ਕਨਾਲ | 6,000/- ਰੁਪਏ |
| 5. | ਜੀਵਾ ਸਿੰਘ ਸਪੁੱਤਰ ਸ੍ਰੀ ਦਿਆਲ ਸਿੰਘ | ਪਿੰਡ ਤੇ ਡਾਕਖਾਨਾ- ਤਾਰਾਗੜ੍ਹ, ਤਹਿ. ਤੇ ਜ਼ਿਲ੍ਹਾ ਅੰਮ੍ਰਿਤਸਰ । | 1 ਕਨਾਲ | 3,000/- ਰੁਪਏ |
| 6. | ਸਤਵਿੰਦਰ ਕੌਰ ਪਤਨੀ ਸ੍ਰੀ ਸੰਤ ਸਿੰਘ | ਪਿੰਡ ਲਿੱਦੜ, ਤਹਿ. ਬਾਬਾ ਬਕਾਲਾ, ਜ਼ਿਲ੍ਹਾ ਅੰਮ੍ਰਿਤਸਰ | 2 ਕਨਾਲ | 6,000/- ਰੁਪਏ |
| 7. | ਗੁਲਜ਼ਾਰ ਸਿੰਘ ਸਪੁੱਤਰ ਸ੍ਰੀ ਮੰਗਲ ਸਿੰਘ | ਪਿੰਡ ਪੰਡੋਰੀ ਮਹਿਮਾਂ, ਤਹਿ. ਤੇ ਜ਼ਿਲ੍ਹਾ ਅੰਮ੍ਰਿਤਸਰ | 15 ਮਰਲੇ | 3,000/- ਰੁਪਏ |

ਪੰਚਾਇਤ ਸੰਮਤੀ ਜੰਡਿਆਲਾ ਗੁਰੂ ਦੀ ਵਾਹੀਯੋਗ ਜ਼ਮੀਨ ਜੋ ਮਿਤੀ 22-5-2000 ਨੂੰ ਸਾਲ 2000-2001 ਲਈ ਪਟ ਤੇ ਦਿੱਤੀ ਗਈ ਦਾ ਵੇਰਵਾ

| ਲੜੀ ਨੰ: | ਪਟੇਦਾਰ ਦਾ ਨਾਂ ਤੇ ਪਤਾ | ਲੀਜ਼ ਤੇ ਦੇਣ ਦੀ ਮਿਤੀ | ਰਕਬਾ | ਲੀਜ਼ ਦਾ ਸਮਾਂ | ਰਕਮ | ਰਿਮਾਰਕਸ |
|---|---|---|---|---|---|---|
| 1. | ਸ੍ਰੀ ਨਰਿੰਜਨ ਸਿੰਘ ਸਪੁੱਤਰ ਬੰਗਾ ਸਿੰਘ, ਮੁਹੱਲਾ ਸ਼ੇਖੂਪੁਰਾ, ਜੰਡਿਆਲਾ ਗੁਰੂ | 22-5-2000 | 5 ਏਕੜ 4 ਕਨਾਲ | 1 ਸਾਲ | 47,500/- | |

ਪੰਚਾਇਤ ਸੰਮਤੀ, ਜੰਡਿਆਲਾ ਗੁਰੂ ਦੀ ਜ਼ਮੀਨ ਤੇ ਆਪਣਾ ਕਾਰੋਬਾਰ ਚਲਾਉਣ ਲਈ ਦੋ-ਦੋ ਕਨਾਲਾਂ ਦੇ ਪਲਾਟਾਂ ਨੂੰ ਖੁੱਲ੍ਹੇਆਮ ਬੋਲੀ ਤੇ ਦੇਣ ਸਬੰਧੀ ਸ਼ਰਤਾਂ ।

1. ਪਿਛਲਾ ਬਾਕੀਦਾਰ ਬੋਲੀ ਨਹੀਂ ਦੇ ਸਕਦਾ ।
2. ਬੋਲੀ ਖਤਮ ਹੋਣ ਤੇ ਠੇਕੇ ਦੀ ਸਾਰੀ ਰਕਮ ਇੱਕ ਮਹੀਨੇ ਦੇ ਅੰਦਰ ਅੰਦਰ ਪੰਚਾਇਤ ਸੰਮਤੀ ਨਾਲ ਐਗਰੀਮੈਂਟ ਕਰਨ ਤੋਂ ਬਾਅਦ ਅਤੇ ਕਬਜ਼ਾ ਦੇਣ ਤੋਂ ਪਹਿਲਾਂ ਵਸੂਲ ਕੀਤੀ ਜਾਵੇਗੀ ਜੋ ਕਿ ਹਰ ਸਾਲ 30 ਅਪ੍ਰੈਲ ਤੱਕ ਵਸੂਲ ਕੀਤੀ ਜਾਇਆ ਕਰੇਗੀ ।
3. ਅਦਬ ਅਦਾਇਗੀ ਦੀ ਹਾਲਤ ਵਿੱਚ 100/- ਰੁਪਏ ਰੋਜ਼ਾਨਾ ਲੇਟ ਫ਼ੀਸ ਵਸੂਲ ਕੀਤੀ ਜਾਵੇਗੀ ।
4. ਕਬਜ਼ਾ ਲੈਣ ਤੋਂ ਪਹਿਲਾਂ ਪਟੇਦਾਰ 5,000/- ਰੁਪਏ ਬਤੌਰ ਨਾ ਮੋੜਨਯੋਗ ਸਕਿਉਰਟੀ ਜਮ੍ਹਾਂ ਕਰਵਾਏਗਾ ।
5. ਲੀਜ਼-ਮਨੀ ਵਿੱਚ ਹਰ ਸਾਲ 10 % ਵਾਧਾ ਕੀਤਾ ਜਾਇਆ ਕਰੇਗਾ ।
6. ਇਸ ਜ਼ਮੀਨ ਨੂੰ ਆਬਾਦ ਕਰਨ ਤੇ, ਭਰਤੀ ਪਾਉਣ ਤੇ ਅਤੇ ਕਾਰੋਬਾਰੀ ਸ਼ੈਡ ਆਦਿ ਬਣਾਉਣ ਤੇ ਜੋ ਖ਼ਰਚ ਆਵੇਗਾ, ਉਹ ਪਟੇਦਾਰ ਵਲੋਂ ਕੀਤਾ ਜਾਵੇਗਾ ਅਤੇ ਉਸਦਾ ਮੁਆਵਜ਼ਾ ਪਟੇਦਾਰ ਨੂੰ ਕਬਜ਼ਾ ਛੱਡਣ ਸਮੇਂ ਸੰਮਤੀ ਵਲੋਂ ਨਹੀਂ ਦਿੱਤਾ ਜਾਵੇਗਾ ਅਤੇ ਨਾ ਹੀ ਉਹ ਕਲੇਮ ਕਰੇਗਾ ।
7. ਬਿਜਲੀ ਅਤੇ ਪਾਣੀ ਦੇ ਕੁਨੈਕਸ਼ਨ ਦਾ ਪ੍ਰਬੰਧ ਪਟੇਦਾਰ ਵਲੋਂ ਕੀਤਾ ਜਾਵੇਗਾ ।
8. ਪਟੇਦਾਰ ਇਹ ਪਲਾਟ ਕਿਸੇ ਨੂੰ ਅੱਗੇ ਸਬਲੈਟ ਨਹੀਂ ਕਰੇਗਾ ਅਤੇ ਨਾ ਹੀ ਕੋਈ ਗੈਰ ਕਾਨੂੰਨੀ ਕਾਰੋਬਾਰ ਕਰੇਗਾ ।
9. ਬੋਲੀ ਪ੍ਰਵਾਨ ਜਾਂ ਕੈਂਸਲ ਕਰਨ ਦਾ ਅਧਿਕਾਰ ਕਮੇਟੀ ਪਾਸ ਹੋਵੇਗਾ ।
10. ਪਟੇਦਾਰ ਸਰਕਾਰ ਵਲੋਂ ਸਮੇਂ ਸਮੇਂ ਸਿਰ ਪ੍ਰਾਪਤ ਹੋਈਆ ਹਦਾਇਤਾਂ ਦੀ ਪਾਲਣਾ ਕਰੇਗਾ ਅਤੇ ਉਹ ਇਹ ਸ਼ਰਤਾਂ ਮੰਨਦੇ ਹੋਏ ਸੰਮਤੀ ਨਾਲ ਐਗਰੀਮੈਂਟ ਕਰੇਗਾ ।
11. ਪਟੇਦਾਰ ਜੇਕਰ ਪਲਾਟ ਲੀਜ਼ ਸਮੇਂ ਤੋਂ ਬਾਅਦ ਰੱਖਣਾ ਨਹੀਂ ਚਾਹੁੰਦਾ ਤਾਂ ਉਹ ਉਸ ਵਲੋਂ ਕੀਤੀ ਗਈ ਉਸਾਰੀ ਦਾ ਮਲਬਾ ਉਠਾ ਸਕੇਗਾ ।
12. ਪੰਚਾਇਤ ਸੰਮਤੀ ਦਾ ਅਧਿਕਾਰੀ ਇਸ ਜਗ੍ਹਾ ਦਾ ਕਿਸੇ ਵੇਲੇ ਵੀ ਮੁਆਇਨਾ ਕਰ ਸਕਦਾ ਹੈ ।
13. ਪਟੇਦਾਰ ਪਲਾਟ ਦਾ ਕਬਜ਼ਾ ਮਿਲਣ ਉਪਰੰਤ ਸਰਕਾਰ ਦੀ ਪ੍ਰਵਾਨਗੀ ਮਿਲਣ ਤੱਕ ਕੋਈ ਉਸਾਰੀ ਨਹੀਂ ਕਰੇਗਾ ।

| | | |
|---|---|---|
| ਸਹੀ/-<br>2-5-2000<br>ਪ੍ਰਬੰਧਕ,<br>ਪੰਚਾਇਤ ਸੰਮਤੀ,<br>ਜੰਡਿਆਲਾ ਗੁਰੂ । | ਸਹੀ/-<br>2-5-2000<br>ਉਪ ਮੰਡਲ ਅਫ਼ਸਰ(ਸਿ)<br>ਅੰਮ੍ਰਿਤਸਰ । | ਸਹੀ/- 2-5-2000<br>ਕਾਰਜ ਸਾਧਕ ਅਫ਼ਸਰ,<br>ਪੰਚਾਇਤ ਸੰਮਤੀ,<br>ਜੰਡਿਆਲਾ ਗੁਰੂ<br>(ਅੰਮ੍ਰਿਤਸਰ) |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

ਅਨੁਲੱਗ 'ਅ'

ਪੰਚਾਇਤ ਸੰਮਤੀ, ਜੰਡਿਆਲਾ ਗੁਰੂ ਦੀ ਵਾਹੀਯੋਗ ਜ਼ਮੀਨ ਠੇਕੇ ਤੇ ਦੇਣ ਸਬੰਧੀ ਸ਼ਰਤਾਂ ਸਾਲ 2000-2001

1. ਪਿਛਲਾ ਬਾਕੀਦਾਰ ਬੋਲੀ ਨਹੀਂ ਦੇ ਸਕਦਾ ।
2. 500/- ਰੁਪਏ ਬਤੌਰ ਸਕਿਉਰਟੀ ਅਗਾਉਂ ਜਮ੍ਹਾਂ ਕਰਾਉਣੀ ਹੋਵੇਗੀ ।
3. ਬਿਜਲੀ ਦੀਆਂ ਮੋਟਰਾਂ ਜਿਸ ਹਾਲਤ ਵਿੱਚ ਦਿੱਤੀਆਂ ਜਾਣਗੀਆਂ, ਉਸੇ ਹਾਲਤ ਵਿੱਚ ਵਾਪਸ ਲਈਆਂ ਜਾਣਗੀਆਂ ।
4. ਵਾਹੀਯੋਗ ਜ਼ਮੀਨ ਵਿੱਚ ਪਟੇਦਾਰ ਕਮਾਦ ਦੀ ਫਸਲ ਨਹੀਂ ਬੀਜੇਗਾ ।
5. ਪਟੇਦਾਰ ਇਸ ਭੂਮੀ ਤੇ ਪੰਚਾਇਤ ਸੰਮਤੀ ਦੀ ਆਗਿਆਂ ਤੋਂ ਬਿਨਾਂ ਕੋਈ ਕਾਰੋਬਾਰ ਨਹੀਂ ਕਰ ਸਕਦਾ ।
6. ਫਲਦਾਰ ਦਰੱਖਤਾਂ ਤੋਂ ਪੈਦਾਵਾਰ ਠੇਕੇਦਾਰ ਦੀ ਹੋਵੇਗੀ । ਪਰੰਤੂ ਉਸ ਨੂੰ ਕੱਟ ਜਾਂ ਵੇਚ ਨਹੀਂ ਸਕਦਾ । ਰੁੱਖਾਂ ਦੀ ਸੰਭਾਲ ਦੀ ਜ਼ਿੰਮੇਵਾਰੀ ਪਟੇਦਾਰ ਦੀ ਹੋਵੇਗੀ ।
7. ਬਿਲ ਬਿਜਲੀ ਠੇਕੇਦਾਰ ਦੇਵੇਗਾ ।
8. ਬੋਰ ਬੈਠ ਜਾਣ ਤੇ ਦੁਬਾਰਾ ਬੋਰ ਪੰਚਾਇਤ ਸੰਮਤੀ ਕਰਾਏਗੀ ।
9. ਬਿਜਲੀ ਦੀ ਮੋਟਰ ਸੜ ਜਾਣ ਤੇ ਮੋਟਰ ਵਾਈਂਡ ਕਰਾਉਣ ਦੀ ਜ਼ਿੰਮੇਵਾਰੀ ਪਟੇਦਾਰ ਦੀ ਹੋਵੇਗੀ ।
10. ਬੋਲੀ ਖਤਮ ਹੋਣ ਤੇ ਠੇਕੇ ਦੀ ਸਾਰੀ ਰਕਮ ਮੌਕੇ ਤੇ ਨਕਦ ਵਸੂਲ ਕੀਤੀ ਜਾਵੇਗੀ ।
11. ਮੁਰੰਮਤ ਸੰਮਤੀ ਕਰਾਏਗੀ ।
12. ਬੋਲੀ ਇੱਕ ਸਾਲ 2000-2001 ਵਾਸਤੇ ਕੀਤੀ ਜਾਵੇਗੀ ।
13. ਪਟੇਦਾਰ ਅੱਗੇ ਕਿਸੇ ਹੋਰ ਨੂੰ ਜ਼ਮੀਨ ਵਹਾਉਣ ਵਾਸਤੇ ਨਹੀਂ ਦੇਵੇਗਾ ।
14. ਜੇ ਬੋਲੀ ਘਾਟੇ ਤੇ ਜਾਵੇਗੀ ਤਾਂ ਬੋਲੀ ਕੈਂਸਲ ਕਰਨ ਦਾ ਅਧਿਕਾਰ ਕਮੇਟੀ ਨੂੰ ਹੋਵੇਗਾ ।
15. ਪਾਣੀ ਦੀ ਆੜ ਦੀ ਰਿਪੇਅਰ ਸੰਮਤੀ ਕਰਵਾ ਕੇ ਦੇਵੇਗੀ ।
16. ਕਬਜ਼ਾ ਮਿਤੀ 20-5-2001 ਹਰ ਹਾਲਤ ਵਿੱਚ ਛੱਡਣਾ ਪਵੇਗਾ ।

ਸਹੀ/-

ਪ੍ਰਬੰਧਕ,
ਪੰਚਾਇਤ ਸੰਮਤੀ,
ਜੰਡਿਆਲਾ ਗੁਰੂ,

ਕਾਰਜ ਸਾਧਕ ਅਫਸਰ.
ਪੰਚਾਇਤ ਸੰਮਤੀ
ਜੰਡਿਆਲਾ ਗੁਰੂ ।

ਅਨੁਲੱਗ 'ਏ'

ਪੰਚਾਇਤ ਸੰਮਤੀ ਜੰਡਿਆਲਾ ਗੁਰੂ ਜ਼ਿਲ੍ਹਾ ਅੰਮ੍ਰਿਤਸਰ ਦੀ ਸਾਲ 2000 ਵਿਚ ਵੱਖ ਵੱਖ ਸਮੇਂ ਤੇ ਲੀਜ਼ ਤੇ ਦਿੱਤੀ ਪ੍ਰਾਪਰਟੀ ਦੀ ਸੂਚੀ

| ਲੜੀ ਨੰ: | ਪ੍ਰਾਪਰਟੀ ਦਾ ਵੇਰਵਾ | ਲੀਜ਼ ਤੇ ਦੇਣ ਦੀ ਮਿਤੀ | ਲੀਜ਼ ਦਾ ਸਮਾਂ | ਰਿਮਾਰਕਸ |
|---|---|---|---|---|
| 1 | 2 | 3 | 4 | 5 |
| 1. | ਪਲਾਟ ਨੰ: 1 ਤੇ 2 | 29-2-2000 | 10 ਸਾਲ | ਡਿਟੇਲ ਅਨੁਲੱਗ 'ੳ' ਵਿੱਚ |
| 2. | ਪਲਾਟ ਨੰ: 3 ਤੋਂ 12 | 2-5-2000 | 10 ਸਾਲ | —ਉਹੀ— |
| 3. | ਪਲਾਟ ਨੰ: 13 ਤੋਂ 19 | 2-5-2000 | 10 ਸਾਲ | ਸੰਮਤੀ ਮੁਲਾਜ਼ਮਾਂ ਦੀ ਮਿਲੀ ਭੁਗਤ ਨਾਲ ਲੀਜ਼ ਰਜਿਸਟਰਾਂ ਵਿਚ ਬਾਅਦ ਵਿਚ ਕੀਤੇ ਇੰਦਰਾਜ ਤੇ ਪ੍ਰਬੰਧਕ ਵਲੋਂ ਸਹੀ ਨਹੀਂ ਹਨ (ਨਜ਼ਾਇਜ਼ ਕਾਬਜ਼ਾਂ) |
| 4. | ਵਾਹੀਯੋਗ ਜ਼ਮੀਨ | 22-5-2000 | 1 ਸਾਲ | |

ਮਾਨਯੋਗ ਸਪੀਕਰ ਸਾਹਿਬ, ਨਾਲ ਹੀ ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੇ ਸਾਹਮਣੇ ਇਕ ਬਹੁਤ ਵੱਡਾ ਘਪਲਾ ਆਇਆ ਹੈ ਜੰਡਿਆਲਾ ਗੁਰੂ ਦੀ ਜ਼ਮੀਨ ਨੂੰ ਸਾਡੇ ਕਰਮਚਾਰੀਆਂ ਰਾਹੀਂ ਮਿਲ ਮਿਲਾ ਕੇ ਹੜਪ ਕਰਨ ਦਾ ਔਰ ਇਸ ਵਕਤ ਇਹ ਮੈਟਰ ਹਾਈਕੋਰਟ ਦੇ ਵਿਚ ਸਬ-ਜੁਡਿਅਸ ਹੈ ਅਤੇ ਇਸ ਤੇ ਹੋਰ ਕੋਈ ਜਵਾਬ ਦੇਣਾ ਇਸ ਵੇਲੇ ਸਾਡੇ ਲਈ ਵਾਜਬ ਨਹੀਂ ਹੋਵੇਗਾ। ਇਹ ਮਾਮਲਾ ਅਸੀਂ ਤੁਹਾਡੇ ਨੋਟਿਸ ਵਿਚ ਵੇਲੇ ਸਿਰ ਨਹੀਂ ਲਿਆ ਸਕੇ, ਨਹੀਂ ਤਾਂ ਇਹ ਸਵਾਲ ਐਡਮਿਟ ਹੀ ਨਹੀਂ ਸੀ ਹੋਣਾ। ਇਸ ਕਰਕੇ ਹੁਣ ਮੇਰੀ ਬੇਨਤੀ ਹੈ ਕਿ ਇਹ ਮੈਟਰ ਸਬਜੁਡਿਅਸ ਹੈ ਤੇ ਇਸ ਤੇ ਕੋਈ ਵਿਚਾਰ ਹੋ ਨਹੀਂ ਸਕਣਾ।

**ਕਾਮਰੇਡ ਅਜੈਬ ਸਿੰਘ ਰੌਂਤਾਂ** : ਸਪੀਕਰ ਸਾਹਿਬ, ਮਾਨਯੋਗ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਇਥੇ ਬਹੁਤ ਵੱਡਾ ਘਪਲਾ ਹੋਇਆ ਹੈ....

**ਸ੍ਰੀ ਸਪੀਕਰ** : ਮੇਰੀ ਇਕ ਬੇਨਤੀ ਸੁਣ ਲਓ। ਇਸ ਮਾਮਲੇ ਨਾਲ ਸਬੰਧਿਤ ਜੇ ਕਿਸੇ ਪੋਰਸ਼ਨ ਦਾ ਕੋਰਟ ਕੇਸ ਨਾਲ ਸਬੰਧ ਨਹੀਂ, ਜੇ ਉਹ ਪ੍ਰਸ਼ਨ ਪੁੱਛਣਾ ਚਾਹੁੰਦੇ ਹੋ ਤਾਂ ਪੁੱਛ ਲਓ। ਮੈਂ ਸਮਝਦਾ ਹਾਂ ਕਿ ਇਸ ਸਾਰੇ ਸਵਾਲ ਦਾ ਜਵਾਬ ਦੇਣਾ ਇਨ੍ਹਾਂ ਵਾਸਤੇ ਔਖਾ ਹੋ ਜਾਵੇਗਾ ਕਿਉਂਕਿ ਮੈਟਰ ਕੋਰਟ ਵਿਚ ਹੈ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਜ਼ਮੀਨ 8 ਏਕੜ 1 ਕਨਾਲ 15 ਮਰਲੇ ਹੈ . . .

**ਸ਼੍ਰੀ ਸਪੀਕਰ** : ਮੈਂ ਤੁਹਾਡੀ ਇਸ ਗੱਲ ਨਾਲ ਸਹਿਮਤ ਹਾਂ । ਜੇ ਇਹ ਕੇਸ ਕੋਰਟ ਵਿਚ ਚਲਦਾ ਪਿਆ ਹੈ ਤਾਂ ਇਸਦਾ ਜਵਾਬ ਦੇਣਾ ਇਨ੍ਹਾਂ ਲਈ ਔਖਾ ਹੈ । ਜੇ ਤੁਹਾਡੀ ਨਾਲੇਜ ਵਿਚ ਕੋਈ ਐਸੀ ਗੱਲ ਜਾਂ ਪੋਰਸ਼ਨ ਹੈ ਜਿਹੜਾ ਇਸ ਤੋਂ ਬਚਦਾ ਹੋਵੇ, ਉਸ ਤੇ ਕੁਝ ਪੁੱਛਣਾ ਹੈ ਤਾਂ ਪੁੱਛ ਲਓ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੰਤਰੀ ਜੀ ਸਾਨੂੰ ਇਕ ਕਲੈਰੀਫਿਕੇਸ਼ਨ ਦੇ ਦੇਣ । ਜੰਡਿਆਲਾ ਗੁਰੂ ਦੀ ਬਲਾਕ ਸੰਮਤੀ ਦੀ ਜਿਹੜੀ ਜ਼ਮੀਨ ਹੈ, ਸਾਡਾ ਪ੍ਰਸ਼ਨ ਉਸ ਦੇ ਨਾਲ ਸਬੰਧਤ ਹੈ । ਜੇ ਤਾਂ ਇਹ ਜ਼ਮੀਨ ਪਟੇ ਤੇ ਦੇਣ ਤੋਂ ਬਾਅਦ ਚੈਲਿੰਜ ਕੀਤੀ ਗਈ ਹੈ ਕਿ ਗਲਤ ਦਿੱਤੀ ਗਈ ਹੈ ਅਤੇ ਉਸ ਕਰਕੇ ਮਾਮਲਾ ਕੋਰਟ ਵਿਚ ਹੈ, ਫਿਰ ਤਾਂ ਸਾਨੂੰ ਕੋਈ ਜਾਣਕਾਰੀ ਨਹੀਂ ਚਾਹੀਦੀ । ਜੇ ਕੋਈ ਹੋਰ ਕੇਸ ਹੈ ਤਾਂ ਇਹ ਸਾਨੂੰ ਦੱਸ ਦੇਣ । ਕ੍ਰਿਪਾ ਕਰਕੇ ਇਸ ਚੀਜ਼ ਨੂੰ ਇਹ ਕਲੈਰੀਫਾਈ ਕਰ ਦੇਣ ।

**ਮੰਤਰੀ** : ਸਪੀਕਰ ਸਾਹਿਬ, ਇਹ ਜ਼ਮੀਨ ਪਟੇ ਤੇ ਦੇਣ ਤੋਂ ਬਾਦ ਹੀ ਮਾਮਲਾ ਕੋਰਟ ਵਿਚ ਗਿਆ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੋਰਟ ਵਿਚ ਕੋਈ ਥਰਡ ਪਾਰਟੀ ਗਈ ਹੈ ਜਾਂ ਕਿ ਡਿਪਾਰਟਮੈਂਟ ਗਿਆ ਹੈ ?

**ਮੰਤਰੀ** : ਥਰਡ ਪਾਰਟੀ ਗਈ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਠੀਕ ਹੈ ਜੀ । ਧੰਨਵਾਦ ।

**ਸ਼੍ਰੀ ਸਪੀਕਰ** : ਅਗਲਾ ਸਵਾਲ, ਬੋਦਲ ਜੀ ।

---

**ਪ੍ਰਾਈਵੇਟ ਪ੍ਰਬੰਧ ਅਧੀਨ (ਸਹਾਇਤਾ ਪ੍ਰਾਪਤ) ਕਾਲਜਾਂ ਵਿਚ ਰਾਖਵੇਂ-ਕਰਨ ਦੀ ਨੀਤੀ ਲਾਗੂ ਕਰਨਾ ।**

*2113 **ਸਰਦਾਰ ਸੋਹਨ ਸਿੰਘ ਬੋਦਲ** : ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਅਨੁਸੂਚਿਤ ਜਾਤੀਆਂ ਲਈ ਰਾਖਵੇਂ-ਕਰਨ ਸਬੰਧੀ ਨੀਤੀ ਰਾਜ ਵਿਚ ਪ੍ਰਾਈਵੇਟ ਪ੍ਰਬੰਧ ਅਧੀਨ (ਸਹਾਇਤਾ ਪ੍ਰਾਪਤ) ਕਾਲਜਾਂ ਵਿਚ ਲਾਗੂ ਕੀਤੀ ਗਈ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਉਕਤ ਕਾਲਜਾਂ ਵਿਚ ਟੀਚਿੰਗ ਅਤੇ ਨਾਨ-ਟੀਚਿੰਗ ਆਸਾਮੀਆਂ ਦੀ ਗਿਣਤੀ ਕਿੰਨੀ-ਕਿੰਨੀ ਹੈ ਅਤੇ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵਿਅਕਤੀਆਂ ਲਈ ਕਿੰਨੀਆਂ ਆਸਾਮੀਆਂ ਰਾਖਵੀਂਆਂ ਹਨ ?

**ਮਾਸਟਰ ਸੋਹਨ ਲਾਲ** : (ੳ) ਨਹੀਂ ਜੀ ।

**ਸਰਦਾਰ ਸੋਹਨ ਸਿੰਘ ਬੋਦਲ** : ਸਪੀਕਰ ਸਾਹਿਬ, ਸਤਿਕਾਰਯੋਗ ਮੰਤਰੀ ਜੀ ਨੇ ਜਵਾਬ 'ਨਾਂਹ' ਵਿਚ ਦਿੱਤਾ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਨ੍ਹਾਂ ਕਾਲਜਾਂ ਨੂੰ ਅਟਾਨੋਮੱਸ ਬਾਡੀਜ਼ ਜਾਂ ਇੰਸਟੀਚਿਊਸ਼ਨਜ਼ ਸਮਝਦੇ ਹਨ ? ਜਦੋਂ ਇਨ੍ਹਾਂ ਕਾਲਜਾਂ ਵਿਚ ਭਰਤੀ ਕੀਤੀ ਜਾਂਦੀ ਹੈ, ਉਦੋਂ ਕੋਈ ਸਰਕਾਰੀ ਅਧਿਕਾਰੀ ਸਿਲੈਕਸ਼ਨ ਕਮੇਟੀ/ਇੰਟਰਵਿਊ ਵਿਚ ਬੈਠਦਾ ਹੈ ਅਤੇ ਚੋਣ ਕਮੇਟੀ/ਡੀ.ਪੀ.ਆਈ. ਇਕ ਸਰਟੀਫਿਕੇਟ ਭੇਜਦਾ ਹੈ ਜਿਸ ਵਿਚ ਲਿਖਿਆ ਜਾਂਦਾ ਹੈ ਕਿ ਭਰਤੀ ਕਰਨ ਲੱਗਿਆਂ ਰਿਜ਼ਰਵੇਸ਼ਨ ਨੀਤੀ ਨੂੰ ਧਿਆਨ ਵਿਚ ਰੱਖਿਆ ਗਿਆ ਹੈ । ਜੇ ਇਨ੍ਹਾਂ ਕਾਲਜਾਂ ਵਿਚ ਰਿਜ਼ਰਵੇਸ਼ਨ ਨੀਤੀ ਲਾਗੂ ਨਹੀਂ ਕੀਤੀ ਜਾਣੀ ਤਾਂ ਫਿਰ ਇਨ੍ਹਾਂ ਕਾਲਜਾਂ ਤੋਂ ਇਹ ਸਰਟੀਫਿਕੇਟ ਲੈਣ ਦੀ ਕੀ ਲੋੜ ਹੈ ?

**ਸ਼੍ਰੀ ਸਪੀਕਰ** : ਤੁਸੀਂ ਸਪਲੀਮੈਂਟਰੀ ਕਰੋ, ਬੋਦਲ ਸਾਹਿਬ ।

**ਸਰਦਾਰ ਸੋਹਨ ਸਿੰਘ ਬੋਦਲ** : ਸਪੀਕਰ ਸਾਹਿਬ, ਮੈਂ ਤਾਂ ਆਪਣੀ ਸਪਲੀਮੈਂਟਰੀ ਕਰ ਦਿੱਤੀ ਹੈ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਚੋਣ ਦੇ ਨਿਯਮ ਕੀ ਹਨ ਅਤੇ ਕੀ ਇਹ ਇਨ੍ਹਾਂ ਕਾਲਜਾਂ ਨੂੰ ਅਟਾਨੋਮੱਸ ਬਾਡੀਜ਼ ਜਾਂ ਇੰਸਟੀਚਿਊਸ਼ਨਜ਼ ਸਮਝਦੇ ਹਨ ?

**ਸ਼੍ਰੀ ਸਪੀਕਰ** : ਇਨ੍ਹਾਂ ਦੀ ਸਪਲੀਮੈਂਟਰੀ ਮੈਂ ਹੋਰ ਕਲੀਅਰ ਕਰ ਦਿੰਦਾ ਹਾਂ । ਜਦੋਂ ਸਰਕਾਰ 95% ਗ੍ਰਾਂਟ ਇਨ੍ਹਾਂ ਕਾਲਜਾਂ ਨੂੰ ਦਿੰਦੀ ਹੈ ਤਾਂ ਕੀ ਭਰਤੀ ਕਰਨ ਵੇਲੇ ਸਰਕਾਰ ਦਾ ਕੋਈ ਨੁਮਾਇੰਦਾ ਸਿਲੈਕਸ਼ਨ ਕਮੇਟੀ ਵਿਚ ਹੁੰਦਾ ਹੈ ? ਕੀ ਐਸੀ ਕੋਈ ਪ੍ਰੋਵੀਜ਼ਨ ਹੈ ਅਤੇ ਜੇ ਨਹੀਂ ਤਾਂ ਕੀ ਸਰਕਾਰ ਇਸ ਤਰ੍ਹਾਂ ਦੀ ਕੋਈ ਪ੍ਰੋਵੀਜ਼ਨ ਕਰਨ ਵਾਸਤੇ ਤਿਆਰ ਹੈ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਗੌਰਮਿੰਟ ਵੱਲੋਂ ਡੈਫੀਸਿਟ ਦਾ 95% ਇਨ੍ਹਾਂ ਕਾਲਜਾਂ ਨੂੰ ਭੇਜਦੇ ਹਾਂ । ਇਹ ਕਾਲਜ ਆਪਣੇ ਆਪ ਵਿਚ ਅਟਾਨੋਮੱਸ ਯੂਨਿਟਸ ਹਨ । ਇਨ੍ਹਾਂ ਦੀ ਆਪਣੀ ਮੈਨੇਜਮੈਂਟ ਹੈ ਅਤੇ ਇਨ੍ਹਾਂ ਦਾ ਆਪਣਾ ਵਿਧਾਨ ਹੈ । ਇਨ੍ਹਾਂ ਦੇ ਵਿਧਾਨ ਦੇ ਤਹਿਤ ਹੀ ਰਿਕਰੂਟਮੈਂਟ ਕੀਤੀ ਜਾਂਦੀ ਹੈ । ਭਰਤੀ ਕਰਨ ਵੇਲੇ ਡੀ.ਪੀ.ਆਈ. ਦਾ ਇਕ ਨੁਮਾਇੰਦਾ ਉਥੇ ਜਾਂਦਾ ਹੈ । ਉਸ ਨੁਮਾਇੰਦੇ ਨੂੰ ਹਦਾਇਤ ਕੀਤੀ ਜਾਂਦੀ ਹੈ ਕਿ ਯੂ. ਜੀ. ਸੀ/ਗੌਰਮਿੰਟ ਦੇ ਜੋ ਨਾਰਮਜ਼ ਹਨ, ਉਨ੍ਹਾਂ ਨੂੰ ਅਬਜ਼ਰਵ ਕੀਤਾ ਜਾਵੇ । ਇਹ ਸਾਰੀਆਂ ਮੈਨੇਜਮੈਂਟਾਂ ਅਟਾਨੋਮੱਸ ਬਾਡੀਜ਼ ਹਨ । ਆਰਟੀਕਲ 26 ਦੇ ਤਹਿਤ ਡੀ.ਏ.ਵੀ. ਨੇ ਸਟੇਅ ਲਿਆ ਹੋਇਆ ਹੈ । ਇਸ ਕਰਕੇ ਰਿਕਰੂਟਮੈਂਟ ਵੇਲੇ ਸਰਕਾਰ ਦੀ ਕੋਈ ਇੰਟਰਫੀਅਰੈਂਸ ਨਹੀਂ ਹੁੰਦੀ ।

**ਸਰਦਾਰ ਸੋਹਨ ਸਿੰਘ ਬੋਦਲ** : ਸਪੀਕਰ ਸਾਹਿਬ, ਮੰਤਰੀ ਜੀ ਨੇ ਆਪ ਮੰਨਿਆ ਹੈ ਕਿ ਇਹ ਜਿਹੜੇ ਕਾਲਜ ਹਨ, ਇਹ ਅਟਾਨੋਮੱਸ ਬਾਡੀਜ਼ ਹਨ । ਇਨ੍ਹਾਂ ਇੰਸਟੀਚਿਊਸ਼ਨਜ਼ ਨੂੰ ਸਰਕਾਰ 95% ਗ੍ਰਾਂਟ ਦਿੰਦੀ ਹੈ । ਇਨ੍ਹਾਂ ਨੇ ਰਿਜ਼ਰਵੇਸ਼ਨ ਲਾਗੂ ਨਾ ਕਰਕੇ ਸਰਕਾਰ ਦੀਆਂ ਹਦਾਇਤਾਂ ਦੀ ਉਲੰਘਣਾ ਕੀਤੀ ਹੈ ਜਿਹੜੀਆਂ ਕਿ ਸੈਕਟਰੀ ਟੂ ਗੌਰਮਿੰਟ ਆਫ

[ਸਰਦਾਰ ਸੋਹਨ ਸਿੰਘ ਥੰਡਲ]

ਪੰਜਾਬ, ਡਿਪਾਰਟਮੈਂਟ ਆਫ ਵੈਲਫੇਅਰ ਆਫ ਸ਼ਡਿਊਲਡ ਕਾਸਟਸ, ਵੱਲੋਂ ਸਾਰ ਐਡਮਨਿਸਟ੍ਰੇਟਿਵ ਸੈਕਟਰੀਜ਼ ਨੂੰ ਜਾਰੀ ਕੀਤੀਆਂ ਹੋਈਆਂ ਹਨ। ਮੈਂ ਇਹ ਹਦਾਇਤਾਂ ਸਦਨ ਵਿਚ ਪੜ੍ਹ ਕੇ ਵੀ ਸੁਣਾਈਆਂ ਸਨ ਅਤੇ ਜੇ ਕਹੋ ਤਾਂ ਅੱਜ ਵੀ ਪੜ੍ਹ ਕੇ ਸੁਣਾ ਸਕਦਾ ਹਾਂ। ਇਨ੍ਹਾਂ ਕਾਲਜਾਂ ਨੇ ਇਨ੍ਹਾਂ ਹਦਾਇਤਾਂ ਦੀ ਉਲੰਘਣਾ ਕੀਤੀ ਹੈ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਨ੍ਹਾਂ ਹਦਾਇਤਾਂ ਨੂੰ ਲਾਗੂ ਕਰਵਾਉਣਗੇ ? ਇਨ੍ਹਾਂ ਹਦਾਇਤਾਂ ਵਿਚ ਸਾਰੀਆਂ ਅਟਾਨੋਮੱਸ ਬਾਡੀਜ਼/ਇੰਸਟੀਚਿਊਸ਼ਨਜ਼ ਮੈਨਸ਼ਨ ਕੀਤੀਆਂ ਹੋਈਆਂ ਹਨ। ਇਹ 1974 ਤੋਂ ਸਾਰੇ ਐਡਮਨਿਸਟ੍ਰੇਟਿਵ ਸੈਕਟਰੀਜ਼ ਨੂੰ ਗਈਆਂ ਹੋਈਆਂ ਹਨ ਅਤੇ ਇਨ੍ਹਾਂ ਹਦਾਇਤਾਂ ਅਨੁਸਾਰ ਇਹ ਕਾਲਜ ਰਿਜ਼ਰਵੇਸ਼ਨ ਲਾਗੂ ਕਰਨ ਲਈ ਪਾਬੰਦ ਹਨ। ਇਨ੍ਹਾਂ ਨੇ ਆਪ ਮੰਨਿਆ ਹੈ ਕਿ 95% ਗ੍ਰਾਂਟ ਅਸੀਂ ਇਨ੍ਹਾਂ ਕਾਲਜਾਂ ਨੂੰ ਦਿੰਦੇ ਹਾਂ। ਗੌਰਮਿੰਟ ਦਾ ਨੁਮਾਇੰਦਾ ਉਥੇ ਸਿਲੈਕਸ਼ਨ ਕਰਨ ਵਾਸਤੇ ਜਾਂਦਾ ਹੈ ਅਤੇ ਸਰਟੀਫਿਕੇਟ ਵੀ ਦਿੰਦਾ ਹੈ ਕਿ ਉਥੇ ਰਿਜ਼ਰਵੇਸ਼ਨ ਨੀਤੀ ਅਡਾਪਟ ਕੀਤੀ ਗਈ ਹੈ। 95% ਪੈਸਾ ਜਦ ਸਾਡਾ ਲਗਦਾ ਹੈ ਤਾਂ ਫਿਰ ਉਥੇ ਰਿਜ਼ਰਵੇਸ਼ਨ ਨੀਤੀ ਲਾਗੂ ਕਿਉਂ ਨਹੀਂ ਕੀਤੀ ਜਾਂਦੀ ? ਮੰਤਰੀ ਜੀ ਦੱਸਣ ਕਿ ਰਿਜ਼ਰਵੇਸ਼ਨ ਲਾਗੂ ਕਰਨ ਵਾਲਾ ਸਰਕੂਲਰ ਕਿਉਂ ਨਹੀਂ ਲਾਗੂ ਹੋਇਆ ?

**ਸ੍ਰੀ ਸਪੀਕਰ** : ਕੀ ਆਪਾਂ ਕਰਨ ਲਈ ਤਿਆਰ ਹਾਂ ਕਿ ਨਹੀਂ ਜੀ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਬਹੁਤ ਹੀ ਆਦਰਯੋਗ ਐਮ. ਐਲ. ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਡੈਫੀਸਿਟ ਦਾ 95% ਉਨ੍ਹਾਂ ਕਾਲਜਾਂ ਨੂੰ ਜ਼ਰੂਰ ਦਿੰਦੇ ਹਾਂ ਲੇਕਿਨ ਉਸ ਵਿਚ ਇਸ ਤਰ੍ਹਾਂ ਦੀ ਅਜਿਹੀ ਕੋਈ ਸ਼ਰਤ ਨਹੀਂ ਕਿ ਰਿਕਰੂਟਮੈਂਟ ਵੇਲੇ ਅਨੁਸੂਚਿਤ ਜਾਤੀਆਂ ਦਾ ਜਾਂ ਕਿਸੇ ਹੋਰ ਤਰ੍ਹਾਂ ਬਾਕੀ ਕੈਟੇਗਰੀਜ਼ ਨੂੰ ਧਿਆਨ ਵਿਚ ਰੱਖਣਾ ਹੈ। ਰਿਕਰੂਟਮੈਂਟ ਵਾਸਤੇ ਉਨ੍ਹਾਂ ਦਾ ਆਪਣਾ ਵਿਧਾਨ ਹੈ। ਉਸ ਦੇ ਮੁਤਾਬਿਕ ਉਹ ਆਪਣੀ ਰਿਕਰੂਟਮੈਂਟ ਕਰਦੇ ਹਨ।

**ਸ੍ਰੀ ਜਗਦੀਸ਼ ਸਾਹਨੀ** : ਮਾਨਯੋਗ ਸਪੀਕਰ ਸਾਹਿਬ, ਜਿਸ ਤਰ੍ਹਾਂ ਮੰਤਰੀ ਜੀ ਨੇ ਦੱਸਿਆ ਹੈ ਕਿ 95% ਗਰਾਂਟ ਸਰਕਾਰ ਵਲੋਂ ਦਿੱਤੀ ਜਾਂਦੀ ਹੈ ਯਾਨੀ ਕਿ 100/- ਰੁਪਏ ਵਿਚੋਂ 95/- ਰੁਪਏ ਸਰਕਾਰ ਉਨ੍ਹਾਂ ਕਾਲਜਾਂ/ਸੰਸਥਾਵਾਂ ਨੂੰ ਗਰਾਂਟ ਦਿੰਦੀ ਹੈ। ਇਸੇ ਤਰ੍ਹਾਂ ਹੀ ਪੰਜਾਬ ਦੇ ਵਿੱਚ ਹੋਰ ਬੋਰਡ, ਕਾਰਪੋਰੇਸ਼ਨਾਂ ਹਨ, ਜੋ ਕਿ ਆਟੋਨੋਮੱਸ ਹਨ ਜਿਨ੍ਹਾਂ ਵਿਚ ਅਨੁਸੂਚਿਤ ਜਾਤੀਆਂ ਵਾਸਤੇ ਰਿਜ਼ਰਵੇਸ਼ਨ ਦੀ ਪਾਲਿਸੀ ਲਾਗੂ ਹੈ ਅਤੇ ਹਰ ਪੱਖੋਂ ਸਰਕਾਰ ਦੇ ਸਾਰੇ ਰੂਲਜ਼ ਉਨ੍ਹਾਂ ਤੇ ਲਾਗੂ ਹਨ ਤਾਂ ਫਿਰ ਕੀ ਕਾਰਨ ਹਨ ਕਿ ਜਿਸ ਵੇਲੇ ਇਨ੍ਹਾਂ ਕਾਲਜਾਂ/ਸੰਸਥਾਵਾਂ ਵਿੱਚ ਰਿਕਰੂਟਮੈਂਟ ਹੁੰਦੀ ਹੈ ਅਤੇ ਸਰਕਾਰ ਦਾ ਡੀ.ਪੀ.ਆਈ. ਦਾ ਬੰਦਾ ਰਿਕਰੂਟਮੈਂਟ ਵੇਲੇ ਉਥੇ ਹਾਜ਼ਰ ਹੁੰਦਾ ਹੈ ਤਾਂ ਇਹ ਰੂਲ ਉਨ੍ਹਾਂ ਤੇ ਕਿਉਂ ਨਹੀਂ ਲਾਗੂ ਹੁੰਦਾ ? ਇਹ ਉਨ੍ਹਾਂ ਤੇ ਵੀ ਲਾਗੂ ਹੋਣਾ ਚਾਹੀਦਾ ਹੈ। ਜੇਕਰ ਨਹੀਂ ਹੈ ਤਾਂ ਗੌਰਮਿੰਟ ਸਾਈਡ ਤੇ ਲੈਪਸ ਹੈ। ਜੇਕਰ 95% ਗਰਾਂਟ ਲੈ ਕੇ ਸਰਕਾਰ ਦੀ ਗੱਲ ਨਹੀਂ ਮੰਨੀ ਜਾਂਦੀ ਤਾਂ ਅਸੀਂ ਉਸ ਦੀ ਪੇਮੈਂਟ ਰੋਕ

ਸਕਦੇ ਹਾਂ ਅਤੇ ਜੇ ਕੋਈ ਕਾਲਜ ਸਰਕਾਰ ਦੇ ਨਾਰਮਜ਼ ਨੂੰ ਯੂਜ਼ ਨਹੀਂ ਕਰਦਾ ਤਾਂ ਅਸੀਂ ਉਸ ਦੀ ਹਰ ਤਰ੍ਹਾਂ ਦੀ ਕਾਰਵਾਈ ਰੋਕ ਸਕਦੇ ਹਾਂ । ਜਦੋਂ ਅਸੀਂ ਉਸ ਦੀ ਗਰਾਂਟ ਰੋਕਾਂਗੇ ਤਾਂ ਉਹ ਸਾਡੀਆਂ ਸ਼ਰਤਾਂ ਜ਼ਰੂਰ ਪੂਰੀਆਂ ਕਰਨਗੇ । ਕੀ ਸਰਕਾਰ ਉਨ੍ਹਾਂ ਤੇ ਇਹ ਸ਼ਰਤਾਂ ਨਹੀਂ ਲਗਾ ਸਕਦੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਡੀ. ਏ. ਵੀ. ਮੈਨੇਜਮੈਂਟਸ ਨੇ ਸੁਪਰੀਮ ਕੋਰਟ ਤੋਂ ਅੰਡਰ ਆਰਟੀਕਲ 26 ਸਟੇਅ ਲਿਆ ਹੋਇਆ ਹੈ ਜਿਸ ਕਾਰਨ ਅਸੀਂ ਇਸ ਵਿਚ ਕੋਈ ਦਖਲ-ਅੰਦਾਜ਼ੀ ਨਹੀਂ ਕਰ ਸਕਦੇ । ਜੇਕਰ ਕਿਸੇ ਪਾਰਟੀਕੁਲਰ ਕਾਲਜ ਦੇ ਵਿਚ ਕੋਈ ਵਧੀਕੀ ਹੋਈ ਹੈ ਤਾਂ ਇਹ ਸਾਨੂੰ ਦੱਸ ਦੇਣ, ਅਸੀਂ ਉਸ ਦੀ ਇਨਕੁਆਰੀ ਕਰਵਾ ਲੈਂਦੇ ਹਾਂ ।

---

**ਸਪੈਸ਼ਲ ਕੰਪੋਨੈਂਟ ਪਲਾਨ ਲਾਗੂ ਕਰਨ ਲਈ**

**ਗੱਡੀਆਂ ਦਾ ਉਪਬੰਧ**

*2114. **ਕਾਮਰੇਡ ਅਜੈਬ ਸਿੰਘ ਰੌਂਤਾ** : ਕੀ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਵਿਭਾਗ ਵਿਚ ਸਪੈਸ਼ਲ ਕੰਪੋਨੈਂਟ ਪਲਾਨ ਲਾਗੂ ਕਰਨ ਲਈ ਇਕ ਅਲੱਗ ਡਾਇਰੈਕਟੋਰੇਟ ਕਿਸ ਸਾਲ ਵਿਚ ਸਥਾਪਿਤ ਕੀਤਾ ਗਿਆ ਸੀ ?

(ਅ) ਕੀ ਉਪਰੋਕਤ ਡਾਇਰੈਕਟੋਰੇਟ ਦੇ ਅਰੰਭ ਹੋਣ ਤੋਂ ਮਿਤੀ ਅੰਤ ਤੱਕ ਕਰੋੜਾਂ ਰੁਪਏ ਦੀਆਂ ਭਲਾਈ ਸਕੀਮਾਂ ਦੇ ਕਾਰਜ ਦੀ ਦੇਖ-ਰੇਖ ਲਈ ਮੁੱਖ ਦਫਤਰ ਜਾਂ ਜ਼ਿਲ੍ਹਾ ਪੱਧਰ ਤੇ ਸਪੈਸ਼ਲ ਕੰਪੋਨੈਂਟ ਪਲਾਨ ਲਾਗੂ ਕਰਨ ਲਈ ਤਾਇਨਾਤ ਅਫਸਰਾਂ ਨੂੰ ਕੋਈ ਸਰਕਾਰੀ ਗੱਡੀ ਪ੍ਰਦਾਨ ਕੀਤੀ ਗਈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਸਰਵਨ ਸਿੰਘ ਫਿਲੌਰ** : (ੳ) ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਭਲਾਈ ਵਿਭਾਗ ਵਿੱਚ ਸਪੈਸ਼ਲ ਕੰਪੋਨੈਂਟ ਪਲਾਨ ਦੀ ਬਣਤਰ, ਨਿਰੀਖਣ, ਸਮੀਖਿਆ ਅਤੇ ਲਾਗੂ ਕਰਨ ਲਈ ਇੱਕ ਅਲੱਗ ਡਾਇਰੈਕਟੋਰੇਟ ਸਾਲ 1995 ਵਿਚ ਸਥਾਪਿਤ ਕੀਤਾ ਗਿਆ ਸੀ ।

(ਅ) ਨਹੀਂ ਜੀ ।

ਇਸ ਵਿਭਾਗ ਲਈ ਇੱਕ ਗੱਡੀ ਦੀ ਜ਼ਰੂਰਤ ਬਾਰੇ ਮੋਟਰ ਗੱਡੀ ਬੋਰਡ ਕਮੇਟੀ ਦੀ ਮੀਟਿੰਗ 2 ਦਸੰਬਰ 1996 ਵਿਚ ਮੰਨ ਲਿਆ ਗਿਆ ਸੀ । ਇਸ ਉਪਰੰਤ ਇਹ ਕੇਸ ਵਿੱਤ ਵਿਵਾਗ ਨਾਲ ਟੇਕ-ਅਪ ਕੀਤਾ ਗਿਆ ਤਾਂ ਉਨ੍ਹਾਂ ਸਲਾਹ ਦਿੱਤੀ ਕਿ ਟਰਾਂਸਪੋਰਟ ਵਿਭਾਗ ਵਲੋਂ ਵਾਹਨਾਂ ਸਬੰਧੀ ਨਿਰਧਾਰਤ ਕੀਤੀ ਜਾ ਰਹੀ ਨਵੀਂ ਨੀਤੀ ਅਨੁਸਾਰ ਪ੍ਰਵਾਨਗੀ ਉਪਰੰਤ ਹੀ ਵਿੱਤ ਵਿਭਾਗ ਨੂੰ ਪਹੁਚ ਕੀਤੀ ਜਾਵੇ । ਟਰਾਂਸਪੋਰਟ ਵਿਵਾਗ

[ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ]
ਨੂੰ ਪਹੁੰਚ ਕੀਤੀ ਜਾਵੇ । ਟਰਾਂਸਪੋਰਟ ਵਿਭਾਗ ਨੇ ਵੀ ਨਵੀਂ ਗੱਡੀ ਦੀ ਖਰੀਦ ਸਬੰਧੀ ਉਤਰ ਦਿੱਤਾ ਹੈ ਕਿ ਨਵੀਂ ਗੱਡੀ ਦੀ ਖਰੀਦ ਤੇ ਸਰਕਾਰ ਵਲੋਂ ਰੋਕ ਲਗਾਈ ਹੋਈ ਹੈ ।

**ਕਾਮਰੇਡ ਅਜੈਬ ਸਿੰਘ ਰੱਤਾ** : ਸਪੀਕਰ ਸਾਹਿਬ, ਸਤਿਕਾਰਯੋਗ ਮੰਤਰੀ ਜੀ ਨੇ ਕਿਹਾ ਹੈ ਕਿ ਇਸ ਵਿਭਾਗ ਲਈ ਗੱਡੀ ਦੀ ਜ਼ਰੂਰਤ ਹੈ । ਇਸ ਅਦਾਰੇ ਵਾਸਤੇ ਮਿਤੀ 2 ਦਸੰਬਰ 1996 ਨੂੰ ਇਹ ਗੱਲ ਮੰਨੀ ਗਈ ਹੈ । ਪੰਜਾਬ ਵਿਚ ਹੋਰ ਵੀ ਬਹੁਤ ਸਾਰੇ ਡਿਪਾਰਟਮੈਂਟਸ ਹਨ ਜਿਨ੍ਹਾਂ ਦੇ ਕੰਮ ਕਾਰ ਦੀ ਦੇਖ-ਰੇਖ ਲਈ ਉਨ੍ਹਾਂ ਕੋਲ ਗੱਡੀ ਦਿੱਤੀ ਗਈ ਹੁੰਦੀ ਹੈ । ਕੱਲ੍ਹ ਹੀ ਮਾਨਯੋਗ ਸੀ. ਐਮ. ਸਾਹਿਬ ਨੇ ਕਿਹਾ ਹੈ ਕਿ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਲਈ ਬੜੀਆਂ ਸਕੀਮਾਂ ਬਣਾਈਆਂ ਗਈਆਂ ਹਨ । ਉਨ੍ਹਾਂ ਸਕੀਮਾਂ ਨੂੰ ਲਾਗੂ ਕਰਕੇ ਜਿਹੜੇ ਲੋਕ ਬੜੀ ਦੇਰ ਤੋਂ ਪਛੜੇ ਹੋਏ ਹਨ, ਉਨ੍ਹਾਂ ਨੂੰ ਉੱਚਾ ਚੁੱਕਿਆ ਜਾਵੇਗਾ । ਲੇਕਿਨ ਪ੍ਰੋਗਰਾਮ ਬਣਾਉਣ ਤੋਂ ਬਾਅਦ ਉਨ੍ਹਾਂ ਨੂੰ ਲਾਗੂ ਕਰਨ ਲਈ ਜ਼ਿਲ੍ਹੇ ਦਾ ਇੰਨਾ ਵੱਡਾ ਘੇਰਾ ਹੁੰਦਾ ਹੈ । ਜੇ ਉਸ ਮਹਿਕਮੇ ਦੇ ਡਿਸਟ੍ਰਿਕਟ ਅਫਸਰਾਂ ਕੋਲ ਇਸ ਸਾਰੇ ਕੰਮ-ਕਾਰ ਦੀ ਥੱਲੇ ਦੇਖ-ਰੇਖ ਕਰਨ ਵਾਸਤੇ ਕੋਈ ਗੱਡੀ ਨਹੀਂ ਹੋਵੇਗੀ ਤਾਂ ਫਿਰ ਉਹ ਕਿਸ ਤਰ੍ਹਾਂ ਚੈਕ ਕਰ ਸਕਣਗੇ ਕਿ ਸਕੀਮਾਂ ਠੀਕ ਤਰ੍ਹਾਂ ਲਾਗੂ ਕੀਤੀਆਂ ਜਾ ਰਹੀਆਂ ਹਨ ਜਾਂ ਨਹੀਂ ? ਇਸ ਸੂਰਤ ਵਿੱਚ ਦੱਸਿਆ ਜਾਵੇ ਕਿ ਕੀ ਇਸ ਮਹਿਕਮੇ ਨਾਲ ਇਹ ਮਤਰੇਈ ਮਾਂ ਵਾਲਾ ਸਲੂਕ ਨਹੀਂ ਕਰਨਗੇ ਤੇ ਕੀ ਇਹ ਉਨ੍ਹਾਂ ਨੂੰ ਗੱਡੀ ਨਹੀਂ ਦੇ ਸਕਦੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਐਮ. ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮਤਰੇਈ ਮਾਂ ਵਾਲੇ ਸਲੂਕ ਵਾਲੀ ਕੋਈ ਗੱਲ ਨਹੀਂ ਹੈ ਕਿਉਂਕਿ ਇਹ ਡਾਇਰੈਕਟੋਰੇਟ ਵੱਖਰਾ ਬਣਾਇਆ ਗਿਆ ਸੀ ਔਰ ਉਸ ਤੋਂ ਬਾਅਦ ਅਸੀਂ ਵਾਰ ਵਾਰ ਇਹ ਯਤਨ ਕੀਤੇ ਹਨ ਕਿ ਇਨ੍ਹਾਂ ਨੂੰ ਗੱਡੀ ਦਿੱਤੀ ਜਾਵੇ ਪਰ ਸਰਕਾਰ ਦੀ ਹਾਲੇ ਨਵੀਆਂ ਗੱਡੀਆਂ ਖਰੀਦਣ ਬਾਰੇ ਕੋਈ ਪਾਲਿਸੀ ਨਹੀਂ ਹੈ । ਜਦੋਂ ਗੱਡੀਆਂ ਦੀ ਖਰੀਦ ਕੀਤੀ ਜਾਵੇਗੀ ਤਾਂ ਪਹਿਲ ਦੇ ਅਧਾਰ ਤੇ ਗੱਡੀ ਇਸ ਮਹਿਕਮੇ ਨੂੰ ਮੁਹੱਈਆ ਕਰਨ ਦੇ ਯਤਨ ਕੀਤੇ ਜਾਣਗੇ ।

———

### ਜ਼ਿਲ੍ਹਾ ਅੰਮ੍ਰਿਤਸਰ ਵਿਚ ਦਾਲਮ ਮਹਿਲਾਂਵਾਲੀ ਸੜਕ ਦੀ ਮੁਰੰਮਤ

*2178. **ਸਰਦਾਰ ਵੀਰ ਸਿੰਘ ਲੋਪੋਕੇ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਅੰਮ੍ਰਿਤਸਰ-ਅਜਨਾਲਾ ਸੜਕ ਤੇ ਪੈਂਦੀ ਪਿੰਡ ਦਾਲਮ ਤੋਂ ਪਿੰਡ ਮਹਿਲਾਂਵਾਲੀ ਤੱਕ ਲਿੰਕ ਸੜਕ ਦੀ ਮੁਰੰਮਤ ਦਾ ਕੰਮ, ਜੋ ਕਿ ਹੋਣਾ ਰਹਿੰਦਾ ਸੀ, ਪੂਰਾ ਕਰ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਤੇ ਕੀਤੇ ਗਏ ਖ਼ਰਚ ਦੇ ਵੇਰਵੇ ਕੀ ਹਨ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਸੁਚਾ ਸਿੰਘ ਲੰਗਾਹ** : ਨਹੀਂ ਜੀ, ਕਿਉਂਕਿ ਇਹ ਸੜਕ ਮੁਰੰਮਤ ਲਈ ਮਈ, 2002 ਵਿੱਚ ਡਿਊ ਹੋਵੇਗੀ

**ਸਰਦਾਰ ਵੀਰ ਸਿੰਘ ਲੋਪੋਕੇ :** ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਇਸ ਸੜਕ ਦੀ ਮੁਰੰਮਤ 2002 ਵਿਚ ਡਿਊ ਹੋਵੇਗੀ ਪਰ ਉਸ ਸੜਕ ਦੀ ਹਾਲਤ ਵੇਖੀ ਜਾਵੇ । ਇਹ ਕਹਿੰਦੇ ਹਨ ਕਿ ਸਾਡੇ ਸਮੇਂ ਵਿਚ ਮੁਰੰਮਤ ਹੋਈ ਹੈ ਪਰ ਮੈਂ ਕਹਿੰਦਾ ਹਾਂ ਕਿ ਇਸ ਸੜਕ ਨੂੰ ਮੁਰੰਮਤ ਕੀਤੇ ਨੂੰ 10 ਸਾਲ ਹੋ ਗਏ ਹਨ । ਕਾਗਜ਼ਾਂ ਵਿਚ ਭਾਵੇਂ ਮੁਰੰਮਤ ਹੋ ਗਈ ਹੋਵੇ । ਭਾਵੇਂ ਇਸ ਦੀ ਇਨਕੁਆਰੀ ਕਰਵਾ ਲਈ ਜਾਵੇ । ਕੀ ਮੰਤਰੀ ਜੀ ਆਸ਼ਵਾਸਨ ਦੇਣਗੇ ਕਿ ਇਸ ਨੂੰ ਕਦੋਂ ਤੱਕ ਬਣਾ ਦਿੱਤਾ ਜਾਵੇਗਾ ?

**ਮੰਤਰੀ :** ਇਸ ਸੜਕ ਦਾ ਸਹੀ ਨਾਂ ਅੰਮ੍ਰਿਤਸਰ-ਅਜਨਾਲਾ ਸੜਕ ਤੋਂ ਦਾਲਮ-ਮਹਿਲਾਂਵਾਲੀ ਸੜਕ ਹੈ ਜਿਹੜੀ ਕਿ ਮਾਰਕਿਟ ਕਮੇਟੀ ਅਜਨਾਲਾ ਵਿਚ ਪੈਂਦੀ ਹੈ । ਆਖਰੀ ਵਾਰ ਮੰਡੀ ਬੋਰਡ ਵਲੋਂ ਇਸ ਸੜਕ ਦੀ ਮੁਰੰਮਤ ਮਈ; 1996 ਵਿਚ ਕੀਤੀ ਗਈ ਸੀ । ਸੜਕ ਦਾ 6 ਸਾਲਾਂ ਬਾਅਦ ਰਿਨਿਊਅਲ ਕੋਟ ਡਿਊ ਹੁੰਦਾ ਹੈ । ਹੁਣ ਇਸ ਸੜਕ ਦਾ ਰਿਨਿਊਲ ਕੋਟ ਮਈ, 2002 ਵਿਚ ਡਿਊ ਹੈ ਪਰ ਫਿਰ ਵੀ ਇਸ ਸੜਕ ਨੂੰ ਸਮੇਂ ਤੋਂ ਪਹਿਲਾਂ ਖਰਾਬ ਹੋਈਆਂ ਸੜਕਾਂ ਦੀ ਲਿਸਟ ਵਿਚ ਪਾ ਲਿਆ ਗਿਆ ਹੈ । ਸਮਰਥ ਅਧਿਕਾਰੀਆਂ ਵਲੋਂ ਪ੍ਰਵਾਨਗੀ ਦੇਣ ਪਿਛੋਂ ਅਤੇ ਫੰਡਾਂ ਦੀ ਉਪਲਬਧਤਾ ਹੋਣ ਤੇ ਇਸ ਸੜਕ ਦੀ ਮੁਰੰਮਤ ਕਰ ਦਿੱਤੀ ਜਾਵੇਗੀ ।

**ਸਰਦਾਰ ਵੀਰ ਸਿੰਘ ਲੋਪੋਕੇ :** ਪਹਿਲਾਂ ਇਹ ਕਹਿੰਦੇ ਹਨ ਕਿ ਚਾਰ ਸਾਲ ਬਾਅਦ ਸੜਕ ਦੀ ਰਿਪੇਅਰ ਹੁੰਦੀ ਹੈ ਪਰ ਹੁਣ ਇਹ 6 ਸਾਲ ਬਾਅਦ ਕਹਿ ਰਹੇ ਹਨ । ਇਸ ਲਈ ਕੀ ਮੰਤਰੀ ਜੀ ਆਸ਼ਵਾਸ਼ਨ ਦੇਣਗੇ ਕਿ ਇਹ ਸੜਕ ਨੂੰ ਕਦੋਂ ਬਣਾ ਦੇਣਗੇ ?

**ਮੰਤਰੀ :** ਬਣਵਾ ਦਿੱਤੀ ਜਾਵੇਗੀ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 2130****

**ਸ਼੍ਰੀ ਸਪੀਕਰ :** ਇਸ ਪ੍ਰਸ਼ਨ ਬਾਰੇ ਇੱਕ ਹਫਤੇ ਦੀ ਐਕਸਟੈਨਸ਼ਨ ਮੰਗੀ ਗਈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ ।

ਨੰ: 7/3/2000(1)/SPL

ਗੋਬਿੰਦ ਸਿੰਘ ਲੌਂਗੋਵਾਲ

ਰਾਜ ਮੰਤਰੀ,
ਸਿੰਚਾਈ ਵਿਭਾਗ ਪੰਜਾਬ,
ਚੰਡੀਗੜ੍ਹ ।

ਮਿਤੀ : 6-9-2000

ਪਿਆਰੇ ਅਟਵਾਲ ਸਾਹਿਬ,

ਮਿਤੀ 7-9-2000 ਲਈ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਪੰਜਾਬ ਵਿਧਾਨ ਸਭਾ ਦੇ ਤਾਰਾ ਅੰਕਿਤ ਪ੍ਰਸ਼ਨ ਨੰ: 2130 ਜੋ ਕਿ ਕਾਮਰੇਡ ਹਰਦੇਵ ਸਿੰਘ ਅਰਸ਼ੀ, ਐਮ.ਐਲ.ਏ. ਦੇ ਨਾਂ ਤੇ ਹੈ ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ

** For Starred Question No. 2130 and reply thereto, please see Appendix to this Debate.

[ਸ੍ਰੀ ਸਪੀਕਰ]

ਸਮੱਗਰੀ ਸਬੰਧਿਤ ਮਹਿਕਮੇ ਦੀਆਂ ਵੱਖ ਵੱਖ ਇਕਾਈਆਂ (ਸਾਰੇ ਪੰਜਾਬ ਤੋਂ) ਤੋਂ ਪ੍ਰਾਪਤ ਕਰਨੀ ਹੈ ਜੋ ਅਜੇ ਤੱਕ ਇਕੱਤਰ ਨਹੀਂ ਹੋ ਸਕੀ। ਇਸ ਲਈ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਮਿਤੀ 11 ਸਤੰਬਰ 2000 ਤੋਂ ਮਗਰੋਂ ਕਿਸੇ ਵੀ ਮਿਤੀ ਦੇ ਪ੍ਰਸ਼ਨ ਸੂਚੀ ਵਿਚ ਸ਼ਾਮਲ ਕੀਤਾ ਜਾਵੇ।

ਸਤਿਕਾਰ ਸਹਿਤ,

ਹਿਤੂ,
ਸਹੀ/
(ਗੋਬਿੰਦ ਸਿੰਘ ਲੌਂਗੋਵਾਲ)

ਸ੍ਰੀ ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਤੁਸੀਂ ਇਕ ਹਫਤੇ ਦੀ ਐਕਸ-ਟੈਂਸ਼ਨ ਦਿੱਤੀ ਹੈ ਪਰ ਇਸ ਦਾ ਪਰਾਪਰ ਜਵਾਬ ਹਫਤੇ ਵਿਚ ਨਹੀਂ ਆਉਂਦਾ।

**Mr. Speaker** : You understand it very well.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੇਰੇ ਪਿਛਲੇ ਤਿੰਨ ਸਾਲਾਂ ਵਿਚ ਬਹੁਤ ਸਾਰੇ ਸਵਾਲਾਂ ਦੀ ਐਕਸਟੈਨਸ਼ਨ ਦਿੱਤੀ ਗਈ ਹੈ। ਪਿਛਲੇ ਅਪਰੈਲ ਵਿਚ ਵੀ ਇਕ ਇੰਪਾਰਟੈਂਟ ਸਵਾਲ ਦੀ ਐਕਸਟੈਨਸ਼ਨ ਦਿੱਤੀ ਗਈ ਸੀ। ਹੁਣ ਸਤੰਬਰ ਆ ਗਿਆ ਹੈ ਪਰ ਅੱਜ ਤੱਕ ਉਸ ਦਾ ਜਵਾਬ ਨਹੀਂ ਆਇਆ। ਇਸ ਤੋਂ ਪਹਿਲਾਂ ਮਾਰਚ, 1998 ਵਿਚ ਵੀ ਮੇਰੇ ਇਕ ਸਵਾਲ ਦੀ ਹਫਤੇ ਦੀ ਐਕਸਟੈਂਸ਼ਨ ਸੀ ਪਰ ਢਾਈ ਸਾਲ ਬੀਤ ਜਾਣ ਤੇ ਵੀ ਉਸ ਦਾ ਜਵਾਬ ਨਹੀਂ ਆਇਆ। ਜੇਕਰ ਮੈਂਬਰਾਂ ਨੂੰ ਜਾਣਕਾਰੀ ਹੀ ਨਹੀਂ ਦਿੱਤੀ ਜਾਣੀ ਜਿਹੜਾ ਕਿ ਸਾਡਾ ਮੁੱਢਲਾ ਅਧਿਕਾਰ ਹੈ ਤਾਂ ਫਿਰ ਮੈਂਬਰਾਂ ਦੇ ਦੂਸਰੇ ਅਧਿਕਾਰਾਂ ਦੀ ਰਾਖੀ ਕਿਵੇਂ ਹੋਵੇਗੀ ? ਸਾਡਾ ਬੁਨਿਆਦੀ ਹੱਕ ਹੀ ਪ੍ਰੋਟੈਕਟ ਨਹੀਂ ਹੋ ਰਿਹਾ। ਇਸ ਪ੍ਰਸ਼ਨ ਦੀ ਵੀ ਐਕਸਟੈਂਸ਼ਨ ਇਸ ਕਰਕੇ ਹੀ ਦਿੱਤੀ ਗਈ ਹੈ ਕਿਉਂਕਿ ਕਰੋੜਾਂ ਰੁਪਏ ਦਾ ਘਪਲਾ ਹੈ ਅਤੇ ਸਰਕਾਰ ਚਾਹੁੰਦੀ ਹੈ ਕਿ ਉਹ ਪਬਲਿਕ ਦੇ ਸਾਹਮਣੇ ਨਾ ਆਵੇ। ਸਪੀਕਰ ਸਾਹਿਬ, ਇਹ ਕੋਈ 600-700 ਕਰੋੜ ਰੁਪਏ ਦੇ ਘਪਲੇ ਦਾ ਮਾਮਲਾ ਹੈ।

**ਸ੍ਰੀ ਸਪੀਕਰ** : ਚਲੋ, ਮੈਂ ਉਨ੍ਹਾਂ ਨੂੰ ਕਹਾਂਗਾ ਕਿ ਆਉਂਦੇ ਸੈਸ਼ਨ ਵਿਚ ਇਸ ਦਾ ਜਵਾਬ ਜ਼ਰੂਰ ਦਿੱਤਾ ਜਾਵੇ। ਸਰਦਾਰ ਵੀਰ ਸਿੰਘ ਲੋਪੋਕੇ ਜੀ, ਤੁਹਾਡਾ ਇਕ ਪ੍ਰਸ਼ਨ ਰਹਿ ਗਿਆ ਸੀ। ਤੁਸੀਂ ਉਹ ਪੁੱਛ ਕਰੋ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਤੁਸੀਂ ਮੇਰੇ ਸਵਾਲ ਨੰਬਰ 2130 ਦੀ ਇੱਕ ਹਫਤੇ ਦੀ ਐਕਸਟੈਨਸ਼ਨ ਦਿੱਤੀ ਹੈ ਪਰ ਕੀ ਇਹ ਸੰਭਵ ਹੈ ਕਿ ਇਸ ਪ੍ਰਸ਼ਨ ਦਾ ਮੈਨੂੰ ਜਵਾਬ ਅੱਜ ਹੀ ਮਿਲ ਜਾਵੇ ਜੀ ?

**ਸ੍ਰੀ ਸਪੀਕਰ** : ਅਰਸ਼ੀ ਜੀ, ਮੈਂ ਇਸ ਸੈਸ਼ਨ ਵਿੱਚ ਨਹੀਂ, ਅਗਲੇ ਸੈਸ਼ਨ ਵਿੱਚ ਲਿਆਉਣ ਲਈ ਵਿਸ਼ਵਾਸ ਦਿਵਾਇਆ ਸੀ।

**ਕਾਮਰੇਡ ਹਰਦਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਤੁਸੀਂ ਐਕਸਟੈਂਸ਼ਨ ਤਾਂ ਇੱਕ ਹਫਤੇ ਦੀ ਗਰਾਂਟ ਕੀਤੀ ਹੈ । ਮੈਂ ਤੁਹਾਡਾ ਧੰਨਵਾਦੀ ਹੋਵਾਂਗਾ, ਜੇਕਰ ਤੁਸੀਂ ਸਖਤੀ ਕਰਕੇ ਮੈਨੂੰ ਇਸ ਸਵਾਲ ਦਾ ਜਵਾਬ ਇਕ ਹਫਤੇ ਦੇ ਅੰਦਰ ਅੰਦਰ ਭਿਜਵਾ ਦੇਵੋ ਜੀ ।

---

**ਹਰਸਾ ਛੀਨਾ-ਕੁੱਕੜਾਂਵਾਲਾ-ਭੁੱਲਰ ਸੜਕ, ਜ਼ਿਲ੍ਹਾ ਅੰਮ੍ਰਿਤਸਰ ਦੀ ਮੁਰੰਮਤ**

*2179. **ਸਰਦਾਰ ਵੀਰ ਸਿੰਘ ਲੋਪੋਕੇ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜੋ ਅੰਮ੍ਰਿਤਸਰ-ਅਜਨਾਲਾ ਸੜਕ ਤੇ ਪੈਂਦੀ ਪਿੰਡ ਹਰਸਾ ਛੀਨਾ ਤੋਂ ਕੁੱਕੜਾਂਵਾਲਾ-ਭੁੱਲਰ ਲਿੰਕ-ਸੜਕ ਦੀ ਮੁਰੰਮਤ ਦਾ ਕੰਮ ਜੋ ਹੋਣ ਵਾਲਾ ਸੀ, ਪੂਰਾ ਕਰ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਤੇ ਕਿੰਨਾ ਖਰਚ ਕੀਤਾ ਗਿਆ ਹੈ; ਜੇਕਰ ਨਹੀਂ ਤਾਂ, ਉਸ ਦੇ ਕੀ ਕਾਰਨ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ** : ਨਹੀਂ ਜੀ, ਕਿਉਂਕਿ ਸੜਕ ਮੁਰੰਮਤ ਲਈ ਮਾਰਚ, 2002 ਵਿੱਚ ਡਿਊ ਹੋਵੇਗੀ ।

**ਸਰਦਾਰ ਵੀਰ ਸਿੰਘ ਲੋਪੋਕੇ** : ਸਪੀਕਰ ਸਾਹਿਬ, ਮੈਂ ਇਹ ਸੜਕ ਪਿੰਡ ਭੁੱਲਰਾਂ ਤੋਂ ਲੈ ਕੇ ਕੁੱਕੜਾਂਵਾਲਾ ਤੱਕ ਮੰਤਰੀ ਜੀ ਨੂੰ ਵਿਖਾਈ ਹੈ, ਉਹ ਇਸ ਗੱਲ ਨੂੰ ਆਪ ਵੀ ਮੰਨਦੇ ਹਨ ਕਿ ਇਥੋਂ ਦੀ ਲੋਕ ਕਿਸ ਤਰ੍ਹਾਂ ਲੰਘਦੇ ਹਨ । ਮੇਰੇ ਹਲਕੇ ਦੀ ਉਹ ਬੜੀ ਮਹੱਤਵਪੂਰਨ ਸੜਕ ਹੈ ਅਤੇ ਅਜਨਾਲਾ ਤੋਂ ਰਾਜਾ ਸਾਂਸੀ ਨੂੰ ਜੋੜਦੀ ਹੈ । ਇਸ ਉਤੇ 40-50 ਪਿੰਡ ਪੈਂਦੇ ਹਨ ਜਾਂ ਲੱਗਦੇ ਹਨ । ਕੀ ਮੰਤਰੀ ਜੀ ਦੱਸਣਗੇ ਕਿ ਇਸ ਨੂੰ ਕਿਤਨੇ ਚਿਰ ਵਿਚ ਬਣਾ ਦਿੱਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਸੜਕ ਹਰਸਾ ਛੀਨਾ-ਭੁੱਲਰ ਦੀ ਮੁਰੰਮਤ ਮਾਰਚ, 1996 ਵਿਚ ਹੋਈ ਸੀ । ਸੜਕ ਦਾ 6 ਸਾਲਾਂ ਬਾਅਦ ਰਿਨਿਊਅਲ ਕੋਟ ਡਿਊ ਹੁੰਦਾ ਹੈ : ਹੁਣ ਇਸ ਸੜਕ ਦਾ ਰਿਨਿਊਅਲ ਕੋਟ ਮਾਰਚ, 2002 ਵਿਚ ਡਿਊ ਹੈ ਪਰ ਫਿਰ ਵੀ ਇਸ ਸੜਕ ਨੂੰ ਸਮੇਂ ਤੋਂ ਪਹਿਲਾਂ ਖਰਾਬ ਹੋਈਆਂ ਸੜਕਾਂ ਦੀ ਲਿਸਟ ਵਿਚ ਪਾ ਲਿਆ ਗਿਆ ਹੈ । ਸਮਰੱਥ ਅਧਿਕਾਰੀਆਂ ਵੱਲੋਂ ਪ੍ਰਵਾਨਗੀ ਦੇਣ ਪਿਛੋਂ ਅਤੇ ਫੰਡਾਂ ਦੀ ਉਪਲਬਧਤਾ ਦੀ ਸੂਰਤ ਵਿਚ ਇਸ ਨੂੰ ਫੌਰੀ ਤੌਰ ਤੇ ਬਣਾ ਦਿੱਤਾ ਜਾਵੇਗਾ ।

**ਸਰਦਾਰ ਵੀਰ ਸਿੰਘ ਲੋਪੋਕੇ** : ਸਪੀਕਰ ਸਾਹਿਬ, ਮੰਤਰੀ ਜੀ ਕਹਿੰਦੇ ਸਨ ਕਿ ਪੈਚ-ਵਰਕ ਕਰਵਾ ਦਿੱਤਾ ਜਾਵੇਗਾ ਪਰ ਉਨ੍ਹਾਂ ਦੇ ਜਾਣ ਦੇ ਬਾਵਜੂਦ ਵੀ ਉਥੇ ਕੋਈ ਪੈਚ ਵਰਕ ਨਹੀਂ ਹੋਇਆ । ਮੁਰੰਮਤ ਹੋਣ ਤੱਕ ਪੈਚ-ਵਰਕ ਕਦੋਂ ਤੱਕ ਕਰਵਾ ਦਿੱਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਉਹ ਸੜਕ ਆਪ ਵੇਖੀ ਹੈ । ਇਸ ਨੂੰ ਅਸੀਂ ਮੈਂਬਰ ਸਾਹਿਬ ਦੀ ਤਸੱਲੀ ਵਾਸਤੇ ਦੁਬਾਰਾ ਚੈਕ ਕਰਵਾ ਦਿਆਂਗੇ, ਪਰ ਪੈਚ-ਵਰਕ ਇਕ ਹਫਤੇ ਵਿਚ ਕਰਵਾ ਦਿੱਤਾ ਜਾਵੇਗਾ ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਮਾਰਚ, 2002 ਵਿੱਚ ਇਹ ਸੜਕ ਰਿਪੇਅਰ ਲਈ ਡਿਊ ਹੈ ਅਤੇ ਇਹ ਸੜਕ 1996 ਵਿੱਚ ਬਣੀ ਹੈ। ਮੰਤਰੀ ਜੀ ਨੇ 2002 ਤੱਕ 6 ਸਾਲ ਦਾ ਪੀਰੀਅਡ ਦੱਸਿਆ ਹੈ ਜਦ ਕਿ ਪੰਜਾਬ ਸਰਕਾਰ ਦੀਆਂ ਕਿਤਾਬਾਂ ਵਿੱਚ 5 ਸਾਲ ਦਾ ਸੜਕਾਂ ਦਾ ਲਾਈਫ-ਸਪੈਨ ਦਰਜ ਹੈ। ਇਸ ਤੋਂ ਇਲਾਵਾ ਮੰਤਰੀ ਜੀ ਨੇ ਕਿਹਾ ਹੈ ਕਿ ਜਿਹੜੀਆਂ ਲਿੰਕ ਰੋਡ ਟੁੱਟ ਜਾਣ, ਉਹ 4 ਸਾਲ ਬਾਅਦ ਵੀ ਬਣ ਸਕਦੀਆਂ ਹਨ। ਇਨ੍ਹਾਂ ਨੇ ਜੋ ਮਾਰਚ, 2002 ਡਿਊ ਡੇਟ ਦੱਸੀ ਹੈ, ਉਨ੍ਹ ਬਾਰੇ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨ ਕਿ ਸੜਕ ਦਾ ਲਾਈਫ-ਸਪੈਨ 5 ਸਾਲ ਹੈ ਜਾਂ 6 ਸਾਲ ਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਛੇਵੇਂ ਸਾਲ ਵਿੱਚ ਸੜਕ ਬਣਾਈ ਜਾਂਦੀ ਹੈ ਜੀ ਪਰ ਜਿਹੜੀ ਸੜਕ ਖਰਾਬ ਹੋ ਜਾਂਦੀ ਹੈ, ਉਸ ਨੂੰ ਪਹਿਲਾਂ ਵੀ ਬਣਾਇਆ ਜਾਂਦਾ ਹੈ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ ਪੁੱਛਿਆ ਸੀ ਕਿ ਸੜਕ ਦੀ ਉਮਰ ਜਿਹੜੀ ਹੈ, ਉਹ ਪੰਜ ਸਾਲ ਹੈ ਜਾਂ 6 ਸਾਲ ਹੈ। ਇਹ ਸੜਕ ਭਾਵੇਂ 2 ਸਾਲ ਬਾਅਦ ਬਣਾਉਣ ਜਾਂ 10 ਸਾਲ ਬਾਅਦ ਪਰ ਮੈਂ, ਸਪੀਕਰ ਸਾਹਿਬ, ਸੜਕ ਦਾ ਲਾਈਫ-ਸਪੈਨ ਪੁੱਛਿਆ ਹੈ।

**ਮੰਤਰੀ** : ਸੜਕ ਦਾ ਲਾਈਫ-ਸਪੈਨ 5 ਸਾਲ ਹੈ ਅਤੇ 5 ਸਾਲ ਬੀਤਣ ਤੋਂ ਬਾਅਦ ਸੜਕ ਬਣਾ ਦਿੱਤੀ ਜਾਂਦੀ ਹੈ ਜੀ।

---

### ਜ਼ਿਲ੍ਹਾ ਮਾਨਸਾ ਵਿਚ ਡਰੇਨਾਂ ਦੀ ਸਫਾਈ/ਖੁਦਾਈ ਦਾ ਖਰਚਾ

*2154. **ਸਰਦਾਰ ਬਲਦੇਵ ਸਿੰਘ ਖਿਆਲਾ** : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1997 ਤੋਂ ਮਿਤੀ ਅੰਤ ਤਕ ਦੇ ਸਮੇਂ ਦੇ ਦੌਰਾਨ ਜ਼ਿਲ੍ਹਾ ਮਾਨਸਾ ਵਿਚ ਕਿੰਨੀਆਂ ਡਰੇਨਾਂ ਦੀ ਸਫਾਈ ਕੀਤੀ ਗਈ; ਅਤੇ ਉਕਤ ਸਮੇਂ ਦੇ ਦੌਰਾਨ ਨਵੀਆਂ ਖੋਦੀਆਂ ਗਈਆਂ ਡਰੇਨਾਂ ਦੀ ਸਾਲ-ਵਾਰ ਗਿਣਤੀ ਕਿੰਨੀ-ਕਿੰਨੀ ਹੈ;

(ਅ) 1997 ਤੋਂ ਕ੍ਰਮਵਾਰ ਪੁਰਾਣੀਆਂ ਡਰੇਨਾਂ ਦੀ ਸਫਾਈ ਕਰਨ ਅਤੇ ਨਵੀਆਂ ਡਰੇਨਾਂ ਦੀ ਖੁਦਾਈ ਕਰਨ ਤੇ ਕੀਤੇ ਗਏ ਖਰਚੇ ਤੇ ਡਰੇਨ-ਵਾਰ ਅਤੇ ਸਾਲ-ਵਾਰ ਵੇਰਵੇ ਕੀ ਕੀ ਹਨ ?

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** (ਰਾਜ ਮੰਤਰੀ ਸਿੰਚਾਈ) : (ੳ) ਅਤੇ (ਅ) ਜ਼ਿਲ੍ਹਾ ਮਾਨਸਾ ਵਿਚ 1997 ਤੋਂ ਲੈ ਕੇ ਹੁਣ ਤੱਕ ਕੁੱਲ ਸਫਾਈ ਕੀਤੀਆਂ/ਨਵੀਆਂ ਖੋਦੀਆਂ ਗਈਆਂ ਡਰੇਨਾਂ ਦੇ ਵੇਰਵੇ ਸਾਲਵਾਈਜ਼ ਅਤੇ ਡਰੇਨਵਾਈਜ਼ ਕੀਤੇ ਖਰਚੇ ਸਮੇਤ ਅਨੁਲੱਗ 'ੳ' ਅਤੇ 'ਅ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ।

ਅਨੁਲੱਗ "ੳ"

ਸਾਲ 1997-98 ਤੋਂ 2000-2001 ਦੌਰਾਨ ਕੀਤੀਆਂ ਗਈਆਂ ਡਰੇਨਾਂ ਦੀ ਭੱਲ ਸਫਾਈ ਦੀ ਡੀਟੇਲ

| ਲੜੀ ਨੰ: | ਡਰੇਨ ਦਾ ਨਾਂ | ਕੀਤਾ ਗਿਆ ਖਰਚ (ਰੁਪਏ ਲੱਖਾਂ ਵਿੱਚ) | | | |
|---|---|---|---|---|---|
| | | 1997-98 | 1998-99 | 1999-2000 | 2000-2001 |
| 1 | 2 | 3 | 4 | 5 | 6 |
| 1. | ਸਰਹਿੰਦ ਚੋਅ .. | 24.90 | 122.60 | 21.42 | 2.00 |
| 2. | ਬਰੇਟਾ ਡਰੇਨ ... | — | 19.85 | 4.85 | 1.50 |
| 3. | ਬਹਾਦਰ ਸਿੰਘ ਵਾਲਾਡਰੇਨ.. | 3.94 | 13.44 | 21.78 | 0.50 |
| 4. | ਉਦਤ ਸ਼ੈਦਵਾਲ ਡਰੇਨ .. | 1.26 | — | — | — |
| 5. | ਮੰਡੇਰ ਲਿੰਕ ਡਰੇਨ .. | — | 0.59 | — | — |
| 6. | ਚਰੀਆਂ ਲਿੰਕ ਡਰੇਨ .. | — | — | 1.80 | 2.00 |
| 7. | ਕੋਟ ਦੂਨਾ ਪੰਧੇਰ ਡਰੇਨ .. | — | — | 10.56 | 1.00 |
| 8. | ਸਹੋਕਾ ਡਰੇਨ .. | — | — | 11.38 | 0.50 |
| 9. | ਜਟਾਣਾ ਲਿੰਕ ਡਰੇਨ .. | — | — | 3.27 | — |
| 10. | ਕੁਸਲਾ ਲਿੰਕ ਡਰੇਨ .. | — | — | 4.11 | — |
| 11. | ਡੋਡਰਾ ਲਿੰਕ ਡਰੇਨ .. | — | — | 1.33 | — |
| 12. | ਗੁੜੂਵਾਲਾ ਲਿੰਕ ਡਰੇਨ .. | — | — | — | 5.50 |
| | ਕੁੱਲ ਜੋੜ .. | 30.10 | 156.48 | 80.50 | 13.00 |

ਅਨੁੱਲਗ "ਅ"

ਸਾਲ 1997-98 ਦੌਰਾਨ ਖੋਦੀਆਂ ਗਈਆ ਡਰੇਨਾਂ ਦੀ ਡੀਟੇਲ

| ਲੜੀ ਨੰ: | ਡਰੇਨ ਦਾ ਨਾਂ | ਕੀਤਾ ਗਿਆ ਖਰਚਾ (ਰੁ: ਲੱਖਾਂ ਵਿਚ) |
|---|---|---|
| 1. | ਸ਼ੇਰ ਖਾਨਵਾਲਾ ਲਿੰਕ ਡਰੇਨ | 1.23 |
| 2 | ਡੋਡਰਾ ਲਿੰਕ ਡਰੇਨ | 0.80 |
| | ਕੁਲ ਜੋੜ | 2.03 |

ਸਾਲ 1998-99 ਦੌਰਾਨ ਖੋਦੀਆਂ ਗਈਆਂ ਡਰੇਨਾਂ ਦੀ ਡੀਟੇਲ ।

| | | |
|---|---|---|
| 1. | ਕੁਸਲਾ ਲਿੰਕ ਡਰੇਨ .. | 24.03 |
| 2. | ਗੁੜੂਵਾਲਾ ਲਿੰਕ ਡਰੇਨ | 8.93 |
| | ਕੁੱਲ ਜੋੜ | 32.96 |

ਸਾਲ 1999-2000 ਅਤੇ 2000-2001 ਦੌਰਾਨ ਕੋਈ ਵੀ ਡਰੇਨ ਦੀ ਖੁਦਾਈ ਨਹੀਂ ਕੀਤੀ ਗਈ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਡਰੇਨਜ਼ ਦੀ ਸਫਾਈ ਮੈਨੂਅਲੀ ਕਰਾਈ ਹੈ ਜਾਂ ਕਰੇਨਾਂ ਰਾਹੀਂ ਕਰਾਈ ਹੈ ? ਅਸਲ ਗੱਲ ਇਹ ਹੈ ਕਿ ਇਨ੍ਹਾਂ ਡਰੇਨਜ਼ ਦੀ ਸਫਾਈ ਬਿਲਕੁਲ ਨਹੀਂ ਕਰਾਈ। ਸਿਰਫ ਜਿੱਥੇ ਮੇਨ ਸੜਕਾਂ ਲਗਦੀਆਂ ਹਨ ਜਿੱਥੋਂ ਤੱਕ ਡਰੇਨਾਂ ਦਿਖਾਈ ਦਿੰਦੀਆਂ ਹਨ, ਉਥੇ ਤੱਕ ਖੁਰਚ-ਖਰਚਾਈ ਕਰਵਾਈ ਗਈ ਹੈ। ਦੂਜਾ ਪ੍ਰਸ਼ਨ ਇਹ ਹੈ ਕਿ ਕੀ ਉਨ੍ਹਾਂ ਦੇ ਪੈਸਿਆਂ ਦੀ ਮਨਜ਼ੂਰੀ ਮਿਲ ਗਈ ਹੈ ਜਾਂ ਬਿਨਾਂ ਮਨਜ਼ੂਰੀ ਤੋਂ ਹੀ ਕੰਮ ਕਰਵਾ ਦਿੱਤਾ ਗਿਆ ਹੈ ? ਜਵਾਬ ਵਿੱਚ ਬੁਰਜੀ ਨੰਬਰ ਵੀ ਨਹੀਂ ਦੱਸਿਆ ਗਿਆ ਕਿ ਕਿਹੜੀ ਬੁਰਜੀ ਤੋਂ ਕਿਹੜੀ ਬੁਰਜੀ ਤੱਕ ਸਫਾਈ ਕਰਵਾਈ ਗਈ ਹੈ। ਇਸ ਲਈ ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਇਹ ਸਫਾਈ ਮੈਨੂਅਲੀ ਕਰਵਾਈ ਹੈ ਜਾਂ ਕਰੇਨਾਂ ਰਾਹੀਂ ਕਰਵਾਈ ਹੈ ਅਤੇ ਕੀ ਇਸ ਦੀ ਮਨਜ਼ੂਰੀ ਮਿਲ ਗਈ ਹੈ ਜਾਂ ਬਿਨਾਂ ਮਨਜ਼ੂਰੀ ਤੋਂ ਇਹ ਕੰਮ ਕਰਵਾਇਆ ਗਿਆ ਹੈ ? ਇਹ ਸੂਚਨਾ ਮੰਤਰੀ ਜੀ ਦੇਣ ਦੀ ਖੇਚਲ ਕਰਨ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਕੋਲ ਡੀਟੇਲ ਹੈ ਕਿ 12 ਡਰੇਨਾਂ ਹਨ ਜਿਨ੍ਹਾਂ ਦੀ ਸਫਾਈ ਕਰਵਾਈ ਗਈ ਹੈ। ਡਰੇਨ ਵਾਈਜ਼ ਸਥਿਤੀ ਮੈਂ ਆਪ ਜੀ ਦੀ ਆਗਿਆ ਨਾਲ ਦੱਸ ਸਕਦਾ ਹਾਂ ਜੀ।

**ਸ਼੍ਰੀ ਸਪੀਕਰ** : ਲੌਂਗੋਵਾਲ ਜੀ, ਉਨ੍ਹਾਂ ਦਾ ਜੋ ਸਵਾਲ ਹੈ, ਉਸ ਦਾ ਜਵਾਬ ਦਿਓ।

**ਰਾਜ ਮੰਤਰੀ** : ਸਪੀਕਰ ਸਾਹਿਬ, ਕਈ ਥਾਵਾਂ ਤੇ ਮੈਨੂਅਲੀ ਵੀ ਸਫਾਈ ਕਰਾਈ ਗਈ ਹੈ ਅਤੇ ਕਈ ਥਾਵਾਂ ਤੇ ਮਸ਼ੀਨਾਂ ਨਾਲ ਵੀ ਕਰਾਈ ਗਈ ਹੈ।

**ਸ਼੍ਰੀ ਸਪੀਕਰ** : ਬੁਰਜੀਆਂ ਦੱਸਣ ਵਾਲਾ ਤਾਂ ਬੜਾ ਲੰਮਾ-ਚੌੜਾ ਕੰਮ ਹੈ।

**ਸਰਦਾਰ ਬਲਦੇਵ ਸਿੰਘ ਖਿਆਲਾ** : ਬੁਰਜੀਆਂ ਨਹੀਂ ਦੱਸ ਸਕਦੇ ਤਾਂ ਕੋਈ ਗੱਲ ਨਹੀਂ। ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਸਫਾਈ ਬਿਲਕੁਲ ਨਹੀਂ ਹੋਈ। ਉਥੇ ਜਾਅਲੀ ਬਿਲ ਬਣਾ ਕੇ ਪਾਏ ਗਏ ਹਨ। ਸਪੀਕਰ ਸਾਹਿਬ, ਕੀ ਮੰਤਰੀ ਜੀ ਹਾਊਸ ਦੇ ਮੈਂਬਰਜ਼ ਦੀ ਕਮੇਟੀ ਬਣਾ ਕੇ ਇਸ ਦੀ ਪੜਤਾਲ ਕਰਾਉਣ ਦਾ ਭਰੋਸਾ ਦਿਵਾਉਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਕਿ ਜਿੱਥੇ ਵੀ ਕਿਤੇ ਇਨ੍ਹਾਂ ਨੂੰ ਕੋਈ ਸ਼ਿਕਾਇਤ ਹੈ, ਉਸ ਬਾਰੇ ਇਹ ਮੈਨੂੰ ਲਿਖ ਕੇ ਦੇ ਦੇਣ। ਮੈਂ ਉਸ ਦੀ ਇਨਕੁਆਰੀ ਕਰਵਾ ਲਵਾਂਗਾ ਜੀ, ਜਿਹੜਾ ਵੀ ਕੋਈ ਦੋਸ਼ੀ ਪਾਇਆ ਜਾਵੇਗਾ, ਉਸ ਤੇ ਐਕਸ਼ਨ ਲਿਆ ਜਾਵੇਗਾ ਜੀ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਕਿਉਂਕਿ ਪ੍ਰਸ਼ਨ ਮਾਨਸਾ ਜ਼ਿਲ੍ਹੇ ਨਾਲ ਤਾਅਲੁੱਕ ਰੱਖਦਾ ਹੈ, ਉਸ ਵਿੱਚ ਜੇ ਦੇਖੀਏ ਤਾਂ ਸਭ ਤੋਂ ਜ਼ਿਆਦਾ ਖਰਚ ਜੋ ਕੀਤਾ ਗਿਆ ਹੈ, ਉਹ ਸਰਹੰਦ ਚੋਅ ਤੇ ਹੈ। ਸਰਹੰਦ ਚੋਅ ਮੇਰੀ

ਕਾਂਸਟੀਚਿਊਂਸੀ ਵਿੱਚ ਵੀ ਫਾਲ ਕਰਦੀ ਹੈ । ਇਸ ਦੀ ਟੋਟਲ ਲੈਂਥ ਮਾਨਸਾ ਵਿੱਚ 20-22 ਕਿਲੋਮੀਟਰ ਹੈ ਔਰ ਇਸ ਵਿੱਚ ਡੇਢ ਕਰੋੜ ਰੁਪਏ ਦੇ ਲਗਭਗ ਖਰਚ ਦਿਖਾਇਆ ਗਿਆ ਹੈ । ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਹ ਖਰਚ ਕੇਵਲ ਕਾਗਜ਼ਾਂ ਵਿੱਚ ਹੀ ਜਮ੍ਹਾਂ ਖਰਚ ਕੀਤਾ ਗਿਆ ਹੈ । ਇਹ ਕਹਿੰਦੇ ਹਨ ਕਿ ਲਿਖ ਕੇ ਦੇ ਦਿਉ । ਮੈਂ ਇਸ ਪਵਿੱਤਰ ਸਦਨ ਦੀ ਫਲੋਰ ਤੇ ਜ਼ਿੰਮੇਵਾਰੀ ਨਾਲ ਕਹਿ ਰਿਹਾ ਹਾਂ ਔਰ ਇਸ ਵਿੱਚ ਕਿੰਨੀ ਤੋਂ ਕਿੰਨੀ ਬੁਰਜੀ ਤੱਕ ਸਫਾਈ ਵੀ ਦਿਖਾਈ ਨਹੀਂ ਗਈ ਹੈ । ਇਨ੍ਹਾਂ ਤੋਂ ਮੈਂ 10-12 ਡਰੇਨਾਂ ਬਾਰੇ ਜਾਣਕਾਰੀ ਚਾਹੁੰਦਾ ਹਾਂ ਕਿ ਕਿਰਪਾ ਕਰਕੇ ਦੱਸਣ ਕਿ ਕਿੰਨੀ ਬੁਰਜੀ ਤੋਂ ਲੈ ਕੇ ਕਿੰਨੀ ਬੁਰਜੀ ਤੱਕ ਸਫਾਈ ਕਰਵਾਈ ਗਈ ਹੈ ? ਮੈਂ ਇਥੇ ਕਹਿਣਾ ਚਾਹੁੰਦਾ ਹਾਂ ਕਿ ਬਿਲਕੁਲ ਕਾਗਜ਼ਾਂ ਵਿੱਚ ਫਰਜ਼ੀ ਬਿੱਲ ਪਾ ਕੇ ਸਾਰੇ ਪੈਸੇ ਹੜੱਪ ਕਰ ਲਏ ਗਏ ਹਨ । ਅਸੀਂ ਇਹ ਸਾਬਤ ਕਰਾਂਗੇ । ਤੁਸੀਂ ਇਸ ਪਵਿੱਤਰ ਹਾਊਸ ਦੀ ਕਮੇਟੀ ਬਣਾ ਦਿਉ ਤਾਂ ਕਿ ਫਿਜ਼ੀਕਲ ਵੈਰੀਫਿਕੇਸ਼ਨ ਕੀਤੀ ਜਾ ਸਕੇ । ਕੀ ਮੰਤਰੀ ਜੀ ਇਸ ਵਾਸਤੇ ਤਿਆਰ ਹਨ, ਸਹਿਮਤ ਹਨ ?

**ਰਾਜ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਵੀ ਕਹਿ ਚੁੱਕਿਆ ਹਾਂ ਔਰ ਫਿਰ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੇਕਰ ਇਨ੍ਹਾਂ ਕੋਲ ਕੋਈ ਸ਼ਿਕਾਇਤ ਹੈ ਤਾਂ ਇਹ ਦੱਸ ਦੇਣ, ਉਸ ਤੇ ਪੂਰੀ ਇਨਕੁਆਇਰੀ ਕਰਵਾਈ ਜਾਵੇਗੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤਾਂ ਸ਼ਿਕਾਇਤ ਕਰ ਦਿੱਤੀ ਹੈ ।

**ਸ੍ਰੀ ਸਪੀਕਰ** . ਤੁਸੀਂ ਲਿਖ ਕੇ ਇਨ੍ਹਾਂ ਨੂੰ ਦਿਓ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਲਿਖ ਕੇ ਕਿਉਂ ਦੇਈਏ, ਸਾਨੂੰ ਤੁਹਾਡੇ ਤੇ ਤਾਂ ਆਸ ਹੈ ਪਰ ਉਧਰ ਤਾਂ ਕਿਸੇ ਵਿਭਾਗ ਤੇ ਕੋਈ ਆਸ ਨਹੀਂ । ਜੇਕਰ ਤੁਸੀਂ ਸਦਨ ਦੀ ਕਮੇਟੀ ਬਣਾ ਦਿਓ........

**ਸ੍ਰੀ ਸਪੀਕਰ** : ਸਦਨ ਦੀ ਕਮੇਟੀ ਦੀ ਲੋੜ ਨਹੀਂ । ਤੁਸੀਂ ਲਿਖ ਕੇ ਦਿਓ । ਜੇਕਰ ਤਸੱਲੀ ਨਾ ਹੋਵੇ ਤਾਂ ਮੈਂ ਫਿਰ ਦੇਖ ਲਵਾਂਗਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਸ ਵਿੱਚ 6-7 ਸੌ ਕਰੋੜ ਰੁਪਿਆ ਹੜੱਪ ਹੋ ਗਿਆ ਹੈ........(ਵਿਘਨ)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ......

**ਸ੍ਰੀ ਸਪੀਕਰ** : ਮੈਂ ਸਮਝਦਾ ਹਾਂ ਕਿ ਤੁਹਾਡਾ ਵੀ ਜ਼ਿਲ੍ਹਾ ਨਾਲ ਲਗਦਾ ਹੈ, ਇਸ ਕਰਕੇ ਹੀ ਤੁਹਾਨੂੰ ਸਪਲੀਮੈਂਟਰੀ ਅਲਾਓ ਕੀਤੀ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਸਰਹੰਦ ਚੋਅ ਦਾ ਕੁੱਝ ਹਿੱਸਾ ਸਾਡੇ ਹਲਕੇ ਵਿੱਚ ਵੀ ਪੈਂਦਾ ਹੈ । ਸਪੀਕਰ ਸਾਹਿਬ, ਇੱਕ ਦਲੇਰ ਵਾਲਾ ਡਰੇਨ ਕਾਗਜ਼ਾਂ ਵਿੱਚ ਹੀ ਸ਼ੋਅ ਕੀਤੀ ਗਈ ਹੈ, ਉਸ ਦੀ ਖੁਦਾਈ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਨਹੀਂ ਹੋਈ । ਇੱਕ ਨੰਦਗੜ੍ਹ—ਮੌਫਰ ਡਰੇਨ ਦੀ ਸਫਾਈ ਨਹੀਂ ਹੋਈ ਅੌਰ ਸਿਰਫ ਕਾਗਜ਼ਾਂ ਵਿੱਚ ਦਿਖਾਈ ਗਈ ਹੈ । ਇਨ੍ਹਾਂ ਦੋਹਾਂ ਬਾਰੇ ਦੱਸੋ ਕਿ ਇਨ੍ਹਾਂ ਦੀ ਪੁਟਾਈ ਕੀਤੀ ਗਈ ਹੈ ਜਾਂ ਨਹੀਂ । ਇਸ ਦੀ ਇਨਕੁਆਇਰੀ ਕਰਵਾਈ ਜਾਵੇ ਤਾਂ ਸਾਰਾ ਕੁਝ ਸਾਹਮਣੇ ਆ ਜਾਵੇਗਾ ।

**ਰਾਜ ਮੰਤਰੀ** : ਸਪੀਕਰ ਸਾਹਿਬ, ਨੰਦਗੜ੍ਹ ਡਰੇਨ ਜਿਹੜੀ ਹੈ, ਇਹ ਮੇਰੀ ਲਿਸਟ ਵਿੱਚ ਤਾਂ ਹੈ ਨਹੀਂ ਕਿਉਂਕਿ ਮੇਰੇ ਕੋਲ 12 ਡਰੇਨਾਂ ਦੀ ਲਿਸਟ ਹੈ ਜਿਹੜੀ ਕਿ ਮਾਨਯੋਗ ਮੈਂਬਰ ਸਾਹਿਬ ਨੂੰ ਭੇਜ ਦਿੱਤੀ ਗਈ ਹੈ । ਇਹ ਮੈਨੂੰ ਜੇਕਰ ਕੋਈ ਸ਼ਿਕਾਇਤ ਹੈ ਤਾਂ ਦੱਸ ਦੇਣ, ਜਿਥੇ ਵੀ ਕੋਈ ਕੰਮ ਗਲਤ ਹੋਇਆ, ਉਸ ਦੀ ਇਨਕੁਆਇਰੀ ਕਰਵਾਵਾਂਗੇ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਤੁਹਾਡੀਆਂ ਸਾਰੀਆਂ ਡਰੇਨਾਂ ਦੀ ਪਰਾਬਲਮ ਹੈ, ਇਸ ਲਈ, ਸਪੀਕਰ ਸਾਹਿਬ, ਤੁਸੀਂ ਸਦਨ ਦੀ ਕਮੇਟੀ ਬਣਾ ਦਿਓ । ਆਪੇ ਸਾਰੀ ਗੱਲ ਸਪੱਸ਼ਟ ਹੋ ਜਾਵੇਗੀ । ਅਰਸ਼ੀ ਸਾਹਿਬ ਡੇਢ ਕਰੋੜ ਰੁਪਿਆ ਕਹਿ ਰਹੇ ਹਨ, ਇਹ ਤਾਂ ਤਿੰਨ-ਚਾਰ ਕਰੋੜ ਰੁਪਏ ਦਾ ਮਾਮਲਾ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਅਸੀਂ ਤਾਂ ਤੁਹਾਨੂੰ ਬੇਨਤੀ ਕਰਦੇ ਹਾਂ । ਇਨ੍ਹਾਂ ਦੇ ਜਿਹੜੇ ਵੱਡੇ ਅਫਸਰ ਹਨ, ਜਿਸ ਬਾਰੇ ਮੰਤਰੀ ਜੀ ਨੇ ਵੀ ਰੌਲਾ ਪਾਇਆ ਸੀ ਅੌਰ ਉਸ ਦੇ ਖਿਲਾਫ ਇਨਕੁਆਇਰੀ ਵੀ ਚੱਲੀ, ਉਸ ਨੂੰ ਤਾਂ ਹੋਮ ਦਾ ਮਾਲਕ ਬਣਾ ਦਿੱਤਾ ਅੌਰ ਜਿੰਨੇ ਵੀ ਉਸ ਦੇ ਖਿਲਾਫ ਸੀ. ਬੀ. ਆਈ. ਦੇ ਕੇਸ ਹਨ, ਉਹ ਉਨ੍ਹਾਂ ਨੂੰ ਖੁਰਦ-ਬੁਰਦ ਕਰਨ ਲੱਗਾ ਹੋਇਆ ਹੈ । ਉਥੋਂ ਸਾਨੂੰ ਕੋਈ ਆਸ ਨਹੀਂ । ਇਸ ਕਰਕੇ ਪਬਲਿਕ ਦੇ ਨੁਮਾਇੰਦਿਆਂ ਦੀ ਤੁਸੀਂ ਹਾਊਸ ਦੀ ਕਮੇਟੀ ਬਣਾ ਦਿਓ । ਜਿਨ੍ਹਾਂ ਦੇ ਵਿਰੁੱਧ ਸ਼ਿਕਾਇਤ ਹੈ, ਉਨ੍ਹਾਂ ਨੂੰ ਤਾਂ ਹੋਮ ਸੈਕ੍ਰੇਟਰੀ ਦਾ ਇਨਾਮ ਦਿੱਤਾ ਗਿਆ ਹੈ ਅੌਰ ਉਹ ਸਾਰਾ ਕੁਝ ਖੁਰਦ-ਬੁਰਦ ਕਰਨ ਤੇ ਲੱਗਿਆ ਹੋਇਆ ਹੈ ।

## ANNOUNCEMENT BY THE SPEAKER REGARDING CONSTITUTION OF A COMMITTEE OF THE HOUSE

**ਸ਼੍ਰੀ ਸਪੀਕਰ** : ਚਲੋ ਠੀਕ ਹੈ, ਹਾਊਸ ਦੀ ਕਮੇਟੀ ਬਣਾ ਦੇਵਾਂਗੇ ।

(ਇਸ ਸਮੇਂ ਨਿਸ਼ਾਨ ਵਾਲਾ ਪ੍ਰਸ਼ਨ ਨੰ: 2154 ਦੇ ਸਬੰਧ ਵਿੱਚ, ਕਾਮਰੇਡ ਹਰਦੇਵ ਸਿੰਘ ਅਰਸ਼ੀ ਦੇ ਸੁਝਾਓ ਤੇ ਮਾਨਸਾ ਜ਼ਿਲ੍ਹੇ ਵਿੱਚ ਡਰੇਨਾਂ ਦੀ ਖੁਦਾਈ ਅਤੇ ਸਫ਼ਾਈ ਤੇ ਕਰੋੜਾਂ ਰੁਪਏ ਦੇ ਘਪਲੇ ਦੀ ਇਨਕੁਆਇਰੀ ਕਰਵਾਉਣ ਲਈ ਮਾਨਯੋਗ ਸਪੀਕਰ ਨੇ ਹਾਊਸ ਦੀ ਕਮੇਟੀ ਬਣਾਉਣ ਬਾਰੇ ਫੈਸਲਾ ਕੀਤਾ ।)

## STARRED QUESTIONS AND ANSWERS (*Resumption*)

### ਦਿਹਾਤੀ ਫੋਕਲ ਪੁਆਇੰਟਾਂ ਵਿਖੇ ਸਥਾਪਿਤ ਉਦਯੋਗਾਂ ਅਤੇ ਸ਼ੈਲਰਜ਼ ਨੂੰ 24 ਘੰਟੇ ਬਿਜਲੀ ਦੀ ਸਪਲਾਈ

*2146. **ਸਰਦਾਰ ਸੁਖਵਿੰਦਰ ਸਿੰਘ ਔਲਖ** : ਕੀ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਦਿਹਾਤੀ ਫੋਕਲ ਪੁਆਇੰਟਾਂ ਵਿਖੇ ਸਥਾਪਿਤ ਉਦਯੋਗਾਂ ਅਤੇ ਸ਼ੈਲਰਜ਼ ਆਦਿ ਨੂੰ 24 ਘੰਟੇ ਤਿੰਨ ਫੇਜ਼ ਬਿਜਲੀ ਦੀ ਸਪਲਾਈ ਕਰਨ ਲਈ ਕੋਈ ਉਪਬੰਧ ਮੌਜੂਦ ਹਨ; ਜੇਕਰ ਅਜਿਹਾ ਹੋਵੇ, ਤਾਂ ਕੀ ਇਸ ਸਬੰਧ ਵਿੱਚ ਪੰਜਾਬ ਰਾਜ ਬਿਜਲੀ ਬੋਰਡ ਨੂੰ ਕੋਈ ਅਧਿਸੂਚਨਾ ਜਾਰੀ ਕੀਤੀ ਗਈ ਹੈ ਅਤੇ ਹਦਾਇਤਾਂ ਦਿੱਤੀਆਂ ਗਈਆਂ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿੱਚ ਹੋਵੇ, ਤਾਂ ਕੀ ਪੰਜਾਬ ਰਾਜ ਬਿਜਲੀ ਬੋਰਡ ਨੇ ਸਾਲ 1999 ਦੌਰਾਨ ਜ਼ਿਲ੍ਹਾ ਮਾਨਸਾ ਵਿੱਚ ਪਿੰਡ ਬੀਰੋਕੇ ਕਲਾਂ ਫੋਕਲ ਪੁਆਇੰਟ ਵਿਖੇ ਸਥਾਪਿਤ ਬੀਰੋਕੇ ਰਾਈਸ ਮਿਲ ਨੂੰ 24 ਘੰਟੇ ਬਿਜਲੀ ਦੀ ਸਪਲਾਈ ਕੀਤੀ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਸਿਕੰਦਰ ਸਿੰਘ ਮਲੂਕਾ** : (ੳ) ਰਾਜ ਸਰਕਾਰ ਨੇ ਦਿਹਾਤੀ ਫੋਕਲ ਪੁਆਇੰਟ ਦੀ ਹੱਦਬੰਦੀ ਦੇ ਅੰਦਰ-ਅੰਦਰ ਰਾਜ ਵਿੱਚ 128 ਦਿਹਾਤੀ ਫੋਕਲ ਪੁਆਇੰਟਾਂ ਨੂੰ 24 ਘੰਟੇ ਬਿਜਲੀ ਸਪਲਾਈ ਮੁਹੱਈਆ ਕਰਨ ਲਈ ਹਦਾਇਤਾਂ ਜਾਰੀ ਕੀਤੀਆਂ ਹੋਈਆਂ ਹਨ । (ਅਨੁਲੱਗ—ੳ)

(ਅ) ਜ਼ਿਲ੍ਹਾ, ਮਾਨਸਾ ਵਿੱਚ ਪਿੰਡ ਬੀਰੋਕੇ ਕਲਾਂ ਵਿਖੇ ਦਿਹਾਤੀ ਫੋਕਲ ਪੁਆਇੰਟ ਨੂੰ ਉਪਰੋਕਤ ਦੱਸੀ ਗਈ 128 ਦਿਹਾਤੀ ਫੋਕਲ ਪੁਆਇੰਟ ਦੀ ਸੂਚੀ (ਲਿਸਟ) ਵਿੱਚ ਸ਼ਾਮਲ ਕੀਤਾ ਗਿਆ ਹੈ, ਪਰੰਤੂ, ਇਸ ਦਿਹਾਤੀ ਫੋਕਲ ਪੁਆਇੰਟ ਨੂੰ 24 ਘੰਟੇ ਬਿਜਲੀ ਸਪਲਾਈ ਅਜੇ ਮੁਹੱਈਆ ਕੀਤੀ ਜਾਣੀ ਹੈ ਕਿਉਂਕਿ ਰਾਜ ਸਰਕਾਰ ਨੇ ਪੰਜਾਬ ਰਾਜ ਬਿਜਲੀ ਬੋਰਡ ਨੂੰ ਮੁੱਢਲੀ ਮੰਗ ਵਜੋਂ 5000/- ਰੁ: ਅਜੇ ਜਮ੍ਹਾਂ ਨਹੀਂ ਕਰਵਾਏ ਹਨ ਅਤੇ ਕਿਸੇ ਵੀ ਖਪਤਕਾਰ ਨੇ ਫੋਕਲ ਪੁਆਇੰਟ ਦੇ ਅੰਦਰ ਅੰਦਰ ਕੁਨੈਕਸ਼ਨ ਜਾਰੀ ਕਰਨ ਲਈ ਪੰਜਾਬ ਰਾਜ ਬਿਜਲੀ ਬੋਰਡ ਨੂੰ ਬਿਨੈ-ਪੱਤਰ ਨਹੀਂ ਰਜਿਸਟਰ ਕਰਵਾਇਆ ਹੈ ।

ਜਿਥੋਂ ਤੱਕ ਬੀਰੋਕੇ ਚਾਵਲ ਸ਼ੈਲਰ ਨੂੰ 24 ਘੰਟੇ ਬਿਜਲੀ ਸਪਲਾਈ ਦਾ ਸਬੰਧ ਹੈ, ਇਹ ਸੂਚਿਤ ਕੀਤਾ ਜਾਂਦਾ ਹੈ ਕਿ ਇਹ ਸ਼ੈਲਰ ਪਿੰਡ ਬੀਰੋਕੇ ਕਲਾਂ ਵਿਖੇ ਦਿਹਾਤੀ ਫੋਕਲ ਪੁਆਇੰਟ ਦੀ ਹੱਦਬੰਦੀ ਤੋਂ ਬਾਹਰ ਸਥਿਤ ਹੈ ਅਤੇ ਇਸ ਤਰ੍ਹਾਂ ਇਹ 24 ਘੰਟੇ ਬਿਜਲੀ ਸਪਲਾਈ ਮੁਹੱਈਆ ਕਰਨ ਲਈ ਪੰਜਾਬ ਸਰਕਾਰ ਦੀਆਂ ਮੌਜੂਦਾ ਹਦਾਇਤਾਂ ਦੇ ਅੰਤਰਗਤ ਨਹੀਂ ਆਉਂਦਾ ਹੈ ।

[ਬਿਜਲੀ ਮੰਤਰੀ]

ਅਨੁਲੱਗ-ੳ

ਪੰਜਾਬ ਰਾਜ ਬਿਜਲੀ ਬੋਰਡ

ਵੱਲੋਂ ਵਣਜ ਗਸ਼ਤੀ ਪੱਤਰ ਨੰ: 20/2000

ਮੁੱਖ ਇੰਜੀਨੀਅਰ/ਵਣਜ
ਵਿਕਰੀ ਭਾਗ, ਪੰ: ਰਾ: ਬਿ: ਬੋਰਡ,
ਪਟਿਆਲਾ ।

ਵੱਲ

1. ਸਾਰੇ ਇੰਜੀ:-ਇਨ-ਚੀਫ/ਮੁੱਖ ਇੰਜੀ:/ਉਪ ਮੁੱਖ ਇੰਜੀ:/ਨਿਗ: ਇੰਜੀ:/ਵਧੀਕ ਨਿਗ: ਇੰਜੀ:/ਸੀ: ਕਾ: ਕਾ: ਇੰਜੀ:/ਕਾ: ਕਾ: ਇੰਜੀ:/ਸ: ਕਾ: ਕਾ: ਇੰਜੀ:/ਸ: ਇੰਜੀ:/ਸੰਚਾਲਣ .. 2 ਕਾਪੀਆਂ ਹਰੇਕ
2. ਸਾਰੇ ਵਧੀਕ ਸ: ਇੰਜੀ:/ਸੰਚਾਲਣ ਇੰਚਾਰਜ ਸਬ ਆਫਿਸ .. 1 ਕਾਪੀ ਹਰੇਕ
3. ਸਾਰੇ ਉਪ ਮੁੱਖ ਇੰਜੀ:/ਡਾਇਰੈਕਟਰ/ਵਧੀਕ ਨਿਗ: ਇੰਜੀ:/ ਸੀ: ਕਾ: ਕਾ: ਇੰਜੀ:/ਕਾ: ਕਾ: ਇੰਜੀ:/ਸ: ਕਾ: ਕਾ: ਇੰਜੀ:/ਇਨਫੋਰਸਮੈਂਟ । .. -ਉਹੀ-
4. ਸਾਰੇ ਵਧੀਕ ਨਿਗ: ਇੰਜੀ:/ਸੀ: ਕਾ: ਕਾ: ਇੰਜੀ:/ ਟੈਕਨੀਕਲ ਆਡਿਟ, ਪੰ: ਰਾ: ਬਿ: ਬੋਰਡ । .. -ਉਹੀ-

ਮੀਮੋ ਨੰ: 21042/21792/SSM-415

ਮਿਤੀ : 4.4.2000

ਵਿਸ਼ਾ :— Release of Power Connections to Industrial Units being set up in Rural Focal Points,

The detailed instructions to provide requisite power infrastructure for release of power connections to the enterpreneures interested in setting up their Industrial Units in 127 No. Rural Focal Points being developed by the Punjab Government have been circulated vide CC No. 36/99 and CC No. 44/99. The list of these 127 No. Rural Focal Points is enclosed herewith for taking further necessary action in the matter.

Sd/-

Encl : As above. Chief Engineer/Commercial,
P. S. E. B., Patiala.

Note :—Now total No. is 128,

ਪਿੱਠ ਅੰਕਣ ਨੰ: 21793/21803/SSM-415 ਮਿਤੀ : 4-4-2000

ਉਪਰੋਕਤ ਦਾ ਉਤਾਰਾ ਹੇਠ ਲਿਖਿਆਂ ਨੂੰ ਸੂਚਨਾ ਅਤੇ ਲੋੜੀਂਦੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ :—

1. ਚੇਅਰਮੈਨ/ਸਾਰੇ ਮੈਂਬਰ ਬੋਰਡ/ਸਕੱਤਰ ਪੰ: ਰਾ: ਬਿ: ਬੋ:, ਪਟਿਆਲਾ ।
2. ਸਕੱਤਰ/ਸਿੰਚਾਈ ਅਤੇ ਬਿਜਲੀ ਵਿਭਾਗ, ਪੰਜਾਬ ਸਰਕਾਰ ਚੰਡੀਗੜ੍ਹ ।
3. ਸਕੱਤਰ, ਪੰਜਾਬ ਸਰਕਾਰ, ਇੰਡਸਟਰੀ ਅਤੇ ਕਾਮਰਸ ਵਿਭਾਗ, ਪੰਜਾਬ, ਚੰਡੀਗੜ੍ਹ ।
4. ਕਮਿਸ਼ਨਰ, ਫਾਇਨਾਂਸ ਟੂ ਗੌਰਮਿੰਟ, ਪੰਜਾਬ ਐਂਡ ਆਫੀਸ਼ੋ ਮੈਂਬਰ, ਪੰ: ਰਾ: ਬਿ: ਬੋ:, ਚੰਡੀਗੜ੍ਹ ।
5. ਸ਼੍ਰੀ ਵੀ. ਐਨ. ਮਾਥੁਰ, ਚੀਫ ਕੋਆਡੀਨੇਟਰ, ਉਦਯੋਗ ਸਹਾਇਕ, ਡਾਇਰੈਕਟੋਰੇਟ ਆਫ ਇੰਡਸਟਰੀਜ਼, ਪੰਜਾਬ, ਸੈਕਟਰ 17, ਚੰਡੀਗੜ੍ਹ ।

ਸਹੀ/-<br>
ਉਪ ਨਿਰਦੇਸ਼ਕ/ਵਿਕਰੀ,<br>
ਵਾ: ਮੁੱਖ ਇੰਜੀਨੀਅਰ/ਵਣਜ,<br>
ਪੰ: ਰਾ: ਬਿ: ਬੋ:, ਪਟਿਆਲਾ ।

ਪਿੱਠ ਅੰਕਣ ਨੰ: 21804/21904 SSM-415 ਮਿਤੀ : 4-4-2000

ਉਪਰੋਕਤ ਦਾ ਉਤਾਰਾ ਨੱਥੀ ਲਿਸਟ ਅਨੁਸਾਰ ਸਕੱਤਰ/ਰੂਟੀਨ ਭਾਗ, ਪੰ: ਰਾ: ਬਿ: ਬੋ: ਪਟਿਆਲਾ ਨੂੰ ਜਾਣਕਾਰੀ ਹਿੱਤ ਭੇਜਿਆ ਜਾਂਦਾ ਹੈ ।

ਸਹੀ/-<br>
ਉਪ ਨਿਰਦੇਸ਼ਕ/ਵਿਕਰੀ<br>
ਵਾ: ਮੁੱਖ ਇੰਜੀਨੀਅਰ/ਵਣਜ<br>
ਪੰ: ਰਾ: ਬਿ: ਬੋ:, ਪਟਿਆਲਾ ।

District-wise List of Rural Focal Points by order of Priority for provisions of 24 Hours Electric Supply.

| District | Sr. No. | Name of the Rural Focal Points | Name of the Block |
|---|---|---|---|
| 1 | 2 | 3 | 4 |
| Amritsar | 1. | Mandiala | Verka |
| | 2. | Sahibagpur | Tarn-Taran |
| | 3. | Vadala Johal | Jandiala Guru |
| | 4. | Dhade | Majitha |
| | 5. | Sangatpura | Harsha Chhina |
| | 6. | Bainka | Bhikhiwind |
| | 7. | Sarhali Mundan | Patti |
| | 8. | Sathiala | Rayya |
| | 9. | Bhangala | Valtoha |

| 1 | 2 | 3 | 4 |
|---|---|---|---|
| | 10. | Padri Kalan | Tarn-Taran |
| Bathinda | 11. | Mehraj | Phul |
| | 12. | Mandi Kalan | Rampura |
| | 13. | Balluana | Bathinda |
| | 14. | Har Raipur | Bathinda |
| | 15. | Phula | Nathana |
| | 16. | Mehma Sarja | Bathinda |
| | 17. | Deon | Bathinda |
| | 18. | Jhanduke | Rampura |
| | 19. | Badiala | Rampura |
| | 20. | Dhade | Rampura |
| | 21. | Kaike Kalan | Sangat |
| | 22. | Pathrala | Sangat |
| | 23. | Chak Fathe Singh Wala | Nathana |
| | 24. | Rajgarh Kube | Talwandi Sabo |
| | 25. | Laliana | Talwandi Sabo |
| | 26. | Pacca Kalan | Sangat |
| | 27. | Malkana | Talwandi Sabo |
| | 28. | Kal Jharani | Sangat |
| Faridkot | 29. | Ratti Rori | Faridkot |
| Fatehgarh Sahib | 30. | Nabipur | Sarhind |
| Ferozepur | 31. | Shande Hashim | Ghall Khurd |
| | 32. | Wahabwala | Abohar |
| | 33. | Lohgarh | Ghall Khurd |
| | 34. | Beganwali | Fazilka |
| | 35. | Karma | Mamdot |
| | 36. | Khaire ke Uttara | Guru Har Sahai |
| | 37. | Jhariwala | Guru Har Sahai |
| | 38. | Mahatam Nagar | Fazilka |
| | 39. | Bulanwala | Zira |
| Gurdaspur | 40. | Kalalwan | Qadian |
| Hoshiarpur | 41. | Nasrala | Hoshiarpur-I |
| | 42. | Dehbal Manj | Hajipur |
| | 43 | Harsa Mansar | Mukerian |
| | 44. | Rajpur Bhain | Hoshiarpur-II |

| 1 | 2 | 3 | 4 |
|---|---|---|---|
| **Jalandhar** | 45. | Partappura | Jalandhar East |
| | 46. | Nau Gaja | Jalandhar West |
| | 47. | Tehnag | Phillaur |
| | 48. | Mau Sahib | Nur Mehal |
| | 49. | Talwandi Hindo | Nakodar |
| | 50. | Dandore | Adampur |
| | 51. | Kurala | Bhogpur |
| | 52. | Jandiala | Rurka Kalan |
| **Kapurthala** | 53. | Wadala Kalan | Kapurthala |
| **Ludhiana** | 54. | Dhandran | Ludhiana-I |
| **Mansa** | 55. | Khiala Kalan | Mansa |
| | 56. | Man Bibrian | Mansa |
| | 57. | Dharampur | Budhlada |
| | 58. | Bajewala | Jhunir |
| | 59. | Biro Ke Kalan | Budhlada |
| **Moga** | 60. | Khosa Pando | Moga-II |
| **Mukatsar** | 61. | Aulakh | Malout |
| | 62. | Mahuana | Lambi |
| | 63. | Badhai | Mukatsar |
| | 64. | Virk Khera | Malout |
| | 65. | Madhir | Gidderbaha |
| | 66. | Maan Singh Wala | Mukatsar |
| | 67, | Midda | Malout |
| | 68. | Kollianwali | Malout |
| | 69. | Bhai Ka Kera | Lambi |
| | 70. | Gulabewala | Mukatsar |
| | 71. | Assa Butter | Gidderbaha |
| | 72. | Dhullarwala | Lambi |
| **Nawan Shehar** | 73. | Tonsa | Balachaur |
| **Patiala** | 74. | Pabri | Rajpura |
| **Ropar** | 75. | Rurki Pukhta | Kharar |
| **Sangrur** | 76. | Amargarh | Amargarh |
| | 77. | Sangala-Sangali | Malerkotla-I |
| | 78. | Sadopur-Sohadatpur | Malerkotla-I |
| | 79. | Nandhargarh-Channa | Dhuri |
| | 80. | Issi | Dhuri |
| | 81. | Fatehgarh | Sunam |
| | 82. | Chajli | Suram |
| | 83. | Jaulian | Bhawanigarh |

| 1 | 2 | 3 | 4 |
|---|---|---|---|
| | 84. | Kattu | Barnala |
| | 85. | Ballion | Sherpur |
| | 86. | Horike | Sherpur |
| | 87. | Moom | Mehal Kalan |
| | 88. | Chotian | Lehragaga |
| | 89. | Makror-Sahib | Moonak at Andana |
| **Amritsar** | 90. | Awan | Aala |
| | 91. | Khiala Khurd | Chogawan |
| | 92. | Sarhali Kalan | Chola Sahib |
| | 93. | Hoshiar Nagar | Gandiwind |
| | 94. | Kang | Khadur Sahib |
| | 95. | Gharyala | Patti |
| | 96. | Bhoewal | Tarsika |
| | 97. | Dayalpura | Bhikhiwind |
| | 98. | Saidpur | Tarsika |
| | 99. | Othian | Harsha Chhina |
| | 100. | Jalal Usman | Rayya |
| | 101. | Jabowal | Tarsika |
| | 102. | Meharban Pura | Jandiala Guru |
| | 103. | Chak Sikandar | Ajnala |
| **Bathinda** | 104. | Singo | Talwandi Sabo |
| | 105. | Seikhpura | Talwandi Sabo |
| | 106. | Dhapali | Phool |
| | 107. | Tiona | Bathinda |
| | 108. | Kalyan Sikha | Nathana |
| | 109. | Bangi Kulou | Sangat |
| | 110. | Jodhpur Pakhar | Talwandi Sabo |
| | 111. | Lehra Mohabat | Nathana |
| | 112. | Ghuda | Sangat |
| | 113. | Bhagwangarh | Sangat |

| 1 | 2 | 3 | 4 |
|---|---|---|---|
| **Faridkot** | 114. | Ramiana | Kotkapura |
| | 115. | Harino | Kotkapura |
| | 116. | Panj Graian Kalan | Kotkapura |
| | 117. | Gobindgarh | Kotkapura |
| | 118. | Sadhanwala | Faridkot |
| **Fatehgarh Sahib** | 119. | Chanarthal Kalan | Sarhind |
| | 120. | Kharey | Sarhind |
| | 121. | Bagrian | Sarhind |
| | 122. | Brass | Khera |
| | 123. | Bausliala Singh | Khera |
| | 124. | Firozepur | Bassi Pathana |
| | 125. | Nandpur Kalour | Bassi Pathana |
| | 126. | Paheri | Amloh |
| | 127. | Shamshpur | Amloh |

Note :—Village—Kuthala, Block Malerkotla-II, Distt. Sangrur has been added at Sr. 128 vide this office letter 27.8.2000.

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਕਿਹਾ ਹੈ ਕਿ ਪੰਜ ਹਜ਼ਾਰ ਰੁਪਿਆ ਸ਼ੈਲਰ ਵਾਲਿਆਂ ਨੇ ਜਮ੍ਹਾਂ ਨਹੀਂ ਕਰਵਾਇਆ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਪੈਸੇ ਜਮ੍ਹਾਂ ਕਰਾਉਣ ਦੀ ਜ਼ਿੰਮੇਵਾਰੀ ਸਰਕਾਰ ਦੀ ਸੀ ਜਾਂ ਫਿਰ ਸ਼ੈਲਰ ਵਾਲੇ ਦੀ ਸੀ ?

**ਸ੍ਰੀ ਸਪੀਕਰ** : ਉਹ ਪਿੰਡ ਵਾਲਿਆਂ ਦੇ ਲਈ ਹੈ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਰ, ਪੰਜ ਹਜ਼ਾਰ ਰੁਪਿਆ ਸ਼ੈਲਰ ਵਾਲਿਆਂ ਨੇ ਜਮ੍ਹਾਂ ਨਹੀਂ ਸੀ ਕਰਵਾਉਣਾ ਬਲਕਿ ਇਹ ਤਾਂ ਸਰਕਾਰ ਨੇ ਜਮ੍ਹਾਂ ਕਰਵਾਉਣਾ ਸੀ। ਇਸ ਵਿੱਚ ਸ਼ੈਲਰ ਵਾਲੇ ਦਾ ਕੋਈ ਕਸੂਰ ਨਹੀਂ ਅਤੇ ਉਨ੍ਹਾਂ ਦੀ ਕੋਈ ਗਲਤੀ ਨਹੀਂ ਹੈ।

**ਸ੍ਰੀ ਸਪੀਕਰ** : ਇਕ ਮਿੰਟ ਔਲਖ ਜੀ, ਪਹਿਲਾਂ ਮੈਨੂੰ ਸਵਾਲ ਕਲੀਅਰ ਕਰ ਲੈਣ ਦਿਓ। ਮੰਤਰੀ ਜੀ, ਤੁਸੀਂ ਦੱਸੋ।

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਫੋਕਲ ਪੁਆਇੰਟਾਂ ਉਤੇ ਬਿਜਲੀ ਲਈ ਪੈਸੇ ਪੰਜ ਹਜ਼ਾਰ ਰੁਪਏ ਜਮ੍ਹਾਂ ਕਰਾਉਣੇ ਹਨ, ਉਹ ਸਰਕਾਰ ਨੇ ਕਰਵਾਉਣੇ ਹਨ । ਇਹ ਫੈਸਲਾ ਸਰਕਾਰ ਨੇ ਲਿਆ ਸੀ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਇਸ ਵਿੱਚ ਤਾਂ ਸ਼ੈਲਰ ਵਾਲੇ ਦਾ ਕੋਈ ਕਸੂਰ ਨਹੀਂ ਹੈ । ਉਸ ਤੋਂ ਬਾਅਦ ਇਹ ਕਹਿੰਦੇ ਹਨ ਕਿ ਸ਼ੈਲਰ ਵਾਲੇ ਨੇ ਕੋਈ ਅਰਜ਼ੀ ਨਹੀਂ ਦਿੱਤੀ । ਕਿਹੜਾ ਸ਼ੈਲਰ ਵਾਲਾ ਹੋਵੇਗਾ ਜਿਹੜਾ ਕਿ ਬਿਜਲੀ ਦੇ ਕੁਨੈਕਸ਼ਨ ਲਈ ਅਰਜ਼ੀ ਨਹੀਂ ਦੇਵੇਗਾ । ਇਸ ਦੇ ਨਾਲ ਹੀ ਮੰਤਰੀ ਜੀ ਕਹਿ ਰਹੇ ਹਨ ਕਿ ਫੋਕਲ ਪੁਆਇੰਟਾਂ ਉਤੇ ਲੱਗਣ ਵਾਲੇ ਸ਼ੈਲਰਾਂ ਲਈ ਅੱਧਾ ਕਿਲੋਮੀਟਰ ਦੀ ਹੱਦ ਨਿਸ਼ਚਿਤ ਕੀਤੀ ਹੈ ਪਰ ਇਹ ਬੀਰੋਕੇ ਵਾਲਾ ਸ਼ੈਲਰ ਤਾਂ 100 ਮੀਟਰ ਉਤੇ ਹੀ ਲੱਗਾ ਹੋਇਆ ਹੈ । ਸੋ, ਮੇਰੀ ਬੇਨਤੀ ਹੈ ਕਿ ਇਸ ਸ਼ੈਲਰ ਨੂੰ ਲੱਗਿਆਂ ਇਕ ਸਾਲ ਹੋ ਗਿਆ ਹੈ ਅਤੇ ਉਸ ਦਾ ਬਹੁਤ ਨੁਕਸਾਨ ਹੋ ਗਿਆ ਹੈ । ਉਸ ਨੇ ਜਨਰੇਟਰ ਲਗਾਏ ਹਨ ਔਰ ਪੰਜ ਹਜ਼ਾਰ ਬੋਰੀ ਝੋਨੇ ਦੀ ਮਿੱਲਿੰਗ ਹੋਣੀ ਰਹਿੰਦੀ ਹੈ । ਜੋ ਉਸ ਸ਼ੈਲਰ ਵਾਲੇ ਦਾ ਨੁਕਸਾਨ ਹੋਇਆ ਹੈ, ਉਸ ਨੂੰ ਜੋ ਘਾਟਾ ਪਿਆ ਹੈ, ਉਹ ਸਰਕਾਰ ਦੇ ਜ਼ਿੰਮੇ ਪੈਣਾ ਚਾਹੀਦਾ ਹੈ ਜਾਂ ਫਿਰ ਬਿਜਲੀ ਬੋਰਡ ਦੇ ਜ਼ਿੰਮੇ ਪੈਣਾ ਚਾਹੀਦਾ ਹੈ । ਇਸ ਲਈ ਮੈਂ ਮੰਤਰੀ ਜੀ ਤੋਂ ਇਹ ਆਸ਼ਵਾਸਨ ਚਾਹੁੰਦਾ ਹਾਂ ਕਿ ਜੋ ਸ਼ੈਲਰ ਵਾਲੇ ਨੂੰ ਘਾਟਾ ਪਿਆ ਹੈ, ਉਸ ਨੂੰ ਪੂਰਾ ਕਰਨ ਦੀ ਕੋਈ ਗੱਲ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਸ ਸ਼ੈਲਰ ਵਾਲੇ ਨੂੰ ਲੇਟ ਨਹੀਂ ਕਰਾਂਗੇ ਪਰ ਫੈਸਲਾ ਇਹ ਹੈ ਕਿ ਜਦ ਤੱਕ ਪੰਜ ਹਜ਼ਾਰ ਰੁਪਿਆ ਨਹੀਂ ਆਉਂਦਾ ਉਦੋਂ ਤੱਕ ਅਸੀਂ ਪਿੰਡ ਨੂੰ ਬਿਜਲੀ ਨਹੀਂ ਦੇ ਸਕਦੇ । ਜਿੰਨਾ ਚਿਰ ਪਿੰਡ ਨੂੰ ਬਿਜਲੀ ਨਹੀਂ ਦੇ ਸਕਦੇ ਉਨ੍ਹਾਂ ਚਿਰ ਤੱਕ ਸ਼ੈਲਰ ਵਾਲੇ ਨੂੰ ਪਿੰਡ ਤੋਂ ਬਿਜਲੀ ਨਹੀਂ ਮਿਲ ਸਕਦੀ । ਸ਼ੈਲਰ ਵਾਲੇ ਉਤੇ ਇਹ ਪਾਬੰਦੀ ਨਹੀਂ ਹੈ ਕਿ ਉਸ ਨੇ ਪਿੰਡ ਤੋਂ ਹੀ ਬਿਜਲੀ ਲੈਣੀ ਹੈ । ਉਹ ਕਿਤੋਂ ਵੀ ਬਿਜਲੀ ਲੈ ਸਕਦਾ ਹੈ । ਕੋਈ ਵੀ ਇੰਡਸਟਰੀ, ਚਾਹੇ ਉਹ ਦੋ-ਚਾਰ ਕਿਲੋਮੀਟਰ ਦੂਰ ਹੋਵੇ, ਉਹ ਉਥੋਂ ਵੀ ਥਰੀ ਫੇਜ਼ ਬਿਜਲੀ ਲੈ ਸਕਦਾ ਹੈ ਅਤੇ ਆਪਣੇ ਖਰਚੇ ਉਤੇ ਲੈ ਸਕਦਾ ਹੈ । ਜਿਥੋਂ ਮਰਜ਼ੀ ਉਹ ਚਾਹਵੇ, ਉਥੋਂ ਉਹ ਬਿਜਲੀ ਲੈ ਸਕਦਾ ਹੈ ਅਤੇ ਉਸ ਨੂੰ ਬਿਜਲੀ ਸਪਲਾਈ ਮਿਲੇਗੀ ।

**ਸ਼੍ਰੀ ਸਪੀਕਰ** : ਮੰਤਰੀ ਜੀ, ਇਹ ਦੱਸੋ ਕਿ ਜਿਨ੍ਹਾਂ ਫੋਕਲ ਪੁਆਇੰਟਾਂ ਨੂੰ ਬਿਜਲੀ ਨਹੀਂ ਮਿਲੀ, ਉਨ੍ਹਾਂ ਦੀ ਗਿਣਤੀ 127 ਹੈ ਜਾਂ 128 ਹੈ ਕਿਉਂਕਿ ਪਹਿਲਾਂ 127 ਦੱਸੀ ਗਈ ਸੀ ।

**ਮੰਤਰੀ** : ਸਪੀਕਰ ਸਾਹਿਬ, ਜਿਉਂ ਜਿਉਂ ਅਸੀਂ ਅੱਗੇ ਫੋਕਲ ਪੁਆਇੰਟਾਂ ਨੂੰ ਬਿਜਲੀ ਦੇਈ ਜਾਂਦੇ ਹਾਂ, ਉਸੇ ਤਰ੍ਹਾਂ ਇਹ ਗਿਣਤੀ ਘਟਦੀ ਜਾਂਦੀ ਹੈ । ਇਹ

ਗਿਣਤੀ 128 ਹੈ । ਜੇ ਕੋਈ ਹੋਰ ਫੋਕਲ ਪੁਆਇੰਟ ਬਿਨਾਂ ਬਿਜਲੀ ਤੋਂ ਰਹਿੰਦਾ ਹੋਇਆ ਤਾਂ ਉਸ ਨੂੰ ਵੀ ਇਸ ਵਿੱਚ ਸ਼ਾਮਲ ਕਰ ਲਵਾਂਗੇ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਜਿਹੜੇ ਫੋਕਲ ਪੁਆਇੰਟਾਂ ਉਤੇ ਇੰਡਸਟਰੀ ਲੱਗੀ ਹੋਈ ਹੈ, ਕੀ ਉਨ੍ਹਾਂ ਨੂੰ ਇਹ ਬਿਜਲੀ ਸਪਲਾਈ ਦੇਣਗੇ ਜਾਂ ਨਹੀਂ ਅਤੇ ਇਹ ਇਸ ਸ਼ੈਲਰ ਨੂੰ ਕਦੋਂ ਤੱਕ ਬਿਜਲੀ ਦਾ ਕੁਨੈਕਸ਼ਨ ਦੇ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਅਤੇ ਦੱਸਣਾ ਚਾਹੁੰਦਾ ਹਾਂ ਕਿ ਕਿਸੇ ਵੀ ਤਰ੍ਹਾਂ ਦੀ ਇੰਡਸਟਰੀ ਵਾਸਤੇ ਜਿਸ ਨੇ ਬਿਜਲੀ ਦਾ ਕੁਨੈਕਸ਼ਨ ਲੈਣਾ ਹੈ, ਉਸ ਨੂੰ ਅਸੀਂ ਕਦੇ ਵੀ ਇਨਕਾਰ ਨਹੀਂ ਕਰਦੇ, ਪਰੰਤੂ ਜਿਨ੍ਹਾਂ ਪਿੰਡਾਂ ਦੇ ਫੋਕਲ ਪੁਆਇੰਟਾਂ ਵਿੱਚ ਹਾਲੇ ਤੱਕ 24 ਘੰਟੇ ਬਿਜਲੀ ਦੀ ਸਪਲਾਈ ਨਹੀਂ ਪਹੁੰਚੀ, ਉਨ੍ਹਾਂ ਨੂੰ ਉਦੋਂ ਤੱਕ ਨਹੀਂ ਦੇ ਸਕਦੇ ਜਦੋਂ ਤੱਕ ਉਨ੍ਹਾਂ ਨੂੰ 24 ਘੰਟੇ ਬਿਜਲੀ ਸਪਲਾਈ ਸ਼ੁਰੂ ਨਹੀਂ ਹੋ ਜਾਂਦੀ । ਮੈਂ ਪਹਿਲਾਂ ਵੀ ਕਿਹਾ ਹੈ ਕਿ ਇੰਡਸਟਰੀ ਵਾਲਾ ਚਾਹੇ ਪਿੰਡ ਤੋਂ ਜਾਂ ਬਾਹਰ ਤੋਂ ਕਿਤੋਂ ਵੀ ਬਿਜਲੀ ਦਾ ਕੁਨੈਕਸ਼ਨ ਲੈ ਸਕਦਾ ਹੈ ਅਤੇ ਆਪਣੇ ਖਰਚੇ ਤੇ ਲੈ ਸਕਦਾ ਹੈ ਪਰੰਤੂ ਉਸ ਉਤੇ ਇਹ ਕੋਈ ਪਾਬੰਦੀ ਨਹੀਂ ਹੈ ਕਿ ਉਸ ਨੇ ਬਿਜਲੀ ਪਿੰਡ ਤੋਂ ਹੀ ਲੈਣੀ ਹੈ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਫੋਕਲ ਪੁਆਇੰਟਾਂ ਵਾਸਤੇ ਸਰਕਾਰ ਨੇ ਅਨਾਊਂਸਮੈਂਟ ਕੀਤੀ ਸੀ ਕਿ ਜਿਹੜਾ ਵਿਅਕਤੀ ਇਨ੍ਹਾਂ ਫੋਕਲ ਪੁਆਇੰਟਾਂ ਉਤੇ ਕੋਈ ਇੰਡਸਟਰੀ ਲਗਾਏਗਾ, ਉਸ ਨੂੰ ਸਾਰੀਆਂ ਸਹੂਲਤਾਂ ਪਹਿਲ ਦੇ ਆਧਾਰ ਤੇ ਦਿੱਤੀਆਂ ਜਾਣਗੀਆਂ, ਜਿਸ ਵਿੱਚ ਬਿਜਲੀ ਬਾਰੇ ਵੀ ਸੀ । ਸਰਕਾਰ ਦੀਆਂ ਹਦਾਇਤਾਂ ਮੁਤਾਬਿਕ ਫੋਕਲ ਪੁਆਇੰਟਾਂ ਤੇ ਜਿਹੜੀ ਇੰਡਸਟਰੀ ਲੱਗੀ ਹੈ, ਉਨ੍ਹਾਂ ਲਈ ਬਿਜਲੀ ਦੇਣ ਦੀ ਜ਼ਿੰਮੇਂਵਾਰੀ ਸਰਕਾਰ ਵੱਲੋਂ ਪੈਸੇ ਭਰ ਕੇ ਦੇਣ ਦੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਤੱਕ ਇਨ੍ਹਾਂ ਨੇ ਕਿੰਨੇ ਫੋਕਲ ਪੁਆਇੰਟਾਂ ਉਤੇ ਬਿਜਲੀ ਦੇ ਦਿੱਤੀ ਹੈ ਅਤੇ ਕਿੰਨਿਆਂ ਨੂੰ ਨਹੀਂ ਦਿੱਤੀ ਗਈ ?

**ਮੰਤਰੀ** : ਸਪੀਕਰ ਸਾਹਿਬ, ਇਹ ਡਿਟੇਲ ਤਾਂ ਹੁਣ ਮੇਰੇ ਕੋਲ ਨਹੀਂ ਹੈ । ਜਿਹੜੇ ਪਿਛਲੇ ਫੋਕਲ ਪੁਆਇੰਟ ਹਨ, ਉਨ੍ਹਾਂ ਨੂੰ ਬਿਜਲੀ ਦੇ ਦਿੱਤੀ ਹੈ ਅਤੇ ਬਾਕੀਆਂ ਨੂੰ ਵੀ ਦਿੱਤੀ ਜਾ ਰਹੀ ਹੈ । ਸਾਰੇ ਫੋਕਲ ਪੁਆਇੰਟਾਂ ਉਤੇ ਬਿਜਲੀ ਦੇਣ ਦੀ ਜ਼ਿੰਮੇਂਵਾਰੀ ਸਰਕਾਰ ਦੀ ਹੈ । ਜਦੋਂ ਵੀ ਕੋਈ ਫੋਕਲ ਪੁਆਇੰਟ ਤੇ ਬਿਜਲੀ ਆ ਜਾਂਦੀ ਹੈ ਤਾਂ ਉਸ ਸਮੇਂ ਇੰਡਸਟਰੀ ਨੂੰ ਨਾਲ ਦੀ ਨਾਲ ਬਿਜਲੀ ਦਿੱਤੀ ਜਾ ਰਹੀ ਹੈ । ਲੇਕਿਨ ਜੇਕਰ ਫਿਰ ਵੀ ਇਨ੍ਹਾਂ ਨੂੰ ਕੋਈ ਅਜਿਹੇ ਕੇਸ ਦਾਂ ਪ੍ਰਾਬਲਮ ਹੈ ਤਾਂ ਇਹ ਸਾਨੂੰ ਦੱਸ ਦੇਣ, ਉਸ ਨੂੰ ਪਹਿਲ ਦੇ ਆਧਾਰ ਤੇ ਅਸੀਂ ਬਿਜਲੀ ਦਿਆਂਗੇ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੈਂ ਜੋ ਗੱਲ ਕਹੀ ਹੈ, ਉਹ ਸਰਕਾਰ ਦੀ ਜ਼ਿੰਮੇਂਵਾਰੀ ਸੀ । ਇਸੇ ਕਰਕੇ ਹੀ ਐਮ. ਐਲ. ਏ. ਨੇ ਸ਼ੈਲਰ

[ਸਰਦਾਰ ਬਲਦੇਵ ਸਿੰਘ ਖਿਆਲਾ]
ਆਪਣੇ ਪਿੰਡ ਵਿੱਚ ਲਵਾਏ ਪਰ ਹੁਣ ਇਹ ਕਹਿੰਦੇ ਹਨ ਕਿ ਉਹ ਇੰਡਸਟਰੀ ਦੇ ਤੌਰ ਤੇ ਬਿਜਲੀ ਲਵੇ । ਇਹ ਸਰਕਾਰ ਦੀ ਕੁਮਿੱਟਮੈਂਟ ਸੀ ਕਿ ਫੋਕਲ ਪੁਆਇੰਟਾਂ ਤੇ ਲੱਗੇ ਹੋਏ ਸ਼ੈਲਰਾਂ ਨੂੰ ਬਿਜਲੀ ਦੇਵਾਂਗੇ ਤਾਂ ਹੀ ਉਨ੍ਹਾਂ ਨੇ ਫੋਕਲ ਪੁਆਇੰਟਾਂ ਤੇ ਸ਼ੈਲਰ ਲਗਾਏ । ਨਹੀਂ ਤਾਂ ਉਹ ਸ਼ੈਲਰ ਲਗਾਉਂਦੇ ਹੀ ਨਹੀਂ ਸਨ । ਉਨ੍ਹਾਂ ਨੂੰ ਉਥੇ ਇਹ ਲਗਾਉਣ ਦੀ ਕੀ ਲੋੜ ਸੀ ? ਪਰ ਹੁਣ ਇਹ ਕਿਹਾ ਜਾ ਰਿਹਾ ਹੈ ਕਿ ਸਿੱਧੀ ਬਿਜਲੀ ਲੈ ਲਓ ਜਿਵੇਂ ਇੰਡਸਟਰੀ ਲੈਂਦੀ ਹੈ । ਫੇਰ ਉਨ੍ਹਾਂ ਨੂੰ 10 ਕਿਲੋਮੀਟਰ ਅੱਗੇ ਜਾ ਕੇ ਪਿੰਡ ਵਿੱਚ ਸ਼ੈਲਰ ਲਾਉਣ ਦੀ ਕੀ ਲੜ ਸੀ ? ਸਰਕਾਰ ਨੇ ਕੁਮਿੱਟਮੈਂਟ ਕੀਤੀ ਸੀ ਕਿ ਬਿਜਲੀ ਪਾਣੀ ਦੀ ਸਹੂਲਤ ਸਰਕਾਰ ਦੇਵੇਗੀ, ਤੁਸੀਂ ਫੋਕਲ ਪੁਆਇੰਟਾਂ ਤੇ ਇੰਡਸਟਰੀ ਲਗਾਓ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਸ਼ੈਲਰ ਨੂੰ ਕਿਉਂ ਬਿਜਲੀ ਨਹੀਂ ਦਿੱਤੀ ਜਾ ਰਹੀ ?

(ਇਸ ਸਪਲੀਮੈਂਟਰੀ ਦਾ ਕੋਈ ਉੱਤਰ ਨਹੀਂ ਆਇਆ ।)

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਸਰਕਾਰ ਨੇ ਕਿਹਾ ਹੈ ਜੋ ਫੋਕਲ ਪੁਆਇੰਟ ਹਨ, ਉਨ੍ਹਾਂ ਨੂੰ ਸਾਰੀਆਂ ਸਹੂਲਤਾਂ ਤੇ ਹਰ ਚੀਜ਼ ਦਿੱਤੀ ਜਾਵੇਗੀ ਪਰ ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ ਵਿੱਚ ਫੋਕਲ ਪੁਆਇੰਟ ਤੇ ਕੋਈ ਬਿਜਲੀ ਨਹੀਂ ਹੈ । ਇਸ ਦੇ ਨਾਲ ਹੀ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿੰਨੇ ਫੋਕਲ ਪੁਆਇੰਟ ਪੰਜਾਬ ਵਿੱਚ ਹਨ, ਇਨ੍ਹਾਂ ਵਾਸਤੇ ਬਿਜਲੀ ਦੇਣ ਲਈ ਟਰਾਂਸਫ਼ਾਰਮਰ ਸਰਕਾਰ ਦੇਵੇਗੀ ਜਾਂ ਜਿਨ੍ਹਾਂ ਨੇ ਇੰਡਸਟਰੀ ਲਾਉਣੀ ਹੈ, ਉਹ ਟਰਾਂਸਫਾਰਮਰ ਰੱਖਣਗੇ ? ਜਿਹੜੇ ਟਰਾਂਸਫਾਰਮਰ ਰੱਖੇ ਜਾਣੇ ਹਨ, ਕੀ ਉਹ ਰੱਖੇ ਵੀ ਗਏ ਹਨ ਜਾਂ ਨਹੀਂ ? ਅਤੇ ਜੇ ਰੱਖੇ ਜਾਣਗੇ ਤਾਂ ਉਹ ਕਿੰਨੀ ਪਾਵਰ ਦੇ ਹੋਣਗੇ ?

**ਸ੍ਰੀ ਸਪੀਕਰ** : ਮੰਤਰੀ ਜੀ ਪਾਵਰ ਵਾਲੀ ਗੱਲ ਕਿਵੇਂ ਦੱਸਣਗੇ ? ਤੁਸੀਂ ਇਹ ਪੁੱਛੋ ਕਿ ਇਹ ਟਰਾਂਸਫਾਰਮਰ ਸਰਕਾਰ ਲਾਏਗੀ ਜਾਂ ਪ੍ਰਾਈਵੇਟ ਲਗਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਿਹਾ ਹੈ ਕਿ ਇੰਡਸਟਰੀ ਨੂੰ ਵਿਕਸਿਤ ਕਰਨ ਲਈ ਸਰਕਾਰ ਦਾ ਫੈਸਲਾ ਸੀ ਕਿ ਜਿੰਨੀਆਂ ਇੰਡਸਟਰੀਜ਼ ਲਗਾਈਆਂ ਜਾਣਗੀਆਂ, ਸਰਕਾਰ ਉਨ੍ਹਾਂ ਨੂੰ ਬਿਜਲੀ ਦੇਵੇਗੀ । ਇਸ ਦੇ ਨਾਲ ਹੀ ਇਹ ਵੀ ਫੈਸਲਾ ਕੀਤਾ ਹੈ ਕਿ ਪੰਜ ਹਜ਼ਾਰ ਰੁਪਿਆ ਸਰਕਾਰ ਜ਼ਮ੍ਹਾਂ ਕਰਾਏਗੀ । ਜਿਹੜੇ-ਜਿਹੜੇ ਪਿੰਡਾਂ ਵਿੱਚ ਸਰਕਾਰ ਨੇ ਪੈਸੇ ਜਮ੍ਹਾਂ ਕਰਾ ਦਿੱਤੇ ਹਨ, ਉਨ੍ਹਾਂ ਨੂੰ ਬਿਜਲੀ ਦੇ ਦਿੱਤੀ ਹੈ । ਜਿਉਂ ਜਿਉਂ ਸਰਕਾਰ ਪੈਸੇ ਜਮ੍ਹਾਂ ਕਰਾਈ ਜਾਵੇਗੀ, ਉਥੇ ਨਾਲੋਂ-ਨਾਲ ਬਿਜਲੀ ਦੇਵਾਂਗੇ । ਜਿਹੜੇ ਫੋਕਲ ਪੁਆਇੰਟਾਂ ਤੇ ਟਰਾਂਸਫਾਰਮਰ ਲਗਾਉਣੇ ਹਨ, ਉਥੇ ਪਹਿਲਾਂ ਕਪੈਸਿਟੀ ਦੇਖੀ ਜਾਵੇਗੀ । ਇੱਕ ਟਰਾਂਸਫ਼ਾਰਮਰ ਤਾਂ ਲੱਗਣਾ ਹੀ ਹੈ । ਬਾਕੀ ਇੰਡਸਟਰੀ ਦੀ ਕਿੰਨੀ ਮੰਗ ਹੈ, ਉਸ ਹਿਸਾਬ ਨਾਲ ਟਰਾਂਸਫਾਰਮਰ ਤਾਂ ਵੱਡੇ ਹੋਈ ਜਾਂਦੇ ਹਨ ।

**ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ :** ਇਹ ਟਰਾਂਸਫ਼ਾਰਮਰ ਤੁਸੀਂ ਲਗਾਓਗੇ ਕਿ ਪ੍ਰਾਈਵੇਟ ਲਗਾਉਣਗੇ ?

**ਸ਼੍ਰੀ ਸਪੀਕਰ :** ਹਾਂ ਜੀ, ਟਰਾਂਸਫ਼ਾਰਮਰ ਸਰਕਾਰ ਲਗਵਾਏਗੀ ਜਾਂ ਪ੍ਰਾਈਵੇਟ ਲਗਾਉਣ, ਇਹ ਕੁਐਸਚਨ ਹੈ ।

**ਮੰਤਰੀ :** ਜਿਹੜੀ ਛੋਟੀ ਇੰਡਸਟਰੀ ਹੁੰਦੀ ਹੈ, ਉਥੇ ਸਰਕਾਰ ਹੀ ਲਗਾਉਂਦੀ ਹੈ । ਜਿਥੇ ਵੱਡੀ ਇੰਡਸਟਰੀ ਲੱਗਦੀ ਹੈ, ਉਥੇ ਇੰਡਸਟਰੀ ਵਾਲੇ ਆਪ ਲਗਾਉਂਦੇ ਹਨ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਮੈਂ ਇੰਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਕੰਡੀਸ਼ਨ ਲੱਗੀ ਸੀ ਕਿ ਪੰਜ ਹਜ਼ਾਰ ਰੁਪਏ ਸਰਕਾਰ ਨੇ ਜਮ੍ਹਾਂ ਕਰਾਉਣੇ ਹਨ, ਜਿਸ ਕਾਰਨ ਮਾਮਲਾ ਡਿਲੇਅ ਹੋ ਰਿਹਾ ਹੈ । ਇਹ ਸਬੰਧਤ ਵਿਭਾਗ ਕਾਹਲੋਂ ਸਾਹਿਬ ਕੋਲ ਹੈ । ਜੇ ਉਹ ਐਸ਼ਿਓਰੈਂਸ ਨਹੀਂ ਦੇ ਸਕਦੇ ਤਾਂ ਇਹ ਐਸ਼ਿਓਰੈਂਸ ਦੇ ਦੇਣ ਕਿ ਜਿਨ੍ਹਾਂ ਦਾ ਪੰਜ ਹਜ਼ਾਰ ਰੁਪਿਆ ਸਿਕਿਓਰਿਟੀ ਦਾ ਜਮ੍ਹਾਂ ਨਹੀਂ ਕਰਵਾਇਆ, ਉਹ ਕਿੰਨੀ ਦੇਰ ਤੱਕ ਜਮ੍ਹਾਂ ਕਰਵਾ ਦੇਣਗੇ ਤਾਂ ਕਿ ਬਿਜਲੀ ਦੀ ਸਪਲਾਈ ਬਹਾਲ ਹੋ ਸਕੇ ?

**ਸ਼੍ਰੀ ਸਪੀਕਰ :** ਕਾਹਲੋਂ ਸਾਹਿਬ, ਫੋਕਲ ਪੁਆਇੰਟਾਂ ਤੇ ਬਿਜਲੀ ਵਾਸਤੇ ਜਿਹੜਾ ਪੰਜ ਹਜ਼ਾਰ ਰੁਪਿਆ ਜਮ੍ਹਾ ਨਹੀਂ ਕਰਾਇਆ, ਕੀ ਉਹ ਤੁਸੀਂ ਕਰਾ ਸਕਦੇ ਹੋ ਕਿ ਨਹੀਂ ?

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ :** ਇਸ ਮੁਤੱਲਕ ਮੈਂ ਬਹੁਤ ਪੱਕੇ ਢੰਗ ਨਾਲ ਕਹਿ ਨਹੀਂ ਸਕਦਾ ਕਿਉਂਕਿ........

**ਸ਼੍ਰੀ ਸਪੀਕਰ :** ਰਹਿਣ ਦਿਓ ਫੇਰ ।

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ :** ਮੇਰੇ ਕੋਲ ਇਸ ਸਮੇਂ ਇਨਫਰਮੇਸ਼ਨ ਨਹੀਂ ਹੈ । ਜਿਹੜੀ ਗੱਲ ਦਾ ਮੈਨੂੰ ਪਤਾ ਨਹੀਂ ਹੈ, ਉਸ ਦਾ ਜਵਾਬ ਮੈਂ ਕਿਵੇਂ ਦੇਵਾਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਮੇਰਾ ਖਿਆਲ ਹੈ ਕਿ ਇਨ੍ਹਾਂ ਦਾ ਧਿਆਨ ਕਿਸ ਹੋਰ ਪਾਸੇ ਸੀ । ਸਬੰਧਿਤ ਮੰਤਰੀ ਜੀ ਕਹਿ ਰਹੇ ਹਨ ਕਿ ਬਿਜਲੀ ਬੋਰਡ ਨੂੰ ਫੋਕਲ ਪੁਆਇੰਟਾਂ ਤੇ ਬਿਜਲੀ ਦੇਣ ਦਾ ਕੋਈ ਇਤਰਾਜ਼ ਨਹੀਂ ਪਰ ਸਰਕਾਰ ਵੱਲੋਂ ਪੰਜ ਹਜ਼ਾਰ ਰੁਪਿਆ ਜਮ੍ਹਾਂ ਨਹੀਂ ਕਰਵਾਇਆ ਗਿਆ । ਫੋਕਲ ਪੁਆਇੰਟ ਪੇਂਡੂ ਵਿਕਾਸ ਵਿਭਾਗ ਦੇ ਜ਼ਿੰਮੇ ਹੈ ਕਿ ਉਹ ਪੈਸੇ ਜਮ੍ਹਾਂ ਕਰਵਾ ਦੇਵੇ ਕਿਉਂਕਿ ਸਰਕਾਰ ਵੱਲੋਂ ਕਿਹਾ ਗਿਆ ਸੀ ਕਿ ਸਰਕਾਰ ਪੰਜ ਹਜ਼ਾਰ ਰੁਪਿਆ ਪਾਵਰ ਦੀ ਸਕਿਓਰਟੀ ਜਮ੍ਹਾਂ ਕਰਵਾਏਗੀ । ਇਹ ਕਦੋਂ ਤੱਕ ਪੈਸਾ ਜਮ੍ਹਾਂ ਕਰ ਦੇਵੋਗੇ ?

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ :** ਪੰਜ ਹਜ਼ਾਰ ਰੁਪਏ ਦੀ ਗੱਲ ਹੈ ?

**ਸ਼੍ਰੀ ਸਪੀਕਰ :** ਹਾਂ ਜੀ ।

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ :** ਇਹ ਜਮ੍ਹਾਂ ਕਰਵਾ ਦੇਵਾਂਗੇ। ਮੈਂ ਇਹ ਐਸ਼ੋਰੈਂਸ ਦਿੰਦਾ ਹਾਂ।

---

**ਬਿਜਲੀ ਸਪਲਾਈ ਦੀਆਂ ਪੁਰਾਣੀਆਂ ਤਾਰਾਂ (ਕੇਬਲਜ਼) ਨੂੰ ਬਦਲਣਾ**

*2158. **ਸਰਦਾਰ ਅਮਰਜੀਤ ਸਿੰਘ ਸਮਰਾ :** ਕੀ ਬਿਜਲੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਰਕਾਰ ਦੇ ਧਿਆਨ ਵਿੱਚ ਹੈ ਕਿ ਦਿਹਾਤੀ ਇਲਾਕਿਆਂ ਵਿੱਚ ਬਿਜਲੀ ਦੀਆਂ ਤਾਰਾਂ (ਕੇਬਲਜ਼) ਬਹੁਤ ਖਸਤਾ ਹਾਲਤ ਵਿੱਚ ਹਨ;

(ਅ) ਪੁਰਾਣੀਆਂ ਤਾਰਾਂ (ਕੇਬਲਜ਼) ਨੂੰ ਬਦਲਣ ਲਈ ਪੰਜਾਬ ਰਾਜ ਬਿਜਲੀ ਸਪਲਾਈ ਬੋਰਡ ਦੁਆਰਾ ਅਪਣਾਈ ਜਾ ਰਹੀ ਨੀਤੀ ਦੇ ਵੇਰਵੇ ਕੀ ਹਨ;

(ੲ) ਕੀ ਬਿਜਲੀ ਸਪਲਾਈ ਕਰਨ ਦੀਆਂ ਤਾਰਾਂ (ਕੇਬਲਜ਼) ਨੂੰ ਚੈਕ ਕਰਨ ਲਈ ਕੋਈ ਨਿਯਤਕਾਲੀ ਚੈਕਿੰਗਾਂ ਕੀਤੀਆਂ ਜਾਂਦੀਆਂ ਹਨ, ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ?

**ਸਰਦਾਰ ਸਿਕੰਦਰ ਸਿੰਘ ਮਲੂਕਾ :** (ੳ) ਦਿਹਾਤੀ ਇਲਾਕੇ ਵਿੱਚ ਬਿਜਲੀ ਦੀ ਸਪਲਾਈ ਲਈ ਕੇਬਲਾਂ ਆਮ ਤੌਰ ਤੇ ਠੀਕ ਹਾਲਤ ਵਿੱਚ ਹਨ, ਪ੍ਰੰਤੂ ਕਈ ਵਾਰ ਲੰਬੇ ਸਮੇਂ ਤੋਂ ਬਿਜਲੀ ਦੀ ਲਗਾਤਾਰ ਸਪਲਾਈ ਕਾਰਨ ਇਹ ਕੇਬਲਾਂ ਖਰਾਬ ਹੋ ਜਾਂਦੀਆਂ ਹਨ।

(ਅ) ਖਰਾਬ ਹੋਈਆਂ ਕੇਬਲਾਂ ਦਿਨ ਪ੍ਰਤੀ ਦਿਨ ਜਦੋਂ ਲੋੜ ਹੋਵੇ, ਬਦਲ ਦਿੱਤੀਆਂ ਜਾਂਦੀਆਂ ਹਨ।

(ੲ) ਹਾਂ ਜੀ। ਇਹ ਕੇਬਲਾਂ ਸਮੇਂ ਸਮੇਂ ਸਿਰ ਮੇਂਟੀਨੈਂਸ ਗੈਂਗ, ਜਿਸ ਵਿੱਚ ਲਾਈਨਮੈਨ ਅਤੇ ਜੇ. ਈ. ਸ਼ਾਮਲ ਹੁੰਦੇ ਹਨ, ਦੁਆਰਾ ਏਰੀਆ-ਵਾਈਜ਼ ਰੁਟੀਨ ਪੈਟਰੋਲਿੰਗ ਦੌਰਾਨ ਚੈਕ ਕੀਤੀਆਂ ਜਾਂਦੀਆਂ ਹਨ।

**ਸਰਦਾਰ ਅਮਰਜੀਤ ਸਿੰਘ ਸਮਰਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਜਿਹੜੀਆਂ ਦਿਹਾਤੀ ਇਲਾਕੇ ਵਿਚ ਬਿਜਲੀ ਦੀਆਂ ਤਾਰਾਂ ਹਨ, ਉਨ੍ਹਾਂ ਨੂੰ ਬਦਲਣ ਦੇ ਕੋਈ ਨਿਯਮ ਹਨ ਅਤੇ ਕਿੰਨੀ ਦੇਰ ਬਾਅਦ ਇਹ ਤਾਰਾਂ ਬਦਲਦੇ ਹਨ? ਕੀ ਇਹ ਕਾਗਜ਼ਾਂ ਵਿਚ ਹੀ ਬਦਲ ਜਾਂਦੀਆਂ ਹਨ? ਬਿਜਲੀ ਦੀ ਬੜੀ ਸ਼ਾਰਟੇਜ ਹੁੰਦੀ ਹੈ, ਐਕਸੀਡੈਂਟ ਹੁੰਦੇ ਹਨ, ਅੱਗਾਂ ਲਗ-ਦੀਆਂ ਹਨ, ਨੁਕਸਾਨ ਹੁੰਦੇ ਹਨ। ਇਸ ਲਈ ਲੀਕੇਜ ਹੋਣ ਕਾਰਨ ਬਿਜਲੀ ਦੀਆਂ ਤਾਰਾਂ ਦਿਹਾਤੀ ਇਲਾਕੇ ਵਿਚ ਬਦਲਣ ਦਾ ਕੀ ਕਰਾਈਟੇਰੀਆ ਹੈ?

**ਸ਼੍ਰੀ ਸਪੀਕਰ :** ਮਲੂਕਾ ਸਾਹਿਬ, ਕੀ ਇਨ੍ਹਾਂ ਲਈ ਕੋਈ ਟਾਈਮ ਲਿਮਿਟ ਫਿਕਸ ਕਰਦੇ ਹੋ ਕਿ ਇਹ ਕਿੰਨੇ ਚਿਰ ਬਾਅਦ ਠੀਕ ਹੋਣਗੀਆਂ?

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਦੇ ਲਈ ਕੋਈ ਟਾਈਮ ਲਿਮਿਟ ਨਹੀਂ ਹੈ ਪਰ ਜੇ ਕੋਈ ਤਾਰ ਖਰਾਬ ਹੋ ਜਾਵੇ ਤਾਂ ਅਸੀਂ ਇਸ ਨੂੰ ਛੇਤੀ ਬਦਲਾ ਦਿੰਦੇ ਹਾਂ। ਤਾਰਾਂ ਪੁਰਾਣੀਆਂ ਹੋਣ ਕਰਕੇ ਸ਼ਾਰਟ ਸਰਕਟ ਨਹੀਂ ਹੁੰਦੇ ਬਲਕਿ ਇਹ ਤਾਰਾਂ ਢਿੱਲੀਆਂ ਜਾਂ ਨੀਵੀਆਂ ਹੋਣ ਕਾਰਨ ਹੋ ਜਾਂਦੇ ਹਨ। ਇਹ ਕੋਈ ਜ਼ਰੂਰੀ ਨਹੀਂ ਕਿ ਇਹ 4 ਸਾਲ ਜਾਂ 10 ਸਾਲ ਬਾਅਦ ਹੀ ਬਦਲੀਆਂ ਜਾਣਗੀਆਂ। ਜਿੱਥੇ ਕਿਤੇ ਛੇਤੀ ਬਦਲਣ ਦੀ ਲੋੜ ਹੋਵੇ ਤਾਂ ਜਲਦੀ ਹੀ ਬਦਲ ਦਿੱਤੀਆਂ ਜਾਂਦੀਆਂ ਹਨ। ਜਿੱਥੇ ਤਾਰ ਖਰਾਬ ਹੋ ਜਾਂਦੀ ਹੈ ਤਾਂ ਇਹ ਸਾਡੀ ਜ਼ਿੰਮੇਵਾਰੀ ਹੈ ਕਿ ਠੀਕ ਕਰਵਾ ਕੇ ਦੇਈਏ। ਅਗਰ ਮਾਨਯੋਗ ਐਮ. ਐਲ. ਏ. ਸਾਹਿਬ ਦੇ ਹਲਕੇ ਵਿਚ ਕੋਈ ਕਿਸ ਤਰ੍ਹਾਂ ਦੀ ਪ੍ਰਾਬਲਮ ਹੈ ਤਾਂ ਅਸੀਂ ਠੀਕ ਕਰਵਾ ਦਿਆਂਗੇ। ਇਸ ਬਾਰੇ ਇਹ ਦੱਸ ਦੇਣ।

**ਸਰਦਾਰ ਅਮਰਜੀਤ ਸਿੰਘ ਸਮਰਾ :** ਇਹ ਤਾਂ ਕੋਈ ਜਵਾਬ ਨਹੀਂ ਹੈ ਜੀ। ਕਾਗਜ਼ਾਂ ਵਿਚ ਤਾਂ ਇਹ ਬਦਲ ਦਿੱਤੀਆਂ ਜਾਂਦੀਆਂ ਹਨ ਪਰ ਅਸਲੀਅਤ ਵਿਚ ਇਹ ਲਮਕਦੀਆਂ ਰਹਿੰਦੀਆਂ ਹਨ ਜਿਸ ਕਾਰਨ ਪਸ਼ੂਆਂ ਦੇ ਵੀ ਐਕਸੀਡੈਂਟ ਹੋ ਜਾਂਦੇ ਹਨ।

**ਸ੍ਰੀ ਸਪੀਕਰ :** ਸਮਰਾ ਜੀ, ਤੁਸੀਂ ਕੁਐਸਚਨ ਪੁੱਛੋ। ਜੇ ਤੁਹਾਡੇ ਹਲਕੇ ਵਿਚ ਕੋਈ ਅਜਿਹੀ ਪ੍ਰਾਬਲਮ ਹੈ ਤਾਂ ਤੁਸੀਂ ਲਿਖ ਕੇ ਦਿਓ ਜਾਂ ਕਿਤੇ ਹੋਰ ਵੀ ਇਹ ਪ੍ਰਾਬਲਮ ਹੈ ਤਾਂ ਵੀ ਲਿਖ ਕੇ ਦੇ ਦਿਓ।

---

## ਮਾਨਸਾ ਵਿਖੇ ਜੇਲ੍ਹ ਦੀ ਇਮਾਰਤ ਦੀ ਉਸਾਰੀ

*2137. **ਸਰਦਾਰ ਸੁਖਵਿੰਦਰ ਸਿੰਘ ਔਲਖ :** ਕੀ ਰੱਖਿਆ ਸੇਵਾਵਾਂ ਦੀ ਭਲਾਈ ਅਤੇ ਜੇਲ੍ਹ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮਾਨਸਾ ਵਿਚ ਜੇਲ੍ਹ ਦੀ ਇਮਾਰਤ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ ਅਤੇ ਇਸ ਇਮਾਰਤ ਦੀ ਉਸਾਰੀ ਕਦੋਂ ਤਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਅਜੀਤ ਸਿੰਘ ਕੋਹਾੜ :** ਹਾਂ ਜੀ। ਜ਼ਿਲ੍ਹਾ ਜੇਲ੍ਹ, ਮਾਨਸਾ ਦੀ ਉਸਾਰੀ ਲਈ ਪਿੰਡ ਠੂਠਿਆਂ ਵਾਲੀ ਅਤੇ ਮਾਨਸਾ ਖੁਰਦ ਦੀ ਜ਼ਮੀਨ ਪ੍ਰਾਪਤ ਕਰਨ ਲਈ ਭੋਂ ਪ੍ਰਾਪਤੀ ਐਕਟ, 1894 ਦੀ ਧਾਰਾ 4 ਅਤੇ 6 ਅਧੀਨ ਨੋਟੀਫਿਕੇਸ਼ਨਾਂ ਜਾਰੀ ਕਰ ਦਿੱਤੀਆਂ ਗਈਆਂ ਸਨ, ਪਰੰਤੂ ਬਾਅਦ ਵਿਚ ਜ਼ਮੀਨ ਮਾਲਕਾਂ ਵੱਲੋਂ ਪ੍ਰਾਪਤ ਹੋਈ ਪ੍ਰਤੀ ਬੇਨਤੀ ਨੂੰ ਵਿਚਾਰ ਕਰਕੇ ਇਹ ਮਹਿਸੂਸ ਕੀਤਾ ਕਿ ਇਹ ਜ਼ਮੀਨ ਆਬਾਦੀ ਦੇ ਨੇੜੇ ਹੋਣ ਕਾਰਨ ਜੇਲ੍ਹ ਲਈ ਢੁਕਵੀਂ ਨਹੀਂ ਇਸ ਲਈ ਇਹ ਫੈਸਲਾ ਲਿਆ ਗਿਆ ਕਿ ਕਿਸੇ ਹੋਰ ਜ਼ਮੀਨ ਦੀ ਭਾਲ ਕੀਤੀ ਜਾਵੇ। ਇਸ ਮੰਤਵ ਲਈ ਪਿੰਡ ਮਲਿਕਪੁਰ ਵਿਖੇ 27 ਏਕੜ, 3 ਕਨਾਲ ਅਤੇ 9 ਮਰਲੇ ਜ਼ਮੀਨ ਦੀ ਚੋਣ ਕੀਤੀ ਗਈ ਪਰੰਤੂ ਕੁਝ ਕਾਰਨਾਂ ਕਰਕੇ ਇਹ ਤਜਵੀਜ਼ ਵੀ ਸਿਰੇ ਨਹੀਂ ਚੜ੍ਹ ਸਕੀ। ਇਸ ਉਪਰੰਤ ਮਾਮਲ ਨੂੰ ਮੁੜ ਵਿਚਾਰਦੇ ਹੋਏ ਇਹ ਯੋਗ ਸਮਝਿਆ ਗਿਆ ਕਿ ਇਸ ਮੰਤਵ ਲਈ ਕੋਈ

[ਰੱਖਿਆ ਸੇਵਾਵਾਂ ਦੀ ਭਲਾਈ ਅਤੇ ਜ਼ੇਲ੍ਹ ਮੰਤਰੀ]
ਢੁਕਵੀਂ ਪੰਚਾਇਤੀ/ਸਰਕਾਰੀ ਜ਼ਮੀਨ ਦੀ ਭਾਲ ਕੀਤੀ ਜਾਵੇ। ਇਸ ਮੰਤਵ ਲਈ ਡਿਪਟੀ ਕਮਿਸ਼ਨਰ ਮਾਨਸਾ ਨੂੰ ਲਿਖਿਆ ਜਾ ਚੁੱਕਾ ਹੈ। ਜਦੋਂ ਵੀ ਜ਼ਮੀਨ ਪ੍ਰਾਪਤ ਹੋ ਗਈ ਤਾਂ ਜ਼ੇਲ੍ਹ ਦੀ ਇਮਾਰਤ ਦੀ ਉਸਾਰੀ ਦਾ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਸਾਹਿਬ ਨੇ ਪਹਿਲਾਂ ਕਿਹਾ ਹੈ ਕਿ ਪਿੰਡ ਨੂਠਿਆਂ ਵਾਲੀ ਵਿਚ ਜ਼ਮੀਨ ਦੀ ਸ਼ਨਾਖਤ ਕੀਤੀ ਗਈ ਪਰ ਉਹ ਸਕੀਮ ਸਿਰੇ ਨਹੀਂ ਚੜ੍ਹੀ। ਉਸ ਤੋਂ ਬਾਅਦ ਕਿਹਾ ਕਿ ਪਿੰਡ ਮਲਿਕਪੁਰ ਖਿਆਲਾ ਵਿਚ 27 ਏਕੜ, 3 ਕਨਾਲ ਅਤੇ 9 ਮਰਲੇ ਜ਼ਮੀਨ ਦੀ ਚੋਣ ਕੀਤੀ ਗਈ ਲੇਕਿਨ ਇਹ ਗੱਲ ਵੀ ਸਿਰੇ ਨਹੀਂ ਚੜ੍ਹੀ। ਹੁਣ ਪੰਚਾਇਤ ਨੇ ਕਿਸੇ ਨੂੰ ਜ਼ਮੀਨ ਦੇਣੀ ਨਹੀਂ। ਮੈਂ ਮੰਤਰੀ ਜੀ ਤੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਕਦੋਂ ਤਕ ਜ਼ਮੀਨ ਲੈ ਕੇ ਇਹ ਜ਼ੇਲ੍ਹ ਬਣਾ ਦਿੱਤੀ ਜਾਵੇਗੀ ਅਤੇ ਇਸ ਦੇ ਲਈ ਕਿੰਨਾ ਸਮਾਂ ਚਾਹੀਦਾ ਹੈ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਆਪ ਜੀ ਦੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਜ਼ੇਲ੍ਹ, ਮਾਨਸਾ ਦੀ ਉਸਾਰੀ ਲਈ ਸਾਬਕਾ ਮੁੱਖ ਮੰਤਰੀ ਜੀ ਦੀ ਪ੍ਰਵਾਨਗੀ ਨਾਲ ਪਿੰਡ ਨੂਠਿਆਂ ਵਾਲੀ ਅਤੇ ਮਾਨਸਾ ਖੁਰਦ ਦੀ ਜ਼ਮੀਨ ਪ੍ਰਾਪਤ ਕਰਨ ਲਈ ਭੋਂ ਪ੍ਰਾਪਤੀ ਐਕਟ, 1894 ਦੀ ਧਾਰਾ 4 ਅਤੇ 6 ਅਧੀਨ ਨੋਟੀਫਿਕੇਸ਼ਨਾਂ ਜਾਰੀ ਕੀਤੀਆਂ ਗਈਆਂ ਸਨ ਪਰ ਜ਼ਮੀਨ ਦੇ ਮਾਲਕਾਂ ਵਲੋਂ.. ....

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਇਹ ਦੁਬਾਰਾ ਉਹੀ ਰਿਪਲਾਈ ਦੇ ਰਹੇ ਹਨ। ਇਹ ਤਾਂ ਮੈਂ ਪੜ੍ਹ ਲਿਆ ਹੈ, ਸੁਣ ਲਿਆ ਹੈ। ਮੈਂ ਤਾਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਤੋਂ ਬਾਅਦ......

**ਸ਼੍ਰੀ ਸਪੀਕਰ** : ਹੋ ਸਕਦਾ ਹੈ ਕਿ ਇਸ ਦੇ ਨਾਲ ਸਬੰਧਤ ਕੋਈ ਹੋਰ ਗੱਲ ਕਹਿਣਾ ਚਾਹੁੰਦੇ ਹੋਣ।

**ਮੰਤਰੀ** : ਉਹ ਰਿਟ ਵੀ ਡਿਸਮਿਸ ਹੋ ਗਈ। ਭੋਂ ਮਾਲਕਾਂ ਦੀ ਬੇਨਤੀ ਨੂੰ ਸਰਕਾਰ ਦੀ ਪੱਧਰ ਤੇ ਮੁੜ ਵਿਚਾਰਿਆ ਗਿਆ। ਮਾਨਯੋਗ ਮੁੱਖ ਮੰਤਰੀ ਜੀ ਨੇ ਹੁਕਮ ਦਿੱਤੇ ਕਿ ਇਹ ਪ੍ਰਾਪਤ ਕੀਤੀ ਜਮੀਨ ਆਬਾਦੀ ਦੇ ਨੇੜੇ ਹੋਣ ਕਾਰਨ ਜੇਲ੍ਹ ਦੀ ਉਸਾਰੀ ਲਈ ਢੁਕਵੀਂ ਨਹੀਂ ਹੈ। ਇਸ ਲਈ ਹੋਰ ਜ਼ਮੀਨ ਦੀ ਸ਼ਹਿਰ ਦੇ ਬਾਹਰਵਾਰ ਚੋਣ ਕੀਤੀ ਜਾਵੇ। ਡਿਪਟੀ ਕਮਿਸ਼ਨਰ, ਮਾਨਸਾ ਵਲੋਂ ਪਿੰਡ ਮਲਿਕਪੁਰ ਵਿਚ 27 ਏਕੜ 3 ਕਨਾਲ ਅਤੇ 9 ਮਰਲੇ ਜ਼ਮੀਨ ਸਾਈਟ ਸਿਲੈਕਸ਼ਨ ਕਮੇਟੀ ਵਲੋਂ ਚੁਣੀ ਗਈ ਅਤੇ ਪ੍ਰਵਾਨਗੀ ਲਈ ਤਜਵੀਜ਼ ਸਰਕਾਰ ਕੋਲ ਭੇਜੀ ਗਈ ਸੀ ਪਰ ਚਾਲੂ ਮਾਲੀ ਸਾਲ ਦੌਰਾਨ ਵਿੱਤ ਵਿਭਾਗ ਵਲੋਂ ਜ਼ਿਲ੍ਹਾ ਮਾਨਸਾ ਵਿਚ ਉਸਾਰੀ ਲਈ ਭੋਂ ਪ੍ਰਾਪਤ ਕਰਨ ਲਈ ਕੋਈ ਫੰਡ ਉਪਲਬਧ ਨਹੀਂ ਕਰਵਾਏ ਗਏ। ਇਨ੍ਹਾਂ ਹਾਲਤਾਂ ਨੂੰ ਮੱਦੇ-ਨਜ਼ਰ ਰੱਖ ਕੇ ਫੈਸਲਾ ਕੀਤਾ ਗਿਆ ਕਿ ਜੇਲ੍ਹ ਦੀ ਉਸਾਰੀ ਲਈ ਸਰਕਾਰੀ ਢੁੱਕਵੀਂ

ਪੰਚਾਇਤੀ ਜ਼ਮੀਨ ਦੀ ਭਾਲ ਕੀਤੀ ਜਾਵੇ । ਇਸ ਦੀ ਪ੍ਰਾਪਤੀ ਲਈ ਡਿਪਟੀ ਕਮਿਸ਼ਨਰ ਨੂੰ ਲਿਖ ਦਿੱਤਾ ਗਿਆ ਹੈ। ਅਜਿਹੀ ਜ਼ਮੀਨ ਦੀ ਪ੍ਰਾਪਤੀ ਹੋਣ ਅਤੇ ਵਿੱਤ ਵਿਭਾਗ ਵਲੋਂ ਜੇਲ੍ਹ ਦੀ ਉਸਾਰੀ ਲਈ ਲੋੜੀਂਦੇ ਫੰਡਾਂ ਦਾ ਉਪਬੰਧ ਕਰ ਦਿਤੇ ਜਾਣ ਤੇ ਇਮਾਰਤ ਦੀ ਉਸਾਰੀ ਛੇਤੀ ਕਰਵਾ ਦੇਵਾਂਗੇ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਮੰਤਰੀ ਜੀ ਨੇ ਫੰਡਜ਼ ਦੀ ਗੱਲ ਕੀਤੀ ਹੈ ਪਰ ਅਜੇ ਜ਼ਮੀਨ ਦੀ ਸ਼ਨਾਖਤ ਨਹੀਂ ਹੋਈ। ਜ਼ਿਲ੍ਹਾ ਬਠਿੰਡਾ ਵਿਚ ਮਾਨਸਾ ਦੇ 75% ਕੈਦੀ ਰਹਿੰਦੇ ਹਨ। ਉਨ੍ਹਾਂ ਨੂੰ ਆਉਣਾ ਜਾਣਾ ਪੈਂਦਾ ਹੈ। ਇਹ 100 ਕਿਲੋਮੀਟਰ ਦਾ ਫਾਸਲਾ ਹੈ ਅਤੇ ਉਨ੍ਹਾਂ ਨੂੰ ਬਹੁਤ ਵੱਡੀ ਪਰਾਬਲਮ ਪੇਸ਼ ਆਉਂਦੀ ਹੈ। ਮੰਤਰੀ ਜੀ ਹਾਊਸ ਵਿਚ ਵਿਸ਼ਵਾਸ ਦਿਵਾਉਣ ਕਿ ਕਦੋਂ ਤੱਕ ਜ਼ਮੀਨ ਦੀ ਸ਼ਨਾਖਤ ਕਰਨਗੇ ਅਤੇ ਇਹ ਜੇਲ੍ਹ ਕਦੋਂ ਤੱਕ ਬਣ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਕੋਸ਼ਿਸ਼ ਕਰਾਂਗੇ ਕਿ ਜ਼ੇਲ੍ਹ ਛੇਤੀ ਤੋਂ ਛੇਤੀ ਬਣਾ ਦਿੱਤੀ ਜਾਵੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮਾਨਸਾ ਵਿਚ ਸਮੱਸਿਆ ਬਹੁਤ ਆਉਂਦੀ ਹੈ। ਮੰਤਰੀ ਜੀ ਇਕ ਗੱਲ ਸਪੱਸ਼ਟ ਕਰਨ ਕਿ ਜ਼ੇਲ੍ਹ ਲਈ ਲੈਂਡ ਐਕੁਆਇਰ ਕਰਨੀ ਹੈ ਅਤੇ ਫਿਰ ਜ਼ੇਲ੍ਹ ਦੀ ਉਸਾਰੀ ਕਰਨੀ ਹੈ। ਪ੍ਰਸ਼ਨ ਤੋਂ ਭਾਵ ਇਹ ਹੈ ਕਿ ਸਰਕਾਰ ਜ਼ਮੀਨ ਮੁਫਤ ਚਾਹੁੰਦੀ ਹੈ। ਜ਼ਮੀਨ ਚਾਹੇ ਪੰਚਾਇਤ ਦੀ ਹੋਵੇ, ਜਾਂ ਕਿਸੇ ਹੋਰ ਦੀ ਹੋਵੇ, ਜੇਕਰ ਮੁਫਤ ਜ਼ਮੀਨ ਮਿਲੇਗੀ ਤਾਂ ਜ਼ੇਲ੍ਹ ਦੀ ਉਸਾਰੀ ਕਰਨਗੇ। ਜੇਕਰ ਜ਼ਮੀਨ ਮੁਫ਼ਤ ਨਹੀਂ ਮਿਲਦੀ ਤਾਂ ਕੀ ਜ਼ੇਲ੍ਹ ਨਹੀਂ ਬਣੇਗੀ ? ਜੇ ਇਹੀ ਮੁਫਤ ਜ਼ਮੀਨ ਵਾਲੀ ਕੰਡੀਸ਼ਨ ਹੈ ਔਰ ਮੁਫ਼ਤ ਜ਼ਮੀਨ ਨਹੀਂ ਮਿਲੀ ਤਾਂ ਕੀ ਸਰਕਾਰ ਆਪਣੇ ਤੌਰ ਤੇ ਪੈਸੇ ਖ਼ਰਚ ਕਰਕੇ ਜ਼ਮੀਨ ਲੈ ਕੇ ਜ਼ੇਲ੍ਹ ਦੀ ਉਸਾਰੀ ਦਾ ਪ੍ਰਬੰਧ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਦੱਸਣਾ ਹਾਂ ਕਿ ਜੇਕਰ ਮੁਫਤ ਜ਼ਮੀਨ ਨਹੀਂ ਮਿਲੀ ਤਾਂ ਕੋਈ ਤਰੀਕਾ ਕੱਢ ਕੇ ਜ਼ਮੀਨ ਐਕੁਆਇਰ ਕਰਕੇ ਜ਼ੇਲ੍ਹ ਛੇਤੀ ਬਣਾਵਾਂਗੇ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਜਿਹੜੀ ਜ਼ਮੀਨ ਐਕੁ-ਆਇਰ ਕਰ ਰਹੇ ਹਨ, ਉਸ ਦੀ ਸਾਰੀ ਨੋਟੀਫਿਕੇਸ਼ਨ ਹੋ ਗਈ ਹੈ। ਕੀ ਸਰਕਾਰ ਕੋਲ ਪੈਸੇ ਦਾ ਪ੍ਰਬੰਧ ਹੈ ? ਮਲਿਕਪੁਰ ਖਿਆਲਾ ਵਿਚ ਜ਼ਮੀਨ ਪੈਂਦੀ ਹੈ ਅਤੇ ਹੋਰ ਸਾਰਾ ਕੁਝ ਹੋ ਗਿਆ ਅਤੇ ਜ਼ੇਲ੍ਹ ਦੀ ਉਸਾਰੀ ਨਹੀਂ ਕਰ ਰਹੇ। ਕੋਈ ਕਾਲਜ ਤਾਂ ਖੋਲ੍ਹਣਾ ਨਹੀਂ ਜੋ ਬੱਚਿਆਂ ਨੇ ਐਡਮਿਸ਼ਨ ਲੈਣੀ ਹੈ ।

**ਸ੍ਰੀ ਸਪੀਕਰ** : ਤੁਸੀਂ ਸਪਲੀਮੈਂਟਰੀ ਕਰੋ । ਲੈਕਚਰ ਨਾ ਦਿਓ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਉਥੇ ਲੋਕਾਂ ਨੂੰ ਬਹੁਤ ਤਕਲੀਫ ਆਉਂਦੀ ਹੈ। ਮਲਿਕਪੁਰ ਖਿਆਲਾ ਵਾਲੀ ਜ਼ਮੀਨ ਕਿਉਂ ਛੱਡੀ ਹੈ ਅਤੇ ਇਸ ਦੇ ਕੀ ਕਾਰਨ ਹਨ ?

**ਮੰਤਰੀ** : ਇਹ ਜਿਹੜੀ ਜ਼ਮੀਨ ਸੀ, ਉਸ ਦੇ ਪੈਸੇ ਬਹੁਤ ਜ਼ਿਆਦਾ ਸਨ ਅਤੇ ਫੰਡਜ਼ ਮੁਹੱਈਆ ਨਹੀਂ ਹੋ ਸਕੇ ਅਤੇ ਅਸੀਂ ਕੋਈ ਇੰਤਜ਼ਾਮ ਕਰਕੇ ਜੇਲ੍ਹ ਛੇਤੀ ਬਣਾ ਦਿਆਂਗੇ ।

---

## ਸਟਾਫ ਨਰਸਾਂ ਦੀ ਭਰਤੀ

*2157. **ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :--

(ੳ) ਕੀ ਅਗਸਤ, 1998 ਦੇ ਮਹੀਨੇ ਵਿਚ ਜਨਰਲ ਨਰਸਿੰਗ ਮਿਡਵਾਈਵਜ਼ (ਫੀਮੇਲ)/ਸਟਾਫ ਨਰਸਾਂ ਦੀ ਭਰਤੀ ਲਈ ਕੋਈ ਇੰਟਰਵਿਊ ਲਈ ਗਈ ਸੀ, ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਸਿੱਟੇ ਵਜੋਂ ਚੁਣੇ ਗਏ ਉਮੀਦਵਾਰਾਂ ਦੀ ਗਿਣਤੀ ਕਿੰਨੀ ਹੈ ;

(ਅ) ਕੀ ਉਪਰਕਤ ਭਾਗ (ੳ) ਵਿਚ ਵਰਣਿਤ ਚੁਣੇ ਗਏ ਉਮੀਦਵਾਰਾਂ ਦੀ ਪੋਸਟਿੰਗ ਕਰ ਦਿੱਤੀ ਗਈ ਹੈ; ਜੇਕਰ ਨਹੀਂ, ਤਾਂ ਉਸ ਦੇ ਕਾਰਨ ਕੀ ਹਨ ਅਤੇ ਇਨ੍ਹਾਂ ਦੀ ਕਦੋਂ ਤੱਕ ਪੋਸਟਿੰਗ ਕਰ ਦਿੱਤੇ ਜਾਣ ਦੀ ਸੰਭਾ- ਵਨਾ ਹੈ ?

**ਸ਼੍ਰੀ ਮਦਨ ਮੋਹਨ ਮਿੱਤਲ** (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) : (ੳ) ਨਹੀਂ, ਸ਼੍ਰੀਮਾਨ ਜੀ ।

(ਅ) ਉਕਤ ਭਾਗ (ੳ) ਵਿਚ ਦਿੱਤੇ ਤੱਥਾਂ ਅਨੁਸਾਰ ਪੋਸਟਿੰਗ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, 1998 ਗਲਤੀ ਨਾਲ ਲਿਖਿਆ ਗਿਆ ਹੈ । ਇਹ 1999 ਵਿਚ ਇੰਟਰਵਿਊ ਹੋਈ ਹੈ । ਕੀ ਮੰਤਰੀ ਜੀ ਦੱਸਣਗੇ ਕਿ ਕਿਤਨਿਆਂ ਦੀ ਸਿਲੈਕਸ਼ਨ ਹੋਈ ਹੈ ਅਤੇ ਕਦੋਂ ਤਕ ਪੋਸਟਿੰਗ ਕਰ ਦਿੱਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਠੀਕ ਕਹਿੰਦੇ ਹਨ ਪਰ ਇਨ੍ਹਾਂ ਨੇ ਸਵਾਲ ਕੀਤਾ ਸੀ ਕਿ ਕੀ 1998 ਵਿਚ ਨਰਸਾਂ ਦੀ ਇੰਟਰਵਿਊ ਹੋਈ ਹੈ ? ਪਰ ਮੇਰਾ ਖਿਆਲ ਹੈ ਕਿ 1999 ਵਿਚ ਇੰਟਰਵਿਊ ਹੋਈ ਸੀ ਔਰ ਉਨ੍ਹਾਂ ਦਾ ਲਿਖਤੀ ਟੈਸਟ ਵੀ ਹੋ ਗਿਆ ਹੈ । ਚੇਅਰਮੈਨ ਦੀ ਡੈਥ ਹੋਣ ਕਰਕੇ ਮੈਟਰ ਪਰਲੋਂਗ ਹੋ ਗਿਆ ਹੈ ਅਤੇ ਹੁਣ ਨਵੇਂ ਚੇਅਰਮੈਨ ਦੀ ਨਿਯੁਕਤੀ ਹੋ ਗਈ ਹੈ । ਸਰਕਾਰ ਦੀਆਂ ਹਦਾਇਤਾਂ ਦੇ ਮੁਤਾਬਿਕ ਜੋ 31 ਜਨਵਰੀ, 2000 ਤੱਕ ਉਨ੍ਹਾਂ ਦਾ ਲਿਖਤੀ ਟੈਸਟ ਹੋ ਗਿਆ ਹੋਵੇਗਾ ਅਤੇ ਇੰਟਰਵਿਊ ਕੰਪਲੀਟ ਹੋ ਚੁੱਕੀ ਹੋਵੇਗੀ, ਤਾਂ ਨਿਯੁਕਤੀ ਪੱਤਰ ਜਾਰੀ ਕਰ ਦਿਤੇ ਜਾਣਗੇ ।

**ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਸਿਲੈਕਸ਼ਨ ਹੋ ਗਈ ਹੈ ?

**ਮੰਤਰੀ** : ਸਿਲੈਕਸ਼ਨ ਨਹੀਂ ਹੋਈ ਅਤੇ ਇੰਟਰਵਿਊ ਪ੍ਰੋਸੈਸ ਚਲ ਰਿਹਾ ਹੈ । ਚੇਅਰਮੈਨ ਦੀ ਡੈਥ ਹੋ ਗਈ ਸੀ । ਫਾਈਨਲ ਰਿਜ਼ਲਟ ਅਜੇ ਤਿਆਰ ਨਹੀਂ ਹੋਇਆ ।

**ਸਰਦਾਰ ਅਮਰਜੀਤ ਸਿੰਘ ਸਮਰਾ** : ਹੁਣ ਤਾਂ ਸਪੀਕਰ ਸਾਹਿਬ, ਚੇਅਰਮੈਨ ਦੀ ਨਿਯੁਕਤੀ ਹੋ ਗਈ ਹੈ ਪਰ ਕੀ ਸਟਾਫ ਨਰਸਾਂ ਦੀ ਇੰਟਰਵਿਊ ਵੀ ਹੋ ਗਈ ਹੈ ?

**ਮੰਤਰੀ** : ਸਪੀਕਰ ਸਾਹਿਬ, ਇੰਟਰਵਿਊ 1999 ਵਿਚ ਹੋਈ ਸੀ ਜਿਨ੍ਹਾਂ ਦਾ 31 ਜਨਵਰੀ, 2000 ਤੱਕ ਲਿਖਤੀ ਟੈਸਟ ਹੋ ਚੁੱਕਾ ਹੈ ਅਤੇ ਇੰਟਰਵਿਊ ਹੋ ਚੁੱਕੀ ਹੈ । ਉਨ੍ਹਾਂ ਨੂੰ ਸਰਕਾਰ ਨੇ ਹਦਾਇਤਾਂ ਜਾਰੀ ਕਰ ਦਿੱਤੀਆਂ ਹਨ ਕਿ ਉਹ ਐਪੁਆਇੰਟਮੈਂਟ ਲੈਟਰਜ਼ ਜਾਰੀ ਕਰ ਸਕਦੇ ਹਨ । ਜਿਉਂ ਜਿਉਂ ਐਸ. ਐਸ, ਐਸ, ਬੋਰਡ ਰਿਜ਼ਲਟ ਆਊਟ ਕਰੇਗਾ, ਉਸੇ ਤਰ੍ਹਾਂ ਡਿਪਾਰਟਮੈਂਟ ਐਪੁਆਇੰਟਮੈਂਟ ਲੈਟਰਜ਼ ਜਾਰੀ ਕਰ ਦੇਵੇਗਾ । ਵੈਸੇ ਤਾਂ ਹੁਣ ਤੱਕ ਸਰਕਾਰ ਕੋਲ ਰਿਜ਼ਲਟ ਹੀ ਨਹੀਂ ਆਇਆ, ਅਸੀਂ ਐਪੁਆਇੰਟ-ਮੈਂਟ ਕਿਸ ਤਰ੍ਹਾਂ ਜਾਰੀ ਕਰ ਸਕਦੇ ਹਾਂ ।

**Sardar Amarjit Singh Samra** : Thank you.

---

**ਚੌਕਸੀ ਵਿਭਾਗ ਦੁਆਰਾ ਪੁਲਿਸ ਅਫਸਰਾਂ ਵਿਰੁੱਧ ਕੇਸ ਦਰਜ ਕਰਨਾ**

*2167 1. **ਸਰਦਾਰ ਜਗਤਾਰ ਸਿੰਘ ਰਾਜਲਾ**
2. **ਸਰਦਾਰ ਹਰਮੇਲ ਸਿੰਘ ਟੌਹੜਾ** } : ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ :—

(ੳ) ਉਨ੍ਹਾਂ ਪੁਲਿਸ ਅਫਸਰਾਂ ਦੀ ਸਾਲ-ਵਾਰ ਗਿਣਤੀ ਕਿੰਨੀ ਹੈ, ਜਿਨ੍ਹਾਂ ਵਿਰੁੱਧ 1 ਜਨਵਰੀ, 1996 ਤੋਂ 31 ਦਸੰਬਰ, 1996 ਤੱਕ ਦੇ ਸਮੇਂ ਦੌਰਾਨ, ਜ਼ਿਲ੍ਹਾ ਪਟਿਆਲਾ ਵਿਚ ਚੌਕਸੀ ਵਿਭਾਗ ਦੁਆਰਾ ਕੇਸ ਦਰਜ ਕੀਤੇ ਗਏ ਸਨ ?

(ਅ) ਸਰਕਾਰ ਦੁਆਰਾ ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਵਿਚ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸ੍ਰੀ ਮਦਨ ਮੋਹਨ ਮਿੱਤਲ** (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) : (ੳ) 1 ਜਨਵਰੀ, 1996 ਤੋਂ 31 ਦਸੰਬਰ, 1996 ਤੱਕ ਚੌਕਸੀ ਵਿਭਾਗ ਪੰਜਾਬ ਵਲੋਂ ਪਟਿਆਲਾ ਜ਼ਿਲ੍ਹੇ ਵਿਚ ਪੁਲਿਸ ਅਫਸਰਾਂ ਵਿਰੁੱਧ 4 ਮੁਕੱਦਮੇ ਦਰਜ਼ ਕੀਤੇ ਗਏ ਸਨ ।

(ਅ) ਭਾਗ 'ੳ' ਵਿਚ ਦਰਸਾਏ ਮੁਕੱਦਮਿਆਂ ਵਿਚ ਚੌਕਸੀ ਵਿਭਾਗ, ਪੰਜਾਬ ਵੱਲੋਂ ਕੀਤੀ ਗਈ ਕਾਰਵਾਈ ਬਾਰੇ ਵੇਰਵਾ ਅਨੁਲੱਗ 'ਅ' ਅਨੁਸਾਰ ਨੱਥੀ ਕੀਤਾ ਜਾਂਦਾ ਹੈ ।

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

**ਅਨੁਲੱਗ 'ਅ'**

**ਚੌਕਸੀ ਵਿਭਾਗ ਦੁਆਰਾ ਪੁਲਿਸ ਅਫਸਰਾਂ ਵਿਰੁੱਧ ਕੇਸ ਦਰਜ ਕਰਨਾ :—**

1. ਮੁਕੱਦਮਾ ਨੰ: 8. ਮਿਤੀ : 24-1-1996 ਅ/ਧ-7, 13(2)88 ਪੀ, ਸੀ. ਐਕਟ, ਥਾਣਾ ਵਿਜੀਲੈਂਸ ਬਿਊਰੋ, ਪਟਿਆਲਾ ਰੇਂਜ, ਪਟਿਆਲਾ ਮੁੱਖ ਸਿਪਾਹੀ ਮਨਜੀਤ ਸਿੰਘ ਨੰ: 311/ਪਟਿਆਲਾ ਅਤੇ ਐਸ. ਪੀ. ਓ, ਰਮਨ ਕੁਮਾਰ ਨ: 586, ਤਰਿਪੜੀ ਪਟਿਆਲਾ, ਵਲੋਂ 100/- ਰੁਪਏ ਸ੍ਰੀ ਸੂਰਜ ਭਾਨ ਤੋਂ ਰਿਸ਼ਵਤ ਲੈਂਦੇ ਰੰਗੇ ਹੱਥੀਂ ਫੜਨ ਤੇ ਦਰਜ ਹੋਇਆ ਸੀ, ਪ੍ਰੰਤੂ ਦੋਹਾਂ ਦੋਸ਼ੀਆਂ ਨੂੰ ਮਿਤੀ : 7-9-96 ਨੂੰ ਸ੍ਰੀ ਓ, ਪੀ. ਗੋਇਲ, ਸਪੈਸ਼ਲ ਜੱਜ, ਪਟਿਆਲਾ ਦੀ ਅਦਾਲਤ ਵਲੋਂ ਬਰੀ ਕੀਤਾ ਗਿਆ ਸੀ ।

2. ਮੁਕੱਦਮਾ ਨੰ: 27 ਮਿਤੀ : 9-7-96 ਅ/ਧ-7, 13(2)88 ਪੀ. ਸੀ. ਐਕਟ, ਥਾਣਾ ਵਿਜੀਲੈਂਸ ਬਿਊਰੋ ਪਟਿਆਲਾ ਰੇਂਜ, ਪਟਿਆਲਾ, ਏ. ਐਸ. ਆਈ. ਸਾਧੂ ਰਾਮ ਨੰ: 113/ਪੀ. ਆਰ, ਥਾਣਾ ਚੁੰਨੀ ਕਲਾਂ, ਜ਼ਿਲ੍ਹਾ ਫਤਹਿਗੜ੍ਹ ਸਾਹਿਬ ਵਲੋਂ 2000/- ਰੁ: ਸ੍ਰੀ ਭਾਗ ਸਿੰਘ ਪਾਸੋਂ ਰਿਸ਼ਵਤ ਲੈਂਦੇ ਰੰਗੇ ਹੱਥੀਂ ਫੜਨ ਤੇ ਦਰਜ ਹੋਇਆ ਸੀ । ਸ੍ਰੀ ਐਸ.ਪੀ. ਵਿਰਕ, ਐਡੀਸ਼ਨਲ ਸ਼ੈਸ਼ਨ ਜੱਜ, ਫਤਹਿਗੜ੍ਹ ਸਾਹਿਬ ਦੀ ਅਦਾਲਤ ਵਲੋਂ ਮਿਤੀ 3-8-2000 ਨੂੰ ਅ/ਧ-7 ਪੀ.ਸੀ. ਐਕਟ-1988 ਅਧੀਨ 3 ਸਾਲ ਦੀ ਕੈਦ ਅਤੇ 1000/- ਰੁਪਏ ਜੁਰਮਾਨਾ ਅਤੇ ਅਧੀਨ ਧਾਰਾ 13 ਪੀ. ਸੀ. ਐਕਟ 1988, 1 ਸਾਲ ਸਾਲ ਦੀ ਸਜ਼ਾ ਅਤੇ 500/- ਰੁਪਏ ਜੁਰਮਾਨੇ ਦੀ ਸਜ਼ਾ ਦਿੱਤੀ ਗਈ ਸੀ ।

3. ਮੁਕੱਦਮਾ ਨੰ: 64 ਮਿਤੀ : 5-11-96 ਅ/ਧ-7, 13(2)88 ਪੀ. ਸੀ. ਐਕਟ ਥਾਣਾ ਵਿਜੀਲੈਂਸ ਬਿਊਰੋ, ਪਟਿਆਲਾ ਰੇਂਜ, ਪਟਿਆਲਾ, ਏ.ਐਸ.ਆਈ, ਸਵਰਨਜੀਤ ਸਿੰਘ ਨੰ: 396/ਪਟਿਆਲਾ ਅਤੇ ਸਿਪਾਹੀ ਸੇਵਾ ਸਿੰਘ ਨੰ: 876/ਪਟਿਆਲਾ, ਪੀ.ਪੀ. ਧਬਲਾਨ. ਥਾਣਾ ਸਦਰ, ਪਟਿਆਲਾ ਵਲੋਂ 1000/- ਰੁਪਏ ਰਿਸ਼ਵਤ ਲੈਂਦਿਆਂ ਰੰਗੇ ਹੱਥੀਂ ਪਕੜਨ ਤੇ ਦਰਜ ਕੀਤਾ ਗਿਆ ਸੀ, ਪ੍ਰੰਤੂ ਦੋਨੋਂ ਦੋਸ਼ੀ 15-3-97 ਨੂੰ ਸ੍ਰੀ ਓ.ਪੀ. ਗੋਇਲ, ਸ਼ੈਸ਼ਨ ਜੱਜ, ਪਟਿਆਲਾ ਦੀ ਅਦਾਲਤ ਵਲੋਂ ਬਰੀ ਕੀਤੇ ਗਏ ਸਨ ।

4. ਮੁਕੱਦਮਾ ਨੰ: 69 ਮਿਤੀ : 21-12-96 ਅ/ਧ-7, 13(2)88 ਪੀ.ਸੀ. ਐਕਟ, ਥਾਣਾ ਵਿਜੀਲੈਂਸ ਬਿਊਰੋ, ਪਟਿਆਲਾ ਏ. ਐਸ. ਆਈ. ਕਮਲ ਨੈਨ ਸਿੰਘ ਨੰ: 1769/ਪਟਿਆਲਾ, ਥਾਣਾ ਭਾਦਸੋਂ ਵਿਰੁੱਧ ਉਸ ਵਲੋਂ 3000/- ਰਪਏ ਰਿਸ਼ਵਤ ਲੈਂਦੇ ਰੰਗੇ ਹੱਥੀਂ ਫੜਨ ਤੇ ਦਰਜ ਕੀਤਾ ਗਿਆ ਸੀ, ਪ੍ਰੰਤੂ, ਦੋਸ਼ੀ ਨੂੰ ਮਿਤੀ : 19-4-97 ਨੂੰ ਸ੍ਰੀ ਓ.ਪੀ. ਗੋਇਲ, ਸੈਸ਼ਨ ਜੱਜ, ਪਟਿਆਲਾ ਦੀ ਅਦਾਲਤ ਵਲੋਂ ਬਰੀ ਕੀਤਾ ਗਿਆ ਸੀ ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਦੱਸਿਆ ਹੈ ਅਨੁਲੱਗ 'ਅ' ਤੇ ਕਿ ਤਿੰਨ ਮੁਲਾਜ਼ਮ ਤਾਂ ਬਰੀ ਹੋ ਗਏ ਹਨ ਤੇ ਸੀਰੀਅਲ ਨੰਬਰ 2 ਤੇ ਏ.ਐਸ.ਆਈ. ਸਾਧੂ ਰਾਮ ਨੂੰ 3 ਸਾਲ ਦੀ ਕੈਦ ਅਤੇ 1000/ ਰੁਪਏ ਜੁਰਮਾਨਾ ਅਦਾਲਤ ਵਲੋਂ ਕੀਤਾ ਗਿਆ ਹੈ । ਕੀ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ ਇਹ ਇਸ ਵੇਲੇ ਡਿਊਟੀ ਕਿਥੇ ਕਰ ਰਿਹਾ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਸਵਾਲ ਨਹੀਂ ਸੀ ਇਨ੍ਹਾਂ ਦੀ ਡਿਊਟੀ ਇਸ ਵੇਲੇ ਕਿਥੇ ਹੈ ਕਿਉਂਕਿ ਡਿਊਟੀ ਤਾਂ ਹੋਰ ਡਿਪਾਰਟਮੈਂਟ ਲਾਉਂਦਾ ਹੈ । ਇਹ ਚੌਕਸੀ ਵਿਭਾਗ ਦਾ ਫੰਕਸ਼ਨ ਨਹੀਂ ਹੈ । ਇਹ ਕੰਮ ਦੂਜੇ ਡਿਪਾਰਟਮੈਂਟ ਦਾ ਹੈ ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਇਸ ਨੂੰ ਜੁਰਮਾਨਾ ਅਤੇ ਕੈਦ ਦੀ ਸਜ਼ਾ ਹੋਈ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਫੇਰ ਉਹੀ ਆਪਣੀ ਪੁਰਾਣੀ ਡਿਊਟੀ ਲੋਕਾਂ ਨੂੰ ਲੁੱਟਣ ਦੀ ਤਾਂ ਨਹੀਂ ਕਰ ਰਿਹਾ ਅਤੇ ਕਿਧਰੇ ਫੀਲਡ ਵਿਚ ਹੀ ਤਾਂ ਨਹੀਂ ਲੱਗਾ ਹੋਇਆ ?

**ਸ੍ਰੀ ਸਪੀਕਰ** : ਇਸ ਬਾਰੇ ਇਹ ਕੀ ਦੱਸ ਸਕਦੇ ਹਨ ? ਇਸ ਦੇ ਬਾਰੇ ਤੁਸੀਂ ਸੈਪਰੇਟ ਕੁਐਸਚਨ ਪੁੱਛ ਲੈਣਾ । ਨੈਕਸਟ ਸਵਾਲ । ਭੁੱਲਰ ਸਾਹਿਬ ।

---

### ਪੂਰਬੀ ਪੰਜਾਬ ਸ਼ਹਿਰੀ ਕਿਰਾਏ ਤੇ ਰੋਕ ਐਕਟ, 1949 ਵਿਚ ਸੋਧ

*2183. **ਸਰਦਾਰ ਗੁਰਦੀਪ ਸਿੰਘ ਭੁੱਲਰ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪ੍ਰਵਾਸੀ ਪੰਜਾਬੀਆਂ ਨੂੰ ਵਿਸ਼ੇਸ਼ ਸਹੂਲਤਾਂ ਦੇਣ ਲਈ ਪੂਰਬੀ ਪੰਜਾਬ ਸ਼ਹਿਰੀ ਕਿਰਾਏ ਤੇ ਰੋਕ ਐਕਟ, 1949 ਵਿਚ ਸੋਧ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ਤਾਂ ਕਿ ਉਹ ਦੇਸ/ਰਾਜ ਵਿਚ ਪੂੰਜੀ ਲਗਾ ਸਕਣ, ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ?

**ਸ੍ਰੀ ਬਲਰਾਮਜੀ ਦਾਸ ਟੰਡਨ** : ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ਜੀ ।

**ਸਰਦਾਰ ਗੁਰਦੀਪ ਸਿੰਘ ਭੁੱਲਰ** : ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ ਕਿ ਵਿਦੇਸ਼ੀ ਪ੍ਰਵਾਸੀ ਪੰਜਾਬੀ ਜੋ ਹਨ, ਉਨ੍ਹਾਂ ਨੇ ਸਾਡੇ ਸੂਬੇ ਦੀ, ਦੇਸ਼ ਦੀ ਡਿਵੈਲਪਮੈਂਟ ਵਿਚ ਬਹੁਤ ਜ਼ਿਆਦਾ ਹਿੱਸਾ ਪਾਇਆ ਹੈ । ਅੱਜ ਉਨ੍ਹਾਂ ਦੇ ਮਨਾਂ ਵਿਚ ਬਹੁਤ ਵੱਡਾ ਸ਼ੰਕਾ ਹੈ ਕਿ ਜੇ ਉਹ ਇਥੇ ਮਕਾਨਾਂ ਤੇ, ਜ਼ਮੀਨਾਂ ਤੇ ਪੈਸੇ ਇਨਵੈਸਟ ਕਰਦੇ ਹਨ ਤਾਂ ਉਹ ਉਨ੍ਹਾਂ ਪੈਸਿਆਂ ਨੂੰ ਸੇਫ ਨਹੀਂ ਸਮਝਦੇ ਕਿਉਂਕਿ ਸਾਡਾ ਜਿਹੜਾ ਐਕਟ ਹੈ ਉਸ ਹਿਸਾਬ ਨਾਲ ਕਈ ਸਾਲ ਤਾਂ ਉਨ੍ਹਾਂ ਨੂੰ ਆਪਣੀਆਂ ਜ਼ਮੀਨਾਂ ਵਾਪਸ ਨਹੀਂ ਮਿਲਦੀਆਂ । ਇਹ ਕੋਈ ਇਸ ਐਕਟ ਵਿਚ ਰੋਕ ਹੈ । ਸਾਡੇ ਸੂਬੇ ਵਿਚ ਵਿਦੇਸ਼ੀ ਪੰਜਾਬੀ ਪੈਸਾ ਇਨਵੈਸਟ ਕਰ ਸਕਣ ਤਾਂ ਕਿ ਸਾਨੂੰ ਵਿਦੇਸ਼ੀ ਮੁਦਰਾ ਵੀ ਆਵੇ, ਕੀ ਮੰਤਰੀ ਜੀ ਦੱਸਣਗੇ ਕਿ ਐਕਟ ਵਿਚ ਕਿੰਨੇ ਚਿਰ ਵਿਚ ਇਹ ਸੋਧ ਕਰ ਦੇਣਗੇ ? ਕੀ ਇਹ ਇਸ ਨੂੰ ਕੋਈ ਸਮਾਂ-ਬੱਧ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਵਾਕਿਆ ਹੀ ਅਹਿਮ ਮਸਲਾ ਹੈ ਔਰ ਸਰਕਾਰ ਇਸ ਦੇ ਬਾਰੇ ਚਿੰਤਤ ਹੈ। ਅਸੀਂ ਕੈਬਨਿਟ ਵਿਚ ਇਹ ਡਿਸੀਜ਼ਨ ਕਰ ਲਿਆ ਹੈ ਕਿ ਇਸ ਐਕਟ ਨੂੰ ਅਮੈਂਡ ਕਰਨਾ ਹੈ ਤੇ ਇਸ ਲਈ ਬਿਲ ਅਸੀਂ ਹਾਊਸ ਵਿਚ ਲੈ ਕੇ ਜਲਦੀ ਹੀ ਆਵਾਂਗੇ ਜਿਸ ਦੇ ਨਾਲ ਉਨ੍ਹਾਂ ਨੂੰ ਇਹ ਸਹੂਲਤ ਮਿਲ ਸਕੇ ਅਤੇ ਐਨ. ਆਰ. ਆਈ. ਵੱਧ ਤੋਂ ਵੱਧ ਇਨਵੈਸਟਮੈਂਟ ਕਰ ਸਕਣ।

**ਸਰਦਾਰ ਗੁਰਦੀਪ ਸਿੰਘ ਭੁੱਲਰ :** ਸਪੀਕਰ ਸਾਹਿਬ, ਇਹ ਤਾਂ ਅਗਲੇ ਸੈਸ਼ਨ ਵਿਚ ਬਿਲ ਲੈ ਕੇ ਆਉਣਗੇ। ਉਸ ਤੋਂ ਪਹਿਲਾਂ ਇਹ ਆਰਡੀਨੈਂਸ ਜਾਰੀ ਕਰ ਸਕਦੇ ਹਨ ਕਿਉਂਕਿ ਅਗਲੇ ਸੈਸ਼ਨ ਨੂੰ ਤਾਂ ਹਾਲੇ ਕਾਫੀ ਟਾਈਮ ਪਿਆ ਹੈ। ਇਸ ਤੋਂ ਪਹਿਲਾਂ ਕੀ ਇਹ ਆਰਡੀਨੈਂਸ ਜਾਰੀ ਕਰ ਸਕਦੇ ਹਨ।

**Minister**: It is a good suggestion. We will think over it.

---

### ਰਾਜ ਵਿਚ ਮਾਰਕਫੈਡ ਦੁਆਰਾ ਆਧੁਨਿਕ ਰਾਈਸ ਮਿੱਲਾਂ ਸਥਾਪਤ ਕਰਨਾ

*2140. **ਕਾਮਰੇਡ ਹਰਦੇਵ ਸਿੰਘ ਅਰਸ਼ੀ :** ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਮਾਰਕਫੈੱਡ ਦਾ ਰਾਜ ਵਿਚ ਕੋਈ ਆਧੁਨਿਕ ਰਾਈਸ ਮਿੱਲਾਂ ਲਗਾਉਣ ਦਾ ਵਿਚਾਰ ਹੈ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੇ ਕਿਥੇ ਕਿਥੇ ਲਗਾਏ ਜਾਣ ਦੀ ਤਜਵੀਜ਼ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਮਿੱਲਾਂ ਲਈ ਮਸ਼ੀਨਰੀ ਕਿਸ ਦੇਸ਼ ਤੋਂ ਆਯਾਤ ਕੀਤੀ ਜਾ ਰਹੀ ਹੈ ਅਤੇ ਅਜਿਹੀ ਹਰ ਇਕ ਮਿੱਲ ਤੇ ਕਿੰਨਾਂ ਖਰਚਾ ਕੀਤੇ ਜਾਣ ਦੀ ਸੰਭਾਵਨਾ ਹੈ;

(ੲ) ਕੀ ਮਾਰਕਫੈੱਡ/ਸਹਿਕਾਰੀ ਵਿਭਾਗ ਦੇ ਕੋਈ ਅਫ਼ਸਰ ਉਕਤ ਮਿੱਲਾਂ ਲਈ ਮਸ਼ੀਨਰੀ ਦੀ ਚੋਣ ਕਰਨ ਲਈ ਵਿਦੇਸ਼ ਗਏ ਸਨ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਨਾਂ ਅਤੇ ਅਹੁਦੇ ਕੀ-ਕੀ ਹਨ ਅਤੇ ਅਜਿਹੇ ਦੌਰਿਆਂ ਤੇ ਕਿੰਨਾ ਖਰਚ ਹੋਇਆ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ :** (ੳ) ਜੀ ਹਾਂ, ਮਾਰਕਫੈੱਡ ਛੇ ਨਵੀਆਂ ਰਾਈਸ ਮਿੱਲਾਂ ਜੈਤੋ, ਗੋਨਿਆਣਾ, ਗਿੱਦੜਬਾਹਾ, ਬਟਾਲਾ, ਉਸਲੇਵਾਰ ਅਤੇ ਨੌਸ਼ਹਿਰਾ ਪਨੂੰਆਂ ਵਿਖੇ ਲਗਾ ਰਹੀ ਹੈ

(ਅ) ਇਨ੍ਹਾਂ ਮਿੱਲਾਂ ਲਈ ਮਸ਼ੀਨਰੀ ਦੱਖਣੀ ਕੋਰੀਆ ਤੋਂ ਆਯਾਤ ਕੀਤੀ ਜਾ ਰਹੀ ਹੈ। ਹਰੇਕ ਮਿੱਲ ਦੀ ਲਾਗਤ ਲਗਭਗ ਤਿੰਨ ਕਰੋੜ ਰੁਪਏ ਹੈ।

(ੲ) ਸਹਿਕਾਰਤਾ ਵਿਭਾਗ ਦਾ ਕੋਈ ਵੀ ਅਫਸਰ ਤਜਵੀਜ਼ਤ ਮਿੱਲਾਂ ਦੀ ਮਸ਼ੀ-ਨਰੀ ਦੀ ਸਿਲੈਕਸ਼ਨ ਲਈ ਵਿਦੇਸ਼ ਨਹੀਂ ਗਿਆ ਪਰੰਤੂ ਇਕ ਟੀਮ, ਜਿਸ ਵਿਚ ਚੇਅਰਮੈਨ ਮਾਰਕਫੈੱਡ ਸ੍ਰੀ ਜੇ. ਐਸ. ਵਾਲੀਆ, ਐਮ. ਡੀ. ਮਾਰਕਫੈੱਡ, ਸ੍ਰੀ ਡੀ.ਐਸ. ਬੈਂਸ ਅਤੇ ਚੀਫ ਮੈਨੇਜਰ ਸ੍ਰੀ ਐਸ.ਐਸ. ਸ਼ੇਰਗਿੱਲ, ਮਾਰਕਫੈੱਡ ਸ਼ਾਮਲ ਹਨ, ਦੱਖਣੀ ਕੋਰੀਆ ਤੋਂ ਆਏ ਟੈਂਡਰ ਦੀਆਂ ਯੋਗਤਾਵਾਂ ਦੀ ਪੁਸ਼ਟੀ ਕਰਨ ਵਾਸਤੇ ਗਈ ਸੀ। ਟੀਮ ਦੇ ਇਸ ਦੌਰੇ ਤੇ 6,51,319/- ਰੁਪਏ ਦਾ ਖ਼ਰਚਾ ਆਇਆ ਸੀ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਬੜੀ ਨਿਮਰਤਾ ਅਤੇ ਤੁਹਾਡੀ ਆਗਿਆ ਨਾਲ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਾਰਕਫੈਡ ਦੇ 24 ਪਲਾਂਟ ਹਨ ਜਿਨ੍ਹਾਂ ਵਿਚੋਂ 13 ਬੰਦ ਪਏ ਹਨ ਅਤੇ 10 ਘਾਟੇ ਵਿਚ ਜਾ ਰਹੇ ਹਨ। ਕੇਵਲ ਇਕ ਪਲਾਂਟ ਹੀ ਪ੍ਰਾਫਿਟ ਵਿਚ ਹੈ ਅਤੇ ਉਸ ਦਾ ਵੀ ਦਮ ਘੁੱਟਣ ਲੱਗਾ ਹੈ। ਇਸੇ ਤਰ੍ਹਾਂ 4 ਰਾਈਸ ਮਿੱਲਾਂ ਵਿਚੋਂ 3 ਘਾਟੇ ਵਿਚ ਜਾ ਰਹੀਆਂ ਹਨ ਅਤੇ ਇਕ ਹੀ ਪ੍ਰਾਫਿਟ ਵਿਚ ਹੈ। 67% ਰਿਕਵਰੀ ਵਾਲੀ ਸੇਮ ਮਸ਼ੀਨਰੀ 80 ਲੱਖ ਰੁਪਏ ਤੋਂ ਲੈ ਕੇ 90 ਲੱਖ ਰੁਪਏ ਤੱਕ ਭਾਰਤ ਵਿਚ ਅਵੇਲੇਬਲ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਇਹ ਮਸ਼ੀਨਰੀ ਘੱਟ ਰੇਟ ਤੇ ਭਾਰਤ ਵਿਚ ਹੀ ਅਵੇਲੇਬਲ ਹੈ ਤਾਂ ਫਿਰ ਉਨ੍ਹਾਂ ਨੂੰ ਇਹ ਮਸ਼ੀਨਰੀ 2 ਕਰੋੜ 43 ਲੱਖ ਰੁਪਏ ਦੀ ਕੋਰੀਆ ਵਿਚੋਂ ਖਰੀਦਣ ਦੀ ਕੀ ਜ਼ਰੂਰਤ ਪਈ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਮਾਰਕਫੈਡ ਦੀਆਂ ਮੌਜੂਦਾ 4 ਰਾਈਸ ਮਿੱਲਾਂ 20 ਸਾਲ ਪੁਰਾਣੀਆਂ ਹੋ ਚੁੱਕੀਆਂ ਹਨ ਜਿਸ ਕਰਕੇ ਇਨ੍ਹਾਂ ਦੀ ਚੌਲ ਰਿਕਵਰੀ ਤਕਰੀਬਨ 60% ਰਹਿ ਗਈ ਹੈ ਅਤੇ ਟੋਟਾ 25 ਤੋਂ 30% ਜ਼ਿਆਦਾ ਨਿਕਲਦਾ ਹੈ। ਐਫ. ਸੀ. ਆਈ. ਮੁਤਾਬਿਕ ਇਹ ਰਿਕਵਰੀ ਘੱਟ ਤੋਂ ਘੱਟ 67% ਹੋਣੀ ਚਾਹੀਦੀ ਹੈ ਤਾਂ ਹੀ ਮਿੱਲਾਂ ਫਾਇਦੇ ਵਿਚ ਚੱਲ ਸਕਦੀਆਂ ਹਨ। ਇਸ ਕਰਕੇ ਅਸੀਂ ਇਹ ਨਵੀਆਂ ਮਿੱਲਾਂ ਲਾਉਣ ਦਾ ਫੈਸਲਾ ਕੀਤਾ ਹੈ। ਪਹਿਲਾਂ ਲੱਗੀਆਂ ਮਿੱਲਾਂ ਨੂੰ 20 ਸਾਲ ਹੋ ਗਏ ਹਨ। 10 ਸਾਲ ਤੋਂ ਤਾਂ ਉਨ੍ਹਾਂ ਦੀ ਵੀਅਰ ਅਤੇ ਟੀਅਰ ਤੇ ਹੀ ਬਹੁਤ ਖਰਚਾ ਆ ਚੁੱਕਾ ਹੈ। ਇਸ ਕਰਕੇ ਇਹ ਘਾਟੇ ਵਿਚ ਤਾਂ ਜਾਣੀਆਂ ਹੀ ਹਨ....

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤਾਂ ਇਹ ਪੁੱਛਣਾ ਚਾਹੁਦਾ ਹਾਂ ਕਿ ਜਦ ਇਹੀ ਮਸ਼ੀਨਰੀ 80-90 ਲੱਖ ਰੁਪਏ ਵਿਚ ਇਥੇ ਭਾਰਤ ਵਿਚ ਅਵੇਲੇਬਲ ਹੈ ਤਾਂ ਫਿਰ ਐਨੀ ਮਹਿੰਗੀ ਮਸ਼ੀਨਰੀ ਬਾਹਰੋਂ ਖਰੀਦਣ ਦੀ ਕੀ ਲੋੜ ਹੈ ?

**ਮੰਤਰੀ** : ਸਪੀਕਰ ਸਾਹਿਬ, ਮਾਰਕਫੈਡ ਨੂੰ ਚੌਲ ਛੜਾਉਣ ਵਿਚ ਬਹੁਤ ਮੁਸ਼ਕਲ ਆ ਰਹੀ ਹੈ ਅਤੇ ਪੈਡੀ ਦੀ ਢੋਆ—ਢੁਆਈ ਤੇ 2.5 ਕਰੋੜ ਰੁਪਿਆ ਹਰ ਸਾਲ ਖ਼ਰਚ ਆਉਂਦਾ ਹੈ। ਇਸ ਤੋਂ ਇਲਾਵਾ ਪੈਡੀ ਦੀ ਛੜਾਈ ਵਿਚ ਦੇਰੀ ਕਾਰਨ ਹਰ ਸਾਲ ਲਗਭਗ 16 ਕਰੋੜ ਰੁਪਏ ਦਾ ਨੁਕਸਾਨ ਹੁੰਦਾ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜੋ ਜਾਣਕਾਰੀ ਮੈਂ ਮੰਗੀ ਹੈ, ਉਹ ਤਾਂ ਇਹ ਦੇ ਨਹੀਂ ਰਹੇ......

**ਸ੍ਰੀ ਸਪੀਕਰ :** ਅਰਸ਼ੀ ਜੀ, ਉਨ੍ਹਾਂ ਨੂੰ ਆਪਣੀ ਗੱਲ ਪੂਰੀ ਕਰ ਲੈਣ ਦਿਓ ।

**ਮੰਤਰੀ :** ਇਸ ਕਰਕੇ ਇਹ ਨਵੀਆਂ ਮਿੱਲਾਂ ਲਾਉਣ ਦੀ ਜ਼ਰੂਰਤ ਹੈ । ਇਨ੍ਹਾਂ ਮੁਸ਼ਕਲਾਂ ਨੂੰ ਮੁੱਖ ਰੱਖਦਿਆਂ ਮਾਰਕਫੈਡ ਨੇ ਫੈਸਲਾ ਕੀਤਾ ਕਿ 4 ਆਧੁਨਿਕ ਮਸ਼ੀਨਾਂ ਵਾਲੀਆਂ ਨਵੀਆਂ ਮਿੱਲਾਂ ਲਗਾਈਆਂ ਜਾਣ । ਇਸ ਮੰਤਵ ਲਈ ਮਾਰਕਫੈਡ ਨੇ 4 ਨਵੀਆਂ ਮਿੱਲਾਂ ਲਗਾਉਣ ਲਈ ਟੈਂਡਰ ਕੱਢੇ । ਇਸ ਟੈਂਡਰ ਦੇ ਜਵਾਬ ਵਿਚ 8 ਵਿਦੇਸ਼ੀ ਤੇ ਸਵਦੇਸ਼ੀ ਕੰਪਨੀਆਂ ਨੇ ਆਪਣੀਆਂ ਆਫਰਾਂ ਭੇਜੀਆਂ । ਬਹੁਤੀਆਂ ਕੰਪਨੀਆਂ ਦੇ ਰੇਟ ਭਾਵੇਂ ਘੱਟ ਸਨ ਪਰ ਉਹ ਟੈਂਡਰ ਦੀਆਂ ਸ਼ਰਤਾਂ ਪੂਰੀਆਂ ਨਹੀਂ ਕਰਦੀਆਂ ਸਨ । ਭਾਰਤ ਦੀ ਸਭ ਤੋਂ ਵਧੀਆ ਮਸ਼ੀਨਰੀ ਬਣਾਉਣ ਵਾਲੀ ਕੰਪਨੀ ਜੀ. ਜੀ. ਡਾਂਡੇਕਰ ਨੇ ਆਪਣਾ ਰੇਟ 2.10 ਕਰੋੜ ਰੁਪਏ ਦਾ ਦਿੱਤਾ ਸੀ ਪਰ ਇਹ ਕੰਪਨੀ ਵੀ ਟੈਂਡਰ ਦੀਆਂ ਸ਼ਰਤਾਂ ਪੂਰੀਆਂ ਨਹੀਂ ਕਰਦੀ ਸੀ । ਅੱਗੇ ਕੋਰੀਆ ਦੀ ਹੈਨਸਿੰਗ ਕੰਪਨੀ ਨੇ 2.43 ਕਰੋੜ ਰੁਪਏ ਦਾ ਰੇਟ ਦਿੱਤਾ ਸੀ ਜਦੋਂ ਕਿ ਭੁੱਲਰ-ਜਰਮਨੀ ਨੇ 3.98 ਕਰੋੜ ਰੁਪਏ ਦਾ ਰੇਟ ਦਿੱਤਾ ਸੀ ਅਤੇ ਸਟਾਕੇ-ਜਾਪਾਨ ਨੇ 6.66 ਕਰੋੜ ਰੁਪਏ ਦਾ ਰੇਟ ਦਿਤਾ ਸੀ । ਸਾਰੇ ਰੇਟਾਂ ਨੂੰ ਘੋਖਦਿਆਂ ਮਾਰਕਫੈਡ ਨੇ ਫੈਸਲਾ ਕੀਤਾ ਕਿ ਇਹ ਮਸ਼ੀਨਰੀ ਕੋਰੀਆ ਤੋਂ ਖਰੀਦ ਲਈ ਜਾਵੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੈਨੂੰ ਮੇਰੇ ਸਵਾਲ ਦਾ ਜਵਾਬ . . .

**ਸ੍ਰੀ ਸਪੀਕਰ :** ਪਹਿਲਾਂ ਪੂਰੀ ਗੱਲ ਸੁਣ ਲਓ ।

**ਮੰਤਰੀ :** ਸਪੀਕਰ ਸਾਹਿਬ, ਹੈਨਸਿੰਗ ਕੰਪਨੀ ਕੋਰੀਆ ਦਾ ਪਿਛੋਕੜ, ਕੰਮ ਕਾਜ ਅਤੇ ਵਿੱਤੀ ਸਥਿਤੀ ਦਾ ਜਾਇਜ਼ਾ ਲੈਣ ਲਈ ਮਾਰਕਫੈਡ ਦੀ ਇਕ ਟੀਮ ਜਿਨ੍ਹਾਂ ਵਿਚ ਚੇਅਰਮੈਨ, ਐਮ.ਡੀ. ਅਤੇ ਚੀਫ ਮੈਨੇਜਰ (ਪ੍ਰੋਜੈਕਟ) ਕੋਰੀਆ ਗਏ । . . . . . .

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਕੁਐਸਚਨ ਆਵਰ ਦਾ ਟਾਈਮ ਬਹੁਤ ਥੋੜ੍ਹਾ ਰਹਿ ਗਿਆ ਹੈ ਅਤੇ ਇਸ ਤਰੀਕੇ ਨਾਲ ਤਾਂ ਮੇਰੀ ਸਪਲੀਮੈਂਟਰੀ ਰਹਿ ਜਾਣੀ ਹੈ । ਮੰਤਰੀ ਜੀ ਟਾਈਮ ਪੂਰਾ ਕਰਨਾ ਚਾਹੁੰਦੇ ਹਨ । ਜਿਹੜੀ ਜਾਣਕਾਰੀ ਮੈਂ ਮੰਗੀ ਹੈ, ਉਹ ਤਾਂ ਇਨ੍ਹਾਂ ਨੇ ਦੱਸੀ ਨਹੀਂ । ਮੈਨੂੰ ਸਪਲੀਮੈਂਟਰੀ ਅਲਾਓ ਕਰੋ ।

**ਮੰਤਰੀ :** ਅਰਸ਼ੀ ਸਾਹਿਬ, ਸਪੀਕਰ ਨੂੰ ਕਹਿ ਕੇ ਆਪਾਂ ਹੋਰ ਟਾਈਮ ਲੈ ਲਵਾਂਗੇ । ਮੈਂ ਤੁਹਾਡੀ ਤਸੱਲੀ ਕਰਾ ਕੇ ਹੀ ਬੈਠਾਂਗਾ, ਨਹੀਂ ਤਾਂ ਨਹੀਂ ਬੈਠਦਾ । ਤੁਸੀਂ ਟਾਈਮ ਵੱਲ ਨਾ ਵੇਖੋ । ਮੈਂ ਸਭ ਕੁਝ ਦੱਸਣਾ ਚਾਹੁੰਦਾ ਹਾਂ । ਸੋ, ਇਸ ਕਮੇਟੀ ਨੇ ਹੈਨਸਿੰਗ ਕੰਪਨੀ ਨਾਲ ਗੱਲਬਾਤ ਕਰਕੇ ਆਪਣੀ ਤਸੱਲੀ ਕੀਤੀ । ਇਸ ਕੰਪਨੀ ਨਾਲ ਐਗਰੀਮੈਂਟ ਕੀਤਾ ਗਿਆ ਹੈ ਅਤੇ ਉਨ੍ਹਾਂ ਨੇ ਵਿਸ਼ਵਾਸ ਦਿਵਾਇਆ ਹੈ ਕਿ ਚੌਲਾਂ ਦੀ ਰਿਕਵਰੀ 67% ਤਾਂ ਹੋਵੇਗੀ ਹੀ, ਜੇ ਝੋਨੇ ਦੀ ਚੰਗੀ ਕਿਸਮ ਹੋਵੇ ਤਾਂ ਇਹ ਰਿਕਵਰੀ 70% ਦੇਣ ਦਾ ਵੀ ਉਨ੍ਹਾਂ ਨੇ ਵਿਸ਼ਵਾਸ ਦਿਵਾਇਆ ਹੈ । . . .

**ਸ੍ਰੀ ਸਪੀਕਰ** : ਪ੍ਰਸ਼ਨ ਕਾਲ ਖ਼ਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉਤਰ ਦਿੱਤੇ ਗਏ ਸਮਝੇ ਜਾਣ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਇਸੇ ਕਰਕੇ ਵਾਰ-ਵਾਰ ਖੜ੍ਹਾ ਹੋ ਕੇ ਬੇਨਤੀ ਕਰ ਰਿਹਾ ਸੀ ਕਿ ਘੱਟੋ ਘੱਟ ਇਕ ਕੁਐਸਚਨ ਜਿਹੜਾ ਜਾਰੀ ਹੈ, ਉਸ ਦਾ ਪੂਰਾ ਜਵਾਬ ਆਉਣ ਦੇਣਾ ਚਾਹੀਦਾ ਹੈ ਔਰ ਉਸ ਤੇ ਸਪਲੀਮੈਂਟਰੀ ਹੋਣ ਦੇਣੀ ਚਾਹੀਦੀ ਹੈ। ਇਹ ਬੜਾ ਹੀ ਇੰਪਾਰਟੈਂਟ ਕੁਐਸ਼ਚਨ ਹੈ। ਇਸ ਵਿੱਚ ਬਹੁਤ ਵੱਡਾ ਸਕੈਂਡਲ ਹੈ। ਸਪਲੀਮੈਂਟਰੀ ਨਾ ਕਰਨ ਦੇਣ ਨਾਲ ਇਹ ਕੋਈ ਜਸਟਿਸ ਨਹੀਂ ਹੁੰਦੀ।

**ਸ੍ਰੀ ਸਪੀਕਰ** : ਅਰਸ਼ੀ ਜੀ, ਨਹੀਂ। ਹੁਣ ਅਸੀਂ ਅਗਲੀ ਆਈਟਮ ਲੈਂਦੇ ਹਾਂ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਸ ਕੇਸ ਵਿੱਚ ਬਹੁਤ ਵੱਡਾ ਫਰਾਡ ਹੋਇਆ ਹੈ। ਪਹਿਲਾਂ ਮੰਤਰੀ ਜੀ ਨੇ ਮਸ਼ੀਨਰੀ ਖਰੀਦਣ ਬਾਰੇ ਇਨਕਾਰ ਕਰ ਦਿੱਤਾ, 20 ਦਿਨਾਂ ਮਗਰੋਂ ਉਹੀ ਮਸ਼ੀਨਰੀ ਖਰੀਦਣ ਵਾਸਤੇ ਪਰਮਿਸ਼ਨ ਦੇ ਦਿੱਤੀ। 10 ਦਿਨਾਂ ਵਿੱਚ ਫਿਰ ਇਨ੍ਹਾਂ ਨੂੰ ਕੀ ਜਾਣਕਾਰੀ ਮਿਲ ਗਈ ਕਿ ਇਹੀ ਮਸ਼ੀਨਰੀ ਠੀਕ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਬਿਲਕੁਲ ਗਲਤ ਇਨਫਰਮੇਸ਼ਨ ਦੇ ਰਹੇ ਹਨ। ਮਾਰਕਫੈਡ ਦੇ ਇਲੈਕਟਿਡ ਬੋਰਡ ਨੇ ਇਸ ਮਸ਼ੀਨਰੀ ਦੀ ਖਰੀਦ ਬਾਰੇ ਮਤਾ ਪਾਇਆ ਹੈ। ਉਸ ਵੱਲੋਂ ਮਤਾ ਪਾਸ ਹੋਣ ਉਪਰੰਤ ਇਹ ਮਸ਼ੀਨਰੀ ਖਰੀਦੀ ਗਈ ਹੈ। ਜਦੋਂ ਪਹਿਲਾਂ ਇਹ ਮਸਲਾ ਅਖਬਾਰਾਂ ਵਿੱਚ ਆਇਆ ਸੀ ਤਾਂ ਮੈਂ ਐਫ.ਸੀ. ਸਾਹਿਬ ਤੋਂ ਇਸ ਦੀ ਇਨਕੁਆਰੀ ਕਰਵਾਈ ਸੀ ਔਰ ਉਨ੍ਹਾਂ ਨੇ ਆਪਣੀ ਪਾਜ਼ੇਟਿਵ ਰਿਪੋਰਟ ਦੇ ਦਿੱਤੀ ਸੀ। ਉਸ ਰਿਪੋਰਟ ਤੋਂ ਬਾਅਦ ਮੈਂ ਮਸ਼ੀਨਰੀ ਖਰੀਦਣ ਦੀ ਪਰਮਿਸ਼ਨ ਦਿੱਤੀ ਹੈ ..(ਵਿਘਨ)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ** ** **

**ਸ੍ਰੀ ਸਪੀਕਰ** : ਅਰਸ਼ੀ ਜੀ, ਹੁਣ ਤੁਸੀਂ ਬੈਠ ਜਾਓ। ਇਹ ਰਿਕਾਰਡ ਨਾ ਕੀਤਾ ਜਾਵੇ। ਅਰਸ਼ੀ ਜੀ, ਤੁਸੀਂ ਬੈਠ ਜਾਓ। ਇਹ ਕੁਝ ਵੀ ਰਿਕਾਰਡ ਨਹੀਂ ਹੋਣਾ। (ਵਿਘਨ)

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਸਿੰਚਾਈ ਮੰਤਵ ਲਈ ਪਾਣੀ ਦੀ ਸਪਲਾਈ ਨੂੰ ਵਧਾਉਣਾ

*2155. **ਸਰਦਾਰ ਬਲਦੇਵ ਸਿੰਘ ਖਿਆਲਾ**: ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕਿਸਾਨਾਂ ਨੂੰ ਸਿੰਜਾਈ ਮੰਤਵਾਂ ਲਈ ਨਹਿਰਾਂ ਤੋਂ ਪਾਣੀ ਦੀ ਸਪਲਾਈ ਵਿਚ

---

* Not recorded as ordered by the Chair.

[ਸਰਦਾਰ ਬਲਦੇਵ ਸਿੰਘ ਖਿਆਲਾ]

25% ਵਾਧਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧੀ ਹੁਣ ਤੱਕ ਚੁੱਕੇ ਗਏ ਕਦਮਾਂ ਦੇ ਵੇਰਵੇ ਕੀ ਹਨ; ਅਤੇ ਹੁਣ ਤੱਕ ਉਕਤ ਮੰਤਵ ਲਈ ਕੀਤੇ ਗਏ ਖ਼ਰਚੇ ਦੇ ਵੇਰਵੇ ਕੀ ਹਨ ਅਤੇ ਇਸ ਮੰਤਵ ਲਈ ਹੋਰ ਕਿੰਨਾ ਖ਼ਰਚਾ ਹੋਣ ਦੀ ਸੰਭਾਵਨਾ ਹੈ ?

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** (ਰਾਜ ਮੰਤਰੀ, ਸਿੰਚਾਈ) : ਹਾਂ ਜੀ। ਵਿਸਥਾਰ ਪੂਰਵਕ ਵੇਰਵੇ ਅਨੁਲੱਗ 'ਅ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ ।

ਅਨੁਲੱਗ—'ਅ'

ਬਾਰਸ਼ਾਂ ਦੇ ਮੌਸਮ ਦੌਰਾਨ ਵੱਖ-ਵੱਖ ਹੈਡ ਵਰਕਸ ਤੇ ਉਪਲਬਧ ਵਾਧੂ ਪਾਣੀ ਦੀ ਉਪਯੋਗਤਾ ਕਰਨ ਦੇ ਮੰਤਵ ਨਾਲ ਚੈਨਲਾਂ ਦੀ ਸਮਰੱਥਾ ਵਿਚ ਲਾਈਨਿੰਗ ਜਾਂ ਨਵਰੂਪਣ ਕਰਦੇ ਸਮੇਂ 20% ਅਧਿਕ ਨਿਕਾਸ ਦਾ ਵਾਧਾ ਕਰਨ ਦਾ ਫੈਸਲਾ ਕੀਤਾ ਗਿਆ ਹੈ ।

ਚੈਨਲਾਂ ਦੇ ਨਵਰੂਪਣ ਦਾ ਕੰਮ ਇੱਕ ਨਵੀਂ ਵੱਖਰੀ ਪਲਾਨ ਸਕੀਮ "ਰੀਮਾਡਲਿੰਗ/ਕੰਨਸਟਰਕਸ਼ਨ ਆਫ ਡਿਸਟਰੀਬਿਊਟਰੀਜ਼ ਐਂਡ ਮਾਈਨਰਜ਼" ਅਧੀਨ ਕੰਮ ਕੀਤਾ ਜਾ ਰਿਹਾ ਹੈ ਅਤੇ ਸਾਲ 1998-99, ਸਾਲ 1999-2000 ਦੌਰਾਨ ਕਰਮਵਾਰ 10.46 ਕਰੋੜ ਅਤੇ 19.08 ਕਰੋੜ ਰੁਪਏ ਦਾ ਖ਼ਰਚਾ ਕੀਤਾ ਗਿਆ ਹੈ । ਚਾਲੂ ਮਾਲੀ ਸਾਲ 2000-2001 ਦੌਰਾਨ ਇਸ ਸਕੀਮ ਲਈ 10.25 ਕਰੋੜ ਰੁਪਏ ਦੀ ਰਾਸ਼ੀ ਮਿੱਥੀ ਗਈ ਹੈ।

ਉਪਰੋਕਤ ਤੋਂ ਇਲਾਵਾ 2 ਨੰਬਰ ਪ੍ਰੋਜੈਕਟ "ਪ੍ਰੋਜੈਕਟ ਰਿਪੋਰਟ ਆਫ ਰੀਹੈਬਲੀਟੇਸ਼ਨ ਆਫ ਚੈਨਲਜ਼ ਐਂਡ ਇਨਫਰਾਸਟਰਕਚਰ" ਕੀਮਤ 350.19 ਕਰੋੜ ਅਤੇ "ਪ੍ਰੋਜੈਕਟ ਐਸਟੀਮੇਟ ਫਾਰ ਰੀਮਾਡਲਿੰਗ ਆਫ ਚੈਨਜ਼ ਆਫ ਯੂ.ਬੀ.ਡੀ.ਸੀ. ਸਿਸਟਮ" (ਰਣਜੀਤ ਸਾਗਰ ਡੈਮ ਦੀ ਉਸਾਰੀ ਉਪਰੰਤ) ਕੀਮਤ 177.80 ਕਰੋੜ ਦੀ ਵਿੱਤੀ ਸਹਾਇਤਾ ਹਾਸਲ ਕਰਨ ਲਈ ਭਾਰਤ ਸਰਕਾਰ ਨੂੰ ਪੇਸ਼ ਕੀਤੇ ਗਏ ਹਨ ।

———

**ਤਹਿਸੀਲ ਸਮਾਣਾ ਅਤੇ ਪਟਿਆਲਾ ਵਿੱਚ ਪਾਵਰ ਗਰਿਡ ਸਟੇਸ਼ਨ ਸਥਾਪਿਤ ਕਰਨਾ**

*2168. 1. **ਸਰਦਾਰ ਜਗਤਾਰ ਸਿੰਘ ਰਾਜਲਾ**
2. **ਸਰਦਾਰ ਹਰਮੇਲ ਸਿੰਘ ਟੌਹੜਾ** } : ਕੀ ਬਿਜਲੀ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਇਸ ਸਮੇਂ ਜ਼ਿਲ੍ਹਾ ਪਟਿਆਲਾ ਵਿੱਚ ਤਹਿਸੀਲ ਸਮਾਣਾ ਅਤੇ ਪਟਿਆਲਾ ਵਿੱਚ ਬਿਜਲੀ ਦੀ ਸਪਲਾਈ ਲਈ ਸਥਾਪਿਤ ਕੀਤੇ ਗਏ ਪਾਵਰ ਗਰਿਡ ਸਟੇਸ਼ਨਾਂ ਦੀ ਕੁਲ ਗਿਣਤੀ ਕਿੰਨੀ ਹੈ ਅਤੇ ਇਹ ਕਿੱਥੇ-ਕਿੱਥੇ ਸਥਿਤ ਹਨ;

(ਅ) ਸਾਲ 2000-2001 ਦੌਰਾਨ ਉਪਰੋਕਤ ਭਾਗ (ੳ) ਵਿੱਚ ਵਰਣਿਤ ਤਹਿਸੀਲਾਂ ਵਿਚ ਸਥਾਪਿਤ ਕੀਤੇ ਜਾਣ ਲਈ ਪ੍ਰਸਤਾਵਿਤ ਨਵੇਂ ਪਾਵਰ ਗ੍ਰਿਡ ਸਟੇਸ਼ਨਾਂ ਦੀ ਗਿਣਤੀ ਕਿੰਨੀ ਹੈ ?

ਸਰਦਾਰ ਸਿਕੰਦਰ ਸਿੰਘ ਮਲੂਕਾ: (ੳ) ਇਸ ਸਮੇਂ ਪਟਿਆਲਾ ਤਹਿਸੀਲ ਵਿਚ 12 ਨੰ: ਅਤੇ ਸਮਾਣਾ ਤਹਿਸੀਲ ਵਿਚ 10 ਨੰ: ਪਾਵਰ ਗਰਿਡ ਸਬ-ਸਟੇਸ਼ਨ ਕੰਮ ਕਰ ਰਹੇ ਹਨ, ਜਿਨ੍ਹਾਂ ਦਾ ਵੇਰਵਾ ਅਨੁਲੱਗ-'ੳ' ਵਿੱਚ ਦਿੱਤਾ ਗਿਆ ਹੈ।

(ਅ) ਸਾਲ 2000-2001 ਦੌਰਾਨ 2 ਨੰ: ਗਰਿਡ ਸਬ-ਸਟੇਸ਼ਨ, ਪਟਿਆਲਾ ਤਹਿਸੀਲ ਵਿੱਚ ਅਤੇ 2 ਨੰ: ਗਰਿਡ ਸਬ-ਸਟੇਸ਼ਨ ਸਮਾਣਾ ਤਹਸਿਲ ਵਿੱਚ ਯੋਜਨਾਬੱਧ ਕੀਤੇ ਗਏ ਹਨ।

ਅਨੁਲੱਗ-ੳ

| | ਪਟਿਆਲਾ ਤਹਿਸੀਲ | | ਸਮਾਣਾ ਤਹਿਸੀਲ |
|---|---|---|---|
| 1. | 220 ਕੇ.ਵੀ. ਅਬਲੋਵਾਲ | 1. | 220 ਕੇ.ਵੀ. ਪਾਤੜਾਂ |
| 2. | 220 ਕੇ.ਵੀ. ਬਹਾਦਰਗੜ੍ਹ | 2. | 66 ਕੇ.ਵੀ. ਖਨੌਰੀ |
| 3. | 66 ਕੇ.ਵੀ. ਸਰਹਿੰਦ ਰੋਡ, ਪਟਿਆਲਾ। | 3. | 66 ਕੇ.ਵੀ. ਬਾਦਸ਼ਾਹਪੁਰ |
| 4. | 66 ਕੇ.ਵੀ. ਪਟਿਆਲਾ | 4. | 66 ਕੇ.ਵੀ. ਕਕਰਾਲਾ |
| 5. | 66 ਕੇ.ਵੀ. ਬਹਾਦਰਗੜ੍ਹ | 5. | 66 ਕੇ.ਵੀ. ਸਮਾਣਾ |
| 6. | 66 ਕੇ.ਵੀ. ਐਨ. ਆਈ. ਐਸ. ਪਟਿਆਲਾ | 6. | 66 ਕੇ.ਵੀ. ਗਾਜੇਵਾਸ |
| 7. | 66 ਕੇ.ਵੀ. ਸਨੌਰ | 7. | 66 ਕੇ.ਵੀ. ਗੱਜੂ ਮਾਜਰਾ |
| 8 | 66 ਕੇ.ਵੀ. ਪਸਿਆਣਾ | 8. | 66 ਕੇ.ਵੀ. ਘੱਗਾ |
| 9. | 66 ਕੇ.ਵੀ. ਬਲਬੇੜਾ | 9. | 66 ਕੇ.ਵੀ. ਸ਼ੁਤਰਾਣਾ |
| 10. | 66 ਕੇ.ਵੀ ਦੇਵੀਗੜ੍ਹ | 10. | 66 ਕੇ.ਵੀ. ਤੁਲੇਵਾਲ |
| 11. | 66 ਕੇ.ਵੀ, ਰੋਹੜ ਜਾਗੀਰ | | |
| 12. | 66. ਕੇ.ਵੀ. ਸ਼ਕਤੀ ਵਿਹਾਰ, ਪਟਿਆਲਾ | | |

———

ਨਿਸ਼ਾਨ ਵਾਲਾ ਪ੍ਰਸ਼ਨ ਨੰ: 2182*
(ਇਸ ਪ੍ਰਸ਼ਨ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ)

ਅ.ਸ.ਪ.ਨੰ ਨ.ਸ.-2 2000/2576

ਪ੍ਰਕਾਸ਼ ਸਿੰਘ ਬਾਦਲ — ਮੁੱਖ ਮੰਤਰੀ, ਪੰਜਾਬ 6/9/2K

ਵਿਸ਼ਾ —ਪ੍ਰਸ਼ਨ ਨੰਬਰ *2182 ਨੂੰ ਮੁਲਤਵੀ ਕਰਨ ਬਾਰੇ।

ਮਾਨਯੋਗ ਸਪੀਕਰ ਸਾਹਿਬ,

ਮਿਤੀ 7.9.2000 ਲਈ ਵਿਧਾਨ ਸਭਾ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਵਿਧਾਨ ਸਭਾ ਦੇ ਤਾਰਾ ਅੰਕਿਤ ਪ੍ਰਸ਼ਨ ਨੰ: *2182, ਜੋ ਕਿ ਸ੍ਰੀ ਗੁਰਦੀਪ ਸਿੰਘ ਭੁੱਲਰ, ਐਮ.ਐਲ.ਏ,

*For Starred Question No. 2182 and reply there to, Please see Appendix to this Debate

[ਸ੍ਰੀ ਸਪੀਕਰ]

ਦੇ ਨਾਂ ਤੇ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ।

ਆਦਰ ਸਹਿਤ,

ਹਿਤੂ.
ਸਹੀ/-
(ਪ੍ਰਕਾਸ਼ ਸਿੰਘ ਬਾਦਲ)

ਸ. ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

---

## UNSTARRED QUESTION AND ANSWER

### ਵਿਕਾਸ ਦੇ ਕੰਮਾਂ ਲਈ ਫੰਡਜ਼ ਜਾਰੀ ਕਰਨਾ

507. 1. ਕਾਮਰੇਡ ਹਰਦੇਵ ਸਿੰਘ ਅਰਸ਼ੀ
2. ਕਾਮਰੇਡ ਅਜੈਬ ਸਿੰਘ ਰੌਂਤਾ } : ਕੀ ਵਿੱਤ ਅਤੇ

ਯੋਜਨਾਬੰਦੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਸਾਲ 1997-98 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਜ਼ਿਲ੍ਹਾ ਯਜਨਾਬੰਦੀ ਅਤੇ ਵਿਕਾਸ ਬੋਰਡਾਂ ਰਾਹੀਂ ਵਿਧਾਨਕਾਰਾਂ ਦੀਆਂ ਸਿਫਾਰਸ਼ਾਂ ਤੇ ਉਨ੍ਹਾਂ ਦੇ ਸਬੰਧਿਤ ਵਿਧਾਨ ਸਭਾ ਚੋਣ ਹਲਕਿਆਂ ਵਿੱਚ ਵਿਕਾਸ ਦੇ ਕੰਮਾਂ ਲਈ ਜ਼ਿਲ੍ਹਾ-ਵਾਰ ਵੱਖ-ਵੱਖ ਕਿੰਨੇ-ਕਿੰਨੇ ਫੰਡ ਜਾਰੀ ਕੀਤੇ ਗਏ ਹਨ :-

(ਅ) ਕੀ ਵਿਧਾਨਕਾਰਾਂ ਦੇ ਚੋਣ ਹਲਕਿਆਂ ਵਿੱਚ ਵਿਕਾਸ ਦੇ ਕੰਮਾਂ ਲਈ 'ਐਮ. ਐਲ. ਏ. ਲੋਕਲ ਏਰੀਆ ਫੰਡ' ਮਖਸੂਸ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਤਰ੍ਹਾਂ ਕਿੰਨੇ ਫੰਡ ਮਖਸੂਸ ਕੀਤੇ ਜਾਣ ਦੀ ਤਜਵੀਜ਼ ਹੈ ?

**ਕੈਪਟਨ ਕੰਵਲਜੀਤ ਸਿੰਘ :** (ੳ) ਸਾਲ 1997-98 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡਾਂ ਰਾਹੀਂ ਵਿਧਾਨਕਾਰਾਂ ਦੀਆਂ ਸਿਫਾਰਸ਼ਾਂ ਤੇ ਉਨ੍ਹਾਂ ਦੇ ਸਬੰਧਿਤ ਵਿਧਾਨ ਸਭਾ ਚੋਣ ਹਲਕਿਆਂ ਵਿੱਚ ਵਿਕਾਸ ਦੇ ਕੰਮਾਂ ਲਈ ਜਾਰੀ ਕੀਤੇ ਗਏ ਫੰਡਜ਼ ਦਾ ਜ਼ਿਲ੍ਹਾਵਾਰ ਵੇਰਵਾ ਅਨੁਲੱਗ-1 ਤੇ ਹੈ ਜੀ।

(ਅ) ਹਾਲ ਦੀ ਘੜੀ ਵਿਧਾਨਕਾਰਾਂ ਦੇ ਚੋਣ ਹਲਕਿਆਂ ਵਿੱਚ ਵਿਕਾਸ ਦੇ ਕੰਮਾਂ ਲਈ ਐਮ.ਐਲ.ਏ. ਲੋਕਲ ਏਰੀਆ ਫੰਡਜ਼ ਮਖਸੂਸ ਕਰਨ ਲਈ ਕੋਈ ਵੀ ਤਜਵੀਜ਼ ਸਰਕਾਰ ਤੇ ਵਿਚਾਰ ਅਧੀਨ ਨਹੀਂ ਹੈ ਜੀ।

ਅਨੁਲੱਗ-1

ਸਾਲ 1997-98 ਤੋਂ ਹੁਣ ਤੱਕ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡਾਂ ਵਲੋਂ ਵਿਧਾਨਕਾਰਾਂ ਦੀਆਂ ਸਿਫ਼ਾਰਸ਼ਾਂ ਤੇ ਉਨ੍ਹਾਂ ਦੇ ਸਬੰਧਤ ਵਿਧਾਨ ਸਭਾ ਚੋਣ ਹਲਕਿਆਂ ਵਿੱਚ ਵਿਕਾਸ ਕੰਮਾਂ ਲਈ ਜਾਰੀ ਕੀਤੀ ਗਈ ਰਾਸ਼ੀ ਦਾ ਜ਼ਿਲ੍ਹਾਵਾਰ ਵੇਰਵਾ :

(ਰਾਸ਼ੀ ਲੱਖਾਂ ਵਿੱਚ)

| ਲੜੀ ਨੰ: | ਜ਼ਿਲ੍ਹਾ/ਵਿਧਾਨ ਸਭਾ ਹਲਕਾ | ਜਾਰੀ ਕੀਤੇ ਗਏ ਫੰਡਜ਼ | | | |
|---|---|---|---|---|---|
| | | 1997-98 | 1998-99 | 1999-2000 | 2000-2001 |
| 1 | 2 | 3 | 4 | 5 | 6 |
| | **ਬਠਿੰਡਾ** | | | | |
| 1. | ਬਠਿੰਡਾ .. | 9.90 | 6.26 | 17.93 | — |
| 2. | ਤਲਵੰਡੀ ਸਾਬੋ | 9.00 | 6.55 | 20.00 | — |
| 3. | ਨਥਾਣਾ .. | 16.00 | 7.25 | 20.00 | — |
| 4. | ਪੱਕਾ ਕਲਾਂ .. | 18.65 | 6.26 | 20.00 | — |
| 5. | ਫੂਲ .. | 15.75 | 0.30 | 17.51 | — |
| 6. | ਜੋਗਾ .. | 8.50 | 0.40 | 10.00 | — |
| | ਜੋੜ : | 77.80 | 27.02 | 105.49 | — |
| | **ਨਵਾਂ ਸ਼ਹਿਰ** | | | | |
| 1. | ਨਵਾਂ ਸ਼ਹਿਰ .. | 15.16 | 5.00 | 13.00 | — |
| 2. | ਬੰਗਾ : | 12.80 | 6.06 | 19.00 | — |
| 3. | ਫਿਲੌਰ .. | 7.80 | 2.50 | 15.00 | — |
| 4. | ਬਲਾਚੌਰ .. | 25.05 | 5.00 | 31.00 | — |
| | ਜੋੜ : .. | 60.81 | 18.56 | 78.00 | — |
| | **ਰੋਪੜ** | | | | |
| 1. | ਅਨੰਦਪੁਰ ਸਾਹਿਬ .. | 77.59 | 19.63 | 68.93 | — |
| 2. | ਚਮਕੌਰ ਸਾਹਿਬ .. | 16.00 | 39.65 | 66.96 | — |
| 3. | ਖਰੜ .. | 32.93 | 27.25 | 36.30 | — |
| 4. | ਮੋਰਿੰਡਾ .. | 20.50 | 24.28 | 69.52 | — |
| 5. | ਨੰਗਲ .. | 15.25 | 21.40 | 50.23 | — |
| 6. | ਬਨੂੜ .. | 0.75 | 1.75 | — | — |
| 7. | ਕੂਮ ਕਲਾਂ .. | — | 4.60 | — | — |
| | ਜੋੜ : | 163.02 | 138.56 | 291.94 | — |

[ਵਿੱਤ ਅਤੇ ਯੋਜਨਾਬੰਦੀ ਮੰਤਰੀ]

(ਰਾਸ਼ੀ ਲੱਖਾਂ ਵਿਚ)

| 1 | 2 | 3 | 4 | 5 | 6 |
|---|---|---|---|---|---|
| | ਲੁਧਿਆਣਾ | | | | |
| 1. | ਕੂੰਮ ਕਲਾਂ .. | 30.33 | 16.27 | 31.65 | — |
| 2. | ਰਾਏਪੁਰ .. | 27.65 | 10.00 | 25.00 | — |
| 3. | ਜਗਰਾਉਂ .. | 51.49 | 25.58 | 48.12 | — |
| 4. | ਪਾਇਲ .. | 35.43 | 20.99 | 50.60 | — |
| 5. | ਖੰਨਾ .. | 67.39 | 27.53 | 60.40 | — |
| 6. | ਲੁਧਿਆਣਾ ਪੂਰਬੀ .. | 14.00 | 7.50 | 18.50 | — |
| 7. | ਦਾਖਾ .. | 28.14 | 12.80 | — | |
| 8. | ਲੁਧਿਆਣਾ ਦਿਹਾਤੀ .. | 29.92 | 13.59 | — | — |
| 9. | ਲੁਧਿਆਣਾ ਪੱਛਮੀ .. | 18.00 | 7.50 | — | — |
| 10. | ਲੁਧਿਆਣਾ ਉਤਰੀ .. | — | — | — | — |
| 11. | ਸਮਰਾਲਾ .. | — | — | — | — |
| 12. | ਰਾਏਕੋਟ .. | — | — | — | — |
| | ਜੋੜ .. | 302.35 | 141.76 | 234.27 | — |
| | ਹੁਸ਼ਿਆਰਪੁਰ | | | | |
| 1. | ਸ਼ਾਮ ਚੁਰਾਸੀ .. | 20.70 | 12.00 | 25.00 | — |
| 2. | ਹੁਸ਼ਿਆਰਪੁਰ .. | 20.32 | 12.00 | 25.00 | — |
| 3. | ਟਾਂਡਾ .. | 21.74 | 12.00 | 26.00 | — |
| 4. | ਗੜ੍ਹਦੀਵਾਲਾ .. | 20.70 | 13.00 | 26.80 | — |
| 5. | ਮੁਕੇਰੀਆਂ .. | 20.69 | 12.00 | 25.00 | — |
| 6. | ਦਸੂਹਾ .. | 11.90 | 12.00 | 2.50 | — |
| 7. | ਮਹਿਲਪੁਰ .. | 20.50 | 12.00 | 25.00 | — |
| 8. | ਗੜ੍ਹਸ਼ੰਕਰ .. | 12.50 | — | — | — |
| | ਜੋੜ .. | 149.05 | 85.00 | 155.30 | — |

(ਰਾਸ਼ੀ ਲੱਖਾਂ ਵਿੱਚ)

| 1 | 2 | | 3 | 4 | 5 | 6 |
|---|---|---|---|---|---|---|
| | ਸੰਗਰੂਰ | | | | | |
| 1. | ਮਲੇਰਕੋਟਲਾ | .. | 7.00 | 8.00 | 30.00 | — |
| 2. | ਸੰਗਰੂਰ | .. | 6.00 | 7.00 | 30.00 | — |
| 3. | ਸੁਨਾਮ | .. | 3,50 | — | 5.00 | — |
| 4. | ਦਿੜ੍ਹਬਾ | .. | 3.00 | 1.00 | — | — |
| 5. | ਲਹਿਰਾਗਾਗਾ | .. | 3.00 | — | 5.00 | — |
| 6. | ਧਨੌਲਾ | .. | 6,00 | 7.00 | 30.00 | — |
| 7. | ਬਰਨਾਲਾ | .. | 2.00 | 4.00 | 5,00 | — |
| 8. | ਭਦੌੜ | .. | 5.00 | 9.00 | 30.00 | — |
| 9. | ਸ਼ੇਰਪੁਰ | .. | 7,00 | 7.50 | 30.00 | — |
| 10. | ਧੂਰੀ | .. | 4,00 | 3.50 | 6.00 | — |
| | ਜੋੜ | .. | 46.50 | 47.00 | 171.00 | — |
| | ਮੋਗਾ | | | | | |
| 1. | ਮੋਗਾ | .. | 30.27 | 12.79 | 43.45 | — |
| 2. | ਬਾਘਾਪੁਰਾਣਾ | .. | 20.16 | 25.79 | 36.21 | — |
| 3. | ਨਿਹਾਲ ਸਿੰਘ ਵਾਲਾ | .. | 4,65 | 3,05 | 11,34 | — |
| 4. | ਪੰਜਗਰਾਈਂ ਕਲਾਂ | .. | 4.60 | 5,01 | 19.00 | — |
| 5. | ਧਰਮਕੋਟ | .. | — | — | — | — |
| | ਜੋੜ : | | 59.68 | 46.64 | 110.00 | — |
| | ਮੁਕਤਸਰ | | | | | |
| 1. | ਗਿੱਦੜਬਾਹਾ | .. | 18.00 | 8.00 | 40.04 | |
| 2. | ਲੰਬੀ | .. | 14.27 | 8.00 | 47.70 | |
| 3. | ਮੁਕਤਸਰ | .. | 21.00 | 8.00 | 31.25 | — |
| 4. | ਮਲੋਟ | .. | 13.50 | 8.00 | 36.97 | — |
| | ਜੋੜ | .. | 66.77 | 32.00 | 155.96 | — |
| | ਗੁਰਦਾਸਪੁਰ | | | | | |
| 1. | ਫਤਹਿਗੜ੍ਹ | .. | 65.80 | 12.71 | 102,45 | — |
| 2. | ਬਟਾਲਾ | .. | 65.80 | 12.71 | 36.85 | — |
| 3. | ਕਾਦੀਆਂ | | 65.81 | 0.72 | 36.85 | — |

[ਵਿੱਤ ਅਤੇ ਯੋਜਨਾਬੰਦੀ ਮੰਤਰੀ]

(ਰਾਸ਼ੀ ਲੱਖਾਂ ਵਿੱਚ)

| 1 | 2 | | 3 | 4 | 5 | 6 |
|---|---|---|---|---|---|---|
| | **ਗੁਰਦਾਸਪੁਰ** | | | | | |
| 4. | ਸ੍ਰੀ ਹਰਗੋਬਿੰਦਪੁਰ | .. | 65.81 | 0.71 | 36.85 | — |
| 5. | ਕਾਹਨੂੰਵਾਨ | .. | 65.81 | 0.71 | 36.85 | — |
| 6. | ਧਾਰੀਵਾਲ | .. | 65.81 | 0.72 | 102.45 | |
| 7. | ਗੁਰਦਾਸਪੁਰ | .. | 65.81 | 0.72 | 36.84 | — |
| 8. | ਦੀਨਾ ਨਗਰ | .. | 65.81 | 4.66 | 102.45 | — |
| 9. | ਨਰੋਟ ਮੈਹਰਾ | .. | 65.81 | 0.71 | 102.45 | — |
| 10. | ਪਠਾਨਕੋਟ | .. | 65.81 | 0.72 | 36.84 | — |
| 11. | ਸੁਜਾਨਪੁਰ | .. | 65.81 | 0.72 | 36.84 | — |
| | ਜੋੜ: | .. | 723.89 | 35.81 | 667.72 | - |
| | **ਮਾਨਸਾ** | | | | | |
| 1. | ਮਾਨਸਾ | .. | 5.25 | 6.00 | 2.70 | — |
| 2 | ਸਰਦੂਲਗੜ੍ਹ | .. | 3.65 | 3.10 | — | — |
| 3. | ਜੋਗਾ | .. | 4.11 | 3.00 | 3.50 | — |
| 4. | ਬੁਢਲਾਡਾ | .. | 7.33 | 4.05 | 7.30 | — |
| | ਜੋੜ | .. | 20.34 | 16.15 | 13.50 | — |
| | **ਫਰੀਦਕੋਟ** | | | | | |
| 1. | ਪੰਜਗਰਾਈਂ | .. | — | 5.00 | 3.50 | — |
| 2 | ਫਰੀਦਕੋਟ | .. | 31.21 | 4.75 | — | — |
| 3. | ਕੋਟਕਪੂਰਾ | .. | 4.69 | — | 0.93 | — |
| | ਜੋੜ: | .. | 35.90 | 9.75 | 4.43 | — |
| | **ਫਿਰੋਜ਼ਪੁਰ** | | | | | |
| 1. | ਫਿਰੋਜ਼ਪੁਰ ਸ਼ਹਿਰ | .. | 91.88 | 29.27 | 122.20 | — |
| 2. | ਫਿਰੋਜ਼ਪੁਰ ਕੈਂਟ | . | 38.44 | 23.90 | 54.13 | — |
| 3. | ਗੁਰੂ ਹਰਸਹਾਇ | .. | 38.65 | 14.25 | 99.20 | — |
| 4. | ਧਰਮਕੋਟ | .. | 39.58 | 14.46 | 43.82 | — |
| 5. | ਜ਼ੀਰਾ | .. | 56.82 | 16.81 | 46.46 | — |
| 6. | ਜਲਾਲਾਬਾਦ | .. | 48.84 | 34.50 | 122.45 | — |
| 7. | ਫਾਜ਼ਿਲਕਾ | .. | 102.20 | 29.06 | 115.07 | — |
| 8. | ਖਲੂਆਣਾ | .. | 30.66 | 16.30 | 48.69 | — |
| 9. | ਅਬੋਹਰ | .. | 100.56 | 29.16 | 70.77 | — |
| | ਜੋੜ: | .. | 547.63 | 207.71 | 722.79 | — |

(ਰਾਸ਼ੀ ਲੱਖਾਂ ਵਿੱਚ)

| 1 | 2 | | 3 | 4 | 5 | 6 |
|---|---|---|---|---|---|---|
| | **ਫਤਹਿਗੜ੍ਹ ਸਾਹਿਬ** | | | | | |
| 1. | ਸਰਹਿੰਦ | .. | 35.93 | 24.81 | 126.36 | 9.64 |
| 2. | ਅਮਲੋਹ | .. | 26.84 | 19.98 | 87.30 | 1.50 |
| 3. | ਖੰਨਾ | .. | 5.04 | 3.20 | 18.25 | — |
| 4. | ਸਮਰਾਲਾ | .. | 4.59 | 3.49 | 16.20 | — |
| 5. | ਚਮਕੌਰ ਸਾਹਿਬ | .. | 2.16 | 1.24 | 5.93 | 3.20 |
| 6. | ਮੋਰਿੰਡਾ | .. | 1.04 | 0.60 | 6.50 | — |
| 7. | ਬਨੂੰੜ | .. | 1.04 | 0.60 | 9.96 | 8.24 |
| 8. | ਰਾਜਪੁਰਾ | .. | 1.04 | 0.60 | 3.39 | 2.50 |
| 9. | ਕੁੰਮਕਲਾਂ | .. | 0.95 | 0.50 | 2.04 | — |
| 10. | ਖਰੜ | .. | 0.95 | 0.50 | 2.37 | — |
| | ਜੋੜ: | .. | 79.58 | 55.52 | 277.30 | 25.98 |
| | **ਪਟਿਆਲਾ** | | | | | |
| 1. | ਸਮਾਣਾ | .. | 31.80 | 12.30 | 16.13 | — |
| 2. | ਪਟਿਆਲਾ | .. | 19.50 | 9.80 | 16.13 | — |
| 3. | ਸ਼ੁਤਰਾਣਾ | .. | 25.76 | 12.30 | 16.13 | — |
| 4 | ਡਕਾਲਾ | .. | 68.21 | 9.80 | 16.12 | — |
| 5. | ਘਨੌਰ | .. | 43.60 | 12.30 | 16.12 | — |
| 6. | ਰਾਜਪੁਰਾ | .. | 33.88 | 9.80 | 16.12 | — |
| 7. | ਬਨੂੰੜ | .. | 40.62 | 9.80 | 16.00 | — |
| 8. | ਨਾਭਾ | .. | 42.10 | 9.80 | 16.17 | — |
| 9. | ਅਮਲੋਹ | .. | 13.60 | 5.40 | 8.06 | — |
| | ਜੋੜ: | .. | 319.07 | 91.30 | 136.98 | — |
| | **ਜਲੰਧਰ** | | | | | |
| 1. | ਕਰਤਾਰਪੁਰ | .. | 19.00 | — | 26.56 | — |
| 2. | ਜਲੰਧਰ ਸਾਊਥ | .. | 17.04 | 8.00 | 18.12 | — |
| 3. | ਜਲੰਧਰ ਨਾਰਥ | .. | 6.37 | — | — | — |
| 4. | ਜਲੰਧਰ ਸੈਂਟਰਲ | .. | 9.39 | — | 31.58 | — |
| 5. | ਜਲੰਧਰ ਕੈਂਟ | .. | 13.11 | — | 11.50 | — |

(ਰਾਸ਼ੀ ਲੱਖਾਂ ਵਿੱਚ)

| 1 | 2 | | 3 | 4 | 5 | 6 |
|---|---|---|---|---|---|---|
| 6. | ਆਦਮਪੁਰ | .. | 26.30 | 7.66 | 27.51 | — |
| 7. | ਫਿਲੌਰ | .. | 12.92 | 5.32 | 13.20 | — |
| 8. | ਬੰਗਾ | .. | 5.60 | 4.00 | 9.80 | — |
| 9. | ਨੂਰਮਹਿਲ | .. | 18.11 | 1.16 | 26.13 | — |
| 10. | ਲੋਹੀਆਂ | .. | 22.25 | 9.10 | 23.00 | — |
| 11. | ਨਕੋਦਰ | .. | 23.33 | — | 25.70 | . |
| | ਜੋੜ | .. | 173.42 | 35.24 | 213.10 | — |
| | ਅੰਮ੍ਰਿਤਸਰ | | | | | |
| 1. | ਵਲਟੋਹਾ | .. | — | — | 68.74 | — |
| 2. | ਅਟਾਰੀ | .. | — | — | 58.66 | — |
| 3. | ਰਾਜਾ ਸਾਂਸੀ | .. | — | — | 58.66 | — |
| 4. | ਅਜਨਾਲਾ | .. | — | — | 58.66 | — |
| | ਜੜ | .. | — | — | 244.72 | — |
| | ਕਪੂਰਥਲਾ | | | | | |
| 1. | ਕਪੂਰਥਲਾ | .. | 88.83 | 62.54 | 99.19 | — |
| 2. | ਫਗਵਾੜਾ | .. | 100.86 | 59.69 | 91.26 | — |
| 3. | ਸੁਲਤਾਨਪੁਰ ਲੋਧੀ | .. | 53.73 | 45.99 | 74.11 | 5.00 |
| 4. | ਭੁਲੱਥ | .. | 59.14 | 63.61 | 65.29 | — |
| | ਜੋੜ | .. | 302.56 | 231.83 | 330.35 | 5.00 |

## MATTERS RAISED DURING ZERO HOUR

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ਸਪੀਕਰ ਸਾਹਿਬ, ਮੈਂ ਸਿਰਫ ਇੱਕ ਮਿੰਟ ਗੱਲ ਕਰਨੀ ਚਾਹੁੰਦਾ ਹਾਂ । ਸਰ, ਮੈਂ ਪ੍ਰਿਵਲੇਜ ਮੋਸ਼ਨ ਬਾਰੇ ਪੁੱਛਣਾ ਚਾਹੁੰਦਾ ਹਾਂ ਜੀ ।

**ਸ਼੍ਰੀ ਸਪੀਕਰ:** ਮੋਫਰ ਸਾਹਿਬ, ਤੁਸੀਂ ਬੈਠੋ । ਮੈਂ ਇਹ ਚਾਹੁੰਦਾ ਹਾਂ ਕਿ ਗੁਰੂ ਮਹਾਰਾਜ ਦੀ ਕਿਰਪਾ ਨਾਲ ਪਾਰਲੀਮੈਂਟ ਵਿਚ ਵ, ਮੈਨੂੰ ਜਾਣ ਦਾ ਮੌਕਾ ਮਿਲਿਆ ਹੈ ਅਤੇ ਹੋਰ ਵੀ ਕਈ ਥਾਵਾਂ ਤੇ ਵੱਖ ਵੱਖ ਅਸੈਂਬਲੀਆਂ ਵਿੱਚ ਜਾਣ ਦਾ ਮੌਕਾ ਮਿਲਿਆ ਹੈ । ਮੈਂ ਇਹ ਚਾਹੁੰਦਾ ਹਾਂ ਕਿ ਹਾਊਸ ਦੇ ਆਨਰੇਬਲ ਮੈਂਬਰਾਂ ਦਾ ਪੂਰਾ ਮਾਣ ਅਤੇ ਸਤਿਕਾਰ ਕੀਤਾ ਜਾਵੇ ਅਤੇ ਮੈਂ ਇਹ ਚਾਹੁੰਦਾ ਹਾਂ ਕਿ ਵੱਧ ਤੋਂ ਵੱਧ ਮੈਂਬਰਾਂ ਨੂੰ ਬੋਲਣ

ਦਾ ਮੌਕਾ ਦਿੱਤਾ ਜਾਵੇ । ਮੈਂ ਇਹ ਵੀ ਚਾਹੁੰਦਾ ਹਾਂ ਕਿ ਆਪੋਜ਼ੀਸ਼ਨ ਦੇ ਸਾਰੇ ਮੈਂਬਰਾਂ ਦੇ ਵਿਊਜ਼ ਵੀ ਆਉਣ ਲੇਕਿਨ ਹਾਊਸ ਦਾ ਡੈਕੋਰੱਮ ਜ਼ਰੂਰ ਰੱਖਿਆ ਜਾਵੇ । ਪਿਛਲੇ ਦਿਨਾਂ ਵਿੱਚ ਇਹ ਨਹੀਂ ਹੋਇਆ । ਹਰ ਕਈ ਮੈਥਡ ਟਾਈਮ ਲੈ ਕੇ ਬੋਲਣ ਦੇ ਹਨ । ਇਸ ਗੱਲ ਨੂੰ ਸਮਝਦੇ ਹੋਏ ਤੁਸੀਂ ਉਨ੍ਹਾਂ ਨੂੰ ਅਡਾਪਟ ਕਰੋ । ਮੈਂ ਦੇਖਿਆ ਹੈ ਕਿ ਜਿਸ ਵੀਰ ਆਨਰੇਬਲ ਮੈਂਬਰ ਸਾਹਿਬ ਨੂੰ ਮੌਕਾ ਨਹੀਂ ਦਿੱਤਾ ਜਾਂਦਾ, ਉਹ ਵੈੱਲ ਵਿੱਚ ਆ ਜਾਂਦਾ ਹੈ । ਮੈਂ ਇਹ ਸਮਝਦਾ ਹਾਂ ਕਿ ਕੋਈ ਮੈਂਬਰ ਅਹਿਮ ਇਸ਼ੂ ਵੈੱਲ ਵਿੱਚ ਆ ਕੇ ਦੱਸੇ ਤਾ ਉਸ ਨੂੰ ਸੁਣਿਆ ਜਾਣਾ ਚਾਹੀਦਾ ਹੈ ਲੇਕਿਨ ਹਰ ਗੱਲ ਲਈ ਵੈੱਲ ਵਿੱਚ ਆ ਜਾਣਾ ਇਹ ਹਾਊਸ ਦੀ ਮਰਯਾਦਾ ਨੂੰ ਕਾਇਮ ਰੱਖਣ ਵਿੱਚ ਸਹਾਈ ਨਹੀਂ ਹੁੰਦਾ । ਅਸੀਂ ਜੋ ਫੈਸਲਾ ਕੀਤਾ ਹੈ, ਉਸ ਨੂੰ ਮੈਂ ਚਾਹਾਂਗਾ ਕਿ ਅੱਜ ਨਾ ਕਹਾਂ । ਲੇਕਿਨ ਇਹ ਜੇਕਰ ਜ਼ਰੂਰੀ ਹੋ ਗਿਆ ਤਾਂ ਫਿਰ ਰੂਲਜ਼ ਆਫ ਪਰੋਸੀਜਰ ਐਂਡ ਕੰਡਕਟ ਆਫ ਬਿਜ਼ਨੈਸ ਦੇ ਮੁਤਾਬਿਕ ਚਲਣਾ ਪਵੇਗਾ । ਇਸ ਲਈ ਮੈਂ ਆਪਣੇ ਸਾਰੇ ਵੀਰਾਂ ਨੂੰ ਸਿਰਫ ਇੰਨਾਂ ਹੀ ਕਹਿੰਦਾ ਹਾਂ ਕਿ ਬੋਲਣ ਦੇ ਬਹੁਤ ਸਾਧਨ ਹਨ ਪਰੰਤੂ ਜਿਸ ਵੀਰ ਨੂੰ ਇਸ ਬਾਰੇ ਪਤਾ ਨਹੀਂ ਉਹ ਪਰੋਸੀਜਰ ਨੂੰ ਜ਼ਰੂਰ ਪੜ੍ਹ ਲੈਣ ਕਿ ਕਿਸ ਤਰ੍ਹਾਂ ਹਾਊਸ ਵਿੱਚ ਬੋਲਿਆ ਜਾ ਸਕਦਾ ਹੈ । ਜੇਕਰ ਸਾਰੇ ਮੈਂਬਰ ਇਕੱਠੇ ਹੋ ਕੇ ਬੋਲਣ ਲਈ ਕਹਿਣ ਤਾਂ ਹਾਊਸ ਚੱਲ ਨਹੀਂ ਸਕਦਾ । ਇਸ ਲਈ ਮੈਂ ਹਾਲੇ ਕੁਝ ਵੀ ਅਨਾਊਂਸ ਨਹੀਂ ਕਰਨਾ । ਪਰੰਤੂ ਜੇਕਰ ਵੀਰਾਂ ਨੇ ਸਾਥ ਨਾ ਦਿੱਤਾ ਤਾਂ ਮੈਨੂੰ ਕੋਈ ਪਰੋਸੀਜਰ ਅਡਾਪਟ ਕਰਨਾ ਪਵੇਗਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ:** ਸਪੀਕਰ ਸਾਹਿਬ, ਮੈਂ ਇਕ ਕਲੈਰੀਫਿਕੇਸ਼ਨ ਚਾਹੁੰਦਾ ਹਾਂ ।

**ਸ਼੍ਰੀ ਸਪੀਕਰ** : ਅਰਸ਼ੀ ਜੀ, ਮੈਂ ਹਾਲੇ ਕੋਈ ਰੂਲਿੰਗ ਦਿੱਤੀ ਹੀ ਨਹੀਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ:** ਸਪੀਕਰ ਸਾਹਿਬ, ਮੈਂ ਇਕ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ । ਤੁਹਾਡੀ ਆਗਿਆ ਦੇ ਨਾਲ ਇਕ ਮੁੱਦਾ ਉਠਾਇਆ ਗਿਆ ਹੈ । ਇਹ ਤਾਂ ਠੀਕ ਹੈ ਕਿ ਸਰਕਾਰ ਵੱਲੋਂ ਉਸ ਦਾ ਜਵਾਬ ਆਵੇ ਜਾਂ ਨਾ ਆਵੇ ਪਰ ਜਦੋਂ ਪ੍ਰੈਸ ਵਾਲੇ ਲਿਖਦੇ ਹਨ ਕਿ ਮੈਂਬਰ ਵੱਲੋਂ ਮੁੱਦਾ ਉਠਾਉਣ ਤੇ ਸਪੀਕਰ ਸਾਹਿਬ ਨੇ ਇਸ ਦੀ ਇਜਾਜ਼ਤ ਨਹੀਂ ਦਿੱਤੀ ਤਾਂ ਫਿਰ ਇਸ ਦਾ ਪ੍ਰਭਾਵ ਠੀਕ ਨਹੀਂ ਜਾਂਦਾ । ਸਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਕੀ ਕੋਈ ਇਸ ਤਰ੍ਹਾਂ ਦੀਆਂ ਹਦਾਇਤਾਂ ਦਿੱਤੀਆਂ ਹਨ ? ਜਦੋਂ ਇਕ ਮੁੱਦਾ ਉਠਾ ਹੀ ਦਿੱਤਾ ਗਿਆ......।

**ਸ਼੍ਰੀ ਸਪੀਕਰ** : ਨਹੀਂ ਜੀ, ਮੇਰੇ ਵੱਲੋਂ ਕੋਈ ਐਸਾ ਨਹੀਂ ਕਿਹਾ ਗਿਆ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੁੱਦਾ ਉਠਾਏ ਜਾਣ ਤੇ ਇਹ ਤਾਂ ਮੈਂ ਸਮਝਦਾ ਹਾਂ ਕਿ ਸਰਕਾਰ ਦੀ ਮਰਜ਼ੀ ਹੈ ਕਿ ਜਵਾਬ ਆਵੇ ਜਾਂ ਨਾ ਵੀ ਆਵੇ । ਕੀ ਕੋਈ ਸਰਕਾਰ ਨੂੰ ਵੀ ਅਜਿਹੀਆਂ ਹਦਾਇਤਾਂ ਹਨ ?

**ਸ਼੍ਰੀ ਸਪੀਕਰ** : ਮੈਂ ਸਰਕਾਰ ਨੂੰ ਜਾਂ ਪ੍ਰੈਸ ਨੂੰ ਕੋਈ ਅਜਿਹੀਆਂ ਹਦਾਇਤਾਂ ਨਹੀਂ ਦਿੱਤੀਆਂ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ:** ਸਪੀਕਰ ਸਾਹਿਬ, ਅਰਸ਼ੀ ਜੀ ਨੇ ਜੋ ਕਿਹਾ ਹੈ, ਉਸ ਬਾਰੇ ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਠੀਕ ਪ੍ਰੈਕਟਿਸ ਅਨੁਸਾਰ ਚੱਲ ਰਿਹਾ ਹੈ। ਜਦੋਂ ਵੀ ਕੋਈ ਮੈਂਬਰ ਹਾਊਸ ਵਿਚ ਕੋਈ ਮੁੱਦਾ ਉਠਾਉਂਦਾ ਹੈ ਤਾਂ ਜੇਕਰ ਉਹ ਪੂਰਾ ਅਲਾਓ ਕਰ ਦਿੱਤਾ ਜਾਵੇ ਅਤੇ ਰਿਕਾਰਡ ਤੇ ਆ ਗਿਆ ਤਾਂ ਪ੍ਰੈਸ ਉਸ ਨੂੰ ਛਾਪ ਸਕਦੀ ਹੈ। ਅਦਰਵਾਈਜ਼ ਜੇਕਰ ਡਿਸ-ਅਲਾਓ ਕਰ ਦਿੱਤਾ ਗਿਆ ਜਾਂ ਨੋ-ਪੁਆਇੰਟ ਆਫ ਆਰਡਰ ਕਰਾਰ ਦੇ ਦਿੱਤਾ ਗਿਆ ਤਾਂ ਪ੍ਰੈਸ ਉਸ ਨੂੰ ਨਹੀਂ ਛਾਪ ਸਕਦੀ। ਇਹ ਪਿਛਲੀ ਪ੍ਰੈਕਟਿਸ ਹੀ ਫਾਲੋ ਹੋ ਰਹੀ ਹੈ ਅਤੇ ਰੂਲਾਂ ਦੇ ਮੁਤਾਬਿਕ ਹੀ ਕੰਮ ਚਲ ਰਿਹਾ ਹੈ।

**ਸ਼੍ਰੀ ਸਪੀਕਰ:** ਜੋ ਪ੍ਰੈਕਟਿਸ ਪਹਿਲਾਂ ਚੱਲ ਰਹੀ ਸੀ, ਉਹੀ ਹੁਣ ਫਾਲੋ ਹੋ ਰਹੀ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ:** ਸਪੀਕਰ ਸਾਹਿਬ, ਕੋਈ ਵੀ ਗੱਲ ਮੈਂਬਰ ਵੱਲੋਂ ਕਹਿ ਦਿੱਤੀ ਜਾਂਦੀ ਹੈ ਅਤੇ ਨੋਟਿਸ ਵਿਚ ਵੀ ਆ ਗਈ। ਪੁਆਇੰਟ ਆਫ ਆਰਡਰ ਤਾਂ ਅਸੀਂ ਕਹਿੰਦੇ ਹੀ ਨਹੀਂ ਹਾਂ ਅਤੇ ਤੁਸੀਂ ਉਸ ਗੱਲ ਨੂੰ ਕਿਤੇ ਡਿਸ-ਅਲਾਓ ਵੀ ਨਹੀਂ ਕੀਤਾ ਤਾਂ ਫਿਰ ਵੀ ਜੇਕਰ ਪ੍ਰੈਸ ਵਾਲੇ ਇਹ ਲਿਖ ਦੇਣ ਕਿ ਸਬੰਧਿਤ ਮੈਂਬਰ ਨੂੰ ਇਹ ਮੁੱਦਾ ਉਠਾਉਣ ਦੀ ਸਪੀਕਰ ਸਾਹਿਬ ਵੱਲੋਂ ਇਜਾਜ਼ਤ ਨਹੀਂ ਦਿੱਤੀ ਗਈ ਤਾਂ ਫਿਰ ਇਹ ਪ੍ਰਭਾਵ ਕਿਉਂ ਜਾਂਦਾ ਹੈ ਕਿ ਸਪੀਕਰ ਸਾਹਿਬ ਨੇ ਮੁੱਦਾ ਉਠਾਉਣ ਦੀ ਇਜਾਜ਼ਤ ਨਹੀਂ ਦਿੱਤੀ।

**ਸ਼੍ਰੀ ਸਪੀਕਰ:** ਅਰਸ਼ੀ ਜੀ, ਜਿਹੜਾ ਐਕਸਪੰਜ ਕਰ ਦਿੱਤਾ ਜਾਂਦਾ ਹੈ ਜਾਂ ਨੋ-ਪੁਆਇੰਟ ਆਫ ਆਰਡਰ ਡਿਕਲੇਅਰ ਕਰ ਦਿੱਤਾ ਜਾਂਦਾ ਹੈ, ਉਹ ਪ੍ਰੈਸ ਵਿਚ ਬਿਲਕੁਲ ਨਹੀਂ ਛਪਦਾ।

**ਸਰਦਾਰ ਰਵੀ ਇੰਦਰ ਸਿੰਘ:** ਸਪੀਕਰ ਸਰ, ਜਿਹੜੀ ਇਹ ਪ੍ਰੈਕਟਿਸ ਫਾਲੋ ਕਰਨ ਦੀ ਸਾਰੀ ਗੱਲ ਹੋਈ ਹੈ, ਇਸ ਬਾਰੇ ਸਦਨ ਵਿਚ ਕਾਨੂੰਨ ਇਸ ਲਈ ਬਣਾਏ ਗਏ ਹਨ ਤਾਂ ਕਿ ਸਾਰਾ ਕੰਮ ਆਰਡਰਲੀ ਤਰੀਕੇ ਨਾਲ ਚੱਲ ਸਕੇ ਅਤੇ ਚੰਗੇ ਢੰਗ ਨਾਲ ਅਸੀਂ ਆਪਸ ਵਿਚ ਬੈਠ ਕੇ ਬਹਿਸ ਕਰ ਸਕੀਏ। ਜ਼ਾਹਿਰ ਹੈ ਕਿ ਕਈ ਗੱਲਾਂ ਜਾਂ ਮੁੱਦਿਆਂ ਉਤੇ there is a difference of opinion. ਮੁਮਕਿਨ ਹੈ ਕਿ ਮੇਜਾਰਿਟੀ ਇਕ ਪਾਸੇ ਹੋਵੇ ਅਤੇ ਸਚਾਈ ਕੁਝ ਹੋਰ ਹੋਵੇ। ਇਨ੍ਹਾਂ ਸਾਰੀਆਂ ਗੱਲਾਂ ਨੂੰ ਆਰਡਰ ਦੇਣ ਵਾਸਤੇ ਰੂਲਜ਼ ਬਣਾਏ ਜਾਂਦੇ ਹਨ ਅਤੇ ਬਣਾਏ ਗਏ ਹਨ। ਇਨ੍ਹਾਂ ਰੂਲਾਂ ਵਿੱਚ ਵੀ ਕੋਈ ਕਮੀਆਂ ਰਹਿ ਸਕਦੀਆਂ ਹਨ। ਹਾਊਸ ਕੋਲ ਤਾਕਤ ਹੈ ਕਿ ਇਨ੍ਹਾਂ ਰੂਲਾਂ ਨੂੰ ਅਮੈਂਡ ਕੀਤਾ ਜਾ ਸਕਦਾ ਹੈ। ਮੈਂ ਗੁਜ਼ਾਰਿਸ਼ ਕਰਦਾ ਹਾਂ ਕਿ ਮੈਜਾਰਿਟੀ ਨੂੰ ਇਹ ਲਾਭ ਨਹੀਂ ਲੈਣਾ ਚਾਹੀਦਾ ਕਿ ਅਸੀਂ ਗਲਤ ਗੱਲਾਂ ਪੈਦਾ ਕਰੀਏ। ਹਾਊਸ ਦੀ ਇਕ ਬੜੀ ਪੁਰਾਣੀ ਰਵਾਇਤ ਹੈ ਕਿ ਉਸ ਮੈਂਬਰ ਨੂੰ ਬੋਲਣ ਦਾ ਟਾਈਮ ਦਿੱਤਾ ਜਾਵੇ who catches eye of the Chair ਪਰ ਹੁਣ ਇਸ ਦੇ ਉਲਟ ਰਿਹਾ ਹੈ। ਇਥੇ ਲਿਸਟਾਂ ਭੇਜੀਆਂ ਜਾਂਦੀਆਂ ਹਨ ਅਤੇ ਉਨ੍ਹਾਂ ਮੁਤਾਬਿਕ ਮੈਂਬਰਾਂ ਨੂੰ ਬੁਲਾਇਆ ਜਾਂਦਾ ਹੈ। ਅਸੀਂ ਐਵੇਂ ਹੀ ਉਠਕ-ਬੈਠਕ ਕਰੀ ਜਾਂਦੇ ਹਾਂ ਔਰ ਸਾਡਾ ਨਾਮ ਨਹੀਂ

ਬੋਲਿਆ ਜਾਂਦਾ । An eye is not towards the Member. Our names are not called according to the eye, according to this list. ਮੈਂ ਗੁਜ਼ਾਰਿਸ਼ ਕਰਾਂਗਾ ਕਿ ਚੇਅਰ ਨੂੰ ਸਟਰਿਕਟਲੀ ਰੂਲਾਂ ਅਨੁਸਾਰ ਜਾਣਾ ਚਾਹੀਦਾ ਹੈ । ਜੇਕਰ ਰੂਲਾਂ ਨੂੰ ਅਮੈਂਡ ਕਰਨ ਦੀ ਜ਼ਰੂਰਤ ਸਮਝੀ ਜਾਵੇ ਤਾਂ ਉਨ੍ਹਾਂ ਨੂੰ ਜ਼ਰੂਰ ਅਮੈਂਡ ਕਰ ਲੈਣਾ ਚਾਹੀਦਾ ਹੈ ।

**ਸ਼੍ਰੀ ਸਪੀਕਰ** : 'ਆਈ-ਕੇਚ' ਵਾਲੀ ਗੱਲ ਹੈ ਤਾਂ ਜ਼ਰੂਰ ਪਰ ਰਵੀ ਜੀ, ਰੂਲਿੰਗ ਪਾਰਟੀ ਵਾਲਿਆਂ ਨੇ ਵੀ ਆਪਣੇ ਬੁਲਾਰਿਆਂ ਨੂੰ ਬੁਲਾਉਣਾ ਹੁੰਦਾ ਹੈ ਅਤੇ ਅਪੋਜ਼ੀਸ਼ਨ ਵਾਲਿਆਂ ਨੇ ਵੀ ਬੁਲਾਉਣਾ ਹੁੰਦਾ ਹੈ । ਇਨ੍ਹਾਂ ਦੀ ਲਿਸਟ ਤੋਂ ਇਲਾਵਾ ਮੈਂ ਕੁਝ ਬਾਹਰੋਂ ਵੀ ਵਿਅਕਤੀਆਂ ਨੂੰ ਬੁਲਾਉਣਾ ਹੁੰਦਾ ਹੈ । ਇਸ ਦਾ ਮਤਲਬ ਇਹ ਨਹੀਂ ਹੈ ਕਿ ਜਿਸ ਵੀ ਮੈਂਬਰ ਨੂੰ ਬੋਲਣ ਲਈ ਟਾਈਮ ਨਹੀਂ ਦਿੱਤਾ ਜਾਂਦਾ ਤਾਂ ਉਹ ਵੈੱਲ ਵਿਚ ਆ ਜਾਵੇ ਅਤੇ ਖੜ੍ਹਾ ਹੋ ਜਾਵੇ ।

**ਸਰਦਾਰ ਰਵੀ ਇੰਦਰ ਸਿੰਘ** : ਇਸ ਗੱਲ ਨਾਲ ਮੈਂ ਸਹਿਮਤ ਹਾਂ ਕਿ ਇਹ ਨਹੀਂ ਹੋਣਾ ਚਾਹੀਦਾ ਪਰ ਜਦੋਂ ਕੋਈ ਇਸ਼ੂ ਰੇਜ਼ ਹੁੰਦਾ ਹੈ, ਤੁਸੀਂ ਸਾਰੇ ਜਾਣਦੇ ਹੋ ਇਸ ਹਾਊਸ ਵਿਚ ਅਤੇ ਬਾਹਰ ਵੀ ਲੋਕ ਜਾਣਦੇ ਹਨ ਕਿ ਪੰਜਾਬ ਵਿਚ ਰੂਲਿੰਗ ਪਾਰਟੀ ਵਿਚ ਡਿਸਕਰੀਮੀਨੇਸ਼ਨ ਹੈ । ਜਿਹੜੇ ਬੰਦੇ ਚੰਗੀ ਤਰ੍ਹਾਂ ਕਿਸੇ ਇਸ਼ੂ ਤੇ ਗੱਲ ਕਰ ਸਕਦੇ ਹਨ, ਉਨ੍ਹਾਂ ਨੂੰ ਟਾਈਮ ਨਹੀਂ ਦਿੱਤਾ ਜਾ ਰਿਹਾ । This is a very peculiar situation.

**ਸ਼੍ਰੀ ਸਪੀਕਰ** : ਰਵੀ ਜੀ, ਤੁਸੀਂ ਦੱਸੋ ਕਿ ਤੁਸੀਂ ਕਦੋਂ ਮੇਰੇ ਕੋਲੋਂ ਟਾਈਮ ਮੰਗਿਆ ਅਤੇ ਮੈਂ ਤੁਹਾਨੂੰ ਨਹੀਂ ਦਿੱਤਾ ?

**Sardar Ravi Inder Singh** : I am grateful to you personally.

**ਸ਼੍ਰੀ ਸਪੀਕਰ** : ਜਿਸ ਮਾਨਯੋਗ ਮੈਂਬਰ ਨੇ ਵੀ ਸਮਾਂ ਮੰਗਿਆ ਹੈ, ਉਸ ਨੂੰ ਟਾਈਮ ਦਿੱਤਾ ਜਾਂਦਾ ਹੈ ।

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਗੱਲ ਕਰਕੇ ਮਨ ਹੌਲਾ ਹੋ ਜਾਂਦਾ ਹੈ । ਇਸ ਲਈ ਗੱਲ ਕਰਨ ਦਾ ਮੌਕਾ ਦਿੱਤਾ ਜਾਣਾ ਚਾਹੀਦਾ ਹੈ । ਗੱਲ ਤਾਂ ਸਿਰਫ ਇੰਨੀ ਹੀ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੇਰੀ ਜਿਹੜੀ ਕਾਲ ਅਟੈਂਸ਼ਨ ਸੀ ਅਤੇ ਉਸ ਤੇ ਜਿਹੜਾ ਮੰਤਰੀ ਜੀ ਨੇ ਜਵਾਬ ਦਿੱਤਾ ਸੀ, ਮੈਂ ਉਸਦੇ ਵਿਰੁੱਧ ਤੁਹਾਨੂੰ ਲਿਖ ਕੇ ਦਿੱਤਾ ਸੀ. . . .

**ਸ਼੍ਰੀ ਸਪੀਕਰ** : ਮੋਫਰ ਸਾਹਿਬ, ਤੁਸੀਂ ਜੋ ਲਿਖ ਕੇ ਦਿੱਤਾ ਹੈ, ਉਹ ਤਾਂ ਜਦੋਂ ਮੈਂ ਇੱਥੇ ਆਉਣ ਲੱਗਾ ਸੀ, ਉਦੋਂ ਲਿਖ ਕੇ ਦਿੱਤਾ ਹੈ । ਮੈਂ ਐਗਜ਼ਾਮਿਨ ਕਰ ਲਵਾਂਗਾ । ਜੋ ਕੁਝ according to procedure ਹੋਇਆ ਤਾਂ ਮੈਂ ਦੇਖ ਲਵਾਂਗਾ । The procedure will be followed. ਜਦੋਂ ਮੈਂ ਆਪਣੇ ਚੈਂਬਰ ਤੋਂ ਬਾਹਰ ਨਿਕਲਣ ਲੱਗਿਆ ਸੀ, ਤੁਸੀਂ ਉਦੋਂ ਤਾਂ ਲਿਖਕੇ ਦਿੱਤਾ ਹੈ ।

**ਚੌਧਰੀ ਜਗਜੀਤ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਬਹੁਤ ਹੀ ਅਹਿਮ ਮਸਲੇ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਅੱਜ ਸਾਰੇ ਪੰਜਾਬ ਵਿੱਚ ਜਿਹੜੀ ਲਾਅ ਐਂਡ ਆਰਡਰ ਹੈ, ਉਸ ਦੀ ਸਿਚੂਏਸ਼ਨ ਬਹੁਤ ਮਾੜੀ ਹੁੰਦੀ ਜਾ ਰਹੀ ਹੈ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਡਾਕਟਰ ਕਮਲ ਸਲੂਜਾ ਫ਼ਿਰੋਜ਼ਪੁਰ ਵਿੱਚ ਕਾਂਗਰਸੀ ਵਰਕਰ ਸੀ। ਉਥੇ ਪੁਲਿਸ ਸਟੇਸ਼ਨ ਵਿੱਚ ਹੀ ਕੁਝ ਗੁੰਡਿਆਂ ਨੇ ਆ ਕੇ ਉਸ ਨੂੰ ਛੁਰੇ ਮਾਰ ਕੇ ਮਾਰ ਦਿੱਤਾ ਲੇਕਿਨ ਪੁਲਿਸ ਕੁਝ ਨਹੀਂ ਕਰ ਸਕੀ। ਇਥੇ ਹੀ ਬੱਸ ਨਹੀਂ, ਰਾਜੋਆਣਾ ਪਿੰਡ ਵਿੱਚ ਦੋ ਲੜਕੀਆਂ ਨੂੰ ਥਾਣੇ ਦੇ ਵਿੱਚ ਨੰਗਿਆਂ ਕੀਤਾ ਗਿਆ ਅਤੇ ਫ਼ਿਰ ਥਾਣੇਦਾਰ ਆਪ ਨੰਗਾ ਹੋ ਗਿਆ। ਉਥੇ ਰੇਪ ਹੋਇਆ ਹੈ ਪਰ ਉਸ ਸਬੰਧੀ ਕੋਈ ਐਕਸ਼ਨ ਨਹੀਂ ਹੋਇਆ। ਇਸੇ ਤਰ੍ਹਾਂ, ਸਪੀਕਰ ਸਾਹਿਬ, ਅੰਮ੍ਰਿਤਸਰ ਵਿੱਚ ਪੰਜਾਬ ਐਂਡ ਸਿੰਧ ਬੈਂਕ ਵਿੱਚ ਡਾਕਾ ਪਿਆ ਅਤੇ ਦੋ ਬੰਦੇ ਮਾਰੇ ਗਏ। ਪੰਜਾਬ ਵਿੱਚ ਤਿੰਨ ਬੰਬ ਬਲਾਸਟ ਹੋਏ, ਜਲੰਧਰ ਵਿਖੇ ਦੋ ਬੰਬ ਬਲਾਸਟ ਹੋਏ ਅਤੇ ਲੁਧਿਆਣਾ ਵਿੱਚ ਵੀ ਬੰਬ ਧਮਾਕਾ ਹੋਇਆ। ਸਪੀਕਰ ਸਾਹਿਬ, ਕਿੱਡਨੈਪਿੰਗ ਦੇ ਕੇਸ ਦਿਨ-ਬ-ਦਿਨ ਵਧ ਰਹੇ ਹਨ। ਖੰਨੇ ਵਿੱਚ ਬੱਚਾ ਕਿੱਡਨੈਪ ਕੀਤਾ ਗਿਆ। ਮੈਂ ਕਹਿਣਾ ਚਾਹੁੰਦਾ ਹਾਂ ਕਿ ਦਿਨ ਦਿਹਾੜੇ ਕਾਲੇ ਕੱਛਿਆਂ ਵਾਲੇ ਘਰਾਂ ਵਿੱਚ ਜਾਂਦੇ ਹਨ ਅਤੇ ਲੋਕਾਂ ਨੂੰ ਮਾਰ ਜਾਂਦੇ ਹਨ ਅਤੇ ਲੁੱਟ-ਖਸੁੱਟ ਕਰਦੇ ਹਨ। ਅੱਜ ਪੰਜਾਬ ਵਿੱਚ ਜੰਗਲ ਦਾ ਰਾਜ ਹੈ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਦੀ ਇਹ ਸਰਕਾਰ ਪੰਜਾਬ ਵਿੱਚ ਕਾਇਮ ਹੋਈ ਹੈ, ਪੰਜਾਬ ਵਿੱਚ ਕਰਾਈਮ ਬਹੁਤ ਵਧ ਗਿਆ ਹੈ। ਰੋਜ਼ ਆਰ.ਡੀ.ਐਕਸ ਫੜਿਆ ਜਾ ਰਿਹਾ ਹੈ। ਅਖ਼ਬਾਰਾਂ ਵਿੱਚ ਸੁਰਖੀਆਂ ਆਉਂਦੀਆਂ ਹਨ....

**ਸ੍ਰੀ ਸਪੀਕਰ:** ਚੌਧਰੀ ਸਾਹਿਬ, ਤਿੰਨ-ਚਾਰ ਦਿਨਾਂ ਤੋਂ ਇਸੇ ਸਬੰਧੀ ਗੱਲਾਂ ਬਾਤਾਂ ਹੁੰਦੀਆਂ ਰਹੀਆਂ ਹਨ।

**ਚੌਧਰੀ ਜਗਜੀਤ ਸਿੰਘ:** ਸਪੀਕਰ ਸਾਹਿਬ, ਸਾਰੇ ਪੰਜਾਬ ਵਿਚੋਂ ਆਰ.ਡੀ.ਐਕਸ ਫੜਿਆ ਜਾ ਰਿਹਾ ਹੈ। ਕੀ ਆਰ.ਡੀ.ਐਕਸ. ਫੜਨਾ ਬਹੁਤ ਵੱਡੀ ਗੱਲ ਨਹੀਂ ? ਮੈਂ ਸਮਝਦਾ ਹਾਂ ਕਿ ਇਹ ਆਰ. ਡੀ. ਐਕਸ. ਆਉਂਦਾ ਕਿਥੋਂ ਹੈ ਅਤੇ ਲੰਘਦਾ ਕਿੱਥੋਂ ਹੈ ? ਸਪੀਕਰ ਸਾਹਿਬ, ਪੰਜਾਬ ਦੇ ਲਾਅ ਐਂਡ ਆਰਡਰ ਦੀ ਹਾਲਤ ਬਹੁਤ ਮਾੜੀ ਹੈ। ਲੋਕ ਤਰਾਹ ਤਰਾਹ ਕਰ ਰਹੇ ਹਨ। ਸਕੂਲਾਂ ਵਿੱਚ ਬੱਚੇ ਡਰਦੇ ਨਹੀਂ ਜਾਂਦੇ....

**ਸ੍ਰੀ ਸਪੀਕਰ:** ਚੌਧਰੀ ਸਾਹਿਬ, ਤਿੰਨ ਚਾਰ ਦਿਨਾਂ ਤੋਂ ਇਹੀ ਗੱਲਾਂ ਹੋ ਰਹੀਆਂ ਹਨ। ਜ਼ੀਰੋ ਆਵਰ ਸਪੀਚ ਕਰਨ ਲਈ ਨਹੀਂ ਹੁੰਦਾ। ਜ਼ੀਰੋ ਆਵਰ ਵਿੱਚ ਕੋਈ ਮਤਲਬ ਦੀ ਗੱਲ ਹੈ ਤਾਂ ਇਕ-ਦੋ ਮਿੰਟ ਕਹਿਣੀ ਹੁੰਦੀ ਹੈ।

**ਚੌਧਰੀ ਜਗਜੀਤ ਸਿੰਘ:** ਸਪੀਕਰ ਸਾਹਿਬ, ਅੱਜ ਬਾਦਲ ਸਾਹਿਬ ਦੀ ਸਰਕਾਰ, ਪੰਜਾਬ ਦੇ ਲੋਕਾਂ ਦੀ ਜਾਨ-ਮਾਲ ਦੀ ਰਾਖੀ ਨਹੀਂ ਕਰ ਸਕਦੀ। ਜਲੰਧਰ ਥਾਣੇ ਵਿੱਚ ਬੰਦਾ ਮਾਰ ਦਿੱਤਾ। ਥਾਣਿਆਂ ਵਿੱਚ ਬੰਦਿਆਂ ਨੂੰ ਕੁੱਟ-ਕੁੱਟ ਕੇ ਮਾਰਿਆ ਜਾ ਰਿਹਾ ਹੈ। ਇਹ ਸਾਹਮਣੇ ਮਨਿਸਟਰ ਸਾਹਿਬ ਬੈਠੇ ਹਨ, ਸਰਦਾਰ ਸਰਜਨ ਸਿੰਘ ਫਿਲੌਰ ਜੀ, ਇਨ੍ਹਾਂ

ਦੇ ਭਾਣਜੇ ਨੂੰ ਤਾਸ਼ ਖੇਡਦੇ ਨੂੰ ਚੁੱਕ ਕੇ ਪੁਲਿਸ ਲੈ ਗਈ ਅਤੇ ਥਾਣੇ ਵਿੱਚ ਮਾਰ ਦਿੱਤਾ। ਇਨ੍ਹਾਂ ਦੀ ਪਾਰਟੀ ਦਾ ਇਕ ਬੰਦਾ ਵੀ ਕਹਿ ਦੇਵੇ ਕਿ ਉਸ ਨੂੰ ਕੁੱਟ-ਕੁੱਟ ਕੇ ਨਹੀਂ ਮਾਰਿਆ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਹਾਹਾਕਾਰ ਮੱਚੀ ਹੋਈ ਹੈ ਅਤੇ ਜੇ ਸਰਕਾਰ ਇਨ੍ਹਾਂ ਤੋਂ ਚਲਾਈ ਨਹੀਂ ਜਾਂਦੀ ਤਾਂ ਇਹ ਛੱਡ ਦੇਣ। ਪੰਜਾਬ ਵਿੱਚ ਮੁੜ ਅੱਤਵਾਦ ਆ ਰਿਹਾ ਹੈ।

(ਇਸ ਸਮੇਂ ਸਦਨ ਵਿੱਚ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਇਜਾਜ਼ਤ ਬੋਲ ਰਹੇ ਸਨ।)

**ਸ਼੍ਰੀ ਸਪੀਕਰ:** ਤੁਸੀਂ ਬੈਠ ਜਾਓ, ਤੁਹਾਡਾ ਲੀਡਰ ਬੋਲ ਚੁੱਕਿਆ ਹੈ....(ਵਿਘਨ) ਤੁਹਾਡਾ ਲੀਡਰ ਬੋਲ ਚੁੱਕਿਆ ਹੈ, ਜਾਂ ਤਾਂ ਪਹਿਲਾਂ ਲੀਡਰ ਨਾਲ ਸਲਾਹ ਕਰ ਲਿਆ ਕਰੋ....(ਵਿਘਨ) ਡਾਕਟਰ ਸਾਹਿਬ ਤੁਹਾਡੇ ਪਿੱਛੇ ਬੋਲੀ ਜਾ ਰਹੇ ਹਨ। ਹਾਂ ਜੀ, ਮਿੱਤਲ ਸਾਹਿਬ।

**ਚੌਧਰੀ ਜਗਜੀਤ ਸਿੰਘ:** ਸਪੀਕਰ ਸਾਹਿਬ, ਸੀ.ਐਮ. ਸਾਹਿਬ ਤਾਂ ਅੱਜ ਹੈ ਨਹੀਂ।

**ਸ਼੍ਰੀ ਸਪੀਕਰ:** ਇਨ੍ਹਾਂ (ਮਿੱਤਲ ਸਾਹਿਬ)ਨੇ ਆਨ ਬਿਹਾਫ ਆਫ ਸੀ.ਐਮ. ਬੋਲਣਾ ਹੈ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ:** ਸਪੀਕਰ ਸਾਹਿਬ, ਤੁਸੀਂ ਬਿਲਕੁੱਲ ਠੀਕ ਹਾਊਸ ਵਿੱਚ..ਵਿਘਨ)

**ਸ਼੍ਰੀ ਸਪੀਕਰ:** ਅੱਜ ਕੁਐਸਚਨਾਂ ਦੇ ਜਵਾਬ ਇਨ੍ਹਾਂ ਨੇ ਹੀ ਦੇਣੇ ਹਨ।

**ਸ਼੍ਰੀ ਰਮੇਸ਼ ਚੰਦਰਾ ਡੋਗਰਾ:** ਅਸੀਂ ਤਾਂ ਟੰਡਨ ਸਾਹਿਬ ਨੂੰ ਦੋ ਨੰਬਰ ਤੇ ਸਮਝਦੇ ਸੀ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ:** ਸਪੀਕਰ ਸਾਹਿਬ, ਮੈਂ ਬੇਨਤੀ ਕਰਨ ਵਾਸਤੇ ਖੜ੍ਹਾ ਹੋਇਆ ਹਾਂ....(ਵਿਘਨ)

**ਚੌਧਰੀ ਜਗਜੀਤ ਸਿੰਘ:** ਸਪੀਕਰ ਸਾਹਿਬ....।

**ਸ਼੍ਰੀ ਸਪੀਕਰ:** ਕੋਈ ਨਹੀਂ, ਤੁਸੀਂ ਬੈਠ ਜਾਓ। ਇਨ੍ਹਾਂ ਨੂੰ ਜਵਾਬ ਦੇਣ ਦਿਓ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ:** ਤੁਸੀਂ ਤਾਂ ਆਪਣੀ ਭੈਣ ਨੂੰ ਵੜਨ ਨਹੀਂ ਦਿੰਦੇ। ਉਹ ਬਾਹਰ ਬੈਠੀ ਹੋਈ ਹੈ। ਸਪੀਕਰ ਸਾਹਿਬ, ਤੁਸੀਂ ਸ਼ੁਰੂ ਵਿੱਚ ਇਹ ਗੱਲ ਕਹੀ ਸੀ ਕਿ there are many ways to put the thing. ..(ਵਿਘਨ) ਮੈਂ ਬਾਅਦ ਵਿੱਚ ਦੱਸ ਦਿੰਦਾ ਹਾਂ, ਪਹਿਲਾਂ ਆਪਣੀ ਗੱਲ ਕਹਿ ਲਵਾਂ। ਮੈਡਮ ਭੱਠਲ ਨੂੰ ਤੁਸੀਂ ਅੰਦਰ ਨਹੀਂ ਵੜਨ ਦਿੰਦੇ। ਹੋਰ ਧਿਆਨ ਨਾਲ ਸੁਣਨੀ ਹੈ ਗੱਲ..(ਵਿਘਨ)

**ਚੌਧਰੀ ਜਗਜੀਤ ਸਿੰਘ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੂੰ ਥੋੜ੍ਹਾ ਸਮਝਾਓ, ਇਹ ਕਹਿੰਦੇ ਹਨ ਕਿ ਭੈਣ ਨੂੰ ਬਾਹਰ ਭੇਜਿਆ ਹੈ....(ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਬੈਠ ਜਾਓ, ਪਲੀਜ਼। ਇਹ ਤੁਹਾਡਾ ਆਪਸ ਵਿੱਚ ਦੋਸਤਾਨਾ ਹੈ।

**ਚੌਧਰੀ ਜਗਜੀਤ ਸਿੰਘ**: ਇਨ੍ਹਾਂ ਨੂੰ ਥੋੜ੍ਹਾ ਸਮਝਾਓ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਮੈਂ ਸਮਝ ਕੇ ਬੋਲ ਰਿਹਾ ਹਾਂ। ਸਪੀਕਰ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਸ਼ੁਰੂ ਵਿੱਚ ਬਹੁਤ ਚੰਗੀ ਗੱਲ ਕਹੀ ਸੀ ਕਿ ਕੋਈ ਵੀ ਗੱਲ ਕਰਨ ਦੇ ਬਹੁਤ ਸਾਰੇ ਤਰੀਕੇ ਹਨ। ਹੁਣ ਲਾਅ ਐਂਡ ਆਰਡਰ ਦੀ ਦੁਹਾਈ ਦੇਣ ਲਈ ਆਪੋਜ਼ੀਸ਼ਨ ਦੇ ਲੀਡਰ ਖੜ੍ਹੇ ਹਨ। ਇਨ੍ਹਾਂ ਨੂੰ ਸਬਸਟਾਂਟਿਵ ਮੋਸ਼ਨ ਲਿਆਉਣੀ ਚਾਹੀਦੀ ਹੈ। ਹੁਣ ਸਾਰਾ ਜ਼ੀਰੋ ਆਵਰ ਖਰਾਬ ਹੋ ਗਿਆ ਹੈ। ਇਹ ਸਮਝਦਾਰ ਹਨ ਔਰ ਇਨ੍ਹਾਂ ਨੂੰ ਆਪਣੀ ਗੱਲ ਭੁੱਲ ਗਈ....।

**ਸ਼੍ਰੀ ਸਪੀਕਰ**: ਨਹੀਂ, ਕੋਈ ਗੱਲ ਨਹੀਂ। ਮਿੱਤਲ ਸਾਹਿਬ, ਬੈਠ ਜਾਓ। ਹਾਂ ਜੀ, ਰੌਂਤਾ ਜੀ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ ...

**ਸ਼੍ਰੀ ਸਪੀਕਰ** : ਤੁਹਾਡੀ ਗੱਲ ਸੁਣ ਲਈ ਹੈ....(ਵਿਘਨ) ਹਾਂ ਜੀ, ਰੌਂਤਾ ਜੀ। (ਵਿਘਨ) ਉਨ੍ਹਾਂ ਨੂੰ ਜਵਾਬ ਦੇਣ ਵਾਸਤੇ ਕੰਪੈੱਲ ਨਹੀਂ ਕੀਤਾ ਜਾ ਸਕਦਾ।..(ਵਿਘਨ) ਮੈਂ ਕਿਹਾ ਚੌਧਰੀ ਸਾਹਿਬ, ਤੁਸੀਂ ਪੁਰਾਣੇ ਔਰ ਸੁਲਝੇ ਹੋਏ ਮੈਂਬਰ ਹੋ। ਇਨ੍ਹਾਂ ਨੂੰ ਕੰਪੈੱਲ ਨਹੀਂ ਕੀਤਾ ਜਾ ਸਕਦਾ ਕਿ ਇਹ ਜਵਾਬ ਦੇਣ....(ਵਿਘਨ).

**ਚੌਧਰੀ ਜਗਜੀਤ ਸਿੰਘ**: ਅਸੀਂ ਤਾਂ ਸੋਚਿਆ ਸੀ ਕਿ ਇਹ ਕੋਈ ਹੋਰ ਗੱਲ ਕਰਨਗੇ। ਪਰ ਇਹ ਤਾਂ ਜ਼ੀਰੋ ਆਵਰ ਦੀ ਗੱਲ ਕਰ ਗਏ।

**ਸ਼੍ਰੀ ਸਪੀਕਰ** : ਤੁਹਾਡੀ ਗੱਲ ਸੁਣ ਲਈ ਹੈ ਔਰ ਇਹ ਰਿਕਾਰਡ ਤੇ ਆ ਗਈ ਹੈ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਸਰਕਾਰ ਵੱਲੋਂ ਵੀ ਕੋਈ ਜਵਾਬ ਆਉਣਾ ਚਾਹੀਦਾ ਹੈ।

**ਸ਼੍ਰੀ ਸਪੀਕਰ** : ਜਵਾਬ ਦੇਣ ਨਾ ਦੇਣ, ਇਹ ਉਨ੍ਹਾਂ ਦੀ ਵਿਲ ਹੈ।

**ਚੌਧਰੀ ਜਗਜੀਤ ਸਿੰਘ**: ਅਸੀਂ ਸਰਕਾਰ ਵੱਲੋਂ ਪੰਜਾਬ ਦੀ ਲਾਅ ਐਂਡ ਆਰਡਰ ਸਿਚੂਏਸ਼ਨ ਸੰਬੰਧੀ ਉਠਾਏ ਮਸਲੇ ਤੇ ਜਵਾਬ ਨਾ ਆਉਣ ਕਾਰਨ ਰੋਸ ਵਜੋਂ ਵਾਕ-ਆਊਟ ਕਰਦੇ ਹਾਂ।

---

WALK-OUT

(ਇਸ ਸਮੇਂ ਕਾਂਗਰਸ ਪਾਰਟੀ ਦੇ ਸਾਰੇ ਹਾਜ਼ਰ ਮੈਂਬਰ ਪੰਜਾਬ ਵਿਚ ਵਿਗੜ ਰਹੇ ਲਾਅ ਐਂਡ ਆਰਡਰ ਦੇ ਹਾਲਾਤ ਤੇ ਚੌਧਰੀ ਜਗਜੀਤ ਸਿੰਘ ਵੱਲੋਂ ਉਠਾਏ ਗਏ ਮਾਮਲੇ ਤੇ ਸਰਕਾਰ ਵੱਲੋਂ ਬਿਆਨ ਲੈਣ ਦੀ ਡਿਮਾਂਡ ਕਰਦੇ ਹੋਏ ** ** ਨਾਅਰੇ ਮਾਰਦੇ ਹੋਏ ਸਦਨ ਵਿਚੋਂ ਵਾਕ ਆਊਟ ਕਰ ਗਏ।)

**Not recorded as ordered by the Chair.

**Mr. Speaker**: Slogans are not to be recorded—

ਜੋ ਕੁਝ ਇਨ੍ਹਾਂ ਨੇ ਮੇਰੀ ਪਰਮਿਸ਼ਨ ਤੋਂ ਬਿਨਾਂ ਕਿਹਾ ਹੈ that should not be recorded. ਹਾਂ ਜੀ, ਰੌਂਤਾ ਜੀ ।

—

## MATTERS RAISED DURING ZERO HOUR (*Resumption*)

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਲੋਕਤੰਤਰ ਵਿੱਚ ਲੋਕਾਂ ਨੂੰ ਹੱਕ ਹੈ ਕਿ ਉਹ ਆਪਣੀ ਆਵਾਜ਼, ਆਪਣੀ ਗੱਲ ਢੰਗ ਨਾਲ ਸਰਕਾਰ ਦੇ ਕੰਨਾਂ ਤੱਕ ਪਹੁੰਚਾ ਸਕਣ । ਜਦੋਂ ਭਾਰਤੀ ਜਨਤਾ ਪਾਰਟੀ ਅਤੇ ਅਕਾਲੀ ਪਾਰਟੀ ਦੀ ਸਾਂਝੀ ਸਰਕਾਰ ਬਣੀ ਸੀ, ਉਦੋਂ ਇਨ੍ਹਾਂ ਨੇ ਦਾਅਵੇ ਨਾਲ ਕਿਹਾ ਸੀ ਕਿ ਪੰਜਾਬ ਦੇ ਲੋਕਾਂ ਨੂੰ ਸੜਕਾਂ ਤੇ ਨਹੀਂ ਆਉਣ ਦਿੱਤਾ ਜਾਵੇਗਾ....

**ਸ੍ਰੀ ਸਪੀਕਰ**: ਰੌਂਤਾ ਜੀ, ਕੋਈ ਪੁਆਇੰਟ ਹੈ ਤਾਂ ਦੱਸੋ, ਲੈਕਚਰ ਨਾ ਕਰੋ ।

**ਕਾਮਰੇਡ ਅਜੈਬ ਸਿੰਘ ਰੌਂਤਾ**: ਸਪੀਕਰ ਸਾਹਿਬ, ਲੋਕਾਂ ਦੇ ਮਨ ਵਿੱਚ ਸੀ ਕਿ ਸ਼ਾਇਦ 18 ਸਾਲਾਂ ਬਾਅਦ ਸਰਕਾਰ ਆਈ ਹੈ ਔਰ ਸਾਡੇ ਸਾਰਿਆਂ ਦੀਆਂ ਸਾਰੀਆਂ ਗੱਲਾਂ ਮੰਨੀਆਂ ਜਾਣਗੀਆਂ ਲੇਕਿਨ 5 ਤਾਰੀਖ ਨੂੰ ਕਿਸਾਨਾਂ ਦਾ ਖੂਨ ਅਜੇ ਸੜਕਾਂ ਤੋਂ ਸੁੱਕਿਆ ਨਹੀਂ ਸੀ, ਅਜੇ ਅਖਬਾਰਾਂ ਦੀ ਸਿਆਹੀ ਸੁੱਕੀ ਨਹੀਂ ਸੀ, ਜਦੋਂ ਫਿਰ ਕੱਲ੍ਹ ਪੰਜਾਬ ਦੇ ਕਿਸਾਨ, ਪੰਜਾਬ ਦੇ ਦੋਧੀ ਇਥੇ ਸਰਕਾਰ ਕੋਲ ਆਪਣਾ ਦੁੱਖ ਰੋਣ ਲਈ ਆਏ । ਇਹ ਬੜੇ ਦੁੱਖ ਦੀ ਗੱਲ ਹੈ....।

**ਸ੍ਰੀ ਸਪੀਕਰ** : ਰੌਂਤਾ ਸਾਹਿਬ, ਇਹ ਮਸਲਾ ਆਪਾਂ ਇਥੇ ਕੱਲ੍ਹ ਬਥੇਰਾ ਡਿਸਕਸ ਕਰ ਲਿਆ ਹੈ । ਇਸ ਲਈ ਤੁਸੀਂ ਬੈਠ ਜਾਓ ।

**ਕਾਮਰੇਡ ਅਜੈਬ ਸਿੰਘ ਰੌਂਤਾ**: ਸਪੀਕਰ ਸਾਹਿਬ, ਉਥੇ ਇੱਕ ਵਿਅਕਤੀ ਦੀ ਰੀੜ੍ਹ ਦੀ ਹੱਡੀ ਤੋੜੀ ਗਈ । ਕੁਲਵਿੰਦਰ ਸਿੰਘ ਦੀ ਲੱਤ ਟੁੱਟ ਗਈ (ਵਿਘਨ)

**ਸ੍ਰੀ ਸਪੀਕਰ**: ਰੌਂਤਾ ਜੀ ਕੱਲ੍ਹ ਸਾਰਾ ਮਸਲਾ ਪਹਿਲਾਂ ਹੀ ਡਿਸਕਸ ਹੋ ਚੁੱਕਾ ਹੈ ਹੁਣ ਤੁਸੀਂ ਬੈਠ ਜਾਉ ।

**ਕਾਮਰੇਡ ਅਜੈਬ ਸਿੰਘ ਰੌਂਤਾ**: ** ** **

**Mr. Speaker**: Not to be recorded.

**ਵਿੱਤ ਅਤੇ ਯੋਜਨਾਬੰਦੀ ਮੰਤਰੀ** : ਸਪੀਕਰ ਸਾਹਿਬ,.. (ਵਿਘਨ)

**ਕਾਮਰੇਡ ਅਜੈਬ ਸਿੰਘ ਰੌਂਤਾ**. ਸਪੀਕਰ ਸਾਹਿਬ,....

**ਸ੍ਰੀ ਸਪੀਕਰ**. ਰੌਂਤਾ ਜੀ, ਕੈਪਟਨ ਸਾਹਿਬ ਪੁਆਇੰਟ ਆਫ ਆਰਡਰ ਤੇ ਖੜ੍ਹੇ ਹਨ । ਇਸ ਕਰਕੇ ਤੁਸੀਂ ਬੈਠ ਜਾਓ ।

**ਵਿੱਤ ਅਤੇ ਯੋਜਨਾਬੰਦੀ ਮੰਤਰੀ**: ਸਪੀਕਰ ਸਾਹਿਬ, ਤੁਸੀਂ ਹੁਣੇ ਹੀ ਬਿਆਨ ਕੀਤਾ ਹੈ ਔਰ ਬੜੀ ਖੁੱਲ੍ਹਦਿਲੀ ਨਾਲ ਵਿਰੋਧੀ ਧਿਰ ਔਰ ਬਾਕੀ ਸਾਰੇ ਮੈਂਬਰਾਂ ਨੂੰ ਆਪਣੀ

---

**Not recorded as ordered by the Chair.

[ਵਿੱਤ ਅਤੇ ਯੋਜਨਾਬੰਦੀ ਮੰਤਰੀ]

ਆਪਣੀ ਗੱਲ ਕਹਿਣ ਦਾ ਅਧਿਕਾਰ ਦਿੱਤਾ ਹੈ । ਇਸ ਤਰ੍ਹਾਂ ਇਸ ਮਹਾਨ ਸਦਨ ਦੀ ਪ੍ਰੰਪਰਾ ਨੂੰ ਤੁਸੀਂ ਬਰਕਰਾਰ ਹੀ ਨਹੀਂ ਰੱਖਿਆ ਬਲਕਿ ਤੁਸੀਂ ਇਸ ਨੂੰ ਹੋਰ ਮਜ਼ਬੂਤ ਕਰਨ ਦਾ ਭਰੋਸਾ ਵੀ ਦਿੱਤਾ ਹੈ ਲੇਕਿਨ ਮੈਨੂੰ ਅਫਸੋਸ ਹੈ ਕਿ ਜ਼ੀਰੋ ਆਵਰ ਨੂੰ ਇੱਕ ਰਾਜਨੀਤਕ ਰੰਗਤ ਦੇਣ ਵਾਸਤੇ ਹੀ ਵਰਤਿਆ ਜਾਣ ਲੱਗ ਪਿਆ ਹੈ । ਵਿਰੋਧੀ ਧਿਰ ਦੇ ਨੇਤਾ ਨੇ ਅੱਜ ਲਾਅ ਐਂਡ ਆਰਡਰ ਦੀ ਗੱਲ ਆਖੀ । ਵਿਧਾਨ ਸਭਾ ਦਾ ਸੈਸ਼ਨ ਚਾਰ ਦਿਨਾਂ ਤੋਂ ਚੱਲ ਰਿਹਾ ਹੈ । ਇਸ ਲਈ ਇਹ ਇਸ ਵਾਸਤੇ ਕੋਈ ਸਬਸਟਾਂਟਿਵ ਮੋਸ਼ਨ ਲੈ ਕੇ ਆਉਂਦੇ, ਜੇਕਰ ਇਨ੍ਹਾਂ ਨੂੰ ਵਾਕਿਆ ਹੀ ਲਾਅ ਐਂਡ ਆਰਡਰ ਦੀ ਕੋਈ ਚਿੰਤਾ ਸੀ ਅਤੇ ਜੇਕਰ ਵਿਰੋਧੀ ਧਿਰ ਇਸ ਬਾਰੇ ਕੋਈ ਚਰਚਾ ਕਰਨੀ ਚਾਹੁੰਦੀ ਸੀ ਤਾਂ ਕੋਈ ਸਬਸਟਾਂਟਿਵ ਮੋਸ਼ਨ ਲੈ ਕੇ ਆਉਂਦੀ ਅਤੇ ਸਰਕਾਰ ਇਸ ਤੇ ਡਿਸਕਸ਼ਨ ਕਰਨ ਲਈ ਤਿਆਰ ਸੀ । ਅਸੀਂ ਇਸ ਲਈ ਸਮਾਂ ਰੱਖ ਕੇ ਖੁੱਲ੍ਹਦਿਲੀ ਨਾਲ ਬਹਿਸ ਕਰਦੇ ਲੇਕਿਨ ਇਨ੍ਹਾਂ ਨੇ ਇਹ ਨਹੀਂ ਕੀਤਾ ਕਿਉਂਕਿ ਇਹ ਡਿਸਕਸ਼ਨ ਕਰਾਉਣ ਲਈ ਸੀਰੀਅਸ ਨਹੀਂ ਸੀ । ਸਿਰਫ ਇਹ ਇੱਕ ਡਰਾਮਈ ਤਰੀਕੇ ਨਾਲ ਵਾਕ-ਆਊਟ ਕਰਨ ਨਾਲ ਅਖਬਾਰਾਂ ਦੀਆਂ ਸੁਰਖੀਆਂ ਵਿੱਚ ਆਉਣਾ ਚਾਹੁੰਦੇ ਹਨ ।

**ਸ਼੍ਰੀ ਰਮੇਸ਼ ਚੰਦਰ ਡੋਗਰਾ :** ਸਪੀਕਰ ਸਾਹਿਬ.. This is wrong.

**ਸ਼੍ਰੀ ਸਪੀਕਰ :** ਡੋਗਰਾ ਜੀ, ਬੈਠ ਜਾਓ । ਕੈਪਟਨ ਸਾਹਿਬ ਹਾਲੇ ਆਪਣੀ ਗੱਲ ਕਰ ਰਹੇ ਹਨ ।

**ਵਿੱਤ ਅਤੇ ਯੋਜਨਾਬੰਦੀ ਮੰਤਰੀ :** ਸੋ, ਸਪੀਕਰ ਸਾਹਿਬ, ਇਨ੍ਹਾਂ ਨੂੰ ਇੰਨੀ ਕੁ ਹਮਦਰਦੀ ਹੈ ਲਾਅ ਐਂਡ ਆਰਡਰ ਦੀ ਅਤੇ ਇੰਨੀ ਕੁ ਹਮਦਰਦੀ ਹੈ, ਲੋਕਾਂ ਦੇ ਇਨਸਾਫ ਨਾਲ । ਸਪੀਕਰ ਸਾਹਿਬ, ਜਿਵੇਂ ਤੁਸੀਂ ਬੜਾ ਦਰੁੱਸਤ ਫੁਰਮਾਨ ਕੀਤਾ ਹੈ ਕਿ ਹਾਊਸ ਦੇ ਡੈਕੋਰਮ ਨੂੰ ਮੇਨਟੇਨ ਕਰਨਾ ਹੈ । ਡੈਕੋਰਮ ਦੇ ਨਾਲ ਨਾਲ ਮੈਂ ਕਹਾਂਗਾ ਕਿ ਇਸ ਮਹਾਨ ਸਦਨ ਦੇ ਕੁਝ ਰੂਲਜ਼ ਹਨ, ਕੁਝ ਨਿਯਮ ਹਨ ਜਿਨ੍ਹਾਂ ਢੰਗ ਤਰੀਕਿਆਂ ਨਾਲ ਇਹ ਸਾਰਾ ਕੰਮ ਕੀਤਾ ਜਾਂਦਾ ਹੈ । ਜੇਕਰ ਇਨ੍ਹਾਂ ਨੂੰ ਲਾਅ ਐਂਡ ਆਰਡਰ ਦੀ ਚਿੰਤਾ ਹੈ ਤਾਂ ਇਹ ਸਬਸਟਾਂਟਿਵ ਮੋਸ਼ਨ ਲੈ ਕੇ ਆਉਣ, ਅਸੀਂ ਇਸ ਉਤੇ ਡਿਸਕਸ਼ਨ ਲਈ ਤਿਆਰ ਹਾਂ । ਅਸੀਂ ਇਹ ਲਾਅ ਐਂਡ ਆਰਡਰ ਕਿਸੇ ਤੋਂ ਛੁਪਾ ਕੇ ਨਹੀਂ ਰੱਖਣਾ ਚਾਹੁੰਦੇ । ਅਸੀਂ ਸਾਬਤ ਕਰਾਂਗੇ ਕਿ ਪੰਜਾਬ ਵਿਚ ਅਸੀਂ ਕਿਵੇਂ ਸ਼ਾਂਤੀ ਬਹਾਲ ਕੀਤੀ ਹੈ, ਕਿਵੇਂ ਲਾਅ ਐਂਡ ਆਰਡਰ ਨੂੰ ਮੇਨਟੇਨ ਕੀਤਾ ਹੈ । ਅਸੀਂ ਸਾਬਤ ਕਰਾਂਗੇ ਕਿ ਪੰਜਾਬ ਵਿਚ ਕਿਵੇਂ ਅਮਨ ਤੇ ਸ਼ਾਂਤੀ ਬਹਾਲ ਹੈ ਅਤੇ ਅੱਜ ਕਿਵੇਂ ਲੋਕੀਂ ਸੁਖ ਦੀ ਨੀਂਦ ਸੌਂਦੇ ਹਨ । ਸਪੀਕਰ ਸਾਹਿਬ, ਕੱਲ੍ਹ ਕਾਫੀ ਲੰਮਾ ਸਮਾਂ ਕਿਸਾਨਾਂ ਦੀ ਆਰਥਿਕਤਾ ਸਬੰਧੀ ਡਿਸਕਸ਼ਨ ਹੋਈ ਔਰ ਵਿਰੋਧੀ ਧਿਰਾਂ ਨੇ ਪੂਰਾ ਸਮਾਂ ਲਿਆ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ, ਸਾਹਿਬ, ਸਾਨੂੰ ਕੱਲ੍ਹ ਸਮਾਂ ਨਹੀਂ ਮਿਲਿਆ ।

**ਸ਼੍ਰੀ ਸਪੀਕਰ :** ਤੁਹਾਨੂੰ ਅੱਜ ਸਮਾਂ ਦੇ ਦਿਆਂਗੇ ।

**ਵਿੱਤ ਅਤੇ ਯੋਜਨਾਬੰਦੀ ਮੰਤਰੀ :** ਮਾਨਯੋਗ ਮੁੱਖ ਮੰਤਰੀ ਜੀ ਨੇ ਉਸ ਉਤੇ ਜਵਾਬ ਦਿੱਤਾ ਹੈ । ਕੱਲ੍ਹ ਸਾਰੀ ਗੱਲ ਇਥੇ ਡਿਸਕਸ ਹੋ ਚੁੱਕੀ ਹੈ ਪਰੰਤੂ ਹੁਣ ਮੈਨੂੰ ਸਮਝ ਨਹੀਂ

ਆਉਂਦੀ ਕਿ ਦੁਬਾਰਾ ਉਹੀ ਇਸ਼ੂ-ਜ਼ੀਰੋ ਆਵਰ ਵਿੱਚ ਰੇਜ਼ ਕੀਤਾ ਜਾ ਰਿਹਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਇਸ ਗੱਲ ਦੀ ਕੋਈ ਚਿੰਤਾ ਨਹੀਂ ਹੈ, ਕੋਈ ਫਿਕਰ ਨਹੀਂ ਹੈ। ਇਹ ਸਿਰਫ ਰਾਜਨੀਤਕ ਫਾਇਦਾ ਲੈਣ ਲਈ ਅਖਬਾਰਾਂ ਵਿੱਚ ਸੁਰਖੀਆਂ ਲਗਾਉਣਾ ਚਾਹੁੰਦੇ ਹਨ, ਹੋਰ ਕੋਈ ਵੱਡੀ ਗੱਲ ਨਹੀਂ ਹੈ। (ਵਿਘਨ)

**ਸ੍ਰੀ ਰਮੇਸ਼ ਚੰਦਰ ਡੋਗਰਾ**: ਸਪੀਕਰ ਸਾਹਿਬ....

**ਸ੍ਰੀ ਸਪੀਕਰ** : ਡੋਗਰਾ ਸਾਹਿਬ, ਤੁਸੀਂ ਬੈਠ ਜਾਓ ਅਤੇ ਰਾਜਲਾ ਸਾਹਿਬ ਦੀ ਗੱਲ ਸੁਣ ਲੈਣ ਦਿਓ। (ਵਿਘਨ)

**ਸ੍ਰੀ ਰਮੇਸ਼ ਚੰਦਰ ਡੋਗਰਾ**: ਇਹ ਸਾਨੂੰ ਡੈਕੋਰਮ ਸਿਖਾ ਰਹੇ ਹਨ। We don't want to be taught by him.

**ਸਰਦਾਰ ਜਗਤਾਰ ਸਿੰਘ ਰਾਜਲਾ**: ਸਪੀਕਰ ਸਾਹਿਬ, ਤੁਸੀਂ ਮੈਨੂੰ ਕੱਲ੍ਹ ਟਾਈਮ ਨਹੀਂ ਸੀ ਦਿੱਤਾ। ਅੱਜ ਟਾਈਮ ਦਿੱਤਾ ਹੈ। ਇਸ ਲਈ ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ। ਇਹ ਲੋਕਾਂ ਦਾ ਮਸਲਾ ਹੈ ਜੋ ਮੇਰੇ ਇਲਾਕੇ ਨਾਲ ਸਬੰਧਿਤ ਹੈ। ਇਹ 18-19 ਪਿੰਡਾਂ ਦਾ ਮਸਲਾ ਹੈ। ਸਰਕਾਰ ਨੇ ਸਕੀਮ ਬਣਾਈ ਸੀ ਕਿ 5-5 ਫੋਕਲ ਪੁਆਇੰਟ ਹਰ ਬਲਾਕ ਵਿਚ ਬਣਾਉਣੇ ਹਨ। ਮੇਰੇ ਹਲਕੇ ਵਿਚ ਦੋ ਪਿੰਡਾਂ ਟੋਡਰਪੁਰ ਅਤੇ ਰਾਜਲਾ ਦਾ ਸਾਂਝਾ ਫੋਕਲ ਪੁਆਇੰਟ ਬਣਨਾ ਹੈ। 17 ਤਰੀਕ ਨੂੰ ਮਾਨਯੋਗ ਕੈਪਟਨ ਸਾਹਿਬ ਨੇ ਉਥੇ ਨੀਂਹ ਪੱਥਰ ਰੱਖਿਆ ਸੀ। 30 ਤਰੀਕ ਨੂੰ ਉਸ ਜ਼ਮੀਨ ਤੇ ਕੁਝ ਲੋਕਾਂ ਨੇ ਜ਼ਬਰੀ ਕਬਜ਼ਾ ਕਰ ਲਿਆ। ਅਸੀਂ ਪੁਲਿਸ ਨੂੰ ਵੀ ਕਿਹਾ ਪਰ ਉਨ੍ਹਾਂ ਨੇ ਕੋਈ ਕਾਰਵਾਈ ਨਹੀਂ ਕੀਤੀ। ਪੰਚਾਇਤ ਮੰਤਰੀ ਸਾਹਿਬ ਇਥੇ ਬੈਠੇ ਹਨ। ਇਹ ਹਾਊਸ ਵਿਚ ਬਿਆਨ ਦੇਣ ਕਿ ਜਿਹੜੀ ਫੋਕਲ ਪੁਆਇੰਟ ਦੀ ਜ਼ਮੀਨ ਹੈ ਕੀ ਉਹ ਛੁਡਾਈ ਜਾਵੇਗੀ ਅਤੇ ਉਸ ਤੇ ਫੋਕਲ ਪੁਆਇੰਟ ਬਣਾਇਆ ਜਾਵੇਗਾ? ਇਹ ਭਰੋਸਾ ਦੇਣ ਕਿ ਇਹ ਜੋ ਨੀਂਹ ਪੱਥਰ ਰੱਖਿਆ ਗਿਆ ਹੈ ਕੀ ਇਹ ਉਸ ਨੂੰ ਸਿਰੇ ਚੜ੍ਹਾਉਣਗੇ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇੱਕ ਬਹੁਤ ਸੀਰੀਅਸ ਮਾਮਲਾ ਹੈ ਜੋ ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਪਹਿਲੀ ਗੱਲ ਤਾਂ ਇਹ ਹੈ ਕਿ ਕੱਲ੍ਹ ਅਤੇ ਪਰਸੋਂ ਜੋ ਲਾਠੀਚਾਰਜ ਦੋਧੀਆਂ ਅਤੇ ਪਨਵਾਇਰ ਦੇ ਕਰਮਚਾਰੀਆਂ ਤੇ ਹੋਇਆ ਹੈ, ਮੈਂ ਉਸ ਦਾ ਸਖਤ ਵਿਰੋਧ ਕਰਦਾ ਹਾਂ। ਮੈਂ ਕਾਲ ਅਟੈਂਸ਼ਨ ਪਰਸੋਂ ਲੈ ਕੇ ਆਇਆ ਸੀ ਜਿਸ ਲਈ ਮਾਨਯੋਗ ਹੈਲਥ ਮਨਿਸਟਰ ਸਾਹਿਬ ਨੇ ਕੋਈ ਤਸੱਲੀ-ਬਖਸ਼ ਜਵਾਬ ਨਹੀਂ ਦਿੱਤਾ..

**ਸ੍ਰੀ ਸਪੀਕਰ** : ਤੁਸੀਂ ਇਹ ਮੈਨੂੰ ਜਦੋਂ 10-00 ਵੱਜਣ ਵਿਚ ਦੋ ਮਿੰਟ ਰਹਿੰਦੇ ਸਨ ਉਦੋਂ ਦਿੱਤਾ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ**: ਉਹ ਤੁਸੀਂ ਐਗਜ਼ਾਮਿਨ ਕਰ ਲਓ ਪਰ ਸੈਸ਼ਨ ਕਿਹੜਾ ਹੁਣ 2-3 ਦਿਨ ਹੋਰ ਹੋਣਾ ਹੈ। ਇਸ ਲਈ ਇਹ ਮਸਲਾ ਮੈਂ ਤੁਹਾਡੇ ਅਤੇ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਇੱਥੇ ਏਡਜ਼ ਬਾਰੇ ਗੱਲ ਕੀਤੀ ਸੀ ਕਿ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਪੰਜਾਬ ਸਰਕਾਰ ਨੂੰ ਏਡਜ਼ ਦਾ ਕਿੰਨਾਂ ਪੈਸਾ ਕਿੰਨਾ ਆਰਗੇਨਾਈਜੇਸ਼ਨਾਂ ਤੋਂ ਮਿਲਿਆ ਹੈ ਪਰ ਬਾਰ-ਬਾਰ ਪੁੱਛਣ ਤੇ ਵੀ ਮੰਤਰੀ ਜੀ ਉਸ ਪਾਸੇ ਗੱਲ ਲੈ ਕੇ ਨਹੀਂ ਆਏ। ਉਹ ਕਹਿੰਦੇ ਸਨ ਕਿ ਪੰਜਾਬ ਵਿਚ ਏਡਜ਼ ਘੱਟ ਹੈ ਅਤੇ ਦੂਜੇ ਸੂਬਿਆਂ ਦਾ ਨਾਂ ਲੈਣ ਲੱਗ ਪਏ। ਮੈਂ ਸਾਰਾ ਰਿਕਾਰਡ ਰਾਤ ਨੂੰ ਹੀ ਲੈ ਕੇ ਆਇਆ ਹਾਂ।

**Mr. Speaker**: You have given me the papers only today. I will examine.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਇਸ ਨੂੰ ਤੁਸੀਂ ਸੁਣ ਲਓ। ਇਹ ਬੜਾ ਸੀਰੀਅਸ ਮਾਮਲਾ ਹੈ। ਸਪੀਕਰ ਸਾਹਿਬ, ਤਿੰਨ ਕਰੋੜ ਰੁਪਿਆ ਨੈਸ਼ਨਲ ਏਡਜ਼ ਕੰਟਰੋਲ ਆਰਗੇਨਾਈਜ਼ੇਸ਼ਨ ਵਲੋਂ ਆਇਆ ਸੀ ਜਿਸ ਨੂੰ ਵਰਲਡ ਬੈਂਕ ਨੇ ਪੈਸਾ ਦਿੱਤਾ ਸੀ। ਮੰਤਰੀ ਜੀ ਨੇ ਇਸ ਬਾਰੇ ਦੱਸਿਆ ਹੀ ਨਹੀਂ ਹਰ ਸਾਲ ਤਿੰਨ ਕਰੋੜ ਰੁਪਿਆ ਆਉਣ ਸਾਰ ਹੀ ਘਪਲਾ ਹੋਣ ਲੱਗ ਪਿਆ। ਸਾਲ 1997-98, 1998-99 ਅਤੇ 1999-2000 ਤੱਕ ਘਪਲਾ ਹੋਇਆ। ਉਸ ਬਾਰੇ ਕਮੇਟੀ ਬਣੀ ਸੀ ਜਿਸ ਦੀ report regarding criminal irregularities committed in Punjab State Aids Conrol Society by Dr. G. S. Chahal. ਇਹ ਜਿਹੜਾ ਤਿੰਨ ਕਰੋੜ ਰੁਪਇਆ ਆਉਂਦਾ ਹੈ, ਇਸ ਵਾਸਤੇ ਫੇਰੀਅਸ ਏਜੰਸੀਜ਼ ਬਣਾਈਆਂ ਹਨ। ਉਸ ਵਿਚ ਸੰਗੀਤਾ ਗੁਪਤਾ, ਐਨ. ਜੀ. ਓ. ਐਡਵਾਈਜ਼ਰ ਅਤੇ ਗੁਰਿੰਦਰ ਸੰਧੂ ਦੇ ਨਾਂ ਤੇ 3-3 ਲੱਖ ਰੁਪਿਆ ਕਢਾਇਆ ਜਾਂਦਾ ਰਿਹਾ ਹੈ ਜਿਹੜਾ ਕਦੇ ਖ਼ਰਚ ਨਹੀਂ ਕੀਤਾ ਜਾਂਦਾ......... ** **

**ਸ੍ਰੀ ਸਪੀਕਰ** : ਬੈਠ ਜਾਓ। Zero Hour is over, not to be recorded.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਹ ਸੀਰੀਅਸ ਮਾਮਲਾ ਹੈ.........(ਵਿਘਨ)

**ਸ੍ਰੀ ਸਪੀਕਰ** : ਮੋਫਰ ਸਾਹਿਬ ਇਸ ਨੂੰ ਦੇਖ ਲਵਾਂਗੇ। ਤੁਸੀਂ ਬੈਠ ਜਾਓ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ ਬਹੁਤ ਹੀ ਅਹਿਮ ਮਸਲਾ ਸਦਨ ਦੇ ਸਾਹਮਣੇ ਲਿਆਉਣਾ ਚਾਹੁੰਦਾ ਹਾਂ। ਅੱਜ ਇਥੇ ਬਿਜਲੀ ਮੰਤਰੀ ਜੀ ਬੈਠੇ ਹਨ ਅਤੇ ਟਰਾਂਸਪੋਰਟ ਮੰਤਰੀ ਵੀ ਬੈਠੇ ਹਨ। ਇਨ੍ਹਾਂ ਦੋਨਾਂ ਦਾ ਮਸਲਾ ਹੈ। ਹਰ ਸ਼ਹਿਰੀ ਨੂੰ ਤਕਲੀਫ ਹੁੰਦੀ ਹੈ। ਬਿਜਲੀ ਬੋਰਡ ਦੇ ਛਾਪੇ ਪੈਂਦੇ ਹਨ। ਜਗ੍ਹਾ-ਜਗ੍ਹਾ ਛਾਪਿਆਂ ਤੇ ਜੋ ਕੈਲਕੁਲੇਸ਼ਨ ਕੀਤੀ ਜਾਂਦੀ ਹੈ, ਉਹ ਪੁਆਇੰਟਾਂ ਦੇ ਅਧਾਰ ਤੇ ਗਿਣੀ ਜਾਂਦੀ ਹੈ। ਇਹ ਬੜੀ ਧਿਆਨ ਦੇਣ ਯੋਗ ਗੱਲ ਹੈ। ਪੁਆਇੰਟ-ਵਾਈਜ਼ ਜੋ ਗਿਣਤੀਆਂ ਹਨ this is not correct for calculating electricity evasion- ਫਰਜ਼ ਕਰੋ ਜੇ ਕਿਸੇ ਦੇ ਦੋ ਸੌ ਪੁਆਇੰਟ ਹਨ ਤਾਂ ਉਨ੍ਹਾਂ ਦੀ ਕੈਲਕੂਲੇਸ਼ਨ ਕਰਕੇ ਉਸ ਆਦਮੀ ਤੇ ਜੁਰਮਾਨਾ ਠੋਕਦੇ ਹਨ। ਜੇ ਕੋਈ ਇਨਫਲੂਐਂਸ਼ੀਅਲ ਆ ਜਾਂਦਾ ਹੈ ਤਾਂ ਉਸ ਦਾ ਮਾਮਲਾ

**Not recorded as ordered by the Chair.

ਡਿਸਪਿਊਟ ਕਮੇਟੀ ਵਿਚ ਪਾ ਦਿੱਤਾ ਜਾਂਦਾ ਹੈ । ਉਥੇ ਕੋਈ ਪਬਲਿਕ ਦਾ ਬੰਦਾ ਨਹੀਂ ਹੈ। ਇਨ੍ਹਾਂ ਦੇ ਹੀ ਐਕਸੀਅਨ, ਐਸ. ਡੀ. ਓ. ਜਾਂ ਜੋ ਬੈਠਦੇ ਹਨ ਉਨ੍ਹਾਂ ਨੇ ਆਪਣੀ ਮਰਜ਼ੀ ਨਾਲ ਫੈਸਲਾ ਕਰਨਾ ਹੁੰਦਾ ਹੈ । ਇਹ ਧਿਆਨ ਦੇਣ ਯੋਗ ਗੱਲ ਹੈ । ਇਸ ਪਾਸੇ ਜ਼ਰੂਰ ਜ਼ੋਰ ਦਿੱਤਾ ਜਾਵੇ ਕਿਉਂਕਿ ਲੋਕਾਂ ਵਿਚ ਬੜੀ ਤ੍ਰਾਹ-ਤ੍ਰਾਹ ਹੈ । ਬਿਜਲੀ ਮੰਤਰੀ ਜੀ ਇਸ ਪਾਸੇ ਧਿਆਨ ਦੇਣ । ਡਿਸਪਿਊਟ ਕਮੇਟੀ ਬਣਾ ਕੇ ਇਕ ਹਊਆ ਪਬਲਿਕ ਸਾਹਮਣੇ ਰੱਖ ਦਿੱਤਾ ਜਿਹੜਾ ਸ਼ੱਕ ਦੀ ਨਿਗ੍ਹਾ ਪੈਂਦਾ ਹੈ ਦੂਸਰੀ ਗੱਲ ਇਹ ਹੈ ਕਿ ** **

**ਸ਼੍ਰੀ ਸਪੀਕਰ** : ਨਹੀਂ ਜੀ, ਬੈਠ ਜਾਓ । ਬੀਬੀ ਜੀ ਦੀ ਗੱਲ ਸੁਣ ਲੈਣ ਦਿਓ । ਇੱਕ ਸਮੇਂ ਤੇ ਇੱਕ ਗੱਲ ਕਰੋ ।

श्रीमती लक्ष्मी कांता चावला : स्पीकर साहिब, मैं आप के माध्यम से सदन के सामने जो विषय ला रही हूं, वह पंजाब सरकार, इस सदन और पूरे राष्ट्र के लिए चिंता, दुःख और गुस्से का विषय है । 2 सितंबर को पाकिस्तान में जो भारतीय उच्चायुक्त है, उसके एक कर्मचारी की बेटियों के साथ दुर्व्यवहार और अपमानित करने वाला काम पाकिस्तानियों द्वारा किया गया है । अफसोस की बात है कि पाकिस्तान की गुप्तचर एजेंसीयों के जो कर्मचारी वहां खड़े थे, उन्होंने उन लड़कियों की मदद के लिए चिल्लाने और शोर मचाने के बाद भी उनकी कोई मदद नहीं की । अभी तक पाकिस्तान ने केवल शब्दों का ही अफसोस ज़ाहिर किया । यह पाकिस्तान ने कारगिल से भी बड़ी चोट हमें मारी है । इस तरह पाकिस्तान ने हिन्दुस्तान की पगड़ी पर हाथ डालने की कोशिश की है । यह सदन पाकिस्तान की इस बात के लिए निंदा करे ।

**ਸ਼੍ਰੀ ਸਪੀਕਰ** : ਮੈਡਮ, ਇਹ ਕੇਸ ਮੈਂਟਰ ਨਾਲ ਰਿਲੇਟ ਕਰਦਾ ਹੈ ।

श्रीमती लक्ष्मी कांता चावला : पूरे सदन को इसके लिए अफसोस ज़ाहिर करना चाहिये । हम भारत सरकार को यह सलाह दें कि पाकिस्तान की सरकार के साथ कड़े से कड़ा रुख अपनाये । हमें इस के लिए.........

**ਸ਼੍ਰੀ ਸਪੀਕਰ** : ਜ਼ੀਰੋ ਆਵਰ ਖਤਮ ਹੁੰਦਾ ਹੈ । ਹੁਣ ਧਿਆਨ ਦਿਵਾਊ ਨੋਟਿਸ ਲਏ ਜਾਣਗੇ । ਸਰਦਾਰ ਜਗਤਾਰ ਸਿੰਘ ਰਾਜਲਾ ਜੀ ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਸਾਡੀ ਗੱਲ ਵੀ ਸੁਣ ਲਓ ।

**ਸ਼੍ਰੀ ਸਪੀਕਰ** : ਇਹ ਫਿਰ ਵੇਖ ਲਵਾਂਗੇ ।

---

**Not recorded as ordered by the Chair.

## CALL ATTENTION NOTICES UNDER RULE 66

(ਕ੍ਰਮ ਨੰ: 10)

**ਸਰਦਾਰ ਜਗਤਾਰ ਸਿੰਘ ਰਾਜਲਾ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਕਿ ਸਰਕਾਰ ਵਲੋਂ ਇਸ ਸਮੇਂ ਜ਼ਮੀਨ ਵੇਚਣ ਸਮੇਂ ਖਰੀਦਦਾਰ ਪਾਸੋਂ ਪ੍ਰਤੀ ਏਕੜ ਦੋ ਲੱਖ ਰੁਪਏ ਦੇ ਹਿਸਾਬ ਨਾਲ ਰਜਿਸਟਰੀ ਦਾ ਖਰਚਾ ਲਿਆ ਜਾਂਦਾ ਹੈ, ਭਾਵ ਕਿ ਰਜਿਸਟਰੀ ਖਰਚਾ ਦੋ ਲੱਖ ਰੁਪਏ ਪ੍ਰਤੀ ਏਕੜ ਦੀ ਕੀਮਤ ਮਿਥ ਕੇ ਹੀ ਲਿਆ ਜਾਂਦਾ ਹੈ। ਕਈ ਥਾਵਾਂ ਤੇ ਜ਼ਮੀਨ ਦੀ ਕੀਮਤ ਲੱਖ ਜਾਂ ਸਵਾ ਲੱਖ ਰੁਪਏ ਪ੍ਰਤੀ ਏਕੜ ਤੋਂ ਵੱਧ ਨਹੀਂ ਹੁੰਦੀ। ਅਜਿਹੀ ਜ਼ਮੀਨ ਦੇ ਖਰੀਦਦਾਰਾਂ ਨੂੰ ਦੋ ਲੱਖ ਪ੍ਰਤੀ ਏਕੜ ਦੇ ਹਿਸਾਬ ਨਾਲ ਖ਼ਰਚਾ ਦੇਣ ਕਰਕੇ ਬਹੁਤ ਸਾਰੇ ਖਰੀਦਦਾਰਾਂ ਪਾਸੋਂ ਵਾਧੂ ਲੁੱਟ ਖਸੁੱਟ ਕੀਤੀ ਜਾ ਰਹੀ ਹੈ। ਸਰਕਾਰ ਜ਼ਮੀਨ ਦੀਆਂ ਰਜਿਸਟਰੀਆਂ ਸਬੰਧੀ ਖ਼ਰਚੇ ਬਾਰੇ ਸਥਿਤੀ ਸਪਸ਼ਟ ਕਰੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਕਿਰਪਾਲਤਾ ਕਰਨ।

**ਮਾਲ ਤੇ ਪੁਨਰਵਾਸ ਮੰਤਰੀ** (ਸਰਦਾਰ ਸੇਵਾ ਸਿੰਘ ਸੇਖਵਾਂ) : ਸਪੀਕਰ ਸਾਹਿਬ, ਰਾਜ ਸਰਕਾਰ ਨੇ ਰਜਿਸਟਰਿੰਗ ਅਫਸਰਾਂ ਨੂੰ ਸਮੂਹ ਰਾਜ ਵਿੱਚ 2.00 ਲੱਖ ਰੁਪਏ ਪ੍ਰਤੀ ਏਕੜ ਦਾ ਬਾਜ਼ਾਰੀ ਕੀਮਤ ਨਿਸ਼ਚਿਤ ਕਰਨ ਦੀ ਕੋਈ ਹਦਾਇਤ ਜਾਰੀ ਨਹੀਂ ਕੀਤੀ। ਵਿਅਕਤੀਗਤ ਰਜਿਸਟਰਿੰਗ ਅਫਸਰ ਆਪਣੀ ਅਸੈਸਮੈਂਟ ਅਨੁਸਾਰ ਆਪਣੀ ਪੱਧਰ ਤੇ ਭੋਂ ਦੀ ਘੱਟੋ ਘੱਟ ਕੀਮਤ ਨਿਰਧਾਰਿਤ ਕਰਦੇ ਹਨ। ਧਿਆਨ ਦਿਵਾਊ ਨੋਟਿਸ ਵਿੱਚ ਵਾਧੂ ਕੀਮਤ ਲਗਾਉਣ ਦਾ ਕੋਈ ਨਿਸ਼ਚਿਤ ਕੇਸ ਨਹੀਂ ਦੱਸਿਆ ਗਿਆ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਨਾ ਤਾਂ ਕੋਈ ਹਦਾਇਤ ਜਾਰੀ ਕੀਤੀ ਗਈ ਹੈ ਅਤੇ ਨਾ ਹੀ ਦੋ ਲੱਖ ਰੁਪਿਆ ਕੀਮਤ ਨਿਰਧਾਰਤ ਕੀਤੀ ਗਈ ਹੈ। ਕਿਰਪਾ ਕਰਕੇ ਇਹ ਦੱਸਣ ਕਿ ਸਾਰੇ ਹੀ ਪੰਜਾਬ ਵਿੱਚ ਜਿੱਥੇ ਕੰਪਿਊਟਰਾਈਜ਼ ਰਜਿਸਟਰੀਆਂ ਹੋ ਰਹੀਆਂ ਹਨ ਉਥੇ ਕੰਪਿਊਟਰਾਂ ਵਿਚ ਜੋ ਫੀਡ ਕੀਤਾ ਹੋਇਆ ਹੈ ਕਿ ਇਸ ਇਲਾਕੇ ਵਿੱਚ ਇੰਨੇ ਪੈਸਿਆਂ ਦੀਆਂ ਰਜਿਸਟਰੀਆਂ ਹੋਣੀਆਂ ਹਨ ਭਾਵ ਕਿ 2 ਲੱਖ, ਢਾਈ ਲੱਖ ਜਾਂ ਤਿੰਨ ਲੱਖ ਇਹ ਕਿਹੜੇ ਕਾਨੂੰਨ ਅਨੁਸਾਰ ਫੀਡ ਕੀਤਾ ਗਿਆ ਹੈ ? ਜਦੋਂ ਖਰੀਦਦਾਰ ਅਤੇ ਵੇਚਣ ਵਾਲਾ ਦੋਵੇਂ ਸਹਿਮਤ ਹਨ ਕਿ ਇੱਕ ਲੱਖ ਰੁਪਏ ਵਿੱਚ ਹੋ ਜਾਵੇ ਤਾਂ ਉਨ੍ਹਾਂ ਤੋਂ ਕਿਉਂ ਵਾਧੂ ਪੈਸੇ ਲਏ ਜਾਂਦੇ ਹਨ ? ਇਹ ਕਿਰਪਾ ਕਰਕੇ ਦੱਸਣ।

**ਸ਼੍ਰੀ ਸਪੀਕਰ** : ਹਾਂ ਜੀ, ਕੀ ਆਪਾਂ ਕੋਈ ਕਰਾਈਟੇਰੀਆ ਅਡਾਪਟ ਕੀਤਾ ਹੈ ?

ਮੰਤਰੀ : ਹਾਂ ਜੀ, ਕੀਤਾ ਹੈ। ਸਾਲ 1988 ਵਿੱਚ ਰਾਜ ਸਰਕਾਰ ਵਲੋਂ ਜਿਹੜੇ ਰਜਿਸਟਰੀਆਂ ਕਰਨ ਵਾਲੇ ਸਬ-ਰਜਿਸਟਰਾਰ ਹਨ, ਉਨ੍ਹਾਂ ਨੂੰ ਹਦਾਇਤਾਂ ਜਾਰੀ ਕੀਤੀਆਂ ਗਈਆਂ ਸਨ। ਲੇਕਿਨ ਮਿਤੀ 21 ਨਵੰਬਰ, 1995 ਨੂੰ ਸੁਪਰੀਮ ਕੋਰਟ

ਨੇ ਹੁਕਮ ਜਾਰੀ ਕੀਤਾ ਸੀ ਜਿਸ ਦੇ ਤਹਿਤ ਉਹ ਵੀ ਹਦਾਇਤਾਂ ਵਾਪਸ ਲੈ ਲਈਆਂ ਗਈਆਂ ਸਨ। ਜਿਹੜੀ ਗੱਲ ਮੈਂਬਰ ਸਾਹਿਬ ਨੇ ਰਜਿਸਟਰੀਆਂ ਕੰਪਿਊਟਰ ਰਾਹੀਂ ਕਰਵਾਉਣ ਦੀ ਕੀਤੀ ਹੈ, ਹੁਣ ਵੀ ਜਿਹੜੇ ਸਬ-ਰਜਿਸਟਰਾਰ ਰਜਿਸਟਰੀਆਂ ਕਰਦੇ ਹਨ, ਉਨ੍ਹਾਂ ਨੂੰ ਇਹੀ ਹੱਕ ਹੈ ਕਿ ਉਹ ਜਿਹੜੀ ਜ਼ਮੀਨ ਦੀ ਕੀਮਤ ਹੈ, ਉਹ ਨਿਰਧਾਰਤ ਕਰਨ। ਕੰਪਿਊਟਰੀਕਰਨ ਦੇ ਨਾਲ ਇਹ ਫਾਇਦਾ ਹੋਇਆ ਹੈ ਕਿ ਅੱਗੇ ਜਿਹੜੇ ਸਬ ਰਜਿਸਟਰਾਰ ਸੀ, ਉਹ ਇੱਕ ਹੀ ਕੁਆਲਿਟੀ ਦੀ ਜ਼ਮੀਨ ਦੀ ਜਿਹੜੀ ਰਜਿਸਟਰੀ ਕਰਦੇ ਸੀ, ਉਹ ਵੱਖ ਵੱਖ ਰਜਿਸਟਰੀਆਂ ਕਰਵਾਉਣ ਵਾਲਿਆਂ ਕੋਲੋਂ ਵੱਖ ਵੱਖ ਕੀਮਤ ਨਿਰਧਾਰਤ ਕਰ ਲੈਂਦੇ ਸੀ। ਕੰਪਿਊਟਰ ਵਿਚ ਫੀਡ ਕਰਨ ਦਾ ਇਹ ਫਾਇਦਾ ਹੋਇਆ ਹੈ ਕਿ ਸਾਰਿਆਂ ਨੂੰ ਬਰਾਬਰਤਾ ਮਿਲੀ ਹੈ। ਜੇ ਕਿਸੇ ਪਿੰਡ ਦਾ ਕੋਈ ਹਿੱਸੇ ਦਾ ਮੁੱਲ ਨੀਯਤ ਕੀਤਾ ਗਿਆ ਹੈ, ਉਹ ਸਾਰੇ ਰਜਿਸਟਰੀਆਂ ਕਰਵਾਉਣ ਵਾਲਿਆਂ ਵਾਸਤੇ ਬਰਾਬਰ ਨੀਯਤ ਕੀਤਾ ਗਿਆ ਹੈ। ਜਿਹੜੀ ਇਨ੍ਹਾਂ ਨੇ ਗੱਲ ਕੀਤੀ ਹੈ ਕਿ ਦੋ ਲੱਖ ਰੁਪਇਆ ਨੀਯਤ ਕੀਤੀ ਗਈ ਹੈ, ਇਹ ਬਿਲਕੁਲ ਦੋ ਲੱਖ ਰੁਪਏ ਨਹੀਂ ਹੈ। ਇਹ ਜ਼ਬਾਨੀ ਤੌਰ ਤੇ ਬੈਠ ਕੇ ਡਿਸਕਸ ਕੀਤਾ ਗਿਆ ਸੀ ਕਿ ਜਿੱਥੇ ਜਿਸ ਤਰ੍ਹਾਂ ਦੀ ਬਾਜ਼ਾਰੀ ਕੀਮਤ ਹੈ, ਉਹ ਕੀਮਤ ਕੰਪਿਊਟਰ ਵਿੱਚ ਫੀਡ ਕੀਤੀ ਜਾਵੇ। ਹੁਣ ਉਸ ਦੇ ਮੁਤਾਬਿਕ ਹੀ ਸਾਰੀਆਂ ਰਜਿਸਟਰੀਆਂ ਕੀਤੀਆ ਜਾਂਦੀਆਂ ਹਨ। ਮੈਂ ਸਮਝਦਾ ਹਾਂ ਕਿ ਕੰਪਿਊਟਰੀਕਰਨ ਦੇ ਨਾਲ ਜਿਹੜਾ ਸਬ-ਰਜਿਸਟਰਾਰ ਕੋਲ ਹੱਕ ਸੀ ਕਿ ਉਹ ਇੱਕ ਹੀ ਥਾਂ ਤੇ ਇੱਕ ਹੀ ਤਰ੍ਹਾਂ ਦੀ ਜ਼ਮੀਨ ਲਈ ਵੱਖ-ਵੱਖ ਰਜਿਸਟਰੀਆਂ ਕਰਵਾਉਣ ਵਾਲਿਆਂ ਲਈ ਵੱਖ-ਵੱਖ ਭਾਅ ਕਰੇ, ਹੁਣ ਇਸ ਦੇ ਨਾਲ ਇਨ੍ਹਾਂ ਨੂੰ ਬਰਾਬਰਤਾ ਮਿਲ ਗਈ ਹੈ।

**ਸਰਦਾਰ ਜਗਤਾਰ ਸਿੰਘ ਰਾਜਲਾ** : ਦੂਸਰੀ ਸਪਲੀਮੈਂਟਰੀ ਸਪੀਕਰ ਸਾਹਿਬ, . . . .

**ਸ਼੍ਰੀ ਸਪੀਕਰ** : ਇਕ ਸਪਲੀਮੈਂਟਰੀ ਤੁਹਾਨੂੰ ਦੇ ਦਿੱਤੀ ਹੈ ਅਤੇ ਇਕ ਸਪਲੀਮੈਂਟਰੀ ਹੀ ਦਿੰਦੇ ਹਾਂ। ਨੈਕਸਟ ਧਿਆਨ ਦਿਵਾਊ ਮਤਾ ਨੰ: 11। ਇਹ ਕਾਲ ਅਟੈਨਸ਼ਨ ਵੀ ਤੁਹਾਡੀ ਹੀ ਹੈ।

---

(ਕ੍ਰਮ ਨੰ: 11)

**ਸਰਦਾਰ ਜਗਤਾਰ ਸਿੰਘ ਰਾਜਲਾ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਪੰਜਾਬ ਵਿਚ ਇਸ ਸਮੇਂ ਸਾਰੀਆਂ ਏਜੰਸੀਆਂ ਦੇ ਗੁਦਾਮਾਂ ਵਿਚ ਪਿਛਲੇ ਮਾਲ ਦੇ ਖ਼ਰੀਦ ਕੀਤੇ ਚਾਵਲ ਦੀ ਬਹੁਤਾਤ ਪਈ ਹੈ ਅਤੇ ਸਰਕਾਰ ਵੱਲੋਂ ਇਹ ਅਨਾਜ ਅੱਜ ਤਕ ਨਹੀਂ ਚੁੱਕਿਆ ਗਿਆ ਹੈ, ਜਿਸ ਕਰਕੇ ਆਉਣ ਵਾਲੀ ਝੋਨੇ ਦੀ ਫ਼ਸਲ ਦੀ ਖ਼ਰੀਦ ਨਾ ਹੋ ਸਕਣ ਦਾ ਬਹੁਤ ਖਦਸ਼ਾ ਬਣਿਆ ਹੋਇਆ ਹੈ। ਸਟੋਰ ਮਾਲਕਾਂ/ਏਜੰਸੀਆਂ ਨੂੰ ਖਦਸ਼ਾ ਹੈ ਕਿ ਉਨ੍ਹਾਂ ਗੁਦਾਮਾਂ ਵਿਚ ਪਿਆ ਚਾਵਲ ਵਪਾਰੀਆਂ ਦੇ ਸਿਰ ਮੜ ਦਿੱਤਾ ਜਾਵੇਗਾ। ਇਸ ਤਰ੍ਹਾਂ ਕਿਸਾਨਾਂ, ਗੁਦਾਮ ਮਾਲਕਾਂ ਅਤੇ ਵਪਾਰੀ ਵਰਗ ਵਿੱਚ ਭਾਰੀ ਬੇਚੈਨੀ ਪਾਈ ਜਾ ਰਹੀ ਹੈ।

[ਸਰਦਾਰ ਜਗਤਾਰ ਸਿੰਘ ਰਾਜਲਾ]

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ਼੍ਰੀ ਮਦਨ ਮੋਹਨ ਮਿੱਤਲ) : ਖ੍ਰੀਫ 1999-2000 ਦੌਰਾਨ ਕੁੱਲ 108.61 ਲੱਖ ਟਨ ਪੈਡੀ ਦੀ ਪੰਜਾਬ ਵਿਚ ਖਰੀਦ ਕੀਤੀ ਗਈ ਸੀ। ਇਸ ਵਿਚੋਂ 68.55 ਲੱਖ ਟਨ ਚਾਵਲ ਦੇਣਾ ਬਣਦਾ ਸੀ। ਕਿਉਂ ਜੋ ਭਾਰਤੀ ਖੁਰਾਕ ਨਿਗਮ ਕੇਂਦਰੀ ਪੂਲ ਲਈ ਚਾਵਲ ਪ੍ਰਾਪਤ ਕਰਨ ਲਈ ਨੋਡਲ ਏਜੰਸੀ ਹੈ, ਇਸ ਦੇ ਭੰਡਾਰ ਕਰਨ ਦੇ ਲੋੜੀਂਦੇ ਪ੍ਰਬੰਧ ਅਤੇ ਅੱਗੇ ਚਾਵਲਾਂ ਦੀ ਮੂਵਮੈਂਟ ਦੇ ਪ੍ਰਬੰਧ ਕਰਨਾ ਵੀ ਭਾਰਤੀ ਖੁਰਾਕ ਨਿਗਮ ਦੀ ਜ਼ਿੰਮੇਵਾਰੀ ਹੈ। ਖਰੀਦ ਏਜੰਸੀਆਂ ਵਲੋਂ ਲਗਭਗ 22 ਲੱਖ ਟਨ ਦੀ ਕਵਰਡ ਭੰਡਾਰਕ ਸਮਰਥਾ ਭਾਰਤੀ ਖੁਰਾਕ ਨਿਗਮ ਨੂੰ ਇਸ ਕਰਕੇ ਉਪਲਬਧ ਕਰਵਾਈ ਗਈ ਹੈ, ਕਿਉਂ ਜੋ, ਇਸ ਪਾਸ ਚਾਵਲਾਂ ਦੀ ਪ੍ਰਾਪਤੀ/ਭੰਡਾਰ ਲਈ ਉਚਿਤ ਭੰਡਾਰਕ ਸਮੱਰਥਾ ਨਹੀਂ ਹੈ। ਚਾਵਲਾਂ ਦੀ ਮੂਵਮੈਂਟ ਦੀ ਗਤੀ ਧੀਮੀ ਹੋਣ ਕਾਰਨ ਐਫ. ਸੀ. ਆਈ. ਵਲੋਂ ਚਾਵਲਾ ਦੀ ਉਚਿਤ ਮਾਤਰਾ ਵਿਚ ਮੂਵਮੈਂਟ ਨਹੀਂ ਹੋ ਸਕੀ। ਰਾਜ ਸਰਕਾਰ ਵਲੋਂ ਭਾਰਤ ਸਰਕਾਰ ਨੂੰ ਵਾਰ ਵਾਰ ਚਾਵਲਾਂ ਦੀ ਮੂਵਮੈਂਟ ਲਈ ਬੇਨਤੀਆਂ ਕੀਤੀਆਂ ਜਾਂਦੀਆਂ ਰਹੀਆਂ ਹਨ ਤਾਂ ਜੋ ਆਉਣ ਵਾਲੇ ਖਰੀਦ ਸੀਜ਼ਨ ਵਿਚ ਵੱਧ ਤੋਂ ਵੱਧ ਭੰਡਾਰਕ ਸਮਰੱਥਾ ਉਪਲਬਧ ਹੋ ਸਕੇ।

ਜਿਥੋਂ ਤੀਕ ਪੈਡੀ ਦੀ ਖਰੀਦ ਦਾ ਸਬੰਧ ਹੈ, ਖਰੀਦ ਏਜੰਸੀਆਂ ਵਲੋਂ ਖਰੀਦ ਲਈ ਪੂਰੇ ਪ੍ਰਬੰਧ ਮੁਕੰਮਲ ਕਰ ਲਏ ਗਏ ਹਨ। ਇਥੇ ਇਹ ਦੱਸਿਆ ਜਾਂਦਾ ਹੈ ਕਿ ਸਰਕਾਰ ਅਤੇ ਇਸ ਦੀਆਂ ਖਰੀਦ ਏਜੰਸੀਆਂ ਵਲੋਂ ਖਰੀਦ ਕੀਤੀ ਪੈਡੀ ਚੋਲ ਮਿਲਾਂ ਵਿਚ ਭੰਡਾਰ ਕੀਤੀ ਜਾਂਦੀ ਹੈ ਜਦ ਕਿ ਐਫ. ਸੀ. ਆਈ. ਆਪਣੀ ਪੈਡੀ ਆਪ ਗੁਦਾਮਾਂ/ ਪਲਿੰਥਾਂ ਵਿਚ ਭੰਡਾਰ ਕਰਦੀ ਹੈ। ਭਾਰਤੀ ਖੁਰਾਕ ਨਿਗਮ ਵਲੋਂ ਵੀ ਪੈਡੀ ਦੀ ਖਰੀਦ ਦੇ ਪ੍ਰਬੰਧ ਮੁਕੰਮਲ ਕਰ ਲਏ ਗਏ ਹਨ।

ਰਾਜ ਸਰਕਾਰ ਵਲੋਂ ਵੀ ਭਾਰਤ ਸਰਕਾਰ ਨੂੰ ਬੇਨਤੀ ਕੀਤੀ ਗਈ ਹੈ ਕਿ ਉਹ ਰਾਜ ਵਿਚੋਂ ਚਾਵਲਾਂ ਦੀ ਨਿਕਾਸੀ ਦਾ ਕੰਮ ਤੇਜ਼ੀ ਨਾਲ ਕਰਵਾਉਣ ਦੀ ਖੇਚਲ ਕਰਨ ਤਾਂ ਜੋ ਆਉਣ ਵਾਲੇ ਮਿਲਿੰਗ ਸੀਜ਼ਨ ਵਿਚ ਚਾਵਲਾਂ ਦੀ ਪ੍ਰਾਪਤੀ ਲਈ ਕਿਸੇ ਕਿਸਮ ਦੀ ਔਕੜ ਪੇਸ਼ ਨਾ ਆਵੇ। ਇਸ ਤੋਂ ਇਲਾਵਾ, ਭਾਰਤੀ ਖੁਰਾਕ ਨਿਗਮ ਵੀ ਵਾਧੂ ਭੰਡਾਰਕ ਸਮਰੱਥਾ ਇਕੱਤਰ ਕਰਨ ਲਈ ਪ੍ਰਬੰਧ ਕਰ ਰਹੀ ਹੈ।

ਗੁਦਾਮ ਮਾਲਕਾਂ, ਅਤੇ ਏਜੰਸੀਆਂ ਦਾ ਇਹ ਖਦਸ਼ਾ ਕਿ ਇਸ ਸਮੇਂ ਭੰਡਾਰ ਕੀਤੇ ਚਾਵਲ ਵਪਾਰੀਆਂ ਦੇ ਸਿਰ ਮੜ੍ਹ ਦਿੱਤੇ ਜਾਣਗੇ, ਠੀਕ ਨਹੀਂ ਹੈ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਇਹ ਕੇਂਦਰ ਸਰਕਾਰ ਦੀ ਜ਼ਿੰਮੇਵਾਰੀ ਬਣਦੀ ਹੈ ਅਤੇ ਐਫ. ਸੀ. ਆਈ. ਦੀ ਜ਼ਿੰਮੇਵਾਰੀ ਬਣਦੀ ਹੈ। ਕ੍ਰਿਪਾ ਕਰਕੇ ਮੰਤਰੀ ਜੀ ਦੱਸਣ ਕਿ ਪਹਿਲਾਂ ਹੀ ਗੁਦਾਮ ਭਰੇ ਪਏ ਹਨ। ਇਸ ਲਈ ਜੇਕਰ ਗੁਦਾਮ ਖਾਲੀ ਨਾ ਹੋਏ ਤਾਂ ਚਾਵਲ ਕਿੱਥੇ ਰੱਖੇ

ਜਾਣਗੇ ? ਮੰਤਰੀ ਜੀ ਨੇ ਕਹਿ ਦਿੱਤਾ ਹੈ ਕਿ ਇੰਤਜ਼ਾਮ ਕਰ ਦਿੱਤੇ ਹਨ । ਪਰ ਮੰਤਰੀ ਜੀ ਇਹ ਦੱਸਣ ਕਿ ਨਵੇਂ ਗੁਦਾਮ ਅਤੇ ਪਲਿੰਥਾਂ ਕਿੱਥੇ ਕਿੱਥੇ ਬਣਾਈਆਂ ਹਨ ? ਵਪਾਰੀਆਂ ਅਤੇ ਕਿਸਾਨਾਂ ਵਿੱਚ ਬੇਚੈਨੀ ਹੈ ਕਿ ਸਾਡੀ ਜ਼ੀਰੀ ਕੋਈ ਵੀ ਚੁਕਣ ਨੂੰ ਤਿਆਰ ਨਹੀਂ ਹੈ । ਇਸ ਲਈ ਕ੍ਰਿਪਾ ਕਰਕੇ ਮੰਤਰੀ ਜੀ ਇਸ ਦਾ ਜਵਾਬ ਦੇਣ ।

**ਮੰਤਰੀ** : ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਚਿੰਤਾ ਪ੍ਰਗਟ ਕੀਤੀ ਹੈ ਔਰ ਅਸੀਂ ਵੀ ਚਿੰਤਾ ਵਿਚ ਸੀ । ਇਸ ਗੱਲ ਬਾਰੇ ਭਾਰਤ ਸਰਕਾਰ ਕੋਲ ਮੁੱਖ ਮੰਤਰੀ ਜੀ ਵੀ ਗਏ ਹਨ, ਮੈਂ ਵੀ ਉਨ੍ਹਾਂ ਦੇ ਨਾਲ ਗਿਆ ਹਾਂ । ਇਸ ਤੋਂ ਇਲਾਵਾ ਸਾਡੇ ਅਧਿਕਾਰੀਆਂ ਨੇ ਵੀ ਤੇ ਮੈਂ ਵੀ ਇੰਡਵਿਜੂਅਲੀ ਇਹ ਮੈਟਰ ਭਾਰਤ ਸਰਕਾਰ ਨਾਲ ਟੇਕ-ਅੱਪ ਕੀਤਾ ਜਿਸ ਦੇ ਨਤੀਜੇ ਵਜੋਂ ਉਨ੍ਹਾਂ ਨੇ ਕਾਫੀ ਫੂਡਗ੍ਰੇਨ ਇਥੋਂ ਮੂਵ ਕੀਤਾ ਹੈ । ਪਿਛਲੇ ਸਾਲ ਵਿਚ ਹੀ 100 ਲੱਖ ਟਨ ਦਾ ਫੂਡ ਗ੍ਰੇਨ ਉਨ੍ਹਾਂ ਨੇ ਮੂਵ ਕਰ ਲਿਆ ਸੀ । ਹੁਣ ਵੀ ਕਾਫੀ ਜਿਹੜਾ ਚੌਲ ਇਥੇ ਸਟੋਰ ਹੋਇਆ ਪਿਆ ਹੈ, ਅਸੀਂ ਕਿਹਾ ਹੈ ਕਿ ਕਵਰਡ ਸਪੇਸ ਵਿਚੋਂ ਚੌਲ ਨੂੰ ਤੁਰੰਤ ਮੂਵ ਕਰ ਲਿਆ ਜਾਵੇ । ਬਾਕੀ ਪੈਡੀ ਦੀ ਸਟੋਰੇਜ ਦੀ ਕੋਈ ਪ੍ਰਾਬਲਮ ਹੈ ਹੀ ਨਹੀਂ, ਐਫ.ਸੀ.ਆਈ. ਨੂੰ ਵੀ ਨਹੀਂ ਤੇ ਪੰਜਾਬ ਸਰਕਾਰ ਦੀਆਂ ਏਜੰਸੀਆਂ ਨੂੰ ਵੀ ਨਹੀਂ ਹੈ । ਚੌਲ ਜਿੰਨਾਂ ਵੀ ਆਏਗਾ, ਐਫ. ਸੀ. ਆਈ. ਨੇ ਕਿਹਾ ਹੈ ਅਸੀਂ ਸਾਰਾ ਐਕਸੈਪਟ ਕਰਾਂਗੇ । ਸਰਕਾਰ ਇਸ ਮਾਮਲੇ ਬਾਰੇ ਬਿਲਕੁਲ ਜਾਗਰੂਕ ਹੈ ਤੇ ਅਸੀਂ ਟਾਈਮ-ਟੂ-ਟਾਈਮ ਇਸ ਦਾ ਰਿਵਿਊ ਵੀ ਕਰਦੇ ਰਹਿੰਦੇ ਹਾਂ । ਮੈਨੂੰ ਉਮੀਦ ਹੈ ਕਿ ਜਿੰਨਾ ਵੀ ਚੌਲ ਅਗਲੇ ਸੀਜ਼ਨ ਵਿਚ ਆਏਗਾ, ਉਹ ਪੂਰਾ ਲੈ ਲਿਆ ਜਾਵੇਗਾ। ਕਿਸਾਨਾਂ ਦੀ ਪੈਡੀ ਦੀ ਸੰਭਾਲ ਅਤੇ ਉਸ ਦੀ ਖਰੀਦ ਵਿਚ, ਕੋਈ ਰੁਕਾਵਟ ਪੈਦਾ ਨਹੀਂ ਹੋਵੇਗੀ ।

**ਸ਼੍ਰੀ ਸਪੀਕਰ** : ਅਗਲੀ ਕਾਲ ਅਟੈਂਸ਼ਨ । ਬਰਾੜ ਸਾਹਿਬ ਦੀ ਥਾਂ ਡੋਗਰਾ ਸਾਹਿਬ ਮੂਵ ਕਰਨ ।

---

(Serial No. 16)

**Sardar Avtar Singh Brar** (Put by Shri Romesh Chander Dogra) : Sir I want to draw the attention of the Government towards a matter of urgent public importance........

**ਸ਼੍ਰੀ ਸਪੀਕਰ** : ਡੋਗਰਾ ਜੀ, ਕੀ ਤੁਸੀਂ ਪੰਜਾਬੀ ਵਿਚ ਨਹੀਂ ਪੜ੍ਹ ਸਕਦੇ ? ਪਰ ਚਲੋ, ਪੜ੍ਹ ਲਓ ।

**Shri Romesh Chander Dogra** : Sir, I beg to draw the attention of the Government towards a matter of urgent public importance namely, the decrease in the sale of fertlizer and insecticides through Pry. Agriculture Coop, Socities in the Punjab and recurring loss to them because of present policy of the Government regarding supply of these items from Markfed the

[Shri Romesh Chander Dogra]

lone agency. Earlier, the supply was made from IFFCO and CRIBHCO also. Under the present policy it has become monopoly of the Markfed and the Coop. Societies are bearing huge losses due to less commission and sale and the fertilizer and insecticides are also being supplied of sub-standard. There is a great resentment amongset the farmers, employees and members of the societies on this issue.

Keeping in view the obvious and urgent importance of the matter, the Minister concerned may please be asked to make a statement in this regard on the floor of the House-

**ਸ਼੍ਰੀ ਸਪੀਕਰ** : ਚਲੋ, ਮੈਂ ਇਸ ਕਾਲ ਅਟੈਨਸ਼ਨ ਨੂੰ ਪੰਜਾਬੀ ਵਿਚ ਪੜ੍ਹ ਦਿੰਦਾ ਹਾਂ ।

"ਸਹਿਕਾਰਤਾ ਮੰਤਰੀ ਦਾ ਧਿਆਨ ਰਾਜ ਵਿਚ ਪ੍ਰਾਇਮਰੀ ਖੇਤੀਬਾੜੀ ਸਹਿਕਾਰੀ ਸੇਵਾਵਾਂ ਰਾਹੀਂ ਰਸਾਇਣਿਕ ਖਾਦ ਅਤੇ ਕੀੜੇ ਮਾਰ ਦਵਾਈਆਂ ਦੀ ਵਿਕਰੀ ਵਿਚ ਆਈ ਕਮੀ, ਕਿਉਂ ਜੋ ਇਨ੍ਹਾਂ ਮੱਦਾਂ ਦੀ ਸਪਲਾਈ ਕੇਵਲ ਮਾਰਕਫੈੱਡ ਰਾਹੀਂ ਕੀਤੀ ਜਾਂਦੀ ਹੈ, ਵੱਲ ਦਿਵਾਉਣਗੇ ।"

**ਸਹਿਕਾਰਤਾ ਮੰਤਰੀ** (ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ) : ਸ਼੍ਰੀਮਾਨ ਜੀ, ਮੈਂ ਮਾਨਯੋਗ ਮੈਂਬਰ ਵਲੋਂ ਮੁਢਲੀਆਂ ਖੇਤੀਬਾੜੀ ਸਹਿਕਾਰੀ ਸਭਾਵਾਂ ਦੇ ਸਬੰਧ ਵਿਚ ਜਤਾਈ ਗਈ ਚਿੰਤਾ ਦੀ ਪ੍ਰਸ਼ੰਸਾ ਕਰਦਾ ਹਾਂ । ਸਹਿਕਾਰਤਾ ਵਿਭਾਗ, ਪੰਜਾਬ ਸਰਕਾਰ ਇਨ੍ਹਾਂ ਸਭਾਵਾਂ ਨੂੰ ਸਹਾਰਾ ਅਤੇ ਕਾਇਮ ਰੱਖਣ ਲਈ ਵਚਨਬੱਧ ਹੈ ।

2. ਸਹਿਕਾਰਤਾ ਵਿਭਾਗ ਵਲੋਂ ਰਾਜ ਵਿਚ ਸਹਿਕਾਰੀ ਸਭਾਵਾਂ ਰਾਹੀਂ ਖਾਦ ਦੀ ਖਰੀਦ ਅਤੇ ਵੰਡ ਸਬੰਧੀ ਨੀਤੀ 20-4-2000 ਨੂੰ ਸੋਧੀ ਗਈ ਸੀ । ਨਵੀਂ ਨੀਤੀ ਅਧੀਨ ਸਿਰਫ ਮਾਰਕਫੈੱਡ ਰਾਹੀਂ ਖਾਦਾਂ ਦੀ ਖਰੀਦ ਅਤੇ ਵੰਡ ਦਾ ਪ੍ਰਾਵਧਾਨ ਕੀਤਾ ਗਿਆ ਹੈ । ਮਾਰਕਫੈੱਡ ਰਾਹੀਂ ਖਾਦਾਂ ਦੀ ਖਰੀਦ ਅਤੇ ਵੰਡ ਨੂੰ ਸੌਂਪਣ ਦਾ ਫੈਸਲਾ ਸਭਾਵਾਂ ਦੇ ਆਰਥਿਕ ਹਾਲਤ/ਵਿਚਾਰ ਅਤੇ ਹਿੱਤਾਂ ਨੂੰ ਮੁੱਖ ਰੱਖ ਕੇ ਲਿਆ ਗਿਆ ।

ਇਸ ਤੋਂ ਪਹਿਲਾਂ ਮਾਰਕਫੈੱਡ ਵਲੋਂ ਖਾਦ ਦੀ ਖਰੀਦ ਅਤੇ ਵੰਡ ਦਾ ਕੰਮ ਰਾਜ ਦੀਆਂ 60 ਫੀਸਦੀ ਮੁਢਲੀਆਂ ਖੇਤੀਬਾੜੀ ਸਹਿਕਾਰੀ ਸਭਾਵਾਂ ਨੂੰ, ਇਫਕੋ ਵਲੋਂ 25 ਫੀਸਦੀ ਮੁਢਲੀਆਂ ਖੇਤੀਬਾੜੀ ਸਹਿਕਾਰੀ ਸਭਾਵਾਂ ਅਤੇ ਕ੍ਰਿਭਕੋ ਵਲੋਂ 15 ਫੀਸਦੀ ਮੁਢਲੀਆਂ ਸਹਿਕਾਰੀ ਸਭਾਵਾਂ ਰਾਹੀ ਕੀਤਾ ਜਾਂਦਾ ਸੀ ।

3. ਨਵੀਂ ਨੀਤੀ ਅਨੁਸਾਰ ਮਾਰਕਫੈੱਡ ਵਲੋਂ ਯੂਰੀਆ ਤੇ ਕੁੱਲ ਵੰਡ ਮਾਰਜਨ 400/- ਰੁਪਏ ਪ੍ਰਤੀ ਟਨ, ਡੀ. ਏ. ਪੀ. ਤੇ 430/- ਰੁਪਏ ਪ੍ਰਤੀ ਟਨ ਅਤੇ ਐਨ. ਪੀ. ਕੇ. ਤੇ 420/- ਰੁਪਏ ਪ੍ਰਤੀ ਟਨ ਦਿੱਤਾ ਜਾਂਦਾ ਹੈ । ਇਹ ਮਾਰਜਨ ਇਫਕੋ ਅਤੇ ਕ੍ਰਿਭਕੋ

ਵਲੋਂ ਪੇਸ਼ ਕੀਤੇ ਮਾਰਜਨ ਨਾਲੋਂ ਵੱਧ ਹਨ । ਇਫਕੋ ਅਤੇ ਕ੍ਰਿਭਕੋ ਵਲੋਂ ਯੂਰੀਆ ਖਾਦ ਦਾ 295/- ਰੁਪਏ ਪ੍ਰਤੀ ਟਨ ਮਾਰਜਨ ਦਾ ਪ੍ਰਸਤਾਵ ਦਿੱਤਾ ਗਿਆ ਸੀ, ਜਦੋਂ ਕਿ ਮਾਰਕਫੈਡ ਵਲੋਂ 400/- ਰੁਪਏ ਪ੍ਰਤੀ ਟਨ ਦਾ ਪ੍ਰਸਤਾਵ ਦਿੱਤਾ ਗਿਆ ਸੀ ।

4. ਯੂਰੀਆ ਖਾਦ ਤੇ ਮਾਰਕਫੈਡ ਵਲੋਂ ਦਿਤੇ ਗਏ ਕੁਲ ਮਾਰਜਨ ਵਿਚੋਂ 180/- ਰੁਪਏ ਪ੍ਰਤੀ ਟਨ ਮੁਢਲੀਆਂ ਖੇਤੀਬਾੜੀ ਸਹਿਕਾਰੀ ਸਭਾਵਾਂ ਵਲੋਂ ਆਪ ਰੱਖਿਆ ਗਿਆ ਅਤੇ 220/- ਰੁਪਏ ਪ੍ਰਤੀ ਟਨ ਪ੍ਰਚੂਨ ਕੀਮਤ ਨੂੰ ਘਟਾਉਂਦੇ ਹੋਏ ਕਿਸਾਨਾਂ ਨੂੰ ਵੰਡ ਦਿੱਤੀ ਗਈ । ਭਾਰਤ ਸਰਕਾਰ ਵਲੋਂ ਨਿਰਧਾਰਤ ਯੂਰੀਆ ਦੀ ਵੱਧ ਤੋਂ ਵੱਧ ਕੀਮਤ 4600/- ਰੁਪਏ ਪ੍ਰਤੀ ਟਨ ਦੇ ਮੁਕਾਬਲੇ ਮੁਢਲੀਆਂ ਖੇਤੀਬਾੜੀ ਸਹਿਕਾਰੀ ਸਭਾਵਾਂ ਵਲੋਂ ਯੂਰੀਆ 4384.80 ਰੁਪਏ ਦੀ ਕੀਮਤ ਤੇ ਵੇਚਿਆ ਗਿਆ । ਇਸੇ ਤਰ੍ਹਾਂ ਡੀ. ਏ. ਪੀ. ਦਾ ਕੁੱਲ ਮਾਰਜਨ 430/- ਰੁਪਏ ਪ੍ਰਤੀ ਟਨ ਵਿਚੋਂ 257/- ਰੁਪਏ ਪ੍ਰਤੀ ਟਨ ਮੁਢਲੀਆਂ ਖੇਤੀਬਾੜੀ ਸਹਿਕਾਰੀ ਸਭਾਵਾਂ ਵਲੋਂ ਰੱਖਿਆ ਗਿਆ ਅਤੇ ਬਾਕੀ ਦਾ 173/- ਰੁਪਏ ਪ੍ਰਤੀ ਟਨ ਪ੍ਰਚੂਨ ਕੀਮਤ ਘਟਾਉਂਦੇ ਹੋਏ ਕਿਸਾਨਾਂ ਨੂੰ ਮਾਰਜਨ ਦਿੱਤਾ ਗਿਆ । ਮੁਢਲੀਆਂ ਖੇਤੀਬਾੜੀ ਸਭਾਵਾਂ ਵਲੋਂ ਭਾਰਤ ਸਰਕਾਰ ਵਲੋਂ ਨਿਰਧਾਰਤ ਡੀ. ਏ. ਪੀ. ਦੀ ਵੱਧ ਤੋਂ ਵੱਧ ਪ੍ਰਚੂਨ ਕੀਮਤ 8900/- ਰੁਪਏ ਪ੍ਰਤੀ ਟਨ ਦੇ ਮੁਕਾਬਲੇ 8727/- ਰੁਪਏ ਪ੍ਰਤੀ ਟਨ ਦੇ ਹਿਸਾਬ ਨਾਲ ਵੇਚਿਆ ਗਿਆ ।

5. ਖੇਤੀ ਰਸਾਇਣਾਂ ਦੀ ਖਰੀਦ ਅਤੇ ਵਿਤਰਨ ਸਬੰਧੀ ਬਣਾਈ ਗਈ ਨਵੀਂ ਪਾਲਿਸੀ ਅਧੀਨ ਮੁਢਲੀਆਂ ਖੇਤੀਬਾੜੀ ਸਹਿਕਾਰੀ ਸਭਾਵਾਂ ਰਾਹੀਂ ਮਾਰਕਫੈਡ ਦੇ ਬਣੇ ਹੋਏ ਉਤਪਾਦਨਾਂ ਤੋਂ ਇਲਾਵਾ ਕੁਝ ਚੁਣੇ ਹੋਏ ਮਸ਼ਹੂਰ ਬਰਾਂਡ ਤੇ ਖੇਤੀ ਰਸਾਇਣਾਂ ਦੀ ਵੰਡ ਦਾ ਵੀ ਪ੍ਰਾਵਧਾਨ ਰੱਖਿਆ ਗਿਆ । ਇਨ੍ਹਾਂ ਬਰਾਂਡਾਂ ਵਿਚ ਮਚੇਟੀ, ਏਰੋਜਿਨ, ਰਿਫਿਟ, ਐਲਫਾਗਾਰਡ, ਇਕਾਲੈਕਸ, ਐਡੋਸਿਲ, ਕਰਿਉਕਾਰਕੋਨ ਵਰਗੇ ਖੇਤੀ ਰਸਾਇਣ ਹਨ । ਇਨ੍ਹਾਂ ਉਤਪਾਦਨਾਂ ਦੇ ਮੰਡੀਕਰਣ ਦੇ ਤਾਲਮੇਲ ਲਈ ਮਾਰਕਫੈਡ ਨੂੰ ਨੋਡਲ ਏਜੰਸੀ ਬਣਾਇਆ ਗਿਆ ਹੈ । ਉਤਪਾਦਕ ਇਨ੍ਹਾਂ ਉਤਪਾਦਨਾਂ ਦੀ ਸਪਲਾਈ ਸਿੱਧੀ ਮੁਢਲੀਆਂ ਖੇਤੀਬਾੜੀ ਸਹਿਕਾਰੀ ਸਭਾਵਾਂ ਨੂੰ ਜਾਂ ਮਾਰਕਫੈਡ ਰਾਹੀਂ ਕਰਦੀਆਂ ਹਨ । ਵਿੱਤੀ ਕਮਿਸ਼ਨਰ ਸਹਿਕਾਰਤਾ ਜੀ ਦੀ ਪ੍ਰਧਾਨਗੀ ਹੇਠ ਬਣੀ ਰਾਜ ਪੱਧਰੀ ਕਮੇਟੀ ਵਲੋਂ ਨਿਰਧਾਰਤ ਕੀਤੇ ਗਏ ਰੇਟਾਂ ਦੇ ਅਧਾਰ ਤੇ ਇਹ ਖੇਤੀ ਰਸਾਇਣ ਕਨਸਾਈਨਮੈਂਟ ਅਧਾਰ ਤੇ ਐਫ. ਓ. ਆਰ. ਰੇਟਾਂ ਰਾਹੀਂ ਸਪਲਾਈ ਕੀਤੇ ਜਾਂਦੇ ਹਨ ।

6. ਇਸ ਨਵੀਂ ਨੀਤੀ ਦੇ ਸਿੱਟੇ ਵਜੋਂ ਯੂਰੀਆ, ਡੀ. ਏ. ਪੀ., ਅਤੇ ਐਨ. ਪੀ. ਕੇ. ਦੀ ਵਿਕਰੀ ਮੁਢਲੀਆਂ ਖੇਤੀਬਾੜੀ ਸਹਿਕਾਰੀ ਸਭਾਵਾਂ ਰਾਹੀਂ ਕਮਵਾਰ 3,29,500 ਮੀਟਰਕ ਟਨ ਅਤੇ 51,000 ਮੀਟਰਕ ਟਨ ਇਸ ਖਰੀਫ ਸੀਜ਼ਨ ਦੌਰਾਨ ਹੋਈ ਹੈ । ਇਹ ਮੁਢਲੀਆਂ ਖੇਤੀਬਾੜੀ ਸਹਿਕਾਰੀ ਸਭਾਵਾਂ ਵਲੋਂ ਇੰਡੈਂਟ ਕੀਤੀ ਗਈ ਮਾਤਰਾ ਦਾ

[ਸਹਿਕਾਰਤਾ ਮੰਤਰੀ]

ਯੂਰੀਆ ਦੇ ਕੇਸ ਵਿਚ 88.6% ਅਤੇ ਡੀ. ਏ. ਪੀ. ਦੇ ਕੇਸ ਵਿਚ 72.7% ਤੋਂ ਵੱਧ ਹੈ। ਇਸ ਤੋਂ ਇਲਾਵਾ 1.50 ਲੱਖ ਲੀਟਰ ਵੱਖ ਵੱਖ ਮਸ਼ਹੂਰ ਬਰਾਂਡ ਦੇ ਖੇਤੀ ਰਸਾਇਣ ਪਹਿਲੀ ਵਾਰ ਮੁਢਲੀਆਂ ਖੇਤੀਬਾੜੀ ਸਹਿਕਾਰੀ ਸਭਾਵਾਂ ਰਾਹੀਂ ਵੇਚੇ ਗਏ।

7. ਨਵੀਂ ਨੀਤੀ ਨੇ ਖੁਲ੍ਹੇ ਬਜ਼ਾਰ ਵਿਚ ਯੂਰੀਆ, ਡੀ. ਏ. ਪੀ., ਐਨ. ਪੀ. ਕੇ. ਅਤੇ ਖੇਤੀ ਰਸਾਇਣਾਂ ਦੇ ਮੁੱਲਾਂ ਨੂੰ ਸਥਿਰ ਰੱਖਣ ਅਤੇ ਕੀਮਤਾਂ ਨੂੰ ਘਟਾਉਣ ਲਈ ਮੱਦਦ ਕੀਤੀ ਹੈ। ਇਸ ਤਰ੍ਹਾਂ ਇਹ ਨੀਤੀ ਮੁਢਲੀਆਂ ਖੇਤੀਬਾੜੀ ਸਹਿਕਾਰੀ ਸਭਾਵਾਂ ਦੇ ਨਾਲ ਨਾਲ ਕਿਸਾਨਾਂ ਲਈ ਵੀ ਲਾਭਦਾਇਕ ਸਿੱਧ ਹੋਈ ਹੈ। ਮਾਰਕਫੈਡ ਵਲੋਂ ਸਪਲਾਈ ਕੀਤੇ ਗਏ ਖਾਦ ਅਤੇ ਖੇਤੀ ਰਸਾਇਣਾਂ ਦੀ ਕਵਾਲਟੀ ਸਬੰਧੀ ਕੋਈ ਵੀ ਸ਼ਿਕਾਇਤ ਨਹੀਂ ਹੈ।

**ਸ੍ਰੀ ਰਮੇਸ਼ ਚੰਦਰ ਡੋਗਰਾ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਾਫੀ ਡਿਟੇਲ ਵਿਚ ਜਵਾਬ ਦਿੱਤਾ ਹੈ ਲੇਕਿਨ ਇਸ ਸਬੰਧ ਵਿਚ ਮੇਰਾ ਇਕ ਖਦਸ਼ਾ ਹੈ। ਪਹਿਲਾਂ ਤਿੰਨ ਏਜੰਸੀਆਂ ਹੁੰਦੀਆਂ ਸਨ— ਕ੍ਰਿਭਕੋ, ਇਫਕੋ, ਅਤੇ ਮਾਰਕਫੈਡ। ਇਨ੍ਹਾਂ ਨੇ ਕਾਫੀ ਡਿਟੇਲ ਵਿਚ ਦੱਸਿਆ ਹੈ। ਮਾਰਕਫੈਡ ਵਲੋਂ ਹੁਣ ਕਿਸਾਨ ਨੂੰ ਜ਼ਿਆਦਾ ਕੰਮ ਦਿੱਤਾ ਜਾ ਰਿਹਾ ਹੈ। ਜਿਸ ਕਰਕੇ ਕਿਸਾਨ ਨੂੰ ਜਾਂ ਸੁਸਾਇਟੀ ਨੂੰ ਲਾਸ ਹੋਣ ਦਾ ਖਦਸ਼ਾ ਹੈ। ਮੇਰੀ ਫੀਲਿੰਗ ਇਹ ਹੈ ਕਿ ਜਦੋਂ ਕੇਵਲ ਇਕ ਹੀ ਏਜੰਸੀ ਫੀਲਡ ਵਿਚ ਹੁੰਦੀ ਹੈ ਤਾਂ ਉਸ ਵੇਲੇ ਕੰਪੀਟੀਸ਼ਨ ਨਹੀਂ ਹੁੰਦਾ ਅਤੇ ਕੰਪੀਟੀਸ਼ਨ ਨਾ ਹੋਣ ਕਰਕੇ ਉਨ੍ਹਾਂ ਨੂੰ ਨੁਕਸਾਨ ਹੋ ਸਕਦਾ ਹੈ। ਇਸ ਕਰਕੇ ਪਹਿਲੇ ਵਾਲਾ ਪ੍ਰੋਸੀਜ਼ਰ ਅਡਾਪਟ ਕਰ ਲੈਣਾ ਚਾਹੀਦਾ ਹੈ ਜਦੋਂ ਤਿੰਨ ਦੀਆਂ ਤਿੰਨੇ ਏਜੰਸੀਆਂ ਫੀਲਡ ਵਿਚ ਹੁੰਦੀਆਂ ਸਨ। ਇਸ ਨਾਲ ਕਿਸਾਨ/ਸੁਸਾਇਟੀ ਨੂੰ ਫਾਇਦਾ ਹੋਵੇਗਾ ਅਤੇ ਉਹ ਤਿੰਨਾਂ ਏਜੰਸੀਆਂ ਕੋਲੋਂ ਹੀ ਆਪਣੀ ਮਰਜ਼ੀ ਮੁਤਾਬਿਕ ਖਰੀਦ ਕਰ ਸਕਦੇ ਹਨ।

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਗੱਲ ਕਹੀ ਹੈ ਕਿ ਸੁਸਾਇਟੀਆਂ ਦੇ ਵਾਸਤੇ ਜਿਹੜੀ ਨਵੀਂ ਪਾਲਿਸੀ ਬਣੀ ਹੈ, ਉਸ ਦੇ ਤਹਿਤ ਫਰਟੀਲਾਈਜ਼ਰ ਘਟ ਵਿਕੀ ਹੈ ਅਤੇ ਇੰਸੈਕਟੀਸਾਈਡ਼ ਵੀ ਘੱਟ ਵਿਕੀ ਹੈ। ਸਾਡੀ ਪਾਲਿਸੀ ਹੁਣ ਲੇਟ ਸ਼ੁਰੂ ਹੋਈ ਹੈ, ਫਿਰ ਵੀ ਇਸ ਦਾ ਕੰਮ ਤਸੱਲੀਬਖਸ਼ ਹੋਇਆ ਹੈ। ਥੋੜਾ ਘੱਟ ਵਿਕਣ ਦਾ ਇਕ ਕਾਰਣ ਇਹ ਵੀ ਹੈ ਕਿ ਅਸੀਂ ਇਕ ਕੈਸ਼-ਕਰੈਡਿਟ ਸਕੀਮ ਚਾਲੂ ਕੀਤੀ ਹੈ। ਉਸ ਦੇ ਰਾਹੀਂ ਜ਼ਿਮੀਦਾਰ ਬੈਂਕਾਂ ਵਿਚੋਂ ਪੈਸੇ ਲੈ ਲੈਂਦੇ ਹਨ ਅਤੇ ਬਜ਼ਾਰ ਵਿਚੋਂ ਜਿਥੋਂ ਕਿਤੇ ਘੱਟ ਰੇਟ ਤੇ ਚੀਜ਼ ਮਿਲਦੀ ਹੋਵੇ, ਉਥੋਂ ਉਹ ਲੈ ਲੈਂਦੇ ਹਨ। ਇਸ ਦਾ ਦੂਸਰਾ ਕਾਰਨ ਇਹ ਹੈ ਕਿ ਅਸੀਂ ਲੋਕਾਂ ਦੀ ਕਰਜ਼ੇ ਦੀ ਹੱਦ 40 ਹਜ਼ਾਰ ਰੁਪਏ ਤੋਂ 70 ਹਜ਼ਾਰ ਰੁਪਏ ਕਰ ਦਿੱਤੀ ਹੈ। ਲੋਕ ਉਥੋਂ ਵੀ ਪੈਸੇ ਲੈ ਕੇ ਕਈ ਵਾਰ ਬਜ਼ਾਰ ਵਿਚੋਂ ਸਸਤੀ ਖਰੀਦ ਕਰ ਲੈਂਦੇ ਹਨ। ਅਸੀਂ ਕਿਸੇ ਨੂੰ ਪਰੈਸ਼ਰਾਈਜ਼ ਨਹੀਂ ਕਰਦੇ। ਪਹਿਲਾਂ ਇਕ ਸਮਾਂ ਐਸਾ ਹੁੰਦਾ ਸੀ ਜਦੋਂ ਕਿਸੇ ਸੁਸਾਇਟੀ ਨੂੰ ਹੁਕਮ ਕੀਤਾ ਜਾਂਦਾ ਸੀ ਕਿ ਤਸੀਂ ਇਹ ਖਾਦ ਅਤੇ ਕੀੜੇਮਾਰ ਦਵਾਈਆਂ ਭਾਵੇਂ ਉਹ ਕਿਹੋ ਜਿਹੀਆਂ ਵੀ ਹੋਣ, ਫਲਾਣੀ

ਜਗ੍ਹਾ ਤੋਂ ਖਰੀਦਣੀਆਂ ਹੀ ਹਨ । ਅਸੀਂ ਉਹ ਅਸੂਲ ਛੱਡ ਦਿੱਤਾ ਹੈ । ਅਸੀਂ ਹੁਣ ਲੋਕਾਂ ਨੂੰ ਕਹਿ ਦਿੱਤਾ ਹੈ ਕਿ ਤੁਸੀਂ ਇੰਡੀਪੈਂਡੈਂਟਲੀ ਜਿਥੋਂ ਮਰਜ਼ੀ ਖਰੀਦ ਕਰ ਸਕਦੇ ਹੋ ।

---

## OBSERVATION BY THE SPEAKER

**ਸ੍ਰੀ ਸਪੀਕਰ :** ਮੈਂ ਇਕ ਗੱਲ ਕਹਿਣੀ ਚਾਹਾਂਗਾ ਕਿ ਸਬੰਧਿਤ ਮਹਿਕਮੇ ਜਿਹੜੇ ਜਵਾਬ ਭੇਜਦੇ ਹਨ, ਉਹ ਦੋ ਦਿਨ ਪਹਿਲਾਂ ਆ ਜਾਣੇ ਚਾਹੀਦੇ ਹਨ ਉਸ ਦੇ ਨਾਲ ਮਨਿਸਟਰ ਸਾਹਿਬਾਨ ਨੂੰ ਵੀ ਪ੍ਰਸ਼ਨ ਦਾ ਰਿਪਲਾਈ ਪੜ੍ਹਨਾ ਸੌਖਾ ਹੋ ਜਾਂਦਾ ਹੈ ਪ੍ਰੰਤੂ ਐਤਕੀ ਹਾਲਾਤ ਐਸੇ ਰਹੇ ਕਿ ਜਿਸ ਵਿਚ ਮਹਿਕਮੇ ਨੂੰ ਦੋ-ਦੋ, ਤਿੰਨ-ਤਿੰਨ ਮਹੀਨੇ ਪਹਿਲਾਂ ਵੀ ਪ੍ਰਸ਼ਨ ਭੇਜਿਆ ਗਿਆ ਔਰ ਜਿਸ ਪ੍ਰਸ਼ਨ ਨੇ ਅਗਲੇ ਦਿਨ ਲੱਗਣਾ ਸੀ, ਉਸੇ ਦਿਨ ਰਾਤ ਨੂੰ 11-40 ਵਜੇ ਮੇਰੇ ਕੋਲ ਪ੍ਰਸ਼ਨਾਂ ਦੇ ਜਵਾਬ ਭੇਜਦੇ ਰਹੇ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਕਰਨ ਨਾਲ ਨਾ ਤਾਂ ਸਬੰਧਿਤ ਮਨਿਸਟਰ ਸਾਹਿਬਾਨ ਮੈਂਟਲੀ ਆਪਣੀ ਤਿਆਰੀ ਕਰ ਸਕਦੇ ਹਨ, ਨਾ ਹੀ ਉਹ ਜਵਾਬ ਦੇਣ ਲਈ ਪਰਾਪਟਲੀ ਤਿਆਰ ਹੋ ਸਕਦੇ ਹਨ ਅਤੇ ਨਾ ਹੀ ਜਿਸ ਮੈਂਬਰ ਨੇ ਸਪਲੀਮੈਂਟਰੀ ਕਰਨੀ ਹੈ, ਜੋ ਉਸ ਦੇ ਮਨ ਦੀ ਧਾਰਨਾ ਹੈ, ਜਿਸ ਨੂੰ ਉਹ ਸਾਹਮਣੇ ਲਿਆਉਣਾ ਚਾਹੁੰਦੇ ਹਨ, ਉਹ ਅੱਛੀ ਤਰ੍ਹਾਂ ਸਪਲੀਮੈਂਟਰੀ ਪੁੱਛ ਸਕਦੇ ਹਨ । ਇਸ ਲਈ ਜਿੱਥੇ ਮੈਂ ਇਹ ਚਾਹਾਂਗਾ ਕਿ ਹਰ ਸਬੰਧਤ ਮੰਤਰੀ ਸਾਹਿਬਾਨ, ਜਿਵੇਂ ਮੈਂ ਕਿਹਾ, ਇਸ ਨੂੰ ਚੰਗੀ ਤਰ੍ਹਾਂ ਨੋਟ ਕਰ ਲੈਣ ਅਤੇ ਕਮ-ਅਜ਼-ਕਮ ਇਕ ਦਿਨ ਪਹਿਲਾਂ ਜਵਾਬ ਮੰਤਰੀ ਸਾਹਿਬ ਨੂੰ ਜਿਥੇ ਪਹੁੰਚਣਾ ਹੈ ਉਥੇ ਸਬੰਧਤ ਐਮ. ਐਲ. ਏ. ਨੂੰ ਵੀ ਇਕ ਦਿਨ ਪਹਿਲਾਂ ਪਹੁੰਚੇ ਜਿਸ ਨੇ ਸਪਲੀਮੈਂਟਰੀ ਕਰਨੀ ਹੈ ।

ਇਸ ਦੇ ਨਾਲ ਹੀ ਮੈਂ ਇਕ ਹੋਰ ਇਹ ਵੀ ਕਹਾਂਗਾ ਕਿ ਕਾਲ ਅਟੈਨਸ਼ਨ ਨੋਟਿਸ ਦਾ ਜਵਾਬ ਇਕ ਦਿਨ ਪਹਿਲਾਂ ਜਿੱਥੇ ਸਬੰਧਤ ਮੈਂਬਰ ਨੂੰ ਪਹੁੰਚਣਾ ਜ਼ਰੂਰੀ ਹੈ ਉਥੇ ਹੀ ਇਕ ਦਿਨ ਪਹਿਲਾਂ ਉਸ ਦਾ ਜਵਾਬ ਇਥੇ ਵੀ ਆ ਜਾਵੇ । ਮੈਂ ਹੁਣ ਵੀ ਦੇਖਿਆ ਹੈ ਕਿ ਬ੍ਰਹਮਪੁਰਾ ਜੀ ਜਵਾਬ ਦੇ ਰਹੇ ਸਨ ਤਾਂ ਜਵਾਬ ਵਿਚ ਕਈ ਲਫਜ਼ ਅੰਗਰੇਜ਼ੀ ਦੇ ਐਸੇ ਆਏ ਹਨ ਜਿਹੜੇ ਸਾਰੇ ਮੈਂਬਰ ਸਾਹਿਬਾਨ ਸਮਝ ਨਹੀਂ ਸਕਦੇ ਅਤੇ ਉਨ੍ਹਾਂ ਦੇ ਬਾਰੇ ਮੈਨੂੰ ਪੰਜਾਬੀ ਵਿਚ ਦੱਸਣਾ ਪਿਆ । ਇਸ ਕਰਕੇ ਮੈਂ ਚਾਹਾਂਗਾ ਕਿ ਕਾਲ ਅਟੈਨਸ਼ਨ ਨੋਟਿਸ ਦਾ ਜਵਾਬ ਜਿੱਥੇ ਮੈਂਬਰ ਸਾਹਿਬਾਨ ਨੂੰ ਇਕ ਦਿਨ ਪਹਿਲਾਂ ਜਾਵੇ ਉਥੇ ਨਾਲ ਹੀ ਮੈਨੂੰ ਵੀ ਇਕ ਦਿਨ ਪਹਿਲਾਂ ਆਉਣਾ ਚਾਹੀਦਾ ਹੈ ਔਰ ਇਸ ਦਾ ਰਿਪਲਾਈ ਮਸਟ (ਹਰ ਹਾਲਤ ਵਿਚ) ਆਉਣਾ ਚਾਹੀਦਾ ਹੈ । ਇਸ ਵਿਚ ਕੋਈ ਐਸੀ ਗੁੰਜਾਇਸ਼ ਨਹੀਂ ਰਹਿਣੀ ਚਾਹੀਦੀ ਕਿ ਉਸ ਦਾ ਜਵਾਬ ਨਾ ਆਵੇ ਤਾਂ ਕਿ ਮੈਂਬਰ ਸਾਹਿਬ ਨੇ, ਜੋ ਕੋਈ ਗੱਲ ਪੁੱਛਣੀ ਰਹਿੰਦੀ ਹੈ ਤਾਂ ਉਸ ਨੂੰ ਬਾਅਦ ਵਿਚ ਕਲੈਰੀਫਾਈ ਕਰ ਸਕਣ ।

---

## MOTION UNDER RULE 16

**ਸ੍ਰੀ ਸਪੀਕਰ :** ਨਿਯਮ 16 ਅਧੀਨ ਇਕ ਮੰਤਰੀ ਪ੍ਰਸਤਾਵ ਪੇਸ਼ ਕਰਨਗੇ ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਉਠ ਜਾਵੇਗੀ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿੱਥੇ ਸਮੇਂ ਲਈ ਉਠ ਜਾਵੇਗੀ ।

**ਸ਼੍ਰੀ ਸਪੀਕਰ :** ਪ੍ਰਸਤਾਵ ਕੀਤਾ—

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿਥੇ ਸਮੇਂ ਲਈ ਉਠ ਜਾਵੇਗੀ ।

**ਸਰਦਾਰ ਰਵੀ ਇੰਦਰ ਸਿੰਘ :** ਸਪੀਕਰ ਸਾਹਿਬ, ਇੱਕ ਮਿੰਟ ਪਲੀਜ਼ । ਸਪੀਕਰ ਸਾਹਿਬ ਵੈਸੇ ਤੁਸੀਂ ਵਧਾਈ ਦੇ ਪਾਤਰ ਹੋ । ਇਹ ਮੌਨਸੂਨ ਸੈਸ਼ਨ ਘੱਟੋ ਘੱਟ ਤਿੰਨ ਚਾਰ ਦਿਨ ਚਲਿਆ । ਪਿਛਲੀ ਵਾਰ ਤਾਂ ਕੇਵਲ ਇਕ ਦਿਨ ਦਾ ਸੈਸ਼ਨ ਬੁਲਾਇਆ ਗਿਆ, ਕੇਵਲ ਕਾਂਸਟੀਚਿਊਸ਼ਨਲ ਪਰੋਵੀਜ਼ਨ ਨੂੰ ਪੂਰਾ ਕਰਨ ਵਾਸਤੇ ਔਰ ਉਸ ਦਿਨ ਇਕ ਐਸਾ ਐਕਟ ਪਾਸ ਕਰਵਾਇਆ ਗਿਆ ਜਿਸ ਬਾਰੇ ਮੈਂਬਰਾਂ ਨੇ ਕਿਹਾ ਸੀ ਕਿ ਸਿਲੈਕਟ ਕਮੇਟੀ ਬਣਾ ਦਿਓ । ਲੇਕਿਨ ਅਜਿਹਾ ਨਹੀਂ ਕੀਤਾ ਗਿਆ ਔਰ ਬਿਊਰੋਕਰੇਸੀ ਦੀ ਗੱਲ ਸੁਣੀ ਗਈ । ਉਸ ਨੂੰ ਜਲਦੀ ਜਲਦੀ ਪਾਸ ਕੀਤਾ ਗਿਆ । ਅਸੀਂ ਜਿਹੜੇ ਲੋਕਾਂ ਦੇ ਨੁਮਾਇੰਦੇ ਹਾਂ, ਸਾਡੀ ਕੋਈ ਗੱਲ ਨਹੀਂ ਸੁਣੀ ਗਈ ਔਰ ਸਰਕਾਰ ਨੂੰ ਦੋ ਹਫਤਿਆਂ ਦੇ ਅੰਦਰ ਅੰਦਰ ਪਾਸ ਕਰਕੇ ਉਸ ਨੂੰ ਵਿਦਡਰਾਅ ਕਰਨਾ ਪਿਆ । ਇਸ ਵਿਚ ਸਰਕਾਰ ਐਂਬੈਰਸ ਵੀ ਹੋਈ । ਮੈਂ ਇਸ ਵਿਚ ਇਹ ਕਹਿਣਾ ਚਾਹਾਂਗਾ ਕਿ ਮੈਂਬਰਾਂ ਦੀ ਰਾਏ ਕੋਈ ਮਾੜੀ ਨਹੀਂ ਹੁੰਦੀ । ਕਈ ਵਾਰੀ ਰਸ਼-ਥਰੂ ਕਰਨ ਦੀ ਬਜਾਏ ਜੇ ਹਾਊਸ ਦੀ ਕਮੇਟੀ ਬਣ ਜਾਵੇ, ਨਸੇਸਰੇਲੀ ਉਹ ਡੀਲੇਅ ਕਰਨਾ ਨਹੀਂ ਹੁੰਦਾ ਕਈ ਵਾਰੀ ਉਹ ਐਡ-ਆਨ ਕਰਨਾ ਹੁੰਦਾ ਹੈ । ਤੁਸੀਂ ਲੋਕ ਸਭਾ ਵਿਚ ਵੀ ਰਹੇ ਹੋ । ਲੋਕ ਸਭਾ ਵਿਚ ਵੀ ਬਹੁਤ ਵਾਰੀ ਕਈ ਗੰਭੀਰ ਮਸਲੇ ਆਉਂਦੇ ਹਨ ਜਿਹੜੇ ਹਾਊਸ ਦੀ ਕਮੇਟੀ ਨੂੰ ਰੈਫਰ ਕਰ ਦਿੱਤੇ ਜਾਂਦੇ ਹਨ । ਲੇਕਿਨ ਅਸੀਂ ਕਦੇ ਇਹ ਪ੍ਰੈਕਟਿਸ ਡਾਲੋ ਨਹੀਂ ਕੀਤੀ । ਕੱਲ੍ਹ ਵੀ ਮੈਂ ਇਕ ਇੰਪਾਰਟੈਂਟ ਬਿਲ ਦੇਖਿਆ ਕਿ ਉਸ ਨੂੰ ਵੀ ਰਸ਼-ਥਰੂ ਕਰ ਦਿੱਤਾ ਗਿਆ । ਮੈਂ ਵਧਾਈ ਦੇਣਾ ਚਾਹੁੰਦਾ ਹਾਂ ਕਿ ਤੁਸੀਂ ਚਾਰ ਦਿਨ ਦਾ ਮੌਨਸੂਨ ਸੈਸ਼ਨ ਕੀਤਾ ਹੈ । ਗੁਜ਼ਾਰਿਸ਼ ਇਹ ਹੈ ਕਿ ਘੱਟੋ ਘੱਟ ਮੌਨਸੂਨ ਸੈਸ਼ਨ ਦੋ ਹਫਤਿਆਂ ਦਾ ਤਾਂ ਜ਼ਰੂਰ ਚੱਲੇ । ਇਹ ਰਵਾਇਤ ਪਾਈਏ ਕਿ ਇਹ ਸੈਸ਼ਨ ਦੋ ਹਫਤੇ ਤੱਕ ਚਲੇ । ਹੁਣ ਇਹ ਇਕ ਹੋਰ ਜ਼ਰੂਰੀ ਗੱਲ ਹੈ ਕਿ ਤੁਸੀਂ ਚੰਗੀ ਰੂਲਿੰਗ ਦਿੱਤੀ ਹੈ ਕਿ ਟਾਈਮ ਸਿਰ ਸਵਾਲਾਂ ਦੇ ਜਵਾਬ ਆਉਣੇ ਚਾਹੀਦੇ ਹਨ । ਬਾਹਰਲੇ ਮੁਲਕਾਂ ਵਿਚ ਖਾਸ ਕਰਕੇ ਇੰਗਲੈਂਡ ਵਿਚ ਜਦੋਂ ਉਨ੍ਹਾਂ ਦਾ ਪਾਰਲੀਮੈਂਟ ਸੈਸ਼ਨ ਜਾਂ ਹਾਊਸ ਚਲਦਾ ਹੈ ਤਾਂ ਉਹ ਸਾਲ ਵਿਚ 2/3 ਸਮਾਂ ਤੱਕ ਚਲਦਾ ਹੈ । ਆਮ ਕਰਕੇ ਸਵੇਰੇ ਦਫਤਰਾਂ ਵਿਚ ਕੰਮ ਹੁੰਦਾ ਹੈ ਅਤੇ ਸ਼ਾਮ ਨੂੰ ਹਾਊਸ ਉਥੇ ਮੀਟ ਕਰਦਾ ਹੈ । ਇਹ ਕਦੇ ਵੀ ਨਹੀਂ ਹੁੰਦਾ ਕਿ ਜਦੋਂ ਸਵਾਲਾਂ ਦੇ ਜਵਾਬ ਦੇਣੇ ਹੋਣ ਤਾਂ ਜਿਹੜਾ ਮਹਿਕਮੇ ਦਾ ਸੈਕਟਰੀ ਹੈ, ਉਹ ਅਵੇਲੇਬਲ ਨਾ ਹੋਵੇ । ਇਥੇ ਤਾਂ ਭਾਜੜਾਂ ਪੈ ਜਾਂਦੀਆਂ ਹਨ, ਅਫਸਰ ਲੁਕਦੇ-ਫਿਰਦੇ ਹਨ । ਇਹ ਅਵਸਥਾ ਬੰਦ ਹੋਣੀ ਚਾਹੀਦੀ ਹੈ ਔਰ ਇਸ ਨੂੰ ਬਦਲਣ ਦੀ ਲੋੜ ਹੈ । ਜਿਹੜੇ ਵੀ ਕੁਐਸਚਨ ਹਨ, ਉਨ੍ਹਾਂ ਨੂੰ ਪੋਣ ਕਰਨ ਦਾ ਇਕ

ਤਰੀਕਾ ਹੈ ਜਿਸ ਨਾਲ ਅਸੀਂ ਐਡਮਨਿਸਟਰੇਸ਼ਨ, ਆਰਗੇਨਾਈਜ਼ੇਸ਼ਨ ਜਾਂ ਡਿਪਾਰਟਮੈਂਟਸ ਨੂੰ ਸ਼ਾਰਪਨ ਕਰ ਸਕਦੇ ਹਾਂ। ਮੇਰੀ ਗੁਜ਼ਾਰਿਸ਼ ਹੈ ਕਿ ਇਸ ਵੱਲ ਪਰਾਪਰ ਧਿਆਨ ਦੇਣਾ ਚਾਹੀਦਾ ਹੈ। ਇਸ ਦਾ ਸਾਰਾ ਜ਼ਿਹਰਾ ਤੁਹਾਡੇ ਸਿਰ ਤੇ ਹੀ ਆਉਣਾ ਹੈ। ਮੇਰੀ ਤਾਂ ਬੱਸ ਇਤਨੀ ਹੀ ਗੁਜ਼ਾਰਿਸ਼ ਹੈ।

**ਸ਼੍ਰੀ ਸਪੀਕਰ** : ਇਸੇ ਕਰਕੇ ਹਾਂ ਸੈਸ਼ਨ ਦੋ ਦਿਨ ਦੀ ਬਜਾਏ ਚਾਰ ਦਿਨ ਕੀਤਾ ਹੈ। ਇਸ ਦੇ ਨਾਲ ਹੀ ਇਕ ਗੱਲ ਮੇਰੇ ਨੋਟਿਸ ਵਿਚ ਆਈ ਹੈ। I feel it very sorry to say that ਸਾਡੇ ਵਿਧਾਨ ਸਭਾ ਦੇ ਇਕ ਸੁਪਰਡੰਟ ਜਿਸ ਦਾ ਮੈਂ ਨਾਂ ਨਹੀਂ ਲੈਣਾ ਚਾਹੁੰਦਾ ਉਸ ਦੇ ਘਰ ਕਿਸੇ ਸਵਾਲ ਦਾ ਜਵਾਬ ਦੇਣ ਲਈ ਇਕ ਮਹਿਕਮੇ ਦੇ ਕੁਝ ਬੰਦੇ ਗਏ ਜਿਨ੍ਹਾਂ ਨੇ ਸ਼ਰਾਬ ਪੀਤੀ ਹੋਈ ਸੀ। ਮੈਂ ਮਹਿਕਮੇ ਦਾ ਨਾਂ ਵੀ ਨਹੀਂ ਲੈਣਾ ਚਾਹੁੰਦਾ। ਕਰਮਚਾਰੀ ਘਰ ਨਹੀਂ ਸੀ ਅਤੇ ਉਹ ਦਫਤਰ (ਵਿਧਾਨ ਸਭਾ) ਵਿਚ ਕੰਮ ਕਰ ਰਿਹਾ ਸੀ। ਉਨ੍ਹਾਂ ਨੇ ਉਸ ਦੀ ਘਰਵਾਲੀ ਨੂੰ ਬੁਰਾ-ਭਲਾ ਕਿਹਾ। (ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਇਸ ਤਰ੍ਹਾਂ ਦੀ ਗੱਲ ਬਿਲਕੁੱਲ ਨਹੀਂ ਹੋਣੀ ਚਾਹੀਦੀ ਕਿ ਕਰਮਚਾਰੀ ਤਾਂ ਦਫਤਰ ਵਿਚ ਆਪਣੀ ਡਿਊਟੀ ਦੇ ਰਿਹਾ ਹੋਵੇ ਅਤੇ ਉਸ ਦੀ ਘਰਵਾਲੀ ਨੂੰ ਘਰ ਜਾ ਕੇ ਕੋਈ ਉਟ-ਪਟਾਂਗ ਬੋਲੇ।

(ਅਵਾਜ਼ਾਂ : ਉਨ੍ਹਾਂ ਦੇ ਖਿਲਾਫ ਐਕਸ਼ਨ ਹੋਣਾ ਚਾਹੀਦਾ ਹੈ।)

**ਸ਼੍ਰੀ ਸਪੀਕਰ** : ਚਲੋ, ਮੈਂ ਇਸ ਨੂੰ ਦੇਖ ਲਵਾਂਗਾ।

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿਥੇ ਸਮੇਂ ਲਈ ਉਠ ਜਾਵੇਗੀ।

ਪ੍ਰਸਤਾਵ ਪ੍ਰਵਾਨ ਹੋਇਆ।

**ਸ਼੍ਰੀ ਸਪੀਕਰ** : ਹੁਣ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਜੀ ਆਪਣਾ ਰੈਜ਼ੋਲਿਊਸ਼ਨ ਪੇਸ਼ ਕਰਨਗੇ। ਹਾਂ ਜੀ, ਅਰਸ਼ੀ ਜੀ ਤੁਸੀਂ ਕੀ ਕਹਿਣਾ ਚਾਹੁੰਦੇ ਹੋ। ਦੱਸੋ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਇਸ ਮਾਮਲੇ ਤੋਂ ਇਲਾਵਾ ਇਕ ਗੱਲ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ। ਕੱਲ੍ਹ ਮੈਂ ਨੋਟਿਸ ਵਿਚ ਨਹੀਂ ਲਿਆ ਸਕਿਆ। ਉਹ ਇਹ ਹੈ ਕਿ ਐਮ.ਐਲ. ਏ. ਹੋਸਟਲ ਅਤੇ ਫਲੈਟਸ ਜਿਹੜੇ ਹਨ, ਉਹ ਚੰਡੀਗੜ੍ਹ ਐਡਮਨਿਸਟਰੇਸ਼ਨ ਦੀ ਮਲਕੀਅਤ ਹਨ। ਅਖਬਾਰਾਂ ਵਿਚ ਆਇਆ ਹੈ ਕਿ ਉਨ੍ਹਾਂ ਨੇ ਕਮਰੇ ਦਾ ਰੈਂਟ 30/- ਰੁਪਏ ਕਰ ਦਿੱਤਾ ਹੈ ਅਤੇ ਆਉਣ ਵਾਲੇ 2-3 ਸਾਲਾਂ ਵਿਚ 100/- ਰੁਪਿਆ ਕਰਨਾ ਹੈ। ਅਸੀਂ ਲੋਕਾਂ ਦੇ ਨੁਮਾਇੰਦੇ ਹਾਂ। ਇਥੇ ਕੋਈ ਸੈਰਗਾਹ ਤਾਂ ਬਣੀ ਨਹੀਂ ਹੋਈ ਅਤੇ ਨਾ ਹੀ ਅਸੀਂ ਇਥੇ ਸੈਰ ਕਰਨ ਆਉਂਦੇ ਹਾਂ ਜਾਂ ਇਹ ਕੋਈ ਰੈਸਟ-ਹਾਊਸ ਹੈ ਜਿਥੇ ਅਸੀਂ ਇਨਜੁਆਏ ਕਰਨ ਆਉਂਦੇ ਹਾਂ। ਤੁਸੀਂ ਇਸ ਮਾਮਲੇ ਨੂੰ ਜ਼ਰੂਰ ਟੇਕ-ਅੱਪ ਕਰੋ। ਸਬੰਧਿਤ ਮੰਤਰੀ ਜੀ ਬੈਠੇ ਨਹੀਂ ਹਨ। ਜੇਕਰ ਚੰਡੀਗੜ੍ਹ ਐਡਮਨਿਸਟਰੇਸ਼ਨ ਕੁਝ ਨਹੀਂ ਕਰ ਸਕਦਾ ਤਾਂ ਜਿਹੜਾ ਬਾਕੀ ਦਾ ਖਰਚਾ ਹੈ ਉਹ ਪੰਜਾਬ ਸਰਕਾਰ ਨੂੰ ਆਪਣੇ ਵੱਲੋਂ ਕਰਨਾ ਚਾਹੀਦਾ ਹੈ।

**ਸ੍ਰੀ ਸਪੀਕਰ :** ਅਰਸ਼ੀ ਜੀ ਆਪਾਂ ਨੂੰ ਅਜੇ ਤੱਕ ਉਨ੍ਹਾਂ ਵਲੋਂ ਲਿਖਤੀ ਤੌਰ ਤੇ ਕੁਝ ਵੀ ਨਹੀਂ ਆਇਆ । ਅਸੀਂ ਹਾਊਸ ਕਮੇਟੀ ਬਣਾਈ ਹੋਈ ਹੈ । ਡਿਪਟੀ ਸਪੀਕਰ ਸਾਹਿਬ ਉਸ ਦੇ ਚੇਅਰਮੈਨ ਹਨ । ਉਹ ਕਮੇਟੀ ਇਸ ਸਾਰੇ ਮਸਲੇ ਨੂੰ ਚੰਗੀ ਤਰ੍ਹਾਂ ਵੇਖੇਗੀ ਅਤੇ ਐਗਜ਼ਾਮਿਨ ਕਰੇਗੀ ।

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਮੈਂ ਰੇਜ਼ੋਲਿਊਸ਼ਨ ਤੋਂ ਪਹਿਲਾਂ ਕੁਝ ਸ਼ਬਦ ਕਹਿਣਾ ਚਾਹੁੰਦਾ ਹਾਂ । ਜਿਹੜਾ ਅਨੰਦਪੁਰ ਸਾਹਿਬ ਦਾ ਪ੍ਰਸਤਾਵ ਹੈ, ਇਸ ਦੇ ਨਾਲ ਪੰਜਾਬ ਵਿਚ ਬੜਾ ਹੀ ਮਾੜਾ ਅਸਰ ਪਵੇਗਾ । ਇਸ ਨਾਲ ਪੰਜਾਬ ਨੂੰ ਡਾਊਨ ਕਰਨ ਦੀ ਗੱਲ ਹੋਵੇਗੀ । ਮੈਂ ਤੁਹਾਨੂੰ ਰਿਕੁਐਸਟ ਕਰਦਾ ਹਾਂ ਕਿ ਇਸ ਰੇਜ਼ੋਲਿਊਸ਼ਨ ਨੂੰ ਵਿਦਡਰਾਅ ਕਰ ਲਿਆ ਜਾਵੇ ਜੀ ਜਾਂ ਜਿਸ ਤਰ੍ਹਾਂ ਤੁਸੀਂ ਮੁਨਾਸਿਬ ਸਮਝੋ, ਉਸ ਤਰ੍ਹਾਂ ਕਰ ਲਿਆ ਜਾਵੇ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ ਇਥੇ ਡਿਸਕਸ ਹੋਣ ਨਾਲ ਪੰਜਾਬ ਵਿਚ ਮਾੜਾ ਅਸਰ ਪੈਣ ਦਾ ਡਰ ਹੈ ।

**ਸ੍ਰੀ ਸਪੀਕਰ :** ਚੌਧਰੀ ਸਾਹਿਬ, ਜਿਹੜਾ ਮਤਾ ਆ ਗਿਆ, ਇਹ ਮੇਰੇ ਵਸ ਤੋਂ ਬਾਹਰ ਹੈ । ਮੈਂ ਇਸ ਨੂੰ ਕਿਵੇਂ ਬਾਹਰ ਕਰ ਸਕਦਾ ਹਾਂ । ਮੈਂ ਇਸ ਨੂੰ ਵਿਦਡਰਾ ਨਹੀਂ ਕਰ ਸਕਦਾ । ਰੂਲਜ਼ ਦੇ ਮੁਤਾਬਿਕ ਮੈਂ ਵਿਦਡਰਾ ਨਹੀਂ ਕਰ ਸਕਦਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿਚ ਭੈਣ ਚਾਵਲਾ ਜੀ ਦੇ ਕੁਝ ਕੁਐਸਚਨ ਲਿਸਟ ਵਿਚ ਸ਼ਾਮਲ ਸਨ, ਪਰ ਲਿਸਟ ਵਿਚੋਂ ਤੁਸੀਂ ਵਿਦਡਰਾਅ ਕਰ ਲਏ ਸੀ । ਤੁਹਾਡੇ ਕੋਲ ਪਾਵਰ ਹੈ, ਤੁਸੀਂ ਵਿਦਡਰਾਅ ਕਰ ਸਕਦੇ ਹੋ । ਇਸ ਦੇ ਨਾਲ ਪੰਜਾਬ ਵਿਚ ਹਾਲਾਤ ਵਿਗੜ ਸਕਦੇ ਹਨ । ਪੰਜਾਬ ਮਸਾਂ ਔਖੀਆਂ ਲੀਹਾਂ ਤੇ ਆਇਆ ਹੈ । ਅਸੀਂ ਕਿਉਂ ਪੁਰਾਣਾ ਦੁਖਾਂਤ ਪੰਜਾਬ ਵਿਚ ਮੁੜ ਕੇ ਖੜ੍ਹਾ ਕਰੀਏ ?

**ਸ੍ਰੀ ਸਪੀਕਰ :** ਅਰਸ਼ੀ ਜੀ, ਇਹ ਤਾਂ ਸਬੰਧਿਤ ਮੈਂਬਰ ਹੀ ਵਿਦਡਰਾਅ ਕਰ ਸਕਦਾ ਹੈ, ਮੈਂ ਵਿਦਡਰਾਅ ਨਹੀਂ ਕਰ ਸਕਦਾ । ਜੇ ਆਨਰੇਬਲ ਮੈਂਬਰ ਵਿਦਡਰਾਅ ਕਰ ਲਵੇ than I have no objection.

**ਚੌਧਰੀ ਜਗਜੀਤ ਸਿੰਘ :** ** ** **

**Mr. Speaker :** This is no Point of Order. ਚੌਧਰੀ ਸਾਹਿਬ, ਤੁਸੀਂ ਬੈਠ ਜਾਓ । ਮੋਵਰ ਸਾਹਿਬ, ਤੁਸੀਂ ਰੇਜ਼ੋਲਿਊਸ਼ਨ ਮੂਵ ਕਰੋ ।

**ਸਰਦਾਰ ਮਨਜੀਤ ਸਿੰਘ ਕਲਕੱਤਾ :** ਸਪੀਕਰ ਸਾਹਿਬ, ਰਾਜੀਵ ਗਾਂਧੀ ਅਤੇ ਸੰਤ ਲੌਂਗੋਵਾਲ ਜੀ ਦਰਮਿਆਨ ਜੋ ਸਮਝੌਤਾ ਹੋਇਆ ਸੀ ਉਸ ਵੇਲੇ ਵੀ ਇਹ ਮਾਮਲਾ ਇਨ੍ਹਾਂ ਦੇ ਪ੍ਰਧਾਨ ਮੰਤਰੀ ਨੇ ਪਾਰਲੀਮੈਂਟ ਵਿਚ ਰੈਫਰ ਕੀਤਾ ਸੀ..........

**ਸ੍ਰੀ ਸਪੀਕਰ :** ਕਲਕੱਤਾ ਜੀ, ਤੁਸੀਂ ਬੈਠ ਜਾਓ ।

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ ........

**Expunged as ordered by the Chair.

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਬੈਠ ਜਾਓ I cannot withdraw. ਚੌਧਰੀ ਸਾਹਿਬ. ਤੁਸੀਂ ਬੈਠ ਜਾਓ । According to Rules, I cannot withdraw ਮੋਫਰ ਸਾਹਿਬ, ਤੁਸੀਂ ਆਪਣਾ ਰੈਜ਼ੋਲਿਊਸ਼ਨ ਮੂਵ ਕਰੋ ।

## RESOLUTION REGARDING RECOMMENDATION TO THE STATE GOVERNMENT TO PRESENT THE 1973 ANANDPUR SAHIB RESOLUTION BEFORE THE CONSTITUTION REVIEW PANEL.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ)** : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਭਾਰਤ ਵਿਚ ਵਾਸਤਵ ਸੰਘ-ਰਾਜ ਪ੍ਰਣਾਲੀ ਸਥਾਪਿਤ ਕਰਨ ਦੇ ਨਜ਼ਰੀਏ ਨਾਲ ਸ਼੍ਰੋਮਣੀ ਅਕਾਲੀ ਦਲ ਦੁਆਰਾ 1973 ਵਿਚ ਸ੍ਰੀ ਆਨੰਦਪੁਰ ਸਾਹਿਬ ਵਿਖੇ ਤਿਆਰ ਕੀਤੇ ਗਏ ਪਾਲਿਸੀ ਪ੍ਰੋਗਰਾਮ, ਜੋ ਬਾਅਦ ਵਿਚ ਸ਼੍ਰੋਮਣੀ ਅਕਾਲੀ ਦਲ ਦੁਆਰਾ 1978 ਵਿਚ ਲੁਧਿਆਣਾ ਵਿਖੇ ਹੋਈ ਇਸ ਦੀ ਕਾਨਫਰੰਸ ਵਿਖੇ ਅਪਣਾਇਆ ਗਿਆ ਸੀ, ਨੂੰ ਭਾਰਤ ਸਰਕਾਰ ਦੁਆਰਾ ਗਠਿਤ ਕੀਤੇ ਗਏ ਸੰਵਿਧਾਨ ਸਮੀਖਿਆ ਪੈਨਲ ਅੱਗੇ ਪੇਸ਼ ਕੀਤਾ ਜਾਵੇ ।"

**ਸ੍ਰੀ ਸਪੀਕਰ** : ਪ੍ਰਸਤਾਵ ਕੀਤਾ—

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਭਾਰਤ ਵਿਚ ਵਾਸਤਵ ਸੰਘ-ਰਾਜ ਪ੍ਰਣਾਲੀ ਸਥਾਪਿਤ ਕਰਨ ਦੇ ਨਜ਼ਰੀਏ ਨਾਲ ਸ਼੍ਰੋਮਣੀ ਅਕਾਲੀ ਦਲ ਦੁਆਰਾ 1973 ਵਿਚ ਸ੍ਰੀ ਆਨੰਦਪੁਰ ਸਾਹਿਬ ਵਿਖੇ ਤਿਆਰ ਕੀਤੇ ਗਏ ਪਾਲਿਸੀ ਪ੍ਰੋਗਰਾਮ, ਜੋ ਬਾਅਦ ਵਿਚ ਸ਼੍ਰੋਮਣੀ ਅਕਾਲੀ ਦਲ ਦੁਆਰਾ 1978 ਵਿਚ ਲੁਧਿਆਣਾ ਵਿਖੇ ਹੋਈ ਇਸ ਦੀ ਕਾਨਫਰੰਸ ਵਿਖੇ ਅਪਣਾਇਆ ਗਿਆ ਸੀ, ਨੂੰ ਭਾਰਤ ਸਰਕਾਰ ਦੁਆਰਾ ਗਠਿਤ ਕੀਤੇ ਗਏ ਸੰਵਿਧਾਨ ਸਮੀਖਿਆ ਪੈਨਲ ਅੱਗੇ ਪੇਸ਼ ਕੀਤਾ ਜਾਵੇ ।"

ਬਹਿਸ, ਜੇ ਕੋਈ ਕਰਨਾ ਚਾਹੁੰਦਾ ਹੈ । ਹਾਂ ਜੀ, ਮੋਫਰ ਸਾਹਿਬ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਪਹਿਲਾਂ ਤੁਹਾਡਾ ਧੰਨਵਾਦ ਕਰਦਾ ਹਾਂ ਪਰ ਜਿਸ ਤਰੀਕੇ ਨਾਲ ਆਪੋਜ਼ੀਸ਼ਨ ਬੈਂਚਾਂ ਨੇ ਇਸ ਦਾ ਵਿਰੋਧ ਕੀਤਾ ਹੈ, ਜੋ ਹਾਊਸ ਦਾ ਨਿਯਮ ਹੈ, ਉਸ ਨੂੰ ਇਨ੍ਹਾਂ ਨੂੰ ਸਮਝ ਲੈਣਾ ਚਾਹੀਦਾ ਹੈ ਔਰ ਫਿਰ ਅਪੋਜ਼ ਕਰਨਾ ਚਾਹੀਦਾ ਹੈ । ਅਸੀਂ ਇਥੇ ਝੂਠ ਬੋਲਣ ਨਹੀਂ ਆਏ । ਜਿਹੜੀ ਵੀ ਪਾਰਟੀ ਜਾਂ ਕੋਈ ਵੀ ਵਿਧਾਨਕਾਰ ਜਿਹੜਾ ਵੀ ਇਥੇ ਮਸਲਾ ਲੈ ਕੇ ਆਉਂਦਾ ਹੈ, ਉਸ ਪਿੱਛੇ ਲੋਕਾਂ ਦਾ ਹਿੱਤ ਹੁੰਦਾ ਹੈ । ਲੋਕਤੰਤਰ ਵਿੱਚ ਚਾਹੇ ਆਪੋਜ਼ੀਸ਼ਨ ਹੈ ਜਾਂ ਕੋਈ ਵੀ ਹੈ, ਉਹ ਕਿਸੇ ਚੀਜ਼ ਨੂੰ ਤੋੜ-ਮਰੋੜ ਕੇ ਪੇਸ਼ ਨਾ ਕਰੇ । ਸੋ,

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਮੈਂ ਅੱਜ ਇਸ ਸਦਨ ਵਿੱਚ ਜੋ ਅਨੰਦਪੁਰ ਸਾਹਿਬ ਦਾ ਮਤਾ ਸੰਨ 1973 ਵਿੱਚ ਲਿਆਂਦਾ ਗਿਆ, ਉਸ ਨੂੰ ਸਾਰੇ ਪੰਜਾਬ ਦੇ ਲੋਕਾਂ ਨੇ ਸਰਾਹਿਆ ਔਰ ਸੰਨ 1978 ਵਿੱਚ ਪਾਸ ਕੀਤਾਂ ਗਿਆ, ਉਸ ਲਈ ਮੈਂ ਕੁਝ ਸ਼ਬਦ ਇਸ ਸਦਨ ਵਿੱਚ ਕਹਿਣ ਜਾ ਰਿਹਾ ਹਾਂ ।

ਜਦੋਂ ਸਾਨੂੰ ਆਜ਼ਾਦੀ ਮਿਲੀ ਉਸ ਸਮੇਂ ਪੰਜਾਬ ਦੇ ਲੋਕਾਂ ਦੇ ਹਿੱਸੇ 95% ਕੁਰਬਾਨੀ ਸੀ ਔਰ ਇਹ ਹਰ ਜਗ੍ਹਾ ਤੇ ਸੀ, ਚਾਹੇ ਉਹ ਫਾਂਸੀ ਤੇ ਚੜ੍ਹੇ ਜਾਂ ਮੋਰਚੇ ਲਗੇ । ਉਸ ਦੇ ਮੱਦੇ ਨਜ਼ਰ ਪੰਜਾਬ ਨੂੰ ਹਿੰਦੁਸਤਾਨ ਵਿੱਚ ਇਕ ਮੋਹਰੀ ਸੂਬਾ ਸਮਝਿਆ ਗਿਆ ਔਰ ਉਸ ਸਮੇਂ ਕਿਹਾ ਗਿਆ ਕਿ ਸਿੱਖਾਂ ਨੂੰ, ਪੰਜਾਬ ਦੇ ਲੋਕਾਂ ਨੂੰ, ਜੋ ਇਨ੍ਹਾਂ ਦਾ ਬਣਦਾ ਅਧਿਕਾਰ ਹੈ, ਜੋ ਇਹ ਆਜ਼ਾਦੀ ਦਾ ਨਿੱਘ ਮਾਣਨਾ ਚਾਹੁੰਦੇ ਹਨ, ਇਨ੍ਹਾਂ ਨੂੰ ਜ਼ਰੂਰ ਮਿਲੇਗੀ । ਉਸ ਸਮੇਂ ਪੰਡਤ ਨਹਿਰੂ 1946 ਵਿੱਚ ਕਲਕੱਤਾ ਵਿੱਚ ਗਏ ਸੀ ਔਰ ਉਸ ਦੇ ਸੰਦਰਭ ਵਿੱਚ ਸੁਰਜੀਤ ਸਿੰਘ ਬਰਨਾਲਾ ਦੀ ਚੇਅਰ ਥੱਲੇ ਕਮੇਟੀ ਬਣੀ ਔਰ ਉਸ ਕਮੇਟੀ ਵੱਲੋਂ ਇਹ ਆਨੰਦਪੁਰ ਸਾਹਿਬ ਦਾ ਮਤਾ ਡਰਾਫਟ ਕੀਤਾ ਗਿਆ । ਜੋ ਇਸ ਮਤੇ ਵਿੱਚ ਲਿਖਿਆ ਹੈ, ਇਹ ਕੋਈ ਬਲੈਕ ਬੁੱਕ ਨਹੀਂ ਹੈ । ਇਹ ਕੋਈ ਇਹੋ ਜਿਹੀ ਚੀਜ਼ ਨਹੀਂ ਹੈ, ਜਿਹੜੀ ਲੁਕੋ ਕੇ ਰੱਖੀ ਗਈ ਹੈ । ਇਸ ਵਿੱਚ ਬੜਾ ਸਾਫ ਤੇ ਸਪਸ਼ਟ ਲਿਖਿਆ ਹੋਇਆ ਹੈ । ਇਸ ਵੇਲੇ ਸੈਂਟਰ ਨੇ ਸਾਰਾ ਕੰਟਰੋਲ ਆਪਣੇ ਕੋਲ ਰੱਖਿਆ ਹੈ ਔਰ ਸਟੇਟਾਂ ਨਾਲ ਵਿਤਕਰੇ ਹੁੰਦੇ ਹਨ । ਅਗਰ ਸਟੇਟ ਵਿੱਚ ਕੋਈ ਸਰਕਾਰ ਬਣਦੀ ਹੈ ਔਰ ਸੈਂਟਰ ਵਿੱਚ ਦੂਸਰੀ ਪਾਰਟੀ ਦੀ ਸਰਕਾਰ ਹੈ ਤਾਂ ਉਹ 356 ਧਾਰਾ ਦੇ ਤਹਿਤ ਸਟੇਟ ਦੀ ਸਰਕਾਰ ਤੋੜ ਦਿੰਦੇ ਹਨ । ਜਿੰਨੇ ਵੀ ਮਸਲੇ ਹਨ, ਉਸ ਲਈ ਉਸ ਵੇਲੇ ਸ਼੍ਰੋਮਣੀ ਅਕਾਲੀ ਦਲ ਨੇ ਇਸ ਗੱਲ ਨੂੰ ਮੱਦੇ ਨਜ਼ਰ ਰੱਖ ਕੇ ਇਹ ਮਤਾ ਲਿਆਂਦਾ ਕਿ ਚਾਰ ਮਹਿਕਮੇ ਫਾਰਨ ਅਫੇਅਰਜ, ਕਰੰਸੀ, ਹੋਮ ਅਫੇਅਰਜ਼ ਆਦਿ ਚਾਰਾਂ ਮਹਿਕਮਿਆਂ ਨੂੰ ਰੱਖ ਕੇ ਬਾਕੀ ਸਾਰੇ ਅਧਿਕਾਰ ਸਟੇਟਸ ਨੂੰ ਦਿੱਤੇ ਜਾਣ । ਇਸ ਲਈ ਸਪੀਕਰ ਸਾਹਿਬ, ਅੱਜ ਇਹ ਮਤਾ ਹਾਊਸ ਵਿੱਚ ਆਇਆ ਹੈ । ਇਸ ਦੇ ਵਿੱਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਨਾਲ ਬੜੇ ਵਿਤਕਰੇ ਹੋਏ ਹਨ । ਜਦੋਂ ਵੀ ਸ਼੍ਰੋਮਣੀ ਅਕਾਲੀ ਦਲ ਕਿਸੇ ਵੀ ਫਰੰਟ ਤੇ ਮੂਹਰੇ ਆਇਆ, ਜਿਹੜੀ ਵੀ ਸੈਂਟਰ ਵਿੱਚ ਸਰਕਾਰ ਆਈ, ਜਿੰਨੀ ਵਾਰ ਵੀ ਕਾਂਗਰਸ ਦੀ ਸਰਕਾਰ ਆਈ, ਉਨ੍ਹਾਂ ਨੇ ਪੰਜਾਬ ਦੇ ਲੋਕਾਂ ਨੂੰ ਕੁੱਟਿਆ, ਪੰਜਾਬ ਦੇ ਲੋਕਾਂ ਨੂੰ ਲੁੱਟਿਆ ਔਰ ਉਸ ਤੋਂ ਬਾਅਦ ਜਦੋਂ ਵੀ ਕੋਈ ਚੋਣਾਂ ਦਾ ਮੌਕਾ ਆਇਆ, ਉਸ ਸਮੇਂ ਇਹ ਨਾਹਰੇ ਦਿੱਤੇ ਗਏ ਕਦੇ ਗਰੀਬੀ ਹਟਾਓ, ਕਦੇ ਲੋਕਾਂ ਨੂੰ ਰੁਜ਼ਗਾਰ ਦੇਣ ਦੀ ਗੱਲ ਕੀਤੀ ਗਈ ਲੇਕਿਨ ਇਸ ਦੀ ਨਜ਼ਰ ਵਿੱਚ ਜੋ ਸ਼੍ਰੋਮਣੀ ਅਕਾਲੀ ਦਲ ਨੇ ਆਪਣਾ ਇਤਿਹਾਸ ਰਚਿਆ ਹੈ, ਉਨ੍ਹਾ ਨੇ ਬੜੇ ਸਪੱਸ਼ਟ ਸ਼ਬਦਾਂ ਵਿੱਚ ਇਸ ਲਈ ਕਿਹਾ ਹੈ ਕਿ ਸਿੱਖਾਂ ਨੂੰ ਪੰਜਾਬ ਦੇ ਲੋਕਾਂ ਨੂੰ ਉਹ ਪੂਰਨ ਅਧਿਕਾਰ ਹੋਣੇ ਚਾਹੀਦੇ ਹਨ । ਇਥੇ ਸਰਕਾਰ ਕਿਸੇ ਵੀ ਪਾਰਟੀ ਦੀ ਬਣੇ ਚਾਹੇ ਸ਼੍ਰੋਮਣੀ ਅਕਾਲੀ ਦਲ ਦੀ ਬਣੇ ਪਰ ਉਸ ਨੂੰ ਤੋੜਿਆ ਨਾ ਜਾਵੇ । ਮੈਂ ਤੁਹਾਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਇਕ ਵਾਰ ਕਲਕੱਤਾ ਦੇ ਵਿੱਚ ਮੁਸਲਮ ਲੀਗ ਦੀ ਸਰਕਾਰ ਸੀ ਤਾਂ ਉਸ ਵੇਲੇ ਉਥੇ ਰਾਇਟਸ

ਹੋਏ ਔਰ ਉਨ੍ਹਾਂ ਰਾਇਟਸ ਵਿੱਚ ਹਿੰਦੂ ਮਾਰੇ ਗਏ । ਉਸ ਵੇਲੇ ਡਿਮਾਂਡ ਕੀਤੀ ਗਈ ਸੀ ਉਸ ਸਰਕਾਰ ਦੀ ਡਿਸਮਿਸਲ ਦੀ । ਉਸ ਸਮੇਂ ਮਿਸਟਰ ਵੇਵਲ ਗਵਰਨਰ ਜਨਰਲ ਸਨ ਔਰ ਉਨ੍ਹਾਂ ਨੇ ਇਨਕਾਰ ਕਰ ਦਿੱਤਾ ਸੀ ਲੇਕਿਨ ਇਥੇ ਥੋੜ੍ਹੀ ਜਿਹੀ ਵੀ ਕੋਈ ਗੱਲ ਹੋ ਜਾਂਦੀ ਹੈ ਤਾਂ ਸਰਕਾਰ ਤੋੜ ਦਿੱਤੀ ਜਾਂਦੀ ਹੈ ਜਿਸ ਦੀ ਉਦਾਹਰਣ ਤੁਹਾਡੇ ਸਾਹਮਣੇ 1978 ਵਿੱਚ ਵੀ ਹੈ ਔਰ ਉਸ ਤੋਂ ਪਹਿਲਾਂ ਦੀ ਵੀ ਹੈ। ਸਪੀਕਰ ਸਾਹਿਬ, ਮੈਂ ਇਸ ਹਾਊਸ ਵਿੱਚ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਬਣੀ ਹੈ, ਇਨ੍ਹਾਂ ਦਾ ਫਰਜ਼ ਬਣਦਾ ਸੀ ਕਿ ਅੱਜ ਤੋਂ ਪਹਿਲਾਂ ਤਿੰਨ ਵਾਰ ਮੌਕਾ ਮਿਲਿਆ ਔਰ ਇਹ ਮਤਾ ਉਸੇ ਵੇਲੇ ਪਾਸ ਹੋ ਜਾਣਾ ਚਾਹੀਦਾ ਸੀ ਔਰ ਹੋਰ ਕਿੰਨੇ ਮੌਕੇ ਮਿਲੇ । ਜੈ ਪ੍ਰਕਾਸ਼ ਨਰਾਇਣ ਸਨ ਔਰ ਉਸ ਸਮੇਂ ਮੁਰਾਰਜੀ ਦਿਸਾਈ ਪ੍ਰਾਈਮ ਮਨਿਸਟਰ ਸਨ, ਮੈਨੂੰ ਅਫ਼ਸੋਸ ਹੈ ਕਿ ਉਸ ਵੇਲੇ ਜਦੋਂ ਸਾਡੇ ਪ੍ਰਧਾਨ ਮੰਤਰੀ ਸਨ ਤਾਂ ਅਕਾਲੀ ਦਲ ਦੇ ਚੀਫ਼ ਮਨਿਸਟਰ ਨੂੰ ਚਾਹੀਦਾ ਸੀ ਕਿ ਉਹ ਗੱਲ ਕਰਨ ਜਾਵੇ ਅਤੇ ਉਹ ਇਹ ਗੱਲ ਨੂੰ ਮੰਨਣ ਲਈ ਤਿਆਰ ਨਾ ਹੋਏ। ਸਾਡੀ ਭਾਈਵਾਲੀ ਵੀ ਰਹੀ । ਜੇਕਰ ਉਨ੍ਹਾਂ ਸਤਿਕਾਰ ਨਾਲ ਕੋਈ ਪ੍ਰਸ਼ਾਦ ਵੀ ਆਫਰ ਕੀਤਾ ਤਾਂ ਉਸ ਦਾ ਵੀ ਉਨ੍ਹਾਂ ਨੇ ਉਲਟਾ ਜਵਾਬ ਦਿੱਤਾ । ਉਸ ਤੋਂ ਬਾਅਦ ਫਿਰ ਬਾਦਲ ਸਾਹਿਬ ਦੀ ਸਰਕਾਰ ਬਣੀ । ਉਸ ਵੇਲੇ ਵੀ ਪ੍ਰੈਸ਼ਰ ਪਾਇਆ ਗਿਆ ਕਿ ਕਿਵੇਂ ਨਾ ਕਿਵੇਂ ਇਹ ਸਮਝੌਤਾ ਹੋਵੇ । ਸੰਤ ਹਰਚੰਦ ਸਿੰਘ ਲੌਂਗੋਵਾਲ ਸਮਝੌਤਾ ਹੋਇਆ । ਇਹ ਜੋ ਡਿਮਾਂਡਜ਼ ਹਨ, ਇਹ ਬੜੀਆਂ ਕਲੀਅਰ ਹਨ । ਇਸ ਵਿੱਚ ਕੋਈ ਫਿਰਕੂਪੁਣਾ ਨਹੀਂ ਹੈ. ਕੋਈ ਅਸੀਂ ਹਥਿਆਰਾਂ ਦੀ ਮੰਗ ਨਹੀਂ ਕਰ ਰਹੇ, ਕੋਈ ਅਜਿਹੇ ਬੰਬਾਂ ਦੀ ਮੰਗ ਨਹੀਂ ਕਰ ਰਹੇ, ਕੋਈ ਅਜਿਹਾ ਖਿੱਤਾ ਨਹੀਂ ਮੰਗ ਰਹੇ ਜਿਸ ਨਾਲ ਕਿਸੇ ਹੋਰ ਸਟੇਟ ਲੈਵਲ ਜਾਂ ਸੈਂਟਰ ਲੈਵਲ ਉਤੇ ਕੋਈ ਪ੍ਰਾਬਲਮ ਆਵੇਗੀ ।

*12. 10 ਵਜੇ ਬਾਅਦ ਦੁਪਹਿਰ | *(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਡਿਪਟੀ ਸਪੀਕਰ ਸਹਿਬ, ਅੱਜ ਜੋ ਸਥਿਤੀ ਚੱਲ ਰਹੀ ਹੈ ਜੇ. ਐਂਡ ਕੇ. ਵਿੱਚ, ਇਹ ਕਿੰਨੀ ਮਾੜੀ ਹਾਲਤ ਹੈ । ਉਥੇ ਕਿਸ ਤਰੀਕੇ ਨਾਲ ਲੋਕਾਂ ਨੂੰ ਕੋਹ-ਕੋਹ ਕੇ ਮਾਰਿਆ ਜਾਂਦਾ ਹੈ । ਮਿਲੀਟੈਂਸੀ ਪੰਜਾਬ ਵਿਚ ਵੀ ਆਈ ਸੀ । ਉਸ ਵੇਲੇ ਜਦੋਂ ਮਿਲੀਟੈਂਸੀ ਸੀ ਤਾਂ ਜੇਕਰ ਉਸ ਲੜਾਈ ਵਿਚ ਕੋਈ ਆਪਣੇ ਆਪ ਨੂੰ ਹੀਰੋ ਅਖਵਾਈ ਜਾਵੇ ਤਾਂ ਇਸ ਦਾ ਕੋਈ ਮਕਸਦ ਨਹੀਂ ਰਹਿ ਜਾਂਦਾ । ਜੋ ਪਾਵਰ ਹੈ ਚੀਫ ਮਨਿਸਟਰ, ਗਵਰਨਰ ਜਾਂ ਪ੍ਰਧਾਨ ਮੰਤਰੀ ਜੀ ਦੀ ਉਸ ਪਾਵਰ ਦੇ ਸਦਕਾ ਕੋਈ ਗੱਲ ਕੰਟਰੋਲ ਕੀਤੀ ਜਾਵੇ । ਅੱਜ ਮੈਂ ਤੁਹਾਨੂੰ ਦੱਸਦਾ ਹਾਂ ਕਿ ਵੀਰਪੱਨ ਦਾ ਮਾਮਲਾ ਹੈ । ਉਸ ਨੇ ਰਾਜਕੁਮਾਰ ਜੋ ਬਹੁਤ ਅਜ਼ੀਮ ਅਦਾਕਾਰ ਹਨ, ਉਸ ਨੂੰ ਕਿਡਨੈਪ ਕੀਤਾ ਹੋਇਆ ਹੈ ਔਰ ਦੋ ਸਟੇਟਾਂ ਦੀਆਂ ਸਰਕਾਰਾਂ ਮੂੰਹ ਚੁੱਕ ਕੇ ਦੇਖ ਰਹੀਆਂ ਹਨ । ਦਿੱਲੀ ਵਿੱਚ ਹੋਮ ਮਨਿਸਟਰ ਅਡਵਾਨੀ ਜੀ ਨੇ ਵੀ ਇਕ ਲਫ਼ਜ਼ ਨਹੀਂ ਕਿਹਾ । ਇਕ ਬੰਦੇ ਨੂੰ, ਇਕ ਡਾਕੂ ਨੂੰ ਹਿੰਦੁਸਤਾਨ ਦੀ ਸਰਕਾਰ ਫੜ੍ਹ ਨਹੀਂ ਸਕਦੀ, ਇਕ ਡਾਕੂ ਨੂੰ ਦੋ ਸਟੇਟਾਂ ਦੀਆਂ ਸਰਕਾਰਾਂ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਨਹੀਂ ਫੜ੍ਹ ਸਕਦੀਆਂ। ਡਿਪਟੀ ਸਪੀਕਰ ਸਾਹਿਬ, ਫਿਰ ਅਸੀਂ ਕਿਹੜੇ ਕਾਨੂੰਨ ਦੀ ਗੱਲ ਕਰਦੇ ਹਾਂ, ਕਿਹੜੇ ਵਿਧਾਨ ਦੀ ਗੱਲ ਕਰਦੇ ਹਾਂ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਡਿਪਟੀ ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਕਿਹਾ ਹੈ ਕਿ ਇਕ ਡਾਕੂ ਨੂੰ ਕੇਂਦਰ ਦੀ ਜਾਂ ਸਟੇਟ ਦੀ ਸਰਕਾਰ ਨਹੀ ਫੜ੍ਹ ਸਕਦੀ। ਇਹ ਵਿਧਾਨ ਵਿੱਚ ਪ੍ਰੋਵਾਈਡ ਹੈ ਕਿ ਜਿਹੜਾ ਲਾਅ ਐਂਡ ਆਰਡਰ ਦਾ ਸਬਜੈਕਟ ਹੈ, ਇਹ ਸਟੇਟਾਂ ਦਾ ਹੁੰਦਾ ਹੈ। ਇਸ ਵਿਚ ਸੈਂਟਰ ਉਦੋਂ ਤੱਕ ਇੰਟਰਫੀਅਰ ਨਹੀਂ ਕਰ ਸਕਦਾ ਜਦ ਤੱਕ ਸਬੰਧਿਤ ਸਟੇਟ ਕੇਂਦਰ ਕੋਲੋਂ ਅਜਿਹੀ ਕੋਈ ਮੰਗ ਨਾ ਕਰਨ। ਨਾਲ ਹੀ ਉਥੋਂ ਦੀਆਂ ਸਰਕਾਰਾਂ ਨੇ ਕੇਂਦਰ ਕੋਲੋਂ ਅਜਿਹੀ ਮੰਗ ਨਹੀਂ ਕੀਤੀ ਹੈ। ਇਸ ਕਰਕੇ ਇਹ ਕਹਿੰਦੇ ਹਨ ਕਿ ਅਡਵਾਨੀ ਜੀ ਨੇ ਕੁਝ ਨਹੀਂ ਕਿਹਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਡਿਪਟੀ ਸਪੀਕਰ ਸਾਹਿਬ, ਇੰਨਾ ਵੱਡਾ ਮਸਲਾ ਹੋਵੇ ਅਤੇ ਤਾਂ ਵੀ ਹਿੰਦੁਸਤਾਨ ਦਾ ਹੋਮ ਮਨਿਸਟਰ ਇੰਟਰਫੀਅਰ ਨਾ ਕਰੇ ਤਾਂ ਇਸ ਦਾ ਮਤਲਬ ਤਾਂ ਇਹ ਹੋਵੇਗਾ ਕਿ ਉਸ ਸਟੇਟ ਨੂੰ ਬਿਲਕੁਲ ਤਬਾਹ ਹੀ ਕਰ..

**ਸ਼੍ਰੀ ਸੱਤਿਆ ਪਾਲ ਸੈਣੀ** : ** ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸੈਣੀ ਸਾਹਿਬ, ਮੈਂ ਅਜਿਹੀ ਪਾਕਿਸਤਾਨ ਦੀ ਕੋਈ ਗੱਲ ਨਹੀਂ ਕੀਤੀ। ਤੁਹਾਨੂੰ ਪਤਾ ਨਹੀਂ ਕਿਉਂ ਪਾਕਿਸਤਾਨ ਦਾ ਨਾਮ ਯਾਦ ਆ ਗਿਆ। ਮੈਂ ਤੇ ਸਾਡੀ ਪਾਰਟੀ ਇਸ ਨੂੰ ਕੰਡੈਮ ਕਰਦੀ ਹੈ ਤੇ ਕੀਤਾ ਵੀ ਹੈ। ਮੈਂ ਕਿਹਾ ਸੀ ਕਿ ਉਥੇ ਹਿੰਦੂ ਅਤੇ ਸਿੱਖਾਂ ਨੂੰ ਕਿਵੇਂ ਮਾਰਿਆ ਗਿਆ ਹੈ ਪਰੰਤੂ ਉਥੇ ਸਰਕਾਰ ਮੂਕ ਦਰਸ਼ਕ ਬਣ ਕੇ ਦੇਖਦੀ ਰਹੀ ਹੈ। ਅਸੀਂ ਕੀਤਾ ਕੀ ਹੈ ? ਇਹ ਦੱਸੋ। ਮੈਂ ਕਹਿੰਦਾ ਹਾਂ ਕਿ ਜੋ ਜੇ. ਐਂਡ. ਕੇ. ਦੀ ਪ੍ਰਾਬਲਮ ਹੈ, ਅੱਜ ਪੰਜਾਬ ਵਿਚ ਜਿੰਨੀ ਵੱਡੀ ਪੁਲਿਸ ਫੋਰਸ ਹੈ, ਪੈਰਾ ਮਿਲਟਰੀ ਫੋਰਸਿਜ਼ ਹਨ ਜਾਂ ਸਾਡੇ ਨੌਜਵਾਨ ਹਨ, ਮੈਂ ਹੋਮ ਮਨਿਸਟਰ ਸਾਹਿਬ ਨੂੰ ਕਹਿੰਦਾ ਹਾਂ ਕਿ ਤੁਸੀਂ ਸਾਡੇ ਨੌਜਵਾਨਾਂ ਨੂੰ ਭਰਤੀ ਕਰੋ ਅਤੇ ਇਨ੍ਹਾਂ ਨੂੰ ਜੇ. ਐਂਡ. ਕੇ. ਭੇਜੋ। ਕੋਈ ਵੀ ਮਿਲੀਟੈਂਟ ਸਰਹੱਦ ਪਾਰੋਂ ਇਧਰ ਨਹੀਂ ਆਵੇਗਾ। ਕੋਈ ਪਾਲਿਸੀ ਬਣਾਓ। ਹਜ਼ਾਰਾਂ ਨੌਜਵਾਨ ਸ਼ਹੀਦ ਹੋ ਜਾਣ ਉਨ੍ਹਾਂ ਦੇ ਘਰ ਉਜੜ ਜਾਣ, ਅਸੀਂ ਅਫਸੋਸ ਕਰੀ ਜਾਈਏ ਤਾਂ ਕਿਥੋਂ ਦੀ ਗੱਲ ਹੈ ? ਅਸੀਂ ਪਾਕਿਸਤਾਨ ਦੀ ਕਿਵੇਂ ਗੱਲ ਕਰ ਸਕਦੇ ਹਾਂ ? ਪਾਕਿਸਤਾਨ ਨੇ ਸਾਨੂੰ ਅੱਜ ਡੱਕ ਦਿੱਤਾ ਕੀ ਹੈ ? ਅਸੀਂ ਟੋਟਲੀ ਮਿਲੀਟੈਂਸੀ ਦੇ ਅਗੇਂਸਟ ਹਾਂ। ਸਿੱਖ ਕਦੇ ਵੀ ਨਿਹੱਥੇ ਉਤੇ ਵਾਰ ਨਹੀਂ ਕਰਦਾ। ਮੈਦਾਨੇ ਜੰਗ ਚਾਹੇ ਕੋਈ ਵੀ ਹੋਵੇ ਉਹ ਚਾਹੇ ਇਹ ਸਦਨ ਹੋਵੇ ਜਾਂ ਫਿਰ ਸਰਹੱਦਾਂ ਦੀ ਲੜਾਈ ਹੋਵੇ। ਉਨ੍ਹਾਂ ਦੇ ਲਈ ,ਲੜਾਈ ਲੜਨ ਅਤੇ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਤਿਆਰ ਹਾਂ। ਸੋ, ਇਹ ਮਤਾ ਜੋ ਅਸੀਂ ਲੈ ਕੇ ਆਏ ਹਾਂ, ਇਸ ਵਿਚ ਬੜਾ ਸਪੱਸ਼ਟ ਦਰਜ ਹੈ। ਪਹਿਲੀ ਗੱਲ ਮੈਂ ਇਹ ਦੱਸ ਦੇਣੀ ਚਾਹੁੰਦਾ ਹਾਂ ਕਿ ਮੈਨੂੰ ਖੁਦ ਅਫਸੋਸ ਹੋ ਰਿਹਾ ਹੈ ਕਿਉਂਕਿ ਮੈਨੂੰ

**Expunged as ordered by the Chair.

25 ਸਾਲ ਬਾਅਦ ਇਹ ਸਦਨ ਵਿਚ ਆਉਣ ਦਾ ਮੌਕਾ ਮਿਲਿਆ ਹੈ । ਮੈਂ ਸੰਨ 1985 ਤੋਂ ਲੈਕੇ ਇਲੈਕਸ਼ਨਾਂ ਲੜਦਾ ਆ ਰਿਹਾ ਹਾਂ ਇਸ ਤੋਂ 10 ਸਾਲ ਪਹਿਲਾਂ ਸਿਆਸਤ ਵਿਚ ਲੋਕਾਂ ਨਾਲ ਜੁੜ ਕੇ ਤੁਰਿਆ ਸੀ । ਉਸ ਵੇਲੇ ਉਸ ਮਤੇ ਵਾਸਤੇ ਦਿੱਲੀ ਵਿਚ ਦੋ ਵਾਰ ਜੇਲ੍ਹਾਂ ਵਿਚ ਗਿਆ । ਲੁਧਿਆਣੇ ਦੀਆਂ ਜੇਲ੍ਹਾਂ ਵਿਚ ਰਿਹਾ । ਹਜ਼ਾਰਾਂ ਨੌਜਵਾਨ ਜੇਲ੍ਹਾਂ ਵਿੱਚ ਗਏ । ਬਾਦਲ ਸਾਹਿਬ ਤਿੰਨ ਵਾਰ ਮੁੱਖ ਮੰਤਰੀ ਬਣੇ ਹਨ । ਕੱਲ੍ਹ ਵੀ ਇਸ ਸਦਨ ਵਿਚ ਜ਼ਿਕਰ ਹੋਇਆ । ਉਨ੍ਹਾਂ ਨੇ ਹਿੱਕ ਥਾਪੜ ਕੇ ਕਿਹਾ ਕਿ ਮੈਂ ਤਾਂ ਹੀ ਤਿੰਨ ਵਾਰ ਮੁੱਖ ਮੰਤਰੀ ਬਣਿਆ ਹਾਂ, ਜੇ ਮੇਰੇ ਵਿਚ ਕੋਈ ਕਲਾ ਹੈ ਪਰ ਕਲਾ ਸੀ, ਉਨ੍ਹਾਂ ਬਜ਼ੁਰਗਾਂ ਵਿਚ, ਨੌਜਵਾਨਾਂ ਵਿਚ, ਬੀਬੀਆਂ ਭੈਣਾਂ ਵਿਚ ਜਿਨ੍ਹਾਂ ਨੇ ਬਲੀਦਾਨ ਦਿੱਤਾ । ਉਨ੍ਹਾਂ ਨੇ ਕੁਰਬਾਨੀਆਂ ਕੀਤੀਆਂ ਹਨ । ਅਸੀਂ ਜੇਲ੍ਹਾਂ ਵਿਚ ਜਾਂਦੇ ਹਾਂ । ਸਾਡੀਆਂ ਮਾਲਿਸ਼ਾਂ ਹੁੰਦੀਆਂ ਹਨ ਪਰ ਸਾਡੇ ਵਰਕਰ ਰੋਟੀਆਂ ਨੂੰ ਤਰਸਦੇ ਹਨ । ਮੈਂ ਖੁਦ ਜੇਲ੍ਹ ਗਿਆ ਹਾਂ । ਇਸ ਲਈ ਮੈਂ ਦੱਸ ਰਿਹਾ ਹਾਂ । ਤੁਸੀਂ ਤੀਸਰੀ ਵਾਰ ਸਦਨ ਵਿਚ ਆਏ ਹੋ । ਤੁਸੀਂ ਦਿੱਲੀ ਸਿਧੇ ਤੁਰ ਜਾਂਦੇ ਹੋ ਅੌਰ ਮੈਮੋਰੰਡਮ ਦਿੰਦੇ ਹੋ ਪਰ ਤੁਹਾਡੀ ਗੱਲ ਦੀ ਕੋਈ ਸੁਣਵਾਈ ਨਹੀਂ ਕਿਉਂਕਿ ਉਹ ਵੇਟੇਜ਼ ਨਹੀਂ ਦਿੰਦੇ । ਸਟੇਟ ਦੀ ਇਲੈਕਟਡ ਬਾਡੀ ਹੈ ਤੁਹਾਨੂੰ ਇਕ ਵੱਡਾ ਮੌਕਾ ਮਿਲਿਆਂ ਹੈ ਅੌਰ ਤੁਹਾਡੇ 76 ਐਮ. ਐਲ. ਏ. ਜਿੱਤੇ ਹਨ । ਤੁਹਾਡੇ ਨਾਲ ਭਾਈਵਾਲ ਭਾਜਪਾ ਦੇ ਮੈਂਬਰ ਬੈਠੇ ਹਨ । ਅਸੀਂ ਵੀ ਬੈਠੇ ਹਾਂ । ਬੇਸ਼ਕ ਸਾਡੀ ਆਪੋਜ਼ੀਸ਼ਨ ਹੈ ਪਰ ਅਸੀ ਖੁਲ੍ਹੀ ਬਹਿਸ ਤਾਂ ਕਰ ਰਹੇ ਹਾਂ ਅਤੇ ਕੋਈ ਵੀ ਇਕ ਪੁਆਇੰਟ ਇਸ ਮਤੇ ਵਿਚ ਗ਼ਲਤ ਹੋਵੇ ਤਾਂ ਕੱਟ ਦਿੰਦੇ ਹਾਂ ਜਾਂ ਜੋ ਦੇਸ਼ ਦੇ ਕਾਂਸਟੀਚਿਊਸ਼ਨ ਦੀ ਬਰਖਿਲਾਫੀ ਕਰਦਾ ਹੋਵੇ । ਰੋਟੀ, ਕੱਪੜਾ ਅਤੇ ਮਕਾਨ ਮੰਗਣਾ ਹਰ ਇਕ ਦਾ ਹੱਕ ਹੈ । ਸਾਡੀਆਂ ਸਟੇਟਾਂ ਵਿੱਚ ਜੋ ਇਕਾਨਮੀ ਹੈ, ਸਾਡੀਆਂ ਪਾਲਿਸੀਆਂ ਹਨ ਉਸ ਨਾਲ ਸਬੰਧਿਤ ਜੋ ਅੰਕੜੇ ਸੀ. ਐਮ.ਸਾਹਿਬ ਕੱਲ੍ਹ ਦੇ ਰਹੇ ਸਨ, ਉਹ ਕਿੰਨੀ ਵੱਡੀ ਚਿੰਤਾ ਦਾ ਮਾਮਲਾ ਹੈ । ਜੋ ਕਮੇਟੀਆਂ ਹਨ ਕੀ ਉਨ੍ਹਾਂ ਦੀ ਰਿਪੋਰਟ ਉਤੇ ਸਰਕਾਰਾਂ ਗੌਰ ਕਰਦੀਆਂ ਹਨ ? ਕੀ ਉਹ ਦਿੱਲੀ ਕੋਲ ਇੰਨੀ ਸੀਰੀਅਸਲੀ ਗੱਲ ਕਰਦੀਆਂ ਹਨ ? ਜੇ ਸਾਡੀ ਗੱਲ ਨਹੀਂ ਮੰਨੀ ਗਈ ਤਾਂ ਕੀ ਸਰਕਾਰ ਉਨ੍ਹਾਂ ਪ੍ਰਤੀ ਸੀਰੀਅਸ ਹੈ ?

ਚਾਹੇ ਜਿਮੀਦਾਰਾਂ ਦੀ ਗੱਲ ਹੈ, ਚਾਹੇ ਦਲਿਤਾਂ ਦੀ ਗੱਲ ਹੈ, ਚਾਹੇ ਸ਼ਹਿਰਾਂ ਵਿਚ ਵਸਦੇ ਲੋਕਾਂ ਦੀ ਗੱਲ ਹੈ । ਜੇ ਹਾਊਸ ਵਿਚ ਕੋਈ ਨਿਗਰ ਮੁੱਦਾ ਲੈ ਕੇ ਜਾਈਏ ਤਾਂ ਸੈਂਟਰ ਕਿਸ ਤਰੀਕੇ ਨਾਲ ਤੁਹਾਨੂੰ ਜਵਾਬ ਦੇਵੇਗੀ । ਅੱਜ ਤੱਕ ਸਾਡੇ ਨਾਲ ਹਮੇਸ਼ਾਂ ਵਿਤਕਰਾ ਹੁੰਦਾ ਆਇਆ ਹੈ । ਅੱਜ ਵੀ ਮੈਂ ਇਸ ਪਵਿੱਤਰ ਸਦਨ ਵਿਚ ਬੈਠੇ ਬ੍ਰਹਮਪੁਰਾ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਇਸ ਮਤੇ ਨਾਲ ਸਹਿਮਤ ਨਹੀਂ ਹੋ ? ਸਰਦਾਰ ਗੁਰਦੇਵ ਸਿੰਘ ਬਾਦਲ ਜੀ ਕੀ ਤੁਸੀਂ ਇਸ ਨਾਲ ਸਹਿਮਤ ਨਹੀਂ ਹੋ ? ਸਰਦਾਰ ਤੋਤਾ ਸਿੰਘ ਜੀ ਕੀ ਤੁਸੀਂ ਇਸ ਨਾਲ ਸਹਿਮਤ ਨਹੀਂ ਹੋ ? ਜੇ ਨਹੀਂ ਤਾਂ ਦੱਸ ਦਿਉ ਜਾਂ ਸੇਖਵਾਂ ਸਾਹਿਬ, ਕੀ ਤੁਸੀਂ ਸਹਿਮਤ ਨਹੀਂ ਤਾਂ ਦੱਸ ਦਿਓ ? ਬੀਬੀ ਜੀ ਇੰਨੀ ਵਾਰ ਲੜਾਈ ਲੜੀ ਹੈ, ਪੰਥ ਲਈ ..

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਜ਼ਬਾਤੀ ਲਹਿਰ ਵਿਚ ਗੱਲ ਕਰ ਰਹੇ ਹਨ । ਤੁਸੀਂ ਇਸ ਮਤੇ ਦੇ ਗੁਣ ਦੱਸੀ ਚੱਲੋ । ਤੁਹਾਡੇ ਤੋਂ ਬਾਅਦ ਮੈਂ ਬੋਲਣਾ ਹੈ, ਹੋ ਸਕਦਾ ਹੈ ਮੈਂ ਚਾਰ ਗੁਣਾਂ ਵੱਧ ਦੱਸਾਂ । ਇਵੇਂ ਤੁਸੀਂ ਹੋਰ ਗੱਲਾਂ ਵਿੱਚ ਨਾ ਜਾਓ । ਤੁਸੀਂ ਤਾਂ ਬੇੜਾ ਲੰਘਾ ਦਿੱਤਾ ਹੈ ਔਰ ਅਸੀਂ ਤਾਂ ਮੈਮੋਰੰਡਮ ਵੀ ਦੇ ਚੁੱਕੇ ਹਾਂ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮੈਂ ਧੰਨਵਾਦ ਕਰਦਾ ਹਾਂ ਸਰਦਾਰ ਤੋਤਾ ਸਿੰਘ ਜੀ ਦਾ । ਮੈਂ ਪੁੱਛਿਆ ਸੀ ਸਹਿਮਤ ਹੋ ਤਾਂ ਚੰਗੀ ਗੱਲ ਹੈ । ਇਹ ਮਹੱਤਵਪੂਰਨ ਗੱਲ ਹੈ । ਜੇ ਮੈਂ ਹਾਊਸ ਵਿਚ ਤੁਹਾਡਾ ਨਾਂ ਲਿਆ ਹੈ ਤਾਂ ਤੁਹਾਨੂੰ ਮਾਣ ਮਿਲ ਰਿਹਾ ਹੈ । ਮੈਮੋਰੰਡਮ ਜਿੰਨੇ ਮਰਜ਼ੀ ਦਿੱਤੇ ਜਾਣ ਜਿੰਨੀ ਦੇਰ ਤੱਕ ਮਤਾ ਹਾਊਸ ਵਿਚ ਪਾਸ ਨਹੀਂ ਕਰਦੇ, ਉਸ ਦਾ ਉਨੀ ਦੇਰ ਤੱਕ ਕੋਈ ਮਾਇਨਾ ਨਹੀਂ ਰਹਿ ਜਾਂਦਾ । ਇਸ ਮੌਕੇ ਨੂੰ ਅਜਾਈਂ ਨਹੀਂ ਜਾਣ ਦੇਣਾ ਚਾਹੀਦਾ । ਮੈਂ ਇਸ ਮਤੇ ਬਾਰੇ ਕੁਝ ਪੜ੍ਹਨਾ ਚਾਹੁੰਦਾ ਹਾਂ । 1978 ਵਿੱਚ ਗੁਰਚਰਨ ਸਿੰਘ ਟੌਹੜਾ ਪਾਰਲੀਮੈਂਟ ਮੈਂਬਰ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਮਤਾ ਪੇਸ਼ ਕੀਤਾ ਹੈ ਅਤੇ ਤਾਈਦ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਕੀਤੀ ਹੈ । "ਸ਼੍ਰੋਮਣੀ ਅਕਾਲੀ ਦਲ ਦਾ ਜਨਰਲ ਸਮਾਗਮ ਅਨੁਭਵ ਕਰਦਾ ਹੈ ਕਿ ਭਾਰਤ ਵਰਸ਼ ਵੱਖ ਵੱਖ ਧਰਮਾਂ, ਭਾਸ਼ਾਵਾਂ ਤੇ ਕਲਚਰਾਂ ਦਾ ਇਕ ਸਮੂਹਿਕ ਸੰਗਠਨ ਤੇ ਗਣਰਾਜ ਹੈ । ਧਾਰਮਿਕ ਤੇ ਭਾਸ਼ਾਈ ਘੱਟ ਗਿਣਤੀਆਂ ਦੇ ਹੱਕਾਂ ਨੂੰ ਮਹਿਫੂਜ਼ ਕਰਨ, ਲੋਕਰਾਜੀ ਨਿਜ਼ਾਮ ਦੇ ਤਕਾਜ਼ਿਆਂ ਨੂੰ ਪੂਰਾ ਕਰਨ ਤੇ ਦੇਸ਼ ਦੀ ਆਰਥਿਕ ਤਰੱਕੀ ਦੇ ਮਾਰਗ ਨੂੰ ਸਾਵਾਂ ਪੱਧਰਾ ਬਣਾਉਣ ਲਈ ਇਹ ਅਤਿਅੰਤ ਜ਼ਰੂਰੀ ਹੋ ਗਿਆ ਹੈ ਕਿ ਭਾਰਤੀ ਸੰਵਿਧਾਨ ਨੂੰ ਅਸਲ ਫੈਡਰਲ ਰੂਪ ਰੇਖਾ ਦਿੱਤੀ ਜਾਵੇ ਜਿਸ ਵਿਚ ਕੇਂਦਰ ਤੇ ਰਾਜਾਂ ਦੇ ਆਪਸੀ ਸਬੰਧਾਂ ਤੇ ਅਧਿਕਾਰਾਂ ਨੂੰ ਉਪਰੋਕਤ ਅਸੂਲਾਂ ਦੇ ਅਨੁਸਾਰ ਨਵੇਂ ਸਿਰਿਉਂ ਢਾਲਿਆ ਜਾਵੇ ।" ਹਰ ਲਫ਼ਜ਼ ਇਸ ਵਿੱਚ ਲਿਖਿਆ ਹੋਇਆ ਹੈ । ਜੇ ਮੈਂ ਸਾਰਾ ਪੜ੍ਹੀ ਜਾਵਾਂ ਤਾਂ ਟਾਈਮ ਬਹੁਤ ਲੱਗ ਜਾਵੇਗਾ । ਇੱਥੇ ਲਿਖਿਆ ਹੈ ਕਿ ਸ਼੍ਰੋਮਣੀ ਅਕਾਲੀ ਦਲ ਪਿਛਲੇ ਲੰਬੇ ਸਮੇਂ ਤੋਂ ਇਸ ਅਸੂਲ ਉਤੇ ਪੂਰੀ ਤਰ੍ਹਾਂ ਦ੍ਰਿੜ ਤੁਰਿਆ ਆ ਰਿਹਾ ਹੈ । ਇਸ ਲਈ ਬਹੁਤ ਦੀਰਘ ਵਿਚਾਰ ਉਪਰੰਤ ਪਹਿਲਾਂ ਸਰਬ ਹਿੰਦ ਅਕਾਲੀ ਕਾਨਫਰੰਸ, ਬਟਾਲਾ ਤੇ ਉਪਰੰਤ ਸ੍ਰੀ ਆਨੰਦਪੁਰ ਸਾਹਿਬ ਦਾ ਇਤਿਹਾਸਕ ਮਤਾ ਸਰਬ ਸੰਮਤੀ ਨਾਲ ਪ੍ਰਵਾਨ ਕੀਤਾ ਗਿਆ ਸੀ । ਜਿਸ ਵਿੱਚ ਸਟੇਟ ਅਟਾਨਮੀ, ਫੇਡਰਲ ਢਾਂਚੇ ਅਨੁਸਾਰ ਪ੍ਰਵਾਨ ਕੀਤੀ ਗਈ ਹੈ ।

ਡਿਪਟੀ ਸਪੀਕਰ ਸਾਹਿਬ, ਦੋ ਲਾਈਨਾਂ ਅਕਾਲੀ ਦਲ ਦਾ ਆਰਥਿਕ ਨਿਸ਼ਾਨਾ ਹਨ । ਅਕਾਲੀ ਦਲ ਦਾ ਆਰਥਿਕ ਨਿਸ਼ਾਨਾ ਹੈ ਕਿ ਹਰ ਵਿਹਲੇ ਨੂੰ ਰੁਜ਼ਗਾਰ ਤੇ ਲਾਉਣਾ, ਹਰ ਮੂੰਹ ਨੂੰ ਰੋਟੀ ਦੇਣੀ, ਹਰ ਤਨ ਨੂੰ ਕਪੜਾ ਦੇਣਾ, ਰਹਿਣ ਲਈ ਮਕਾਨ, ਚੜ੍ਹਨ ਲਈ ਸਵਾਰੀ ਅਤੇ ਉਨ੍ਹਾਂ ਸਾਰੀਆਂ ਸਭਿਆਚਾਰਕ ਲੋੜਾਂ ਦੀ ਪੂਰਤੀ ਲਈ ਵਸੀਲੇ ਪੈਦਾ ਕਰਨੇ ਜਿਨ੍ਹਾਂ ਬਗੈਰ ਜੀਵਨ ਅਧੂਰਾ ਹੈ । ਦੱਸੋ, ਇਸ ਵਿਚ ਕਿਹੜੀ

ਵੱਖਵਾਦੀ ਗੱਲ ਆ ਗਈ। ਜੇ ਕਿਸੇ ਮੇਰੇ ਆਪੋਜ਼ੀਸ਼ਨ ਭਰਾ ਕੋਲ ਇਕ ਲਫ਼ਜ਼ ਦੀ ਵੀ ਕੋਈ ਐਸੀ ਗੱਲ ਹੈ ਤਾਂ ਉਹ ਦੱਸ ਦੇਣ। ਅਸੀਂ ਇਨ੍ਹਾਂ ਨਾਲ ਸਹਿਮਤ ਹੋ ਕੇ ਉਸ ਲਫ਼ਜ਼ ਨੂੰ ਵੀ ਚੇਂਜ ਕਰ ਲਵਾਂਗੇ। ਡਿਪਟੀ ਸਪੀਕਰ ਸਾਹਿਬ, ਅੱਜ ਜੋ ਸਟੇਟ ਦੇ ਹਾਲਾਤ ਬਣੇ ਹੋਏ ਹਨ, ਉਹ ਤੁਹਾਡੇ ਸਾਹਮਣੇ ਹਨ। ਲੋਕ ਹਾਹਾਕਾਰ ਮਚਾ ਰਹੇ ਹਨ। ਹਰ ਰੋਜ਼ ਦਾ ਦਿਨ ਮੁਸ਼ਕਲ ਦਾ ਦਿਨ ਹੈ। ਅਸੀਂ ਤਾਂ ਆਪੋਜ਼ੀਸ਼ਨ ਵਾਲਿਆਂ ਨੇ ਸੱਚੀ ਗੱਲ ਕਹਿਣੀ ਹੈ। ਰੂਲਿੰਗ ਬੈਂਚਿਜ਼ ਨੇ ਪ੍ਰੋਟੈਕਟ ਕਰਨ ਲਈ ਬੜਾ ਸੋਹਣਾ, ਉਸ ਨੂੰ ਪਾਲਿਸ਼ ਕਰਕੇ ਦੱਸਣਾ ਹੀ ਦੱਸਣਾ ਹੈ। ਇਹ ਦੋ ਤਿੰਨ ਦਿਨਾਂ ਦਾ ਜਿਹੜਾ ਹਾਲ ਹੋਇਆ ਹੈ ਔਰ ਉਨ੍ਹਾਂ ਤੇ ਲਾਠੀਚਾਰਜ ਹੋਇਆ ਹੈ। ਜਿਨ੍ਹਾਂ ਲੋਕਾਂ ਨੂੰ ਨਾਲ ਲੈ ਕੇ ਅਸੀਂ ਜੇਲ੍ਹਾਂ ਭਰੀਆਂ, ਜਿਨ੍ਹਾਂ ਲੋਕਾਂ ਨੂੰ ਨਾਲ ਲੈ ਕੇ ਕਿਸਾਨੀ ਦੇ ਨਾਅਰੇ ਲਾਏ ਅਤੇ ਜਿਨ੍ਹਾਂ ਲੋਕਾਂ ਨੂੰ ਨਾਲ ਲਿਜਾ ਕੇ ਅਸੀਂ ਨੈਸ਼ਨਲ ਲੇਵਲ ਤੇ ਇੰਨੀਆਂ ਵੱਡੀਆਂ ਰੈਲੀਆਂ ਕੀਤੀਆਂ। ਭਾਵਾਂ ਦੀ ਗੱਲ ਕੀਤੀ, ਉਹ ਲੋਕ ਉਥੇ ਕੁੱਟੇ ਗਏ ਔਰ ਸਾਡੇ ਕੋਲ ਦੋ ਲਫ਼ਜ਼ ਉਨ੍ਹਾਂ ਲਈ ਅਫਸੋਸ ਕਰਨ ਲਈ ਨਹੀਂ। ਇਹ ਲੋਕ ਪੰਜਾਬ ਸਰਕਾਰ ਨੇ ਤਾਂ ਕੁਟੇ ਨਹੀਂ ਬਲਕਿ ਸੈਂਟਰ ਜਾਂ ਯੂ. ਟੀ. ਦੇ ਜੋ ਇਥੇ ਐਡਮਨਿਸ-ਟਰੇਟਰ ਹਨ, ਉਨ੍ਹਾਂ ਨੇ ਕੁੱਟੇ। ਉਨ੍ਹਾਂ ਨੇ ਲਾਅ ਐਂਡ ਆਰਡਰ ਤਾਂ ਮੇਨਟੇਨ ਕਰਨਾ ਹੀ ਹੈ ਲੇਕਿਨ ਅਸੀਂ ਕਮ-ਜ਼-ਕਮ ਦੋ ਸ਼ਬਦ ਤਾਂ ਕਹਿ ਹੀ ਸਕਦੇ ਹਾਂ। ਇਥੇ ਬੜੇ ਸੀਨੀਅਰ ਮੈਂਬਰ ਸਾਹਿਬਾਨ ਬੈਠੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਫਿਰ ਦੁਬਾਰਾ ਇਹ ਅਪੀਲ ਕਰਦਾ ਹਾਂ ਕਿ ਆਪਾਂ ਬਿਲਕੁਲ ਇਸ ਬਦਲੇ ਵਿੱਚ ਨਾ ਜਾਈਏ ਕਿ ਜੇ ਇਹ ਮਤਾ ਅੱਜ ਇੱਥੇ ਪ੍ਰਵਾਨ ਹੋ ਗਿਆ ਤਾਂ ਪਤਾ ਨਹੀਂ ਕੀ ਰੌਲਾ ਪੈ ਜਾਵੇਗਾ। ਤੁਹਾਡੇ ਤੋਂ ਤਾਂ ਵੱਧ ਜੇ. ਐਂਡ ਕੇ. ਵਾਲਿਆਂ ਨੇ ਕਿੰਨੀ ਵੱਡੀ ਅਟਾਨਮੀ ਦੀ ਦੂਜੀ ਗੱਲ ਕਰ ਦਿੱਤੀ। ਉਨ੍ਹਾਂ ਨੂੰ ਤਾਂ ਪਹਿਲਾਂ ਹੀ ਧਾਰਾ 370 ਦੇ ਤਹਿਤ ਬੜਾ ਕੁਝ ਮਿਲ ਰਿਹਾ ਸੀ। ਲੇਕਿਨ ਅਸੀਂ ਤਾਂ ਆਪਣੇ ਹੱਕ ਹੀ ਮੰਗ ਰਹੇ ਹਾਂ। ਜਿਹੜੇ ਸਾਡੇ ਸਾਹਮਣੇ ਬੈਠੇ ਸ਼੍ਰੋਮਣੀ ਅਕਾਲੀ ਦਲ ਦੇ ਭਰਾਵਾਂ ਨੇ ਸਰਕਾਰ ਬਣਾਈ ਹੈ, ਉਨ੍ਹਾਂ ਦਾ ਜੋ ਮੈਨੀਫੈਸਟੋ ਲਿਖਿਆ ਹੋਇਆ ਹੈ, ਉਹ ਮੈਨੀਫੈਸਟੋ ਆਨੰਦਪੁਰ ਸਾਹਿਬ ਦੇ ਮਤੇ ਨੂੰ ਲੈ ਕੇ ਬਣਾਇਆ ਹੈ। ਉਸ ਮੈਨੀਫੈਸਟੋ ਨੂੰ ਲੈ ਕੇ ਅਸੀਂ ਲੋਕਾਂ ਕੋਲ ਜਾਂਦੇ ਹਾਂ। ਲੋਕ ਦਿਨ ਰਾਤ ਮਿਹਨਤ ਕਰਦੇ ਹਨ ਔਰ ਹਰ ਤਰ੍ਹਾਂ ਦੀ ਲੜਾਈ ਲੜ ਕੇ ਸਾਡੀ ਸਰਕਾਰ ਕਾਇਮ ਕਰਦੇ ਹਨ। ਜਦੋਂ ਸਾਡੀ ਸਰਕਾਰ ਬਣ ਜਾਂਦੀ ਹੈ ਤਾਂ ਅਸੀਂ ਭੁੱਲ ਜਾਂਦੇ ਹਾਂ ਕਿ ਸਾਡਾ ਆਨੰਦਪੁਰ ਦਾ ਮਤਾ ਕੀ ਹੈ, ਸਾਡਾ ਮੈਨੀਫੈਸਟੋ ਕੀ ਹੈ। ਜੇਕਰ ਇਸ ਚੀਜ਼ ਨੂੰ ਅੱਜ ਪਾਸ ਕਰਵਾ ਕੇ ਸੈਂਟਰ ਕੋਲੋਂ ਲਾਗੂ ਕਰਵਾ ਦੇਈਏ ਤਾਂ ਮੈਂ ਸਮੁੱਚੀ ਆਪੋਜ਼ੀਸ਼ਨ ਨੂੰ ਇਸ ਚੀਜ਼ ਦਾ ਵਿਸ਼ਵਾਸ ਦਿਵਾਉਂਦਾ ਹਾਂ ਕਿ ਤੁਹਾਡੇ ਜੋ ਇਕਨਾਮਿਕ ਕਰਾਈਸਿਜ਼ ਹਨ, ਉਹ ਹੱਲ ਹੋ ਜਾਣਗੇ ਔਰ ਜੋ ਅੱਜ ਤੁਸੀਂ ਸੈਂਟਰ ਵੱਲ ਵਾਰ-ਵਾਰ ਝਾਕਦੇ ਹੋ, ਉਹ ਝਾਕਣਾ ਨਹੀਂ ਪਵੇਗਾ। ਹਣ ਜੇ ਇੱਕ ਪਿੰਡ ਦਾ ਨਾਂ ਵੀ ਬਦਲਾਉਣਾ ਹੈ ਤਾਂ ਵੀ ਸੈਂਟਰ ਕੋਲ ਜਾਣਾ ਪੈਂਦਾ ਹੈ। ਇਸੇ ਤਰ੍ਹਾਂ ਜਿਵੇਂ ਕਿ ਕੋਲੇ ਦਾ ਮਸਲਾ ਹੈ। ਥਰਮਲ ਪਲਾਂਟ ਚਲ ਰਿਹਾ ਹੈ। ਤੁਸੀਂ ਭਾਵੇਂ ਜਿੰਨੀਆਂ ਮਰਜ਼ੀ ਪਰਪੋਜ਼ਲਾਂ ਦੇਈ ਚੱਲੋ ਪਰ ਇਨ੍ਹਾਂ ਨੂੰ ਕੌਣ ਮੰਨਦਾ ਹੈ। ਤੁਸੀਂ ਤਾਂ ਸਿਰਫ ਆਪਣੀ

[ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ]
ਬੱਲੇ-ਬੱਲੇ ਕਰਵਾਉਣੀ ਹੈ ਕਿ ਰਿਫਾਈਨਰੀ ਲੱਗ ਗਈ ਹੈ ਅਤੇ ਫਲਾਣਾ ਪ੍ਰੋਜੈਕਟ ਲੱਗ ਗਿਆ ਹੈ ਪਰ ਅਸਲੀਅਤ ਇਹ ਹੈ ਕਿ ਜਿਹੜੇ ਸੂਬਿਆਂ ਕਲ ਜਗ੍ਹਾ ਨਹੀਂ ਅਤੇ ਜਿਨ੍ਹਾਂ ਪ੍ਰਾਜੈਕਟਾਂ ਵਾਸਤੇ ਕੋਈ ਜਗ੍ਹਾ ਨਹੀਂ ਦਿੰਦਾ ਤਾਂ ਉਹ ਪ੍ਰੋਜੈਕਟ ਤੁਹਾਡੇ ਲਗਾ ਦਿੰਦੇ ਹਨ ਤੇ ਤੁਸੀਂ ਜਗ੍ਹਾ ਦੇ ਦਿੰਦੇ ਹੋ ਤਾਂ ਉਹ ਪ੍ਰਾਜੈਕਟ ਤੁਹਾਡੇ ਲਗਾ ਦਿੰਦੇ ਹਨ । ਇਸ ਚੀਜ਼ ਨੂੰ ਕਰੈਡਿਟ ਨਾ ਸਮਝੀਏ । ਰਿਐਲਟੀ ਨੂੰ ਰਿਐਲਟੀ ਸਮਝਣਾ ਚਾਹੀਦਾ ਹੈ ਔਰ ਇਸ ਮਤੇ ਨਾਲ ਅੱਜ ਸੰਪੂਰਨ ਸ਼੍ਰੋਮਣੀ ਅਕਾਲੀ ਦਲ ਦੀ ਹੋਂਦ ਕਾਇਮ ਹੋਣ ਜਾ ਰਹੀ ਹੈ । ਜੇ ਇਹ ਮਤਾ ਹਾਊਸ ਵਿੱਚ ਪਾਸ ਨਾ ਹੋਇਆ ਤਾਂ ਫਿਰ ਤੁਸੀਂ ਮੇਰੀ ਗੱਲ ਯਾਦ ਰਖਿਓ ਕਿ ਅੱਜ ਤੋਂ ਬਾਅਦ ਲੋਕਾਂ ਨੇ ਸ਼੍ਰੋਮਣੀ ਅਕਾਲੀ ਦਲ ਦਾ ਨਾਂ ਲੈਣਾ ਬੰਦ ਕਰ ਦੇਣਾ ਹੈ । ਫਿਰ ਕਿਹੜੇ ਮੂੰਹ ਨਾਲ ਅਸੀਂ ਲੋਕਾਂ ਕੋਲ ਜਾਵਾਂਗੇ । ਜਿਨ੍ਹਾਂ ਲੋਕਾਂ ਅਤੇ ਜਿਹੜੇ ਵਰਗ ਕੋਲ ਅਸੀਂ ਜਾ ਕੇ ਹਰ ਨੀਵੇਂ ਪੱਧਰ ਦੀ ਸਹੂਲਤ ਦੇਣ ਦੀ ਗੱਲ ਕਰਦੇ ਹਾਂ ਅਤੇ ਕਹਿੰਦੇ ਹਾਂ ਕਿ ਅਸੀਂ ਤੁਹਾਡੇ ਨੁਮਾਇੰਦੇ ਹਾਂ ਔਰ ਤੁਸੀਂ ਸਾਡੇ ਪਿੱਛੇ ਮਰੇ ਹੋ, ਤੁਸੀਂ ਸਾਡੇ ਪਿੱਛੇ ਜੇਲ੍ਹਾਂ ਗਏ ਹੋ ਅਤੇ ਤੁਸੀਂ ਸਾਡੇ ਪਿੱਛੇ ਕੁਰਬਾਨੀਆਂ ਕੀਤੀਆਂ ਹਨ, ਉਨ੍ਹਾਂ ਲੋਕਾਂ ਦੀ ਨਬਜ਼ ਜੋ ਅੱਜ ਅਨੰਦਪੁਰ ਦੇ ਮਤੇ ਦੀ ਤਰਜਮਾਨੀ ਕਰ ਰਹੀ ਹੈ, ਜੇ ਅੱਜ ਇਸ ਨੂੰ ਪਾਸ ਨਾ ਕੀਤਾ ਗਿਆ ਤਾਂ ਫਿਰ ਸਮਝ ਲਵੋ ਕਿ ਜਿੰਨੇ ਤੁਸੀਂ ਐਮ. ਐਲ. ਏ. ਸ਼੍ਰੋਮਣੀ ਅਕਾਲੀ ਦਲ ਦੀ ਟਿਕਟ ਤੇ ਉਸ ਮੈਨੀਫੈਸਟੋ ਰਾਹੀਂ ਚੁਣ ਕੇ ਏਥੇ ਆਏ ਹੋ, ਫਿਰ ਭੁੱਲ ਜਾਵੋ ਕਿ ਤੁਹਾਨੂੰ ਇਸ ਸਦਨ ਦਾ ਮੂੰਹ ਲੋਕਾਂ ਨੇ ਫਿਰ ਨਹੀਂ ਦਿਖਾਉਣਾ । ਇਹ ਗੱਲ ਮੇਰੀ ਆਪਣੇ ਜ਼ਿਹਨ ਵਿੱਚ ਪਾ ਲਵੋ । ਆਪੋਜ਼ੀਸ਼ਨ ਨੇ ਤਾਂ ਬੜਾ ਕੁਝ ਕਹਿਣਾ ਹੈ ਸਰਦਾਰ ਰਵੀ ਇੰਦਰ ਸਿੰਘ ਨੇ ਕੱਲ੍ਹ ਬੜੀ ਮਹਿਫੂਜ਼ ਗੱਲ ਕੀਤੀ । ਉਨ੍ਹਾਂ ਨੇ ਕਿਹਾ ਸੀ ਕਿ ਸੀਰੀਅਸਨੈਸ ਆਉਣੀ ਚਾਹੀਦੀ ਹੈ । ਸੀਰੀਅਸਨੈਸ ਇੱਥੇ ਬੋਲਣ ਨਾਲ ਨਹੀਂ ਆਉਂਦੀ ਬਲਕਿ ਇਹ ਤੁਹਾਡੇ ਕੰਮ-ਕਾਰ ਨਾਲ ਆਉਂਦੀ ਹੈ । ਜੇ ਤੁਸੀਂ ਆਪਣੀਆਂ ਪਾਲਿਸੀਜ਼ ਨੂੰ ਅਮੈਂਡ ਨਹੀਂ ਕੀਤਾ, ਜੇ ਵਿਰੋਧ ਕਰੇਸੀ...... (ਵਿਘਨ)

**ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੋਫਰ ਸਾਹਿਬ ਕਹਿ ਰਹੇ ਹਨ ਕਿ ਆਪੋਜ਼ੀਸ਼ਨ ਨੇ ਬਹੁਤ ਕੁਝ ਕਹਿਣਾ ਹੈ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮੋਫਰ ਸਾਹਿਬ ਕਿਹੜੀ ਪਾਰਟੀ ਦੇ ਹਨ ? ਭਾਵ ਸੱਤਾਧਾਰੀ ਪਾਰਟੀ ਦੇ ਹਨ ਜਾਂ ਵਿਰੋਧੀ ਪਾਰਟੀ ਦੇ ਅਰਥਾਤ ਇਹ ਕਿਧਰਲੇ, ਕਿਸ ਪਾਸੇ ਦੇ ਹਨ ?

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮੈਂ ਸ਼੍ਰੋਮਣੀ ਅਕਾਲੀ ਦਲ ਵਲੋਂ ਜਿੱਤ ਕੇ ਆਇਆ ਹਾਂ । ਇਕ ਸ਼੍ਰੋਮਣੀ ਅਕਾਲੀ (ਬਾਦਲ) ਅਤੇ ਇਕ ਸ਼੍ਰੋਮਣੀ ਅਕਾਲੀ ਦਲ (ਅੰਮ੍ਰਿਤਸਰ) ਹੈ । ਮੈਂ ਸ਼੍ਰੋਮਣੀ ਅਕਾਲੀ ਦਲ (ਏ) ਦਾ ਐਮ. ਐਲ. ਏ. ਹਾਂ । ਜੇਕਰ ਮੇਰਾ ਮਤਾ ਪੰਜਾਬ ਸਰਕਾਰ ਪਾਸ ਕਰ ਦਿੰਦੀ ਹੈ ਤਾਂ ਸਾਡੀ ਪਾਰਟੀ ਸਹਿਯੋਗ ਦੇਣ ਨੂੰ ਤਿਆਰ ਹੈ । ਮੈਨੂੰ ਉਮੀਦ ਹੈ ਕਿ ਇਸ ਤੋਂ ਬਾਅਦ ਸਾਰੇ ਸ਼੍ਰੋਮਣੀ ਅਕਾਲੀ ਦਲ ਇਕੱਠੇ ਹੋ ਜਾਣਗੇ । ਪੰਜਾਬ ਦੀਆਂ ਮੰਗਾਂ ਬਾਰੇ ਤੁਸੀਂ ਹੁਣ ਦਿੱਲੀ ਜਾ ਕੇ ਮਿੰਨਤਾਂ ਕਰਦੇ ਹੋ ਪਰ ਇਹ ਮਤਾ ਪਾਸ ਕਰਕੇ ਅਸੀਂ ਤੁਹਾਨੂੰ ਮੰਗਾਂ ਮੰਨਵਾ ਕੇ ਦਿਖਾਵਾਂਗੇ ਫਿਰ ਪ੍ਰਾਈਮ ਮਨਿਸਟਰ ਚਾਹੇ ਕਿਸੇ ਪਾਰਟੀ ਦਾ ਹੋਵੇ ਅਤੇ ਚਾਹੇ ਉਹ ਪ੍ਰਾਈਮ

ਮਨਿਸਟਰ ਬੀ. ਜੇ. ਪੀ. ਦਾ ਹੋਵੇ । ਪੰਜਾਬ ਦੇ ਇਤਿਹਾਸ ਨੂੰ ਕੋਈ ਭੁਲਾ ਨਹੀਂ ਸਕਦਾ । ਇਤਿਹਾਸ ਨੂੰ ਡਿਸਟੋਰਟ ਕੀਤਾ ਜਾ ਰਿਹਾ ਹੈ ਔਰ ਧਰਮ ਨੂੰ ਲਿਤਾੜਿਆ ਜਾ ਰਿਹਾ ਹੈ । ਮੈਂ ਹਾਊਸ ਵਿਚ ਪਹਿਲਾਂ ਇੱਕ ਕਾਫੀ ਸੀਰੀਅਸ ਮਾਮਲਾ ਲੈ ਕੇ ਆਇਆ ਸੀ ਕਿ ਇਕ ਕਿਤਾਬ ਲਿਖੀ ਹੈ ਜਿਸ ਦਾ ਨਾਂ ਹੈ "ਵੈਨਿਟੀ ਇਨਕਾਰਨੈਟ" ਜਿਸ ਦਾ ਭਾਵ ਹੈ ਪਾਖੰਡੀ ਅਵਤਾਰ । ਇਸ ਕਿਤਾਬ ਨੂੰ ਬੰਬਈ ਦੇ ਹਰਿੰਦਰ ਸਿੰਘ ਨੇ ਲਿਖਿਆ ਹੈ ਜੋ ਇੰਡੀਅਨ ਐਕਸਪ੍ਰੈਸ ਨਾਲ ਸਬੰਧਿਤ ਸੀ । ਜੇਕਰ ਕੋਈ ਉਸ ਕਿਤਾਬ ਦੀਆਂ ਦੋ ਲਾਈਨਾਂ ਵੀ ਪੜ੍ਹ ਲਵੇ ਤਾਂ ਸ਼ਰਮ ਨਾਲ ਉਸ ਦਾ ਸਿਰ ਝੁਕ ਜਾਂਦਾ ਹੈ । ਗੁਰੂ ਤੇਗ ਬਹਾਦਰ ਸਾਹਿਬ ਜਿਨ੍ਹਾਂ ਨੇ ਆਪਣਾ ਸੀਸ ਦਿੱਤਾ, ਉਨ੍ਹਾ ਬਾਰੇ ਕੋਈ ਗਲਤ ਲਿਖ ਦੇਵੇ ਤਾਂ ਕੋਈ ਵੀ ਡਿਪਟੀ ਸਪੀਕਰ ਸਾਹਿਬ, ਬਰਦਾਸ਼ਤ ਨਹੀਂ ਕਰ ਸਕਦਾ । ਕੋਈ ਹਿੰਦੂ ਬਰਦਾਸ਼ਤ ਨਹੀਂ ਕਰ ਸਕਦਾ । ਕੋਈ ਸਿੱਖ ਬਰਦਾਸ਼ਤ ਨਹੀਂ ਕਰ ਸਕਦਾ । ਹੁਣ ਇਕ ਨਵੀਂ ਗੱਲ ਆ ਗਈ ਹੈ । ਅਸੀਂ ਗੁਰੂ ਹਰਿਗੋਬਿੰਦ ਸਾਹਿਬ ਦਾ 400 ਸਾਲਾ ਦਿਵਸ ਮਨਾਇਆ ਹੈ । ਛੇਂਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਬਾਰ "ਗੁਰੂ ਬਿਲਾਸ' ਇੱਕ ਕਿਤਾਬ ਲਿਖੀ ਗਈ ਹੈ ਜੇਕਰ ਤੁਸੀਂ ਉਸ ਕਿਤਾਬ ਨੂੰ ਪੜ੍ਹ ਕੇ ਦੇਖ ਲਓ ਤਾਂ ਤੁਸੀਂ ਸਦਨ ਨੂੰ ਹੀ ਛੱਡ ਦਿਓਗੇ । ਸਾਡੇ ਧਰਮ ਵਿੱਚ ਦਖਲ ਦਿੱਤਾ ਜਾ ਰਿਹਾ ਹੈ ।

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ਜੀ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਡਿਪਟੀ ਸਪੀਕਰ ਸਾਹਿਬ, ਅਸੀਂ ਸਭ ਦਾ ਸਤਿਕਾਰ ਕਰਦੇ ਹਾਂ । ਚਾਹੇ ਹਿੰਦੂ ਧਰਮ ਹੈ ਚਾਹੇ, ਮੁਸਲਿਮ ਧਰਮ ਹੈ ਅਤੇ ਚਾਹੇ ਇਸਾਈਆਂ ਦਾ ਧਰਮ ਹੈ ਪਰ ਅਸੀਂ ਆਪਣੇ ਧਰਮ ਨੂੰ ਨਹੀਂ ਭੁਲਾ ਸਕਦੇ । ਅੱਜ ਧਰਮ ਨੂੰ, ਇਤਿਹਾਸ ਨੂੰ ਭੁਲਾਇਆ ਜਾ ਰਿਹਾ ਹੈ । ਅਸੀਂ ਆਪਣੇ ਇਤਿਹਾਸ ਨੂੰ ਨਹੀਂ ਭੁਲਾ ਸਕਦੇ । ਇਹ ਸਾਰਾ ਕੁੱਝ ਸੌੜੀ ਸਿਆਸਤ ਕਰਕੇ ਹੋ ਰਿਹਾ ਹੈ ਔਰ ਖੂਨ ਪਾਣੀ ਬਣਦਾ ਜਾ ਰਿਹਾ ਹੈ । ਕੀ ਅਸੀਂ ਇਲੈਕਸ਼ਨਾਂ ਚੰਦ ਪੈਸਿਆਂ ਨੂੰ ਕਮਾਉਣ ਖਾਤਰ ਲੜ ਰਹੇ ਹਾਂ । ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ ਕਿ—

"ਪਾਪਾ ਬਾਝਹੁ ਨਾ ਹੋਵੈ ਕੱਠੀ

ਮੋਇਆ ਸਾਥ ਨਾ ਜਾਈ ।"

ਡਿਪਟੀ ਸਪੀਕਰ ਸਾਹਿਬ, ਸਿਕੰਦਰ ਬਾਦਸ਼ਾਹ ਨੇ ਵੀ ਸਾਰੀ ਦੁਨੀਆਂ ਨੂੰ ਫਤਹਿ ਕੀਤਾ ਸੀ ਪਰ ਉਹ ਵੀ ਨਾਲ ਲੈ ਕੇ ਕੁਝ ਨਹੀਂ ਗਿਆ । ਤੁਸੀਂ ਵੱਡੀ ਤੋਂ ਵੱਡੀ ਉਦਾਹਰਣ ਲੈ ਲਵੋ ਪਰ ਤੁਹਾਨੂੰ ਇਸ ਬਾਰੇ ਸੋਚਣਾ ਪਏਗਾ ।

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ਜੀ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਡਿਪਟੀ ਸਪੀਕਰ ਸਾਹਿਬ, ਧਾਰਮਿਕ ਚੇਤਨਾ ਮਨ ਵਿੱਚ ਲਿਆਓ ਜਦੋਂ ਤੱਕ ਇਨ੍ਹਾਂ ਗੱਲਾਂ ਤੇ ਅਸੀਂ ਨਹੀਂ ਖੜ੍ਹਾਂਗੇ ਤਾਂ ਚਾਹੇ ਕੋਈ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਪਾਰਟੀ ਹੈ, ਸ੍ਰੋਮਣੀ ਅਕਾਲੀ ਦਲ ਹੈ, ਕਾਂਗਰਸ ਹੈ, ਸੀ. ਪੀ. ਆਈ. ਹੈ ਜਾਂ ਬੀ. ਜੇ. ਪੀ. ਹੈ ਤਦ ਤੱਕ ਕੁਝ ਨਹੀਂ ਹੋ ਸਕਦਾ। ਇਨ੍ਹਾਂ ਦੇ ਮਨ ਸੱਚੇ ਹਨ ਅਤੇ ਇਨ੍ਹਾਂ ਦੇ ਦਿਮਾਗ ਚਲਦੇ ਹਨ ਪਰ ਜਦੋਂ ਬਾਹਰ ਖੜ੍ਹਦੇ ਹਨ ਤਾਂ ਪਰਾਬਲਮ ਆ ਜਾਂਦੀ ਹੈ ਕਿਉਂਕਿ ਇਹ ਵਧੀਆ ਰੋਟੀ ਖਾਣਾ ਚਾਹੁੰਦੇ ਹਨ, ਵਧੀਆ ਗੱਡੀ ਵਿੱਚ ਬੈਠਣਾ ਚਾਹੁੰਦੇ ਹਨ ਅਤੇ ਇਹ ਚਾਹੁੰਦੇ ਹਨ ਕਿ ਬਿਊਰੋਕਰੇਸੀ ਵਿੱਚ ਸਾਡੀ ਸੁਣਵਾਈ ਹੋਵੇ। ਫਿਰ ਜਿਹੜੇ ਲੱਖਾਂ, ਕਰੋੜਾਂ ਲੋਕ ਤੁਰੇ ਫਿਰਦੇ ਹਨ, ਉਨ੍ਹਾਂ ਨੂੰ ਕੌਣ ਪੁੱਛੇਗਾ। ਉਨ੍ਹਾਂ ਦਾ ਕੋਈ ਵਾਲੀ ਵਾਰਸ ਨਹੀਂ ਹੋਵੇਗਾ। ਜਦੋਂ ਤੱਕ ਅਸੀਂ ਅਨੰਦਪੁਰ ਸਾਹਿਬ ਦਾ ਮਤਾ ਇੱਥੇ ਪਾਸ ਨਹੀਂ ਕਰਦੇ ਤਾਂ ਤੁਸੀਂ ਭੁੱਲ ਜਾਓ ਕਿ ਡੈਮੋਕਰੇਟਿਕ ਸੈਟ-ਅੱਪ ਵਿੱਚ ਲੋਕ ਤੁਹਾਡੇ ਨਾਲ ਹੋਣਗੇ। ਜੇ ਤੁਸੀਂ ਅਜਿਹਾ ਨਹੀਂ ਕਰਦੇ ਤਾਂ ਫਿਰ ਸਿੱਖੀ ਬਾਰੇ ਸਭ ਕੁਝ ਛੱਡ ਦਿਓ। ਫਿਰ ਦਾੜ੍ਹਾ ਪ੍ਰਕਾਸ਼ ਕਰਨ ਦੀ ਕੀ ਲੋੜ ਹੈ ਅਤੇ ਫਿਰ ਨੀਲੀਆਂ ਪੱਗਾਂ ਬੰਨ੍ਹਣ ਦੀ ਕੀ ਲੋੜ ਹੈ? ਤੁਸੀਂ ਫਿਰ ਦੂਸਰੀ ਪਾਲੇਟਿਕਸ ਖੇਡੋ ਜੋ ਡੀਵਾਈਡ ਐਂਡ ਰੂਲ ਦੀ ਪਾਲਿਸੀ ਹੈ ਅਤੇ ਫਿਰ ਤੁਸੀਂ ਮੌਜਾਂ ਕਰੋ। ਧਰਮ ਦੇ ਨਾਂ ਤੇ ਤੁਸੀਂ ਲੋਕਾਂ ਨੂੰ ਮਗਰ ਲਾਉਂਦੇ ਹੋ? ਜੇ ਤੁਸੀਂ ਲੋਕਾਂ ਦੇ ਸਹੀ ਪ੍ਰੋਟੈਕਟਰ ਬਣਨਾ ਚਾਹੁੰਦੇ ਹੋ, ਤੁਸੀਂ ਸੀਰੀਅਸ ਹੋ, ਸ਼੍ਰੋਮਣੀ ਕਮੇਟੀ ਵਰਗਾ ਕਾਫੀ ਵੱਡਾ ਅਦਾਰਾ ਤੁਹਾਡੇ ਕੋਲ ਹੈ ਜਿੱਥੇ ਧਰਮ ਦੀ ਗਲ ਹੁੰਦੀ ਹੈ, ਜਿਸ ਤਰੀਕੇ ਨਾਲ ਤੁਸੀਂ ਹਰਿਮੰਦਰ ਸਾਹਿਬ ਤੋਂ ਸੇਧ ਲੈ ਕੇ ਚਲਦੇ ਹੋ ਜਿੱਥੇ ਅਸੀਂ ਚਾਹੁੰਦੇ ਹਾਂ ਕਿ ਕੋਈ ਊਚ ਨੀਚ ਨਹੀਂ, ਕੋਈ ਜਾਤ-ਪਾਤ ਨਹੀ; ਫਿਰ ਅਸੀਂ ਅੱਗੇ ਪਿੱਛੇ ਗੋਤਾਂ ਦੀ ਕੀ ਗੱਲ ਕਰਦੇ ਹਾਂ। ਇਸ ਲਈ ਇਸ ਮਤੇ ਰਾਹੀਂ ਸਾਰੀ ਇਕੁਐਲਿਟੀ ਦੀ ਗੱਲ ਕੀਤੀ ਗਈ ਹੈ ਅਤੇ ਅਸੀਂ ਸਾਰੇ

ਸਭੈ ਸਾਂਝੀਵਾਲ ਸਦਾਇਨ
ਕੋਇ ਨ ਦਿਸੈ ਬਾਹਰਾ ਜੀਉ। .....

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ਜੀ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਜੇ ਤੁਸੀਂ ਇਸ ਗੱਲ ਤੇ ਹੋ ਤਾਂ ਮੈਨੂੰ ਪੂਰਨ ਉਮੀਦ ਹੈ ਕਿ ਤੁਹਾਨੂੰ ਸਿਆਸਤ ਵੀ ਮੁਬਾਰਕ ਹੋਵੇਗੀ ਤੇ ਧਾਰਮਿਕ ਤੌਰ ਤੇ ਵੀ ਲੋਕ ਤੁਹਾਡਾ ਸਤਿਕਾਰ ਕਰਨਗੇ, ਆਪਣੇ ਚੁਣੇ ਹੋਏ ਨੁਮਾਇੰਦਿਆਂ ਨੂੰ ਲੋਕ ਸੰਤ ਤੇ ਸੰਤ ਸਿਪਾਹੀ ਸਮਝਣਗੇ। ਜੇ ਅੱਜ ਇਸ ਮਤੇ ਤੋਂ ਭੱਜ ਗਏ, ਜੇ ਕੋਈ ਚਾਲ ਚਲੀ ਗਈ, ਜੇ ਵੋਟਿੰਗ ਅਲਾਓ ਨਾ ਕੀਤੀ ਗਈ, ਮੈਂ ਫਿਰ ਇਸ ਸਮੁੱਚੇ ਸਦਨ ਵਿਚ ਕਹਿੰਦਾ ਹਾਂ ਕਿ ਆਪਣੇ ਵੱਲੋਂ ਜਿਹੜੇ ਸੱਚ ਬੋਲਣ ਦਾ ਜਿਗਰਾ ਰੱਖਦੇ ਹਨ, ਜਿਹੜੇ ਸਹੀ ਤੌਰ ਤੇ ਸ਼੍ਰੋਮਣੀ ਅਕਾਲੀ ਦਲ ਦੇ ਪੈਰੋਕਾਰ ਹਨ, ਜਿਹੜੇ ਇਨ੍ਹਾਂ ਗੱਲਾਂ ਤੇ ਲੋਕਾਂ ਤੋਂ ਵੋਟਾਂ ਲੈ ਕੇ ਜਿੱਤ ਕੇ ਆਏ ਹਨ, ਵੋਟਰ ਚਾਹੇ ਇਕ ਹੋਵੇ, ਦੋ ਹੋਣ ਜਾਂ ਸੌ ਹੋਣ, ਜਿਹੜਾ ਸੱਚੇ ਦਿਲੋਂ ਉਨ੍ਹਾਂ ਦੀ ਨੁਮਾਇੰਦਗੀ ਕਰੇਗਾ; ਮੈਂ ਕਹਿ ਸਕਦਾ ਹਾਂ ਕਿ ਉਹ ਹੀ ਸ਼੍ਰੋਮਣੀ ਅਕਾਲੀ ਦਲ ਦਾ ਅਸਲ ਵਾਰਸ ਹੋਵੇਗਾ ਨਹੀਂ ਤਾਂ ਭੁੱਲ ਜਾਓ ਕਿ ਤੁਸੀਂ ਕੋਈ ਲੋਕਾਂ ਦੇ ਹਿੱਤ ਦੀ ਗੱਲ ਕਰ ਰਹੇ ਹੋ। ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਇਹ ਆਖਿਰ ਵਿੱਚ ਅਰਜ਼ ਕਰਾਂਗਾ ਕਿ ਇਸ ਮਤੇ ਤੇ ਹੋਰ ਵੀ

ਮੈਂਬਰ ਸਾਹਿਬਾਨ ਆਪਣੇ ਵਿਚਾਰ ਰੱਖਣ ਅਤੇ ਮੈਨੂੰ ਖੁਸ਼ੀ ਹੋਵੇਗੀ ਕਿ ਆਪੋਜ਼ੀਸ਼ਨ ਵਾਲੇ ਭਰਾ ਬੇਸ਼ੱਕ ਜੋ ਮਰਜ਼ੀ ਕਹਿਣ ਪਰ ਆਪਣੇ ਵਿਚਾਰ ਰੱਖਣ । ਇਕ ਇਕ ਲਾਈਨ ਬਾਰੇ, ਜੋ ਇਹ ਕੁਝ ਪੁੱਛਣਾ ਚਾਹੁੰਦੇ ਹਨ, ਡਿਸਕਸ ਕਰਨਾ ਚਾਹੁੰਦੇ ਹਨ, ਜੋ ਕੋਈ ਇਤਰਾਜ਼ ਇਨ੍ਹਾਂ ਦਾ ਹੋਵੇ, ਅਸੀਂ ਉਸ ਬਾਰੇ ਇਨ੍ਹਾਂ ਨੂੰ ਪੂਰਾ ਦੱਸਾਂਗੇ ਤੇ ਇਸ ਮਤੇ ਤੇ ਸਹਿਮਤ ਕਰ ਕੇ ਇਸ ਨੂੰ ਪਾਸ ਕਰਾਉਣ ਵਿਚ ਇਨ੍ਹਾਂ ਦਾ ਵੀ ਸਹਿਯੋਗ ਲਵਾਂਗੇ ।

**ਸ੍ਰੀ ਡਿਪਟੀ ਸਪੀਕਰ** : ਚੌਧਰੀ ਜਗਜੀਤ ਸਿੰਘ ।

**ਚੌਧਰੀ ਜਗਜੀਤ ਸਿੰਘ** (ਕਰਤਾਰਪੁਰ, ਐਸ. ਸੀ.): ਡਿਪਟੀ ਸਪੀਕਰ ਸਾਹਿਬ, ਜੋ ਇਹ ਮਤਾ ਸਾਡੇ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਜੀ ਨੇ ਰੱਖਿਆ ਹੈ, ਮੈਂ ਉਸ ਦਾ ਬਹੁਤਾ ਵਿਰੋਧ ਕਰਨ ਵਾਸਤੇ ਖੜ੍ਹਾ ਹੋਇਆ ਹਾਂ ਔਰ ਇਨ੍ਹਾਂ ਨੇ ਜਿਹੜਾ ਇਹ ਮਤਾ ਰੱਖਿਆ ਹੈ, ਇਸ ਵਿੱਚ ਸ਼੍ਰੋਮਣੀ ਅਕਾਲੀ ਦਲ (ਬਾਦਲ) ਦੇ ਮੈਂਬਰ ਵੀ ਸ਼ਾਮਲ ਹਨ । ਮੋਫਰ ਸਾਹਿਬ ਨੇ ਤਾਂ ਆਪਣੀ ਪਾਰਟੀ ਵਲੋਂ ਮਤਾ ਪੇਸ਼ ਕੀਤਾ ਹੈ ਤੇ ਸ਼੍ਰੋਮਣੀ ਅਕਾਲੀ ਦਲ (ਬਾਦਲ) ਦੇ ਮੈਂਬਰਾਂ ਦੀ ਬੜੀ ਵੱਡੀ ਲਿਸਟ ਹੈ ਜਿਨ੍ਹਾਂ ਵਿੱਚ ਸੁਰਜੀਤ ਸਿਘ ਕੋਹਲੀ, ਸਰਦਾਰ ਮਨਜੀਤ ਸਿੰਘ ਕਲਕੱਤਾ, ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ, ਸਰਦਾਰ ਹਰਮੇਲ ਸਿੰਘ ਟੌਹੜਾ, ਸਰਦਾਰ ਬਿਕਰਮਜੀਤ ਸਿੰਘ ਖਾਲਸਾ, ਸਰਦਾਰ ਇੰਦਰਜੀਤ ਸਿੰਘ ਜ਼ੀਰਾ ਸ਼ਾਮਲ ਹਨ । ਇਹੀ ਮਤਾ ਹੈ ਜਿਹੜਾ ਇਨ੍ਹਾਂ ਮੈਂਬਰਾਂ ਨੇ ਵੀ ਦਿੱਤਾ ਸੀ । ਇਹ ਜਿਹੜੀ ਲਿਸਟ ਨਿਕਲੀ ਹੈ, ਇਸ ਵਿਚ ਸ਼੍ਰੋਮਣੀ ਅਕਾਲੀ ਦਲ (ਬਾਦਲ) ਦੇ ਮੈਂਬਰ ਵੀ ਸ਼ਾਮਲ ਹਨ ।

ਮੈਂ, ਡਿਪਟੀ ਸਪੀਕਰ ਸਾਹਿਬ, ਪਹਿਲਾਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਇਹ ਮਤਾ ਅੱਜ ਪੇਸ਼ ਹੋ ਰਿਹਾ ਸੀ, ਸਾਡੇ ਹਾਊਸ ਦੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਪਤਾ ਨਹੀਂ ਕੀ ਗੱਲ ਹੈ ਜਾਂ ਜਾਣਬੱਝ ਕੇ ਅੱਜ ਹਾਊਸ ਵਿਚੋਂ ਗੈਰ-ਹਾਜ਼ਰ ਹਨ ।

**ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ:** ਉਹ ਬੀਮਾਰ ਹਨ, ਤੁਹਾਨੂੰ ਪਤਾ ਹੀ ਹੈ । ਕੱਲ੍ਹ ਵੀ ਉਨ੍ਹਾਂ ਦੀ ਸਿਹਤ ਠੀਕ ਨਹੀਂ ਸੀ ;

**ਚੌਧਰੀ ਜਗਜੀਤ ਸਿੰਘ:** ਉਹ ਤਾਂ ਕਦੇ ਬੀਮਾਰ ਹੁੰਦੇ ਹੀ ਨਹੀਂ । ਮਤੇ ਵਾਲੀ ਬੀਮਾਰੀ ਹੈ । ਮੈਂ ਡਿਪਟੀ ਸਪੀਕਰ ਸਾਹਿਬ ਕਹਿਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਅੱਜ ਇਥੋਂ ਗੈਰ ਹਾਜ਼ਰ ਹਨ ਔਰ ਜਾਣ ਬੁੱਝ ਕੇ ਗੈਰ ਹਾਜ਼ਰ ਹਨ ਕਿਉਂਕਿ ਉਹ ਇਹ ਸਪਸ਼ਟੀਕਰਨ ਨਹੀਂ ਦੇਣਾ ਚਾਹੁੰਦੇ ਕਿ ਉਹ ਇਸ ਮਤੇ ਦੇ ਹੱਕ ਵਿਚ ਹਨ ਜਾਂ ਨਹੀਂ..

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ:** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਜਾਣ ਬੁੱਝ ਕੇ ਗੈਰ ਹਾਜ਼ਰ ਵਾਲੇ ਲਫਜ਼ ਕਾਰਵਾਈ ਵਿਚੋਂ ਕੱਟੇ ਜਾਣੇ ਚਾਹੀਦੇ ਹਨ . . .

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ:** ਡਿਪਟੀ ਸਪੀਕਰ ਸਾਹਿਬ, he knows it that he was not well yesterday. ਉਨ੍ਹਾਂ ਨੇ ਕੱਲ੍ਹ ਤੁਹਾਡੀ ਸਪੀਚ ਵੇਲੇ ਕਿਹਾ ਕਿ ਮੈਂ ਜਵਾਬ ਦੇਣ ਨੂੰ ਤਿਆਰ ਹਾਂ ਪਰ ਮੇਰੀ ਸਿਹਤ ਠੀਕ ਨਹੀਂ ਹੈ। ਬੀਮਾਰੀ ਨੂੰ ਤਾਂ ਅਸੀਂ ਐਕਸਪਲਾਇਟ ਨਾ ਕਰੀਏ ਉਹ ਹਾਊਸ ਦੇ ਲੀਡਰ ਹਨ। ਉਨ੍ਹਾਂ ਬਾਰੇ ਇਸ ਤਰ੍ਹਾਂ ਕਹਿਣਾ ਠੀਕ ਨਹੀਂ।

**ਚੌਧਰੀ ਜਗਜੀਤ ਸਿੰਘ:** ਜੱਟ ਤਾਂ ਜੇ ਥੋੜ੍ਹਾ ਬਹੁਤ ਬੀਮਾਰ ਵੀ ਹੁੰਦਾ ਹੈ, ਉਸ ਨੂੰ ਤਾਂ ਕੋਈ ਫਰਕ ਹੀ ਨਹੀਂ ਪੈਂਦਾ......

**ਸਥਾਨਕ ਸਰਕਾਰ, ਕਿਰਤ ਤੇ ਰੋਜ਼ਗਾਰ ਮੰਤਰੀ:** ਚਧਰੀ ਸਾਹਿਬ, ਸਾਰੀ ਪਾਰਟੀ ਬੈਠੀ ਹੈ।

**ਚੌਧਰੀ ਜਗਜੀਤ ਸਿੰਘ:** ਪਾਰਟੀ ਤਾਂ ਬੈਠੀ ਹੈ। ਮੈਂ ਅੱਜ ਉਨ੍ਹਾਂ ਦਾ ਹਾਜ਼ਰ ਹੋਣਾ ਜ਼ਰੂਰੀ ਸਮਝਦਾ ਸੀ। ਉਨ੍ਹਾਂ ਦਾ ਦਰਸ਼ਨ ਆ ਜਾਂਦਾ ਤਾਂ ਪਤਾ ਲੱਗ ਜਾਂਦਾ....

**ਸ਼੍ਰੀ ਡਿਪਟੀ ਸਪੀਕਰ:** ਚੌਧਰੀ ਸਾਹਿਬ, ਉਹ ਕੱਲ੍ਹ ਕਹਿ ਕੇ ਗਏ ਸੀ ਕਿ ਮੈਂ ਨਹੀਂ ਆਉਣਾ।

**ਚੌਧਰੀ ਜਗਜੀਤ ਸਿੰਘ:** ਕੋਈ ਨਹੀਂ ਜੀ। ਮੈਂ ਆਪਣੀ ਗੱਲ ਕਹਿ ਰਿਹਾ ਹਾਂ।

ਸੋ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਥੇ ਇਹ ਮਤਾ ਮੋਫਰ ਸਾਹਿਬ ਵੱਲੋਂ ਲਿਆਂਦਾ ਗਿਆ ਹੈ, ਉਥੇ ਅਕਾਲੀ ਦਲ (ਬਾਦਲ) ਦੇ ਮੈਂਬਰਾਂ ਵੱਲੋਂ ਵੀ ਲਿਆਂਦਾ ਗਿਆ ਹੈ। ਇਹ ਮਤਾ ਜਦੋਂ ਪਾਸ ਹੋਇਆ, 1973 ਵਿਚ ਅਤੇ ਜਿਸ ਦੀ ਕਨਫਰਮੇਸ਼ਨ 1978 ਵਿਚ ਲੁਧਿਆਣੇ ਵਿਚ ਹੋਈ, ਉਸ ਤੋਂ ਬਾਦ ਇਸ ਮਤੇ ਦੀ ਬੜੀ ਚਰਚਾ ਹੋਈ। ਅਤੇ ਬੜਾ ਰੌਲਾ ਪਿਆ। ਉਸ ਤੋਂ ਬਾਦ ਪੰਜਾਬ ਵਿਚ ਬੜਾ ਅੱਤਵਾਦ ਉਭਰਿਆ। ਐਨਾ ਅੱਤਵਾਦ ਉਭਰਿਆ ਕਿ ਪੰਜਾਬ ਦੇ ਲੋਕਾਂ ਦਾ ਜਿਉਣਾ ਮੁਹਾਲ ਹੋ ਗਿਆ। ਐਨੀ ਕਤਲੋ-ਗਾਰਤ ਹੋਈ....।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ:** ** ** **

**ਸ਼੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਜਗਜੀਤ ਸਿੰਘ:** ਮੈਂ ਕਹਿੰਦਾ ਹਾਂ ਕਿ ਸਰਦਾਰ ਦਰਬਾਰਾ ਸਿੰਘ ਦਾ ਤਾਂ ਪੰਜਾਬ ਵਿਚ ਕੋਈ ਹੋਰ ਮੁਕਾਬਲਾ ਹੀ ਨਹੀਂ ਕਰ ਸਕਦਾ। ਜਦੋਂ ਇਕ ਬਰਾਦਰੀ ਦੇ ਬੰਦਿਆਂ ਨੂੰ ਤਰਨ ਤਾਰਨ ਵਿਚ ਬੱਸਾਂ ਵਿਚੋਂ ਕੱਢ ਕੇ ਮਾਰਿਆ ਗਿਆ ਸੀ, ਉਸ ਵੇਲੇ ਸਰਦਾਰ ਦਰਬਾਰਾ ਸਿੰਘ ਨੇ ਸੀ. ਐਮ. ਦੀ ਕੁਰਸੀ ਨੂੰ ਲੱਤ ਮਾਰ ਦਿੱਤੀ ਸੀ ਅਤੇ ਸੀ. ਐਮ. ਦਾ ਅਹੁਦਾ ਛੱਡ ਦਿੱਤਾ ਸੀ। ਇਹ ਆਪਣੀ ਗੱਲ ਕਰਨ। ਮੈਂ ਕਹਿ ਰਿਹਾ ਸੀ ਕਿ ਉਸ ਵੇਲੇ ਬੜਾ ਅੱਤਵਾਦ ਆਇਆ ਔਰ ਉਸ ਅੱਤਵਾਦ ਦੌਰਾਨ ਬਹੁਤ ਜ਼ਿਆਦਾ ਕਤਲੋ-ਗਾਰਤ ਹੋਈ। ਪੰਜਾਬ ਸੜ ਗਿਆ। ਭੈਣਾਂ ਦੇ ਵੀਰ ਮਾਰੇ ਗਏ, ਮਾਵਾਂ ਦੇ ਪੁੱਤਰ

**Expunged as ordered by the Chair.

ਮਾਰੇ ਗਏ, ਬੀਬੀਆਂ ਦੇ ਸੁਹਾਗ ਲੁੱਟੇ ਗਏ ਅਤੇ ਬੱਚੇ ਮਾਰੇ ਗਏ । ਉਸ ਵੇਲੇ ਕਿਸੇ ਦੀ ਜੁਰਅੱਤ ਨਹੀਂ ਸੀ ਉਹ ਆਪਣਾ ਮੂੰਹ ਖੋਲ੍ਹ ਸਕੇ । ਜਿਹੜੇ ਵੱਡੇ ਵੱਡੇ ਲੀਡਰ ਅੱਜ ਪੰਜਾਬ ਦੀ ਅਲੰਬਰਦਾਰੀ ਕਰ ਰਹੇ ਹਨ, ਮੈਨੂੰ ਪਤਾ ਹੈ ਕਿ ਉਨ੍ਹਾਂ ਨੇ ਆਪਣੇ ਬੱਚਿਆਂ ਨੂੰ ਵੀ ਬਾਹਰ ਭੇਜ ਦਿੱਤਾ ਸੀ । ਉਹ ਉਸ ਅੱਤਵਾਦ ਦੇ ਸਮੇਂ ਲੱਭਦੇ ਹੀ ਨਹੀਂ ਸੀ ਕਿ ਕਿਥੇ ਗਏ, ਕਿਥੇ ਗਾਇਬ ਹੋ ਗਏ । ਐਨੇ ਔਖੇ ਹਾਲਾਤ ਵਿਚ ਸਰਦਾਰ ਬੇਅੰਤ ਸਿੰਘ ਦੀ ਕਾਂਗਰਸ ਸਰਕਾਰ ਨੇ ਪੰਜਾਬ ਦਾ ਰਾਜ ਸੰਭਾਲਿਆ । ਸਾਡੀ ਕਾਂਗਰਸ ਪਾਰਟੀ ਦੇ ਬਹੁਤ ਸਾਰੇ ਭਰਾਵਾਂ ਨੇ ਉਸ ਸਮੇਂ ਆਪਣੀਆਂ ਕੁਰਬਾਨੀਆਂ ਦਿੱਤੀਆਂ । ਚੋਧਰੀ ਜਗਤ ਰਾਮ, ਸਰਦਾਰ ਦਰਸ਼ਨ ਸਿੰਘ ਕੇ. ਪੀ., ਲਾਲਾ ਭਗਵਾਨ ਦਾਸ ਅਤੇ ਸ੍ਰੀ ਜੋਗਿੰਦਰ ਪਾਲ ਪਾਂਡੇ ਵਰਗੇ ਬਹੁਤ ਸਾਰੇ ਸਾਡੇ ਲੋਕਾਂ ਨੂੰ ਗੋਲੀਆਂ ਦਾ ਨਿਸ਼ਾਨਾ ਬਣਾਇਆ ਗਿਆ । ਉਨ੍ਹਾਂ ਨੇ ਆਪਣੀ ਸ਼ਹੀਦੀ ਦਿੱਤੀ, ਪੰਜਾਬ ਨੂੰ ਇਕੱਠਾ ਰੱਖਣ ਵਾਸਤੇ ਅਤੇ ਪੰਜਾਬ ਵਿਚ ਅਮਨ-ਸ਼ਾਂਤੀ ਲਿਆਉਣ ਵਾਸਤੇ । ਇਥੇ ਹੀ ਬੱਸ ਨਹੀਂ ਸਰਦਾਰ ਬੇਅੰਤ ਸਿੰਘ ਨੇ ਬਹੁਤ ਮਿਹਨਤ ਕੀਤੀ । ਉਨ੍ਹਾਂ ਨੇ ਬੜੇ ਦ੍ਰਿੜ ਇਰਾਦੇ ਨਾਲ ਪੰਜਾਬ ਵਿਚ ਸ਼ਾਂਤੀ ਲਿਆਂਦੀ । ਇਥੋਂ ਤੱਕ ਕਿ ਉਨ੍ਹਾਂ ਨੇ ਆਪ ਵੀ ਸ਼ਹੀਦੀ ਦਿੱਤੀ ਅਤੇ ਉਨ੍ਹਾਂ ਦੀ ਸ਼ਹੀਦੀ ਤੋਂ ਬਾਦ ਪੰਜਾਬ ਵਿਚ ਅਮਨ ਆਇਆ ।

**ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ:** ਡਿਪਟੀ ਸਪੀਕਰ ਸਾਹਿਬ, ਸਤਿਕਾਰਯੋਗ ਮੈਂਬਰ ਬੋਲ ਰਹੇ ਹਨ । ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅੱਤਵਾਦ ਪੈਦਾ ਕਿਸ ਨੇ ਕੀਤਾ ਸੀ ? ਸਿਰਫ ਇਨ੍ਹਾਂ ਦੀ ਹੀ ਪਾਰਟੀ ਸੀ ਜਿਸ ਨੇ ਪੰਜਾਬ ਵਿਚ ਅੱਤਵਾਦ ਪੈਦਾ ਕੀਤਾ ਸੀ ।

**ਸਰਦਾਰ ਹਰਮਿੰਦਰ ਸਿੰਘ ਜੱਸੀ:** ਡਿਪਟੀ ਸਪੀਕਰ ਸਾਹਿਬ....

**ਸ੍ਰੀ ਡਿਪਟੀ ਸਪੀਕਰ:** ਜੱਸੀ ਸਾਹਿਬ, ਤੁਹਾਡੇ ਲੀਡਰ ਬੋਲ ਰਹੇ ਹਨ, ਤੁਸੀਂ ਉਨ੍ਹਾਂ ਨੂੰ ਸੁਣੋ ।

**ਚੌਧਰੀ ਜਗਜੀਤ ਸਿੰਘ:** ਡਿਪਟੀ ਸਪੀਕਰ ਸਾਹਿਬ, ਡਾਕਟਰ ਸਾਹਿਬ ਨੂੰ ਸਾਰੀ ਗੱਲ ਦਾ ਪਤਾ ਨਹੀਂ ਹੈ । ਇਹ ਕਹਿੰਦੇ ਹਨ ਕਿ ਇਹ ਕਾਂਗਰਸ ਪਾਰਟੀ ਹੀ ਸੀ ਜਿਸ ਨੇ ਪੰਜਾਬ ਵਿਚ ਅੱਤਵਾਦ ਲਿਆਂਦਾ ਸੀ । ਮੈਂ ਪੁਰਾਣੀਆਂ ਗੱਲਾਂ ਨਹੀਂ ਛੇੜਣੀਆਂ ਚਾਹੁੰਦਾ ਕਿ ਇਹ ਅੱਤਵਾਦ ਕਿਸ ਤਰ੍ਹਾਂ ਨਿਰੰਕਾਰੀਆਂ ਦੇ ਮਸਲੇ ਤੋਂ ਸ਼ੁਰੂ ਹੋਇਆ ਸੀ । ਜਿਥੇ ਸਾਡੀ ਪਾਰਟੀ ਦੇ ਸਾਥੀ ਸ਼ਹੀਦ ਹੋਏ, ਉਥੇ ਬੀ. ਜੇ. ਪੀ. ਦੇ ਸ੍ਰੀ ਹਿੱਤ ਅਭਿਲਾਸ਼ੀ ਜੀ ਵੀ ਸ਼ਹੀਦ ਹੋਏ । ਇਸੇ ਤਰਾਂ ਸਰਦਾਰ ਦਰਸ਼ਨ ਸਿੰਘ ਕੈਨੇਡੀਅਨ ਅਤੇ ਨੂਰ ਮਹਿਲ ਵਿਚ ਬੀ. ਐਸ. ਪੀ. ਦੇ ਵਰਕਰ ਵੀ ਸ਼ਹੀਦ ਕੀਤੇ ਗਏ.... (ਵਿਘਨ) (ਸ਼ੋਰ) ਜਦੋਂ ਬਾਦਲ ਸਾਹਿਬ ਬੋਲ ਰਹੇ ਸੀ ਤਾਂ ਤੁਸੀਂ ਕਿਹਾ ਸੀ ਕਿ ਉਨ੍ਹਾਂ ਦੀ ਗੱਲ ਸੁਣੋ । ਅਸੀਂ ਚੁੱਪ ਕਰਕੇ ਬੈਠ ਗਏ ਸੀ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ:** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਬੜਾ ਸਤਿਕਾਰ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਕਰਦਾ ਹਾਂ । ਇਹ ਸਾਡੇ ਆਪੋਜ਼ੀਸ਼ਨ ਦੇ ਲੀਡਰ ਹਨ ਪਰ ਮੇਰੀ ਬੇਨਤੀ ਹੈ ਕਿ ਹਰ ਗੱਲ ਨੂੰ ਅੱਤਵਾਦ ਨਾਲ ਨਾ ਜੋੜਿਆ ਜਾਵੇ । ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਆਨੰਦਪੁਰ ਸਾਹਿਬ ਦਾ ਮਤਾ ਪੜ੍ਹਿਆ ਹੈ ? ਮੇਰੇ ਤਾਂ ਵੀਰਾਂ ਨੇ ਇਹ ਮਤਾ 1978 ਵਿੱਚ ਜਦੋਂ ਲੁਧਿਆਣੇ ਪਾਸ ਕੀਤਾ ਉਸ ਦੀਆਂ ਧਾਰਾਵਾਂ ਤੇ ਬੋਲੋ ਕਿ ਇਹ ਨਿਯਮ ਸਾਡੇ ਲਈ ਠੀਕ ਨਹੀਂ ਹਨ । ਮੇਰੀ ਬੇਨਤੀ ਹੈ ਕਿ ਅੱਤਵਾਦ ਤੁਸੀਂ ਕਾਇਮ ਕੀਤਾ । 1992 ਵਿੱਚ ਤੁਸੀਂ ਅੱਤਵਾਦ ਦੇ ਨਾਂ ਥੱਲੇ ਸਰਕਾਰ ਬਣਾਈ । ਜੇ ਤੁਹਾਡੇ ਤੇ ਲੋਕਾਂ ਨੇ ਵਿਸ਼ਵਾਸ ਕੀਤਾ ਹੁੰਦਾ ਤਾਂ ਤੁਹਾਨੂੰ 1998 ਵਿਚ ਲੋਕ ਰਿਜੇਕਟ ਨਾ ਕਰਦੇ । 1992 ਵਿੱਚ ਤੁਸੀਂ ਅੱਤਵਾਦ ਦੀ ਆੜ ਹੇਠ ਸਰਕਾਰ ਬਣਾਈ ।

**ਚੌਧਰੀ ਜਗਜੀਤ ਸਿੰਘ:** ਅਸੀਂ ਤਾਂ, ਡਿਪਟੀ ਸਪੀਕਰ ਸਾਹਿਬ, ਫਿਰ ਵੀ 14-15 ਜਿੱਤ ਕੇ ਆ ਗਏ । 1992 ਵਿੱਚ ਉਦੋਂ ਇਨ੍ਹਾਂ ਦੇ ਦੋ ਜਣੇ ਇਧਰ ਬੈਠੇ ਸੀ । ਇਹ ਸਾਡੀ ਕੀ ਗੱਲ ਕਰਦੇ ਹਨ ? ਸਾਡੇ ਤੋਂ ਪਹਿਲਾਂ ਤਾਂ ਤੁਹਾਡੇ 1-2 ਮੈਂਬਰ ਹੀ ਆਏ ਸੀ । ਸੋ ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਹਾਂ ਕਿ ਇਹ ਸਾਰੇ ਪੰਜਾਬ ਦੀਆਂ ਜਿਹੜੀਆਂ ਵੀ ਪਾਰਟੀਆਂ ਹਨ....(ਵਿਘਨ)

**ਸਰਦਾਰ ਗੁਰਦੀਪ ਸਿੰਘ ਭੁੱਲਰ:** ਪੁਆਇੰਟ ਆਫ ਆਰਡਰ, ਸਰ । ** ** ** ** **

**Mr. Deputy Speaker** This is no Point of Order.

**ਖੇਤੀਬਾੜੀ ਮੰਤਰੀ:** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਡਿਪਟੀ ਸਪੀਕਰ ਸਾਹਿਬ, ਸਾਡੇ ਬਹੁਤ ਹੀ ਸਤਿਕਾਰਯੋਗ ਆਪੋਜ਼ੀਸ਼ਨ ਦੇ ਲੀਡਰ ਆਨੰਦਪੁਰ ਸਾਹਿਬ ਦੇ ਮਤੇ ਨਾਲ ਅੱਤਵਾਦ ਨੂੰ ਜੋੜ ਕੇ ਗਲਤ ਬਿਆਨੀ ਕਰ ਰਹੇ ਹਨ । ਸਾਡਾ ਭਾਈ ਸੁਮਿੰਦਰ ਸਿੰਘ ਮਾਰਿਆ ਗਿਆ, ਸਰਦਾਰ ਭਾਨ ਸਿੰਘ ਮਾਰਿਆ ਗਿਆ, ਘੁੰਮਣ ਮਾਰਿਆ ਗਿਆ, ਉਸ ਤੇ ਗੋਲੀਆਂ ਚਲਾਈਆਂ ਗਈਆਂ । ਸੰਤ ਹਰਚੰਦ ਸਿੰਘ ਲੌਂਗੋਵਾਲ ਸ਼ਹੀਦ ਕੀਤਾ ਗਿਆ । ਇਹ ਜਿਹੜੀਆਂ ਗੱਲਾਂ ਕਰ ਰਹੇ ਹਨ, ਇਹ ਆਨੰਦਪੁਰ ਦੇ ਮਤੇ ਨਾਲ ਢੁਕਵੀਂ ਕੋਈ ਗੱਲ ਨਹੀਂ ਹੈ । ਸਰਦਾਰ ਤੋਤਾ ਸਿੰਘ ਵੀ ਬੋਲਣਗੇ ਅਤੇ ਜੇ ਸਮਾਂ ਮਿਲਿਆ ਤਾਂ ਮੈਂ ਵੀ ਬੋਲਾਂਗਾ ਔਰ ਇਨ੍ਹਾਂ ਨੂੰ ਦੱਸਾਂਗਾ ਕਿ ਅੱਤਵਾਦ ਕਦੋਂ ਸ਼ੁਰੂ ਹੋਇਆ । ਇਹ ਰੰਧਾਵਾ ਸਾਹਿਬ ਦੀ ਕੋਠੀ ਤੋਂ ਸ਼ੁਰੂ ਹੋਇਆ । ਇਹ ਇਸ ਤਰ੍ਹਾਂ ਦੀਆਂ ਗੱਲਾਂ ਨਾ ਛੇੜਨ ਤਾਂ ਬਹੁਤ ਚੰਗਾ ਹੋਏਗਾ ...(ਵਿਘਨ)

**ਸ੍ਰੀ ਡਿਪਟੀ ਸਪੀਕਰ:** ਜਦੋਂ ਤੁਹਾਡੀ ਵਾਰੀ ਆਏਗੀ, ਉਦੋਂ ਬੋਲ ਲੈਣਾ । ਹੁਣ ਬੈਠੋ ।

**ਖੇਤੀਬਾੜੀ ਮੰਤਰੀ.** ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਨਾਲ ਇਨ੍ਹਾਂ ਦੇ ਪ੍ਰਧਾਨ ਮੰਤਰੀ ਨੇ ਸਮਝੌਤਾ ਕੀਤਾ, ਇਹ ਉਸ ਆਨੰਦਪੁਰ ਦੇ ਮਤੇ ਤੇ ਗੱਲ ਕਰ ਰਹੇ ਹਨ । ਜੇ ਇਹ ਗਲਤ ਸੀ ਤਾਂ ਇਹ ਉਦੋਂ ਪ੍ਰਾਈਮ ਮਨਿਸਟਰ ਨੂੰ ਕਹਿੰਦੇ ਕਿ ਇਹ ਤੁਸੀਂ ਗਲਤ

**Expunged as ordered by the Chair.

ਕੀਤਾ ਹੈ । ਸਮਝੌਤਾ ਤਾਂ ਹੋਇਆ ਹੀ ਆਨੰਦਪੁਰ ਦੇ ਮਤੇ ਤੇ ਹੈ । ਤੁਹਾਡੇ ਹੀ ਪ੍ਰਾਈਮ ਮਨਿਸਟਰ ਨੇ ਕੀਤਾ ਹੈ । ਸੋ, ਕ੍ਰਿਪਾ ਕਰਕੇ ਕੌੜੀਆ ਗੱਲਾਂ ਇਹ ਨਾ ਕਰਨ । ਮੈਂ ਬੜੇ ਸਤਿਕਾਰ ਨਾਲ ਬੇਨਤੀ ਕਰਦਾ ਹਾਂ ਕਿ ਭੁੱਲੀਆਂ ਹੋਈਆਂ ਗੱਲਾਂ ਨੂੰ ਇਹ ਹੁਣ ਕਿਉਂ ਛੇੜਦੇ ਹਨ । ਅੱਲ੍ਹੇ ਜ਼ਖ਼ਮ ਕਿਉਂ ਛੇੜਦੇ ਹਨ ।

**ਸਹਿਕਾਰਤਾ ਮੰਤਰੀ:** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਡਿਪਟੀ ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚੌਧਰੀ ਸਾਹਿਬ ਜਿਸ ਮਤੇ ਦੇ ਵਿਰੋਧ ਵਿੱਚ ਬੋਲ ਰਹੇ ਹਨ, 1947 ਵਿੱਚ ਪੰਡਿਤ ਜਵਾਹਰ ਲਾਲ ਨਹਿਰੂ ਨੇ ਇਹ ਗੱਲ ਕਹੀ ਸੀ ਕਿ ਸੂਬਿਆਂ ਨੂੰ ਫੈਡਰਲ ਬਣਾਇਆ ਜਾਵੇਗਾ । ਚਾਰ ਮਹਿਕਮਿਆਂ ਤੋਂ ਬਿਨਾਂ ਦੂਸਰੇ ਸਾਰੇ ਮਹਿਕਮੇ ਸੂਬਿਆਂ ਪਾਸ ਰਹਿਣਗੇ ਤਾਂ ਕਿ ਉਹ ਆਜ਼ਾਦੀ ਦੇ ਨਾਲ ਕੰਮ ਕਰ ਸਕਣ । ਇਹ ਸਾਰੀਆਂ ਰਿਕਾਰਡਿਡ ਗੱਲਾਂ ਹਨ, ਇਤਿਹਾਸਿਕ ਗੱਲਾਂ ਹਨ । ਆਨੰਦਪੁਰ ਦਾ ਮਤਾ ਕੋਈ ਐਸਾ ਮਤਾ ਨਹੀਂ ਜਿਸ ਵਿਚ ਕੁਝ ਗਲਤ ਲਿਖਿਆ ਹੋਇਆ ਹੈ । ਉਸ ਵਿੱਚ ਲਿਖਿਆ ਹੈ ਕਿ ਸੂਬਿਆਂ ਨੂੰ ਵਧ ਅਧਿਕਾਰ ਮਿਲਣੇ ਚਾਹੀਦੇ ਹਨ । ਹੁਣ ਤੁਸੀਂ ਇਸ ਨੂੰ ਹੰਨੇ-ਬੰਨੇ ਗੱਲਾਂ ਕਰਕੇ ਲਈ ਜਾਂਦੇ ਹੋ । ਇਹ ਤੁਹਾਡੇ ਵਾਸਤੇ ਬਹੁਤ ਮਾੜੀ ਗੱਲ ਹੈ ।

**ਚੌਧਰੀ ਜਗਜੀਤ ਸਿੰਘ:** ਡਿਪਟੀ ਸਪੀਕਰ ਸਾਹਿਬ, ਮੈਂ ਗੱਲ ਕਹਿਣੀ ਚਾਹੁੰਦਾ ਹਾਂ ਕਿ ਕੱਲ੍ਹ ਇਥੇ ਡਿਬੇਟ ਹੋ ਰਹੀ ਸੀ । ਬਾਦਲ ਸਾਹਿਬ ਨੇ (ਸਰਦਾਰ ਗੁਰਦੇਵ ਸਿੰਘ ਬਾਦਲ) ਟੋਕਾਟਾਕੀ ਕੀਤੀ ਕਿ ਉਹ ਬੀਮਾਰ ਹਨ, ਉਨ੍ਹਾਂ ਨੂੰ ਖਾਂਸੀ ਆਉਂਦੀ ਹੈ, ਉਨ੍ਹਾਂ ਪਾਣੀ ਵੀ ਪੀਤਾ । ਅਸੀਂ ਉਨ੍ਹਾਂ ਨੂੰ ਬੋਲਣ ਦਾ ਪੂਰੀ ਤਰ੍ਹਾਂ ਮੌਕਾ ਦਿੱਤਾ ਅਤੇ ਅਤੇ ਬੜੇ ਧਿਆਨ ਨਾਲ ਉਨ੍ਹਾਂ ਨੂੰ ਸੁਣਿਆ । ਮੈਂ ਬਿਮਾਰ ਨਹੀਂ ਹਾਂ । ਉਹ ਹੁਣ ਅੱਜ ਸਾਨੂੰ ਵੀ ਸੁਣਨ ਅਤੇ ਆਪਣੇ ਦਿਮਾਗ ਤੇ ਬੋਝ ਦੇਣ, ਧੀਰਜ ਤੋਂ ਕੰਮ ਲੈਣ । ਜੋ ਗੱਲਾਂ ਅਸੀਂ ਕਹਿਣੀਆਂ ਹਨ, ਉਨ੍ਹਾਂ ਨੂੰ ਸੁਣ ਕੇ ਉਨ੍ਹਾਂ ਦਾ ਜਵਾਬ ਵੀ ਦੇਣਾ ਹੈ ।

ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਬੜੀਆਂ ਸ਼ਹੀਦੀਆਂ ਹੋਈਆਂ । ਉਨ੍ਹਾਂ ਸ਼ਹੀਦੀਆਂ ਤੋਂ ਬਾਅਦ ਪੰਜਾਬ ਵਿਚ ਅਮਨ ਹੋਇਆ ਹੈ । ਅਮਨ ਤੋਂ ਬਾਅਦ ਹੁਣ ਅੱਜ ਜਿਹੜਾ ਇਹ ਮਤਾ ਆਇਆ ਹੈ ਇਸ ਵਿਚ ਦੋ ਗੱਲਾਂ ਹਨ । ਪਹਿਲੀ ਗੱਲ ਤਾਂ ਮੈਂ ਇਹ ਕਹਿੰਦਾ ਹਾਂ ਕਿ ਜੋ ਇਹ ਸਾਹਮਣੇ ਬੈਠੇ ਵੀਰ ਕਹਿ ਰਹੇ ਹਨ ਕਿ ਕੰਸਟੀਚਿਊਸ਼ਨਲ ਰਿਵਿਊ ਕਮੇਟੀ ਜਿਹੜੀ ਹੈ, ਉਸ ਦੇ ਅੱਗੇ ਅਸੀਂ ਪੇਸ਼ ਹੋ ਕੇ, ਇਸ ਮਤੇ ਨੂੰ ਪੇਸ਼ ਕਰੀਏ । ਪਰ ਇਸ ਸਬੰਧ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਪਾਰਟੀ ਨੇ ਇਸ ਕੰਸਟੀਚਿਊਸ਼ਨਲ ਰਿਵਿਊ ਕਮੇਟੀ ਨੂੰ ਪਹਿਲਾਂ ਹੀ ਰਿਜੈਕਟ ਕੀਤਾ ਹੈ । ਸਾਡੇ ਦੇਸ਼ ਦੇ ਸੰਵਿਧਾਨ ਨਿਰਮਾਤਾ ਡਾਕਟਰ ਸਾਹਿਬ ਬਾਬਾ ਅੰਬੇਦਕਰ ਜੀ ਨੇ ਬੜੀ ਮਿਹਨਤ ਨਾਲ ਅਤੇ ਹੋਰ ਬੜੀਆਂ ਉਚੀਆਂ ਉਚੀਆਂ ਪਦਵੀਆਂ ਵਾਲੇ ਵਿਦਵਾਨਾਂ ਨੇ ਇਸ ਵਿਧਾਨ ਨੂੰ ਬਣਾਇਆ ਹੈ ਔਰ ਅਪਣਾਇਆ ਹੈ ਅਤੇ ਲੋਕਾਂ ਵਿਚ ਲਾਗੂ ਕੀਤਾ ਹੈ । ਇਹ ਧਰਮ ਨਿਰਪੱਖਤਾ ਦਾ ਵਿਧਾਨ ਹੈ, ਸਾਂਝੀਵਾਲਤਾ ਦਾ ਵਿਧਾਨ ਹੈ । ਜਿਹੜੀ ਰਿਵਿਊ ਕਮੇਟੀ

[ਚੌਧਰੀ ਜਗਜੀਤ ਸਿੰਘ]
ਬਣਾਈ ਗਈ ਹੈ, ਉਸ ਨੂੰ ਅਸੀਂ ਪਹਿਲਾਂ ਹੀ ਕਹਿ ਚੁੱਕੇ ਹਾਂ ਇਹ ਕਮੇਟੀ ਵਿਧਾਨ ਨੂੰ ਤੋੜਨ-ਮਰੋੜਨ ਦੇ ਨਾਂ ਥੱਲੇ ਸਰਕਾਰ ਨੇ ਬਣਾਈ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਡਾਕਟਰ ਸਾਹਿਬ ਬਾਬਾ ਅੰਬੇਦਕਰ ਜੀ ਨੇ ਇਸ ਵਿਧਾਨ ਵਿਚ ਜੋ ਰਿਆਇਤਾਂ ਗਰੀਬਾਂ, ਦਲਿਤਾਂ ਅਤੇ ਬੈਕਵਰਡ ਕਲਾਸਿਜ਼ ਦੇ ਵਰਗ ਨੂੰ ਦਿੱਤੀਆਂ ਹਨ, ਉਹ ਇਕ ਧਰਮ-ਨਿਰਪੱਖਤਾ ਵਾਲੇ ਵਿਧਾਨ ਰਾਹੀਂ, ਸਾਰਿਆਂ ਲਈ ਸਾਂਝੀਵਾਲਤਾ ਦੇ ਵਿਧਾਨ ਰਾਹੀਂ ਦਿਤੀਆਂ ਹਨ ਤਾ ਜੋ ਸਾਰਿਆ ਨੂੰ ਨਾਲ ਲੈ ਕੇ ਚਲਿਆ ਜਾ ਸਕੇ। ਉਨ੍ਹਾਂ ਨੇ "ਮਾਨਸ ਕੀ ਜਾਤੁ ਸਬੈ ਏਕੈ ਪਹਿਚਾਨਬੋ।" ਦੇ ਆਸ਼ੇ ਨੂੰ ਮੁੱਖ ਰੱਖ ਕੇ ਇਹ ਵਿਧਾਨ ਬਣਾਇਆ ਸੀ। ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਇਸ ਵਿਧਾਨ ਨੂੰ ਹੁਣ ਤੋੜਨ-ਮਰੋੜਨ ਦੇ ਯਤਨ, ਜੋ ਆਰ. ਐਸ. ਐਸ. ਦਾ ਇਕ ਹਿਡਨ ਏਜੰਡਾ ਹੈ, ਉਸ ਨੂੰ ਲਾਗੂ ਕਰਨ ਵਾਸਤੇ ਹੀ ਇਹ ਕੰਸਟੀਚਿਊਸ਼ਨਲ ਰਿਵਿਊ ਕਮੇਟੀ ਬਣਾਈ ਗਈ ਹੈ। ਇਸ ਨੂੰ ਅਸੀਂ ਪਹਿਲਾਂ ਹੀ ਰਿਜੈਕਟ ਕਰ ਚੁੱਕੇ ਹਾਂ।

**ਡਾਕਟਰੀ ਸਿੱਖਿਆ ਤੇ ਖੋਜ ਮੰਤਰੀ:** ** **

**Mr. Deputy Speaker**: This is no Point of Order. ਚੌਧਰੀ ਸਾਹਿਬ, ਤੁਸੀਂ ਜਾਰੀ ਰੱਖੋ।

**ਚੌਧਰੀ ਜਗਜੀਤ ਸਿੰਘ**: ਡਿਪਟੀ ਸਪੀਕਰ ਸਾਹਿਬ, ਸੰਵਿਧਾਨ ਵਿਚ ਸੋਧਾਂ ਹੁੰਦੀਆਂ ਰਹਿੰਦੀਆਂ ਹਨ। ਅਮੈਂਡਮੈਂਟਸ ਪਹਿਲਾਂ ਵੀ ਹੋਈਆਂ ਹਨ ਅਤੇ ਅੱਗੇ ਨੂੰ ਵੀ ਹੋ ਸਕਦੀਆਂ ਹਨ ਪਰ ਸੰਵਿਧਾਨ ਦੇ ਮੂਲ ਢਾਂਚੇ ਨੂੰ ਕਿਉਂ ਤੋੜਿਆ ਜਾ ਰਿਹਾ ਹੈ। ਭਾਰਤ ਦੇ ਰਾਸ਼ਟਰਪਤੀ ਜੀ ਨੇ ਕਿਹਾ ਹੈ ਕਿ ਜੋ ਕਮੇਟੀ ਕਾਂਸਟੀਚਿਊਸ਼ਨ ਨੂੰ ਰਿਵਿਊ ਕਰਨ ਲਈ ਬਣਾਈ ਗਈ ਹੈ ਅਤੇ ਜੋ ਕੁਝ ਤੁਸੀਂ ਕਰ ਰਹੇ ਹੋ, ਇਹ ਸੰਵਿਧਾਨ ਨੂੰ ਪੂਰੀ ਤਰ੍ਹਾਂ ਅਮੈਂਡ ਕਰਨ ਦੀ ਲੋੜ ਨਹੀਂ, ਬਲਕਿ ਜੇ ਕਿਤੇ ਕੋਈ ਕਮੀ-ਪੇਸ਼ੀ ਹੈ, ਉਸ ਵਿੱਚ ਅਮੈਂਡਮੈਂਟ ਕੀਤੀ ਜਾ ਸਕਦੀ ਹੈ। ਭਾਰਤ ਸਰਕਾਰ ਇਸ ਲਈ ਮੂਲ ਰੂਪ ਵਿੱਚ ਇਸ ਨੂੰ ਤਬਦੀਲ ਕਰਨਾ ਚਾਹੁੰਦੀ ਹੈ ਤਾਂ ਕਿ ਜੋ ਦਲਿਤ ਲੋਕ ਹਨ, ਗਰੀਬ ਹਨ ਅਤੇ ਪਾਵਰਟੀ ਲਾਈਨ ਤੋਂ ਥੱਲੇ ਹਨ ਅਤੇ ਉਨ੍ਹਾਂ ਦੀ ਭਲਾਈ ਲਈ ਜੋ ਧਾਰਾਵਾਂ ਦਰਜ ਹਨ, ਉਨ੍ਹਾਂ ਨੂੰ ਖਤਮ ਕੀਤਾ ਜਾ ਸਕੇ ਅਤੇ ਇਨ੍ਹਾਂ ਲੋਕਾਂ ਨੂੰ ਜੋ ਸਹੂਲਤਾਂ ਮਿਲਦੀਆਂ ਹਨ, ਉਨ੍ਹਾਂ ਤੋਂ ਵਾਂਝਾ ਰੱਖਿਆ ਜਾ ਸਕੇ, ਇਸ ਲਈ ਇਹ ਕਮੇਟੀ ਬਣਾਈ ਗਈ ਹੈ। ਸਾਡੀ ਪਾਰਟੀ ਪਹਿਲਾਂ ਵੀ ਇਸ ਨੂੰ ਰਿਜੈਕਟ ਕਰ ਚੁੱਕੀ ਹੈ ਅਤੇ ਅਸੀਂ ਵੀ ਕਹਿੰਦੇ ਹਾਂ ਕਿ ਪ੍ਰਸਤਾਵ ਵਾਲੀ ਜਿਹੜੀ ਗੱਲ ਹੈ, ਇਹ ਠੀਕ ਨਹੀਂ ਅਤੇ ਅਸੀਂ ਤਾ ਇਸ ਕਮੇਟੀ ਨੂੰ ਹੀ ਰਿਜੈਕਟ ਕਰਦੇ ਹਾਂ। ਸਰਕਾਰ ਜਿਹੜੀ, ਦੇਸ਼ ਵਿੱਚ ਜੋ ਧਰਮ-ਨਿਰਪੱਖਤਾ ਦਾ ਵਿਧਾਨ ਹੈ, ਉਸ ਨੂੰ ਤੋੜਨਾ ਚਾਹੁੰਦੀ ਹੈ। ਡਿਪਟੀ ਸਪੀਕਰ ਸਾਹਿਬ, ਜਿਥੋਂ ਤੱਕ ਆਨੰਦਪੁਰ ਸਾਹਿਬ ਦੇ ਪ੍ਰਸਤਾਵ ਦਾ ਤਾਅਲੁੱਕ ਹੈ, ਇਸਦੇ ਬਾਰੇ ਮੈਂ ਕਹਿਣਾ ਚਾਹੁਦਾ ਹਾਂ ਕਿ ਜਿਸ ਤਰ੍ਹਾਂ ਮੈਂ ਦੱਸਿਆ ਹੈ ਕਿ ਪ੍ਰਸਤਾਵ ਤੋਂ ਬਾਅਦ ਪੰਜਾਬ ਵਿੱਚ ਬੜੀ ਹਲਚਲ ਰਹੀ ਅਤੇ ਅੱਗਾਂ ਲੱਗਦੀਆਂ ਰਹੀਆਂ ਹਨ, ਜੇ ਹਾਊਸ ਇਸ ਮਤੇ ਨੂੰ ਰਿਕੁਮੈਂਡ

**Expunged as ordered by the Chair.

ਕਰੇਗਾ ਤਾਂ ਫਿਰ ਪੰਜਾਬ ਵਿੱਚ ਹਾਲਾਤ ਖਰਾਬ ਹੋ ਸਕਦੇ ਹਨ । ਡਿਪਟੀ ਸਪੀਕਰ ਸਾਹਿਬ, ਇਹ ਜਿਹੜੀਆਂ ਬਹੁਤ ਸਾਰੀਆਂ ਚੀਜ਼ਾਂ ਇਸ ਦੇ ਵਿੱਚ ਹਨ, ਜਿਸ ਤਰ੍ਹਾਂ ਅਟਾਨਮੀ ਦੀ ਗੱਲ ਹੈ । ਜਦੋਂ ਜੰਮੂ ਕਸ਼ਮੀਰ ਵਿੱਚ ਅਟਾਨਮੀ ਦਾ ਰੌਲਾ ਪਿਆ ਸੀ ਅਤੇ ਪੰਜਾਬ ਦੇ ਵੱਡੇ ਵੱਡੇ ਲੀਡਰ ਜੋ ਇਸ ਪਾਰਟੀ ਨਾਲ ਤਾਅੱਲੁਕ ਰਖਦੇ ਹਨ ਤਾਂ ਉਨ੍ਹਾਂ ਨੇ ਵੀ ਕਿਹਾ ਸੀ ਕਿ ਅਸੀਂ ਅਟਾਨੌਮੀ ਚਾਹੁੰਦੇ ਹਾਂ । ਤਾਮਿਲਨਾਡੂ ਵਿੱਚ ਵੀ ਅਟਾਨਮੀ ਦਾ ਰੌਲਾ ਪਿਆ । ਉਥੇ ਇਕ ਨਵੀਂ ਸਟੇਟ ਬਣਾਉਣਾ ਚਾਹੁੰਦੇ ਹਨ । ਇਸ ਨਾਲ ਦੇਸ਼ ਇਕ ਨਹੀਂ ਰਹੇਗਾ । ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਸੈਂਟਰ ਮਜ਼ਬੂਤ ਹੋਵੇਗਾ ਤਾਂ ਹੀ ਦੇਸ਼ ਬਚੇਗਾ, ਨਹੀਂ ਤਾਂ ਦੇਸ਼ ਦੇ ਟੁਕੜੇ ਟੁਕੜੇ ਹੋਣ ਦਾ ਡਰ ਹੈ । ਸਾਨੂੰ ਇਨ੍ਹਾਂ ਟੁਕੜਿਆਂ ਤੋਂ ਬਚਣਾ ਚਾਹੀਦਾ ਹੈ ਕਿਉਂਕਿ ਦੇਸ਼ ਜੇ ਇਕ ਨਹੀਂ ਰਹੇਗਾ ਤਾਂ ਉਸਦੀ ਤਾਕਤ ਘੱਟ ਜਾਵੇਗੀ । ਡਿਪਟੀ ਸਪੀਕਰ ਸਾਹਿਬ, ਪਾਕਿਸਤਾਨ ਦੇ ਨਾਲ ਲੜਾਈਆਂ ਹੋਈਆਂ । ਜੇ ਦੇਸ਼ ਇੱਕ ਸੀ ਤਾਂ ਹੀ ਅਸੀਂ ਜਿੱਤਾਂ ਪ੍ਰਾਪਤ ਕੀਤੀਆਂ । ਅੱਜ ਵੀ ਪਾਕਿਸਤਾਨ ਵਲੋਂ ਇੱਥੇ ਬੰਦੇ ਭੇਜੇ ਜਾਂਦੇ ਹਨ ਅਤੇ ਆਰ. ਡੀ. ਐਕਸ ਭੇਜਿਆ ਜਾ ਰਿਹਾ ਹੈ, ਜਿਹੜਾ ਕਿ ਕਈ ਥਾਵਾਂ ਤੇ ਫੜ੍ਹਿਆ ਵੀ ਗਿਆ ਹੈ। ਇਹ ਉਨ੍ਹਾਂ ਲੋਕਾਂ ਕਰਕੇ ਹੋ ਰਿਹਾ ਹੈ, ਜਿਹੜੇ ਅਟਾਨਮੀ ਦੇ ਠੇਕੇਦਾਰ ਹਨ ਅਤੇ ਜਿਹੜੇ ਜਿਹੜੇ ਅਟਾਨਮੀ ਚਾਹੁੰਦੇ ਹਨ । ਦੁਸ਼ਮਣ ਦੀ ਜਿਹੜੀ ਚਾਲ ਹੈ, ਅਸੀਂ ਉਸ ਨੂੰ ਦੇਸ਼ ਵਿੱਚ ਸਫਲ ਨਹੀਂ ਹੋਣ ਦੇਵਾਂਗੇ, ਚੱਲਣ ਨਹੀਂ ਦੇਵਾਂਗੇ । ਮੈਂ ਕਹਿਣਾ ਚਾਹੁੰਦਾ ਹਾਂ ਕਿ ਆਨੰਦਪੁਰ ਸਾਹਿਬ ਦੇ ਮਤੇ ਵਿੱਚ ਇਹ ਗੱਲ ਕਹੀ ਗਈ ਹੈ ਕਿ

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਹੁਣ ਵਾਈਂਡ-ਅੱਪ ਕਰੋ ।

**ਚੌਧਰੀ ਜਗਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ ਅੰਦਰ ਇਨ੍ਹਾਂ ਦੀ ਮੰਗ ਹੈ ਕਿ ਸਾਡੇ ਦੇਸ਼ ਦੀ ਜਿਹੜੀ ਸਰਕਾਰ ਹੈ, ਉਸ ਦੇ ਵਿੱਚ ਡੀਫੈਂਸ, ਫਾਰਨ ਅਫੇਅਰਜ਼, ਵਿੱਤ ਜਾਂ ਫਾਈਨਾਂਸ ਦੇ ਮਹਿਕਮੇ ਹੀ ਰਹਿਣ ਅਤੇ ਹੋਰ ਦੂਸਰੇ ਜਿਹੜੇ ਹਨ, ਉਨ੍ਹਾਂ ਦੇ ਅਖਤਿਆਰ ਸਟੇਟਾਂ ਕੋਲ ਹੋਣ । ਮੈਂ, ਡਿਪਟੀ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਜੇ ਇਹ ਚਾਰ ਮਹਿਕਮੇ ਛੱਡ ਕੇ ਬਾਕੀ ਸਾਰੇ ਸਟੇਟਾਂ ਨੂੰ ਦੇ ਦਿੱਤੇ ਜਾਣ ਤਾਂ ਅੱਜ ਦੀ ਜਿਹੜੀ ਨੈਸ਼ਨਲ ਮਾਰਕੀਟ ਹੈ, ਵੱਡੀਆਂ ਵੱਡੀਆਂ ਗੱਲਾਂ ਹੋ ਰਹੀਆਂ ਹਨ

**ਸਹਿਕਾਰਤਾ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਆਪਣੀ ਪਾਰਟੀ ਦੀ ਜੋ ਸੋਚ ਹੈ. ਇਹ ਉਸਦੇ ਖਿਲਾਫ ਹੀ ਗੱਲ ਕਰੀ ਜਾ ਰਹੇ ਹਨ । ਮੈਂ ਪਹਿਲਾਂ ਵੀ ਉਠ ਕੇ ਗੱਲ ਕਹੀ ਸੀ ਕਿ ਪੰਡਿਤ ਜਵਾਹਰ ਲਾਲ ਨਹਿਰੂ ਨੇ ਜਿਹੜੀ ਇਕ ਐਗਜ਼ੈਕਟਿਵ ਦੀ ਮੀਟਿੰਗ ਹੋਈ ਸੀ, ਉਸ ਦੇ ਵਿੱਚ ਇਕ ਮਤਾ ਪੇਸ਼ ਕੀਤਾ ਸੀ, ਉਸ ਨੂੰ ਕਾਂਗਰਸ ਨੇ ਅਮੈਂਡ ਨਹੀਂ ਕੀਤਾ ਔਰ ਉਸ ਨੂੰ ਕਾਂਗਰਸ ਪਾਰਟੀ ਨੇ ਅੱਜ ਤੱਕ ਅਮੈਂਡ ਨਹੀਂ ਕੀਤਾ । ਉਸ ਵਿੱਚ ਹੈ ਕਿ ਚਾਰ ਮਹਿਕਮਿਆਂ ਤੋਂ ਬਿਨਾਂ ਦੂਸਰੇ ਸਾਰੇ ਜਿਹੜੇ ਮਹਿਕਮੇ ਹਨ, ਉਹ ਸੂਬਿਆਂ ਨੂੰ ਦੇਣ

[ਸਹਿਕਾਰਤਾ ਮੰਤਰੀ]

ਚਾਹੀਦੇ ਹਨ । ਜਾਂ ਤਾਂ ਆਪਣੀ ਅਮੈਂਡਮੈਂਟ ਕਿਤੇ ਦਿਖਾਓ । ਇਹ ਅਨੰਦਪੁਰ ਸਾਹਿਬ ਦੇ ਮਤੇ ਨੂੰ ਕਹਿੰਦੇ ਹਨ ਕਿ ਇਹ ਅੱਤਵਾਦੀ ਹੈ, ਵੱਖਵਾਦੀ ਹੈ, ਇਹ ਖਾਲਿਸਤਾਨੀ ਹੈ । ਜੇ ਇਸ ਵਿੱਚ ਖਾਲਿਸਤਾਨ ਵਾਲੀਆਂ ਗੱਲਾਂ ਹੁੰਦੀਆਂ ਤਾਂ ਜਿਹੜੇ ਉਸ ਵੇਲੇ ਨੌਜਵਾਨ ਸੀ, ਉਹ ਅਕਾਲੀ ਦਲ ਦੇ ਮੈਂਬਰਾਂ ਨੂੰ ਗੋਲੀਆਂ ਕਿਉਂ ਮਾਰਦੇ । ਅਸੀਂ ਸਭ ਤੋਂ ਵੱਧ ਦੇਸ਼ ਵਾਸਤੇ ਕੁਰਬਾਨੀਆਂ ਕੀਤੀਆਂ, ਫਾਂਸੀਆਂ ਦੇ ਰੱਸਿਆਂ ਨੂੰ ਚੁੰਮਿਆ ਹੈ ਅੌਰ ਹਰ ਮੋੜ ਉਤੇ ਚਾਹ ਉਹ ਚਾਈਨਾ ਦੀ ਲੜਾਈ ਹੋਵੇ ਭਾਵੇਂ ਉਹ ਪਾਕਿਸਤਾਨ ਦੀ ਲੜਾਈ ਹੋਵੇ, (ਵਿਘਨ).. ਇਹ ਬਹਿਸ ਹੀ ਹੋ ਰਹੀ ਹੈ । ਅਸੀਂ ਸਭ ਤੋਂ ਵੱਧ ਦੇਸ਼ ਵਾਸਤੇ ਕੁਰਬਾਨੀਆਂ ਕੀਤੀਆਂ ਹਨ ਅੌਰ ਜਿਹੜੀ ਸਚਾਈ ਹੈ, ਉਸ ਨੂੰ ਤੁਸੀਂ ਕਿਉਂ ਲੁਕਾਉਂਦੇ ਹੋ । ਤੁਸੀਂ ਆਪ ਇਸ ਤਰ੍ਹਾਂ ਦੇ ਮਤੇ ਪਾਸ ਕੀਤੇ ਹਨ ਅੌਰ ਅੱਜ ਉਨ੍ਹਾਂ ਦੇ ਵਿਰੁੱਧ ਬੋਲ ਰਹੇ ਹੋ । ਤੁਸੀਂ ਵਿਖਾ ਦਿਓ, ਜਿਹੜਾ ਮਤਾ ਪਾਸ ਕੀਤਾ, 1947 ਵਿੱਚ ਨਹਿਰੂ ਵੱਲੋਂ ਪਾਸ ਹੋਇਆ, ਤੁਸੀਂ ਦੱਸੋ ਕਿ ਕੀ ਉਸ ਵਿੱਚ ਕਾਂਗਰਸ ਪਾਰਟੀ ਨੇ ਕੋਈ ਅਮੈਂਡਮੈਂਟ ਕੀਤੀ ਹੈ ?

**ਚੌਧਰੀ ਜਗਜੀਤ ਸਿੰਘ :** ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੀਆਂ ਅਵਾਜ਼ਾਂ ਦੇਸ਼ ਦੇ ਵਿੱਚ ਉਠੀਆਂ ਹਨ । ਇਸ ਤਰ੍ਹਾਂ ਦਾ ਇਕ ਮਤਾ ਜੰਮੂ ਕਸ਼ਮੀਰ ਵਿਚੋਂ ਵੀ ਉਠਿਆ ਹੈ । ਇਸ ਤਰ੍ਹਾਂ ਦੀ ਅਵਾਜ਼ ਤਾਮਿਲਨਾਡੂ ਵਿਚੋਂ ਵੀ ਉਠੀ ਹੈ । ਜੇ ਅਸੀਂ ਸੈਂਟਰ ਨੂੰ ਕਮਜ਼ੋਰ ਕਰ ਦਿੱਤਾ ਤਾਂ ਮੁਲਕ ਦੇ ਟੁਕੜੇ ਟੁਕੜੇ ਹੋ ਸਕਦੇ ਹਨ । ਜਿਸ ਨਾਲ ਸਾਡੀ ਤਾਕਤ ਘੱਟ ਜਾਵੇਗੀ । ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਪਿਛੋਕੜ ਵੱਲ ਧਿਆਨ ਕਰਨ । ਜਿਹੜੀਆਂ ਗੱਲਾਂ ਇਨ੍ਹਾਂ ਨੇ ਕਹੀਆਂ ਹਨ, ਇਨ੍ਹਾਂ ਨੇ ਸਿੱਖਾਂ ਦੀ ਗੱਲ ਕਹੀ ਹੈ ਕਿ ਉਨ੍ਹਾਂ ਨੂੰ ਕੁਝ ਮਿਲਦਾ ਨਹੀਂ ਮੈਂ ਤਾਂ ਵੇਖਦਾ ਹਾਂ ਕਿ ਸਿੱਖਾਂ ਦੇ ਸਿਵਾਏ, ਜੋ ਕੁਝ ਇਨ੍ਹਾਂ ਨੂੰ ਮਿਲਦਾ ਹੈ, ਹੋਰ ਕਿਸੇ ਨੂੰ ਮਿਲਦਾ ਹੀ ਨਹੀਂ । ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਅਸੈਂਬਲੀ ਵਿੱਚ ਵੇਖ ਲਓ ਅੌਰ ਪਿਛਲੇ ਪੰਜ-ਸੱਤ ਚੀਫ ਮਨਿਸਟਰ ਵੇਖ ਲਓ .. ।

**ਸ੍ਰੀ ਡਿਪਟੀ ਸਪੀਕਰ :** ਪਲੀਜ਼, ਵਾਈਂਡ ਅੱਪ ਕਰੋ ।

**ਚੌਧਰੀ ਜਗਜੀਤ ਸਿੰਘ :** ਅੱਜ ਬਾਦਲ ਜੀ ਹਨ, ਉਸ ਤੋਂ ਪਹਿਲਾਂ ਹਰਚਰਨ ਸਿੰਘ ਬਰਾੜ ਸਨ, ਮਿਸਿਜ਼ ਭੱਠਲ ਸਨ, ਸਰਦਾਰ ਬੇਅੰਤ ਸਿੰਘ ਸਨ, ਸਰਦਾਰ ਦਰਬਾਰਾ ਸਿੰਘ ਸਨ । ਜੋ ਇਹ ਸਾਰੀ ਸਰਕਾਰ ਹੈ, ਜੋ ਸਾਰੀ ਪੰਜਾਬ ਦੀ ਸਰਦਾਰੀ ਹੈ, ਉਹ ਸਾਰੇ ਲੋਕਾਂ ਨੂੰ ਛੱਡ ਕੇ ਸਾਰੀ ਤਾਂ ਇਨ੍ਹਾਂ ਨੂੰ ਮਿਲ ਰਹੀ ਹੈ । ਇਹ ਰਾਜ ਕਰਦੇ ਹਨ ਸਾਰੇ ਪੰਜਾਬ ਤੇ । ਸਾਰੇ ਪੰਜਾਬ ਤੇ ਅੱਜ ਇਹ ਬੈਠੇ ਹਨ । ਮੈਨੂੰ ਮੁਆਫ ਕਰਨਾ, ਕਿੰਨੇ ਐਮ. ਐਲ. ਏ. ਜਿੱਤ ਕੇ ਆਏ ਹਨ ਅੌਰ ਕਿੰਨੇ ਵਜ਼ੀਰ ਹਨ, ਉਨ੍ਹਾਂ ਵਿਚੋਂ ਵੇਖ ਲਓ ਕਿ ਕਿੰਨੇ ਐਸ. ਸੀ. ਹਨ ਅੌਰ ਕਿੰਨੇ ਹੋਰ ਦੂਸਰੀ ਕਮਿਊਨਿਟੀ ਦੇ ਹਨ । ਸਾਰਾ ਕੁਝ ਇਹ ਸਾਂਭੀ ਬੈਠੇ ਹਨ, ਸਾਰਾ ਕੁਝ ਇਨ੍ਹਾਂ ਦੇ ਕੋਲ ਹੋਣ ਕਰਕੇ ਵੀ ਐਂਵੇਂ ਡਰੀ ਜਾਂਦੇ ਹਨ । ਐਂਵੇਂ ਗੱਲਾਂ ਕਰੀ ਜਾਂਦੇ ਹਨ । ਮੈਂ ਗੱਲ ਕਹਿਣੀ ਚਾਹੁੰਦਾ ਹਾਂ ਉਨ੍ਹਾਂ ਲੋਕਾਂ ਦੀ, ਜਿਨ੍ਹਾਂ ਨਾਲ ਧੱਕਾ ਹੋ ਰਿਹਾ ਹੈ । ਜਿਨ੍ਹਾਂ ਦੀ ਪੂਰੀ ਗਿਣਤੀ ਦੇ ਮੁਤਾਬਿਕ ਪੰਜਾਬ ਵਿੱਚ ਉਨ੍ਹਾਂ ਸਥਾਨ ਮਿਲ ਨਹੀਂ ਰਿਹਾ, ਜਿੰਨਾ ਚਾਹੀਦਾ ਹੈ ਅਤੇ ਉਨ੍ਹਾਂ ਨਾਲ ਵਿਤਕਰਾ ਹੋ ਰਿਹਾ ਹੈ । ਜਿਹੜੇ ਗਰੀਬੀ ਦੀ ਲਾਈਨ ਤੋਂ ਥੱਲੇ ਹਨ,

ਜਿਨ੍ਹਾਂ ਵਾਸਤੇ ਪੰਜਾਬ ਵਿੱਚ ਅੌਰ ਦੇਸ਼ ਵਿੱਚ ਰੌਲਾ ਪਾਇਆ ਜਾ ਰਿਹਾ ਹੈ, ਇਹ ਕਿਸ ਤਰ੍ਹਾਂ ਦੀਆਂ ਸਰਕਾਰਾਂ ਹਨ ਕਿ ਉਨ੍ਹਾਂ ਵਾਸਤੇ ਕੁਝ ਕਰਦੀਆਂ ਨਹੀਂ। ਲੜਨਾ ਤਾਂ ਉਨ੍ਹਾਂ ਵਾਸਤੇ ਚਾਹੀਦਾ ਹੈ। ਜਦੋਂ ਸਾਰੇ ਬਹੁਤ ਵੱਡੀਆਂ ਵੱਡੀਆਂ ਜ਼ਮੀਨਾਂ ਵਾਲੇ ਬੈਠੇ ਹਨ, ਵੱਡੇ ਵੱਡੇ ਫ਼ਾਰਮਾਂ ਵਾਲੇ ਬੈਠੇ ਹਨ....

**ਸ਼੍ਰੀ ਡਿਪਟੀ ਸਪੀਕਰ** : ਪਲੀਜ਼ ਵਾਈਂਡ ਅੱਪ ਕਰੋ।

**ਚੌਧਰੀ ਜਗਜੀਤ ਸਿੰਘ** : ਇੱਕ ਪਾਸੇ ਮਜ਼ਦੂਰ ਹਨ, ਦਿਹਾੜੀਦਾਰ ਹਨ ਜੋ ਸਵੇਰੇ ਜਾ ਕੇ ਇਨ੍ਹਾਂ ਦੇ ਘਰ ਮਜ਼ਦੂਰੀ ਕਰਦੇ ਹਨ। ਇਹ ਜਿਹੜਾ ਵਿਤਕਰਾ ਹੈ, ਫਰਕ ਹੈ ਗੱਲ ਤਾਂ ਉਸ ਫਰਕ ਨੂੰ ਮਿਟਾਉਣ ਦੀ ਹੈ। ਜੇ ਉਹ ਫਰਕ ਮਿਟ ਜਾਵੇ ਤਾਂ ਪੰਜਾਬ ਵਿੱਚ ਚੰਗਾ ਸਮਾਜ ਬਣ ਸਕਦਾ ਹੈ ਅੌਰ ਲੋਕ ਖੁਸ਼ਹਾਲ ਹੋ ਸਕਦੇ ਹਨ, ਇਕੋ ਜਿਹੇ ਹੋ ਸਕਦੇ ਹਨ। ਹੁਣ ਧੱਕੇ ਸ਼ਾਹੀ ਹੋ ਰਹੀ ਹੈ ਅੌਰ ਅੱਗੇ ਤੱਕ ਹੋ ਰਹੀ ਹੈ। ਜੇਕਰ ਇਸ ਤਰ੍ਹਾਂ ਸਾਰੀ ਗੱਲ ਮਤੇ ਦੇ ਮੁਤਾਬਿਕ ਲਾਂਗੇ ਤਾ ਹੋਰ ਧੱਕੇਸ਼ਾਹੀ ਪੰਜਾਬ ਦੇ ਅੰਦਰ ਵਧੇਗੀ। ਮੈਂ ਇਥੇ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਇਥੇ ਹੁੰਦੇ ਕਿਉਂਕਿ ਬਹੁਤ ਸਾਰੀਆਂ ਗੱਲਾਂ ਉਹ ਅਸੰਬਲੀ ਵਿੱਚ ਕਰਦੇ ਹਨ ਪਰ ਉਨ੍ਹਾਂ ਗੱਲਾਂ ਵਿੱਚ ਸਚਾਈ ਨਹੀਂ ਹੁੰਦੀ। ਊਧਮ ਸਿੰਘ ਨਗਰ ਬਾਰੇ ਉਹ ਕਹਿੰਦੇ ਸੀ ਕਿ ਅਸੀਂ ਉਸ ਨੂੰ ਬਾਹਰ ਰਖਾਂਗੇ, ਉਸ ਨੂੰ ਪਹਾੜੀ ਸੂਬਿਆ ਵਿੱਚ ਨਹੀਂ ਜਾਣ ਦੇਣਾ। ਫਿਰ ਉਨ੍ਹਾਂ ਦੀ ਕਮੇਟੀ ਬਣੀ। ਉਨ੍ਹਾਂ ਨੇ ਮੀਟਿੰਗ ਕੀਤੀ ਅੌਰ ਡਿਫੈਂਸ ਮਨਿਸਟਰ ਕੁਝ ਹੋਰ ਕਹਿੰਦੇ ਰਹੇ, ਇਹ ਕੁਝ ਹੋਰ ਕਹਿੰਦੇ ਰਹੇ। ਉਨ੍ਹਾਂ ਲੋਕਾਂ ਦੀ ਗੱਲ ਨਹੀਂ ਸੁਣੀ। ਇਹ ਉਧਰ ਕੱਖ ਨਹੀਂ ਕਰ ਸਕੇ। ਮੇਰਾ ਮਤਲਬ ਹੈ ਕਿ ਇਸ ਤਰ੍ਹਾਂ ਦੀਆਂ ਜਿਹੜੀਆਂ ਗੱਲਾਂ ਇਹ ਕਹਿੰਦੇ ਹਨ, ਉਹ ਮਗਰੋਂ ਪੂਰੀਆਂ ਨਾ ਹੋਣ, ਫਿਰ ਮੈਂ ਸਮਝਦਾ ਹਾਂ ਕਿ..

**ਸ਼੍ਰੀ ਡਿਪਟੀ ਸਪੀਕਰ** : ਹੁਣ ਸਰਦਾਰ ਮਨਜੀਤ ਸਿੰਘ ਕਲਕੱਤਾ ਬੋਲਣਗੇ। ਚੌਧਰੀ ਸਾਹਿਬ, ਨਹੀਂ ਜੀ, ਪਲੀਜ਼ ਵਾਈਂਡ ਅੱਪ ਕਰੋ। ਹਾਂ ਜੀ, ਕਲਕੱਤਾ ਜੀ। ....(ਵਿਘਨ)

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਇਹ ਤੁਹਾਡੀ ਕਾਂਗਰਸ ਪਾਰਟੀ ਦੀ ਹਮਾਇਤ ਨਾਲ ਹੋਇਆ ਹੈ। ਤੁਹਾਨੂੰ ਕੀ ਹੱਕ ਹੈ ਕਹਿਣ ਦਾ.... (ਵਿਘਨ)।

**ਸ਼੍ਰੀ ਡਿਪਟੀ ਸਪੀਕਰ** : ਸਰਦਾਰ ਤੋਤਾ ਸਿੰਘ ਜੀ, ਬੈਠੋ। ਹਾਂ ਜੀ, ਸਰਦਾਰ ਮਨਜੀਤ ਸਿੰਘ ਜੀ ਕਲਕੱਤਾ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਇਸ ਇਤਿਹਾਸਕ ਪ੍ਰਸਤਾਵ ਉਤੇ ਬੋਲਣ ਦਾ ਮੌਕਾ ਦਿੱਤਾ ਹੈ ਅੌਰ ਸਮਾਂ ਦਿੱਤਾ ਹੈ।

**ਚੌਧਰੀ ਜਗਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਹਾਲੇ ਵੀ ਕਈ ਗੱਲਾਂ ਕਹਿਣੀਆਂ ਹਨ । ਅਸਲ ਗੱਲਾਂ ਤਾਂ ਅਜੇ ਰਹਿ ਗਈਆਂ ਹਨ ।

**ਸ਼੍ਰੀ ਡਿਪਟੀ ਸਪੀਕਰ** : ਮੈਂ ਕਲਕੱਤਾ ਜੀ ਨੂੰ ਬੋਲਣ ਲਈ ਕਹਿ ਦਿੱਤਾ ਹੈ ਅਤੇ ਉਹ ਬੋਲਣ ਲੱਗ ਪਏ ਹਨ ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਹ ਜਿਹੜਾ ਆਨੰਦਪੁਰ ਸਾਹਿਬ ਦਾ ਮਤਾ ਹੈ, ਇਹ ਪਾਸ ਕਰਨ ਤੋਂ ਪਹਿਲਾਂ.....।

**ਚੌਧਰੀ ਜਗਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਜੇਕਰ ਤੁਸੀਂ ਬੋਲਣ ਤੋਂ ਬੰਦ ਕਰਨਾ ਸੀ ਤਾਂ ਘੱਟੋ ਘੱਟ ਪੰਜ ਮਿੰਟ ਪਹਿਲਾਂ ਕਹਿੰਦੇ ।

**ਸ਼੍ਰੀ ਡਿਪਟੀ ਸਪੀਕਰ** : ਮੈਂ ਪਹਿਲਾਂ ਤੁਹਾਨੂੰ ਦੋ-ਤਿੰਨ ਵਾਰੀ ਵਾਈਂਡ ਅੱਪ ਕਰਨ ਲਈ ਕਹਿ ਚੁੱਕਾ ਹਾਂ ।

**ਚੌਧਰੀ ਜਗਜੀਤ ਸਿੰਘ** : ਮੈਨੂੰ 10 ਮਿੰਟ ਹੋਰ ਬੋਲਣ ਲਈ ਦਿਓ । ਤੁਸੀਂ ਸਾਡਾ ਖਿਆਲ ਰੱਖੋ ।

**ਸ਼੍ਰੀ ਡਿਪਟੀ ਸਪੀਕਰ** : ਕਲਕੱਤਾ ਜੀ, ਚਲੋ ਤੁਸੀਂ ਬੈਠ ਜਾਓ । ਚੌਧਰੀ ਸਾਹਿਬ ਨੂੰ ਬੋਲਣ ਦਿਓ । ਤੁਸੀਂ ਪਹਿਲਾਂ ਹੀ, ਜਿੰਨਾ ਟਾਇਮ ਤੁਹਾਨੂੰ ਮਿਲਣਾ ਚਾਹੀਦਾ ਸੀ, ਉਸ ਤੋਂ ਜ਼ਿਆਦਾ ਲੈ ਲਿਆ ਹੈ । ਹੁਣ ਤੁਹਾਨੂੰ ਪੰਜ ਮਿੰਟ ਮਿਲਣਗੇ ।

**ਚੌਧਰੀ ਜਗਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਸਾਡੇ ਪੰਜਾਬ ਦੇ ਐਡਵੋਕੇਟ ਜਨਰਲ ਅਤੇ ਬਾਦਲ ਸਾਹਿਬ ਕਮੇਟੀ ਨੂੰ ਮੈਮੋਰੰਡਮ ਦੇ ਕੇ ਆਏ ਸੀ । ਮੈਂ ਇਨ੍ਹਾਂ ਦੀ ਪਾਰਟੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਬੀ. ਜੇ. ਪੀ ਨਾਲ ਸਾਂਝ ਹੈ ਔਰ ਬੀ.ਜੇ. ਪੀ. ਵਾਲੇ (ਵਿਘਨ) ਹੁਣ ਇਥੇ ਨਾ ਟੰਡਨ ਸਾਹਿਬ ਤੇ ਨਾ ਹੀ ਮਿੱਤਲ ਸਾਹਿਬ ਹਨ, ਉਨ੍ਹਾਂ ਤੋਂ ਪੁੱਛਣਾ ਸੀ......(ਵਿਘਨ) ।

**ਜਨ ਸਿਹਤ ਤੇ ਸ਼ਹਿਰੀ ਹਵਾਬਾਜ਼ੀ ਮੰਤਰੀ** : ** ** ** ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਚੌਧਰੀ ਜਗਜੀਤ ਸਿੰਘ** : ਉਹ ਨਾਲ ਗਏ ਸੀ (ਵਿਘਨ) ਉਨ੍ਹਾਂ ਦੀ ਫੋਟੋ ਮੈਂ ਟੀ. ਵੀ. ਉਤੇ ਦੇਖੀ ਹੈ । ਸੋ, ਡਿਪਟੀ ਸਪੀਕਰ ਸਾਹਿਬ, ਜਿਹੜਾ ਮੈਮੋਰੰਡਮ ਇਹ ਦੇ ਕੇ ਆਏ ਹਨ, ਇਨ੍ਹਾਂ ਨੇ ਇਸ ਮੈਮੋਰੰਡਮ ਵਿਚ ਇਹ ਕਿਹਾ ਹੈ ਕਿ ਸਾਰਾ ਕੁਝ ਸਟੇਟਾਂ ਨੂੰ ਦੇ ਕੇ ਚਾਰ ਮਹਿਕਮੇ ਸੈਂਟਰ ਦੀ ਸਰਕਾਰ ਆਪਣੇ ਕੋਲ ਰੱਖ ਲਵੇ । ਇਥੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਫਾਈਨਾਂਸ਼ੀਅਲ ਪਾਵਰਜ਼ ਦੀ ਗੱਲ ਹੈ, ਉਹ ਅੱਜ ਸਾਰੀਆਂ ਸਟੇਟਾਂ ਦੀ ਬਹੁਤ ਖਰਾਬ ਹੋ ਗਈ ਹੈ ਅਤੇ ਸਾਰੇ ਰਾਜ ਘਾਟੇ ਵਿਚ

**Expunged as ordered by the Chair.

ਜਾ ਰਹੇ ਹਨ । ਸਾਡੇ ਪੰਜਾਬ ਰਾਜ ਦੇ ਸਿਰ ਉਤੇ ਤਾਂ ਇਨ੍ਹਾਂ 32-33 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਚਾੜ੍ਹ ਦਿੱਤਾ ਹੈ ਅਤੇ ਹਰੇਕ ਬੱਚੇ ਦੇ ਸਿਰ ਕਰਜ਼ਾ ਚਾੜ੍ਹ ਦਿੱਤਾ ਹੈ ਜਿਹੜੀ ਫਿਸਕਲ ਪਾਵਰਜ਼ ਹਨ, ਉਸ ਦੇ ਲਈ ਮੈਂ ਸਮਝਦਾ ਹਾਂ ਅਤੇ ਸਾਡੀ ਪਾਰਟੀ ਚਾਹੁੰਦੀ ਹੈ ਕਿ ਇਨ੍ਹਾਂ ਨੂੰ ਮਿਲਣ, ਸਟੇਟਾਂ ਨੂੰ ਮਿਲਣ ਲੇਕਿਨ ਸੈਂਟਰ ਦੀ ਮਜ਼ਬੂਤੀ ਵਾਸਤੇ ਬਾਕੀ ਜੋ ਗੱਲਾਂ ਕਹੀਆਂ ਗਈਆਂ ਹਨ, ਉਨ੍ਹਾਂ ਨਾਲ ਅਸੀਂ ਸਹਿਮਤ ਨਹੀਂ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਬੀ. ਜੇ. ਪੀ. ਔਰ ਅਕਾਲੀ ਦਲ ਦੀ ਸਾਂਝੀ ਸਰਕਾਰ ਹੈ ਤਾਂ ਇਹ ਬੀ. ਜੇ. ਪੀ. ਵਾਲਿਆਂ ਨੂੰ ਕਿਉਂ ਛੱਡ ਗਏ । ਜਦੋਂ ਇਹ ਮੈਮੋਰੰਡਮ ਦੇਣ ਲਈ ਗਏ ਸੀ ਤਾਂ ਬੀ. ਜੇ. ਪੀ. ਵਾਲਿਆਂ ਨੂੰ ਨਾਲ ਕਿਉਂ ਨਹੀਂ ਲੈ ਕੇ ਗਏ ? ਮੈਂ ਬੀ. ਜੇ. ਪੀ. ਵਾਲਿਆਂ ਨੂੰ ਜਿਵੇਂ ਕਿ ਇਥੇ ਮੇਰੇ ਅਜੀਜ਼ ਮਾਸਟਰ ਮੋਹਨ ਲਾਲ ਜੀ ਬੈਠੇ ਹਨ, ਇਹ ਇਨ੍ਹਾਂ ਦੇ ਨਾਲ ਕਿਉਂ ਨਹੀਂ ਗਏ ਔਰ ਮੈਮੋਰੰਡਮ ਵਿਚ ਹਿੱਸਾ ਕਿਉਂ ਨਹੀਂ ਪਾਇਆ ? ਲੇਕਿਨ ਮੈਂ ਇਕ ਗੱਲ ਮਹਿਸੂਸ ਕਰਦਾ ਹਾਂ ਜਦੋਂ ਐਡਵੋਕੇਟ ਜਨਰਲ ਸਾਹਿਬ ਸਰਕਾਰੀ ਤੌਰ ਤੇ ਜਾਣ, ਉਨ੍ਹਾਂ ਦਾ ਸਾਰਾ ਕੁਝ ਆਪ ਕਰਦੇ ਹੋਣ, ਜੇ ਤਾਂ ਅਕਾਲੀ ਪਾਰਟੀ ਦੇ ਅਹੁਦੇਦਾਰ ਜਾਣ ਤਾਂ ਸਮਝਦੇ ਕਿ ਅਹੁਦੇਦਾਰ ਜਾ ਕੇ ਆਏ ਹਨ ਪਰ ਜੇ ਐਡਵੋਕੇਟ ਜਨਰਲ ਜੋ ਸਰਕਾਰ ਦਾ ਬੰਦਾ ਹੈ, ਉਹ ਜਾ ਕੇ ਆਇਆ ਹੈ ਤਾਂ ਸਰਕਾਰ ਵਿਚ ਭਾਜਪਾ ਦਾ ਵੀ ਹਿੱਸਾ ਹੈ, ਸਾਂਝ ਹੈ । ਉਹ ਇਸ ਬਾਰੇ ਕਿਉਂ ਜਵਾਬ ਨਹੀਂ ਦਿੰਦੇ, ਸੈਂਟਰ ਵਿਚ ਉਨ੍ਹਾਂ ਦੀ ਸਰਕਾਰ ਹੈ ।

**ਸਹਿਕਾਰਤਾ ਮੰਤਰੀ** : ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ ।

**ਚੌਧਰੀ ਜਗਜੀਤ ਸਿੰਘ** : ਇਸ ਵਿਚ ਕਿਹੜਾ ਪੁਆਇੰਟ ਆਫ ਆਰਡਰ ਹੈ ?

**ਡਾਕਟਰ ਹਰਬੰਸ ਲਾਲ** : ਡਿਪਟੀ ਸਪੀਕਰ ਸਾਹਿਬ ਨੇ ਤੁਹਾਨੂੰ ਪਰਮਿਸ਼ਨ ਨਹੀਂ ਦਿੱਤੀ ਹੈ ।

**ਚੌਧਰੀ ਜਗਜੀਤ ਸਿੰਘ** : ਮੈਨੂੰ 10 ਮਿੰਟ ਮਿਲੇ ਹਨ ਤੇ ਇਹ ਮੇਰਾ ਟਾਈਮ ਲੈ ਰਹੇ ਹਨ ।

**ਸਹਿਕਾਰਤਾ ਮੰਤਰੀ** : ਮੈਂ ਇੱਕ ਮਿੰਟ ਵਿਚ ਆਪਣੀ ਗੱਲ ਕਰ ਦੇਣੀ ਹੈ । ਡਿਪਟੀ ਸਪੀਕਰ ਸਾਹਿਬ, ਜਿਹੜੀ ਸੈਂਟਰ ਦੀ ਸਰਕਾਰ ਹੈ, ਉਸ ਵਿਚ ਭਾਜਪਾ ਦੇ ਨੁਮਾਇੰਦੇ ਹਨ ਅਤੇ ਹੋਰ ਕਈ ਪਾਰਟੀਆਂ ਜਿਵੇਂ ਸ਼੍ਰੋਮਣੀ ਅਕਾਲੀ ਦਲ ਅਤੇ ਹਰ ਸਾਰੀਆਂ ਦੀ ਕੁਲੀਸ਼ਨ ਸਰਕਾਰ ਹੈ । ਸੈਂਟਰ ਵਿਚ ਇਹ ਜਿਹੜੀ ਮੀਟਿੰਗ ਹੋਈ ਹੈ, ਉਸ ਵਿੱਚ ਫਾਰੂਕ ਅਬਦੁੱਲਾ, ਆਂਧਰਾ ਦੇ ਚੀਫ ਮਨਿਸਟਰ, ਕਰਨਾਟਕ ਦੇ ਚੀਫ ਮਨਿਸਟਰ, ਬਾਦਲ ਸਾਹਿਬ ਅਤੇ ਵਾਜਪਾਈ ਜੀ ਨੇ ਇਸ ਗੱਲ ਨੂੰ ਗਲਤ ਨਹੀਂ ਕਿਹਾ । ਜੇ ਉਨ੍ਹਾਂ ਨੂੰ ਕੋਈ ਨਰਾਜ਼ਗੀ ਨਹੀਂ ਤਾਂ ਤੁਸੀਂ ਕਿਉਂ ਨਰਾਜ਼ਗੀ ਪ੍ਰਗਟ ਕਰ ਰਹੇ ਹੋ ?

**ਚੌਧਰੀ ਜਗਜੀਤ ਸਿੰਘ** : ਇਹ ਤਾਂ ਕੁਝ ਕਹਿੰਦੇ ਨਹੀਂ (ਭਾਜਪਾ ਦੇ ਮੈਂਬਰਾਂ ਵੱਲ ਇਸ਼ਾਰਾ) ਕਿ ਕੀ ਇਹ ਅਨੰਦਪੁਰ ਸਾਹਿਬ ਦੇ ਮਤੇ ਦੇ ਹਕ ਵਿਚ ਹਨ ? ਇਨ੍ਹਾਂ ਨੇ

[ਚੌਧਰੀ ਜਗਜੀਤ ਸਿੰਘ]

ਸਾਡੇ ਨਾਲ ਇਸ ਮਤੇ ਦੇ ਖਿਲਾਫ ਬੜੀ ਲੜਾਈ ਲੜੀ ਹੈ । ਮੈਂ ਤਾਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਦੱਸਣ ਕਿ ਕੀ ਇਹ ਇਸ ਦੇ ਨਾਲ ਹਨ ? ਇਹ ਚਾਹੁਦੇ ਹਨ ਕਿ ਸੈਂਟਰ ਨੂੰ ਕਮਜ਼ੋਰ ਕਰਨਾ ਚਾਹੀਦਾ ਹੈ ? ਮੇਰੀਆਂ ਗੱਲਾਂ ਦਾ ਜਵਾਬ ਦਿਓ । ਚਲੋ, ਬਾਅਦ ਵਿਚ ਦੇ ਦੇਣਾ । ਮੇਰਾ ਟਾਈਮ ਨਹੀਂ ਤਾਂ ਘੱਟ ਜਾਵੇਗਾ । ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਧਰਮ ਨਿਰਪੱਖਤਾ ਨੂੰ ਬੜਾ ਖਤਰਾ ਹੈ, ਸੈਕੂਲਰਿਜ਼ਮ ਨੂੰ ਬੜਾ ਖ਼ਤਰਾ ਹੈ । ਸਾਡਾ ਗਵਾਂਢੀ ਮੁਲਕ ਪਾਕਿਸਤਾਨ ਹੈ । ਉਹ ਸਾਡੇ ਵੱਲ ਤੱਕਦਾ ਹੈ, ਆਪਣੇ ਬੰਦੇ ਵੀ ਇਥੇ ਭੇਜਦਾ ਹੈ । ਸਾਡੇ ਬੰਦਿਆਂ ਨਾਲ ਮਿਲ ਕੇ ਪੰਜਾਬ ਨੂੰ ਮਾਰਨਾ ਚਾਹੁੰਦਾ ਹੈ, ਦੇਸ਼ ਨੂੰ ਤੋੜਨਾ ਚਾਹੁੰਦਾ ਹੈ ਔਰ ਇਵੇਂ ਦੀਆਂ ਗੱਲਾਂ ਹੋਣਗੀਆਂ । ਇਹ ਮਤਾ ਜੋ ਹੈ, ਜੇ ਇਸ ਨੂੰ ਪਾਸ ਕਰਾਂਗੇ ਜਿਸ ਤੋਂ ਅਟਾਨਮੀ ਦਾ ਭੈਅ ਆਉਂਦਾ ਹੋਵੇ ਤਾਂ ਇਸ ਨਾਲ ਮੁਲਕ ਨੂੰ ਖਤਰਾ ਹੀ ਖਤਰਾ ਹੈ ।

*1.08 ਵਜੇ ਬਾਅਦ ਦੁਪਹਿਰ | (ਇਸ ਸਮੇਂ** ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

**ਸ੍ਰੀ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ । ਤੁਸੀਂ ਬਹੁਤ ਟਾਈਮ ਲੈ ਲਿਆ ਹੈ ।

**ਚੌਧਰੀ ਜਗਜੀਤ ਸਿੰਘ** : ਇਸ ਨਾਲ ਮੁਲਕ ਟੁੱਟ ਜਾਵੇਗਾ । ਸਪੀਕਰ ਸਾਹਿਬ, ਟਾਈਮ ਤਾਂ ਮੈਨੂੰ ਡਿਪਟੀ ਸਪੀਕਰ ਸਾਹਿਬ ਨੇ ਦਿੱਤਾ ਹੈ ਤੁਸੀਂ ਤਾਂ ਹੁਣ ਆਏ ਹੋ ।

**ਸ੍ਰੀ ਸਪੀਕਰ** : ਤਾਂ ਹੀ ਆਇਆ ਹਾਂ ਕਿਉਂਕਿ ਤੁਸੀਂ ਕਿਸੇ ਨੂੰ ਬੋਲਣ ਨਹੀਂ ਦਿੰਦੇ ।

**ਚੌਧਰੀ ਜਗਜੀਤ ਸਿੰਘ** : ਹਾਂ ਜੀ, ਵਾਈਂਡ ਅੱਪ ਕਰ ਰਿਹਾ ਹਾਂ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਮਤਾ ਮੋਵਰ ਸਾਹਿਬ ਵਲੋਂ ਪੇਸ਼ ਕੀਤਾ ਗਿਆ ਹੈ ਅਤੇ ਅਕਾਲੀ ਪਾਰਟੀ ਵਲੋਂ ਵੀ ਹੈ, ਇਹ ਗੰਭੀਰ ਹੈ । ਬਾਦਲ ਸਾਹਿਬ ਆਏ ਨਹੀਂ ਹਨ । ਇਥੇ ਹੁਣ ਸਾਨੂੰ ਸਪੱਸ਼ਟੀਕਰਨ ਨਹੀਂ ਮਿਲੇਗਾ । ਮੁਲਕ ਇਸ ਮਤੇ ਦੇ ਪਾਸ ਹੋਣ ਨਾਲ ਟੁੱਟ ਜਾਵੇਗਾ । ਜੇ ਇਹ ਮਤਾ ਪਾਸ ਹੋਇਆ ਤਾਂ ਇਸ ਨਾਲ ਖਤਰਾ ਹੈ । ਸਪੀਕਰ ਸਾਹਿਬ, ਮੈਂ ਇਸ ਦੀ ਪੁਰਜ਼ੋਰ ਮੁਖਾਲਫ਼ਤ ਕਰਦਾ ਹਾਂ ।

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਬੈਠ ਜਾਓ ।

**ਚੌਧਰੀ ਜਗਜੀਤ ਸਿੰਘ** : ਇਨ੍ਹਾਂ ਨੇ ਇਸ ਨਾਲ ਸਿਆਸੀ ਰੋਟੀਆਂ ਸੇਕਣੀਆਂ ਹਨ ।

**ਸ੍ਰੀ ਸਪੀਕਰ** : ਸਰਦਾਰ ਮਨਜੀਤ ਸਿੰਘ ਕਲਕੱਤਾ, ਤੁਸੀਂ ਬੋਲੋ । ਚੌਧਰੀ ਸਾਹਿਬ ਤੁਸੀਂ ਹੁਣ ਬੈਠੋ ।

**ਚੌਧਰੀ ਜਗਜੀਤ ਸਿੰਘ :** ** ** **

**ਸ਼੍ਰੀ ਸਪੀਕਰ :** ਇਹ ਰਿਕਾਰਡ ਨਹੀਂ ਕਰਨਾ । ਸਰਦਾਰ ਮਨਜੀਤ ਸਿੰਘ ਕਲਕੱਤਾ ਜੀ, ਤੁਸੀਂ ਸ਼ੁਰੂ ਕਰੋ । (ਵਿਘਨ)

**ਚੌਧਰੀ ਜਗਜੀਤ ਸਿੰਘ :** ** ** **

**ਸ਼੍ਰੀ ਸਪੀਕਰ :** ਚੌਧਰੀ ਸਾਹਿਬ, ਤੁਸੀਂ ਹੁਣ ਡਿਸਟਰਬ ਨਾ ਕਰੋ । ਤੁਸੀਂ ਬਹੁਤ ਬੋਲ ਚੁੱਕੇ ਹੋ ਅਤੇ ਬਹੁਤ ਟਾਈਮ ਲੈ ਲਿਆ ਹੈ । Not to be recorded. Not to be allowed.

**ਚੌਧਰੀ ਜਗਜੀਤ ਸਿੰਘ :** ** ** **

**ਸ਼੍ਰੀ ਸਪੀਕਰ :** ਹੁਣ ਬੋਲਣ ਦਾ ਕੋਈ ਫਾਇਦਾ ਨਹੀਂ ਹੈ ਕਿਉਂਕਿ ਇਹ ਰਿਕਾਰਡ ਨਹੀਂ ਹੋਣਾ ਅਤੇ ਨਾ ਹੀ ਪ੍ਰੈਸ ਵਿਚ ਆਉਣਾ ਹੈ ।

**ਚੌਧਰੀ ਜਗਜੀਤ ਸਿੰਘ :** ** ** **

**Mr. Speaker** : Please sit down. ਸਰਦਾਰ ਮਨਜੀਤ ਸਿੰਘ ਕਲਕੱਤਾ ਜੀ, ਸ਼ੁਰੂ ਕਰੋ ।.......(ਵਿਘਨ)

**ਸਰਦਾਰ ਮਨਜੀਤ ਸਿੰਘ ਕਲਕੱਤਾ** (ਅੰਮ੍ਰਿਤਸਰ ਦੱਖਣੀ): ਸਪੀਕਰ ਸਾਹਿਬ, ਤੁਸੀਂ ਮੈਨੂੰ ਇਸ ਇਤਿਹਾਸਕ ਮਤੇ ਤੇ ਬੋਲਣ ਦਾ ਸਮਾਂ ਦਿੱਤਾ ਹੈ, ਇਸ ਲਈ ਮੈਂ ਤੁਹਾਡਾ ਧੰਨਵਾਦੀ ਹਾਂ ਜਿਵੇਂ ਕਿ ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਕਾਂਗਰਸ ਦੀ ਜੋ ਡਿਵਾਈਡ ਐਂਡ ਰੂਲ ਦੀ ਪਾਲਿਸੀ ਹੈ, ਉਸ ਪਾਲਿਸੀ ਦੇ ਤਹਿਤ ਲਗਾਤਾਰ ਇਸ ਤਰੀਕੇ ਦੇ ਨਾਲ ਜ਼ਿਆਦਤੀ ਹੋ ਰਹੀ ਹੈ....(ਵਿਘਨ)

## WALK-OUT

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਅਸੀਂ ਮਤਾ ਪੇਸ਼ ਕਰਨ ਦੇ ਵਿਰੋਧ ਵਿਚ ਵਾਕ-ਆਊਟ ਕਰਦੇ ਹਾਂ ।

(ਇਸ ਸਮੇਂ ਕਾਂਗਰਸ ਪਾਰਟੀ ਦੇ ਸਦਨ ਵਿੱਚ ਸਾਰ ਹਾਜ਼ਰ ਮੈਂਬਰ ਮਤਾ ਪੇਸ਼ ਕਰਨ ਦੇ ਵਿਰੋਧ ਵਜੋਂ ਸਦਨ ਵਿਚੋਂ ਵਾਕ-ਆਊਟ ਕਰ ਗਏ ।)

(ਵਿਘਨ), (ਸ਼ੋਰ)

## RESOLUTION REGARDING RECOMMENDATION TO THE STATE GOVERNMENT TO PRESENT THE 1973 ANANDPUR SAHIB RESOLUTION BEFORE THE CONSTITUTION REVIEW PANEL (*Resumption*)

**ਸਰਦਾਰ ਮਨਜੀਤ ਸਿੰਘ ਕਲਕੱਤਾ :** ਇਨ੍ਹਾਂ ਨੇ ਦੇਸ਼ ਵਿਚ ਫਿਰਕੂ ਜ਼ਹਿਰ ਫੈਲਾਉਣ ਦਾ ਯਤਨ ਕੀਤਾ । ਇਨ੍ਹਾਂ ਨੇ ਆਪਣੀਆਂ ਸਿਆਸੀ ਰੋਟੀਆਂ ਸੇਕੀਆਂ । 1984 ਤੋਂ ਬਾਅਦ ਇਸ ਦੇਸ਼ ਨੇ ਦੋ ਵੱਡੇ ਵੱਡੇ ਕਾਲੇ ਕਾਰਨਾਮੇ ਵੇਖੇ, ਬਲੈਕ ਡੇਜ਼ ਦੇਖੇ । ਜੂਨ, 1984

*Not recorded as ordred by the Chair.

[ਸਰਦਾਰ ਮਨਜੀਤ ਸਿੰਘ ਕਲਕੱਤਾ]

ਵਿਚ ਸ੍ਰੀ ਦਰਬਾਰ ਸਾਹਿਬ ਉੱਤੇ ਸ਼ਰਮਨਾਕ ਹਮਲਾ ਕੀਤਾ ਗਿਆ ਅਤੇ ਉਸ ਤੋਂ ਬਾਅਦ ਦਿੱਲੀ ਵਿੱਚ ਅਤੇ ਭਾਰਤ ਦੇ ਹੋਰ ਸ਼ਹਿਰਾਂ ਦੇ ਵਿੱਚ ਸਿੱਖਾਂ ਦਾ ਸ਼ਰਮਨਾਕ ਤਰੀਕੇ ਨਾਲ ਕਤਲੇਆਮ ਕੀਤਾ ਗਿਆ, ਸਿੱਖਾਂ ਦਾ ਮੈਸਾਕਰ ਕੀਤਾ ਗਿਆ। ਉਸ ਤੋਂ ਬਾਅਦ ਇਨ੍ਹਾਂ ਨੇ ਆਪਣੇ ਸਿਆਸੀ ਮੁਫਾਦਪ੍ਰਸਤੀ ਦੇ ਵੱਸ ਆਨੰਦਪੁਰ ਸਾਹਿਬ ਦਾ ਮਤਾ ਪੇਸ਼ ਕੀਤਾ, ਜਿਹੜਾ ਕੇਰਲਾ ਵਿੱਚ ਨਹੀਂ ਸੀ ਪੜ੍ਹਿਆ ਗਿਆ ਔਰ ਜਿਹੜਾ ਕਰਨਾਟਕਾ ਵਿਚ ਵੀ ਨਹੀਂ ਸੀ ਪੜ੍ਹਿਆ, ਦੱਖਣ ਵਿੱਚ ਨਹੀਂ ਸੀ ਪੜ੍ਹਿਆ, ਔਰ ਮੈਂ ਤਾਂ ਕਹਾਂਗਾ ਕਿ ਆਨੰਦਪੁਰ ਦਾ ਮਤਾ ਕਾਂਗਰਸ ਨੇ ਵੀ ਨਹੀਂ ਸੀ ਪੜ੍ਹਿਆ, ਉਸ ਦੇ ਉਸ ਵੇਲੇ ਦੇ ਜੋ ਲੀਡਰ ਸਨ, ਉਨ੍ਹਾਂ ਨੇ ਵੀ ਨਹੀਂ ਸੀ ਪੜ੍ਹਿਆ। ਇਸ ਮਤੇ ਤੇ ਇਨ੍ਹਾਂ ਨੇ ਸਾਰੇ ਸੰਸਾਰ ਦੇ ਵਿੱਚ, ਸਾਰੇ ਹਿੰਦੁਸਤਾਨ ਦੇ ਵਿੱਚ ਸਿੱਖਾਂ ਦਾ ਕਰੈਕਟਰ ਅਸੈਸੀਨੇਸ਼ਨ ਕੀਤਾ। ਉਨ੍ਹਾਂ ਨੇ ਇਨ੍ਹਾਂ ਲੋਕਾਂ ਨੂੰ ਜਿਹੜੇ ਸਭ ਤੋਂ ਵੱਡੇ ਦੇਸ਼ ਭਗਤ ਸੀ, ਜਿਨ੍ਹਾਂ ਨੇ ਦੇਸ਼ ਵਾਸਤੇ ਸਭ ਤੋਂ ਵੱਧ ਕੁਰਬਾਨੀਆਂ ਦਿੱਤੀਆਂ ਸਨ, ਜਿਨ੍ਹਾਂ ਨੇ ਦੇਸ ਦੀਆਂ ਸਰਹੱਦਾਂ ਦੀ ਰਾਖੀ ਵਾਸਤੇ ਸਭ ਤੋਂ ਵੱਧ ਕੁਰਬਾਨੀਆਂ ਕੀਤੀਆਂ, ਸਭ ਤੋਂ ਵੱਧ ਖੂਨ ਦਿੱਤਾ ਸੀ, ਉਨ੍ਹਾਂ ਦਾ ਖੂਨ ਇਨ੍ਹਾਂ ਨੇ ਵੱਡੇ-ਵੱਡੇ ਸ਼ਹਿਰਾਂ ਵਿੱਚ ਗੰਦੇ ਨਾਲਿਆਂ ਵਿੱਚ ਵਗਾ ਕੇ, ਸੜਕਾਂ ਤੇ ਵਗਾ ਕੇ ਇਨ੍ਹਾਂ ਨੇ ਜੋ ਵਰਡਿਕਟ ਲਿਆ, ਉਹ ਵਰਡਿਕਟ ਜਿਹੜਾ ਸੀ, ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੋਵੇਗਾ। ਉਦੋਂ ਪੰਡਿਤ ਜਵਾਹਰ ਲਾਲ ਨਹਿਰੂ ਨੂੰ ਵੀ ਉਨੀਆਂ ਸੀਟਾਂ ਪਾਰਲੀਮੈਂਟ ਵਿੱਚ ਪ੍ਰਾਪਤ ਨਹੀਂ ਸੀ ਹੋਈਆਂ, ਕਿਸੇ ਹੋਰ ਵੱਡੇ ਲੀਡਰ ਨੂੰ ਪ੍ਰਾਪਤ ਨਹੀਂ ਸੀ ਹੋਈਆਂ, ਜਿੰਨੀਆਂ ਇਨ੍ਹਾਂ ਨੇ ਫਿਰਕੂ ਜ਼ਹਿਰ ਫੈਲਾਉਣ ਤੋਂ ਬਾਅਦ ਮਿਸ-ਅੰਡਰਸਟੈਂਡਿੰਗ ਪੈਦਾ ਕਰਨ ਤੋਂ ਬਾਅਦ, ਲੋਕਾਂ ਨੂੰ ਡਰਾਉਣ ਤੋਂ ਬਾਅਦ ਜਿਸ ਤਰੀਕੇ ਨਾਲ ਇਨ੍ਹਾਂ ਨੂੰ ਪ੍ਰਾਪਤ ਹੋਈਆਂ।

**ਸ੍ਰੀ ਸਪੀਕਰ** : ਸਿਰਫ 8-10 ਮਿੰਟ ਹਨ। ਤੁਸੀਂ ਆਪਣੇ ਮਤੇ ਤੇ ਬੋਲੋ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ਇਹ ਕਿਹੜੀਆਂ-ਕਿਹੜੀਆਂ ਗੱਲਾਂ ਕਹਿ ਗਏ ਹਨ। ਜਿਹੜੀਆਂ-ਜਿਹੜੀਆਂ ਗੱਲਾਂ ਇਨ੍ਹਾਂ ਨੇ ਕਹੀਆਂ ਹਨ, ਉਨ੍ਹ ਦਾ ਜਵਾਬ ਤਾਂ ਦੇ ਦਿਆਂ। ਇਹ ਇਤਿਹਾਸਕ ਗੱਲ ਹੈ।

**ਸ੍ਰੀ ਸਪੀਕਰ** : ਤੁਸੀਂ ਕੰਟੀਨਿਊ ਕਰੋ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ਮੈਂ ਬੇਨਤੀ ਕਰਦਾ ਹਾਂ ਕਿ ਅੱਜ ਆਨੰਦਪੁਰ ਸਾਹਿਬ ਦਾ ਮਤਾ ਆਉਣ ਉਤੇ ਇਨ੍ਹਾਂ ਨੂੰ ਫਿਰ ਬਹੁਤ ਚੁਭਣ ਹੋਈ ਹੈ। ਇਸ ਮਤੇ ਤੇ ਪੰਜਾਬ ਅਸੰਬਲੀ ਦੇ ਵਿੱਚ ਵਿਚਾਰ ਵਟਾਂਦਰਾ ਹੋਣਾ ਸੀ। ਦੇਸ਼ ਦੀ ਏਕਤਾ ਕੀ ਹੈ? ਕੀ ਇਹ ਖਿਡੌਣੇ ਤੋਂ ਵੀ ਗਈ ਹੋਈ ਹੈ? ਖਿਡੌਣਾ ਕੀ ਹੁੰਦਾ ਹੈ? ਗੱਲਾਂ ਨਾਲ ਤਾਂ ਖਿਡੌਣਾ ਵੀ ਨਹੀਂ ਟੁੱਟਦਾ। ਖਿਡੌਣਾ ਉਦੋਂ ਤਕ ਨਹੀਂ ਟੁਟਦਾ ਜਦੋਂ ਤੱਕ ਉਸ ਨੂੰ ਕੋਈ ਘਸੁੰਨ ਨਹੀਂ ਮਾਰਿਆ ਜਾਂਦਾ ਜਾਂ ਡੰਡਾ ਨਹੀਂ ਮਾਰਿਆ ਜਾਂਦਾ। ਵਿਧਾਨ ਸਭਾ ਵਿੱਚ ਆਨੰਦਪੁਰ ਸਾਹਿਬ ਦੇ ਮਤੇ ਉਤੇ ਕੋਈ ਘਸੁੰਨ ਨਹੀਂ ਸੀ ਮਾਰਨੇ, ਕੋਈ ਡੰਡਾ ਨਹੀਂ ਸੀ ਮਾਰਨਾ ਇਸ ਤੇ ਤਾਂ ਵਿਚਾਰ-ਵਟਾਂਦਰਾ ਕਰਨਾ ਸੀ। ਇਨ੍ਹਾਂ ਨੂੰ ਵਿਚਾਰਾਂ ਤੋਂ ਡਰ ਕਿਉਂ ਆਉਂਦਾ ਹੈ? ਇਨ੍ਹਾਂ ਨੂੰ ਇਸ ਦਾ ਡਰ ਕਿਉਂ ਆਉਂਦਾ ਹੈ ਕਿ ਇਸ ਤੇ

ਕੋਈ ਗੱਲ ਕੀਤੀ ਜਾਵੇ, ਕਿਉਂਕਿ ਇਨ੍ਹਾਂ ਨੇ ਜੋ ਪਾਪ ਕੀਤੇ ਹਨ, ਉਹ ਸਾਰੇ ਸਾਹਮਣੇ ਆਉਂਦੇ ਹਨ। ਜੋ ਕੁੱਝ ਇਨ੍ਹਾਂ ਨੇ ਸਾਡੇ ਨਾਲ ਕੀਤਾ ਹੈ, ਉਸ ਦਾ ਇਤਿਹਾਸ ਗਵਾਹ ਹੈ। ਜੋ ਇਨ੍ਹਾਂ ਨੇ ਸਿੱਖਾਂ ਨਾਲ ਕੀਤਾ ਹੈ, ਇਹ ਬੜੀ ਵੱਡੀ ਸਟੋਰੀ ਹੈ। ਆਜ਼ਾਦੀ ਤੋਂ ਪਹਿਲਾਂ ਬਹੁਤ ਵਾਅਦੇ ਕੀਤੇ ਗਏ ਸਨ। ਜਿਸ ਤਰੀਕੇ ਨਾਲ ਇਹ ਵਾਅਦੇ ਪੂਰੇ ਹੋਏ, ਇਹ ਸਾਰੇ ਤੁਹਾਡੇ ਸਾਹਮਣੇ ਹਨ। 1929 ਵਿੱਚ ਰਾਵੀ ਦਰਿਆ ਦੇ ਕੰਢੇ ਉਤੇ ਜਦੋਂ ਆਲ ਇੰਡੀਆ ਕਾਂਗਰਸ ਦਾ ਸੈਸ਼ਨ ਹੋ ਰਿਹਾ ਸੀ ਤਾਂ ਉਸ ਵਿੱਚ ਪੰਡਿਤ ਜਵਾਹਰ ਲਾਲ ਨਹਿਰੂ ਨੂੰ ਪਹਿਲੀ ਵਾਰ ਕਾਂਗਰਸ ਦਾ ਪ੍ਰਧਾਨ ਬਣਾਇਆ ਗਿਆ। ਉਸ ਵਕਤ 1929 ਵਿੱਚ ਇਹ ਕਿਹਾ ਗਿਆ ਸੀ ਕਿ ਆਜ਼ਾਦੀ ਮਿਲਣ ਤੋਂ ਬਾਅਦ ਜਦੋਂ ਦੇਸ਼ ਦੇ ਸੰਵਿਧਾਨ ਨੂੰ ਬਣਾਇਆ ਜਾਵੇਗਾ ਤਾਂ ਜਿਹੜਾ ਸੰਵਿਧਾਨ ਸਿੱਖਾਂ ਨੂੰ, ਮੁਸਲਮਾਨਾਂ ਨੂੰ ਮਨਜ਼ੂਰ ਨਹੀਂ ਹੋਵੇਗਾ, ਉਹ ਨਹੀਂ ਬਣਾਇਆ ਜਾਵੇਗਾ। ਫਿਰ 1931 ਵਿਚ ਦਿੱਲੀ ਸੀਸ ਗੰਜ ਗੁਰਦੁਆਰਾ ਸਾਹਿਬ ਵਿਖੇ ਮਹਾਤਮਾ ਗਾਂਧੀ ਜੀ ਆਏ ਤਾਂ ਉਸ ਵੇਲੇ ਸਰਦਾਰ ਮਧੂ ਸੂਧਨ ਸਿੰਘ ਨੇ ਸਵਾਲ ਕੀਤਾ ਸੀ ਕਿ ਸਾਨੂੰ ਸਿੱਖਾਂ ਬਾਰੇ ਖਦਸ਼ਾ ਹੈ, ਕਿਉਂਕਿ ਅਸੀਂ ਬਹੁ-ਗਿਣਤੀ ਵਿਚ ਨਹੀਂ ਹਾਂ, ਇਸ ਲਈ ਸਾਡੇ ਤੇ ਕੋਈ ਗਲਬਾ ਨਾ ਪਾਇਆ ਜਾਵੇ। ਉਸ ਵੇਲੇ ਮਹਾਤਮਾ ਗਾਂਧੀ ਜੀ ਨੇ ਕਿਹਾ ਕਿ ਮੈਂ ਗੁਰਦੁਆਰਾ ਸਾਹਿਬ ਦੇ ਪਵਿੱਤਰ ਸਥਾਨ ਤੇ ਬੈਠਾ ਹਾਂ ਅਤੇ ਪ੍ਰਤਿਗਿਆ ਕਰਦਾ ਹਾਂ ਕਿ ਕਾਂਗਰਸ ਕਿਸੇ ਵੀ ਜਮਾਤ ਨਾਲ ਤਾਂ ਕੀ ਸਗੋਂ ਕਿਸੇ ਇਕ ਵਿਅਕਤੀ ਨਾਲ ਵੀ ਧੋਖਾ ਨਹੀਂ ਕਰੇਗੀ। ਉਹ ਆਪਣੀ ਕਹੀ ਹੋਈ ਗੱਲ ਤੋਂ ਮੁਕਰੇ ਨਹੀਂ ਇਸ ਤੋਂ ਬਾਅਦ ਫਿਰ 1946 ਵਿਚ ਪੰਡਤ ਜਵਾਹਰ ਲਾਲ ਜੀ ਨੇ ਕਿਹਾ ਕਿ:—

> The brave Sikhs of India, merit special consideration. It would not be impossible to carve out an area and a political set-up where the Sikhs can also feel the glow of freedom.

1947 ਵਿਚ ਸਵਿਧਾਨ ਜਦੋਂ ਬਣਨ ਲਗਿਆ ਤਾਂ ਜਿਵੇਂ ਕਿ ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ ਜੀ ਨੇ ਕਿਹਾ ਹੈ ਕਿ ਕੋਈ ਐਗਜੈਕਟਿਵ ਵਿਚ ਅਜਿਹਾ ਨਹੀਂ ਕਿਹਾ ਗਿਆ ਬਲਕਿ ਇਹ ਗੱਲ ਉਨ੍ਹਾਂ ਨੇ 22 ਜਨਵਰੀ ਨੂੰ ਜਦੋਂ ਆਬਜੈਕਟਿਵ ਰੈਜੋਲਿਊਸ਼ਨ ਸੰਵਿਧਾਨ ਦਾ ਕੰਸਟੀਚੂਐਂਟ ਅਸੈਂਬਲੀ ਵਿਚ ਪੇਸ਼ ਕੀਤਾ ਗਿਆ, ਵਿੱਚ ਕਹੀ ਕਿ The Union would have only three subjects i.e. of Defence, Foreign Affairs and Communication with Autonomous State having all residuary powers.

ਪੰਡਿਤ ਜਵਾਹਰ ਲਾਲ ਨਹਿਰੂ ਦੇ ਇਹ ਲਫਜ਼ ਸਨ ਕਿ:— Pt. Jawaharlal Nehru had described this resolution as it is declaration, it is a pledge, it is an under taking before the world before the millions of Indians and therefore, in the nature of Oath which we mean to keep.

ਇਹ ਗੱਲ ਪੰਡਿਤ ਜਵਾਹਰ ਲਾਲ ਨਹਿਰੂ ਨੇ ਕਹੀ ਸੀ ਅਤੇ ਇਹ ਵਾਅਦੇ ਕਾਂਸਟੀਚੂਐਂਟ ਅਸੈਂਬਲੀ ਵਿਚ ਕੀਤੇ ਗਏ। ਕਾਂਸਟੀਚੂਐਂਟ ਅਸੈਂਬਲੀ ਔਰ ਪਵਿਤਰ ਸਦਨ

[ਸਰਦਾਰ ਮਨਜੀਤ ਸਿੰਘ ਕਲਕੱਤਾ]

ਵਿਚ ਜੋ ਗੱਲਾਂ ਕਹੀਆਂ ਗਈਆਂ ਹੋਣ ਉਸ ਤੋਂ ਇਹ ਬੰਦੇ ਮੁੱਕਰ ਗਏ ਹਨ । ਅਸੀਂ ਤਾਂ ਆਨੰਦਪੁਰ ਸਾਹਿਬ ਦੇ ਮਤੇ ਵਿਚ ਕਿਹਾ ਹੈ ਕਿ ਤਿੰਨ ਸਬਜੈਕਟ ਦੀ ਬਜਾਏ 4 ਸਬਜੈਕਟ ਸੈਂਟਰ ਸਰਕਾਰ ਰੱਖ ਲਵੇ । ਇਸ ਬਾਰੇ ਸਾਡੇ ਲੀਡਰ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਨੇ ਵੀ ਕਿਹਾ ਹੈ ਅਤੇ ਕਪਟਨ ਕੰਵਲਜੀਤ ਸਿੰਘ ਜੀ ਨੇ ਕਿਹਾ ਹੈ ਕਿ ਰੈਜ਼ੀਡੁਅਰੀ ਪਾਵਰਜ਼ ਸਟੇਟ ਕੋਲ ਰਹਿਣੀਆਂ ਚਾਹੀਦੀਆਂ ਹਨ । ਇਹ ਰੈਜ਼ੀਡੁਅਰੀ ਪਾਵਰਜ਼ ਆਪ ਪੰਡਤ ਜਵਾਹਰ ਲਾਲ ਨਹਿਰੂ ਜੀ ਨੇ ਕਹੀਆਂ ਅਤੇ ਉਹ ਹੀ ਅਸੀਂ ਮੰਗਦੇ ਰਹੇ ਹਾਂ ਪਰ ਉਨ੍ਹਾਂ ਨੂੰ ਪਾਵਰਾਂ ਦੇਣ ਵਿਚ ਬੜੀ ਦਿੱਕਤ ਆਉਂਦੀ ਹੈ । ਇਨ੍ਹਾਂ ਨੂੰ ਉਦੋਂ ਵੀ ਦਿੱਕਤ ਆਉਂਦੀ ਹੈ ਜਦੋਂ ਅਸੀਂ ਪੰਜਾਬੀ ਜ਼ੁਬਾਨ ਦੀ ਗੱਲ ਕਰਦੇ ਹਾਂ ਜਾਂ ਪੰਜਾਬੀ ਭਾਸ਼ਾ ਦੀ ਗੱਲ ਕਰਦੇ ਹਾਂ । ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਆਪਣੇ ਆਪ ਨੂੰ ਦੁਨੀਆਂ ਵਿਚ ਲਾਰਜੈਸਟ ਡੈਮੋਕਰੇਸੀ ਵਾਲਾ ਦੇਸ਼ ਕਹਾਉਂਦੇ ਹਾਂ । ਇਹ ਕਾਂਗਰਸ ਆਪਣੇ ਆਪ ਨੂੰ 107 ਸਾਲ ਦੀ ਪੁਰਾਣੀ ਪਾਰਟੀ ਕਹਾਉਂਦੀ ਹੈ ਔਰ ਇਹ ਕਾਂਗਰਸ ਪਾਰਟੀ ਆਪਣੇ ਆਪ ਨੂੰ ਲੋਕਾਂ ਦੀ ਵਫਾਦਾਰ ਪਾਰਟੀ ਕਹਾਉਂਦੀ ਹੈ ।

*1.20 ਵਜੇ ਬਾਅਦ ਦੁਪਹਿਰ | (ਇਸ *ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

ਡਿਪਟੀ ਸਪੀਕਰ ਸਾਹਿਬ, 1955 ਵਿੱਚ ਜਦੋਂ ਅਸੀਂ ਪੰਜਾਬੀ ਸੂਬੇ ਦਾ ਨਾਹਰਾ ਮਾਰਦੇ ਸੀ ਤਾਂ ਕਾਂਗਰਸ ਵਾਲਿਆਂ ਨੇ ਪੰਜਾਬੀ ਸੂਬੇ ਦਾ ਨਾਅਰਾ ਨਹੀਂ ਮਾਰਨ ਦਿੱਤਾ । ਜਿਹੜੇ ਪ੍ਰੋਗਰੈਸਿਵ, ਵਿਕਸਤ ਅਤੇ ਡਿਵੈਲਪਡ ਕੰਟਰੀਜ਼ ਹਨ, ਤੁਸੀਂ ਉਥੇ ਜਾ ਕੇ ਦੇਖੋ । ਕੈਨੇਡਾ ਜਾ ਕੇ ਅਸੀਂ ਦੇਖਿਆ ਹੈ ਕਿ ਉਥੇ ਦੋ ਜ਼ੁਬਾਨਾਂ ਬੋਲੀਆਂ ਜਾਂਦੀਆਂ ਹਨ ।ਡਿਪਟੀ ਸਪੀਕਰ ਸਾਹਿਬ, ਇਕ ਜ਼ੁਬਾਨ ਫਰੈਂਚ ਹੈ ਅਤੇ ਇਕ ਇੰਗਲਿਸ਼ ਹੈ । ਫਰੈਂਚ ਜ਼ੁਬਾਨ ਬੋਲਣ ਵਾਲਾ ਕਿਊਬਿਕ ਸੂਬਾ ਹੈ । ਉਥੋਂ ਦੇ ਲੋਕਾਂ ਨੇ ਕਿਹਾ ਹੈ ਕਿ ਅਸੀਂ ਅਲੱਗ ਦੇਸ਼ ਬਣਾਉਣਾ ਚਾਹੁੰਦੇ ਹਾਂ, ਅਸੀਂ ਤੁਹਾਡੇ ਨਾਲ ਰਹਿਣਾ ਨਹੀਂ ਚਾਹੁੰਦੇ । ਉਹ ਵਿਕਸਤ ਦੇਸ਼ ਹਨ, ਉਨ੍ਹਾਂ ਨੇ ਲੋਕਾਂ ਨੂੰ ਆਜ਼ਾਦੀ ਦਿੱਤੀ ਅਤੇ ਰੈਫਰੈਂਡਮ ਕਰਾਇਆ ਗਿਆ । ਡਿਪਟੀ ਸਪੀਕਰ ਸਾਹਿਬ, ਉਥੇ ਦੋ ਵਾਰੀ ਰੈਫਰੈਂਡਮ ਹੋਇਆ ਤੇ ਅਲੱਗ ਹੋਣ ਵਾਲੇ ਲੋਕ ਹਾਰ ਗਏ । ਕੈਨੇਡਾ ਦੀ ਯੂਨਿਟੀ ਬਚ ਗਈ । ਕੀ ਇਹ ਭਾਰਤ ਦੀ ਯੂਨਿਟੀ ਇਸ ਤਰੀਕੇ ਨਾਲ ਬਚਾਉਣਗੇ ਜਿਹੜੇ ਤਰੀਕੇ ਇਹ ਵਰਤ ਰਹੇ ਹਨ ? ਇਹ ਹਰ ਗੱਲ ਤੇ ਕਹਿ ਦਿੰਦੇ ਹਨ ਕਿ ਭਾਰਤ ਦੀ ਯੂਨਿਟੀ ਨੂੰ ਖਤਰਾ ਹੈ । ਇਨ੍ਹਾਂ ਦੇ ਲੀਡਰ ਜਵਾਹਰ ਲਾਲ ਨਹਿਰੂ ਨੇ ਇਹ ਗੱਲ ਕਹੀ ਜੋ ਮੈਨੂੰ ਕੱਲ ਵਾਂਗੀ ਯਾਦ ਹੈ । ਮੈਂ ਵੀ ਸਟੂਡੈਂਟ ਵਰਕਰ ਦੇ ਤੌਰ ਤੇ 1955 ਵਿੱਚ ਅਕਾਲੀ ਮੋਰਚੇ ਤੇ ਗਿਆ ਹੋਇਆ ਹਾਂ ਤੇ ਫਿਰ 1960 ਦੇ ਮੋਰਚੇ ਵਿੱਚ ਵੀ ਗਿਆ ਹੋਇਆ ਹਾਂ । ਮੈਨੂੰ ਇਹ ਵੀ ਪਤਾ ਹੈ ਕਿ ਰੁਦਰਪੁਰ ਵਿੱਚ ਤਰਾਈ ਦੇ ਇਲਾਕੇ ਦੇ ਸਿੱਖਾਂ ਨੇ ਉਥੇ ਕਿਸ ਤਰ੍ਹਾਂ ਸੱਪਾਂ ਦੀਆਂ ਸਿਰੀਆਂ ਮਿੱਧ ਮਿੱਧ ਕੇ ਉਸ ਨੂੰ ਆਬਾਦ ਕੀਤਾ ਤੇ ਅੱਜ ਉਨ੍ਹਾਂ ਲੋਕਾਂ ਦੀਆਂ ਭਾਵਨਾਵਾਂ ਨੂੰ ਕੁਚਲ ਕੇ ਉਸ

ਊਧਮ ਸਿੰਘ ਨਗਰ ਇਲਾਕੇ ਨੂੰ ਉਤਰਾਂਚਲ ਸੂਬੇ ਨਾਲ ਜੋੜਿਆ ਜਾ ਰਿਹਾ ਹੈ। ਸਪੀਕਰ ਸਾਹਿਬ, ਇਸੇ ਕਰਕੇ ਅਸੀਂ ਮੰਗਿਆ ਹੈ ਕਿ ਸੈਂਟਰ ਦੀ ਗੌਰਮਿੰਟ ਨੂੰ ਇੰਨੇ ਅਧਿਕਾਰ ਨਹੀਂ ਹੋਣੇ ਚਾਹੀਦੇ। ਇਕ ਸੂਬਾ ਬਣਾਉਣ ਦੀਆਂ ਕੋਈ ਸ਼ਰਤਾਂ ਹੋਣੀਆਂ ਚਾਹੀਦੀਆਂ ਹਨ। ਹੁਣ ਨਵੇਂ ਸੂਬੇ ਕਿਵੇਂ ਬਣਾਏ ਜਾਂਦੇ ਹਨ? ਇਸ ਮੁਤੱਲਕ ਨਾ ਇਨ੍ਹਾਂ ਨੇ ਲੈਂਗੂਏਜ ਦਾ ਖਿਆਲ ਕੀਤਾ, ਨਾ ਕਾਂਟੀਗੁਇਟੀ ਦਾ ਖਿਆਲ ਕੀਤਾ, ਨਾ ਹਾਈਟ ਦਾ ਖਿਆਲ ਕੀਤਾ, ਨਾ ਕਲਚਰ ਦਾ ਖਿਆਲ ਕੀਤਾ ਤੇ ਨਾ ਹੀ ਲੋਕਾਂ ਦੀਆਂ ਭਾਵਨਾਵਾਂ ਦਾ ਖਿਆਲ ਕੀਤਾ ਤੇ ਇਨ੍ਹਾਂ ਸਭ ਚੀਜ਼ਾਂ ਦੇ ਉਲਟ ਇਸ ਜ਼ਿਲ੍ਹੇ ਨੂੰ ਉਸ ਸੂਬੇ ਨਾਲ ਸ਼ਾਮਲ ਕਰਨ ਦਾ ਫੈਸਲਾ ਕੀਤਾ ਗਿਆ।

ਡਿਪਟੀ ਸਪੀਕਰ ਸਾਹਿਬ, ਸ਼੍ਰੋਮਣੀ ਅਕਾਲੀ ਦਲ ਹਮੇਸ਼ਾ ਇਨ੍ਹਾਂ ਦੇ ਜ਼ਬਰ ਦਾ ਸ਼ਿਕਾਰ ਰਿਹਾ ਹੈ, ਸਿੱਖ ਕੌਮ ਹਮੇਸ਼ਾ ਇਨ੍ਹਾਂ ਦੇ ਜ਼ਬਰ ਦਾ ਸ਼ਿਕਾਰ ਰਹੀ ਹੈ। ਅਸੀਂ ਇਸੇ ਕਰਕੇ ਇਹ ਮਤਾ ਲਿਆਂਦਾ ਹੈ। ਸਪੀਕਰ ਸਾਹਿਬ, ਸਾਰੇ ਮੁਲਕ ਵਿੱਚ ਭਾਸ਼ਾ ਦੇ ਆਧਾਰ ਤੇ ਪ੍ਰਾਂਤ ਬਣਾਏ ਗਏ। ਆਂਧਰਾ ਪ੍ਰਦੇਸ਼ ਨਾ ਬਣਿਆ ਤਾਂ ਉਥੇ ਰੰਮੂਲੂ ਨੇ ਵਰਤ ਰਖਿਆ ਤੇ ਜੱਦੋ-ਜਹਿਦ ਕੀਤੀ। ਉਸ ਦਾ ਵਰਤ ਪੂਰਾ ਹੋ ਗਿਆ ਤੇ ਆਂਧਰਾ ਪ੍ਰਦੇਸ਼ ਸੂਬਾ ਕਾਰਵ-ਆਊਟ ਕਰ ਦਿੱਤਾ ਗਿਆ, ਬਣਾ ਦਿੱਤਾ ਗਿਆ ਪਰ ਪੰਜਾਬ ਨਾਲ ਹਮੇਸ਼ਾ ਤੋਂ ਹੀ ਧੱਕਾ ਹੁੰਦਾ ਰਿਹਾ। ਸਾਰੇ ਹਿੰਦੁਸਤਾਨ ਵਿੱਚ ਰੀ-ਆਰਗੇਨਾਈਜ਼ੇਸ਼ਨ ਦਾ ਬੇਸ ਲਿੰਗੁਇਸਟਿਕ ਹੈ। ਸਾਡੇ ਨਾਲ ਵਧੇਰੇ ਜ਼ੁਲਮ ਹੋਏ ਪਰ ਇਹ ਪਾਰਟੀ ਬੋਲੀ ਨਹੀਂ। ਚੰਡੀਗੜ੍ਹ ਨੂੰ ਬਣਾਇਆ ਗਿਆ ਤੇ ਪੰਜਾਬ ਦੀ ਰਾਜਧਾਨੀ ਦੀ ਜਗ੍ਹਾ ਯੂ. ਟੀ. ਡਿਕਲੇਅਰ ਕਰ ਦਿੱਤਾ ਗਿਆ। ਇਹ ਇਨ੍ਹਾਂ ਦੇ ਲੀਡਰਾਂ ਦੀ ਵਰਡਿੰਗ ਹੈ, ਤੁਸੀਂ ਪ੍ਰੋਸੀਡਿੰਗਾਂ ਕਢਾ ਕੇ ਦੇਖ ਲਓ, ਗੁਲਜ਼ਾਰੀ ਲਾਲ ਨੰਦਾ ਨੇ ਉਦੋਂ ਕਿਹਾ ਕਿ ਅਸੀਂ ਇਨ੍ਹਾਂ ਨੂੰ ਪੰਜਾਬੀ ਸੂਬਾ ਦਿਆਂਗੇ ਤੇ ਸਿੱਖ ਜਿਹੜੇ ਹਨ, ਉਹ ਰੋਣਗੇ, ਉਹ ਸੂਬਾ ਦਿਆਂਗੇ। ਨਾ ਇਹ ਫਾਈਨਾਂਸ਼ੀਅਲੀ ਵਾਈਬਲ ਹੋਵੇਗਾ, ਨਾ ਕੋਈ ਇਨ੍ਹਾਂ ਨੂੰ ਪਹਾੜ ਦਿੱਤਾ ਜਾਵੇਗਾ, ਇਨ੍ਹਾਂ ਦੀ ਰਾਜਧਾਨੀ ਖੋਹ ਲਈ, ਹੈੱਡ ਵਰਕਸ ਖੋਹ ਲਏ, ਪਾਣੀ ਖੋਹ ਲਿਆ। ਇਹ ਅਨਿਆਂ ਜੋ ਕੀਤਾ ਗਿਆ, ਉਹ ਕਿਸ ਕਰਕੇ ਕੀਤਾ ਗਿਆ? ਅਸੀਂ ਹੈੱਡ-ਵਰਕਸ ਕੀ ਪਾਕਿਸਤਾਨ ਲੈ ਜਾਣੇ ਹਨ? ਅਸੀਂ ਚੰਡੀਗੜ੍ਹ ਜਿਹੜਾ ਹੈ, ਕੀ ਹੋਰ ਕਿਸੇ ਮੁਲਕ ਵਿੱਚ ਮਿਲਾਉਣ ਲੱਗੇ ਹਾਂ? ਅਸੀਂ ਜਿਹੜੇ ਪੰਜਾਬੀ ਬੋਲਦੇ ਇਲਾਕਿਆਂ ਦੀ ਮੰਗ ਕੀਤੀ, ਕੀ ਉਹ ਹੋਰ ਕਿਧਰੇ ਚਲੇ ਜਾਣੇ ਹਨ? ਕਿਉਂ ਸਾਡੀ ਦੇਸ਼ ਭਗਤੀ ਤੇ ਸ਼ੱਕ ਕੀਤਾ ਜਾਂਦਾ ਹੈ? ਕਿਉਂ ਕਿਹਾ ਜਾਂਦਾ ਹੈ ਕਿ ਅਸੀਂ ਫਿਰਕਾਪ੍ਰਸਤ ਹਾਂ ਤੇ ਮੁਲਕ ਨੂੰ ਡਿਵਾਇਡ ਕਰਨਾ ਚਾਹੁੰਦੇ ਹਾਂ? ਹਿੰਦੁਸਤਾਨ ਨੂੰ ਤਾਂ ਤੁਸੀਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਡਿਵਾਈਡ ਕੀਤਾ ਹੈ। ਇਹ ਇਨ੍ਹਾਂ ਦੇ ਲੀਡਰਾਂ ਨੇ ਕਿਹਾ ਕਿ ਅਸੀਂ ਹਿੰਦੁਸਤਾਨ ਨੂੰ ਡਿਵਾਈਡ ਨਹੀਂ ਕਰਾਂਗੇ ਤੇ ਜੇ ਕਮਿਊਨਲ ਲਾਈਨ ਤੇ ਬਣਿਆ ਤਾਂ ਸਾਡੀਆਂ ਲਾਸ਼ਾਂ ਤੇ ਪਾਕਿਸਤਾਨ ਬਣੇਗਾ। ਪਰ ਸਪੀਕਰ ਸਾਹਿਬ, ਬਾਅਦ ਵਿੱਚ ਇਹੀ ਜਿਊਂਦੀਆਂ ਲਾਸ਼ਾਂ ਦਿੱਲੀ ਤੇ ਰਾਜ ਕਰਦੀਆਂ ਰਹੀਆਂ। ਇਨ੍ਹਾਂ ਨੂੰ ਸ਼ਰਮ ਨਹੀਂ ਆਈ। ਇਸ

[ਸਰਦਾਰ ਮਨਜੀਤ ਸਿੰਘ ਕਲਕੱਤਾ]

ਵਕਤ ਵੀ ਸ਼੍ਰੋਮਣੀ ਅਕਾਲੀ ਦਲ ਦਾ ਜਿਹੜਾ ਪ੍ਰਧਾਨ ਸੀ, ਸ਼੍ਰੀਮਾਨ ਮਾਸਟਰ ਤਾਰਾ ਸਿੰਘ, ਉਸ ਨੇ ਲਾਹੌਰ ਅਸੈਂਬਲੀ ਵਿੱਚ ਪਾਕਿਸਤਾਨ ਮੁਰਦਾਬਾਦ ਦਾ ਨਾਅਰਾ ਲਗਾਇਆ ਤੇ ਪਾਕਿਸਤਾਨ ਦਾ ਝੰਡਾ ਪਾੜਿਆ । ਡਿਪਟੀ ਸਪੀਕਰ ਸਾਹਿਬ, ਅਸੀਂ ਉਧਰ ਸਾਰਾ ਕੁਝ ਛੱਡ ਕੇ ਹਿੰਦੁਸਤਾਨ ਆਏ ਤੇ ਸਾਨੂੰ ਰਿਫਿਊਜੀ ਤੇ ਸ਼ਰਨਾਰਥੀ ਕਿਹਾ ਗਿਆ । ਇਨ੍ਹਾਂ ਨੇ ਸਾਡੇ ਨਾਲ ਇਕ ਹੋਰ ਧੱਕਾ ਕੀਤਾ । ਸਾਨੂੰ ਕਿਹਾ ਕਿ ਇਹ ਜਰਾਇਮਪੇਸ਼ਾ ਕੌਮ ਹੈ । ਹੋਮ ਮਨਿਸਟਰੀ ਨੇ ਸਾਨੂੰ ਇਹ ਇਨਾਮ ਦਿੱਤਾ । ਸਾਡੀ ਬੋਲੀ ਨਾਲ ਵਿਤਕਰਾ ਕੀਤਾ, ਸਾਡੇ ਸੂਬੇ ਨਾਲ ਵਿਤਕਰਾ ਕੀਤਾ । ਇਹ ਬੜੀ ਲੰਮੀ ਕਹਾਣੀ ਹੈ, ਇਸ ਗੱਲ ਤੇ ਇਸੇ ਕਰਕੇ ਸ਼੍ਰੋਮਣੀ ਅਕਾਲੀ ਦਲ ਨੇ ਇਸ ਗੱਲ ਦਾ ਫੈਸਲਾ ਕੀਤਾ ਅਤੇ ਆਪਣਾ ਪਾਲਿਸੀ ਪ੍ਰੋਗਰਾਮ ਬਣਾਇਆ ਤੇ ਉਹੀ ਪਾਲਿਸੀ ਪ੍ਰੋਗਰਾਮ ਹੈ ਜਿਸ ਤੇ ਅੱਜ ਸਾਰਾ ਮੁਲਕ ਖੜ੍ਹਾ ਹੈ । ਅੱਜ ਸਾਰਾ ਮੁਲਕ ਕਹਿ ਰਿਹਾ ਹੈ ਕਿ ਰੈਜ਼ੀਡੂਅਰੀ ਪਾਵਰਜ਼ ਜਿਹੜੀਆਂ ਹਨ, ਉਹ ਸੈਂਟਰ ਕੋਲ ਨਹੀਂ, ਸਾਡੇ ਕੋਲ ਹੋਣੀਆਂ ਚਾਹੀਦੀਆਂ ਹਨ, ਸਟੇਟਾਂ ਕੋਲ ਹੋਣੀਆਂ ਚਾਹੀਦੀਆਂ ਹਨ । ਸੈਂਟਰ ਦਾ ਜਿਹੜਾ ਫਾਈਨਾਂਸ ਕਮਿਸ਼ਨ ਬਣਿਆ ਹੈ, ਇਸ ਨੇ ਵੀ ਸਟੇਟਾਂ ਨਾਲ ਧੱਕਾ ਕੀਤਾ ਹੈ । ਉਸ ਦੇ ਬਾਰੇ ਕੈਪਟਨ ਕੰਵਲਜੀਤ ਸਿੰਘ ਨੇ ਠੀਕ ਹੀ ਕਿਹਾ ਸੀ । ਉਸ ਨੇ ਜਿਹੜਾ ਧੱਕਾ ਸਟੇਟਾਂ ਨਾਲ ਕੀਤਾ, ਉਸ ਦੇ ਖਿਲਾਫ਼ ਹੁਣੇ ਜਿਹੇ ਇਕ ਕਾਨਕਲੇਵ ਮੁੱਖ ਮੰਤਰੀਆਂ ਦੀ ਹੋਈ ਹੈ । ਉਸ ਵਿੱਚ ਕਿਹਾ ਗਿਆ ਹੈ ਕਿ ਫਾਈਨਾਂਸ ਕਮਿਸ਼ਨ ਅਤੇ ਪਲੈਨਿੰਗ ਕਮਿਸ਼ਨ ਨੂੰ ਐਨੇ ਜ਼ਿਆਦਾ ਅਧਿਕਾਰ ਨਹੀਂ ਹੋਣੇ ਚਾਹੀਦੇ । ਅੱਜ ਦੇਸ਼ ਵਿੱਚ ਗੁਰਬਤ ਹੈ, ਅੱਜ ਦੇਸ਼ ਵਿੱਚ ਬੇਰੁਜ਼ਗਾਰੀ ਹੈ । ਇਹ ਇਸ ਕਰਕੇ ਹੈ ਕਿ ਦਿੱਲੀ ਦੇ ਏ. ਸੀ. ਕਮਰਿਆਂ ਵਿੱਚ ਬੈਠ ਕੇ ਉਹ ਲੋਕ ਸਕੀਮਾਂ ਬਣਾਉਂਦੇ ਹਨ, ਜਿਨ੍ਹਾਂ ਨੂੰ ਅਸਲ ਹਕੀਕਤ ਦਾ ਪਤਾ ਨਹੀਂ ਹੈ । ਇਨ੍ਹਾਂ ਸਕੀਮਾਂ ਦਾ ਲੋਕਾਂ ਨੂੰ ਕੋਈ ਫਾਇਦਾ ਨਹੀਂ ਪਹੁੰਚਦਾ, ਉਹ ਉਪਰ ਉਪਰ ਹੀ ਰਹਿ ਜਾਂਦੀਆਂ ਹਨ । ਸ਼੍ਰੋਮਣੀ ਅਕਾਲੀ ਦਲ ਲੋਕਾਂ ਦੀਆਂ ਭਾਵਨਾਵਾਂ ਨੂੰ ਸਮਝਦਾ ਹੈ । ਇਸ ਨੂੰ ਇਸ ਖਿੱਤੇ ਨਾਲ ਵੀ ਅਤੇ ਇਸ ਦੇਸ਼ ਨਾਲ ਵੀ ਪਿਆਰ ਹੈ । ਪਰ ਦੇਸ਼ ਨਾਲ ਪਿਆਰ ਹੋਣ ਦਾ ਮਤਲਬ ਇਹ ਨਹੀਂ ਕਿ ਅਸੀਂ ਆਪਣੇ ਪ੍ਰਾਂਤ ਨੂੰ ਪਿਆਰ ਨਹੀਂ ਕਰਦੇ, ਆਪਣੇ ਧਰਮ ਨੂੰ ਪਿਆਰ ਨਹੀਂ ਕਰਦੇ । ਦੇਸ਼ ਨਾਲ ਪਿਆਰ ਹੋਣ ਦਾ ਮਤਲਬ ਇਹ ਨਹੀਂ ਕਿ ਅਸੀਂ ਆਪਣੀ ਭਾਸ਼ਾ ਨੂੰ ਵਿਸਾਰ ਦੇਈਏ, ਆਪਣੇ ਕਲਚਰ ਨੂੰ ਵਿਸਾਰ ਦੇਈਏ । ਇਹ ਤਾਂ ਔਰੰਗਜ਼ੇਬ ਦਾ ਫੁਰਮਾਨ ਸੀ । ਆਨੰਦਪੁਰ ਸਾਹਿਬ ਦਾ ਨਾਂ ਤਾਂ ਸਭ ਤੋਂ ਵੱਡਾ ਹੈ । ਜਦੋਂ ਅੰਮ੍ਰਿਤਸਰ ਦਾ ਨਾਂ ਆਉਂਦਾ ਹੈ, ਜਦੋਂ ਆਨੰਦਪੁਰ ਸਾਹਿਬ ਦਾ ਨਾਂ ਆਉਂਦਾ ਹੈ ਤਾਂ ਇਨ੍ਹਾਂ ਨੂੰ ਕਾਂਬਾ ਛਿੜ ਜਾਂਦਾ ਹੈ । ਕਿਉਂ ਕਾਂਬਾ ਛਿੜਦਾ ਹੈ ? ਆਨੰਦਪੁਰ ਸਾਹਿਬ ਤਾਂ ਉਹ ਜਗ੍ਹਾ ਹੈ, ਜਿਸ ਜਗ੍ਹਾ ਤੇ ਕਸ਼ਮੀਰੀ ਪੰਡਤ ਚੱਲ ਕੇ ਆਏ ਸੀ, ਪੰਡਤ ਜਵਾਹਰ ਲਾਲ ਨਹਿਰੂ ਦੇ ਐਨਸੈਸਟਰ ਚੱਲ ਕੇ ਆਏ

1.27* ਵਜੇ ਬਾਅਦ ਦੁਪਹਿਰ

(ਇਸ *ਸਮੇਂ ਸ਼੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

ਸੀ ਅਤੇ ਤਿਲਕ, ਜੰਞੂ ਦੀ ਰਾਖੀ ਲਈ ਗੁਰੂ ਤੇਗ ਬਹਾਦਰ ਜੀ ਨੇ ਆਪਣਾ ਬਲੀਦਾਨ ਦਿੱਤਾ ਸੀ :—

ਤਿਲਕ ਜੰਞੂ ਰਾਖਾ ਪ੍ਰਭ ਤਾ ਕਾ
ਕੀਨੋ ਬਡੋ ਕਲੂ ਮਹਿ ਸਾਕਾ ॥

ਇਸ ਕਰਕੇ ਮੈਂ ਬੇਨਤੀ ਕਰਦਾ ਹਾਂ ਕਿ ਆਨੰਦਪੁਰ ਸਾਹਿਬ ਦੇ ਨਾਂ ਤੋਂ ਨਾ ਘਬਰਾਓ ।

———

## INTIMATION BY THE SPEAKER TO THE HOUSE

**ਸ੍ਰੀ ਸਪੀਕਰ** : ਮੈਂ ਹਾਊਸ ਦੇ ਆਨਰੇਬਲ ਮੈਂਬਰਜ਼ ਨੂੰ ਇਹ ਦੱਸਣ ਦੀ ਖੁਸ਼ੀ ਲੈ ਰਿਹਾ ਹਾਂ ਕਿ ਸਾਡੇ ਹਾਊਸ ਦੀ ਕਾਰਵਾਈ ਵੇਖਣ ਲਈ ਹਰਿਆਣਾ ਦੇ ਸਪੀਕਰ, ਸ੍ਰੀ ਸਤਬੀਰ ਸਿੰਘ ਕਾਦੀਅਨ ਜੀ ਆਏ ਹਨ । ਮੈਂ ਇਨ੍ਹਾਂ ਨੂੰ ਵੈਲਕਮ ਕਰਦਾ ਹਾਂ ਅਤੇ ਇਨ੍ਹਾਂ ਦਾ ਧੰਨਵਾਦੀ ਹਾਂ ।

———

## RESOLUTION REGARDING RECOMMENDATION TO THE STATE GOVERNMENT TO PRESENT THE 1973 ANANDPUR SAHIB RESOLUTION BEFORE THE CONSTITUTION REVIEW PANEL (*Resumption*)

**ਸਰਦਾਰ ਮਨਜੀਤ ਸਿੰਘ ਕਲਕੱਤਾ** : ਸੋ, ਮੈਂ ਕਹਿ ਰਿਹਾ ਸੀ ਕਿ ਆਨੰਦਪੁਰ ਸਾਹਿਬ ਦੇ ਨਾਂ ਤੋਂ ਘਬਰਾਉਣ ਦੀ ਕੋਈ ਲੋੜ ਨਹੀਂ ਹੈ । ਆਨੰਦਪੁਰ ਸਾਹਿਬ ਦਾ ਨਾਂ ਕਿਸੇ ਘੱਟ ਗਿਣਤੀ ਅਤੇ ਕਿਸੇ ਘੱਟ ਧਾਰਮਿਕ ਫਿਰਕੇ ਦੀ ਆਜ਼ਾਦੀ ਖੋਹਣ ਦੇ ਵਿਰੁੱਧ ਉਸ ਦੀ ਆਜ਼ਾਦੀ ਦਾ ਇਕ ਪਵਿੱਤਰ ਜਾਮਨ ਹੈ । ਇਤਿਹਾਸ ਇਸ ਗੱਲ ਦਾ ਗਵਾਹ ਹੈ ਅਤੇ ਮੈਂ ਵਿਸਥਾਰ ਵਿੱਚ ਨਹੀਂ ਜਾਣਾ ਚਾਹੁੰਦਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਆਨੰਦਪੁਰ ਸਾਹਿਬ ਦੇ ਨਾਂ ਨਾਲ ਅਲਰਜੀ ਨਾ ਰੱਖੀਏ । ਇਨ੍ਹਾਂ ਲੋਕਾਂ ਨੂੰ ਅਲਰਜੀ ਹੁੰਦੀ ਹੈ, ਜਿਥੇ ਆਨੰਦਪੁਰ ਸਾਹਿਬ ਦਾ ਨਾਂ ਆਵੇ ਅਤੇ ਜਿਥੇ ਸਿੱਖਾਂ ਦਾ ਨਾਂ ਆਵੇ । ਪਿੱਛੇ ਜਿਹੇ ਇਕ ਗੋਲ ਮੇਜ਼ ਕਾਨਫਰੰਸ ਹੋਈ ਸੀ ਜਿਹੜੀ ਕਿ ਦਿੱਲੀ ਦੇ ਇੰਟਰਨੈਸ਼ਨਲ ਸੈਂਟਰ ਵਿੱਚ ਹੋਈ ਸੀ । ਉਸ ਵਿੱਚ ਸਾਰੀਆਂ ਪਾਰਟੀਆਂ ਦੇ ਨੁਮਾਇੰਦੇ ਸ਼ਾਮਲ ਹੋਏ ਸੀ । ਮੈਂ ਉਸ ਵੇਲੇ ਸ਼੍ਰੋਮਣੀ ਅਕਾਲੀ ਦਲ ਦਾ ਜਨਰਲ ਸੈਕਟਰੀ ਸੀ । ਬਾਦਲ ਸਾਹਿਬ ਅਤੇ ਟੌਹੜਾ ਸਾਹਿਬ ਉਸ ਵੇਲੇ ਜੇਲ੍ਹ ਵਿੱਚ ਸਨ । ਇਸ ਕਰਕੇ ਮੈਂ ਸ਼੍ਰੋਮਣੀ ਅਕਾਲੀ ਦਲ ਦਾ ਪ੍ਰਤੀਨਿਧੀ ਬਣ ਕੇ ਉਥੇ ਗਿਆ ਸੀ । ਕਾਂਗਰਸ ਵੱਲੋਂ ਉਥੇ ਸਰਦਾਰ ਦਰਬਾਰਾ ਸਿੰਘ ਗਏ ਸੀ । ਬੀ. ਜੇ. ਪੀ. ਅਤੇ ਸੀ. ਪੀ. ਆਈ. ਦੇ ਪ੍ਰਤੀਨਿਧੀ ਵੀ ਉਥੇ ਗਏ ਸੀ । ਆਨੰਦਪੁਰ ਸਾਹਿਬ ਦੇ ਮਤੇ ਤੇ ਕਾਨਫਰੰਸ ਹੋ ਰਹੀ ਸੀ । ਜਦੋਂ ਉਥੇ ਆਨੰਦਪੁਰ ਸਾਹਿਬ ਦਾ ਮਤਾ ਆਇਆ ਤਾਂ

ਕਈ ਲੋਕ ਕਹਿਣ ਲੱਗੇ ਕਿ ਇਹ 1978 ਦਾ ਮਤਾ ਹੈ । ਸਰਦਾਰ ਦਰਬਾਰਾ ਸਿੰਘ ਕਹਿਣ ਲੱਗੇ ਕਿ ਇਹ ਅਕਾਲੀ ਸਾਨੂੰ ਮਿਸਲੀਡ ਕਰ ਰਹੇ ਹਨ, ਇਹ 1978 ਦਾ ਮਤਾ ਹੈ ਅਤੇ 1973 ਦਾ ਮਤਾ ਨਹੀਂ ਹੈ । ਮੈਂ ਸਰਦਾਰ ਦਰਬਾਰਾ ਸਿੰਘ ਨੂੰ ਕਿਹਾ ਕਿ ਤੁਸੀਂ 1978 ਵਾਲਾ ਮਤਾ ਅਪਰੂਵ ਕਰ ਦਿਓ, ਮੈਂ ਤੁਹਾਨੂੰ 1973 ਵਾਲਾ ਮਤਾ ਵੀ ਦੇ ਦਿੰਦਾ ਹਾਂ । ਇਸ ਗੱਲ ਦਾ ਜਵਾਬ ਉਨ੍ਹਾਂ ਨੇ ਕੀ ਦੇਣਾ ਸੀ । ਮੈਂ ਉਨ੍ਹਾਂ ਨੂੰ 1973 ਦਾ ਮਤਾ ਵੀ ਦੇ ਦਿੱਤਾ । ਸਰਦਾਰ ਦਰਬਾਰਾ ਸਿੰਘ ਕਹਿਣ ਲੱਗੇ ਕਿ Big Cat has come out of the Bag. ਮੈਂ ਕਿਹਾ ਕਿ ਕਿਹੜੀ ਕੈਟ ਬੈਗ ਵਿਚੋਂ ਬਾਹਰ ਆ ਗਈ ਹੈ । ਉਹ ਕਹਿਣ ਲੱਗੇ ਕਿ ਅਹਿ ਵੇਖੋ, ਇਨ੍ਹਾਂ ਨੇ ਲਿਖਿਆ ਹੈ— ਖਾਲਸਾ ਜੀ ਕੇ ਬੋਲ ਬਾਲੇ । ਮੈਂ ਕਿਹਾ ਕਿ ਜੇ ਤੁਹਾਡੇ ਬੋਲ ਬਾਲੇ ਹੋਣ ਤਾਂ ਸਾਨੂੰ ਤਾਂ ਕੋਈ ਇਤਰਾਜ਼ ਨਹੀਂ ਹੁੰਦਾ । ਖਾਲਸਾ ਜੀ ਦੇ ਬੋਲਬਾਲੇ ਨੇ ਤਾਂ ਹਿੰਦੁਸਤਾਨ ਤੇ ਹੁੰਦੇ ਹਮਲੇ ਬੰਦ ਕਰਵਾ ਦਿੱਤੇ । ਖਾਲਸੇ ਦੇ ਬੋਲਬਾਲੇ ਨੇ ਹਿੰਦੁਸਤਾਨ ਨੂੰ ਗੁਲਾਮੀ ਤੋਂ ਸਵਾਧੀਨਤਾ ਦਿਵਾ ਦਿੱਤੀ । ਖਾਲਸੇ ਦੇ ਬੋਲਬਾਲੇ ਨੇ ਜਦੋਂ ਹੁਕਮਰਾਨਾਂ ਵਲੋਂ ਐਮਰਜੰਸੀ ਲਾਈ ਗਈ ਤਾਂ ਹੁਕਮਰਾਨਾਂ ਦੇ ਇਸ ਫੈਸਲੇ ਦੇ ਖਿਲਾਫ ਐਮਰਜੰਸੀ ਦੇ ਵਿਰੁੱਧ ਮੋਰਚਾ ਲਾਇਆ ਅਤੇ ਐਮਰਜਸੀ ਹਟਵਾ ਦਿੱਤੀ । ਇਨ੍ਹਾਂ ਤੋਂ ਡਰਨ ਦੀ ਕੀ ਲੋੜ ਹੈ । ਮੈਂ ਕਿਹਾ ਕਿ ਮੈਂ ਇਸ ਦਾ 'ਬੋਲ-ਬਾਲੇ' ਦਾ ਟਰਾਂਸਲੇਸ਼ਨ ਅੰਗਰੇਜ਼ੀ ਵਿੱਚ ਕਰ ਦਿੰਦਾ ਹਾਂ । 'ਬੋਲ' ਸ਼ਬਦ ਦਾ ਅਰਥ ਹੈ Voice 'ਬਾਲੇ' ਸ਼ਬਦ ਦਾ ਅਰਥ ਹੈ Strength.- We want a strong voice in the Indian polity and Indian political affairs. What is wrong in it ? ਮੈਂ ਕਿਹਾ ਕਿ ਤੁਸੀਂ ਨਹੀਂ ਚਾਹੁੰਦੇ ਕਿ ਹਿੰਦੁਸਤਾਨ ਵਿੱਚ ਸਾਡੀ ਸੱਚ ਦੀ ਆਵਾਜ਼ ਸੁਣੀ ਜਾਏ । ਤੁਸੀਂ ਬਹੁ-ਗਿਣਤੀ ਦੇ ਜ਼ੋਰ ਨਾਲ ਸਾਡੀ ਗੱਲ ਨੂੰ ਦਬਾਉਣਾ ਚਾਹੁੰਦੇ ਹੋ । ਜੋ ਅਰਜੁਨ ਤੇ ਯੁਧਿਸ਼ਟਰ ਦੀ ਸੋਚ ਸੀ, ਜਿਸ ਤਰੀਕੇ ਨਾਲ ਡਰੱਮ ਵਜਾ ਕੇ ਸ਼ੰਖ ਵਜਾ ਕੇ ਯੁੱਧ ਜਿੱਤ ਲਿਆ ਸੀ । ਜਦੋਂ ਕਿਹਾ ਸੀ ਕਿ ਅਸ਼ਵਥਾਮਾ ਨੇ ਹਤਾਹਤ ਦੇ ਨਾਲ ਡ੍ਰਮ ਦੇ ਸ਼ੋਰ ਵਿੱਚ ਕਹਿ ਦਿੱਤਾ 'ਗਜ' । ਅਸੀਂ ਕਹਿਣਾ ਚਾਹੁੰਦੇ ਹਾਂ ਕਿ ਸਾਡੀ ਸੱਚ ਦੀ ਆਵਾਜ਼ ਨੂੰ ਡ੍ਰਮ ਵਜਾ ਵਜਾ ਕੇ ਦਬਾਓ ਨਾ ਬਲਕਿ ਸਾਡੀ ਸੱਚ ਦੀ ਆਵਾਜ਼ ਨੂੰ ਪ੍ਰਫੁੱਲਿਤ ਹੋ ਜਾਣ ਦਿਓ ।

**ਸ਼੍ਰੀ ਸਪੀਕਰ** : ਹੁਣ ਵਾਈਂਡ-ਅੱਪ ਕਰੋ ਜੀ ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ਇਨ੍ਹਾਂ ਦਾ ਦੂਸਰਾ ਇਤਰਾਜ਼ ਇਹ ਸੀ ਕਿ ਅਸੀਂ ਇਹ ਕਹਿੰਦੇ ਹਾਂ ਕਿ ਸਿੱਖਾਂ ਦੇ ਵਾਸਤੇ ਇਕ ਅਜਿਹਾ ਖਿੱਤਾ ਦਿੱਤਾ ਜਾਵੇ ਜਿਸ ਦੇ ਵਿੱਚ ਸਿੱਖ ਕੌਮ ਦੇ ਜਜ਼ਬਾਤ ਪ੍ਰਫੁੱਲਿਤ ਹੋ ਸਕਣ । ਮੈਂ ਕਿਹਾ ਜੀ ਕਿ ਜੇ ਇਸ ਦੀ ਟਰਾਂਸਲੇਸ਼ਨ ਕੀਤੀ ਜਾਏ ਤਾਂ ਦੇਸ਼ ਦਾ ਮਤਲਬ ਹੈ ਕਿ ਜਿਓਗ੍ਰਾਫੀਕਲ ਏਰੀਆ ਅਤੇ ਇਸ ਦਾ ਪੁਲੀਟੀਕਲ ਅਤੇ ਕਾਂਸਟੀਚਿਊਸ਼ਨਲ ਸੈਟ-ਅੱਪ । ਇਹ ਉਹੀ ਗੱਲ ਹੈ ਜਿਹੜੀ ਪੰਡਿਤ ਜਵਾਹਰ ਲਾਲ ਨਹਿਰੂ ਨੇ ਕਲਕੱਤੇ ਵਿੱਚ 1946 ਵਿੱਚ ਕੀਤੀ ਸੀ ਔਰ ਉਹੀ ਗੱਲ ਅਸੀਂ ਮੁੜ ਕੇ ਦੁਹਰਾਈ ਹੈ । ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਮਤੇ ਨਾਲ ਹਿੰਦੁਸਤਾਨ ਦੇ ਲੋਕਾਂ ਨੂੰ ਡਰਾਓ ਨਾ ਕਿ ਜੀ ਆਨੰਦਪੁਰ ਸਾਹਿਬ ਦਾ ਮਤਾ

ਵੱਖਵਾਦੀ ਹੈ । ਜੇ ਇਹ ਲਾਗੂ ਹੋ ਗਿਆ ਤਾਂ ਇਹ ਦੇਸ਼ ਦੇ ਟੁਕੜੇ ਕਰੇਗਾ । ਸ਼੍ਰੋਮਣੀ ਅਕਾਲੀ ਦਲ ਅਤੇ ਖਾਲਸਾ ਪੰਥ ਦੇਸ਼ ਦੀ ਯੂਨਿਟੀ ਵਾਸਤੇ ਹਮੇਸ਼ਾ ਲੜਦਾ ਰਿਹਾ ਹੈ ਅਤੇ ਅੱਗੇ ਵਾਸਤੇ ਵੀ ਇਹ ਹਮੇਸ਼ਾ ਹੀ ਲੜਦਾ ਰਹੇਗਾ । ਇਸ ਮਤੇ ਰਾਹੀਂ ਕਿਹਾ ਗਿਆ ਹੈ ਕਿ ਆਲ ਇੰਡੀਆ ਗੁਰਦੁਆਰਾ ਐਕਟ ਬਣਾਓ । ਅਸੀਂ ਕਿਹਾ ਕਿ ਐਕਟ ਬਣਾਓ । ਤੁਸੀਂ ਜਾਣ ਕੇ ਸਾਨੂੰ ਅਲੱਗ ਹੋਣ ਦੀ ਗੱਲ ਕਹਿ ਰਹੇ ਹੋ । ਮੈਂ ਇਸ ਕਰਕੇ ਕਹਿਣਾ ਚਾਹੁੰਦਾ ਹਾਂ ਕਿ ਆਨੰਦਪੁਰ ਸਾਹਿਬ ਦਾ ਮਤਾ ਇਕ ਫਿਲਾਸਫੀ ਹੈ, ਮੈਗਨਾਕਾਰਟਾ ਹੈ ਔਰ ਘੱਟ ਗਿਣਤੀਆਂ ਦੇ ਹੱਕਾਂ ਦੀ ਰਾਖੀ ਕਰਦਾ ਹੈ । ਇਸ ਮਤੇ ਦਾ ਮਤਲਬ ਹੈ ਦੇਸ਼ ਦੀ ਏਕਤਾ ਅਤੇ ਅਖੰਡਤਾ ਨੂੰ ਬਣਾਏ ਰੱਖਣਾ । Unity does not mean regimentation. Unity does not mean assimilation. Unity does mean 'Iksarta'. ਇਕਸਾਰਤਾ ਦਾ ਮਤਲਬ ਹੈ ਏਕਤਾ । ਦੇਸ਼ ਦੀ ਏਕਤਾ ਰੱਖਣੀ, ਦੇਸ਼ ਦੀ ਅਖੰਡਤਾ ਰੱਖਣੀ ਬਹੁਤ ਜ਼ਰੂਰੀ ਹੈ । ਇਸ ਪ੍ਰਤੀ ਅਸੀਂ ਵਚਨਬੱਧ ਹਾਂ ਔਰ ਅਸੀਂ ਹਮੇਸ਼ਾ ਇਸ ਨੂੰ ਬਣਾਏ ਰੱਖਿਆ ਹੈ । ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਮਤੇ ਵਿੱਚ ਐਸੀ ਕੋਈ ਗਲਤ ਗੱਲ ਨਹੀਂ ਹੈ । ਅੱਜ ਸਾਰੀ ਦੁਨੀਆਂ ਨੇ ਇਸ ਨੂੰ ਤਸਲੀਮ ਕਰ ਲਿਆ ਹੈ । ਇਥੇ ਕਿਹਾ ਗਿਆ ਹੈ ਕਿ ਸਟਰੌਂਗ ਸੈਂਟਰ ਹੋਣਾ ਚਾਹੀਦਾ ਹੈ । ਇਹ ਬਾਬਾ ਸਾਹਿਬ ਦੀਆਂ ਗੱਲਾਂ ਕਰਦੇ ਹਨ । ਬਾਬਾ ਸਾਹਿਬ ਨੇ ਆਪ ਪਾਰਲੀਮੈਂਟ ਵਿੱਚ ਖੜ੍ਹੇ ਹੋ ਕੇ ਕਿਹਾ ਸੀ ਕਿ ਸੰਵਿਧਾਨ ਮੇਰੇ ਜ਼ਿੰਮੇ ਲਗਦਾ ਹੈ, ਮੈਂ ਬਣਾਇਆ ਹੈ । ਜਿਹੜੀਆਂ ਚੀਜ਼ਾਂ ਬਾਰੇ ਇਨ੍ਹਾਂ ਨੇ ਸੰਵਿਧਾਨ ਵਿੱਚ ਪਲੈਜ ਕੀਤਾ ਸੀ, ਉਹ ਇਹ ਦਿਵਾ ਨਹੀਂ ਸਕੇ ਸਨ । ਇਸ ਕਰਕੇ ਸ਼੍ਰੋਮਣੀ ਅਕਾਲੀ ਦਲ ਦੇ ਜਿਹੜੇ ਦੋ ਪ੍ਰਤੀਨਿਧ ਸ੍ਰੀ ਹੁਕਮ ਸਿੰਘ ਅਤੇ ਸਰਦਾਰ ਭੁਪਿੰਦਰ ਸਿੰਘ ਮਾਨ ਸਨ, ਉਨ੍ਹਾਂ ਨੇ ਆਪਣੇ ਸਿਗਨੇਚਰ ਸੰਵਿਧਾਨ ਤੇ ਨਹੀਂ ਕੀਤੇ ਸਨ । ਉਸ ਵੇਲੇ ਜਿਹੜੀ ਗੱਲ ਕੀਤੀ ਗਈ ਸੀ ਬਾਬਾ ਸਾਹਿਬ ਨੇ ਕਿਹਾ ਕਿ ਮੇਰਾ ਨਾਂ ਕਾਂਸਟੀਚਿਊਸ਼ਨ ਵਿੱਚ ਲਗਦਾ ਹੈ । ਜੇਕਰ ਇਹ ਇਸ ਦੀ ਇੰਪਲੀਮੈਂਟੇਸ਼ਨ ਕਾਂਸਟੀਚਿਊਸ਼ਨ ਦੀ ਸਪਿਰਟ ਵਿੱਚ ਨਹੀਂ ਕਰਦੇ ਤਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਕਾਂਸਟੀਚਿਊਸ਼ਨ ਨੂੰ ਪਾੜ ਦਿਓ ਔਰ ਇਸ ਨੂੰ ਸਾੜ ਦਿਓ । ਉਨ੍ਹਾਂ ਨੇ ਇਹ ਸ਼ਬਦ ਪਾਰਲੀਮੈਂਟ ਦੇ ਵਿੱਚ ਕਹੇ । ਹੁਣ ਇਹ ਬਾਬਾ ਸਾਹਿਬ ਦੀਆਂ ਗੱਲਾਂ ਕਰਦੇ ਹਨ । ਇਸ ਕਰਕੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਸਾਨੂੰ ਕਹਿੰਦੇ ਰਹੇ ਕਿ ਅਸੀਂ ਸੰਵਿਧਾਨ ਪਾੜਿਆ ਹੈ । ਅਸੀਂ ਆਰਟੀਕਲ-25 ਵਿੱਚ ਸਪੀਕਰ ਸਾਹਿਬ, ਤੁਸੀਂ ਨਿਊਯਾਰਕ ਮਿਲੇਨੀਅਮ ਰੀਲੀਜਸ ਸੈਸ਼ਨ ਵਿੱਚ ਗਏ ਸੀ ਕਿ ਸਾਡੀਆਂ ਪ੍ਰਾਬਲਮਜ਼ ਕੀ ਹਨ । ਇਹ ਸਾਡੇ ਭਰਾ ਸਾਨੂੰ ਇਹ ਵੀ ਨਹੀਂ ਕਹਿਣ ਦੇਣਾ ਚਾਹੁੰਦੇ । ਸਾਡਾ ਧਰਮ ਸੌਵਰਨ ਹੈ, ਆਈਡੀਅਲ ਹੈ । ਇਹ ਧਰਮ ਕਿਸੇ ਦਾ ਪਿਛਲੱਗ ਨਹੀਂ ਹੈ । ਇਹ ਸਰਬ ਗੁਣ ਸੰਪਨ ਧਰਮ ਹੈ । ਹਿੰਦੂ ਸਾਡੇ ਭਰਾ ਹਨ, ਹਿੰਦੂਆਂ ਨਾਲ ਸਾਡੀਆਂ ਸਾਂਝਾਂ ਹਨ, ਮਰਨ ਦੀਆਂ ਵੀ ਅਤੇ ਜੀਣ ਦੀਆਂ ਵੀ । ਪਰ ਇਸ ਦਾ ਮਤਲਬ ਇਹ ਨਹੀਂ ਕਿ ਸਾਡੀ ਆਈਡੈਂਟਟੀ ਖਾਲਸੇ ਦੇ ਤੌਰ ਤੇ, ਸਿੱਖ ਦੇ ਤੌਰ ਤੇ, ਉਹ ਆਈਡੈਂਟਟੀ ਸਾਡੀ ਮੁੱਕਾ ਦਿੱਤੀ ਜਾਵੇ । ਸਰਦਾਰ

[ਸਰਦਾਰ ਮਨਜੀਤ ਸਿੰਘ ਕਲਕੱਤਾ]

ਪ੍ਰਕਾਸ਼ ਸਿੰਘ ਬਾਦਲ ਨੇ ਜਿਹੜਾ ਮਮੋਰੰਡਮ ਦਿੱਤਾ, ਕੋਈ ਮਾੜੀ ਗੱਲ ਨਹੀਂ ਕੀਤੀ। ਇਸ ਵਿੱਚ ਇਹ ਗੱਲ ਹੈ ਕਿ ਆਰਟੀਕਲ-25 ਵਿੱਚ, ਜਿਸ ਕਰਕੇ ਇਹ ਆਰਟੀਕਲ ਸਾਨੂੰ ਸਾੜਨਾ ਪਿਆ ਕਿਉਂਕਿ ਇਹ ਸਾਡੇ ਖਿਲਾਫ ਸੀ। ਇਸ ਵਿੱਚ ਸਾਡੀ ਸਿੱਖਾਂ ਦੀ ਹਸਤੀ ਮਿਟਾਉਣ ਦੀ ਗੱਲ ਕੀਤੀ ਗਈ ਹੈ। ਜਾਤ-ਪਾਤ ਸਿੱਖਾਂ ਵਿਚ ਨਹੀਂ, ਸਿੱਖ ਧਰਮ ਵਿੱਚ ਨਹੀਂ ਹੈ। ਕਿਹੜਾ ਸ਼ਡਿਊਲਡ ਕਾਸਟ ਹੈ ਜਿਸ ਨੂੰ ਗੁਰਦਵਾਰਿਆਂ ਵਿੱਚ ਜਾਣ ਤੋਂ ਸਿੱਖ ਧਰਮ ਨੇ ਰੋਕਿਆ ਹੋਵੇ ਜਾਂ ਮਨਾਹੀ ਕੀਤੀ ਹੋਵੇ। ਸਿੱਖ ਧਰਮ ਨੇ ਸਭਨਾਂ ਵਾਸਤੇ ਦਰਵਾਜ਼ੇ ਖੋਲ੍ਹੇ ਹਨ, ਲੰਗਰ ਦੇ ਦਰਵਾਜ਼ੇ ਖੋਲ੍ਹੇ ਹਨ, ਸਰੋਵਰਾਂ ਦੇ ਦਰਵਾਜ਼ੇ ਖੋਲ੍ਹੇ ਹਨ। ਇਸ ਕਰਕੇ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸ੍ਰੀ ਆਨੰਦਪੁਰ ਸਾਹਿਬ ਦਾ ਮਤਾ ਜਿਸ ਬਾਰੇ 'ਇੰਡੀਆ ਟੂਡੇ' ਨੇ ਆਪਣੇ ਐਡੀਟੋਰੀਅਲ ਵਿੱਚ ਵੀ ਲਿਖਿਆ ਹੈ, ਸਾਡੇ ਭਰਾ ਪੜ੍ਹਦੇ ਹੀ ਨਹੀਂ, ਕਿ ਜਿਸ ਆਨੰਦਪੁਰ ਸਾਹਿਬ ਦੇ ਮਤੇ ਨੂੰ ਬੜਾ ਬਦਨਾਮ ਕੀਤਾ ਗਿਆ ਹੈ, It is a precursor of events to come. It is a future political document. ਇਹ ਸ਼੍ਰੋਮਣੀ ਅਕਾਲੀ ਦਲ ਦੇ ਆਗੂਆਂ ਦੀ ਦਿਆਨਤਦਾਰੀ ਤੇ ਡੂੰਘੀ ਸੋਚ ਦੀ ਤਸਵੀਰ ਸੀ, ਜਜ਼ਬੇ ਦੀ ਗੱਲ ਸੀ। ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਨੇ ਇਸ ਪਾਲਿਸੀ ਪ੍ਰੋਗਰਾਮ ਨੂੰ ਲਾਗੂ ਕਰਨ ਲਈ ਇਸ ਦਾ ਸਮਰਥਨ ਕੀਤਾ। ਅੱਜ ਦੇਸ਼ ਦੀਆਂ ਦੂਜੀਆਂ ਸਟੇਟਾਂ ਵੀ ਸਮਰਥਨ ਦੇ ਰਹੀਆਂ ਹਨ। ਅਸੀਂ ਕੇਵਲ ਵੱਧ ਵਿੱਤੀ ਅਧਿਕਾਰ ਨਹੀਂ ਮੰਗਦੇ। ਅਸੀਂ ਐਡਮਨਿਸਟਰੇਸ਼ਨ ਵਿੱਚ ਜਿਵੇਂ ਬਾਦਲ ਸਾਹਿਬ ਨੇ ਸਿਫਾਰਸ਼ ਕੀਤੀ ਹੈ, ਸੂਬਿਆਂ ਲਈ ਵੱਧ ਵਿੱਤੀ ਅਧਿਕਾਰ ਮੰਗਦੇ ਹਾਂ। ਇਸ ਵਿੱਚ ਵਿੱਤੀ ਅਧਿਕਾਰ ਵੀ ਆ ਜਾਂਦੇ ਹਨ, ਐਡਮਨਿਸਟਰੇਟਿਵ ਅਧਿਕਾਰ ਵੀ ਆ ਜਾਂਦੇ ਹਨ ਅਤੇ ਧਾਰਮਿਕ ਅਧਿਕਾਰ ਵੀ ਆ ਜਾਂਦੇ ਹਨ। ਇਸ ਦੇ ਨਾਲ ਹੀ ਪੁਲੀਟੀਕਲ ਅਧਿਕਾਰ ਵੀ ਆਉਂਦੇ ਹਨ। ਇਸ ਕਰਕੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ........

**ਸ੍ਰੀ ਸਪੀਕਰ** : ਕਲਕੱਤਾ ਜੀ, ਵਾਈਂਡ-ਅੱਪ ਕਰੋ।

**ਸਰਦਾਰ ਮਨਜੀਤ ਸਿੰਘ ਕਲਕੱਤਾ** : ਇਸ ਡਾਕੂਮੈਂਟ ਦੇ ਆਧਾਰ ਤੇ, ਇਸ ਮੈਨੀਫੈਸਟੋ ਦੇ ਆਧਾਰ ਤੇ, ਤੁਸੀਂ ਵੀ ਚੁਣ ਕੇ ਆਏ ਹੋ, ਮੈਂ ਵੀ ਚੁਣ ਕੇ ਆਇਆ ਹਾਂ, ਅਸੀਂ ਸਾਰਿਆਂ ਨੇ ਸ਼੍ਰੋਮਣੀ ਅਕਾਲੀ ਦਲ ਵਿੱਚ ਰਹਿ ਕੇ ਮੋਰਚੇ ਵੀ ਲਗਾਏ ਹਨ ਅਤੇ ਉਸ ਦੇ ਨਾਂ ਤੇ ਵੋਟਾਂ ਲੈ ਕੇ ਇਥੇ ਆਏ ਹਾਂ। ਮੈਂ ਕਹਿੰਦਾ ਹਾਂ ਕਿ ਪੰਜਾਬ ਦੇ ਲੋਕਾਂ ਦੀ ਜੱਜਮੈਂਟ ਜਿਹੜੀ ਹੈ ਉਹ ਆਨੰਦਪੁਰ ਸਾਹਿਬ ਦੇ ਮਤੇ ਦੇ ਹੱਕ ਵਿੱਚ ਹੈ ਅਤੇ ਹਿੰਦੁਸਤਾਨ ਦੇ ਸਾਰੇ ਲੋਕ ਜਿਹੜੇ ਇਨਸਾਫਪਸੰਦ ਲੋਕ ਹਨ, ਉਨ੍ਹਾਂ ਨੇ ਵੀ ਇਸ ਮਤੇ ਦਾ ਸਮਰਥਨ ਕੀਤਾ ਹੈ। ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਨੂੰ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ। ਕਿਉਂਕਿ ਕੈਪਟਨ ਸਾਹਿਬ ਨੇ ਆਪਣੇ ਬਜਟ ਭਾਸ਼ਨ ਵਿੱਚ ਇਹ ਗੱਲ ਕਹੀ ਸੀ ਕਿ "ਪਿਛਲੇ ਪੰਜਾਹ ਸਾਲਾਂ ਦੇ ਅਰਸੇ ਦੌਰਾਨ ਦੇਸ਼ ਦੇ ਸਿਆਸੀ, ਆਰਥਿਕ ਅਤੇ ਯੋਜਨਾਬੰਧਕ ਢਾਂਚੇ ਦੀ ਬਣਤਰ ਵਿੱਚ ਤਾਨਾਸ਼ਾਹੀ ਦੀ ਹੱਦ ਤੱਕ ਕੇਂਦਰੀਕਰਨ ਕੀਤਾ ਗਿਆ

ਹੈ ।" ਸ਼੍ਰੋਮਣੀ ਅਕਾਲੀ ਦਲ ਦਾ ਭਵਿੱਖ ਹਮੇਸ਼ਾ ਹੀ ਗਹਿਰਾ ਚਿੰਤਨ ਕਰਦਾ ਹੈ, ਚਾਹੇ ਉਹ ਦੇਸ਼ ਦੇ ਵਿਕਾਸ ਲਈ ਰਾਜਸੀ, ਆਰਥਿਕ ਵਿਕੇਂਦਰੀਕਰਨ ਹੋਵੇ ਜਾਂ ਬੁਨਿਆਦੀ ਜ਼ਰੂਰਤਾਂ ਦਾ ਹੋਵੇ, ਦੇਸ਼ ਦੇ ਸਭਿਆਚਾਰਕ, ਸਮਾਜਿਕ-ਆਰਥਿਕ ਵਿਵਸਥਾ ਦੇ ਮੱਦੇਨਜ਼ਰ ਹੋਵੇ । ਸ਼੍ਰੋਮਣੀ ਅਕਾਲੀ ਦਲ ਨੇ ਸਭ ਤੋਂ ਪਹਿਲਾਂ ਦੇਸ਼ ਵਿੱਚ ਫੈਡਰਲ ਢਾਂਚੇ ਦੀ ਲੋੜ ਤੇ ਜ਼ੋਰ ਦਿੱਤਾ ਅਤੇ ਬੜੀ ਵੱਡੀ ਜੱਦੋ-ਜਹਿਦ ਕੀਤੀ । ਸ਼੍ਰੋਮਣੀ ਅਕਾਲੀ ਦਲ ਨੇ ਇਹ ਵੀ ਕਿਹਾ ਹੈ ਕਿ ਜਿਹੜਾ ਸੰਵਿਧਾਨ ਕਮਿਸ਼ਨ ਹੈ, ਉਸ ਦਾ ਸਵਾਗਤ ਕਰਦਿਆਂ, ਉਸ ਦੇ ਅੱਗੇ ਪੰਜਾਬ ਦਾ ਕੇਸ ਪੂਰੀ ਤਨਦੇਹੀ ਨਾਲ ਸੌਂਪਿਆ ਜਾਵੇਗਾ । ਸ਼੍ਰੋਮਣੀ ਅਕਾਲੀ ਦਲ ਕੋਲ ਇਸ ਵਕਤ ਰਾਜ ਹੈ ਅਤੇ ਇਹ ਇਸ ਮਤੇ ਦੇ ਨਾਲ ਖੜ੍ਹਾ ਹੈ । ਇਸ ਲਈ ਇਸ ਨੂੰ ਸਰਬਸੰਮਤੀ ਨਾਲ ਪਾਸ ਕਰ ਦੇਣਾ ਚਾਹੀਦਾ ਹੈ । ਤੁਹਾਡਾ ਬਹੁਤ ਬਹੁਤ ਧੰਨਵਾਦ ।

**ਸ਼੍ਰੀ ਸਪੀਕਰ** : ਸਰਦਾਰ ਤੋਤਾ ਸਿੰਘ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਨੂੰ ਪਹਿਲਾਂ ਬੋਲਣ ਦਾ ਟਾਈਮ ਦੇ ਦਿਓ ਕਿਉਂਕਿ ਮੇਰੀ ਮਜ਼ਬੂਰੀ ਹੈ ਅਤੇ ਮੈਂ ਜਾਣਾ ਹੈ ।

**ਸ਼੍ਰੀ ਸਪੀਕਰ** : ਅਰਸ਼ੀ ਜੀ, ਤੁਹਾਨੂੰ ਜਥੇਦਾਰ ਜੀ ਤੋਂ ਬਾਅਦ ਟਾਈਮ ਦੇ ਦਿੰਦੇ ਹਾਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੇਰੀ ਬੜੀ ਵੱਡੀ ਮਜ਼ਬੂਰੀ ਹੈ । ਮੈਂ ਜਾਣਾ ਹੈ । ਇਸ ਲਈ ਮੈਨੂੰ ਚਾਰ ਸ਼ਬਦ ਕਹਿਣ ਲਈ ਪਹਿਲਾਂ ਸਮਾਂ ਦੇ ਦਿਓ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਅਰਸ਼ੀ ਜੀ ਨੂੰ ਪਹਿਲਾਂ ਬੋਲਣ ਲਈ ਸਮਾਂ ਦੇ ਦਿਓ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਜ਼ਿਆਦਾ ਬਹਿਸ ਵਿੱਚ ਨਹੀਂ ਜਾਣਾ ਚਾਹੁੰਦਾ, ਮੇਰੀ ਪਾਰਟੀ ਦੀ ਮੀਟਿੰਗ ਹੈ । ਮੈਂ ਇਸ ਕਰਕੇ ਤੁਹਾਨੂੰ ਤਕਲੀਫ ਦਿੱਤੀ ਹੈ ਕਿ ਮੈਨੂੰ ਪਹਿਲਾਂ ਦਾ ਸਮਾਂ ਦਿੱਤਾ ਜਾਵੇ ।

**ਸ਼੍ਰੀ ਸਪੀਕਰ** : ਠੀਕ ਹੈ । ਤੁਸੀਂ ਕੇਵਲ 5-7 ਮਿੰਟ ਬੋਲਣਾ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, 10 ਕੁ ਮਿੰਟ ਤਾਂ ਲੱਗ ਜਾਣਗੇ ਜੀ । ਸਭ ਤੋਂ ਪਹਿਲਾਂ ਮੈਂ ਜਿਸ ਤਰ੍ਹਾਂ ਦੀ ਬਹਿਸ ਅਤੇ ਜਿਸ ਤਰ੍ਹਾਂ ਦਾ ਪੱਧਰ ਹੈ, ਉਸ ਵਿੱਚ ਮੈਂ ਨਹੀਂ ਜਾਣਾ ਚਾਹੁੰਦਾ । ਸਭ ਤੋਂ ਪਹਿਲਾਂ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸਲ ਵਿੱਚ ਮਾਮਲਾ ਕੀ ਹੈ । ਸਵਾਲ ਕੇਂਦਰ ਅਤੇ ਰਾਜ ਸਰਕਾਰ ਦੇ ਸਬੰਧਾਂ ਦੇ ਪੁਨਰਗਠਨ ਦਾ ਹੈ । ਇਸ ਵਿੱਚ ਦੋ ਤਰ੍ਹਾਂ ਦੀਆਂ ਅਪਰੋਚਿਜ਼ ਹਨ । ਇਕ ਐਪਰੋਚ ਹੈ, ਜੋ ਜੰਮੂ ਅਤੇ ਕਸ਼ਮੀਰ ਦੀ ਅਸੈਂਬਲੀ ਨੇ ਮਤਾ ਪਾਸ ਕਰਕੇ ਕੀਤੀ ਅਤੇ ਇਕ ਅਪਰੋਚ ਅਨੰਦਪੁਰ ਸਾਹਿਬ ਦਾ ਮਤਾ, ਜਿਸ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਤੇ ਅੱਜ ਬਹਿਸ ਹੋ ਰਹੀ ਹੈ ਅਤੇ ਇਕ ਐਪਰੋਚ ਵੱਖਰੀ ਹੈ, ਜਿਸ ਦਾ ਮੈਂ ਮੁੱਦਈ ਹਾਂ । ਸਭ ਤੋਂ ਪਹਿਲੀ ਜਿਹੜੀ ਐਪਰੋਚ ਹੈ, ਉਸ ਨੂੰ ਮੈਂ ਬਿਲਕੁਲ ਅਪੋਜ਼ ਕਰਦਾ ਹਾਂ ਅਤੇ ਉਸ ਦਾ ਸਖਤ ਸ਼ਬਦਾਂ ਨਾਲ ਵਿਰੋਧ ਕਰਦਾ ਹਾਂ । ਉਸ ਦੇ ਨਾਲ ਕੋਈ ਐਗਰੀਮੈਂਟ ਨਹੀਂ ਕੀਤਾ ਜਾ ਸਕਦਾ । ਮੈਂ ਇਸ ਕਰਕੇ ਇਸ ਦਾ ਵਿਰੋਧ ਕਰਦਾ ਹਾਂ ਕਿ ਕੋਈ ਇਹ ਕਹੇ ਕਿ ਘੱਟ ਗਿਣਤੀਆਂ ਦਾ ਕੋਈ ਕਿੰਨਾ ਡਿਫੈਂਡਰ ਹੈ, ਕੋਈ ਕਿੰਨਾ ਪ੍ਰੋਟੈਕਟ ਕਰਨ ਵਾਲਾ ਹੈ, ਇਹ ਤਾਂ ਹਿਸਟਰੀ ਜਾਣਦੀ ਹੈ । ਇੱਥੇ ਕਿਸੇ ਤੋਂ ਕੋਈ ਸਰਟੀਫਿਕੇਟ ਨਾ ਲੈਣ ਦੀ ਅਤੇ ਨਾ ਹੀ ਦੇਣ ਦੀ ਜ਼ਰੂਰਤ ਹੈ । ਅੱਜ ਘੱਟ ਗਿਣਤੀਆਂ ਨੂੰ ਕਿੰਨਾ ਖ਼ਤਰਾ ਹੈ, ਪਹਿਲਾਂ ਕਿੰਨਾ ਖ਼ਤਰਾ ਸੀ, ਇਹ ਵੀ ਸਾਰਾ ਸਮਾਜ ਜਾਣਦਾ ਹੈ । ਰੋਜ਼ ਅਖਬਾਰਾਂ ਵਿੱਚ ਆ ਰਿਹਾ ਹੈ । ਇਸ ਤੇ ਵੀ ਮੈਂ ਕੋਈ ਸਮਾਂ ਨਹੀਂ ਲੈਣਾ ਚਾਹੁੰਦਾ । ਜਿੱਥੋਂ ਤੱਕ ਆਨੰਦਪੁਰ ਸਾਹਿਬ ਦੇ ਰੈਜ਼ੋਲਿਊਸ਼ਨ ਦਾ ਸਬੰਧ ਹੈ, ਉਸ ਦੇ ਦੋ ਹਿੱਸੇ ਹਨ । ਜਿੱਥੋਂ ਤੱਕ ਇਕਨਾਮਿਕ ਰਾਈਟ ਲੈਣ ਦਾ ਅਧਿਕਾਰ ਹੈ, ਉਸ ਦੇ ਉਤੇ ਕਿਸੇ ਨੂੰ ਕੋਈ ਕਿੰਤੂ ਪਰੰਤੂ ਨਹੀਂ ਹੋ ਸਕਦਾ ਲੇਕਿਨ ਇਸ ਦੇ ਵਿੱਚ ਜਿਹੜੀਆਂ ਦੋ ਚੀਜ਼ਾਂ ਹਨ, ਜਿਨ੍ਹਾਂ ਦੇ ਬਾਰੇ ਮੈਂ ਪੱਕੇ ਤੌਰ ਤੇ ਕਹਿ ਸਕਦਾ ਹਾਂ ਕਿ ਪੰਜਾਬ ਨੂੰ 20-25 ਸਾਲ ਤ੍ਰਾਸਦੀ ਦਾ ਮੂੰਹ ਵੇਖਣਾ ਪਿਆ ਹੈ ਔਰ ਜਿਹੜੀ ਮਾਡਰੇਟ ਅਕਾਲੀ ਲੀਡਰਸ਼ਿਪ ਹੈ, ਉਸ ਨੇ ਆਪਣਾ ਇਕ ਧਰਮ ਯੁੱਧ ਮੋਰਚਾ ਚਲਾਇਆ । ਇਸੇ ਆਨੰਦਪੁਰ ਸਾਹਿਬ ਦੇ ਰੈਜ਼ੋਲਿਊਸ਼ਨ ਦੀ ਵਜ੍ਹਾ ਕਰਕੇ ਉਹ ਹਾਈਜੈਕ ਇਨ੍ਹਾਂ ਦੇ ਕੋਲੋਂ ਹੋਇਆ ਔਰ ਇੱਕ ਹੋਰ ਸੰਤ ਦੇ ਹੱਥ ਵਿੱਚ ਚਲਾ ਗਿਆ । ਇਸ ਕਾਰਨ ਜਿਹੜੇ ਫੁੱਟ ਦੇ ਬੀਜ ਬੀਜੇ ਗਏ ਔਰ ਜਿਹੜੀ ਦੋ ਨੇਸ਼ਨ ਥਿਊਰੀ ਹੈ, ਜਿਸ ਨੇ ਪਹਿਲਾਂ ਪਾਕਿਸਤਾਨ ਤੇ ਹਿੰਦੁਸਤਾਨ ਦੀ ਡਵੀਜ਼ਨ ਕਰਵਾਈ, ਇਹ ਮੁੜ ਕੇ ਵੀ ਇਥੇ ਇਸ ਤਰ੍ਹਾਂ ਦੇ ਬੀਜ ਬੀਜਦੀ ਹੈ । ਇਸੇ ਫੁੱਟ ਦੇ ਸੈਪਰੇਟਿਸਟ ਪ੍ਰਭਾਵ ਹਨ । ਮੈਨੂੰ ਬੜਾ ਦੁੱਖ ਹੈ ਕਿ ਜਿਸ ਵੇਲੇ ਮਹਾਨ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਨੇ ਮੇਨ-ਸਟਰੀਮ ਵਿੱਚ ਅਕਾਲੀ ਦਲ ਨੂੰ ਲਿਆਉਣ ਵਾਸਤੇ ਇਕ ਐਫਰਟਸ ਕੀਤੀ ਅਤੇ ਇਕ ਯਤਨ ਕੀਤਾ ਤਾਂ ਉਹ ਫੰਡਾਮੈਂਟਲਿਸਟ ਫੋਰਸਿਜ਼, ਜਿਹੜੀਆਂ ਇੱਥੋਂ ਪ੍ਰਭਾਵ ਲੈ ਰਹੀਆਂ ਸਨ, ਉਨ੍ਹਾਂ ਨੇ ਉਨ੍ਹਾਂ ਨੂੰ ਵੀ ਸ਼ਹੀਦ ਕਰ ਦਿੱਤਾ । ਉਹ ਸ਼ਹੀਦ ਹਨ, ਮੈਂ ਸੀਸ ਝੁਕਾਉਂਦਾ ਹਾਂ ਕਿ ਉਨ੍ਹਾਂ ਨੇ ਵਾਕਿਆ ਹੀ ਦੇਸ਼ ਦੀ ਏਕਤਾ ਅਤੇ ਅਖੰਡਤਾ ਲਈ ਸ਼ਹੀਦੀ ਦਿੱਤੀ ਹੈ । ਸਪੀਕਰ ਸਾਹਿਬ, ਕਿਉਂਕਿ ਸਮੇਂ ਦੀ ਬੰਦਸ਼ ਵੀ ਹੈ ਅਤੇ ਮਜ਼ਬੂਰੀ ਵੀ ਹੈ, ਮੈਂ ਸਿਰਫ ਦੋ ਗੱਲਾਂ ਪੜ੍ਹਨੀਆਂ ਚਾਹੁੰਦਾ ਹਾਂ ਜਿਸ ਕਰਕੇ ਕੁਝ ਇਤਰਾਜ਼ ਹੈ । ਬਾਅਦ ਵਿੱਚ ਜਿਹੜੇ ਸੱਜਣ ਵਿਆਖਿਆ ਕਰਨਗੇ, ਉਹ ਜਵਾਬ ਦੇਈ ਜਾਣ । ਫਸਟ ਇਸ ਦੇ ਵਿੱਚ ਲਿਖਿਆ ਹੈ ਮਨੋਰਥ : ਇਹ ਨੰਬਰ ਦੋ ਤੇ ਹੈ :

**ਮਨੋਰਥ :** ਸਿੰਘਾਂ ਵਿੱਚ ਪੰਥਕ ਆਜ਼ਾਦ ਹਸਤੀ ਦਾ ਅਹਿਸਾਸ ਕਾਇਮ ਰੱਖਣਾ ਅਤੇ ਅਜਿਹਾ ਦੇਸ਼, ਕਾਲ, ਘੜਨਾ, ਜਿਸ ਵਿੱਚ ਸਿੱਖ ਪੰਥ ਦੇ ਕੌਮੀ ਜਜ਼ਬੇ ਅਤੇ ਕੌਮੀਅਤ ਦਾ ਪ੍ਰਗਟਾਓ ਪੂਰਨ ਤੌਰ ਤੇ ਮੂਰਤੀਮਾਨ ਹੋ ਸਕੇ ।

ਅੱਗੇ ਰਾਜਸੀ ਨਿਸ਼ਾਨਾ ਹੈ :

> ਪੰਥਕ ਰਾਜਸੀ ਨਿਸ਼ਾਨਾ ਨਿਸਚੇ ਤੌਰ ਤੇ ਸਾਹਿਬ ਦੱਸਵੇਂ ਪਾਤਸ਼ਾਹ ਦੇ ਆਦੇਸ਼ਾਂ, ਸਿੱਖ ਇਤਿਹਾਸ ਦੇ ਪੰਨਿਆਂ ਅਤੇ ਖਾਲਸਾ ਪੰਥ ਦੇ ਮਨ ਅੰਦਰ, ਵਿੱਚ ਉਪਜਿਆ ਚਲਿਆ ਆ ਰਿਹਾ ਹੈ, ਜਿਸ ਦਾ ਮਕਸਦ ਖਾਲਸਾ ਜੀ ਦੇ ਬੋਲ-ਬਾਲੇ ਹੈ ।

ਇਸ ਦੇ ਨਾਲ ਅਗਲੀ ਚੀਜ਼ ਹੈ :

> ਖਾਲਸਾ ਜੀ ਦੇ ਇਸ ਜਨਮ ਸਿੱਧ ਅਧਿਕਾਰ ਨੂੰ, ਦ੍ਰਿਸ਼ਟਮਾਨ ਕਰਨ ਲਈ ਲੋੜੀਂਦੇ ਦੇਸ਼ ਕਾਲ ਅਤੇ ਰਾਜਸੀ ਵਿਧਾਨ ਦੀਆਂ ਸਿਰਜਨਾ ਪ੍ਰਾਪਤੀ ਸ਼੍ਰੋਮਣੀ ਅਕਾਲੀ ਦਲ ਦੇ ਬੁਨਿਆਦੀ ਢਾਂਚੇ ਦੀ ਨੀਂਹ ਹੈ ।

ਅਸਲ ਵਿੱਚ ਇਹ ਸ਼ਬਦ ਬੜੇ........

**ਸਹਿਕਾਰਤਾ ਮੰਤਰੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਜਿਹੜਾ 73 ਦਾ ਮਤਾ ਹੈ, ਜਿਹੜਾ ਰੱਖਿਆ ਗਿਆ ਸੀ, ਉਸ ਨੂੰ 78 ਵਿੱਚ ਸ਼੍ਰੋਮਣੀ ਅਕਾਲੀ ਦਲ ਨੇ ਆਪਣੇ ਜਨਰਲ ਇਜਲਾਸ ਵਿੱਚ ਅਮੈਂਡ ਕੀਤਾ ਸੀ, ਉਹ 78 ਵਾਲੇ ਮਤੇ ਦੀ ਅਸੀਂ ਗੱਲ ਕਰਦੇ ਹਾਂ ਪਰ ਇਹ ਤਾਂ 1973 ਵਾਲਾ ਹੀ ਪੜ੍ਹੀ ਜਾਂਦੇ ਹਨ । ਇਨ੍ਹਾਂ ਨੂੰ ਤਾਂ ਪਤਾ ਹੀ ਨਹੀਂ ਕਿ ਮਤਾ ਕਿਹੜਾ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਆਪਣੇ ਕੋਲੋਂ ਤਾਂ ਮੈਂ ਕੋਈ ਸ਼ਬਦ ਨਹੀਂ ਕਿਹਾ ਜੀ ।

**ਸਹਿਕਾਰਤਾ ਮੰਤਰੀ** : ** ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਆਪਣੇ ਕੋਲੋਂ ਤਾਂ ਬੋਲਦਾ ਨਹੀਂ । ਜੋ ਅਨੰਦਪੁਰ ਸਾਹਿਬ ਦਾ ਰੈਜ਼ੋਲਿਊਸ਼ਨ ਹੈ, ਉਹ ਮੇਰੇ ਕੋਲ ਹੈ । ਜਿਹੜਾ ਟੌਹੜਾ ਸਾਹਿਬ ਨੇ ਪੇਸ਼ ਕੀਤਾ ਔਰ ਬਾਦਲ ਸਾਹਿਬ ਨੇ ਉਸ ਦੀ ਤਾਈਦ ਕੀਤੀ । ਮੈਨੂੰ ਨਹੀਂ ਪਤਾ ਕਿ ਅਨੰਦਪੁਰ ਸਾਹਿਬ ਦਾ ਇਹ ਕਿਹੜਾ ਮਤਾ ਹੈ, 1978 ਦਾ ਕਿਹੜਾ ਹੈ, ਤੁਸੀਂ ਮੈਨੂੰ ਵਿਚੋਂ ਟੋਕ ਦਿੱਤਾ ਹੈ ਔਰ ਤੁਸੀਂ ਜਦੋਂ ਜਵਾਬ ਦੇਣਾ ਹੈ ਤਾਂ ਉਦੋਂ ਦੱਸ ਦੇਣਾ ।

**ਸਹਿਕਾਰਤਾ ਮੰਤਰੀ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਸ਼੍ਰੀ ਸਪੀਕਰ** : ਬ੍ਰਹਮਪੁਰਾ ਜੀ, ਪਹਿਲਾਂ ਸੁਣ ਤਾਂ ਲਓ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਇਸ ਰੈਜ਼ੋਲਿਊਸ਼ਨ ਵਿੱਚ ਗੱਲ 1973 ਤੋਂ ਸ਼ੁਰੂ ਹੋਈ ਹੈ । ਜੇਕਰ ਸੰਨ 1973 ਦਾ ਜ਼ਿਕਰ ਨਾ ਹੁੰਦਾ, ਕੇਵਲ 1978 ਦਾ ਜ਼ਿਕਰ ਹੁੰਦਾ ਤਾਂ ਮੈਂ ਗੱਲ ਉਥੋਂ ਸ਼ੁਰੂ ਕਰ ਲੈਂਦਾ ।

---

**Expunged as ordered by the Chair.

**ਸਹਿਕਾਰਤਾ ਮੰਤਰੀ**: ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹੋ ਜਿਹੀਆਂ ਗੱਲਾਂ ਕਰਕੇ ਹਿੰਦੁਸਤਾਨ ਦੇ ਲੋਕਾਂ ਵਿੱਚ ਸਾਡੇ ਪ੍ਰਤੀ ਨਫ਼ਰਤ ਪੈਦਾ ਕੀਤੀ ਗਈ ਹੈ। ਔਰ ਜਿਹੜੀ ਇਹ ਗੱਲ ਕਰਦੇ ਹਨ, ਸਾਡੇ ਮਤੇ ਵਿੱਚ ਇਹ ਗੱਲ ਹੈ ਹੀ ਨਹੀਂ। ਇਸ ਕਰਕੇ ਇਹ ਗੱਲ ਕਰਨ ਦੀ ਕੋਈ ਜ਼ਰੂਰਤ ਹੀ ਨਹੀਂ।

**ਸ੍ਰੀ ਸਪੀਕਰ**: ਤੁਸੀਂ ਬੈਠ ਜਾਓ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਜਿਹੜਾ ਮਤਾ ਮੋਫਰ ਸਾਹਿਬ ਕੋਲ ਹੈ, ਉਸ ਵਿਚੋਂ ਲੈ ਕੇ ਮੈਂ ਇਹ ਸ਼ਬਦ ਕੋਟ ਕੀਤੇ ਹਨ, ਆਪਣੇ ਕੋਲੋਂ ਤਾਂ ਕੋਈ ਸ਼ਬਦ ਕਿਹਾ ਨਹੀਂ। (..ਵਿਘਨ) ਮੈਂ ਸੱਚ ਕਹਿ ਦਿੱਤਾ....(ਵਿਘਨ) ਕਿਉਂਕਿ ਸੱਚ ਕਹਿ ਦਿੱਤਾ ਇਸ ਕਰਕੇ ਸੱਚ ਬਰਦਾਸ਼ਤ ਕਰਨਾ ਔਖਾ ਹੋ ਰਿਹਾ ਹੈ। ਕਿਉਂਕਿ ਮੈਂ ਸੱਚ ਕਹਿ ਦਿੱਤਾ ਔਰ ਸਪੀਕਰ ਸਾਹਿਬ....(ਵਿਘਨ)

**ਸਹਿਕਾਰਤਾ ਮੰਤਰੀ**: ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ, ਮੋਫਰ ਸਾਹਿਬ ਦੀ ਆਪਣੀ ਜ਼ਾਤੀ ਗੱਲ ਹੋ ਸਕਦੀ ਹੈ। ਸ਼੍ਰੋਮਣੀ ਅਕਾਲੀ ਦਲ ਦਾ ਅਨੰਦਪੁਰ ਸਾਹਿਬ ਦਾ ਜਿਹੜਾ ਮਤਾ 1978 ਵਾਲਾ ਹੈ ਔਰ ਜੋ ਇਹ ਪੜ੍ਹਦੇ ਹਨ, ਇਹ ਉਸ ਦੇ ਵਿੱਚ ਹੈ ਹੀ ਨਹੀਂ ਹੈ। ਬਿਲਕੁਲ ਤੁਸੀਂ ਪੜ੍ਹ ਕੇ ਦੇਖ ਲਉ। ਇਹ ਹਾਊਸ ਦਾ ਕੀਮਤੀ ਟਾਈਮ ਹੈ ਔਰ ਸਾਰੇ ਦੇਸ਼ਾਂ-ਪ੍ਰਦੇਸ਼ਾਂ ਵਿੱਚ ਇਹ ਗੱਲ ਜਾਣੀ ਹੈ। ਮੈਂ ਸਮਝਦਾ ਹਾਂ ਕਿ ਇਹ ਬਹੁਤ ਮਾੜੀ ਗੱਲ ਹੈ। ਇਸ ਨਾਲ ਭਰਮ-ਭੁਲੇਖੇ ਪੈਂਦੇ ਹਨ। ਇਹ ਪਹਿਲਾਂ ਜੋ ਕੁਝ ਹੋਇਆ ਹੈ, ਇਹੋ ਜਿਹੀਆਂ ਗਲਤੀਆਂ ਕਰਕੇ, ਇਨ੍ਹਾਂ ਲੋਕਾਂ ਨੇ ਇਹ ਸਭ ਕੁਝ ਕੀਤਾ ਹੈ।

**ਸ੍ਰੀ ਸਪੀਕਰ**: ਤੁਸੀਂ ਆਪਣੀ ਸਪੀਚ ਵਿੱਚ ਇਹ ਕਹਿ ਦੇਣਾ। ਉਸ ਸਪੀਚ ਵਿਚ ਤੁਸੀਂ ਸੰਨ 1978 ਬਾਰੇ ਬੋਲ ਦੇਣਾ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਜੋ ਮੈਨੂੰ ਇੰਟਰੱਪਟ ਕੀਤਾ ਹੈ, ਉਸ ਸਮੇਂ ਦਾ ਖਿਆਲ ਰੱਖਿਆ ਜਾਵੇ। ਜਿਸ ਵੇਲੇ ਕਲਕੱਤਾ ਸਾਹਿਬ ਬੋਲੇ, ਉਨ੍ਹਾਂ ਨੇ ਮੇਰਾ ਖਿਆਲ ਹੈ ਇੰਗਲਿਸ਼ ਵਿੱਚ ਟਰਾਂਸਲੇਟ ਕਰਕੇ ਰਾਜਸੀ ਸੰਵਿਧਾਨ ਬਾਰੇ ਇਹੀ ਸ਼ਬਦ ਕੋਟ ਕੀਤੇ ਸੀ। ਉਸ ਸਮੇਂ ਤੁਸੀਂ ਬੜੀ ਤੇਜ਼ੀ ਨਾਲ ਐਪਰੀਸ਼ੀਏਟ ਕਰਦੇ ਰਹੇ ਜਦ ਕਿ ਉਨ੍ਹਾਂ ਨੇ ਇਹੀ ਸ਼ਬਦ ਕੋਟ ਕੀਤੇ ਸੀ। ਉਹ ਤੁਹਾਡੇ ਸਾਹਮਣੇ ਕਹਿ ਕੇ ਗਏ ਹਨ ਬੇਸ਼ੱਕ ਟੇਪ ਰਿਕਾਰਡ ਰਿਵਰਸ ਕਰਕੇ ਦੇਖ ਲਓ।

**ਸ੍ਰੀ ਸਪੀਕਰ**: ਤੁਸੀਂ ਆਪਣੀ ਗੱਲ ਕਰੋ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਤੁਸੀਂ ਜਿਸ ਵੇਲੇ ਬਾਅਦ ਵਿੱਚ ਜਵਾਬ ਦੇਣਾ ਹੈ, ਤੁਸੀਂ ਦੇ ਦਿਓ। ਸਪੀਕਰ ਸਾਹਿਬ, ਇਹ ਆਪੋ ਆਪਣੀ ਸਮਝ ਹੈ। ਜੋ ਮੈਂ ਇਤਰਾਜ਼ ਦੱਸ ਰਿਹਾ ਹਾਂ, ਉਹ ਇਸ ਵਿੱਚ ਜੋ ਵੱਖਵਾਦ ਹੈ ਔਰ ਜੋ ਖਾਲਿਸਤਾਨੀ ਕਨਸੈਪਟ ਹੈ, ਉਸ ਬਾਰੇ ਹੈ। ਮੈਂ ਉਸ ਪਾਰਟੀ ਨਾਲ ਤਅੱਲੁਕ ਰੱਖਦਾ ਹਾਂ ਜਿਹੜੀ ਪਾਰਟੀ ਸ਼ਾਰਪਲੀ ਹਿੰਦੂ ਰਾਸ਼ਟਰ ਦਾ ਵੀ ਬਹੁਤ ਸਖਤ ਵਿਰੋਧ ਕਰਦੀ ਹੈ ਔਰ ਜਿਹੜੀ ਪਾਰਟੀ ਖਾਲਿਸਤਾਨ ਦਾ ਵੀ ਸਖਤ ਵਿਰੋਧ ਕਰਦੀ ਹੈ..(ਵਿਘਨ)

**ਸ਼੍ਰੀ ਸਪੀਕਰ:** ਹੁਣ ਸਪੀਚ ਖਤਮ ਹੋਣ ਦਿਉ । (ਵਿਘਨ) ਹਾਂ ਜੀ ਜਥੇਦਾਰ ਤੋਤਾ ਸਿੰਘ ਜੀ । ਅਰਸ਼ੀ ਜੀ, ਤੁਸੀਂ ਬੈਠ ਜਾਓ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ:** ** ** ** **

**Mr. Speaker** : This is no point of order.

**ਸਹਿਕਾਰਤਾ ਮੰਤਰੀ:** ** ** ** **

**Mr. Speaker** : This is no point of order. ਅਰਸ਼ੀ ਜੀ, ਤੁਸੀਂ ਕੰਟੀਨਿਊ ਕਰੋ । (ਵਿਘਨ) ਮੈਂ ਕਿਹਾ ਜੀ ਨਹੀਂ, ਬੈਠੋ ਤੁਸੀਂ ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ......

**ਸ਼੍ਰੀ ਸਪੀਕਰ** : ਮੱਖਣ ਸਿੰਘ ਜੀ, ਬੈਠ ਜਾਓ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ:** ਸਪੀਕਰ ਸਾਹਿਬ, ਸਰਦਾਰ ਤੋਤਾ ਸਿੰਘ ਜੀ ਨੇ ਸ਼ਬਦ ਕਹੇ ਹਨ ਲੇਕਿਨ ਮੈਂ ਉਨ੍ਹਾਂ ਦੀ ਇੱਜ਼ਤ ਕਰਦਾ ਹਾਂ । ਉਨ੍ਹਾਂ ਨੇ ਸ਼ਬਦ ਵਰਤੇ ਹਨ ਕਿ ** **

**ਸ਼੍ਰੀ ਸਪੀਕਰ** ਉਹ ਮੈਂ ਐਕਸਪੰਜ ਕਰਵਾ ਦਿੱਤੇ ਹਨ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਤੁਹਾਡੀ ਇੱਜ਼ਤ ਕਰਦਾ ਹਾਂ । ਮੈਂ ਉਸ ਤਰ੍ਹਾਂ ਦਾ ਜਵਾਬ ਨਹੀਂ ਦੇਣਾ ਚਾਹੁੰਦਾ । ਮੈਂ ਤੁਹਾਡਾ ਬੜਾ ਸਤਿਕਾਰ ਕਰਦਾ ਹਾਂ । ਮੈਂ ਹਰ ਇੱਕ ਦਾ ਸਤਿਕਾਰ ਕਰਦਾ ਹਾਂ । ਸਪੀਕਰ ਸਾਹਿਬ, ਮੈਂ ਤਾਂ ਜੋ ਮੇਰੀ ਪਾਰਟੀ ਦਾ ਦ੍ਰਿਸ਼ਟੀਕੋਣ ਹੈ, ਉਹ ਕਹਿਣਾ ਹੈ । ਇਸ ਕਰਕੇ ਮੇਰੀ ਪਾਰਟੀ ਦਾ ਵੀ ਅਤੇ ਜੇਕਰ ਕਿਸੇ ਹੋਰ ਪਾਰਟੀ ਨੇ ਆਪਣਾ ਦ੍ਰਿਸ਼ਟੀਕੋਣ ਦੇਣਾ ਹੈ, ਉਹ ਵੀ ਦੇ ਦੇਣਾ । ਇਸੇ ਕਰਕੇ ਮੇਰੀ ਪਾਰਟੀ ਨੇ ਧਰਮ ਆਧਾਰਿਤ ਕੋਈ ਵੀ ਅਜਿਹਾ ਸਲੋਗਨ ਹੋਵੇਗਾ ਚਾਹੇ ਉਹ ਹਿੰਦੂ ਰਾਸ਼ਟਰ ਜਾਂ ਖਾਲਿਸਤਾਨ ਦੇ ਨਾਮ ਉਤੇ ਹੋਵੇ ਜਾਂ ਕਿਸੇ ਧਰਮ ਦੇ ਨਾਂ ਉਤੇ ਹੋਵੇ, ਮੇਰੀ ਪਾਰਟੀ ਨੇ ਡੱਟ ਕੇ ਉਸਦਾ ਵਿਰੋਧ ਕੀਤਾ ਅਤੇ ਕੁਰਬਾਨੀਆਂ ਦਿੱਤੀਆਂ । ਸਾਡਾ ਇਹ ਨਾਅਰਾ ਹੈ ਜੁੱਗ ਜੁਗ ਜੀਵੇ ਹਿੰਦੁਸਤਾਨ, ਨਾ ਹਿੰਦੂ ਰਾਜ, ਨਾ ਖਾਲਿਸਤਾਨ । ਅਸੀਂ ਇਸ ਉਤੇ ਬਹੁਤ ਸਾਰੀਆਂ ਕੁਰਬਾਨੀਆਂ, ਬਹੁਤ ਸਾਰੇ ਲੋਕ ਸ਼ਹੀਦ ਕਰਵਾਏ ਹਨ । ਅੱਜ ਵੀ ਮੇਰੀ ਪਾਰਟੀ ਦੇਸ਼ ਦੀ ਏਕਤਾ ਤੇ ਅਖੰਡਤਾ ਵਾਸਤੇ ਮੁੱਦਈ ਹੈ । ਅਗਰ ਇਸ ਦੇਸ਼ ਦੀ ਅਖੰਡਤਾ ਕਾਇਮ ਰੱਖਣ ਵਾਸਤੇ ਹੋਰ ਵੀ ਕੁਰਬਾਨੀਆਂ ਦੇਣੀਆਂ ਪਈਆਂ, ਅਸੀਂ ਹੋਰ ਵੀ ਕੁਰਬਾਨੀਆਂ ਦਿਆਂਗੇ । ਇਸ ਤੋਂ ਦੂਜੀ ਗੱਲ ਜਿਹੜੀ ਹੈ, ਕੇਂਦਰ-ਰਾਜ ਸਬੰਧਾਂ ਦੇ ਪੁਨਰਗਠਨ ਦੀ । ਮੈਂ ਇਸ ਪਹੁੰਚ ਤੇ ਆਉਣਾ ਚਾਹੁੰਦਾ ਹਾਂ । ਇਸ ਦਾ ਮੈਂ ਮੁਦਈ ਹਾਂ । ਮੈਂ ਸਾਰਿਆਂ ਤੋਂ ਪਹਿਲਾਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਕੇਂਦਰ ਰਾਜਾਂ ਦਾ ਸਬੰਧਿਤ ਮਾਮਲਾ

---

**Expunged as ordered by the Chair.

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਹੈ, ਇਹ ਇਸ ਵੇਲੇ ਸਭ ਤੋਂ ਵੱਧ ਬਰਨਿੰਗ ਮਾਮਲਾ ਹੈ ਅੌਰ ਭਖਦਾ ਮਸਲਾ ਹੈ। ਜਿਸ ਉਤੇ ਫੌਰੀ ਤੌਰ ਤੇ ਕੇਂਦਰ ਦੀ ਸਰਕਾਰ ਨੂੰ ਧਿਆਨ ਦੇਣ ਦੀ ਲੋੜ ਹੈ। ਰਾਜਾਂ ਦੇ ਜਿਹੜੇ ਅਧਿਕਾਰ ਹਨ ਅੌਰ ਖਾਸ ਕਰਕੇ ਜਿਹੜੇ ਆਰਥਿਕ ਅਧਿਕਾਰ ਹਨ ਅਤੇ ਬਹੁਤ ਸਾਰੇ ਮਾਮਲਿਆਂ ਵਿਚ ਰਾਜਸੀ ਅਧਿਕਾਰ ਵੀ ਹਨ, ਉਨ੍ਹਾਂ ਉਤੇ ਛਾਪਾ ਮਾਰਿਆ ਗਿਆ ਹੈ। ਇਸ ਸਬੰਧ ਤੇ ਬਲੈਕਮੇਲਿੰਗ ਦੀ ਨੀਤੀ ਕਰਕੇ ਰਾਜਾਂ ਨੂੰ ਆਪਣੇ ਥੱਲੇ ਲਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਨ੍ਹਾਂ ਉਤੇ ਜ਼ਰੂਰ ਫੌਰੀ ਤੌਰ ਤੇ ਵਿਚਾਰ ਕਰਕੇ ਕੇਂਦਰ ਤੇ ਰਾਜਾਂ ਦੇ ਸਬੰਧਾਂ ਦਾ ਜੋ ਪੁਨਰਗਠਨ ਹੈ, ਉਹ ਹੋ ਜਾਣਾ ਚਾਹੀਦਾ ਹੈ। ਜਿਸ ਤਰ੍ਹਾਂ ਸਾਡੇ ਸੰਵਿਧਾਨ ਦੀ 7ਵੀਂ ਸੂਚੀ ਹੈ ਉਸ ਵਿਚ ਵੀ ਬਹੁਤ ਸਾਰੇ ਅਜਿਹੇ ਖੇਤਰ ਹਨ ਜਿਨ੍ਹਾਂ ਵਿਚ ਰਾਜਾਂ ਦੇ ਅਧਿਕਾਰਾਂ ਤੇ ਬਹੁਤ ਸਾਰੀ ਕੱਟ ਲਗਾਈ ਹੋਈ ਹੈ। ਇਸ ਤਰ੍ਹਾਂ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮਿਸਾਲ ਦੇ ਤੌਰ ਤੇ ਜਿਹੜੀ ਸਾਂਝੀ ਸਾਂਝੀ ਸੂਚੀ ਹੈ, ਰਾਜਾਂ ਦੀ ਸੂਚੀ ਹੈ, ਉਸ ਵਿੱਚ ਇਸ ਗੱਲ ਦੀ ਗਾਰੰਟੀ ਹੋਣੀ ਚਾਹੀਦੀ ਹੈ ਅੌਰ ਮੇਰੀ ਪਾਰਟੀ ਵੀ ਇਸ ਗੱਲ ਦੀ ਮੁੱਦਈ ਹੈ ਕਿ ਰਾਜਾਂ ਦੀ ਸੂਚੀ ਤੇ ਜਿਹੜਾ ਕੇਂਦਰ ਦਾ ਕਦੇ ਕਦੇ ਖੋਹਣ ਦਾ ਅਧਿਕਾਰ ਹੈ, ਇਹ ਅਧਿਕਾਰ ਬੰਦ ਹੋਣਾ ਚਾਹੀਦਾ ਹੈ। ਸਾਂਝੀ ਸੂਚੀ ਤੇ ਵੀ ਬਹੁਤ ਸਾਰੇ ਅਧਿਕਾਰ ਹਨ ਇਹ ਰਾਜਾਂ ਨੂੰ ਮਿਲਣੇ ਚਾਹੀਦੇ ਹਨ। ਮੈਨੂੰ ਇਸ ਗੱਲ ਦਾ ਬੜਾ ਅਫਸੋਸ ਹੈ ਕਿ ਜਿਸ ਵੇਲੇ ਡਬਲਯੂ.ਟੀ.ਓ. ਤੇ ਕੇਂਦਰ ਦੀ ਸਰਕਾਰ ਐਗਰੀਮੈਂਟ ਕਰਦੀ ਹੈ, ਉਸ ਵੇਲੇ ਉਨ੍ਹਾਂ ਸਟੇਟਾਂ ਦੀ ਆਪਣੀ ਅਗਰੇਰੀਅਨ ਇਕਾਨਮੀ ਹੈ, ਇਸ ਨੂੰ ਨਜ਼ਰ ਅੰਦਾਜ਼ ਕਰ ਦਿੱਤਾ ਜਾਂਦਾ ਹੈ। ਆਂਧਰਾ ਨੇ ਤਮਾਕੂ ਦੇ ਮਾਮਲੇ ਵਿਚ ਵਰਲਡ ਟਰੇਡ ਨਾਲ ਐਗਰੀਮੈਂਟ ਕੀਤਾ। ਕੇਰਲਾ ਨੇ ਨਾਰੀਅਲ ਦਾ ਅਤੇ ਇਸੇ ਤਰ੍ਹਾਂ ਉਨ੍ਹਾਂ ਦੇ ਜਿਹੜੇ ਹੋਰ ਪ੍ਰੋਡਕਟਸ ਹਨ, ਉਨ੍ਹਾਂ ਦੇ ਮਾਮਲੇ ਵਿਚ ਐਗਰੀਮੈਂਟ ਕੀਤਾ ਹੈ। ਪੰਜਾਬ ਦਾ ਡੇਅਰੀ ਦਾ ਧੰਦਾ ਬਹੁਤ ਵੱਧਦਾ ਫੁੱਲਦਾ ਹੈ, ਮਹਾਂਰਾਸ਼ਟਰ ਵਿੱਚ ਵੀ ਵੱਧਦਾ ਫੁੱਲਦਾ ਹੈ। ਪਰ ਇਕ ਵਾਰੀ ਵੀ ਇਨ੍ਹਾਂ ਰਾਜਾਂ ਨੂੰ ਭਰੋਸੇ ਵਿਚ ਨਹੀਂ ਲਿਆ ਗਿਆ। ਜਦੋਂ ਤੁਸੀਂ ਆਪ ਹੀ ਆਪਣੇ ਸੰਵਿਧਾਨ ਵਿਚ ਦੱਸਿਆ ਹੈ ਕਿ ਘੱਟੋ ਘੱਟ ਸਟੇਟ ਸਬਜੈਕਟ ਦੇ ਮਾਮਲੇ ਵਿਚ ਕਦੇ ਵੀ ਕੇਂਦਰ ਦੀ ਸਰਕਾਰ ਕਦੇ ਵੀ ਬਾਹਰਲੇ ਮੁਲਕਾਂ ਨਾਲ ਕੋਈ ਸਮਝੌਤਾ ਕਰੇ ਜਿਨ੍ਹਾਂ ਨਾਲ ਉਨ੍ਹਾਂ ਸਟੇਟਾਂ ਦੀ ਇਕਾਨਮੀ ਉਤੇ ਬਹੁਤ ਬੁਰਾ ਪ੍ਰਭਾਵ ਪੈਂਦਾ ਹੋਵੇ, ਉਨ੍ਹਾਂ ਨੂੰ ਭਰੋਸੇ ਦੇ ਵਿਚ ਲੈਣਾ ਚਾਹੀਦਾ ਹੈ। ਮੇਰੀ ਪਾਰਟੀ ਦੀ ਇਹ ਵੀ ਪੱਕੀ ਰਾਇ ਹੈ ਕਿ ਕਦੇ ਵੀ ਤੁਸੀਂ ਵਰਲਡ ਟਰੇਡ ਆਰਗੇਨਾਈਜ਼ੇਸ਼ਨ ਨਾਲ ਕੋਈ ਐਗਰੀਮੈਂਟ ਕਰਨਾ ਹੈ, ਉਸ ਲਈ ਪਾਰਲੀਮੈਂਟ ਤੋਂ ਜਿਥੇ ਮਨਜ਼ੂਰੀ ਹੋਵੇ ਉਥੇ ਅਸੀਂ ਇਸ ਗੱਲ ਦੇ ਵੀ ਪੱਕੇ ਧਾਰਨੀ ਹਾਂ ਕਿ ਜੋ ਸਟੇਟ ਦੀਆਂ ਅਸੈਂਬਲੀਆਂ ਹਨ, ਉਨ੍ਹਾਂ ਤੋਂ ਵੀ ਮਨਜ਼ੂਰੀ ਲਈ ਜਾਣੀ ਚਾਹੀਦੀ ਹੈ ਤਾਂ ਕਿ ਸਟੇਟਾਂ ਦੀਆਂ ਸਰਕਾਰਾਂ ਨੂੰ ਇਹ ਪਤਾ ਲੱਗੇ ਕਿ ਇਸ ਨਾਲ ਸਟੇਟ ਦੀ ਜੋ ਇਕਾਨਮੀ ਹੈ, ਉਹ ਜ਼ਿਆਦਾ ਪ੍ਰਭਾਵਿਤ ਤਾਂ ਨਹੀਂ ਹੋਵੇਗੀ ਅੌਰ ਉਸ ਦੇ ਕਿਤੇ ਜ਼ਿਆਦਾ ਮਾੜੇ ਸਿੱਟੇ ਤਾਂ ਨਹੀਂ ਨਿਕਲਣਗੇ? ਸਪੀਕਰ ਸਾਹਿਬ, ਮੇਰੀ ਪਾਰਟੀ ਇਸ ਗੱਲ ਦੀ ਵੀ ਮੁੱਦਈ ਹੈ ਕਿ ਜਿਹੜਾ ਸੈਂਟਰ ਦਾ ਯੋਜਨਾਬੰਦੀ/ਵਿੱਤ ਕਮਿਸ਼ਨ ਹੈ, ਇਸ ਕੋਲ ਜ਼ਿਆਦਾ ਅਧਿਕਾਰ ਨਾ ਹੋਣ। ਇਸ ਵਿਚ ਸਟੇਟਾਂ ਦੀ ਜ਼ਿਆਦਾ ਰਿਪਰਜ਼ੈਂਟੇਸ਼ਨ

ਹੋਣੀ ਚਾਹੀਦੀ ਹੈ ਤਾਂ ਕਿ ਉਹ ਆਪਣੀਆਂ ਸ਼ਰਤਾਂ ਲਗਾ ਕੇ ਸਟੇਟਾਂ ਦੀ ਆਜ਼ਾਦ ਹਸਤੀ ਔਰ ਸਟੇਟਾਂ ਦੀ ਇਕਾਨਮੀ ਜੋ ਉਹ ਡਿਵੈਲਪ ਕਰਨਾ ਚਾਹੁੰਦੇ ਹਨ, ਉਸ ਉਤੇ ਕਿਸੇ ਤਰ੍ਹਾਂ ਦਾ ਹਮਲਾ ਨਾ ਕਰ ਸਕਣ । ਜਿਸ ਵੇਲੇ ਵਿੱਤ ਔਰ ਯੋਜਨਾ ਕਮਿਸ਼ਨ ਨੇ ਉੜੀਸਾ ਦੇ ਭੂਚਾਲ ਪੀੜ੍ਹਤ ਲੋਕਾਂ ਵਾਸਤੇ ਜਿਹੜੇ ਕਿ ਬਹੁਤ ਬੁਰੀ ਤਰ੍ਹਾਂ ਪ੍ਰਭਾਵਿਤ ਸਨ, ਉਨ੍ਹਾਂ ਨੂੰ ਜੋ ਫੰਡ ਰਿਲੀਜ਼ ਕੀਤੇ, ਉਸ ਲਈ ਮੈਨੂੰ ਬੜਾ ਦੁੱਖ ਹੈ ਕਿ ਇਸ ਫੇ ਕੰਡੀਸ਼ਨਾਂ ਲਗਾ ਦਿੱਤੀਆਂ ਗਈਆਂ ਕਿ ਇਹ ਪੈਸਾ ਤੁਸੀਂ ਐਜੂਕੇਸ਼ਨ ਤੇ ਖਰਚ ਨਹੀਂ ਕਰ ਸਕਦੇ, ਨਵੇਂ ਟੀਚਰ ਭਰਤੀ ਨਹੀਂ ਕਰ ਸਕਦੇ ਔਰ ਨਵੇਂ ਸਕੂਲਾਂ ਦੀਆਂ ਬਿਲਡਿੰਗਾਂ ਨਹੀਂ ਬਣਾ ਸਕਦੇ । ਇਹ ਹਰ ਇਕ ਸਟੇਟ ਨੇ ਦੇਖਣਾ ਹੈ ਕਿ ਉਸ ਨੇ ਕਿਹੜੀ ਡਿਵੈਲਪਮੈਂਟ ਕਰਨੀ ਹੈ ਔਰ ਪ੍ਰਾਇਰਟੀ ਕਿਹੜੀ ਚੀਜ਼ ਨੂੰ ਦੇਣੀ ਹੈ । ਇਸ ਤਰ੍ਹਾਂ ਜਿਹੜੀਆਂ ਬੰਦਸ਼ਾਂ ਹਨ, ਸਪੀਕਰ ਸਾਹਿਬ, ਇਹ ਹਟਣੀਆਂ ਚਾਹੀਦੀਆਂ ਹਨ । ਰਾਜਾਂ ਨੂੰ ਆਪਣੀ ਢੁੱਕਵੀਂ ਨੁਮਾਇੰਦਗੀ ਮਿਲੇ ਔਰ ਜਿਹੜੀ ਕੌਮੀ ਵਿਕਾਸ ਕੌਂਸਲ ਹੈ, ਇਸ ਦੇ ਬਕਾਇਦਾ ਜਿਹੜੇ ਸੰਵਿਧਾਨਕ ਅਧਿਕਾਰ ਹਨ, ਉਹ ਮਿਲਣੇ ਚਾਹੀਦੇ ਹਨ । ਮੇਰੀ ਪਾਰਟੀ ਇਸ ਗੱਲ ਦੀ ਮੁਦੱਈ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ**: ਸਪੀਕਰ ਸਾਹਿਬ, ਇਹ ਆਪਣੀ ਪਾਰਟੀ ਦਾ ਅਲੱਗ ਮਤਾ ਲੈ ਆਉਣ । ਇਹ ਆਨੰਦਪੁਰ ਦੇ ਮਤੇ ਤੇ ਗੱਲ ਕਰ ਰਹੇ ਹਨ । ਇਹ ਇਸ ਨੂੰ ਨਾਲ ਹੀ ਮੰਨੀ ਜਾਂਦੇ ਹਨ ਅਤੇ ਨਾਲ ਹੀ ਨਹੀਂ ਮੰਨਦੇ.....(ਵਿਘਨ)

**ਸ਼੍ਰੀ ਸਪੀਕਰ** : ਮੋਫਰ ਜੀ, ਤੁਸੀਂ ਬੈਠ ਜਾਓ ਔਰ ਹਾਊਸ ਦਾ ਸਮਾਂ ਜ਼ਾਇਆ ਨਾ ਕਰੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਜਿਹੜੇ ਕੇਂਦਰ ਦੇ ਟੈਕਸ ਹਨ, ਅਸੀਂ ਇਸ ਗੱਲ ਦੇ ਮੁਦੱਈ ਹਾਂ ਕਿ ਜਿਹੜੇ ਕੇਂਦਰ ਦੇ ਟੈਕਸ ਹਨ ਖਾਸ ਕਰਕੇ ਜਿਹੜੇ ਟੈਕਸ ਜਾਂ ਕਸਟਮਜ਼ ਡਿਊਟੀਜ਼ ਹਨ, ਉਸ ਦਾ ਮੁਨਾਫਾ 50% ਡੈਫੀਨੇਟਲੀ ਸਟੇਟਾਂ ਨੂੰ ਮਿਲਣਾ ਚਾਹੀਦਾ ਹੈ ਔਰ ਜਿਹੜੀ ਅੰਤਰਰਾਜੀ ਕੌਂਸਲ ਹੈ, ਉਸ ਨੂੰ ਬਕਾਇਦਾ ਕਾਨੂੰਨੀ ਤੌਰ ਤੇ ਮਾਨਤਾ ਮਿਲਣੀ ਚਾਹੀਦੀ ਹੈ ਤਾਂ ਜੋ ਸਟੇਟਾਂ ਦੇ ਜੋ ਰਾਈਟ ਹਨ...

**ਇੱਕ ਅਵਾਜ਼** : ਇਹ ਮਾਨਤਾ ਮਿਲੀ ਹੋਈ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਠੀਕ ਹੈ । ਮੈਨੂੰ ਇਹ ਸੀ ਕਿ ਇਹ ਮਾਨਤਾ ਨਹੀਂ ਮਿਲੀ ਹੋਈ । ਮੈਂ ਦੋ ਮਿੰਟਾਂ ਵਿਚ ਹੀ ਆਪਣੀ ਗੱਲ ਖਤਮ ਕਰਾਂਗਾ । ਹਰ ਵਾਰੀ ਕੰਟਰੋਵਰਸੀ ਦਾ ਇੱਕ ਵਿਸ਼ਾ ਰਹਿੰਦਾ ਹੈ—ਗਵਰਨਰ ਸਾਹਿਬ ਦੀ ਐਪੁਆਇੰਟਮੈਂਟ । ਇਹ ਰਿਸਪਾਂਸੇਬਿਲਟੀ ਵਾਲੀ ਪੋਸਟ ਹੈ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਗਵਰਨਰ ਕੇਂਦਰ ਦੇ ਏਜੰਟ ਦੇ ਤੌਰ ਤੇ ਨਾ ਹੋਣ । ਉਨ੍ਹਾਂ ਦੀ ਨਿਯੁਕਤੀ ਵਾਸਤੇ ਬਕਾਇਦਾ ਪੈਨਲ ਸਟੇਟ ਕੋਲੋਂ ਜਾਵੇ । ਸਟੇਟ ਦੀ ਸਰਕਾਰ ਵੱਲੋਂ ਅਤੇ ਖਾਸ ਕਰਕੇ ਚੀਫ ਮਨਿਸਟਰ ਸਾਹਿਬ ਦੀ ਸਹਿਮਤੀ ਨਾਲ ਇਹ ਐਪੁਆਇੰਟਮੈਂਟ ਕੀਤੀ ਜਾਵੇ । ਇਸ ਤਰ੍ਹਾਂ ਸੰਵਿਧਾਨਿਕ ਬੈਂਚ ਬਣਨਾ ਚਾਹੀਦਾ ਹੈ ਜਿਸ ਵਿਚ ਸੁਪਰੀਮ ਕੋਰਟ ਦੇ ਜੱਜ, ਰਾਜਾਂ ਦੇ ਮੁੱਖ ਮੰਤਰੀ ਅਤੇ ਸਟੇਟਾਂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਦੀ ਹਾਈਕੋਰਟ ਦੇ ਜੱਜਾਂ ਦੇ ਨੁਮਾਇੰਦੇ ਹੋਣੇ ਚਾਹੀਦੇ ਹਨ ਅਤੇ ਉਨ੍ਹਾਂ ਦੀ ਸਹਿਮਤੀ ਨਾਲ ਇਹ ਅਪੁਆਇੰਟਮੈਂਟ ਹੋਣੀ ਚਾਹੀਦੀ ਹੈ । ਇਸੇ ਤਰ੍ਹਾਂ ਸਪੀਕਰ ਸਾਹਿਬ, ਆਈ.ਏ.ਐਸ. ਅਤੇ ਆਈ.ਪੀ.ਐਸ. ਦੇ ਕੇਡਰ ਪੂਰੀ ਤਰ੍ਹਾਂ 100% ਸੈਂਟਰ ਦੇ ਕੰਟਰੋਲ ਥੱਲੇ ਹਨ । ਸਾਡੀ ਪਾਰਟੀ ਦੀ ਇਹ ਮੰਗ ਹੈ ਕਿ ਇਨ੍ਹਾਂ ਤੇ ਕੰਟਰੋਲ ਸਟੇਟ ਦੀਆਂ ਸਰਕਾਰਾਂ ਦਾ ਹੋਣਾ ਚਾਹੀਦਾ ਹੈ ਤਾਂ ਕਿ ਉਹ ਕੇਂਦਰ ਦੇ ਏਜੰਟ ਬਣ ਕੇ ਕੰਮ ਨਾ ਕਰਨ । ਸਿਰਫ ਸਟੇਟਾਂ ਦੇ ਇੰਟਰਸਟ ਵਾਸਤੇ ਇਨ੍ਹਾਂ ਨੂੰ ਕੰਮ ਕਰਨਾ ਚਾਹੀਦਾ ਹੈ । ਇਸੇ ਤਰ੍ਹਾਂ ਸਾਡੀ ਹੋਰ ਮੰਗ ਹੈ ਕਿ ਧਾਰਾ 356 ਦੀ ਦੁਰਵਰਤੋਂ ਨਹੀਂ ਹੋਣੀ ਚਾਹੀਦੀ । ਅਸੀਂ ਧਾਰਾ 356 ਰੱਖਣ ਦੇ ਹੱਕ ਵਿੱਚ ਹਾਂ ਪਰ ਸੰਵਿਧਾਨ ਵਿਚ ਇਸ ਤਰ੍ਹਾਂ ਦਾ ਪ੍ਰਬੰਧ ਕਰਨਾ ਚਾਹੀਦਾ ਹੈ ਤਾਂ ਕਿ ਰਾਜਸੀ ਮਨੋਰਥਾਂ ਵਾਸਤੇ ਇਸ ਧਾਰਾ ਦੀ ਦੁਰਵਰਤੋਂ ਨਾ ਕੀਤੀ ਜਾਵੇ । ਇਸ ਵਿਚ ਆਖਿਰ ਵਿਚ ਮੈਂ ਇੱਕ ਨੁਕਤੇ ਬਾਰੇ ਕਹਿਣਾ ਚਾਹੁੰਦਾ ਹਾਂ ਜਿਸ ਤੋਂ ਬਿਨਾਂ ਗੱਲ ਅਧੂਰੀ ਰਹਿ ਜਾਵੇਗੀ । ਕੇਂਦਰ ਅਤੇ ਰਾਜਾਂ ਦੇ ਸਬੰਧਾਂ ਬਾਰੇ ਪਹਿਲੀ ਪਹੁੰਚ ਦੀ ਸਥਿਤੀ ਮੈਂ ਦੱਸ ਦਿੱਤੀ ਹੈ ਅਤੇ ਦੂਜੀ ਪਹੁੰਚ ਵੀ ਸਪਸ਼ਟ ਕਰ ਦਿੱਤੀ ਹੈ । ਸਪੀਕਰ ਸਾਹਿਬ, ਮੇਰੀ ਇਸ ਗੱਲ ਨਾਲ ਤੁਸੀਂ ਵੀ ਸਹਿਮਤ ਹੋਵੋਗੇ ਔਰ ਮੰਤਰੀ ਸਾਹਿਬਾਨ ਵੀ ਸਹਿਮਤ ਹੋਣਗੇ । ਇਹ ਬੜੇ ਦੁੱਖ ਦੀ ਗੱਲ ਹੈ ਕਿ ਅਸੀਂ ਕੇਂਦਰ ਤੋਂ ਸਟੇਟਾਂ ਨੂੰ ਵੱਧ ਅਧਿਕਾਰ ਮਿਲਣ ਲਈ ਜ਼ੋਰ ਲਗਾਉਂਦੇ ਹਾਂ ਪਰ ਜਦੋਂ ਰਾਜ ਨੇ ਹੇਠਾਂ ਅਧਿਕਾਰ ਦੇਣੇ ਹੁੰਦੇ ਹਨ, ਉਦੋਂ ਕੋਈ ਰਾਜ਼ੀ ਨਹੀਂ ਹੁੰਦਾ । ਸੰਵਿਧਾਨ ਦੀ 73ਵੀਂ ਅਤੇ 74ਵੀਂ ਅਮੈਂਡਮੈਂਟ ਦੇ ਮੁਤਾਬਿਕ ਲੋਕਲ ਬਾਡੀਜ਼ ਨੂੰ ਅਧਿਕਾਰ ਦੇਣੇ ਸਨ ਪਰ ਉਹ ਸਟੇਟ ਵਲੋਂ ਨਹੀਂ ਦਿੱਤੇ ਗਏ । ਪੰਜਾਬ ਦਾ ਫਾਈਨੈਂਸ ਕਮਿਸ਼ਨ ਬਣਿਆ ਸੀ ਅਤੇ ਉਸ ਦੀ ਰਿਪੋਰਟ ਵਿਧਾਨ ਸਭਾ ਵਿਚ ਦਸੰਬਰ, 1996 ਵਿਚ ਲੇਅ ਹੋਈ ਹੈ ਜਿਸ ਵਿਚ ਪੰਜ ਲੋਕਲ ਟੈਕਸਾਂ ਦਾ 20% ਸ਼ੇਅਰ ਨਗਰ ਕੌਂਸਲਾਂ ਨੂੰ ਜਾਂ ਕਾਰਪੋਰੇਸ਼ਨਾਂ ਨੂੰ ਦੇਣ ਦਾ ਫੈਸਲਾ ਕੀਤਾ ਗਿਆ । ਪਰ ਉਨ੍ਹਾਂ ਨੂੰ ਕੋਈ ਪੈਸਾ ਨਹੀਂ ਦਿੱਤਾ ਗਿਆ । ਮੇਰੇ ਕਹਿਣ ਦਾ ਭਾਵ ਇਹ ਹੈ ਕਿ ਸਿਰਫ ਮੰਗਣਾ ਹੀ ਨਹੀਂ ਸਗੋਂ ਸਟੇਟਾਂ ਨੂੰ ਥੱਲੇ ਵੀ ਅਧਿਕਾਰ ਦੇਣੇ ਹੋਣਗੇ ਉਨ੍ਹਾਂ ਵੱਲ ਵੀ ਧਿਆਨ ਰੱਖਣਾ ਚਾਹੀਦਾ ਹੈ । ਇਸ ਲਈ ਜਿਹੜੀ ਦੂਜੀ ਪਹੁੰਚ ਹੈ, ਮੈਂ ਉਸ ਦੇ ਹੱਕ ਵਿਚ ਹਾਂ । ਪਰ ਪਹਿਲੀ ਪਹੁੰਚ ਦੇ ਮੈਂ ਖਿਲਾਫ ਹਾਂ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ): ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬਹੁਤ ਹੀ ਮਹੱਤਤਾ ਵਾਲੇ ਮਤੇ ਤੇ ਬੋਲਣ ਦਾ ਸਮਾਂ ਦਿੱਤਾ ਹੈ । ਇਸ ਮਤੇ ਬਾਰੇ ਸਾਹਮਣੇ ਬਠੇ ਬੈਂਚਾਂ ਵਾਲਿਆਂ ਨੇ ਭੁਲੇਖਾ ਪਾਇਆ ..

**ਸ਼੍ਰੀ ਸਪੀਕਰ** : ਤੁਹਾਨੂੰ 10 ਮਿੰਟ ਤੋਂ ਵੱਧ ਟਾਈਮ ਨਹੀਂ ਮਿਲਣਾ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਇਸ ਮਤੇ ਖਾਤਿਰ ਅਸੀਂ ਬੜੀਆਂ ਮਾਰਾਂ ਖਾਧੀਆਂ ਹਨ, ਜੇਲ੍ਹਾਂ ਵਿੱਚ ਵੀ ਗਏ ਹਾਂ ਔਰ ਇਨ੍ਹਾਂ ਸਾਹਮਣੇ ਬੈਠੇ ਵੀਰਾਂ ਨੇ ਬੜੇ ਭੁਲੇਖੇ ਪਾਏ ਹਨ । ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਇਸ ਹਾਊਸ ਵਿਚ ਕਿ ਸਭ ਤੋਂ ਪਹਿਲਾਂ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜੋ ਅਨੰਦਪੁਰ ਸਾਹਿਬ ਦਾ

ਮਤਾ ਬਹਿਸ ਵਾਸਤੇ ਰੱਖਿਆ ਗਿਆ ਹੈ, ਇਸ ਦੀ ਲੋੜ ਕਿਉਂ ਪਈ ? ਜਦੋਂ ਦੇਸ਼ ਅਜ਼ਾਦੀ ਵਾਸਤੇ ਲੜ ਰਿਹਾ ਸੀ ਤਾਂ ਸਭ ਤੋਂ ਪਹਿਲਾਂ ਕੁਰਬਾਨੀ ਮਹਾਰਾਜ ਸਿੰਘ ਜੀ ਨੇ ਦਿੱਤੀ ਔਰ ਫਿਰ ਦੂਜੀ ਬਾਬਾ ਰਾਮ ਸਿੰਘ ਜੀ ਨੇ ਦਿੱਤੀ । ਉਸ ਤੋਂ ਬਾਅਦ ਪੰਜਾਬੀਆਂ ਨੇ ਅਨੇਕਾਂ ਕੁਰਬਾਨੀਆਂ ਦਿੱਤੀਆਂ । ਇਸ ਤਰ੍ਹਾਂ ਸਭ ਤੋਂ ਵੱਧ ਕੁਰਬਾਨੀਆਂ ਇਥੇ ਹੋਈਆਂ । 1929 ਵਿਚ ਜੋ ਕਾਂਗਰਸ ਨੇ ਲਾਹੌਰ ਵਿਚ ਕਾਨਫਰੰਸ ਕੀਤੀ, ਰਾਵੀ ਦੇ ਕਿਨਾਰੇ ਤੇ ਤਾਂ ਉਸ ਵਿਚ ਬੜਾ ਭਰੋਸਾ ਦਿੱਤਾ । ਅੱਜ ਉਹ ਝੰਡਾ ਦੱਸ ਰਿਹਾ ਹੈ ਕਿ ਇਹ ਤਿੰਨ ਕੌਮਾਂ ਦੀ ਏਕਤਾ ਦਾ ਪ੍ਰਤੀਕ ਹੈ ਔਰ ਅਸ਼ੋਕ ਚੱਕਰ ਅਮਨ ਦਾ ਪ੍ਰਤੀਕ ਹੈ । ਉਸ ਵੇਲੇ ਫੈਸਲਾ ਕੀਤਾ ਕਿ ਕਿਸੇ ਨਾਲ ਵਿਤਕਰਾ ਨਹੀਂ ਹੋਵੇਗਾ ਔਰ ਸਾਰਿਆਂ ਨੂੰ ਭਰੋਸੇ ਵਿਚ ਲੈ ਕੇ ਚੱਲਿਆ ਜਾਵੇਗਾ । ਫਿਰ ਕਾਂਗਰਸ ਦੀ ਵਰਕਿੰਗ ਕਮੇਟੀ ਦੀ ਬੈਠਕ ਸ਼ਿਮਲੇ ਵਿਚ ਹੋਈ ਸੀ ਜਿਸ ਵਿਚ ਫੈਸਲਾ ਕੀਤਾ ਗਿਆ ਕਿ ਕੇਵਲ ਕੇਂਦਰ ਵਿਚ ਚਾਰ ਸਬਜੈਕਟ ਹੋਣਗੇ ਔਰ ਬਾਕੀ ਸਾਰੇ ਅਧਿਕਾਰ ਸੂਬਿਆਂ ਨੂੰ ਦਿੱਤੇ ਜਾਣਗੇ । 1947 ਵਿੱਚ ਭਾਰਤ ਨੂੰ ਅਜ਼ਾਦੀ ਮਿਲੀ । ਪੰਜਾਬੀਆਂ ਅਤੇ ਬੰਗਾਲੀਆਂ ਨੇ ਅਜ਼ਾਦੀ ਪ੍ਰਾਪਤ ਕਰਨ ਲਈ ਬੜੇ ਦੁੱਖ ਸਹ । 10 ਲੱਖ ਤੋਂ ਵੱਧ ਪੰਜਾਬੀ ਕਤਲ ਹੋਏ । ਫੇਰ ਵੀ ਉਨ੍ਹਾਂ ਨੇ ਹਿੰਦੁਸਤਾਨ ਨੂੰ ਉਚਾ ਚੁੱਕਣ ਲਈ ਇਹ ਦੁੱਖ ਜਰੇ ਔਰ ਪੰਜਾਬੀਆਂ ਨੇ ਇਸ ਤਰ੍ਹਾਂ ਕਾਫੀ ਯੋਗਦਾਨ ਪਾਇਆ ਪਰ ਇਹ ਸੋਚਿਆ ਨਹੀਂ ਜਾ ਸਕਦਾ ਕਿ ਪੰਜਾਬੀਆਂ ਨਾਲ ਇਹ ਭਾਣਾ ਵਾਪਰ ਸਕਦਾ ਹੈ । ਅਸੀਂ ਆਪਣੀਆਂ ਲਾਇਲਪੁਰ ਦੀਆਂ ਜਾਇਦਾਦਾਂ ਛੱਡ ਕੇ ਆਏ ਤਾਂ ਇੱਥੇ ਪੰਜਾਬੀਆਂ ਨੂੰ ਜ਼ਰਾਇਮ ਪੇਸ਼ਾ ਲਿਖਿਆ ਗਿਆ । ਸਿੱਖਾਂ ਨੂੰ ਜਰਾਇਮ ਪੇਸ਼ਾ ਲਿਖਿਆ ਗਿਆ । ਉਦੋਂ ਦੇ ਹੋਮ ਮਨਿਸਟਰ ਨੇ ਇਸ ਤਰ੍ਹਾਂ ਦਾ ਸਰਕੂਲਰ ਜਾਰੀ ਕੀਤਾ ਜਿਹੜਾ ਕਿ ਬੜਾ ਦੁੱਖਦਾਈ ਸੀ । ਇਸ ਤਰ੍ਹਾਂ ਉਹ ਭਰੋਸਾ ਟੁੱਟਦਾ ਗਿਆ, ਜਿਹੜਾ ਭਰੋਸਾ ਬਹੁਤ ਨੇਕਨੀਤੀ ਨਾਲ ਹਿੰਦੋਸਤਾਨ ਨੂੰ ਬਲਵਾਨ ਬਣਾਉਣ ਲਈ ਬਣਾਇਆ ਗਿਆ ਸੀ, ਉਸ ਭਰੋਸੇ ਨੂੰ ਕਾਂਗਰਸ ਪਾਰਟੀ ਨੇ ਹੌਲੀ-ਹੌਲੀ ਤੋੜਨਾ ਸ਼ੁਰੂ ਕਰ ਦਿੱਤਾ । ਹਾਲਾਤ ਇਥੋਂ ਤੱਕ ਪੈਦਾ ਕਰ ਦਿੱਤੇ ਕਿ ਸਾਰੇ ਦੇਸ਼ ਵਿੱਚ ਬੋਲੀ ਦੇ ਆਧਾਰ ਤੇ ਸੂਬੇ ਬਣਨ ਲੱਗੇ । ਸਾਊਥ ਵਿੱਚ ਇਹ ਸੂਬੇ ਬਣ ਗਏ ਪਰ ਉੱਤਰੀ ਭਾਰਤ ਵਿੱਚ ਪੰਜਾਬੀ ਸੂਬਾ ਨਾ ਬਣਾਇਆ ਗਿਆ । ਇਸ ਤੇ ਬੈਨ ਲਾ ਦਿੱਤਾ ਗਿਆ । ਪੰਜਾਬੀ ਸੂਬਾ ਜਿਸ ਤਰ੍ਹਾਂ ਦਾ ਚਾਹੀਦਾ ਸੀ, ਜੇ ਉਸ ਵਾਸਤੇ ਜ਼ੇਲ੍ਹਾਂ ਕੱਟਣੀਆਂ ਪੈਣੀਆਂ ਸਨ ਤਾਂ ਸਾਡੇ ਬਜ਼ੁਰਗਾਂ ਨੇ ਬੜੀਆਂ ਜੇਲ੍ਹਾਂ ਕੱਟੀਆਂ । ਇਸ ਗੱਲ ਦਾ ਦੁਖ ਹੁੰਦਾ ਹੈ । ਸਿਰਫ ਇੰਨੀ ਗੱਲ ਸੀ ਕਿ ਬੋਲੀ ਦੇ ਆਧਾਰ ਤੇ ਸੂਬਾ ਮੰਗਿਆ ਜਾਂਦਾ ਸੀ । ਇਥੇ ਹੀ ਬੱਸ ਨਹੀਂ ਵਿਤਕਰੇ ਵੱਧਦੇ-ਵੱਧਦੇ ਵੱਧਦੇ ਗਏ । ਇਥੇ ਬੋਲੀ ਦੇ ਆਧਾਰ ਤੇ ਵਿਤਕਰੇ ਕੀਤੇ ਗਏ ਔਰ ਮਾਇਨਾਰਟੀ ਨਾਲ ਧੱਕਾ ਕੀਤਾ ਗਿਆ । ਇਥੇ ਹੀ ਬਸ ਨਹੀਂ ਪੰਜਾਬ ਨੂੰ ਲੁਟਾਇਆ ਵੀ ਗਿਆ । ਸਾਂਝੇ ਪੰਜਾਬ ਵੇਲੇ ਕਿਸ ਤਰ੍ਹਾਂ ਰਾਜਸਥਾਨ ਨੂੰ ਪਾਣੀ ਦਿੱਤਾ ਗਿਆ । ਜੇਕਰ ਸੂਬਿਆਂ ਨੂੰ ਅਧਿਕਾਰ ਹੁੰਦੇ ਤਾਂ ਕੀ ਪੰਜਾਬ ਦੇ ਲੋਕ ਰਾਜਸਥਾਨ ਨੂੰ ਪਾਣੀ ਦੇਣ ਦਿੰਦੇ ? ਕੀ ਉਸ ਦਾ ਹੱਕ ਬਣਦਾ ਸੀ ? ਕੀ ਉਸ ਦਾ ਕੋਈ ਦਰਿਆਈ ਬੇਸ ਸੀ ? ਜੇ ਫਲੱਡ ਆਉਂਦੇ ਹਨ ਤਾਂ ਪੰਜਾਬ ਦਾ ਨੁਕਸਾਨ ਹੁੰਦਾ ਹੈ । ਪੰਜਾਬ ਵਿੱਚ ਮੋਟਰਾਂ ਨਾਲ ਪਾਣੀ ਆਉਂਦਾ ਹੈ । ਕਿਸਾਨ ਡੀਜ਼ਲ ਬਾਲ ਕੇ ਪਾਣੀ ਲਾਉਂਦਾ ਹੈ । ਪਰ ਰਾਜਸਥਾਨ ਨੂੰ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਮੁੜ ਧਾਣੀ ਚਲਿਆ ਜਾਂਦਾ ਹੈ । ਇਸ ਲਈ ਇਥੇ ਇਹੋ ਜਿਹੇ ਹਾਲਾਤ ਪੈਦਾ ਕੀਤੇ ਗਏ । ਇਥੇ ਹੀ ਬੱਸ ਨਹੀਂ, ਤੁਹਾਡੇ ਸਾਹਮਣੇ ਮੈਂ ਕਿੰਨੇ ਵਿਤਕਰੇ ਪੰਜਾਬ ਬਾਰੇ ਗਿਣਾਂ। 1967 ਵਿੱਚ ਜਦੋਂ ਇਥੇ ਪਹਿਲੀ ਸਰਕਾਰ ਬਣੀ ਤਾਂ ਇਹ ਪਹਿਲੀ ਸਰਕਾਰ ਸ਼੍ਰੋਮਣੀ ਅਕਾਲੀ ਦਲ ਦੀ ਪ੍ਰਧਾਨਗੀ ਥੱਲੇ ਚਲੀ । ਇਹ ਕਾਮਰੇਡ ਭਰਾ ਜੋ ਇੱਥੇ ਬੈਠੇ ਹਨ, ਇਹ ਵੀ ਸਾਡੇ ਨਾਲ ਸੀ, ਉਦੋਂ ਸਰਕਾਰ ਨੇ ਬੜੀਆਂ ਸੋਹਣੀਆਂ ਲੀਹਾਂ ਪਾਈਆਂ । ਇਸ ਲਈ ਉਹ ਸਰਕਾਰ ਵੀ ਬਰਦਾਸ਼ਤ ਨਹੀਂ ਕੀਤੀ ਗਈ । ਹਾਲਾਤ ਇਸ ਤਰ੍ਹਾਂ ਦੇ ਪੈਦਾ ਕੀਤੇ ਕਿ 356 ਦੀ ਧਾਰਾ ਲਗਾ ਲਗਾ ਕੇ ਇਨ੍ਹਾਂ ਨੇ ਮੌਕੇ ਦੀਆਂ ਚੰਗਾ ਕੰਮ ਕਰਨ ਵਾਲੀਆਂ ਸਰਕਾਰਾਂ ਨੂੰ ਤੋੜਿਆ ਅੌਰ ਆਪਣੀ ਮਰਜ਼ੀ ਦੀਆਂ ਸਰਕਾਰਾਂ ਬਣਾਉਣ ਦੇ ਹਾਲਾਤ ਪੈਦਾ ਕੀਤੇ । ਫਿਰ ਇਸ ਗੱਲ ਵਿਚੋਂ ਨਿਕਲ ਕੇ ਇਹ ਸੋਚਿਆ ਗਿਆ ਕਿ ਹਿੰਦੋਸਤਾਨ ਦਾ ਸੰਵਿਧਾਨ ਇਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ ਕਿ ਕੇਂਦਰ ਕੋਲ ਇੰਨੀ ਸ਼ਕਤੀ ਹੋਵੇ ਕਿ ਸੂਬਿਆਂ ਨੂੰ ਆਪਣੀ ਮਰਜ਼ੀ ਨਾਲ ਚੱਲਣ ਹੀ ਨਾ ਦਿੱਤਾ ਜਾਵੇ । ਇਸ ਪੱਖ ਨੂੰ ਲੈ ਕੇ ਅਨੰਦਪੁਰ ਸਾਹਿਬ ਦੀ ਧਰਤੀ ਜੋ ਕਿ ਪਵਿੱਤਰ ਧਰਤੀ ਹੈ, ਉਥੇ ਮਤਾ ਬਣਾਇਆ ਗਿਆ । ਅੱਜ ਅਨੰਦਪੁਰ ਸਾਹਿਬ ਦੀ ਧਰਤੀ ਦੇ ਨਾਂ ਤੇ ਮੇਰੇ ਕਾਂਗਰਸੀ ਵੀਰਾਂ ਨੂੰ ਬੜੀ ਚਿੜ੍ਹ ਆਉਂਦੀ ਹੈ ਅਤੇ ਬੜਾ ਦੁੱਖ ਆਉਂਦਾ ਹੈ । ਅਨੰਦਪੁਰ ਸਾਹਿਬ ਦੀ ਧਰਤੀ ਦੀ ਤਾਂ ਬਹੁਤ ਵੱਡੀ ਦੇਣ ਹੈ ਜਿਸ ਨੂੰ ਸਾਡਾ ਹਿੰਦੋਸਤਾਨ ਚੁਕਾ ਨਹੀਂ ਸਕਦਾ । ਇਥੋਂ ਹੀ ਸ਼੍ਰੀ ਗੁਰੂ ਤੇਗ ਬਹਾਦਰ ਜੀ ਨੇ ਦਿੱਲੀ ਦੇ ਚਾਲੇ ਪਾਏ ਅਤੇ ਕਿਹਾ—

"ਭੈ ਕਾਹੂ ਕੋ ਦੇਤੁ ਨਾਹਿ ਨਹਿ ਭੈ ਮਾਨਤੁ ਆਨਿ ।"

ਭਾਵ ਨਾ ਕਿਸੇ ਨੂੰ ਭੈਅ ਦੇਣਾ ਅਤੇ ਨਾ ਕਿਸੇ ਤੋਂ ਭੈਅ ਲੈਣਾ । ਅਸੀਂ ਇਹ ਸੁਨੇਹੇ ਲੈ ਕੇ ਚੱਲੇ ਸੀ । ਜਿਵੇਂ ਇੱਕ ਇਤਿਹਾਸਕਾਰ ਮਦਾਨ ਹਨੇਜ਼ ਨੇ ਲਿਖਿਆ ਹੈ ਕਿ ਜਦੋਂ ਮੈਂ ਸ਼ਹੀਦਾਂ ਨੂੰ ਤੋਲਣ ਜਾਂਦਾ ਹਾਂ ਤਾਂ ਮੈਨੂੰ ਕੋਈ ਇਹੋ ਜਿਹਾ ਸ਼ਹੀਦ ਨਹੀਂ ਦਿਸਦਾ ਜਿਹੜਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਤਰ੍ਹਾਂ ਕਾਤਲ ਕੋਲ ਆਪ ਚੱਲ ਕੇ ਗਿਆ ਹੋਵੇ । ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪ ਚੱਲ ਕੇ ਕਾਤਲ ਕੋਲ ਗਏ । ਇਸ ਲਈ ਉਸ ਧਰਤੀ ਲਈ ਅੌਰ ਇੰਨੀ ਪਵਿੱਤਰ ਧਰਤੀ ਤੇ ਬਣਾਏ ਮਤੇ ਤੋ ਚਿੜ੍ਹ ਕਰਨੀ ਠੀਕ ਨਹੀਂ । ਫਿਰ ਅਨੰਦਪੁਰ ਦੇ ਨਾਂ ਨੂੰ ਬਦਨਾਮ ਕੀਤਾ ਗਿਆ, ਟੀ.ਵੀ. ਰਾਹੀਂ, ਪ੍ਰੈਸ ਰਾਹੀਂ । ਇਸ ਤਰ੍ਹਾਂ ਕਾਂਗਰਸ ਪਾਰਟੀ ਨੇ ਬਦਨਾਮ ਕਰਨ ਦੇ ਸਾਧਨ ਵਰਤ ਕੇ ਕਿਹਾ ਕਿ ਆਨੰਦਪੁਰ ਦਾ ਮਤਾ ਵੱਖਵਾਦੀ ਹੈ । ਇਹ ਦੁਫੇੜ ਪੈਦਾ ਕਰਦਾ ਹੈ ਅਤੇ ਕੌਮਾਂ ਵਿੱਚ ਵਿੱਥ ਪੈਦਾ ਕਰਦਾ ਹੈ ਜਦੋਂ ਕਿ ਅਸਲ ਵਿੱਚ ਆਨੰਦਪੁਰ ਦਾ ਮਤਾ ਮਜ਼ਬੂਤੀ ਪੈਦਾ ਕਰਦਾ ਸੀ । ਆਨੰਦਪੁਰ ਸਾਹਿਬ ਵਿਖੇ ਵਰਕਿੰਗ ਕਮੇਟੀ ਨੇ ਰੈਜ਼ੋਲਿਊਸ਼ਨ ਪਾਸ ਕੀਤਾ ਜਿਸ ਨੂੰ ਮੁੜ ਕੇ 1978 ਵਿੱਚ ਜਿੱਥੇ ਸ੍ਰੀ ਜੈ ਪ੍ਰਕਾਸ਼ ਨਰਾਇਣ ਲੱਖਾਂ ਦੇ ਇਕੱਠ ਵਿੱਚ ਹਾਜ਼ਰ ਸਨ, ਜਿੱਥੇ ਸਾਰੇ ਹਿੰਦੁਸਤਾਨ ਦੇ ਹੋਰ ਵੀ ਬਹੁਤ ਸਾਰੇ ਨੁਮਾਇੰਦੇ ਹਾਜ਼ਰ ਸਨ ਉਥੇ ਸਰਬ-ਸੰਮਤੀ ਨਾਲ ਮਤਾ ਪਾਸ ਕੀਤਾ । ਪਹਿਲਾਂ ਇਹ ਮਤਾ ਡੈਲੀਗੇਟ ਇਜਲਾਸ ਵਿੱਚ ਪਾਸ ਕੀਤਾ ਅੌਰ ਫਿਰ ਆਮ ਲੋਕਾਂ ਵਿੱਚ ਪਾਸ

ਕੀਤਾ ਗਿਆ । 1978 ਦੇ ਮਤੇ ਦੇ ਮੁਤਾਬਿਕ ਸੂਬਿਆਂ ਨੂੰ ਵੱਧ ਅਧਿਕਾਰ ਚਾਹੀਦੇ ਸਨ ਔਰ ਇਸ ਮਤੇ ਨੂੰ ਲਪੇਟ-ਸਪੇਟ ਕੇ ਐਸੇ ਹਾਲਾਤ ਪੈਦਾ ਕੀਤੇ ਗਏ ਕਿ ਇਹ ਕਹਿੰਦੇ ਹਨ ਕਿ ਆਨੰਦਪੁਰ ਦੇ ਮਤੇ ਨੇ ਅੱਤਵਾਦ ਲੈ ਕੇ ਆਂਦਾ ਪਰ ਅੱਤਵਾਦ ਆਨੰਦਪੁਰ ਦੇ ਮਤੇ ਨੇ ਨਹੀਂ ਲੈ ਕੇ ਆਂਦਾ ਬਲਕਿ ਅੱਤਵਾਦ ਵਿਤਕਰਿਆਂ ਵਿਚੋਂ ਪੈਦਾ ਹੋਇਆ । ਇਹ ਕਾਂਗਰਸ ਦੀ ਦੇਣ ਸੀ । ਸਾਲ 1980 ਵਿੱਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਬੜੇ ਅਮਨ-ਅਮਾਨ ਨਾਲ ਚੱਲ ਰਹੀ ਸੀ ਔਰ ਉਨ੍ਹਾਂ ਦੀ ਵੱਡੀ ਬਹੁ-ਸੰਮਤੀ ਸੀ ਤਾਂ ਉਦੋਂ ਕਾਂਗਰਸ ਕੋਲ ਕੋਈ ਐਮ. ਐਲ. ਏ. ਨਹੀਂ ਸਨ ਪਰ ਇਨ੍ਹਾਂ ਨੇ ਧੱਕੇ ਨਾਲ 1980 ਵਿੱਚ ਬਾਦਲ ਸਰਕਾਰ ਤੋੜੀ । ਫਿਰ ਇਸ ਤਰ੍ਹਾਂ ਦੇ ਹਾਲਾਤ ਪੈਦਾ ਕੀਤੇ ਅਤੇ ਦਰਬਾਰਾ ਸਿੰਘ ਦੀ ਹਕੂਮਤ ਇੱਥੇ ਬਣਾਈ । ਫਿਰ ਦਰਬਾਰਾ ਸਿੰਘ ਦੀ ਹਕੂਮਤ ਨੇ ਇੰਨੇ ਵੱਡੇ ਵਿਤਕਰੇ ਪੈਦਾ ਤੇ ਕਿ ਸੁਪਰੀਮ ਕੋਰਟ ਵਿੱਚ ਕੇਸ ਚਲਦਾ ਹੋਵੇ ਜਿਹੜਾ ਕਿ ਪੰਜਾਬ ਦੇ ਹੱਕਾਂ ਲਈ ਸੁਪਰੀਮ ਕੋਰਟ ਵਿੱਚ ਕੇਸ ਕੀਤਾ ਹੋਵੇ, ਸੁਪਰੀਮ ਕੋਰਟ ਨਾਲੋਂ ਵੱਡੀ ਹੋਰ ਕਿਹੜੀ ਅਦਾਲਤ ਹੁੰਦੀ ਹੈ ਪਰ ਦਰਬਾਰਾ ਸਿੰਘ ਤੇ ਦਬਾਅ ਪਾ ਕੇ ਉਸ ਵੇਲੇ ਦੀ ਪ੍ਰਧਾਨ ਮੰਤਰੀ ਨੇ ਸੁਪਰੀਮ ਕੋਰਟ ਵਿਚੋਂ ਕੇਸ ਵਾਪਸ ਕਰਾਇਆ ਔਰ ਉਸ ਨੂੰ ਇਹ ਕਿਹਾ ਗਿਆ ਕਿ ਜਾਂ ਤਾ ਆਪਣਾ ਮੁੱਖ ਮੰਤਰੀ ਦਾ ਅਹੁਦਾ ਰੱਖ ਲੈ ਅਤੇ ਜਾਂ ਫਿਰ ਕੇਸ ਵਾਪਸ ਲੈ ਲੈ । ਇਨ੍ਹਾਂ ਨੇ ਇਹੋ-ਜਿਹੇ ਹਾਲਾਤ ਪੈਦਾ ਕੀਤੇ । ਇਸ ਤੋਂ ਬਾਅਦ ਹੋਰ ਬਹੁਤ ਸਾਰੀਆਂ ਗੱਲਾਂ ਵੀ ਹੋਈਆਂ । ਅੱਤਵਾਦ ਤਾਂ ਇਨ੍ਹਾਂ ਨੇ ਆਪ ਪੈਦਾ ਕੀਤਾ ਹੈ ਔਰ ਇਨ੍ਹਾਂ ਨੇ ਆਪਣੀ ਲੋੜ ਮੁਤਾਬਿਕ ਪੈਦਾ ਕੀਤਾ । ਫਿਰ ਆਪਣੀ ਲੋੜ ਮੁਤਾਬਿਕ ਹੀ ਇਸ ਨੂੰ ਖਤਮ ਕਰ ਦਿੱਤਾ । ਤੁਹਾਡੇ ਸਾਹਮਣੇ 1992 ਵਿੱਚ ਇਲੈਕਸ਼ਨ ਲੜੀ ਗਈ । ਇਸ ਤੋਂ ਪਹਿਲਾਂ 1991 ਵਿੱਚ ਵੀ ਇਲੈਕਸ਼ਨ ਹੋਈ ਸੀ । 1991 ਦੀ ਅਸੰਬਲੀ ਇਲੈਕਸ਼ਨ ਵੇਲੇ ਕਾਂਗਰਸ ਨੇ ਬਾਈਕਾਟ ਕੀਤਾ ਔਰ 37 ਬੰਦੇ ਸ਼੍ਰੋਮਣੀ ਅਕਾਲੀ ਦਲ ਦੇ ਔਰ ਇਹ ਮੇਰੇ ਸਾਹਮਣੇ ਕਮਿਊਨਿਸਟ ਭਰਾ ਬੈਠੇ ਹਨ, ਇਨ੍ਹਾਂ ਦੇ 37 ਬੰਦਿਆਂ ਦੀ ਉਦੋਂ ਮੌਤ ਹੋਈ । 37 ਉਮੀਦਵਾਰਾਂ ਦੀ ਮੌਤ ਹੋਈ, ਕਿਸੇ ਪਾਰਟੀ ਦਾ ਉਮੀਦਵਾਰ ਬਣਨਾ ਕੋਈ ਸੌਖੀ ਗੱਲ ਨਹੀਂ ਹੁੰਦੀ । ਪਾਰਟੀ ਕਿਸੇ ਇਲਾਕੇ ਦੀ ਜੋ ਕਰੀਮ ਹੁੰਦੀ ਹੈ, ਉਸ ਮੈਂਬਰ ਨੂੰ ਹੀ ਉਮੀਦਵਾਰ ਬਣਾਉਂਦੀ ਹੈ । ਇਸ ਲਈ ਜਦੋਂ 1992 ਵਿੱਚ ਅਕਾਲੀ ਦਲ ਨੇ ਬਾਈਕਾਟ ਕੀਤਾ ਅਤੇ ਕਾਂਗਰਸ ਨੇ ਇਲੈਕਸ਼ਨ ਲੜੀ ਤਾਂ ਇਨ੍ਹਾਂ ਦੇ ਕਿਸੇ ਇੱਕ ਵੀ ਬੰਦੇ ਦੇ ਝਰੀਟ ਤੱਕ ਨਹੀਂ ਆਈ । ਇਸ ਤਰ੍ਹਾਂ ਇਹ ਸਾਬਤ ਹੋ ਗਿਆ ਕਿ ਅੱਤਵਾਦ ਦੇ ਨਾਲ ਇਹ ਸਹਿਮਤ ਸਨ । ਫਿਰ ਆਪਣੀ ਲੋੜ ਮੁਤਾਬਿਕ ਇਸ ਨੂੰ ਵਰਤਦੇ ਰਹੇ ਔਰ ਮੁੜ ਕੇ ਕਹਿੰਦੇ ਹਨ ਕਿ ਅਸੀਂ ਪੰਜਾਂ ਸਾਲਾਂ ਵਿੱਚ ਅਮਨ ਲਿਆਂਦਾ । ਜੇ ਇਨ੍ਹਾਂ ਨੇ ਅਮਨ ਲਿਆਂਦਾ ਹੁੰਦਾ ਤਾਂ ਕੀ ਫਿਰ ਲੋਕ 1997 ਵਿੱਚ ਇਨ੍ਹਾਂ ਨੂੰ ਨਾ ਚੁਣਦੇ ? ਲੋਕ ਇਨ੍ਹਾਂ ਦੀ ਚਾਲ ਨੂੰ ਸਮਝਦੇ ਸਨ । ਇਨ੍ਹਾਂ ਕਾਂਗਰਸੀਆਂ ਨੇ ਆਪ ਅੱਤਵਾਦ ਪੈਦਾ ਕੀਤਾ । ਫਿਰ ਆਪ ਹੀ ਅੱਤਵਾਦ ਖਤਮ ਕਰ ਦਿੱਤਾ । ਇਹ ਗੱਲ ਲੋਕਾਂ ਦੇ ਸਾਹਮਣੇ ਹੈ । ਸਪੀਕਰ ਸਾਹਿਬ, ਲੋਕਾਂ ਨੇ ਇਨ੍ਹਾਂ ਦੀ ਚਾਲ ਨੂੰ ਸਮਝ ਕੇ 1997 ਵਿਚ ਕਾਂਗਰਸ ਨੂੰ ਰੱਦ ਕਰ ਦਿੱਤਾ । ਇਸ ਲਈ ਹੁਣ ਵੀ ਇਹ ਇਸ ਤਰ੍ਹਾਂ ਦੇ ਹਾਲਾਤ ਪੈਦਾ ਕਰ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਰਹੇ ਹਨ । ਕੇਂਦਰ ਸਰਕਾਰ ਨੇ ਬੜਾ ਚੰਗਾ ਕੰਮ ਕੀਤਾ । ਸੰਵਿਧਾਨ ਦੀ ਸੋਧ ਵਾਸਤੇ ਇਕ ਕਮੇਟੀ ਬਣਾ ਦਿੱਤੀ ਅਤੇ ਸਾਰੀਆਂ ਪਾਰਟੀਆਂ ਨੂੰ ਕਹਿ ਦਿੱਤਾ ਕਿ ਆਪਣੇ ਆਪਣੇ ਵਿਚਾਰ ਦੇਵੋ । ਸਾਰੇ ਹਿੰਦੋਸਤਾਨ ਦੀਆਂ ਪਾਰਟੀਆਂ ਨੇ ਆਪਣੇ ਆਪਣੇ ਵਿਚਾਰ ਦੇਣੇ ਹਨ । ਹਰ ਇਕ ਨੇ ਆਪਣੇ ਵਿਚਾਰ ਦੇਣੇ ਹਨ । ਇਹ ਕੋਈ ਮਾੜੀ ਗੱਲ ਨਹੀਂ ਕੀਤੀ ਗਈ । ਹੁਣ ਇਹ ਕਹਿੰਦੇ ਹਨ ਕਿ ਸੰਵਿਧਾਨ ਬਦਲਿਆ ਜਾ ਰਿਹਾ ਹੈ । ਮੈਂ ਹੈਰਾਨ ਹਾਂ ਕਿ ਪਾਪ ਤਾਂ ਇਹ ਆਪਣੀ ਮਰਜ਼ੀ ਦੇ ਨਾਲ ਕਰਦੇ ਰਹੇ ਹਨ ਅਤੇ ਸੰਵਿਧਾਨ ਵਿਚ ਸੋਧਾਂ ਇਹ ਆਪ ਕਰਦੇ ਰਹੇ ਹਨ । ਹੁਣ ਤਕ ਕਿਤਨੀਆਂ ਸੋਧਾਂ ਸੰਵਿਧਾਨ ਵਿਚ ਕੀਤੀਆਂ ਗਈਆਂ ? ਉਹ ਕਾਂਗਰਸ ਨੇ ਆਪਣੇ ਮਤਲਬ ਲਈ ਕੀਤੀਆਂ । ਇਸ ਲਈ ਜੋ ਹੁਣ ਸੰਵਿਧਾਨਕ ਕਮੇਟੀ ਬਣ ਗਈ, ਕਮਿਸ਼ਨ ਬਣ ਗਿਆ ਤਾਂ ਉਸ ਦੇ ਸਾਹਮਣੇ ਸ਼੍ਰੋਮਣੀ ਅਕਾਲੀ ਦਲ ਆਪਣਾ ਪੱਖ ਪੇਸ਼ ਕਰਕੇ ਆਇਆ ਹੈ । ਸ਼੍ਰੋਮਣੀ ਅਕਾਲੀ ਦਲ ਦਾ ਪੱਖ ਜੋ ਬਾਦਲ ਸਾਹਿਬ ਦੀ ਅਗਵਾਈ ਵਿਚ ਰੱਖਿਆ ਗਿਆ ਹੈ, ਉਸ ਵਿਚ ਕੋਈ ਦੋ ਰਾਵਾਂ ਨਹੀਂ । ਉਹ ਪ੍ਰੈਸ ਵਿਚ ਆ ਚੁੱਕਾ ਹੈ ਅਤੇ ਸਾਰੇ ਵੀਰਾਂ ਨੇ ਪੜ੍ਹ ਲਿਆ ਹੈ । ਦੱਸੋ, ਉਸ ਵਿੱਚ ਕਿਹੜੀ ਵੱਖਵਾਦ ਦੀ ਗੱਲ ਹੈ ? ਕਿਹੜੀ ਵਿਤਕਰੇ ਵਾਲੀ ਗੱਲ ਹੈ ? ਉਸ ਵਿਚ ਇਕੋ ਇਕ ਗੱਲ ਹੈ ਕਿ ਦੇਸ਼ ਨੂੰ ਮਜ਼ਬੂਤ ਕੀਤਾ ਜਾਵੇ ਕਿਉਂਕਿ ਇਸ ਤੋਂ ਪਹਿਲਾਂ ਹਾਲਾਤ ਕੀ ਸੀ । ਛੋਟੀਆਂ ਛੋਟੀਆਂ ਗੱਲਾਂ ਹਨ । ਭਾਵੇਂ ਥੀਨ ਡੈਮ ਦੀ ਗੱਲ ਲੈ ਲਵੋ । ਮੇਰਾ ਅਨੁਮਾਨ ਹੈ ਕਿ ਥੀਨ ਡੈਮ ਵਾਸਤੇ 1964 ਵਿਚ ਇਹ ਕੇਸ ਭੇਜਿਆ ਗਿਆ ਸੀ ਅਤੇ ਇਸ ਤੇ ਲਗਭਗ 62 ਕਰੋੜ ਰੁਪਿਆ ਖਰਚ ਆਉਣਾ ਸੀ ਪਰ ਕੇਂਦਰ ਦੇ ਪਲਾਨਿੰਗ ਬੋਰਡ ਨੇ ਪ੍ਰਵਾਨਗੀ ਨਹੀਂ ਦਿੱਤੀ ਅਤੇ ਉਹ ਬਹੁਤ ਲੇਟ ਕਰੀ ਗਏ ਜਿਸ ਕਾਰਨ ਅੱਜ 3,000/- ਕਰੋੜ ਰੁਪਏ ਤੋਂ ਉਤੇ ਇਸ ਤੇ ਖਰਚਾ ਆਇਆ ਹੈ । ਜੇ ਸਮੇਂ ਸਿਰ ਇਸ ਡੈਮ ਦੀ ਪ੍ਰਵਾਨਗੀ ਮਿਲ ਜਾਂਦੀ ਤਾਂ ਜਿਹੜਾ ਪਾਣੀ ਪਹਿਲਾਂ ਪਾਕਿਸਤਾਨ ਨੂੰ ਜਾਂਦਾ ਰਿਹਾ ਹੈ, ਉਹ ਉਥੇ ਨਾ ਜਾਂਦਾ । ਜੇਕਰ ਡੈਮ ਪਹਿਲਾਂ ਕੰਪਲੀਟ ਹੋ ਜਾਂਦਾ ਤਾਂ ਸਾਨੂੰ ਬਿਜਲੀ ਵੀ ਮਿਲਣੀ ਸੀ ਅਤੇ ਪਾਣੀ ਸਿੰਜਾਈ ਲਈ ਮਿਲਣਾ ਸੀ । ਅਸੀਂ ਆਪਣੀ ਲੋੜ ਨੂੰ ਮੁੱਖ ਰੱਖਦੇ ਹੋਏ ਪਹਿਲਾਂ ਥੀਨ ਡੈਮ ਬਣਾਉਣਾ ਸੀ । 1967 ਵਿਚ ਸਾਡੀ ਪਹਿਲਾਂ ਸਰਕਾਰ ਬਣੀ । ਅਸੀਂ ਥੀਨ ਬਣਾਉਣਾ ਚਾਹੁੰਦੇ ਸੀ ਅਤੇ ਪਲੈਨਿੰਗ ਬੋਰਡ ਨੂੰ ਕੇਸ ਭੇਜਿਆ ਪਰ ਸਾਨੂੰ 25-30 ਸਾਲ ਪ੍ਰਵਾਨਗੀ ਨਹੀਂ ਮਿਲੀ । ਇਨ੍ਹਾਂ ਵਿਤਕਰਿਆਂ ਨਾਲ ਇਸ ਤਰ੍ਹਾਂ ਦੇ ਹਾਲਾਤ ਪੈਦਾ ਹੋ ਗਏ ਹਨ ਕਿ ਜਦੋਂ ਤਕ ਸੂਬਿਆਂ ਨੂੰ ਵੱਧ ਅਧਿਕਾਰ ਨਹੀਂ ਮਿਲਦੇ ਉਦੋਂ ਤੱਕ ਸੂਬੇ ਤਰੱਕੀ ਨਹੀਂ ਕਰ ਸਕਦੇ । ਹਾਲਾਤ ਤੁਹਾਡੇ ਸਾਹਮਣੇ ਹਨ । ਕਿਤਨਾ ਵੱਡਾ ਫ਼ਰਾਡ ਕੀਤਾ ਕਾਂਗਰਸ ਪਾਰਟੀ ਨੇ, ਸ੍ਰੀ ਨਰਸਿਮ੍ਹਾ ਰਾਓ ਪ੍ਰਧਾਨ ਮੰਤਰੀ ਬਣੇ । ਉਸ ਨੇ ਗੈਟ ਸਮਝੌਤਾ ਕੀਤਾ । ਉਨ੍ਹਾਂ ਨੇ ਇਹ ਨਹੀਂ ਸੋਚਿਆ ਕਿ ਪੰਜਾਬ ਅਤੇ ਹਰਿਆਣਾ ਦੇ ਕਿਸਾਨਾਂ ਦਾ ਕੀ ਬਣੇਗਾ ਜਿਨ੍ਹਾਂ ਨੇ ਐਡੀ ਵੱਡੀ ਭੁੱਖ ਮਿਟਾਈ ਹੈ । 480 ਪੀ.ਐਲ, ਕਣਕ ਅਮਰੀਕਾ ਤੋਂ ਆਉਂਦੀ ਹੁੰਦੀ ਸੀ । ਅਸੀਂ ਮੰਗਤਿਆਂ ਵਾਗੂੰ ਕਣਕ ਮੰਗਦੇ ਸੀ ਅਤੇ ਅਮਰੀਕਾ ਵਾਲੇ ਆਪਣੀ

ਮਰਜ਼ੀ ਦੇ ਨਾਲ ਰੇਟ ਲੈਂਦੇ ਸਨ । ਅਮਰੀਕਾ ਆਪਣੀ ਮਰਜ਼ੀ ਨਾਲ ਹਿੰਦੁਸਤਾਨ ਵਿਚ ਪੈਸਾ ਲਗਾਉਂਦਾ ਸੀ । ਇਤਨਾ ਵੱਡਾ ਸਮਝੌਤਾ ਗੈਟ ਸਮਝੌਤਾ ਕਰਕੇ ਕੀਤਾ । ਹੁਣ ਵਾਜਪਾਈ ਜੀ ਨੇ ਸਿਆਣਪ ਕੀਤੀ । ਜੇ ਉਹ ਚੌਲਾਂ ਤੇ, ਖੰਡ ਤੇ, ਕਣਕ ਤੇ, ਅਤੇ ਦੁੱਧ ਤੇ 60% ਕਸਟਮ ਨਾ ਲਗਾਉਂਦੇ ਤਾਂ ਇਨ੍ਹਾਂ ਦੀ ਹਾਲਤ ਕੀ ਹੋਣੀ ਸੀ ? ਜਿਹੜੇ ਲੋਕ 2-2 ਮੱਝਾਂ ਰੱਖਦੇ ਹਨ, ਗਾਵਾਂ ਰੱਖਦੇ ਹਨ, ਉਹ 500-500 ਗਾਵਾਂ ਮੱਝਾਂ ਵਾਲਿਆਂ ਦਾ ਮੁਕਾਬਲਾ ਕਿਵੇਂ ਕਰ ਸਕਦੇ ਹਨ ? ਜਿਹੜੇ ਲੋਕ ਆਸਟਰੇਲੀਆ ਵਿਚ ਬੈਠੇ ਹਨ, ਡੈਨਮਾਰਕ ਵਿਚ ਬੈਠੇ ਹਨ ਅਤੇ ਹੋਰ ਦੇਸ਼ਾਂ ਵਿਚ ਬੈਠੇ ਹਨ, ਉਹ 10-10 ਹਜ਼ਾਰ ਏਕੜ ਵਿਚ ਖੇਤੀ ਕਰਦੇ ਹਨ । 5 ਏਕੜ ਵਾਲੇ ਉਨ੍ਹਾਂ ਨਾਲ ਮੁਕਾਬਲਾ ਨਹੀਂ ਕਰ ਸਕਦੇ । ਇਸ ਲਈ ਸਪੀਕਰ ਸਾਹਿਬ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕਾਂਗਰਸੀ ਵੀਰਾਂ ਨੂੰ ਸੱਚੀਆਂ ਗੱਲਾਂ ਸੁਣਨੀਆਂ ਚਾਹੀਦੀਆਂ ਸਨ । ਇਹ ਜੋ ਮਤਾ ਲਿਆਂਦਾ ਗਿਆ ਹੈ, ਇਹ ਦੇਸ਼ ਦੇ ਹਿਤ ਵਿੱਚ ਹੈ । ਇਹ ਸਾਰਿਆਂ ਦੀ ਮਜ਼ਬੂਤੀ ਵਾਸਤੇ ਹੈ ਅਤੇ ਇਹ ਕੋਈ ਵਿਤਕਰਾ ਪੈਦਾ ਨਹੀਂ ਕਰਦਾ । ਇਸ ਨੂੰ ਜਾਣ ਬੁੱਝ ਕੇ ਗਲਤ ਪਰਚਾਰਿਆ ਜਾ ਰਿਹਾ ਹੈ । ਇਸ ਕਰਕੇ ਇਨ੍ਹਾਂ ਨੇ ਵਾਕ ਆਊਟ ਕੀਤਾ ਹੈ ਕਿਉਂਕਿ ਇਨ੍ਹਾਂ ਨੇ ਪਾਪ ਬਹੁਤ ਕੀਤਾ ਹੈ । ਇਨ੍ਹਾਂ ਨੇ ਆਨੰਦਪੁਰ ਸਾਹਿਬ ਦਾ ਨਾਂ ਲੈ ਕੇ ਝੂਠਾ ਪ੍ਰਚਾਰ ਕੀਤਾ ਹੈ ।

**ਸ਼੍ਰੀ ਸਪੀਕਰ:** ਵਾਈਂਡ ਅੱਪ ਕਰੋ ਜੀ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ:** ਸਪੀਕਰ ਸਾਹਿਬ, ਮੈਂ ਮਦਰਾਸ ਮੀਟਿੰਗ ਵਿਚ ਗਿਆ ਉਥੇ ਮੈਨੂੰ ਕਿਹਾ ਕਿ ਆਨੰਦਪੁਰ ਦਾ ਮਤਾ ਕੀ ਹੈ ? ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਆਨੰਦਪੁਰ ਥਾਂ ਕਿਥੇ ਹੈ । ਚਾਹੀਦਾ ਤਾਂ ਇਹ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਸੰਦੇਸ਼, ਗੁਰੂ ਤੇਗ ਬਹਾਦਰ ਜੀ ਦਾ ਸੰਦੇਸ਼, ਕਿਉਂਕਿ ਕਾਂਗਰਸ ਪਾਰਟੀ ਦਾ ਰਾਜ ਬਹੁਤ ਲੰਮਾ ਸਮਾਂ ਰਿਹਾ ਹੈ, ਇਹ ਦੇਸ਼ ਦੇ ਕੋਨੇ ਕੋਨੇ ਵਿਚ ਇਹ ਸੰਦੇਸ਼ ਪਹੁੰਚਾਉਂਦੇ । ਆਨੰਦਪੁਰ ਸਾਹਿਬ ਦੀ ਧਰਤੀ ਤੋਂ ਤਾਂ ਠੰਢੀ ਹਵਾ ਆਉਂਦੀ ਹੈ ਪਰ ਇਨ੍ਹਾਂ ਨੇ ਤੱਤੀ ਹਵਾ ਵਾਲੀਆਂ ਗੱਲਾਂ ਕੀਤੀਆਂ ਹਨ । ਇਸ ਲਈ ਮੇਰਾ ਕਹਿਣ ਤੋਂ ਭਾਵ ਹੈ ਕਿ ਕਾਂਗਰਸ ਪਾਰਟੀ ਨੇ ਇਤਨਾ ਵੱਡਾ ਪਾਪ ਕੀਤਾ ਹੋਵੇ, ਉਸ ਨੂੰ ਚੰਗੀਆਂ ਗੱਲਾਂ ਚੰਗੀਆਂ ਨਹੀਂ ਲਗਦੀਆਂ । ਮੋਫਰ ਸਾਹਿਬ, ਚੰਗਾ ਹੁੰਦਾ ਜੇ ਤੁਸੀਂ ਇਹ ਮਤਾ ਪਹਿਲੇ ਸੈਸ਼ਨ ਵਿਚ ਲੈ ਕੇ ਆਉਂਦੇ । ਇਸ ਦੇ ਬੇਸ ਉਤੇ ਹੀ ਸਾਰਾ ਕੁਝ, ਸਾਡੇ ਕੈਪਟਨ ਸਾਹਿਬ, ਬ੍ਰਹਮਪੁਰਾ ਸਾਹਿਬ, ਮੁੱਖ ਮੰਤਰੀ ਸਾਹਿਬ, ਔਰ ਇਹ ਸਾਰੇ ਤੱਥ ਜੋ ਇਸ ਮਤੇ ਵਿਚ ਹਨ, ਉਹ ਸਾਰੇ ਪੇਸ਼ ਕਰਕੇ ਆਏ ਹਨ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਚੰਗਾ ਹੁੰਦਾ ਜੇ ਇਹ ਮਤਾ ਮਾਰਚ ਦੇ ਸੈਸ਼ਨ ਵਿਚ ਲੈ ਕੇ ਆਉਂਦੇ, ਉਦੋਂ ਉਸ ਨੂੰ ਪਾਸ ਕਰਨ ਦਾ ਕੋਈ ਫਾਇਦਾ ਵੀ ਹੁੰਦਾ ਕਿਉਂਕਿ ਹੁਣ ਇਹ ਸਾਰਾ ਕੁਝ ਅਸੀਂ ਉਥੇ ਦੱਸ ਚੁੱਕੇ ਹਾਂ ।

**ਸ਼੍ਰੀ ਸਪੀਕਰ:** ਜਥੇਦਾਰ ਜੀ, ਤੁਸੀਂ ਬੈਠ ਜਾਓ । ਮਾਸਟਰ ਮੋਹਨ ਲਾਲ ਜੀ, ਤੁਸੀਂ ਬੋਲੋ ।

**ਉਚੇਰੀ ਸਿੱਖਿਆ ਮੰਤਰੀ** (ਮਾਸਟਰ ਮੋਹਨ ਲਾਲ): ਸਪੀਕਰ ਸਾਹਿਬ. . . .

**ਸ੍ਰੀ ਸਪੀਕਰ:** ਮਾਸਟਰ ਜੀ, 5-7 ਮਿੰਟ ਹੀ ਬੋਲਣਾ।

**ਉਚੇਰੀ ਸਿੱਖਿਆ ਮੰਤਰੀ:** ਮੈਂ ਤਾਂ ਜੀ 5 ਮਿੰਟ ਹੀ ਲੈਣੇ ਹਨ। ਸਪੀਕਰ ਸਾਹਿਬ, ਮੈਂ ਕੁਝ ਗੱਲਾਂ ਬਾਰੇ ਤੁਹਾਡੀ ਸੇਵਾ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਰਸ਼ੀ ਸਾਹਿਬ ਨੂੰ ਮੈਟੀਰੀਅਲ ਮੋਫਰ ਸਾਹਿਬ ਹੀ ਸਪਲਾਈ ਕਰ ਰਹੇ ਸਨ। ਪਹਿਲਾਂ ਇਨ੍ਹਾਂ ਨੇ 1973 ਦਾ ਮਤਾ ਉਨ੍ਹਾਂ ਦੇ ਸਾਹਮਣੇ ਰੱਖ ਦਿੱਤਾ ਤੇ ਫੇਰ ਉਹ ਉਸ ਵਿਚੋਂ ਹੀ ਫਲਾਣੀ ਲਾਈਨ ਢੀਂਗੀ ਲਾਈਨ ਬੋਲ ਗਏ! ਫੇਰ ਵੀ ਨਾ ਗੱਲ ਬਣੀ ਤਾਂ ਕੋਈ ਹੋਰ ਮਤਾ ਉਨ੍ਹਾਂ ਦੇ ਸਾਹਮਣੇ ਰੱਖ ਦਿੱਤਾ। ਤੁਸੀਂ ਸਪੀਕਰ ਸਾਹਿਬ, ਮੋਫਰ ਸਾਹਿਬ ਨੂੰ ਆਰਡਰ ਜਾਰੀ ਕਰ ਦਿਓ ਕਿ ਇਹ ਇਥੇ ਹੀ ਬਹਿ ਜਾਣ। ਇਹ ਇਥੋਂ ਹੀ ਮੈਟੀਰੀਅਲ ਸਪਲਾਈ ਕਰੀ ਜਾਂਦੇ ਹਨ।

ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਮੋਫਰ ਸਾਹਿਬ ਨੇ ਮਤਾ ਪੇਸ਼ ਕੀਤਾ ਹੈ, ਉਸਦੇ ਸਬੰਧ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਬੀ.ਜੇ.ਪੀ. ਇਸ ਦੇਸ਼ ਦੀ ਏਕਤਾ ਔਰ ਅਖੰਡਤਾ ਔਰ ਇਸ ਦੇਸ਼ ਦੇ ਵਿਧਾਨ ਨੂੰ, ਕਾਂਸਟੀਚਿਊਸ਼ਨ ਨੂੰ ਸਰਵੋਪਰੀ ਸਮਝਦੀ ਹੈ। ਇਸ ਦੇਸ਼ ਦੀਆਂ ਮਲਟੀ-ਡਾਈਮੈਨਸ਼ਨਲ ਪ੍ਰਾਬਲਮਜ਼ ਹਨ ਤੇ ਇਸ ਦੇਸ਼ ਵਿਚ ਮਲਟੀ ਟਾਈਪ ਆਫ ਰਿਲੀਜੀਅਨ, ਡਰੈਸਿਜ਼, ਖਾਣ-ਪਾਣ ਵਾਲੇ ਲੋਕ ਰਹਿੰਦੇ ਹਨ। ਇਸ ਦੇਸ਼ ਨੂੰ ਅਗਰ ਕੋਈ ਕੜੀ ਜੋੜਦੀ ਹੈ ਤਾਂ ਉਹ ਕੜੀ ਹੈ ਦੇਸ਼ ਦਾ ਸੰਵਿਧਾਨ ਤੇ ਇਸ ਦੀ ਕੇਂਦਰੀ ਸਰਕਾਰ ਜਿਸਦੇ ਨਾਲ ਸਾਰੀਆਂ ਕੜੀਆਂ ਜੁੜੀਆਂ ਹੋਈਆਂ ਹਨ। ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਦੇਸ਼ ਔਰ ਇਸ ਦੇਸ਼ ਦੀਆਂ ਵੱਖ ਵੱਖ ਸਟੇਟਸ, ਇਨ੍ਹਾਂ ਦਾ ਇਕ ਟੈਂਪਰਾਮੈਂਟ ਇਸ ਤਰੀਕੇ ਨਾਲ ਜੁੜਿਆ ਹੈ ਕਿ ਇਸ ਦੇਸ਼ ਦਾ ਕੇਂਦਰ ਮਜ਼ਬੂਤ ਹੋਣਾ ਚਾਹੀਦਾ ਹੈ ਕਿਉਂਕਿ ਵੱਖ ਵੱਖ ਟਾਈਮ ਤੇ ਵੱਖ ਵੱਖ ਸਮੇਂ ਇਸ ਦੇਸ਼ ਤੇ ਜਦੋਂ ਵੀ ਹਮਲਾ, ਕਿਸੇ ਨੇ ਇਸ ਪਾਸਿਉਂ ਕੀਤਾ, ਉਸ ਪਾਸਿਉਂ ਕੀਤਾ ਤਾਂ ਦੇਸ਼ ਦੇ ਲੋਕ ਇਸ ਸੈਂਟਰ ਵੱਲ, ਇਕ ਯੂਨਿਟ ਵੱਲ ਦੇਖਦੇ ਰਹੇ ਕਿ ਉਹ ਯੂਨਿਟ ਅੱਗੇ ਵਧੇਗਾ ਤੇ ਦੇਸ਼ ਦੀ ਰੱਖਿਆ ਕਰੇਗਾ। ਇਹ ਟਰੈਂਡ ਚੱਲ ਰਿਹਾ ਹੈ ਟੈਂਪਰਾਮੈਂਟਲੀ ਤੇ ਹਿੰਦੁਸਤਾਨ ਦੇ ਲੋਕ ਟੈਂਪਰਾਮੈਂਟਲੀ, ਇਮੋਸ਼ਨਲੀ ਇਸ ਥਿੰਕਿੰਗ ਦੇ ਹਨ ਕਿ ਸੈਂਟਰ ਮਜ਼ਬੂਤ ਹੋਣਾ ਚਾਹੀਦਾ ਹੈ। ਇਕ ਐਸੀ ਪਾਵਰਫੁਲ ਕੜੀ ਹੋਣੀ ਚਾਹੀਦੀ ਹੈ ਜਿਸ ਕੜੀ ਦੇ ਨਾਲ ਦੇਸ਼ ਦੇ ਲੋਕ ਧਰਮ, ਭਾਸ਼ਾ, ਬਰਾਦਰੀਆਂ, ਜਾਤਾਂ ਵਗੈਰਾ ਅਲੱਗ ਅਲੱਗ ਹੋਣ ਦੇ ਬਾਵਜੂਦ ਵੀ ਉਸ ਕੜੀ ਦੇ ਨਾਲ ਜੁੜੇ ਰਹਿਣ।

ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਕਾਂਸਟੀਚਿਊਸ਼ਨ ਬਣ ਰਿਹਾ ਸੀ, ਇਹ ਝਗੜੇ ਤਾਂ ਉਸੇ ਵੇਲੇ ਸ਼ੁਰੂ ਹੋ ਗਏ ਸੀ ਤੇ ਇਹ ਗੱਲ ਉਦੋਂ ਤੋਂ ਹੀ ਤੁਰ ਪਈ ਸੀ ਕਿ ਆਉਣ ਵਾਲਾ ਸਮਾਂ ਕਿਧਰੇ ਦੇਸ਼ ਨੂੰ ਖੇਰੂੰ ਖੇਰੂੰ ਨਾ ਕਰ ਦੇਵੇ। ਇਹ ਟੈਨਸ਼ਨ ਤਾਂ ਉਸੇ ਵੇਲੇ ਸ਼ੁਰੂ ਹੋ ਗਈ ਸੀ। ਉਦੋਂ 1950 ਸੀ ਤੇ ਹੁਣ 2000 ਹੈ, ਕਿੰਨਾ ਸਮਾਂ ਤੇ ਕਿੰਨਾ ਪਾਣੀ ਲੰਘ ਗਿਆ ਹੈ। ਇਹ ਪਾਣੀ ਲੰਘਣ ਵਿਚ ਇਸ ਦੇਸ਼ ਦੀ ਏਕਤਾ ਔਰ

ਅਖੰਡਤਾ ਲਈ ਬਹੁਤ ਸਾਰੇ ਲੋਕਾਂ ਨੇ ਕੁਰਬਾਨੀਆਂ ਕੀਤੀਆਂ ਹਨ। ਸਪੀਕਰ ਸਾਹਿਬ, ਦੋ ਤਰ੍ਹਾਂ ਨਾਲ, ਦੋ ਪ੍ਰਕਾਰ ਨਾਲ ਪਾਵਰ ਇਵਾਲਵ ਹੁੰਦੀ ਹੈ। ਇਕ ਸੈਂਟਰੀ-ਫਿਊਗਲ ਟਾਈਪ ਹੈ, ਜਦੋਂ ਪਾਵਰ ਸੈਂਟਰ ਤੋਂ ਸਟੇਟਸ ਵੱਲ ਨੂੰ ਜਾਂਦੀ ਹੈ ਤੇ ਇਕ ਸੈਂਟਰੀਪੀਟਲ ਹੈ ਜਦੋਂ ਪਾਵਰ ਸਟੇਟਸ ਤੋਂ ਸੈਂਟਰ ਵੱਲ ਨੂੰ ਜਾਂਦੀ ਹੈ। ਹਿੰਦੁਸਤਾਨ ਦਾ ਸੰਵਿਧਾਨ ਫੈਡਰਲ, ਕੁਆਸੀ ਫੈਡਰਲ ਔਰ ਯੂਨੀਟਰੀ ਸਿਸਟਮ ਤੇ ਅਧਾਰਿਤ ਹੈ। ਦੁਨੀਆਂ ਅੰਦਰ ਤਿੰਨ ਤਰ੍ਹਾਂ ਦੀਆਂ ਸਰਕਾਰਾਂ ਹਨ ਤੇ ਤਿੰਨ ਤਰ੍ਹਾਂ ਦੇ ਵਿਧਾਨ ਹਨ। ਹਿੰਦੁਸਤਾਨ ਦਾ ਜੋ ਵਿਧਾਨ ਹੈ, ਉਹ ਫੈਡਰਲ ਸਿਸਟਮ ਆਫ ਗੌਰਮਿੰਟ, ਸੰਘਾਤਮਕ ਸਰਕਾਰ ਦੇ ਢਾਂਚੇ ਤੇ ਇਸ ਦੇਸ਼ ਨੂੰ ਚਲਾਉਣ ਵਾਲਾ ਹੈ। ਇਸ ਤਰੀਕੇ ਨਾਲ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ our Constitution is federal in principal, quasifederal in precedure and unitary in certain circumstances. ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਦੇਸ਼ ਸੰਘਾਤਮਕ ਢਾਂਚੇ ਨਾਲ ਚਲ ਰਿਹਾ ਹੈ........

**ਸਰਦਾਰ ਮਨਜੀਤ ਸਿੰਘ ਕਲਕੱਤਾ:** ਨਾਨਾ ਜੀ ਪਾਲਖੀਵਾਲਾ ਦੀ ਕਿਤਾਬ ਤਾਂ ਦੇਖੋ......

**ਉਚੇਰੀ ਸਿੱਖਿਆ ਮੰਤਰੀ:** ਮੈਂ ਦੇਖੀ ਹੈ। ਉਸ ਵਿਚ ਵੀ ਇਹੀ ਲਿਖਿਆ ਹੈ "We the people of India......

**ਸ਼੍ਰੀ ਸਪੀਕਰ:** ਕਲਕੱਤਾ ਜੀ, ਰਨਿੰਗ ਕੁਮੈਂਟਰੀ ਨਹੀਂ ਕਰਨੀ।

**ਉਚੇਰੀ ਸਿੱਖਿਆ ਮੰਤਰੀ:** ਨਾਨਾ ਜੀ ਪਾਲਖੀਵਾਲਾ ਜੀ ਵੀ ਇਹੀ ਕਹਿੰਦੇ ਹਨ ਕਿ ਦੇਸ਼ ਵਿਚ ਸੈਂਟਰ ਮਜ਼ਬੂਤ ਹੋਣਾ ਚਾਹੀਦਾ ਹੈ। ਉਹ ਇਸ ਲਈ ਕੁਝ ਲੋਹੇ ਦੀ ਇੰਡਸਟਰੀ ਦੀ ਐਗਜ਼ਾਂਪਲ ਵੀ ਦਿੰਦੇ ਹਨ। ਟੋਟਲ ਸਬਜੈਕਟਸ ਦੀਆਂ ਤਿੰਨ ਲਿਸਟਾਂ ਹਨ। ਇਕ ਲਿਸਟ ਹੈ ਸੈਂਟਰ ਦੀ, ਇਕ ਲਿਸਟ ਸਟੇਟਸ ਦੀ ਤੇ ਇਕ ਕਾਨਕਰੰਟ ਲਿਸਟ ਹੈ। ਇਹ ਤਿੰਨ ਪ੍ਰਕਾਰ ਦੇ ਸਬਜੈਕਟਸ ਨਾਲ ਡੀਲ ਕਰਦੀਆਂ ਹਨ ਜਿਨ੍ਹਾਂ ਉਤੇ ਇਸ ਦੇਸ਼ ਦੀ ਸਰਕਾਰ ਕੰਮ ਕਰਦੀ ਹੈ। ਨਾਨਾ ਪਾਲਖੀਵਾਲਾ ਨੇ ਕਿਹਾ ਕਿ ਸੈਂਟਰ ਦਾ ਵਤੀਰਾ ਵੇਖੋ ਕਿ ਕਿਤੇ ਜਿਹੜੀ ਕਾਨਕਰੰਟ ਲਿਸਟ ਹੈ,ਉਸ ਬਾਰੇ "ਇਨ ਦੀ ਇੰਟਰੈਸਟ ਆਫ ਦੀ ਪੀਪਲ" ਲਿਖ ਕੇ ਸੈਂਟਰ ਵਾਲੇ ਕਿਸੇ ਵੀ ਸਬਜੈਕਟ ਤੇ ਕਾਨੂੰਨ ਤਾਂ ਨਹੀਂ ਬਣਾ ਦੇਣਗੇ। ਆਇਰਨ ਇੰਡਸਟਰੀ ਕਾਨਕਰੰਟ ਲਿਸਟ ਵਿਚ ਹੈ। ਉਹ ਇੰਡਸਟਰੀ ਵੀ "ਪਬਲਿਕ ਇੰਟਰੈਸਟ ਵਿਚ" ਲਿਖ ਕੇ ਸੈਂਟਰ ਨੇ ਆਪਣੇ ਅਧੀਨ ਕਰ ਲਈ ਹੈ। 93 ਸਟੀਲ ਇੰਡਸਟਰੀਜ਼ ਹਨ। ਸਟੇਟਸ ਨੂੰ ਐਨਾ ਵੀ ਅਧਿਕਾਰ ਨਹੀਂ ਹੈ ਕਿ ਉਹ ਵੇਖਣ ਕਿ ਮਿਉਂਸਿਪੈਲਟੀਆਂ ਅਤੇ ਪੰਚਾਇਤਾਂ ਦੇ ਮਾਮਲੇ ਵਿਚ ਕੀ ਕਰਨਾ ਚਾਹੀਦਾ ਹੈ। ਇਹ ਕੁਝ ਸੈਂਟਰ ਨੇ ਸਟੇਟਸ ਨੂੰ ਦਿੱਤਾ ਹੈ।

ਜਿਥੋਂ ਤਕ ਬੀ. ਜੇ.ਪੀ. ਦਾ ਸਵਾਲ ਹੈ, ਉਹ ਚਾਹੁੰਦੀ ਹੈ ਕਿ ਦੇਸ਼ ਦੇ ਅੰਦਰ ਸੈਂਟਰ ਮਜ਼ਬੂਤ ਹੋਵੇ। ਨਾਲ ਹੀ ਵਿੱਤੀ ਅਧਿਕਾਰ ਸਟੇਟਸ ਨੂੰ ਜ਼ਿਆਦਾ ਦਿੱਤੇ ਜਾਣ ਤਾਂ

[ਉਚੇਰੀ ਸਿੱਖਿਆ ਮੰਤਰੀ]

ਕਿ ਇੰਡੀਪੈਂਡੈਂਟ ਤਰੀਕੇ ਦੇ ਨਾਲ ਸਟੇਟਸ ਆਪਣੇ ਆਰਥਿਕ ਸਾਧਨ ਵਰਤ ਸਕਣ। ਇਹ ਬੀ.ਜੇ.ਪੀ. ਦਾ ਸਟੈਂਡ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸੈਂਟਰ-ਸਟੇਟਸ ਰਿਲੇਸ਼ਨਜ਼ ਨੂੰ ਵੇਖਣ ਵਾਸਤੇ, ਘੋਖਣ ਵਾਸਤੇ ਵੱਖ ਵੱਖ ਸਮੇਂ ਵਿਚ ਫਾਈਨਾਂਸ ਕਮਿਸ਼ਨ ਵੀ ਬਣੇ ਅਤੇ ਸਰਕਾਰੀਆ ਕਮਿਸ਼ਨ ਵੀ ਬਣਿਆ। ਜਿਹੜਾ ਵਿਧਾਨ ਇਸ ਦੇਸ਼ ਵਿਚ, ਸਾਡੇ ਦੇਸ਼ ਵਿਚ ਲਾਗੂ ਹੋਇਆ, ਉਸ ਵਿਚ ਸੈਂਟਰ-ਸਟੇਟਸ ਰਿਲੇਸ਼ਨਜ਼ ਨੂੰ ਜਾਂਚਣ ਲਈ ਕਮਿਸ਼ਨ ਵੀ ਬਣੇ ਅਤੇ ਕਮੇਟੀਆਂ ਵੀ ਬਣੀਆਂ ਤਾਂ ਕਿ ਸਾਡੇ ਦੇਸ਼ ਦੇ ਅੰਦਰ ਹਾਰਮੋਨੀਅਸ ਭਾਈਚਾਰਾ ਬਣਿਆ ਰਹੇ। ਦੇਸ਼ ਦੇ ਵਿਧਾਨ ਨੂੰ ਸੁਪਰੀਮ ਰੱਖਿਆ ਗਿਆ ਹੈ। ਸੈਂਟਰ ਸਟੇਟਸ ਰਿਲੇਸ਼ਨਜ਼ ਜਿਸ ਵੇਲੇ ਸਟਰੇਨ ਹੋ ਜਾਂਦੇ ਹਨ ਤਾਂ ਇਸੇ ਕੰਸਟੀਚਿਊਸ਼ਨ ਵਿਚੋਂ ਸਾਨੂੰ ਰਸਤਾ ਮਿਲਦਾ ਹੈ। ਸਾਡਾ ਕੰਸਟੀਚਿਊਸ਼ਨ ਇਕ ਐਸੀ ਇੰਸਟੀਚਿਊਸ਼ਨ ਹੈ ਜਿਸ ਕੋਲ ਜਾ ਕੇ ਅਸੀਂ ਇਨ੍ਹਾਂ ਰਿਲੇਸ਼ਨਜ਼ ਨੂੰ ਹਾਰਮੋਨੀਅਸ ਬਣਾ ਸਕਦੇ ਹਾਂ।

ਮੋਵਰ ਸਾਹਿਬ ਨੇ ਜਿਹੜਾ ਰੈਜ਼ੋਲਿਊਸ਼ਨ ਅੱਜ ਇਥੇ ਪੇਸ਼ ਕੀਤਾ ਹੈ, ਮੈਂ ਉਸ ਦੇ ਬਾਰੇ ਇਕ ਸਫਾਈ ਦੇਣੀ ਚਾਹੁੰਦਾ ਹਾਂ। ਆਪੋਜ਼ੀਸ਼ਨ ਦੇ ਲੀਡਰ ਨੇ ਇਕ ਮੁੱਦਾ ਉਠਾਇਆ ਹੈ ਕਿ ਜਿਸ ਵੇਲੇ ਇਹ ਰੈਜ਼ੋਲਿਊਸ਼ਨ ਇਥੇ ਲਿਆਂਦਾ ਜਾ ਰਿਹਾ ਸੀ, ਉਸ ਵੇਲੇ ਬੀ.ਜੇ. ਪੀ. ਵਾਲੇ ਇਹ ਵਜ੍ਹਾ ਬਿਆਨ ਕਰਨ ਕਿ ਉਹ ਉਸ ਵੇਲੇ ਖਾਮੋਸ਼ ਕਿਉਂ ਸਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਰੈਜ਼ੋਲਿਊਸ਼ਨ ਦੀ ਸਪਿਰਿਟ ਕੀ ਹੈ? ਮੈਂ ਇਨ੍ਹਾਂ ਨੂੰ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ।

Besides this, as farmers, the Sikhs have by their sweat and blood turned barren, unproductive lands into fertile fields providing food for their brothers and sisters in the country. Truly, every inch of India belongs to the Sikhs and the Sikhs belongs to the country i.e. India.

ਮੈਂ ਕਹਿਣਾ ਚਾਹੁੰਦਾ ਹਾਂ ਕਿ ਅਗਰ ਇਕ ਕਮਿਊਨਿਟੀ ਇਹ ਭਾਵਨਾ ਵਿਅਕਤ ਕਰਦੀ ਹੈ ਕਿ ਅਸੀਂ ਹਿੰਦੁਸਤਾਨ ਦੀ ਇਕ ਇਕ ਇੰਚ ਜ਼ਮੀਨ ਨਾਲ ਵਾਬਸਤਾ ਹਾਂ, ਹਿੰਦੁਸਤਾਨ ਦੀ ਇਕ ਇਕ ਇੰਚ ਧਰਤੀ ਸਾਡੀ ਹੈ ਤਾਂ ਫਿਰ ਸਾਨੂੰ ਇਸ ਭਾਵਨਾ ਦੀ, ਇਨ੍ਹਾਂ ਲਾਈਨਾਂ ਦੀ ਇੰਨ ਬਿੰਨ ਤਾਰੀਫ ਕਰਨੀ ਚਾਹੀਦੀ ਹੈ। ਧੰਨਵਾਦ।

**ਖੇਤੀਬਾੜੀ ਮੰਤਰੀ** (ਸਰਦਾਰ ਗੁਰਦੇਵ ਸਿੰਘ ਬਾਦਲ) : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਇਤਿਹਾਸਕ ਰੈਜ਼ੋਲਿਊਸ਼ਨ ਤੇ ਬੋਲਣ ਦਾ ਮੌਕਾ ਦਿੱਤਾ ਹੈ। ਜਿਥੇ ਮੈਨੂੰ ਇਸ ਗੱਲ ਦੀ ਖੁਸ਼ੀ ਹੋ ਰਹੀ ਹੈ ਕਿ ਤੁਸੀਂ ਮੈਨੂੰ ਬੋਲਣ ਵਾਸਤੇ ਟਾਈਮ ਦਿੱਤਾ ਹੈ, ਉਥੇ ਇਸ ਗੱਲ ਦਾ ਅਫਸੋਸ ਵੀ ਹੈ ਕਿ ਸਾਡੇ ਸਾਹਮਣੇ ਬੈਠੇ ਵੀਰ (ਆਪੋਜ਼ੀਸ਼ਨ ਬੈਂਚਾਂ ਵੱਲ ਇਸ਼ਾਰਾ) ਤੁਹਾਡੇ ਹਾਊਸ ਦੀ ਕਾਰਗੁਜ਼ਾਰੀ ਵਿਚ ਜ਼ਹਿਰ ਘੋਲ ਕੇ, ਵਿਹੁ ਪਾ ਕੇ, ਮਾੜੇ ਸ਼ਬਦ ਬੋਲ ਕੇ ਅਤੇ ਮਾੜੀਆਂ ਗੱਲਾਂ ਕਹਿ ਕੇ ਭੱਜ ਗਏ ਹਨ। ਜੇ ਕਿਤੇ ਉਹ ਭੱਜੇ ਨਾ ਹੁੰਦੇ ਅਤੇ ਸਾਹਮਣੇ ਬੈਠੇ ਹੁੰਦੇ ਤਾਂ ਜਿਥੇ

